# PUNJAB VIDHAN SABHA
## DEBATES

*4th April, 1973*

*Vol. I—No. 24*

OFFICIAL REPORT






CONTENTS

*Wednesday, the 4th April, 1973*



Punjab Vidhan Sabha Secretariat, Chandigarh

Price Rs[redacted]

Rs.26/20 P.

# *ERRATA*

TO

# PUNJAB VIDHAN SABHA DEBATES

*Dated 4th April, 1973*

*Vol. I—No. 24*

| *Read* | *For* | *Page* | *Line* |
|---|---|---|---|
| ਸਰਦਾਰ ਸੁਖਦੇਵ ਸਿੰਘ ਢੀਂਡਸਾ | ਸਰਦਾਰ ਸੁਖਦੇਵ ਸਿੰਘ ਢੀਡੇਸਾ | (24)14 | 11 |
| ਆਪਸ | ਆ ਸ | (24)33 | 4th |
| District | Distrct | (24)34 | 2 |
| information | imrormation | (24)38 | 16th |
| ਮੁੱਖ ਮੰਤਰੀ | ਮੱਖ ਮੰਤਰੀ | (24)38 | 21 |
| 10ਵੀਂ | 1ਵੀਂ | (24)44 | 6th from below |
| stipends | stipneds | (24)45 | 2 (col. 5) |
| ਵਾਸਤੇ | ਵਸਤੇ | (24)62 | 5 |
| not | no | (24)63 | 5th from below |
| ਮੁੱਖ ਮੰਤਰੀ | ਮੱਖ ਮੰਤਰੀ | (24)64 | 7th from below |
| ਵੋਟਾਂ | ਵਟਾਂ | (24)66 | 4th from below |
| ਡਿਜ਼ਾਇਨ | ਾਇਨ | (24)66 | 2nd from below |
| ਸਰਦਾਰ ਸੁਰਜੀਤ ਸਿੰਘ | ਸਚਦਾਰ ਸੁਰਜੀਤ ਸਿੰਘ | (24)67 | 16 |
| ਪੁਆਇੰਟ ਆਊਟ | ਪਾਇੰਟ ਪੁਆਇੰਟ | (24)68 | 6 |
| (Noise) | (Noice) | (24)71 | 3 |
| आचार्य पृथ्वी सिंह आज़ाद | साचार्य पृथ्वीं सिंह ग्राज़ाद | (24)72 | 5th from below |
| Mr. | Ms. | (24)82 | 8th from below |
| ਮਰਜ਼ੀ | ਜਰਜ਼ੀ | (24)84 | 25 |
| ਪੈਸੇ | ਪੈਮੇ | (24)92 | 21 |
| ਕੋਲ | ਕਲ | (24)104 | 13th from below |
| ਬੇਨਤੀ | ਬੇਨਤੀ | (24)106 | 9 |
| ਬਿਜਲੀ | ਬਿਜਲੀ | (24)106 | 11 |

# PUNJAB VIDHAN SABHA

**Wednesday, the 4th April, 1973.**

*The Vidhan Sabha met in the Punjab Vidhan Sabha Hall, Vidhan Bhawan, Chandigarh-160001, at 9-00 A. M. of the Clock. Mr. Speaker (Sardar Darbara Singh) in the Chair.*

## POSTPONED STARRED QUESTIONS AND ANSWERS

### STARRED QUESTION No. 1674*

**ਸ੍ਰੀ ਸਪੀਕਰ** : ਇਸ ਸਵਾਲ ਦੀ ਫਿਰ ਐਕਸਟੈਨਸ਼ਨ ਮੰਗ ਲਈ ਗਈ ਹੈ (Extension has again been asked for in respect of this question.)

**ਸ੍ਰੀ ਬਾਲ ਮੁਕੰਦ ਸ਼ਰਮਾ** : ਸਪੀਕਰ ਸਾਹਿਬ, ਇਸ ਵਿਚ ਖਾਸ ਗੱਲ ਤਾਂ ਹੈ ਕੋਈ ਨਹੀਂ ਸੀ । ਜੇਕਰ ਇਹ ਰੂਲ ਹੀ ਦਸ ਦੇਣ ਤਾਂ ਵੀ ਠੀਕ ਹੈ ਅਤੇ ਜੇਕਰ ਇਹ ਵੱਡੇ ਵੱਡੇ ਆਦਮੀਆਂ ਦਾ ਨਾਮ ਨਹੀਂ ਦੱਸਣਾ ਚਾਹੁੰਦੇ ਤਾਂ ਇਹ ਤਾਂ ਦਸ ਦੇਣਾ ਚਾਹੀਦਾ ਹੈ ਕਿ ਬਾਰਡਰ ਦੇ ਇਲਾਕੇ ਵਿਚ ਜਿਹੜੇ ਵੱਡੀਆਂ ਜ਼ਮੀਨਾਂ ਸਾਂਭ ਕੇ ਬੈਠੇ ਹਨ, ਉਨ੍ਹਾਂ ਨੂੰ ਆਕਸ਼ਨ ਕਰਾਉਣ ਨੂੰ ਅਤੇ ਛੋਟੇ ਛੋਟੇ ਪਲਾਟ ਬਣਾ ਕੇ ਦੇਣ ਨੂੰ ਤਿਆਰ ਹਨ ?

**ਸਿੰਜਾਈ ਤੇ ਬਿਜਲੀ ਮੰਤਰੀ (ਸ੍ਰੀ ਗੁਰਮੇਲ ਸਿੰਘ)** : ਸਪੀਕਰ ਸਾਹਿਬ, ਬੇਨਤੀ ਇਹ ਹੈ ਕਿ ਜਵਾਬ ਪੁਜ ਗਿਆ ਹੈ ਪਰ ਇਹ ਲੰਬਾ ਜਵਾਬ ਹੈ ਅਤੇ ਕੋਈ 100 ਸਫਾ ਇਸ ਦਾ ਟਾਈਪ ਕਰਨ ਵਾਲਾ ਹੈ । ਇਸ ਲਈ ਇਸ ਸਵਾਲ ਦੇ ਜਵਾਬ ਲਈ ਐਕਸਟੈਂਨਸ਼ਨ ਮੰਗੀ ਗਈ ਹੈ ਅਤੇ ਇਸ ਦਾ ਜਵਾਬ ਇਸ ਚਲਦੇ ਹਾਊਸ ਵਿਚ ਹੀ ਆ ਜਾਵੇਗਾ । ਸੈਸ਼ਨ ਕਿਉਂਕਿ ਐਕਸਟੈਂਡ ਹੋ ਗਿਆ ਹੈ ਇਸ ਲਈ ਜਵਾਬ ਇਸੇ ਸੈਸ਼ਨ ਵਿਚ ਹੀ ਦੇ ਦਿਤਾ ਜਾਵੇਗਾ ।

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ** : ਸਪੀਕਰ ਸਾਹਿਬ, ਇਹ ਸਰਕਾਰ [***] ਕਰਦੀ ਹੈ ਅਤੇ ਜਾਣ ਕੇ ਜਵਾਬ ਨਹੀਂ ਦਿੰਦੀ ਅਤੇ ਐਕਸਟੈਂਨਸ਼ਨ ਮੰਗ ਲਈ ਜਾਂਦੀ ਹੈ । (ਵਿਘਨ) ਕਿਹਾ ਗਿਆ ਹੈ ਕਿ ਇਸੇ ਹਾਊਸ ਵਿਚ ਹੀ ਜਵਾਬ ਆ ਜਾਵੇਗਾ, ਇਹ ਨਹੀਂ ਦੱਸਿਆ ਕਿ ਕਦ ਤਕ ?

**ਸ੍ਰੀ ਸਪੀਕਰ** : ਮਾਨਯੋਗ ਮੰਤਰੀ ਜੀ ਨੇ ਕਿਹਾ ਹੈ ਕਿ ਇਸੇ ਸੈਸ਼ਨ ਵਿਚ ਇਸ ਸਵਾਲ ਦਾ ਜਵਾਬ ਆ ਜਾਵੇਗਾ । (The hon. Minister has said that the reply to this question wouldcome during this Session.)

---

*For Starred Question No. 1674 and reply thereto please *see* P. V. S. Debate dated 18th April, 1973.

**Expunged as ordered by the Chair.

ਰਾਜ ਮੰਤਰੀ (ਸਰਦਾਰ ਸੰਤੋਖ ਸਿੰਘ ਰੰਧਾਵਾ) : ਇਹ ਸ਼ਬਦ ਜਿਹੜਾ [***] ਵਰਤਿਆ ਗਿਆ ਹੈ ਇਸ ਨੂੰ ਕਾਰਵਾਈ ਵਿਚੋਂ ਕਢਵਾ ਦੇਣਾ ਚਾਹੀਦਾ ਹੈ ।

ਸ੍ਰੀ ਸਪੀਕਰ : [***] ਸ਼ਬਦ ਅਨਪਾਰਲੀਮੈਂਟਰੀ ਹੈ, ਇਸ ਨੂੰ ਐਕਸਪੰਜ ਕਰ ਦਿਤਾ ਜਾਵੇ । (The word [***] is unparliamentary and may be expunged.)

---

## ALLEGED IRREGULARITY REGARDING THE WORKING OF PUNJAB STATE ELECTRICITY BOARD

*1716. 1. **Comrade Arjan Singh Mastana**
2. **Comrade Satya Pal Dang** : Will the Minister for Irrigation and Power be pleased to state—

(a) whether in the month of August, 1972 any Legislator wrote to him drawing his attention to a case of alleged serious irregularities with regard to the working of Punjab State Electricity Board, if so, a copy of the same be placed on the Table of the House;

(b) whether the said allegations have been enquired into; if so, the result thereof ?

**Shri Gurmail Singh** : (a) Yes, a letter dated 20th August, 1972 alongwith a copy of telegram from M/S Amar Nath—Ashok Kumar of Delhi, about the tender for disposal of copper scrap was received from Shri Satya Pal Dang M.L.A. Its copy is laid on the Table of the House.

(b) The matter is being looked into.

[(ੲ) ਜੀ ਹਾਂ । ਇਕ ਪੱਤਰ ਮਿਤੀ 20 ਅਗਸਤ, 1972 ਸਮੇਤ ਟੈਲੀਗਰਾਮ ਦੀ ਕਾਪੀ ਦੇ ਜੋ ਕਿ ਦਿਲੀ ਦੇ ਮੈਸਰਜ਼ ਅਮਰ ਨਾਥ-ਅਸ਼ੋਕ ਕੁਮਾਰ ਵਲੋਂ ਭੇਜੀ ਗਈ ਸੀ ਅਤੇ ਜਿਸ ਦਾ ਸਬੰਧ Copper-scrap ਟੈਂਡਰ ਬਾਰੇ ਸ੍ਰੀ ਸਤਿਆ ਪਾਲ ਡਾਂਗ ਐਮ. ਐਲ. ਏ. ਤੋਂ ਪ੍ਰਾਪਤ ਹੋਇਆ ਸੀ । ਇਸ ਦੀ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

(ਬੀ) ਮਾਮਲਾ ਪੜਚੋਲਿਆ ਜਾ ਰਿਹਾ ਹੈ ।

ਸਪੀਕਰ ਸਾਹਿਬ, ਜਿਹੜਾ ਪਾਰਟ ਬੀ ਹੈ ਇਸ ਦੇ ਬਾਰੇ ਵਿਚ ਬੇਨਤੀ ਹੈ ਕਿ ਜਵਾਬ ਰਾਤ ਨੂੰ ਡੇਢ ਵਜੇ ਮੈਂ ਮੰਗਵਾਇਆ ਤਾਂ ਕਿ ਇਨ੍ਹਾਂ ਨੂੰ ਕੋਈ ਸ਼ਕ ਨਾ ਰਹੇ ਕਿ ਸਰਕਾਰ ਵਲੋਂ ਕੋਈ ਕੋਤਾਹੀ ਕੀਤੀ ਜਾ ਰਹੀ ਹੈ । ਇਸ ਕਰਕੇ ਇਨ੍ਹਾਂ ਨੂੰ ਜਵਾਬ ਲਿਖਕੇ ਭੇਜ ਨਹੀਂ ਸਕੇ ।]

---

*Expunged as ordered by the Chair.

Ekta Bhawan,
Chheharata (Amritsar)
Dated 20th August, 1972

MY DEAR

I received a telegram on 18th August, 1972 alleging serious irregularities in connection with an order placed by the P.S.E.B. A copy of the said telegram is enclosed herewith.

I am writing this to request you to take whatever action you deem fit and proper in the matter.

I would be thankful if I am informed of the action that you may take in the matter and the result thereof.

With regards,

Yours sincerely,
Sd/-
(SATYAPAL DANG, M.L.A.)

Shri Gurmail Singh,
Minister for Irrigation and Power,
Punjab, Chandigarh.

---

165 Delhi 18

---

Shri Sat Pal Dang, Ex-M.L.A. Communist Party of India, (Amritsar)

"Punjab State Electricity Board invited tender No. 0-10 (DI) opened on 18th July, 1972 for disposal of 500 MT Copper scrap stop. Tender was also sent by us which was highest but the Electricity Board has decided to give the said copper to Lower Tenders by playing some foul in this matter stop. We and Electricity Board will suffer great loss about 5 lacs which is a loss to the Nation also just because of some personal interest of some official stop. Immediate enquiry should be conducted stop.

Amar Nath-Ashok Kumar (Retd.)
India Delhi.

**ਕਾਮਰੇਡ ਸੱਤ ਪਾਲ ਡਾਂਗ** : ਜਵਾਬ ਤਾਂ ਸਪੀਕਰ ਸਾਹਿਬ, ਇਸ ਕਰਕੇ ਰਾਤ ਨੂੰ ਮੰਗਵਾਇਆ ਸੀ ਕਿ ਮੇਰੀ ਚਿੱਠੀ ਪਹਿਲੀ ਇਨ੍ਹਾਂ ਨੇ ਗਵਾ ਦਿਤੀ ਸੀ ਅਤੇ ਕਲ੍ਹ ਹੋਰ ਕਾਪੀ ਲੈ ਕੇ ਗਏ ਹਨ ਸ਼ਾਮ ਨੂੰ ।

**ਮੰਤਰੀ** : ਬੇਨਤੀ ਇਹ ਹੈ ਕਿ ਇਨ੍ਹਾਂ ਨੇ 20 ਤਾਰੀਖ ਨੂੰ ਚਿੱਠੀ ਲਿਖੀ ਅਤੇ 28 ਤਾਰੀਖ ਨੂੰ ਇਸ ਨੂੰ ਅਕਨਾਲਜ ਕਰ ਦਿਤਾ ਗਿਆ ਅਤੇ ਇਨ੍ਹਾਂ ਨੇ ਜਿਹੜੇ ਮੰਤਵ ਨਾਲ ਚਿਠੀ ਲਿਖੀ ਸੀ ਉਹ ਪੂਰਾ ਹੋ ਚੁਕਾ ਸੀ । ਇਨ੍ਹਾਂ ਦੀ ਚਿੱਠੀ ਪਹੁੰਚਣ ਤੋਂ ਪਹਿਲਾਂ ਹੀ ਕੰਪਨੀ ਨੇ ਆਪਣੇ ਆਪ ਅਪੀਲ ਬਣਾ ਕੇ ਭੇਜੀ ਸੀ ਅਤੇ ਬੋਰਡ ਨੇ ਡੀਸੀਜ਼ਨ ਵੀ ਲੈ ਲਿਆ, ਇਨ੍ਹਾਂ ਦੀ ਚਿੱਠੀ ਮਿਲਣ ਤੋਂ ਪਹਿਲਾਂ ਹੀ ।

**ਕਾਮਰੇਡ ਸੱਤ ਪਾਲ ਡਾਂਗ** : ਇਸ ਕੇਸ ਵਿਚ ਸਪੀਕਰ ਸਾਹਿਬ, 5 ਲੱਖ ਦਾ ਘੁਟਾਲਾ ਹੋਇਆ ਹੈ ਅਤੇ ਭਾਰੀ ਐਲੀਗੇਸ਼ਨਾਂ ਲਗਾਈਆਂ ਗਈਆਂ ਹਨ ਇਹ ਫੈਸਲਾ ਕੀ ਵਜ਼ੀਰ ਸਾਹਿਬ ਦਸਣਗੇ ਕੀ ਹੋਇਆ ਅਤੇ ਕਦ ਹੋਇਆ ਸੀ ?

ਮੰਤਰੀ : ਜਿਸ ਗੱਲ ਦੇ ਬਾਰੇ ਵਿਚ ਇਨ੍ਹਾਂ ਨੇ ਚਿੱਠੀ ਲਿਖੀ ਸੀ ਇਨ੍ਹਾਂ ਦੀ ਚਿੱਠੀ ਮਿਲਣ ਤੋਂ ਪਹਿਲਾਂ ਹੀ ਫੈਸਲਾ ਕਰ ਦਿਤਾ ਗਿਆ। ਬਾਕੀ ਇਨ੍ਹਾਂ ਨੇ ਇਹ ਪੁਛਿਆ ਹੈ ਕਿ ਫੈਸਲਾ ਕੀ ਹੋਇਆ। ਇਸ ਦੇ ਬਾਰੇ ਵਿਚ ਬੇਨਤੀ ਹੈ ਕਿ ਕਾਪਰ ਸਕਰੈਪ 500 ਟਨ ਲਈ ਹਾਈਸਟ ਬਿਡਰ 2 ਪ੍ਰਤਿਸ਼ਤ ਸਿਕਿਉਰਿਟੀ ਨਹੀਂ ਸੀ ਜਮ੍ਹਾਂ ਕਰਵਾ ਸਕਿਆ ਅਤੇ ਦੂਜੀ ਸ਼ਰਤ ਇਹ ਸੀ ਕਿ 60 ਦਿਨਾਂ ਦੇ ਅੰਦਰ ਮਾਲ ਚੁਕਿਆ ਜਾਵੇ ਤਾਂ ਇਹ ਉਸ ਨੇ ਲਿਖ ਕੇ ਨਹੀਂ ਸੀ ਦਿਤਾ ਅਤੇ ਇਹ ਕਿਹਾ ਕਿ 90 ਦਿਨ ਦਿਤੇ ਜਾਣ ਪਰ 60 ਦਿਨ ਵਾਲੀ ਕੰਡੀਸ਼ਨ ਨੂੰ ਰੀਲੈਕਸ ਨਹੀਂ ਸੀ ਕੀਤਾ ਗਿਆ। ਫਿਰ ਅਪੀਲ ਕੀਤੀ ਗਈ। ਉਨ੍ਹਾਂ ਦੀ ਅਪੀਲ ਤੇ ਹੀ ਮਾਨਯੋਗ ਮੈਂਬਰ ਦੀ ਚਿੱਠੀ ਆਣ ਤੋਂ ਪਹਿਲਾਂ ਹੀ ਜਦ ਕਿ ਇਹ ਸਾਨੂੰ ਪੁਜੀ ਨਹੀਂ ਸੀ ਅਤੇ ਨਾ ਹੀ ਉਨ੍ਹਾਂ ਨੂੰ ਪੁਜੀ ਸੀ, ਫੈਸਲਾ ਕਰ ਦਿਤਾ ਗਿਆ।

---

## DEMAND FOR DECLARATION OF PATTI AS A BORDER TOWN

***1706. Comrade Arjan Singh Mastana** : Will the Chief Minister to pleased to state—

(a) whether it is a fact that more than one year has passed, when the S. D. O. Patti, D. C. Amritsar and the Commissioner, Jullundur Division submitted a report to the Government supporting the demand of the residents of Patti Town, Amritsar District, that it be declared as a border town in view of the damage caused to the said town by the two Indo-Pak Wars ;

(b) if the reply to part (a) above be in the affirmative, the action proposed to be taken thereon ?

**Sardar Nasib Singh** (Dy. Minister for Home & Industry) : (a) No.

(b) Does not arise.

[(ੳ) ਨਹੀਂ ਜੀ।

(ਅ) ਸਵਾਲ ਹੀ ਪੈਦਾ ਨਹੀਂ ਹੁੰਦਾ।]

**ਕਾਮਰੇਡ ਅਰਜਨ ਸਿੰਘ ਮਸਤਾਨਾ** : ਕੀ ਵਜ਼ੀਰ ਸਾਹਿਬ ਦਸਣਗੇ ਕਿ ਪੱਟੀ ਦਾ ਇਲਾਕਾ ਬਾਰਡਰ ਤੋਂ ਕੇਵਲ 4 ਫਰਲਾਂਗ ਤੇ ਹੈ ? ਉਥੇ ਤੋਂ। ਇਸੇ ਹੀ ਆਧਾਰ ਦੇ ਕੇਸ ਤਿਆਰ ਕਰਕੇ ਭੇਜਿਆ ਗਿਆ ਸੀ ਕਿ ਜਿਹੜੇ ਨਵੇਂ ਆਧਾਰ ਬਣਾਏ ਜਾ ਰਹੇ ਹਨ ਉਨ੍ਹਾਂ ਵਿਚ ਪੱਟੀ ਨੂੰ ਬਾਰਡਰ ਟਾਊਨ ਡੀਕਲੇਅਰ ਕਰ ਦਿਤਾ ਜਾਵੇ। ਇਹ ਬਾਰਡਰ ਦੇ ਇਲਾਕੇ ਦੀ ਜਾਇਜ਼ ਮੰਗ ਹੈ ਅਤੇ ਇਸ ਨੂੰ ਬਾਰਡਰ ਦੇ ਇਲਾਕੇ ਵਿਚ ਸ਼ਾਮਲ ਕਰ ਲੈਣਾ ਚਾਹੀਦਾ ਹੈ, ਜਿਸ ਦੀ ਹੱਦ ਅਗੇ 10 ਮੀਲ ਮਿਥੀ ਗਈ ਹੈ। ਹੇਠਾਂ ਤੋਂ ਸਾਰੇ ਅਫਸਰਾਂ ਨੇ ਅਤੇ ਕਮਿਸ਼ਨਰ ਸਾਹਿਬ ਨੇ ਵੀ ਇਸ ਮੰਗ ਦੀ ਪੁਸ਼ਟੀ ਕੀਤੀ ਹੈ। ਕੀ ਸਰਕਾਰ ਇਸ ਗੱਲ ਨੂੰ ਸਾਹਮਣੇ ਰਖ ਕੇ ਕਿ ਇਹ 4 ਫਰਲਾਂਗ ਦੀ ਸਿਰਫ ਗੱਲ ਹੈ ਅਤੇ ਇਨ੍ਹਾਂ ਲੋਕਾਂ ਦਾ ਨੁਕਸਾਨ ਦੋਹਾਂ ਪਾਕਿਸਤਾਨ ਨਾਲ ਹੋਈਆਂ ਲੜਾਈਆਂ ਕਾਰਨ ਹੋਇਆ ਹੈ, ਇਸ ਇਲਾਕੇ ਨੂੰ ਬਾਰਡਰ ਦੇ ਇਲਾਕੇ ਵਿਚ ਸ਼ਾਮਿਲ ਕੀਤੇ ਜਾਣ ਬਾਰੇ ਵਿਚਾਰ ਕਰੇਗੀ।

**ਉਪ ਮੰਤਰੀ** : ਇਸ ਗੱਲ ਤੇ ਸੋਚ ਵਿਚਾਰ ਕੀਤਾ ਜਾ ਰਿਹਾ ਹੈ।

COMPLAINTS AGAINST THE SUPERINTENDENTS AND OTHER OFFICIALS OF THE TRANSPORT DEPARTMENT

*1449. 1. **Sardar Sukhdev Singh Dhindsa**
2. **Shrimati Kulwant Kaur** : Will the Chief Minister be pleased to state :—

(a) whether Government received any complaints of embezzlement/corruptions from the public during the last five years against the Superintendents/some other officials of the Transport Department (Head Office); if so, a statement, showing their names together with the nature and details of such complaints be laid on the Table of the House;

(b) the dates when the said complaints were received;

(c) if the reply to part (a) above be in the affirmative, the action, if any, taken or proposed to be taken by the Government against them ;

(d) whether any enquiries were held into the said complaints; if so, the result thereof in each case alongwith the action if any, taken or proposed to be taken against the said officials;

(e) whether it is a fact that some of the said officials got promotions even when such embezzlements/corruptions complaints against them were pending; if so, the details and the reasons therefor;

(f) whether Government intend to review the promotion cases mentioned in part (e) above, if so, when and if not, the reasons therefor ?

**ਸ੍ਰੀ ਜੋਗਿੰਦਰ ਪਾਲ ਪਾਂਡੇ** (ਸਥਾਨਕ ਸਾਸ਼ਨ ਅਤੇ ਜੇਲ ਰਾਜ ਮੰਤਰੀ) : (ੲ) ਜੀ ਹਾਂ । ਲੋੜੀਂਦੀ ਸੂਚਨਾ ਅਨੁਲੱਗ 'ੲ' ਅਨੁਸਾਰ ਸਦਨ ਦੀ ਮੇਜ਼ ਤੇ ਰਖੀ ਜਾਂਦੀ ਹੈ ।

(ਬੀ) (ਸੀ) ਅਤੇ (ਡੀ) ਲੋੜੀਂਦੀ ਸੂਚਨਾ ਭਾਗ (ੲ) ਵਿਚ ਦਸੀ ਅਨੁਲੱਗ ਵਿਚ ਦਰਸਾਈ ਗਈ ਹੈ ।

(ਈ) ਜੀ ਹਾਂ । ਲੋੜੀਂਦੀ ਸੂਚਨਾ ਅਨੁਲੱਗ 'ਬੀ' ਅਨੁਸਾਰ ਸਦਨ ਦੀ ਮੇਜ਼ ਤੇ ਰਖੀ ਜਾਂਦੀ ਹੈ ।

(ਐਫ) ਅਨੁਲੱਗ 'ਬੀ' ਵਿਚ ਲੋੜੀਂਦੀ ਸੂਚਨਾ ਦਰਜ ਹੈ ।

[ਸਥਾਨਕ ਸ਼ਾਸਨ ਅਤੇ ਜੇਲ੍ਹ ਰਾਜ ਮੰਤਰੀ]

ANNEXURE A

**Statement showing the names together with Nature and Details of Complaints of Corruption/Embezzlement and action taken/proposed to be taken against them**

(Starred Question No. 1449.)

| S. No. | Name with designation | Nature of Complaint (a) | Details of Complaints | Date of receipt (b) | If reply to part (a) be in the affirmative, the action, if any; taken or proposed to be taken by the Government against them (c) | Whether any enquiries were held, if so, the result thereof in each case along with the action taken or proposed to be taken (d) |
|---|---|---|---|---|---|---|
| 1 | 2 | 3 | 4 | 5 | 6 | 7 |
| 1. | Shri Harbans Singh Sethi, Supdt. (Head Office) | Breach of Govt. employees Conduct Rules | **Complaint No. 1** (i) Taking of a loan of Rs. 3,000 from M/s Daljit and Co. Ropar on a promissory note | 16th July, 1969 from the Vig. Deptt. | The Director who is the Punishing Authority brought the proceedings to an end by satisfying himself and advised Shri Sethi to be careful in future,—*vide* his Memo No. 1159/EA-5, dated 12th January, 1973 | Departmental enquiry was held and Sh. Sethi was warned to obtain prior sanction of the Govt. for entering into such financial transaction |
| | | Ditto | (ii) Purchase of a house worth Rs. 25,000 in Chandigarh without prior sanction of the Govt. | Ditto | This is a case of purchase of a house from Shri Amrit Rai, Asstt. P. T. C.'s office now in Haryana. Shri Sethi had taken | Departmental enquiry was entrusted to Shri Gurjit Singh, J. P, T. C. (Sr.) and |

| 1 | 2 | 3 | 4 | 5 | 6 | 7 |
|---|---|---|---|---|---|---|
| | | | | | the liability to repay the loan to the Estate Officer, Chandigarh which Shri Amrit Rai had to pay. Necessary sanction No. 1144/EA2, dated 16th January, 1970 for the purchase of the property by Shri Sethi was accorded. | his findings are still awaited. Action will be taken in the light of his report. This enquiry concerns about the sources of Rs. 25,000. |
| | | Ditto | (iii) Keeping of the file of Shri Iqbal Singh, MVI, requiring action by the Higher Authorities for wrong issue of licences with him for a considerable period to help Shri Iqbal Singh. | Ditto | The Vigilance Department,—*vide* their U.O.No. 1505-H (6)-69/1569, dated 16th July, 1969 had informed that no charge of corruption stands proved against Shri Sethi. | No |
| | | Illegal gratification | **Complaint No. II** Anonymous complaint to the effect : (a) He took Rs. 25 from Flying Squad Inspector for purchase of wine ; (b) Irregular appointment of Miss Harjinder Kaur, clerk; (c) Purchase of Kothi without source. (d) Accepting Rs. 200 and Rum bottle from Shri Joginder Singh for promotion as Junior Auditor. | June, 1971 | After due investigation the complaint was filed under the orders of D.S.T. on 26th October, 1971 as the charges were vague and the complaint was anonymous. | No |

[ਸਥਾਨਕ ਸ਼ਾਸ਼ਨ ਅਤੇ ਜੇਲ੍ਹ ਰਾਜ ਮੰਤਰੀ]

| S. No. | Name with designation | Nature of Complaint (a) | Details of Complaints | Date of receipt (b) | If reply to part (a) be in the affirmative, the action, if any; taken or proposed to be taken by the Government against them (c) | Whether any enquiries were held, if so the result there of in each case along with the action taken or proposed to be taken (d) |
|---|---|---|---|---|---|---|
| 1 | 2 | 3 | 4 | 5 | 6 | 7 |
| | | | (e) Engaging Shri Jassa Singh as Carpenter, P. R. Chandigarh at the residence of Shri Daulat Ram, P. A. to S. T. C. Punjab when his Kothi was under construction.<br>(f) Making wrong Appointment of Shri Mehar Chand as clerk by accepting Rs. 200.<br>(g) Getting Shri P. D, Jindal, L. A. transferred from P,R. Chandigarh to accommodate the present L. A. Shri Varinder Kumar.<br>(h) Collaboration with Chief Inspector (Traffic) and Shri H. S. Cheema, Works Manager to extract money from workers. | | | |

| 1 | 2 | 3 | 4 | 5 | 6 | 7 |
|---|---|---|---|---|---|---|
| | | Mal-practices | Complaint No. III Aftilidavit filed by Sh. TS Rattan, Steno, regarding mal-practices by Sh. HS Sethi. | 17th December, 1971 | The case is under investigation with the Vigilance Bureau, Punjab, to whom it was originally initiated. | As soon as a report is received from the Vigilance Bureau, necessary action shall be initiated against Shri H. S. Sethi, if so warranted by the substance of the report |
| 2. | Shri K. L. Bhatia, Superintendent, Punjab Roadways, Chandigarh (then Supdt. Head Office, | Mis-use of official position | Complaint of Shri Nanak Chand against freight free carriage of 48 cane baskets from Jammu-to-Chandigarh on 27th July, 1972 in Punjab Roadways bus No. pUR-1297 for Sh. K. L. Bhatia | 4th August, 1972 | Investigations have been completed by the General Manager, Pb. Roadways, Chandigarh on 25th January, 1973 against Shri K. L. Bhatia. | Necessary Show-Cause Notice has been issued on 30th March, 1973 to Shri K.L. Bhatia and a reply thereto is awaited |
| 3. | Shri Dharam Paul Bhatia, Supdt. Punjab Roadways, Amritsar (then Head Assistant Head Office) | Breach of Govt. Employees Conduct) Rules, 1966 | Granting of an interest-free loan of Rs. 5,000 to Shri Arun Kumar Bhatia, in the name of his wife. The report submitted by the Special Enquiry Agency was to the effect that the amount in question was being used in business in the name of Shmt. Raj | 1st April, 1969 | On receipt of the report on 14th August, 1970 from the Special Enquiry Agency Punjab, Charge-Sheet No. 24248/HAE., dated 16th September, 1970 was served upon Shri D. P. Bhatia. | On his reply to charge-sheet being not satisfactory Shri Washeshar Singh was appointed Enquiry Officer on 15th December, 1970 who declined to hold the enquiry. Departmental enquiry was entrusted *vide* this office order No. 27123/EA2, dated 14th August, 1972 to Sh. P.L. Mehra, Accounts Officer, consequent upon |

| S. No. | Name with designation | Nature of Complaint (a) | Details of Complaints | Date of receipt (b) | If reply to part (a) be in the affirmative the action if any; taken or proposed to be taken by the Govt. against them (c) | Whether any enquiries were held, if so the result thereof in each case along-with the action taken or proposed to be taken (d) |
|---|---|---|---|---|---|---|
| 1 | 2 | 3 | 4 | 5 | 6 | 7 |
| | | | Kumari and relatives of Sh. D. P. Bhatia, which is contrary to Rule 15 of the Govt. Servants Conduct Rules, Shri Bhatia had shown this fact in the return of Movable/ Immovable Property filed by him. The amount in question had not been received back till then. | | | The transfer of late Sh. Dev Raj Khanna, Accounts Officer, who took over after Shri Washeshar Singh proceedings are in progress. |
| 4. | Shri Madan Mohan Lal, Assistant Secretary, Regional Transport Authority, Patiala (then | Solicited illegal gratification | Complaint of Shri Shingara Singh for demanding illegal gratification to give him pro- | 19th August, 1972 | Explanation of the accused has been called. Complainant has been called upon to file an affidavit on 30th March, 1973 | Enquiry proceedings shall be initiated on receipt of the explanation/affidavit. |

| 1 | 2 | 3 | 4 | 5 | 6 | 7 |
|---|---|---|---|---|---|---|
| | Head Assistant in the Head Office) | | motion out of reserve quota for scheduled caste if Rs. 200 are paid. | | | |
| 5. | Shri Tej Krishan, Assistant (then Cashier) | Shortage of cash and loss of vouchers | Complaint of President, Worker's Union regarding shortage of cash by Cashier of Head Office | 7th June, 1972 | Shri Tej Krishan was chargesheeted vide Memo No. 37935/EAI, date 18th October, 1972 for the shortage of Rs. 4750.48 Ps. | Enquiry proceedings are under progress which shall be completed at the earliest by the Traffic Manager, Punjab Roadways, Chandigarh. However, the amount of shortage is being recovered by monthly instalments with due approval of the Government. |
| 6. | Shri Vlnod Kumar, Permit Clerk | Charges of corruption | Complaint of Sh. Gurnarain Singh, Leth Colony, Patiala | (Received) on 18th January, 1972) | An enquiry was immediately started but the complainant did not turn up for recording his statement. Hence no further action. | As in Col. 6 |
| 7. | Shri Mohan Lal Randhawa, Asstt. | | | | | |
| 8. | Shri Parshotam Lal Sood, Asstt. | | | | | |
| 9. | Shrl Krishan Parkash Asstt. | | | | | |

ANNEXURE 'B'

**Statement showing the names togetherwith Nature and Details of Complaints of Corruption/Embezzelement and action taken/proposed to be taken against them**

| Whether it is a fact that some of the said officials got promotions even when such embezzlements/corruption complaints against them were pending, if so, the details and the reasons therefor (e) | Whether Government intend to review the promotion cases mentioned in part (e) if so, when and if not, the reasons therefor ? (f) |
|---|---|
| 1 | 2 |
| 1. Shri Harbans Singh Sethi was promoted as Superintendent on 5th December, 1969 after due consideration of the report from Vigilance Department in respect of Complaint No. 1. Since the Vigilance Department (*vide* their U. O. No. 1505-H (6)-69/1569, dated the 16th July, 1969) had informed that the allegation against Shri Harbans Singh Sethi of corruption for keeping the file regarding wrong issue of licences by Shri Iqbal Singh Motor Vehicle Inspector to help the latter stood disproved and there being no other allegation in the nature of corruption or embezzlement the promotion of Shri Harbans Singh Sethi could not be withheld. As regards complaints No. II & III these were received in June, 1971 and December, 1971, respectively, i.e., much after the promotion of Shri Sethi on merit-cum seniority basis. | Question does not arise. However suitable action will be taken under Punjab Civil Services (Punishment and Appeal) Rules, 1970. If the findings of the enquiry proceedings against Shri Sethi will warrant so. |
| 2. Shri K. L. Bhatia was promoted as Superintendent on 1st April, 1963, the complaint against him is dated 4th August, 1972. As such it is not a fact that he got promotion when a complaint of embezzlement/corruption was pending against him. | Question does not arise. However, suitable action will be taken under Punjab Civil Services (Punishment & Appeal) Rules, 1970, if the findings of the enquiry proceedings against Shri Bhatia will warrant so. |

| | |
|---|---|
| 3. Shri Dharam Paul Bhatia was promoted as Superintendent on 29th July, 1970 as the findings of the Special Inquiry Agency as to the granting of interest-free loan of Rs. 5,000 to Shri Arun Kumar Bhatia, in 1966, in the name of Shrimati Raj Kumari wife of Shri D. P. Bhatia who had shown this fact in the return of Movable/Immovable property filed with Government was merely in the nature of breach of Rule No. 15 of Government Employees (Conduct) Rules, 1966, and not amounting to corruption. | Question does not arise. However, suitable action will be taken under Punjab Civil Services (Punishment & Appeal) Rules 1970, if the findings of the enquiry proceedings against Shri Bhatia will warrant so. |
| 4. Shri Madan Mohan Lal was promoted as Head Assistant on 23rd Sept. 1971 and was reverted as Assistant on 20th September, 1972 to make room for a Scheduled Caste candidate. He was subsequently promoted as Assistant Secretary, Regional Transport Authority, Patiala on 10th January, 1973, on seniority-cum-merit basis. The complaint dated 19th August, 1972, was in the nature of alleged soliciting of illegal gratification unsupported by an affidavit of the complainant. This unsupported allegation was not considered serious enough to withhold promotion. | Question does not arise. However, suitable action will be taken under the Punjab Civil Services Rules, 1970, if the findings of the enquiry proceedings against Shri Madan Mohan Lal will warrant so. |
| 5. Shri Tej Krishan was promoted as Assistant on 9th June, 1970, and was put on cash duty. The complaint is dated 7th June, 1972. As such it is not a fact that Shri Tej Krishan was promoted when a complaint of embezzlement/corruption was pending against him. However, he was removed from the cash duty on 30th May, 1972. i. e, prior to the receipt of the complaint in question. | Question does not arise. However, suitable action will be taken under Punjab Civil Services (Punishment & Appeal) Rules, 1970, if the findings of the enquiry proceedings against Shri Tej Krishan will warrant so. |

**ਚੌਧਰੀ ਦਰਸ਼ਨ ਸਿੰਘ** : ਕੀ ਵਜ਼ੀਰ ਸਾਹਿਬ ਦਸਣਗੇ ਕਿ ਕਈ ਕੰਪਲੇਂਟਾਂ 1969-70 ਤੋਂ ਪੈਂਡਿੰਗ ਚਲੀਆਂ ਆਂ ਰਹੀਆਂ ਹਨ during this period of four years some officers have already been promoted. ਕੀ ਸਰਕਾਰ ਦੀ ਕੋਈ ਇਸ ਤਰ੍ਹਾਂ ਦੀ ਪਰੋਪੋਜ਼ਲ ਹੈ ਕਿ ਜਿਹੜੀਆਂ ਇਸ ਤਰ੍ਹਾਂ ਦੀਆਂ ਕੰਪਲੇਂਟਸ ਆਉਣ ਉਨ੍ਹਾਂ ਦੇ ਫੈਸਲੇ ਲਈ ਕੋਈ ਟਾਈਮ ਲਿਮਟ ਫਿਕਸ ਕਰ ਦਿਤੀ ਜਾਵੇ ਕਿ ਇਸ ਦਾ ਫੈਸਲਾ ਵਿਦਿਨ ਸਿਕਸ ਮੰਥਸ ਹੋ ਜਾਵੇਗਾ ਕਿਉਂਕਿ ਇਹ ਕਈ ਸਾਲ ਤੋਂ ਪੈਂਡਿੰਗ ਚਲੀਆਂ ਆ ਰਹੀਆਂ ਹਨ ?

**ਰਾਜ ਮੰਤਰੀ** : ਸਪੀਕਰ ਸਾਹਿਬ ਇਹ ਠੀਕ ਹੈ ਕਿ ਕਈ ਕੇਸਾਂ ਵਿਚ ਕੰਪਲੇਂਟਸ ਪੁਰਾਣੀਆਂ ਪਈਆਂ ਹਨ ਅਤੇ ਉਨ੍ਹਾਂ ਦੀ ਇਨਕੁਆਇਰੀ ਪੂਰੀ ਨਹੀਂ ਹੋਈ । ਜਦ ਇਨਕੁਆਇਰੀ ਪੂਰੀ ਹ ਜਾਵੇਗੀ ਤਾਂ ਇਨ੍ਹਾਂ ਵਿਚ ਕੀਤੀ ਗਈ ਦੇਰ ਲਈ ਜਿਹੜੇ ਵੀ ਅਫ਼ਸਰ ਜ਼ਿਮੇਵਾਰ ਹੋਣਗੇ ਉਨ੍ਹਾਂ ਦੇ ਖਿਲਾਫ ਸਖਤ ਐਕਸ਼ਨ ਲਿਆ ਜਾਵੇਗਾ ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਕੀ ਵਜ਼ੀਰ ਸਾਹਿਬ ਦਸਣ ਦੀ ਖੇਚਲ ਕਰਨਗੇ ਕਿ ਜਿਹੜੀ ਐਮਪਲਾਈਜ਼ ਯੂਨੀਅਨ ਹੈ ਉਸ ਦੀ ਮੰਗ ਇਹ ਸੀ ਕਿ ਜਿਨ੍ਹਾਂ ਅਫ਼ਸਰਾਂ ਦੇ ਖਿਲਾਫ ਇਨਕੁਆਇਰੀ ਚਲ ਰਹੀ ਹੈ ਅਤੇ ਕੰਪਲੇਂਟਸ ਹਨ, ਉਨ੍ਹਾਂ ਨੂੰ ਰਿਸਪਾਂਸੀਬਲ ਪੋਸਟਾਂ ਤੇ ਨਹੀਂ ਲਗਾਣਾ ਚਾਹੀਦਾ ?

**ਰਾਜ ਮੰਤਰੀ** : ਸਪੀਕਰ ਸਾਹਿਬ, ਜਿਹੜੇ ਇਨ੍ਹਾਂ ਅਫਸਰਾਂ ਵਿਚੋਂ ਪਰੋਮੋਟ ਕੀਤੇ ਗਏ ਹਨ ਉਹ ਪਹਿਲਾਂ ਪਰੋਮੋਟ ਹੋਏ ਸਨ ਜਦ ਕਿ ਉਨ੍ਹਾਂ ਦੇ ਖਿਲਾਫ ਕੋਈ ਐਲੀਗੇਸ਼ਨਾਂ ਨਹੀਂ ਸਨ ਅਤੇ ਜਦ ਤਕ ਕੋਈ ਇਨਕੁਆਇਰੀ ਮੁਕੰਮਲ ਨਹੀਂ ਹੋ ਜਾਂਦੀ ਉਨ੍ਹਾਂ ਦੀਆਂ ਪਰੋਮੋਸ਼ਨਾਂ ਵਿਚ ਕੋਈ ਰੁਕਾਵਟ ਨਹੀਂ ਪੈਂਦੀ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਮੈਂ ਸਪੀਕਰ ਸਾਹਿਬ, ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਦੇ ਖਿਲਾਫ ਹੁਣ ਜਦ ਕਿ ਐਲੀਗੇਸ਼ਨਜ਼ ਹਨ ਅਤੇ ਵਿਜੀਲੈਂਸ ਵਲੋਂ ਇਨਕੁਆਇਰੀ ਕੀਤੀ ਜਾ ਰਹੀ ਹੈ ਤਾਂ ਉਨ੍ਹਾਂ ਦੀਆਂ ਪਰੋਮੋਸ਼ਨਾਂ ਨੂੰ ਵਾਪਿਸ ਲੈ ਲਿਆ ਜਾਵੇਗਾ ਅਤੇ ਉਨ੍ਹਾਂ ਨੂੰ ਰੀਵਰਟ ਕਰ ਦਿਤਾ ਜਾਵੇਗਾ ?

**ਰਾਜ ਮੰਤਰੀ** : ਜਦ ਤਕ ਇਨਕੁਆਇਰੀ ਚਲਦੀ ਹੈ ਉਸ ਸਮੇਂ ਵਿਚ ਤਾਂ ਕੋਈ ਕਾਰਵਾਈ ਨਹੀਂ ਕੀਤੀ ਜਾਂਦੀ ਪਰ ਜਦ ਇਨਕੁਆਇਰੀ ਰੀਪੋਰਟ ਆ ਜਾਂਦੀ ਹੈ ਤਾਂ ਹੀ ਐਕਸ਼ਨ ਲਿਆ ਜਾਂਦਾ ਹੈ ਅਤੇ ਜੇਕਰ ਕਿਸੇ ਆਦਮੀ ਦੀ ਪਰੋਮੋਸ਼ਨ ਨੂੰ ਬਦਲਣ ਦੀ ਲੋੜ ਪਏ ਤਾਂ ਸਰਕਾਰ ਉਸ ਵਿਚ ਵੀ ਕੋਈ ਹਿਚਕਚਾਹਟ ਨਹੀਂ ਕਰਦੀ । ਇਸੇ ਲਈ ਮੈਂ ਲਾਸਟ ਟਾਈਮ ਜਵਾਬ ਨਹੀਂ ਸੀ ਦਿਤਾ, ਹੁਣ ਪੂਰੀ ਤਫ਼ਸੀਲ ਵਿਚ ਹਾਊਸ ਦੇ ਸਾਹਮਣੇ ਰਖ ਦਿਤਾ ਹੈ ਤਾਂ ਕਿ ਸਹੀ ਹਾਲਾਤ ਤੋਂ ਮੈਂਬਰ ਸਾਹਿਬ ਜਾਣੂ ਹੋ ਸਕਣ ।

## J. B. T. TEACHERS SELECTED FOR APPOINTMENT AGAINST PERMANENT POSTS FROM BALACHAUR ASSEMBLY CONSTITUENCY

*1237. **Master Dalip Chand** : Will the Minister for Education and Revenue be pleased to state :—

(a) the total number of J. B. T. teachers selected year-wise from the areas falling in Balachaur Assembly Constituency for appointment against permanent posts during the last three years ;

(b) the total number of teachers out of those mentioned in part (a) above who were appointed on regular basis year-wise ;

(c) the number of Harijan teachers amongst those mentioned in part (b) above?

**Captain Rattan Singh** (Development Minister) : The requisite information is not maintained constituency-wise. The information for Hoshiarpur District is as follows :—

| | 1970-71 | 1971-72 | 1972-73 |
|---|---|---|---|
| (a) | 430 | — | 738 |
| (b) | 418 | — | 525 |
| (c) | 56 | — | 32 |

[ਲੋੜੀਂਦੀ ਸੂਚਨਾਂ ਕਨਸਟੀਚਿਊਨਸੀ ਵਾਰ ਨਹੀਂ ਰੱਖੀ ਜਾਂਦੀ। ਜ਼ਿਲਾ, ਹੁਸ਼ਿਆਰਪੁਰ ਸਬੰਧੀ ਸੂਚਨਾ ਨਿਮਨ-ਲਿਖਤ ਅਨੁਸਾਰ ਹੈ :—

| | *1970-71* | *1971-72* | *1972-73* |
|---|---|---|---|
| (ਏ) | 430 | — | 738 |
| (ਬੀ) | 418 | — | 525 |
| (ਸੀ) | 56 | — | 32 |

**ਮਾਸਟਰ ਦਲੀਪ ਚੰਦ** : ਮੇਰੀ ਬੇਨਤੀ ਹੈ ਕਿ ਬਲਾਚੌਰ ਦੇ ਕੋਈ 50-60 ਜੇ. ਬੀ. ਟੀ. ਟੀਚਰ ਬੇਕਾਰ ਹਨ। ਇਥੇ ਪ੍ਰਾਇਮਰੀ ਸਕੂਲਾਂ ਦੇ ਵਿਚ 45 ਵੇਕੈਂਸੀਜ਼ ਹਨ। ਕੀ ਇਨ੍ਹਾਂ ਬਲਾਕਾਂ ਦੇ ਟੀਚਰਾਂ ਨੂੰ ਹੀ ਲਾਕੇ ਸਰਕਾਰ ਇਹ ਵੇਕੈਂਸੀਜ਼ ਪੂਰੀ ਕਰੇਗੀ ?

**ਮੰਤਰੀ** : ਇਲਾਕੇ ਵਾਈਜ਼ ਸੀਲੈਕਸ਼ਨ ਨਹੀਂ ਹੋ ਸਕਦੀ।

**ਸ੍ਰੀ ਪ੍ਰੇਮ ਗੁਪਤਾ** : ਸਿੱਖਿਆ ਵਿਭਾਗ ਦੀਆਂ ਜਿਹੜੀਆਂ ਹਾਲੀ ਪੋਸਟਾਂ ਪਈਆਂ ਹਨ, ਕੀ ਸਰਕਾਰ ਆਪਣੀ ਰੀਕਰੂਟਮੈਂਟ ਦੀ ਕਿਸੇ ਏਜੰਸੀ ਰਾਹੀਂ ਛੇਤੀ ਤੋਂ ਛੇਤੀ ਇਨ੍ਹਾਂ ਪੋਸਟਾਂ ਨੂੰ ਫਿਲ ਕਰਨ ਦਾ ਕੋਈ ਪ੍ਰਬੰਧ ਕਰੇਗੀ ?

**ਮੰਤਰੀ** : ਸਰਕਾਰ ਵਲੋਂ ਤਾਂ ਕੋਸ਼ਿਸ਼ ਕੀਤੀ ਜਾ ਰਹੀ ਹੈ, ਪਰ ਇਨ੍ਹਾਂ ਲਈ ਸ਼ੈਡੂਲਡ ਕਾਸਟ ਮਿਲ ਨਹੀਂ ਰਹੇ।

**ਕਾਮਰੇਡ ਅਰਜਨ ਸਿੰਘ ਮਸਤਾਨਾ** : ਮੈਂ ਅਰਜ਼ ਕਰਾਂ ਕਿ ਲਗਾਤਾਰ 7 ਮਹੀਨੇ ਤੋਂ ਬਾਰਡਰ ਦੇ ਸਕੂਲ ਖਾਲੀ ਪਏ ਹਨ। ਡੀ. ਈ. ਓ. ਨੇ ਵੀ ਲਿਖਿਆ ਹੈ। ਜਿਹੜੇ ਲਾਏ ਜਾਂਦੇ ਹਨ ਉਹ ਇਸ ਇਲਾਕੇ ਵਿਚ ਪਹੁੰਚਦੇ ਹੀ ਨਹੀਂ। ਕੀ ਸਰਕਾਰ ਸਪੈਸ਼ਲ ਕੇਸ ਕਰਕੇ ਉਨ੍ਹਾਂ ਦੀ ਥਾਂ ਪੁਰ ਕਰਨ ਦੀ ਕੋਸ਼ਿਸ਼ ਕਰੇਗੀ ? ਇਹ ਸਾਡੇ ਇਲਾਕੇ ਨਾਲ ਡਿਸਕਰੀਮੀਨੇਸ਼ਨ ਕਿਉਂ ਕੀਤੀ ਜਾਂਦੀ ਹੈ ?

**ਮੰਤਰੀ** : ਅਸੀਂ ਕੋਈ ਡਿਸਕਰੀਮੀਨੇਸ਼ਨ ਨਹੀਂ ਕੀਤੀ ਸਗੋਂ ਅਸੀਂ ਤਾਂ ਤੁਹਾਡੇ ਇਲਾਕੇ ਨੂੰ ਪ੍ਰੈਫਰੈਂਸ ਦੇਂਦੇ ਹਾਂ ?

**ਗਿਆਨੀ ਅਰਜਨ ਸਿੰਘ ਲਿਟ** : ਪਹਿਲਾਂ ਜੋ ਪੰਜਾਬੀ ਟੀਚਰ ਸਰਕਾਰ ਨੇ ਲਾਏ ਉਨ੍ਹਾਂ ਵਿਚ ਹਰੀਜਨਾਂ ਨੂੰ ਕਿਉਂ ਨਹੀਂ ਲਾਇਆ ਗਿਆ ?

**ਮੰਤਰੀ** : ਮੈਂਬਰ ਸਾਹਿਬ ਦੱਸ ਦੇਣ ਜੇ ਕੋਈ ਐਸਾ ਕੇਸ ਹੋਵੇਗਾ ਤਾਂ ਉਥੇ ਜ਼ਰੂਰ ਧਿਆਨ ਦਿੱਤਾ ਜਾਵੇਗਾ ।

**ਚੌਧਰੀ ਸੁੰਦਰ ਸਿੰਘ** : ਤੁਸੀਂ ਹਰੀਜਨ ਜੇ. ਬੀ. ਟੀ. ਟੀਚਰਜ਼ ਲਭਦੇ ਫਿਰਦੇ ਹੋ, ਜੇ ਅਸੀਂ ਤੁਹਾਨੂੰ ਲਭ ਕੇ ਦੇਈਏ ਤਾਂ ਕੀ ਤੁਸੀਂ ਲਾਉਗੇ ?

**ਮੰਤਰੀ** : ਚੌਧਰੀ ਸਾਹਿਬ ਲਭ ਦੇਣ ਅਸੀਂ ਜ਼ਰੂਰ ਲਾਵਾਂਗੇ । ਪਿਛੇ ਜਿਹੇ 525 ਰਿਜ਼ਰਵ ਪੋਸਟਾਂ ਦੇ ਅਗੇਨਸਟ ਅਸੀਂ 532 ਲਾਏ ਹਨ ।

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ**: ਮਨਿਸਟਰ ਸਾਹਿਬ ਨੇ ਫਰਮਾਇਆ ਹੈ ਕਿ ਸ਼ੈਡੂਲਡ ਕਾਸਟ ਲਭਦੇ ਨਹੀਂ । ਕੀ ਮੈਂ ਆਪਦੇ ਰਾਹੀਂ ਵਜ਼ੀਰ ਸਾਹਿਬ ਨੂੰ ਸੁਝਾਓ ਦੇ ਸਕਦਾ ਹਾਂ ਕਿ ਉਹ ਇਸ ਤਰ੍ਹਾਂ ਦਾ ਇਸ਼ਤਿਹਾਰ ਦੇਣ ਕਿ ਜਿਥੇ ਕੋਈ ਵੇਕੈਂਸੀ ਹੋਵੇਗੀ ਉਸਦੇ ਲਈ ਜਿਨ੍ਹਾਂ ਦੇ ਸੁਝਾਓ ਆਉਣਗੇ ਉਨ੍ਹਾਂ ਨੂੰ ਉਥੇ ਹੀ ਫਿਕਸ ਕਰ ਦਿੱਤਾ ਜਾਵੇਗਾ ?

**ਮੰਤਰੀ** : ਆਪ ਦਾ ਸੁਝਾਓ ਅੱਛਾ ਹੈ ਇਸ ਪਾਸੇ ਜ਼ਰੂਰ ਖਿਆਲ ਕਰਾਂਗੇ ।

---

## PROMOTIONS OF SCHEDULED CASTES TEACHERS/TEACHRESSES IN GOVERNMENT SCHOOLS IN TEHSIL BATALA, DISTRICT GURDASPUR.

*1559 **Master Dalip Chand** : Will the Minister for Education and Revenue be pleased to state—

(a) the total number of Government schools of tehsil Batala, District Gurdaspur upgraded from Primary to Middle and from Middle to High standard since 1971 up to date;

(b) the total number, names and addresses of J. B. T. Teachers/Teachresses belonging to the Scheduled Castes/Backward classes in the said schools alongwith subjects they are teaching to the students since 1971 (to date) yearwise;

(c) whether any promotions of the teachers/teachresses belonging to the Scheduled Castes/Backward Classes in the schools mentioned in part (a) above have been made from 1966 upto date; if so, the names and addresses of those who have been promoted; if not the reasons therefor ?

**Captain Rattan Singh** (Development Minister) : (a) 8 and 3, respectively.

(b) 9. Names and addresses along with the subjects they are teaching are given in the enclosed statement, copy of which is placed on the Table of the House.

(c) No J. B. T. Teachers have a running grade of Rs. 125/300 and there is no promotion post in that cadre.

[(ੲ) ਕ੍ਰਮਵਾਰ 8 ਅਤੇ 3 ।

(ਬੀ) 9. ਨਾਮ, ਪਤੇ ਅਤੇ ਉਨ੍ਹਾਂ ਦੇ ਪੜ੍ਹਾਈ ਦੇ ਵਿਸ਼ੇ ਨਾਲ ਲਗੀ ਸੂਚੀ ਵਿਚ ਦਿੱਤੇ ਗਏ ਹਨ, ਜਿਸ ਦੀ ਕਾਪੀ ਸਦਨ ਦੀ ਮੇਜ਼ ਤੇ ਰਖੀ ਜਾਂਦੀ ਹੈ ।

(ਸੀ) ਨਹੀਂ ਜੀ, ਜੇ. ਬੀ. ਟੀ. ਟੀਚਰਾਂ ਦਾ 125/300 ਰੁਪਏ ਦਾ ਚਲਦਾ ਗਰੇਡ ਹੈ ਅਤੇ ਇਸ ਕਾਡਰ ਵਿਚ ਤਰੱਕੀ ਨਾਲ ਭਰਨ ਵਾਲੀ ਕੋਈ ਅਸਾਮੀ ਨਹੀਂ ਹੈ ]

---

**Statement giving information regarding part (b) of Starred Assembly Question No. 1559.**

| Sr. No. | Name and address of the teacher | Snbjects being taught by them | | |
|---|---|---|---|---|
| | | 1971 | 1972 | 1973 |
| | Sarvshri/Shrimati | | | |
| 1. | Inderjit Singh, V. P.O. Jaito Sarja, Government Middle School, Jaito Sarja | All subjects to primary classes | | |
| 2. | Lal Chand, V. Sarfkot, Government Middle School Manjianwali | ,, | | |
| 3. | Karnail Singh, V.P.O. Shri Hargobind Pur, Government Middle School, Cheema Khudi | ,, | | |
| 4. | Mashih Dass V.P.O. Ghoman, Government High School, Ghoman | S. S. and Math. to Primary Classes | | |
| 5. | Bakhshish Singh V. Piroshah P. O. Bhoma Phoja, Government High School, Ghoman | ,, | | |
| 6. | Satpal, V. Bhatiwal P.O. Ghoman, Government High School, Ghoman | Math. and Drawing to Primary classes | | |
| 7. | Sadhu Ram, V.P.O. Talwandi Rama, Government High School, Talwandi Rama | All subjects to Primary classes | | |
| 8. | Surjit Sigh, V.P.O. Ghoman, Government High School, Ghoman | Math. to Primary classes | | |
| 9. | Gurmit Kaur, V.P.O. Talwandi Rama, Government High School Talwandi Rama | All subjects to Primary Classes | | |

[Development Minister]

[ਪ੍ਰਸ਼ਨ ਨੰ: *1559 ਦੇ ਭਾਗ (ਬੀ) ਵਿਚ ਲੋੜੀਂਦੀ ਸੂਚਨਾ ਦੀ ਸੂਚੀ ।

| ਲੜੀ ਨੰ: | ਅਧਿਆਪਕ ਦਾ ਨਾਂ ਅਤੇ ਪਤਾ | ਵਿਸ਼ਾ ਜੋ 1971 ਤੋਂ ਪੜ੍ਹਾ ਰਿਹਾ ਹੈ । | | |
|---|---|---|---|---|
| | | 1971 | 1972 | 1973 |
| | ਸਰਵ ਸ੍ਰੀ/ਸ੍ਰੀ ਮਤੀ | | | |
| 1. | ਇੰਦਰਜੀਤ ਸਿੰਘ, ਪਿੰਡ ਤੇ ਡਾਕ ਖਾਨਾ ਜੈਤੋਸਰਜਾ, ਗੌਰਮਿੰਟ ਮਿਡਲ ਸਕੂਲ, ਜੈਤੋਸਰਜਾ .. | ਪ੍ਰਾਇਮਰੀ ਜਮਾਤਾਂ ਦੇ ਸਾਰੇ ਵਿਸ਼ੇ । | | |
| 2. | ਲਾਲ ਚੰਦ, ਪਿੰਡ ਸਰਫਕੋਟ, ਗੌਰਮਿੰਟ ਮਿਡਲ, ਸਕੂਲ ਮੰਜਿਆਂਵਾਲੀ .. | | ਉਪਰੋਕਤ | |
| 3. | ਕਰਨੈਲ ਸਿਘ, ਪਿੰਡ ਤੇ ਡਾਕਖਾਨਾ ਸ੍ਰੀ ਹਰਗੋਬਿੰਦਪੁਰ, ਗੌਰਮਿੰਟ ਮਿਡਲ, ਸਕੂਲ ਚੀਮਾ ਖੁੱਡੀ .. | | ਉਪਰੋਕਤ | |
| 4. | ਮਸੀਹ ਦਾਸ ਪਿੰਡ ਤੇ ਡਾਕਖਾਨਾ ਘੁਮਾਣ, ਗੌਰਮਿੰਟ ਹਾਈ ਸਕੂਲ, ਘੁਮਾਣ .. | ਪ੍ਰਾਇਮਰੀ ਜਮਾਤਾਂ ਦੀ ਸੋਸ਼ਲ ਸਟੱਡੀ ਤੇ ਮੈਥ । | | |
| 5. | ਬਖਸ਼ੀਸ਼ ਸਿੰਘ, ਪਿੰਡ ਪੀਰੋਸ਼ਾਹ, ਡਾਕਖਾਨਾ ਭਮਾਭੋਜਾ, ਗੌਰਮਿੰਟ ਹਾਈ ਸਕੂਲ, ਘੁਮਾਣ .. | | ਉਪਰੋਕਤ | |
| 6. | ਸਤਪਾਲ, ਪਿੰਡ ਭਟੀਵਾਲ, ਡਾਕਖਾਨਾ ਘੁਮਾਣ, ਗੌਰਮਿੰਟ ਹਾਈ ਸਕੂਲ, .. | ਪ੍ਰਾਇਮਰੀ ਜਮਾਤਾਂ ਦੀ ਮੈਥ ਅਤੇ ਡਰਾਇੰਗ । | | |
| 7. | ਸਾਧੂ ਰਾਮ, ਪਿੰਡ ਤੇ ਡਾਕਖਾਨਾ, ਤਲਵੰਡੀ ਰਾਮਾ ਗੌਰਮਿੰਟ ਹਾਈ ਸਕੂਲ, ਤਲਵੰਡੀ ਰਾਮਾ .. | ਪ੍ਰਾਇਮਰੀ ਜਮਾਤਾਂ ਦੇ ਸਾਰੇ ਵਿਸ਼ੇ । | | |

| ਲੜੀ ਨੰ: | ਅਧਿਆਪਕ ਦਾ ਨਾਂ ਅਤੇ ਪਤਾ | ਵਿਸ਼ਾ ਜੋ 1971 ਤੋਂ ਪੜ੍ਹਾ ਰਿਹਾ ਹੈ | | |
|---|---|---|---|---|
| | | 1971 | 1972 | 1973 |
| 8. | ਸੁਰਜੀਤ ਸਿੰਘ, ਪਿੰਡ ਤੇ ਡਾਕਖਾਨਾ ਘੁਮਾਣ ਗੌਰਮਿੰਟ ਹਾਈ ਸਕੂਲ ਘੁਮਾਣ | .. ਪ੍ਰਾਇਮਰੀ ਜਮਾਤਾਂ ਦਾ ਸੋਬ | | |
| 9. | ਗੁਰਮੀਤ ਕੌਰ, ਪਿੰਡ ਤੇ ਡਾਕਖਾਨਾ ਤਲਵੰਡੀ ਰਾਮਾ | .. ਪ੍ਰਾਇਮਰੀ ਜਮਾਤਾਂ ਦੇ ਸਾਰੇ ਵਿਸ਼ੇ | | |

# STARRED QUESTIONS AND ANSWERS

## APPLICATIONS FOR OLD AGE PENSIONS

*1069. 1. **Comrade Dana Ram**
2. **Comrade Satya Pal Dang** } Will the Minister for Irrigation and Power be pleased to state—

(a) the total number of applications for old age pension received by the Government during the period from 1st April, 1972 to date;

(b) the number of such cases in which the pension has been sanctioned, the number of cases rejected and the number of those still lying pending;

(c) the total number of pending applications for old age pension as on 1st February, 1973 as also the number of old persons getting pensions as on 1st February, 1973;

(d) whether there has been any increase in the rate of pension after the present Ministry took over charge; if so, the extent of the increase and the month from which it has been made effective ?

**ਸ੍ਰੀ ਗੁਰਮੇਲ ਸਿੰਘ** : (ੳ) 8,256.

(ਅ) ਮਨਜ਼ੂਰ ਕੀਤੇ ਕੇਸ 185. ਰੱਦ ਕੀਤੇ ਕੇਸ 9 ਤੇ ਬਕਾਇਆ ਕੇਸ 8,062 ।

(ੲ) ਬਕਾਇਆ ਅਰਜ਼ੀਆਂ 12826 ਤੇ ਮਿਤੀ 1 ਫਰਵਰੀ, 1973 ਨੂੰ ਪੈਨਸ਼ਨ ਲੈਣ ਵਾਲੇ 14465 ।

(ਸ) ਜੀ ਹਾਂ । 25 ਰੁਪਏ ਤੋਂ 50 ਰੁਪਏ 1 ਮਾਰਚ, 1973 ਤੋਂ ।

[(a) 8,256

(b) Sanctioned: 185, Rejected: 9, still lying pending 8062.

(c) Pending applications: 12,826. Persons getting pensions on 1st February, 1973: 14,465.

(d) Yes. From Rs. 25 to Rs. 50 with effect from 1st March, 1973.]

**ਕਾਮਰੇਡ ਸੱਤਪਾਲ ਡਾਂਗ :** ਕੀ ਇਸ ਗੱਲ ਦੀ ਰੋਸ਼ਨੀ ਵਿਚ ਕਿ ਜਿਹੜੀਆਂ ਕੁਲ ਐਪਲੀਕੇਸ਼ਨਜ਼ ਆਈਆਂ 12,826 ਉਹਨਾਂ ਵਿਚੋਂ 8,062 ਅਜੇ ਪੈਂਡਿੰਗ ਹਨ ਪਰ ਇਨ੍ਹਾਂ ਨੂੰ ਇਸ ਕਰਕੇ ਪੈਨਸ਼ਨ ਨਹੀਂ ਮਿਲ ਰਹੀ ਕਿਉਂਕਿ ਫੰਡਜ਼ ਨਹੀਂ ਹਨ। ਕੀ ਵਜ਼ੀਰ ਸਾਹਿਬ ਫੰਡਜ਼ ਲਈ ਵਿੱਤ ਮੰਤਰੀ ਨਾਲ ਗੱਲ ਕਰਨਗੇ ?

**ਮੰਤਰੀ :** ਇਹ ਜਿਹੜੀ ਪੁਜ਼ੀਸ਼ਨ ਹੈ ਇਹ 1 ਫਰਵਰੀ, 1973 ਦੀ ਹੈ ਐਸ ਵੇਲੇ ਪੈਨਸ਼ਨਾਂ 14,465 ਲੈ ਰਹੇ ਹਨ ਅਤੇ ਅਜੇ 12,826 ਦੇ ਲਈ ਹੋਰ ਫੰਡਜ਼ ਦੀ ਲੋੜ ਹੈ, ਇਨ੍ਹਾਂ ਨੂੰ ਪੈਨਸ਼ਨਜ਼ ਦੇਣ ਲਈ ਫੰਡਜ਼ ਦਾ ਮਾਮਲਾ ਇਨਵਾਲਵਡ ਹੈ।

**ਸ਼੍ਰੀ ਸਰਦਾਰੀ ਲਾਲ ਕਪੂਰ :** ਵਜ਼ੀਰ ਸਾਹਿਬ ਇਹ ਦਸਣ ਦੀ ਕਿਰਪਾਲਤਾ ਕਰਨ ਕਿ ਜਿਨ੍ਹਾਂ ਨੇ ਪੈਨਸ਼ਨਜ਼ ਦੇ ਲਈ ਐਪਲਾਈ ਕੀਤਾ ਹੈ ਕਿ ਉਨ੍ਹਾਂ ਨੂੰ ਪੈਨਸ਼ਨਾਂ ਉਨ੍ਹਾਂ ਦੇ ਮਰਨ ਤੋਂ ਬਾਅਦ ਮਿਲਣਗੀਆਂ ? (ਹਾਸਾ)

**ਮੰਤਰੀ :** ਸਾਰੀ ਤਾਂ ਪੈਸੇ ਦੀ ਗੱਲ ਹੈ, ਜਿਨ੍ਹਾਂ ਨੇ ਐਪਲਾਈ ਕੀਤਾ ਉਨ੍ਹਾਂ ਨੂੰ ਰੂਲਜ਼ ਦੇ ਮੁਤਾਬਿਕ ਡੀਲ ਕੀਤਾ। ਫੰਡਜ਼ ਆਉਣ ਤੇ ਹੀ ਇਨ੍ਹਾਂ ਨੂੰ ਪੈਨਸ਼ਨ ਦਿੱਤੀ ਜਾ ਸਕਦੀ ਹੈ।

**ਚੌਧਰੀ ਰਾਮ ਸਿੰਘ :** ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਗੌਰਮੈਂਟ ਇਸ ਗੱਲ ਲਈ ਕੁਮਿਟਿਡ ਨਹੀਂ ਕਿ ਓਲਡ ਏਜ ਪੈਨਸ਼ਨ ਅਸੀਂ ਸਾਰਿਆਂ ਨੂੰ ਦੇਵਾਂਗੇ ਜਿਨ੍ਹਾਂ ਨੇ ਐਪਲਾਈ ਕੀਤਾ, ਇਹ ਜਵਾਬ ਦੇਣਾ ਕੀ ਵਾਜਬ ਹੈ ਕਿ ਗਵਰਨਮੈਂਟ ਪਾਸ ਫੰਡਜ਼ ਨਹੀਂ ?

**ਮੰਤਰੀ** ਫੰਡਜ਼ ਤੋਂ ਬਗੈਰ ਅਸੀਂ ਕੁਝ ਵੀ ਨਹੀਂ ਕਰ ਸਕਦੇ।

**ਚੌਧਰੀ ਜਗਤ ਰਾਮ :** ਕੀ ਸਰਕਾਰ ਪੈਨਸ਼ਨ ਮਿਲਣ ਵਾਲਿਆਂ ਦੀ ਲਿਸਟ ਜ਼ਿਲ੍ਹੇਵਾਰ ਦੇਵੇਗੀ ? ਕੀ ਉਹ ਦਸਣਗੇ ਕਿ ਆਇਆ ਜ਼ਿਲ੍ਹਾ ਗੁਰਦਾਸਪੁਰ ਵਿਚ ਜ਼ਿਆਦਾ ਬੁੜ੍ਹੇ ਹਨ ? (ਹਾਸਾ)

**ਮੰਤਰੀ :** ਜਿਸ ਕੇਸ ਬਾਰੇ ਕੋਈ ਐਮ. ਐਲ. ਏ. ਕਹਿੰਦਾ ਹੈ ਕਿ ਇਹ ਡਿਜ਼ਰਵਿੰਗ ਕੇਸ ਹੈ ਅਸੀਂ ਕਰ ਦੇਂਦੇ ਹਾਂ। ਇਕ ਐਮ. ਐਲ. ਏ. ਦਾ ਕਹਿਣਾ ਅਸੀਂ ਜਾਇਜ਼ ਮੰਨਦੇ ਹੋਏ ਕਰਦੇ ਹਾਂ, ਉਥੇ ਦੇ ਇਲਾਕੇ ਦੇ ਐਮ. ਐਲ. ਏ. ਦੀ ਸਿਫਾਰਸ਼ ਮੁਤਾਬਿਕ ਕੀਤੇ ਹੋਣਗੇ।

**ਭਗਤ ਗੁਰਾਂ ਦਾਸ ਹੰਸ :** ਮਨਿਸਟਰ ਸਾਹਿਬ ਨੇ ਫਰਮਾਇਆ ਹੈ ਕਿ ਫੰਡਜ਼ ਇਜਾਜ਼ਤ ਨਹੀਂ ਦੇਂਦੇ। ਜੇ ਉਹ ਦਸ ਦੇਂਦੇ ਕਿ ਫੰਡਜ਼ ਨਹੀਂ ਹਨ, ਤਾਂ ਲੋਕ ਦਰਖਾਸਤਾਂ ਹੀ ਨਾ ਦੇਂਦੇ।....

**ਮੰਤਰੀ :** ਪਹਿਲਾਂ 25 ਰੁਪਏ ਮਹੀਨਾ ਪੈਂਸ਼ਨ ਸੀ ਹੁਣ ਅਸੀਂ 50 ਰੁਪਏ ਕਰ ਦਿੱਤੀ ਹੈ। ਇਹ 1 ਮਾਰਚ, 1973 ਤੋਂ ਕੀਤੀ ਗਈ ਹੈ, ਜਿਸ ਲਈ ਫੰਡਜ਼ ਦਾ ਖਰਚਾ ਹੋਰ ਵੀ ਵਧ ਗਿਆ ਹੈ।

**ਸਰਦਾਰ ਗੁਰਦੇਵ ਸਿੰਘ ਬਾਦਲ :** ਜਦੋਂ ਪੈਨਸ਼ਨ ਦਾ ਕੇਸ ਬਣਾਉਣਾ ਹੋਵੇ ਤਾਂ ਇਕ ਪਾਸਿਉਂ ਡਾਕਟਰ ਲਿਖ ਕੇ ਦੇਂਦਾ ਹੈ, ਫੇਰ ਤਹਿਸੀਲਦਾਰ ਤਸਦੀਕ ਕਰਦਾ ਹੈ, ਫੇਰ

ਡੀ. ਪੀ. ਓ. ਕੋਲ ਜਾਣਾ ਪੈਂਦਾ ਹੈ ਫੇਰ ਹਲਕੇ ਦਾ ਐਮ. ਐਲ. ਏ. ਤਸਦੀਕ ਕਰਦਾ ਹੈ। ਮੇਰਾ ਕਹਿਣ ਦਾ ਭਾਵ ਇਸ ਹੈ ਕਿ 5-7 ਬੰਦਿਆਂ ਤੋਂ ਲਿਖਾਉਣ ਤੋਂ ਬਾਅਦ ਫੇਰ ਸਰਕਾਰ ਗੌਰ ਕਰਦੀ ਹੈ। ਇਹ ਇਕ ਗਰੀਬ ਆਦਮੀ ਲਈ ਕਰਾਉਣੀ ਬੜੀ ਹੀ ਔਖੀ ਜੇਹੀ ਗੱਲ ਹੈ। ਕੀ ਸਰਕਾਰ ਇਸ ਪ੍ਰੋਸੀਜਰ ਨੂੰ ਆਸਾਨ ਕਰਨ ਵਾਸਤੇ ਕੋਈ ਪ੍ਰਬੰਧ ਕਰੇਗੀ?

**ਮੰਤਰੀ**: ਸਪੀਕਰ ਸਾਹਿਬ, ਪਹਿਲਾਂ ਇਹ ਹੀ ਪ੍ਰੋਸੀਜਰ ਸੀ ਜਿਹੜਾ ਕਿ ਇਨ੍ਹਾਂ ਨੇ ਦਸਿਆ ਹੈ ਪਰ ਅਸੀਂ ਹੁਣ ਇਹ ਬਦਲਾ ਦਿਤਾ ਹੈ। ਹੁਣ ਅਸੀਂ ਇਹ ਕਰ ਦਿਤਾ ਹੈ ਕਿ ਜੇ ਡਿਸਟ੍ਰਿਕਟ ਵੈਲਫੇਅਰ ਅਫਸਰ ਰਿਕਮੈਂਡ ਕਰ ਦੇਵੇ ਤਾਂ ਅਸੀਂ ਪੈਨਸ਼ਨ ਦੇ ਦਿੰਦੇ ਹਾਂ। ਹੁਣ ਉਨ੍ਹਾਂ ਨੂੰ ਬਹੁਤੀਆਂ ਥਾਵਾਂ ਤੇ ਘੁੰਮਣ ਦੀ ਲੋੜ ਨਹੀਂ ਸਿਰਫ ਇਹ ਗੱਲ ਰਖੀ ਹੈ ਕਿ ਓਥ ਕਮਿਸ਼ਨਰ ਤੋਂ ਤਸਦੀਕ ਕਰਵਾ ਲੈਣ ਕਿਉਂਕਿ ਕਈ ਕੇਸ ਅਜਿਹੇ ਨੋਟਿਸ ਵਿਚ ਆਏ ਹਨ ਜਿਥੇ ਕਿ ਬੁਜ਼ਰਗਾਂ ਬੰਦਿਆਂ ਦੇ ਪੁੱਤਰ ਆਦਿ ਅਤੇ ਹੋਰ ਆਮਦਨ ਦੇ ਜ਼ਰੀਏ ਹੁੰਦੇ ਹੋਏ ਵੀ ਉਨ੍ਹਾਂ ਨੇ ਪੈਨਸ਼ਨ ਵਾਸਤੇ ਅਪਲਾਈ ਕਰ ਦਿਤਾ ਹੈ। ਇਸ ਲਈ ਡਿਸਟ੍ਰਿਕਟ ਵੈਲਫੇਅਰ ਅਫਸਰ ਦੇ ਰਕਮੈਂਡ ਕਰਨ ਤੋਂ ਬਾਅਦ ਸਿਰਫ ਓਥ ਕਮਿਸ਼ਨਰ ਤੋਂ ਉਹ ਐਪਲੀਕੇਸ਼ਨ ਤਸਦੀਕ ਕਰਵਾਉਣੀ ਪੈਂਦੀ ਹੈ।

**ਸਰਦਾਰ ਗੁਰਚਰਨ ਸਿੰਘ (ਨਿਹਾਲ ਸਿੰਘ ਵਾਲਾ)**: ਕੀ ਵਜ਼ੀਰ ਸਾਹਿਬ ਦਸਣਗੇ ਕਿ ਜਿਨ੍ਹਾਂ ਓਲਡ-ਏਜਡ ਪਰਸਨਜ਼ ਨੂੰ ਮਿਲ ਰਹੀਆਂ ਪੈਨਸ਼ਨਾਂ ਯਕ ਲਖਤ ਬੰਦ ਹੋ ਗਈਆਂ ਹਨ, ਇਸ ਦਾ ਕਾਰਨ ਦਸਣਗੇ ਅਤੇ ਕੀ ਮੁੜ ਕੇ ਉਹ ਇਨ੍ਹਾਂ ਨੂੰ ਚਾਲੂ ਕਰਨਗੇ?

**ਮੰਤਰੀ**: ਸਪੀਕਰ ਸਾਹਿਬ ਅਜਿਹਾ ਕੋਈ ਕੇਸ ਮੇਰੇ ਨੋਟਿਸ ਵਿਚ ਨਹੀਂ ਆਇਆ। ਜੇ ਇਨ੍ਹਾਂ ਦੇ ਨੋਟਿਸ ਵਿਚ ਕੋਈ ਖਾਸ ਕੇਸ ਹੈ ਤਾਂ ਸਾਨੂੰ ਦਸ ਦੇਣ ਅਸੀਂ ਇਨਕੁਆਇਰੀ ਕਰਵਾ ਲਵਾਂਗੇ ਅਤੇ ਜੇ ਯੋਗ ਹੋਇਆ ਤਾਂ ਪੈਨਸ਼ਨਾਂ ਦੇ ਦਿਆਂਗੇ।

**ਚੌਧਰੀ ਜਗਤ ਰਾਮ**: ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਬਾਹਰ ਜੋ ਬੁੱਢੇ ਬੰਦੇ ਹਨ ਉਨ੍ਹਾਂ ਨੂੰ ਤਾਂ ਪੈਨਸ਼ਨਾਂ ਦਿਤੀਆਂ ਜਾ ਰਹੀਆਂ ਹਨ ਪਰ ਇਸ ਅਸੈਂਬਲੀ ਵਿਚ ਵੀ ਜਿਹੜੇ ਬੁਢੇ ਆਦਮੀ ਹਨ ਕੀ ਉਨ੍ਹਾਂ ਦੀ ਤਰਫ ਵੀ ਧਿਆਨ ਦਿੱਤਾ ਜਾਵੇਗਾ? (ਹਾਸਾ)

(ਕੋਈ ਜਵਾਬ ਨਹੀਂ ਦਿਤਾ ਗਿਆ)

---

## OLD AOE PENSION

***1200. Comrade Satya Pal Dang**: Will the Minister for Irrigation and Power be pleased to state—

(a) the total number of dependent children in receipt of allowance in the State at present;

(b) the rates of old age pensions and dependent children's allowances;

(c) whether there is any proposal to enhance the amount of said pensions and allowances?

ਸ੍ਰੀ ਗੁਰਮੇਲ ਸਿੰਘ : (ੳ) 246

(ਅ) 25 ਰੁਪਏ ਤੇ 20 ਰੁਪਏ ਕਰਮਵਾਰ ।

(ੲ) ਹਾਂ ਜੀ । ਕੇਵਲ ਬੁਢਾਪਾ ਪੈਨਸ਼ਨ ਦੀ ਦਰ 1 ਮਾਰਚ, 1973 ਤੋਂ 25 ਰੁਪਏ ਤੋਂ ਵਧ ਕੇ 50 ਰੁਪਏ ਪ੍ਰਤੀ ਮਹੀਨਾ ਕੀਤੀ ਗਈ ਹੈ ।

[(a) 246

(b) Rs. 25 and Rs. 20 per mensem respectively.

(c) Yes. Only the rate of old age pension has been increased from Rs. 25 to Rs. 50 per mensem with effect from 1st March, 1973.

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਜੇ ਐਮ. ਐਲ. ਏ. ਤਸਦੀਕ ਕਰ ਦੇਵੇ ਤਾਂ ਅਸੀਂ ਪੈਨਸ਼ਨ ਦੇ ਦਿੰਦੇ ਹਾਂ । ਪਰ ਮੈਂ ਅਰਜ਼ ਕਰਦਾ ਹਾਂ ਕਿ ਇਸ ਪੈਨਸ਼ਨ ਲਈ ਤਾਂ ਉਹ ਬੁੱਢੇ ਲੋਕ ਹੀ ਦਰਖਾਸਤਾਂ ਦੇਂਦੇ ਹਨ ਜਿਹੜੇ ਕਿ ਬੇਸਹਾਰਾ ਹੁੰਦੇ ਹਨ, ਜਿਨ੍ਹਾਂ ਦੀ ਕੋਈ ਸੰਭਾਲ ਕਰਨ ਵਾਲਾ ਨਹੀਂ ਹੈ ਅਤੇ ਜਿਨ੍ਹਾਂ ਤੇ ਉਹ ਡਿਪੈਂਡ ਕਰ ਸਕਣ । ਇਸ ਵਾਸਤੇ ਕੀ ਇਹ ਸਾਰੀਆਂ ਅਜਿਹੀਆਂ ਦਰਖਾਸਤਾਂ ਦੇਣ ਵਾਲਿਆਂ ਨੂੰ ਪੈਨਸ਼ਨ ਦੇਣ ਦਾ ਫੈਸਲਾ ਕਰਨਗੇ ?

**ਮੰਤਰੀ :** ਸਪੀਕਰ ਸਾਹਿਬ, ਸਰਕਾਰ 65 ਸਾਲ ਤੋਂ ਵਧ ਉਮਰ ਦੇ ਆਦਮੀ ਨੂੰ ਅਤੇ 60 ਸਾਲ ਤੋਂ ਵਧ ਦੀ ਫੀਮੇਲ ਨੂੰ ਪੈਨਸ਼ਨ ਦਿੰਦੀ ਹੈ । 10 ਸਾਲ ਦੀ ਰੀਲੈਕਸੇਸ਼ਨ ਉਨ੍ਹਾਂ ਕੇਸਿਜ਼ ਵਿਚ ਦਿਤੀ ਜਾਂਦੀ ਹੈ ਜਿਨ੍ਹਾਂ ਵਿਚ ਕਿ ਪੈਨਸ਼ਨ ਲਈ ਅਪਲਾਈ ਕਰਨ ਵਾਲਾ ਪਰਮਾਨੈਂਟਲੀ ਡਿਸਏਬਲ ਹੋਵੇ । ਵਿਧਵਾ ਇਸਤਰੀਆਂ ਲਈ ਜੋ ਪੈਨਸ਼ਨ ਅਸੀ ਦਿੰਦੇ ਹਾਂ ਉਸ ਲਈ ਇਹ 60 ਸਾਲ ਵਾਲੀ ਸ਼ਰਤ ਨਹੀਂ ਹੈ । ਘਟ ਉਮਰ ਦੀਆਂ ਵਿਧਵਾ ਇਸਤਰੀਆਂ ਨੂੰ ਵੀ ਪੈਨਸ਼ਨ ਦਿਤੀ ਜਾਂਦੀ ਹੈ ।

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਮੈਂ ਸਵਾਲ ਹੋਰ ਕੀਤਾ ਹੈ ਅਤੇ ਇਹ ਜਵਾਬ ਹੋਰ ਦੇ ਰਹੇ ਹਨ । ਮੇਰਾ ਸਵਾਲ ਤਾਂ ਇਹ ਹੈ ਕਿ ਕਿਉਂਕਿ ਇਨ੍ਹਾਂ ਪੈਨਸ਼ਨਾਂ ਲਈ ਅਪਲਾਈ ਕਰਨ ਵਾਲੇ ਸਾਰੇ ਹੀ ਡਿਜ਼ਰਵਿੰਗ ਕੇਸਿਜ਼ ਹੁੰਦੇ ਹਨ, ਕੀ ਉਨ੍ਹਾਂ ਸਾਰਿਆਂ ਨੂੰ ਹੀ ਇਹ ਪੈਨਸ਼ਨਾਂ ਦੇਣਗੇ ਜਾ ਕਿ ਸਿਰਫ ਉਨ੍ਹਾਂ ਨੂੰ ਹੀ, ਜਿਨ੍ਹਾਂ ਦੀਆਂ ਅਰਜ਼ੀਆਂ ਐਮ. ਐਲ. ਏ. ਤਸਦੀਕ ਕਰਨ ?

**ਮੰਤਰੀ :** ਸਪੀਕਰ ਸਾਹਿਬ, ਅਸੀਂ ਐਮ. ਐਲ. ਏਜ਼. ਤੇ ਭਰੋਸਾ ਕਰਦੇ ਹਾਂ ਕਿ ਜਦੋਂ ਉਨ੍ਹਾ ਨੇ ਤਸਦੀਕ ਕਰ ਦਿਤਾ ਹੈ ਤਾਂ ਉਹ ਜ਼ਰੂਰ ਡਿਜ਼ਰਵਿੰਗ ਕੇਸ ਹੋਵੇਗਾ ਇਸ ਲਈ ਉਸ ਨੂੰ ਪੈਨਸ਼ਨ ਦੇ ਦਿੰਦੇ ਹਾਂ ।

**Chaudhri Darshan Singh :** Sir, the rate of old age pension has been increased from Rs. 25 to Rs. 50 per month, but in the case of dependent children it has not been raised. It means there is discrimination. May I know the reason for this discrimination ?

**Minister :** Sir, this is under examination.

**ਸਰਦਾਰ ਧੰਨਾ ਸਿੰਘ ਗੁਲਸ਼ਨ** : ਸਪੀਕਰ ਸਾਹਿਬ, ਹੁਣ ਵਜ਼ੀਰ ਸਾਹਿਬ ਨੇ ਫਰਮਾਇਆ ਹੈ ਕਿ ਜੇ ਕਈ ਐਮ. ਐਲ. ਏ. ਕਿਸੇ ਪੈਨਸ਼ਨ ਦੇ ਕੇਸ ਨੂੰ ਰਿਕੁਮੈਂਡ ਕਰ ਦੇਵੇ ਤਾਂ ਅਸੀਂ ਇਕ ਦਮ ਪੈਨਸ਼ਨ ਦੇ ਦਿੰਦੇ ਹਾਂ । ਇਸ ਬਾਰੇ ਮੈਂ ਸਰਕਾਰ ਦੇ ਧਿਆਨ ਵਿਚ 2 ਕੇਸ ਲਿਆਉਣਾ ਚਾਹੁੰਦਾ ਹਾਂ । ਪਹਿਲਾ ਕੇਸ ਹੈ ਨੱਥਾ ਸਿੰਘ ਸਪੁੱਤਰ ਸਰਦਾਰ ਜਵਾਹਰ ਸਿੰਘ ਦਾ ਜਿਹੜਾ ਕਿ ਰਾਮ ਪੁਰਾ ਫੂਲ ਵਿਚ ਨਾਨਕ ਬਸਤੀ ਵਿਚ ਰਹਿੰਦਾ ਹੈ । ਮੈਂ ਇਸ ਦਾ ਕੇਸ ਰਿਕੁਮੈਂਡ ਕਰਕੇ ਭੇਜਿਆ ਸੀ ਪਰ ਇਸ ਨੂੰ ਅਜੇ ਤਕ ਕੋਈ ਪੈਨਸ਼ਨ ਨਹੀਂ ਮਿਲੀ । ਫਿਰ ਦੂਜਾ ਕੇਸ ਹੈ ਸ਼ੇਰ ਸਿੰਘ ਸਪੁੱਤਰ ਧਰਮ ਸਿੰਘ । ਇਹ ਪਿੰਡ ਜਲਾਲ ਰਾਮਪੁਰਾ ਫੂਲ ਦਾ ਰਹਿਣ ਵਾਲਾ ਹੈ । ਇਹ ਅੰਨ੍ਹਾ ਅਤੇ ਲੂਲਾ ਵੀ ਹੈ । ਮੈਂ ਤਾਂ ਇਸ ਦੇ ਬਾਰੇ ਵਿਚ ਇਹ ਵੀ ਲਿਖਿਆ ਸੀ ਕਿ ਮੇਰੇ ਬਿਆਨ ਨੂੰ ਇਸ ਬਾਰੇ ਹਲਫੀਆ ਬਿਆਨ ਸਮਝ ਲਿਆ ਜਾਵੇ ਅਤੇ ਇਸ ਨੂੰ ਪੈਨਸ਼ਨ ਦਿਤੀ ਜਾਵੇ ਪਰ ਉਸ ਨੂੰ ਵੀ ਅਜੇ ਤਕ ਕੋਈ ਪੈਨਸ਼ਨ ਨਹੀਂ ਦਿਤੀ ਗਈ । ਕੀ ਵਜ਼ੀਰ ਸਾਹਿਬ ਇਸ ਪਾਸੇ ਧਿਆਨ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਮੇਰੇ ਨੋਟਿਸ ਵਿਚ ਅਜੇ ਅਜਿਹਾ ਕੋਈ ਕੇਸ ਨਹੀਂ ਹੈ । ਜੇ ਇਨ੍ਹਾਂ ਕੋਲ ਹੈ ਤਾਂ ਮੈਨੂੰ ਦੱਸ ਦੇਣ, ਐਕਸ਼ਨ ਲਿਆ ਜਾਵੇਗਾ । ( ਹਾਸਾ )

**ਸ੍ਰੀ ਸਪੀਕਰ** : ਵਜ਼ੀਰ ਸਾਹਿਬ ਨੇ ਬਿਨਾਂ ਸੁਣਿਆਂ ਹੀ ਜਵਾਬ ਦੇ ਦਿਤਾ ਹੈ । ਉਹ ਤਾਂ ਨਾਂ ਵੀ ਦੱਸ ਰਹੇ ਹਨ । (ਵਿਘਨ) (The hon. Minister has not paid attention to what the hon. Member has said. He has even named the person.)

**ਸਰਦਾਰ ਸਾਧੂ ਸਿੰਘ** : ਕੀ ਵਜ਼ੀਰ ਸਾਹਿਬ, ਇਹ ਦਸਣਗੇ ਕਿ ਕੀ ਸਰਕਾਰ ਵਿਧਵਾ ਇਸਤਰੀਆਂ ਦੇ ਨਾਲ ਨਾਲ ਰੰਡੇ ਆਦਮੀਆਂ ਨੂੰ ਵੀ ਕੋਈ ਪੈਨਸ਼ਨ ਦੇਵੇਗੀ ? ( ਹਾਸਾ )

**ਮੰਤਰੀ** : ਰੰਡਿਆਂ ਵੱਲ ਵੀ ਧਿਆਨ ਦੇਵਾਂਗੇ । ( ਹਾਸਾ )

**ਸ੍ਰੀ ਸਪੀਕਰ** : ਰੰਡਾ ਹੋਵੇ ਪਰ ਸ਼ਰਮੀਲਾ ਨਾ ਹੋਵੇ । (ਹਾਸਾ) (Provided the person concerned is a widower but not too timid.)

**ਕਾਮਰੇਡ ਸੱਤ ਪਾਲ ਡਾਂਗ** : ਕੀ ਵਜ਼ੀਰ ਸਾਹਿਬ ਇਹ ਦੱਸਣਗੇ ਕਿ ਜੋ ਇਨ੍ਹਾਂ ਨੇ ਕਿਹਾ ਹੈ ਕਿ ਤਸਦੀਕ ਕਰਨ ਦਾ ਪ੍ਰੋਸੀਜਰ ਸਿੰਪਲੀਫਾਈ ਕਰ ਦਿਤਾ ਹੈ, ਕੀ ਇਸ ਫੈਸਲੇ ਅਨੁਸਾਰ ਹੇਠਾਂ ਇੰਸਟ੍ਰਕਸ਼ਨਾਂ ਭੇਜ ਦਿਤੀਆਂ ਗਈਆਂ ਹਨ; ਜੇ ਭੇਜੀਆਂ ਗਈਆਂ ਹਨ ਤਾਂ ਕਦੋਂ ਅਤੇ ਜੇ ਨਹੀਂ ਤਾਂ ਕੀ ਜਲਦੀ ਭੇਜੀਆਂ ਜਾਣਗੀਆਂ ?

**ਮੰਤਰੀ** : ਉਸ ਫੈਸਲੇ ਬਾਰੇ ਇੰਸਟ੍ਰਕਸ਼ਨਜ਼ ਚਲੀਆਂ ਗਈਆਂ ਹਨ । ਪਰ ਫਿਰ ਵੀ ਇਸ ਬਾਰੇ ਚੈਕ ਕਰ ਲਵਾਂਗੇ ਅਤੇ ਜੇ ਨਹੀਂ ਗਈਆਂ ਤਾਂ ਅੱਜ ਕਲ੍ਹ ਹੀ ਭੇਜ ਦਿਆਂਗੇ ।

**ਗਿਆਨੀ ਕੁੰਦਨ ਸਿੰਘ ਪਤੰਗ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਪੈਨਸ਼ਨ ਬਿਰਧ ਬੰਦਿਆਂ ਦੀ ਜਾਂਦੀ ਹੈ ਤਾਂ ਕਈ ਵਾਰ ਉਹ 2-3 ਦਿਨ ਵਾਸਤੇ ਬਾਹਰ ਗਏ ਹੁੰਦੇ ਹਨ ਤਾਂ ਉਹ ਪੈਨਸ਼ਨ ਮੁੜ ਜਾਂਦੀ ਹੈ ਅਤੇ ਫਿਰ ਨਹੀਂ ਜਾਂਦੀ । ਇਸ ਬਾਰੇ ਕੋਈ ਧਿਆਨ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਸਰਕਾਰ ਮਨੀਆਰਡਰ ਰਾਹੀਂ ਇਹ ਰਕਮ ਉਨ੍ਹਾਂ ਨੂੰ ਭੇਜਦੀ ਹੈ । ਇਸ ਮਨੀਆਰਡਰ ਦੀ ਫੀਸ ਦਾ ਖਰਚ ਵੀ ਸਰਕਾਰ ਕੋਲੋਂ ਕਰਦੀ ਹੈ । ਪਰ ਜੇ ਬੰਦਾ ਨਾ ਮਿਲੇ ਤਾਂ ਉਹ ਪੋਸਟ ਆਫਿਸ ਦੇ ਰੂਲਜ਼ ਦੇ ਮੁਤਾਬਿਕ ਮਨੀਆਰਡਰ ਮੁੜ ਜਾਂਦਾ ਹੈ ਅਤੇ ਜੇ ਘਰ ਵਾਲੇ ਕਹਿ ਦੇਣ ਤਾਂ ਕਈ ਵਾਰ ਉਹ ਹਫਤਾ ਹਫਤਾ ਅਟਕ ਵੀ ਜਾਂਦੇ ਹਨ । ਇਸ ਲਈ ਚਾਹੀਦਾ ਇਹ ਹੈ ਕਿ ਜਦੋਂ ਕੋਈ ਬਿਰਧ ਕਿਧਰੇ ਜਾਵੇ ਤਾਂ ਆਪਣਾ ਪਤਾ ਦੇ ਜਾਵੇ ਤਾਂ ਕਿ ਉਸ ਨੂੰ ਪੈਨਸ਼ਨ ਉਥੇ ਹੀ ਭੇਜੀ ਜਾ ਸਕੇ ।

**ਸ੍ਰੀ ਸਪੀਕਰ** : ਵਜ਼ੀਰ ਸਾਹਿਬ, ਚੇਂਜ ਆਫ ਐਡਰੈਸਿਜ਼ ਦੇ ਸਿਲਸਿਲੇ ਵਿਚ ਓਲਡ ਏਜ ਪੈਨਸ਼ਨਜ਼ ਵਾਲਿਆਂ ਨੂੰ ਬੜੀ ਦਿੱਕਤ ਆਉਂਦੀ ਹੈ । ਦੁਬਾਰਾ ਪਰੋਸੈਸ ਹੋਣ ਵਿਚ ਦੇਰ ਲਗ ਜਾਂਦੀ ਹੈ ਅਤੇ ਛੇ ਮਹੀਨੇ ਜਾਂ ਇਕ ਸਾਲ ਪੈਨਸ਼ਨ ਬੰਦ ਰਹਿੰਦੀ ਹੈ । ਇਸ ਪਰੋਸੀਜਰ ਨੂੰ ਠੀਕ ਕਰ ਲਿਆ ਜਾਣਾ ਚਾਹੀਦਾ ਹੈ । (*Addressing the Irrigation and Power Minister*: The beneficiaries of old age pension face great hardship in getting their pensions, whenever there is any change in their addresses For processing the case with the Post Office authorities it takes quite a long time with the result that some times there is delay ranging from six months to one year in the payment of pension. This cumbersom procedure should be changed immediately.)

**ਮੰਤਰੀ** : ਚੇਂਜ ਆਫ ਐਡਰੈਸ ਦੇ ਕੇਸਿਜ਼ ਵਿਚ ਜੇ ਲਿਖ ਕੇ ਦੇ ਦੇਣ ਕਿ ਮੇਰੀ ਪੈਨਸ਼ਨ ਫਲਾਣੀ ਥਾਂ ਤੇ ਭੇਜ ਦਿਤੀ ਜਾਵੇ ਤਾਂ ਮਹਿਕਮੇਂ ਵਾਲੇ ਬਹੁਤ ਛੇਤੀ ਉਥੇ ਭੇਜ ਦਿੰਦੇ ਹਨ । ਜੇ ਪਤੰਗ ਸਾਹਿਬ ਨੂੰ ਪੈਨਸ਼ਨ ਮਿਲਦੀ ਹੋਵੇ ਅਤੇ ਇਹ ਆਪਣੇ ਚੇਂਜ ਆਫ ਐਡਰਸ ਬਾਰੇ ਇਤਲਾਹ ਦੇ ਦੇਣ ਤਾਂ ਪੈਨਸ਼ਨ ਫੌਰਨ ਉਥੇ ਹੀ ਭੇਜ ਦਿਤੀ ਜਾਵੇਗੀ ।

**ਚੌਧਰੀ ਸੁੰਦਰ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਰਕਮ ਸਰਕਾਰ ਨੇ 25 ਰੁਪਏ ਤੋਂ 50 ਰੁਪਏ ਤਕ ਦਿਤੀ ਹੈ ਅਤੇ ਕਾਫ਼ੀ ਤਾਦਾਦ ਵਿਚ ਅਰਜ਼ੀਆਂ ਇਨ੍ਹਾਂ ਕੋਲ ਪੈਂਡਿੰਗ ਹਨ ਜਿਨ੍ਹਾਂ ਨੂੰ ਪੈਨਸ਼ਨ ਨਹੀਂ ਮਿਲਦੀ ਕਿਉਂਕਿ ਇਨ੍ਹਾਂ ਕੋਲ ਫੰਡਜ਼ ਨਹੀਂ ਹਨ । ਕੀ ਮਨਿਸਟਰ ਸਾਹਿਬ ਦੱਸਣ ਦੀ ਕਿਰਪਾਲਤਾ ਕਰਨਗੇ ਕਿ ਜਦ ਇਨ੍ਹਾਂ ਕੋਲ ਐਨੀਆਂ ਅਰਜ਼ੀਆਂ ਵਾਲਿਆਂ ਨੂੰ ਪੈਨਸ਼ਨ ਦੇਣ ਵਾਸਤੇ ਪੈਸੇ ਨਹੀਂ ਸਨ ਤਾਂ ਫਿਰ ਇਹ ਰਕਮ 25 ਤੋਂ ਵਧਾਕੇ 50 ਕਿਉਂ ਕਰ ਦਿਤੀ ਗਈ ਹੈ । ਜੇ 25 ਰੁਪਏ ਹੀ ਰਹਿੰਦੇ ਤਾਂ ਹੋ ਸਕਦਾ ਸੀ ਕਿ ਸਾਰੇ ਅਰਜ਼ੀਆਂ ਵਾਲਿਆਂ ਨੂੰ ਇਹ ਪੈਨਸ਼ਨ ਮਿਲ ਜਾਂਦੀ ?

**ਮੰਤਰੀ** : ਸਪੀਕਰ ਸਾਹਿਬ, ਇਹ ਰਕਮ ਵਧਾਉਣ ਦੀ ਇਸ ਕਰਕੇ ਲੋੜ ਪਈ ਕਿਉਂਕਿ 25 ਰੁਪਿਆਂ ਨਾਲ ਤੁਹਾਨੂੰ ਪਤਾ ਹੈ ਕਿ ਗੁਜ਼ਾਰਾ ਨਹੀਂ ਹੁੰਦਾ । ਇਸ ਲੋੜ ਨੂੰ ਮੁੱਖ ਰਖਕੇ ਇਹ ਰਕਮ 25 ਤੋਂ 50 ਰੁਪਏ ਕਰ ਦਿਤੀ ਗਈ ਹੈ ।

**ਡਾਕਟਰ ਅਮੀਰ ਸਿੰਘ ਕਲਕਟ** : ਹੁਣੇ ਮੰਤਰੀ ਜੀ ਨੇ ਕਿਹਾ ਹੈ ਕਿ ਇਨ੍ਹਾਂ ਨੇ ਫਿਜ਼ੀਕਲੀ ਹੈਂਡੀਕੈਪਡ ਅਤੇ ਅੰਨ੍ਹਿਆਂ ਨੂੰ ਦਸ ਸਾਲਾਂ ਦੀ ਸੁਵਿਧਾ ਦੇ ਦਿਤੀ ਹੈ

ਜਿਨ੍ਹਾਂ ਦਾ ਕੋਈ ਡਿਪੈਂਡੈਂਟ ਨਹੀਂ ਕੀ ਉਨ੍ਹਾਂ ਨੂੰ ਵੀ ਮੰਤਰੀ ਜੀ ਇਹ ਸੁਵਿਧਾ ਦੇਣ ਵਾਸਤੇ ਵਿਚਾਰ ਕਰਨ ਨੂੰ ਤਿਆਰ ਹਨ?

**ਮੰਤਰੀ :** 65 ਸਾਲਾਂ ਤੋਂ ਮੇਲ ਵਧ ਹੋਵੇ ਅਤੇ 60 ਸਾਲਾਂ ਤੋਂ ਫੀਮੇਲ ਵਧ ਹੋਵੇ ਤਾਂ ਉਨ੍ਹਾਂ ਨੂੰ ਦਸ ਸਾਲਾਂ ਦੀ ਰਿਲੈਕਸੇਸ਼ਨ ਹੁੰਦੀ ਹੈ। ਜਿਹੜੇ ਪਰਮਾਨੈਂਟ ਡਿਸਏਬਲਡ ਹਨ ਜਿਹੜੀਆਂ ਭੈਣਾਂ ਵਿਧਵਾ ਹਨ ਉਨ੍ਹਾਂ ਲਈ ਏਜ ਲਿਮਿਟ ਨਹੀਂ ਹੈ ਜੇ ਉਹ ਘਟ ਹੋਵੇ ਤਾਂ ਵੀ ਉਨ੍ਹਾਂ ਨੂੰ ਦਿੰਦੇ ਹਾਂ। ਇਕ ਹੋਰ ਸਕੀਮ ਫਾਈਨੈਂਸ਼ਲ ਅਸਿਸਟੈਂਸ ਟੂ ਵਿਡੋਜ਼ ਥੱਲੇ ਵੀ ਇਨ੍ਹਾਂ ਨੂੰ ਇਸ ਚੀਜ਼ ਦਾ ਫ਼ਾਇਦਾ ਮਿਲਦਾ ਹੈ। ਜਿਥੋਂ ਤਕ ਹੋਰ ਕੇਸਾਂ ਦਾ ਤਾਲੁਕ ਹੈ, ਜੇ ਇਨ੍ਹਾਂ ਕੋਲ ਕੋਈ ਹਾਰ ਕੇਸ ਹੈ ਤਾਂ ਸਾਨੂੰ ਦੱਸ ਦੇਣ। ਸਾਡੇ ਕੋਲ ਲੁਧਿਆਣੇ ਵਿਚ ਇਕ ਇਨਸਟੀਚੂਸ਼ਨ ਹੈ ਜਿਥੇ ਕਿ ਅੰਨ੍ਹਿਆਂ ਨੂੰ ਪਾਲਦੇ ਹਾਂ ਅਤੇ ਉਨ੍ਹਾਂ ਦੀ ਦੇਖ ਭਾਲ ਕੀਤੀ ਜਾਂਦੀ ਹੈ, ਰੋਟੀ ਪਾਣੀ ਵੀ ਉਨ੍ਹਾਂ ਨੂੰ ਦਿਤਾ ਜਾਂਦਾ ਹੈ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** ਵਜ਼ੀਰ ਸਾਹਿਬ, ਨੇ ਆਪਣੇ ਬਿਆਨ ਵਿਚ ਕਿਹਾ ਹੈ ਕਿ ਫੰਡਜ਼ ਨਹੀਂ ਹਨ ਅਤੇ ਦੂਜੇ ਬਿਆਨ ਵਿਚ ਇਨ੍ਹਾਂ ਨੇ ਕਿਹਾ ਹੈ ਕਿ ਜੇ ਜਾਇਜ਼ ਕੇਸਿਜ਼ ਬਾਰੇ ਇਨ੍ਹਾਂ ਨੂੰ ਦੱਸਿਆ ਜਾਵੇਗਾ ਤਾਂ ਇਹ ਵਿਚਾਰ ਕਰ ਲੈਣਗੇ (ਵਿਘਨ) ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਐਨੀਆਂ ਦਰਖਾਸਤਾਂ ਇਨ੍ਹਾਂ ਦੇ ਪੂਰੇ ਰੂਲਜ਼ ਤਹਿਤ ਇਨ੍ਹਾਂ ਦੇ ਦਫਤਰ ਵਿਚ ਪਹੁੰਚਦੀਆਂ ਹਨ ਅਤੇ ਕੰਪਲੀਟ ਹਨ ਇਨ ਆਲ ਰੈਸਪੈਕਟਸ ਤਾਂ ਇਹ ਕਿਉਂ ਪੈਂਡਿੰਗ ਹਨ, ਇਨ੍ਹਾਂ ਤੇ ਕਿਉਂ ਨਹੀ ਵਿਚਾਰ ਕੀਤਾ ਜਾਂਦਾ। ਇਨ੍ਹਾਂ ਨੂੰ ਕਿਉਂ ਨਹੀਂ ਪੈਨਸ਼ਨ ਦਿਤੀ ਜਾਂਦੀ ?

**ਮੰਤਰੀ :** ਜਿਸ ਤਰ੍ਹਾਂ ਨਾਲ ਫੰਡਜ਼ ਅਵੇਲੇਬਲ ਹੁੰਦੇ ਜਾਣਗੇ ਉਸ ਤਰ੍ਹਾਂ ਹੀ ਇਨ੍ਹਾਂ ਨੂੰ ਪੈਨਸ਼ਨਜ਼ ਦਿਤੀਆਂ ਜਾਣਗੀਆਂ।

---

## MEMORANDUM AGAINST DISTRICT WELFARE OFFICER, LUDHIANA.

***1726. Sardar Gurdev Singh Sidhu:** Will the Minister for Irrigation and Power be pleased to state whether eight M. L. As. of Punjab Vidhan Sabha submitted a memorandum during 1972 containing therein charges of corruption against the District Welfare Officer, Ludhiana, in connection with the construction of the Dharamshala at village Hebbowal Khurd, district Ludhiana; if so, the action taken by the Government on the said memorandum as well as against the said officer ?

**ਸ੍ਰੀ ਗੁਰਮੇਲ ਸਿੰਘ :** ਭਾਗ (i) ਹਾਂ ਜੀ।

ਭਾਗ (ii) ਵਿਭਾਗਿਕ ਡਿਪਟੀ ਡਾਇਰੈਕਟਰ ਦੀ ਮੌਕੇ ਤੇ ਜਾਕੇ ਪੜਤਾਲ ਕਰਨ ਲਈ ਡਿਊਟੀ ਲਗਾਈ ਗਈ ਸੀ। ਉਨ੍ਹਾਂ ਨੇ ਧਰਮਸ਼ਾਲਾ ਮੈਨੇਜਿੰਗ ਕਮੇਟੀ ਹੈਬੋਵਾਲ ਦੇ ਮੈਂਬਰ ਸਰਵਸ੍ਰੀ ਲਾਲ ਸਿੰਘ, ਭਾਨ ਸਿੰਘ ਤੇ ਭਾਗ ਸਿੰਘ ਦੇ ਬਿਆਨ ਲਏ, ਜਿਹਨਾਂ ਨੇ ਇਸ ਮੈਮੋਰੈਂਡਮ ਤੇ ਦਸਖਤ ਕੀਤੇ ਸਨ। ਪੜਤਾਲ ਦੇ ਦੌਰਾਨ ਸ੍ਰੀ ਲਾਲ ਸਿੰਘ ਨੇ ਦਸਿਆ ਹੈ ਕਿ ਐਸ. ਡੀ. ਐਮ., ਲੁਧਿਆਣਾ ਵੀ ਇਸ ਦੀ ਪੜਤਾਲ ਕਰ ਰਹੇ ਹਨ। ਵਿਭਾਗਿਕ ਡਿਪਟੀ ਡਾਇਰੈਕਟਰ ਨੇ ਪੜਤਾਲ ਬੰਦ ਕਰ ਦਿਤੀ। ਐਸ. ਡੀ. ਐਮ., ਲੁਧਿਆਣਾ ਦੀ ਪੜਤਾਲ ਦੀ ਰਿਪੋਰਟ ਉਡੀਕੀ ਜਾ ਰਹੀ ਹੈ।

[Part (i) Yes.

[Irrigation and Power Minister]

Part (ii) Deputy Director, Welfare was Deputed to hold the enquiry at the spot. He recorded the statement of Sarvshri Lal Singh, Bhan Singh and Bhag Singh, members of the Dharamshala. Managing Committee Hebbowal who had also signed the memorandum During the proceedings of enquiry Shri Lal Singh stated that S.D.M. Ludhiana was also conducting an enquiry into the charges. The proceedings were then stayed by the Deputy Director Welfare. Report of the enquiry from the S. D. M., Ludhiana is awaited.]

**ਸਰਦਾਰ ਗੁਰਦੇਵ ਸਿੰਘ ਸਿੱਧੂ** : ਕੀ ਵਜ਼ੀਰ ਸਾਹਿਬ ਦੱਸਣ ਕੀ ਕਿਰਪਾਲਤਾ ਕਰਨਗੇ ਕਿ ਹੈਬੋਵਾਲ ਖੁਰਦ ਦੇ ਸਰਦਾਰ ਭਾਗ ਸਿੰਘ ਨੇ ਸਿਟੀ ਇਨਸਪੈਕਟਰ, ਲੁਧਿਆਣਾ ਨੂੰ ਲਿਖਕੇ ਬਿਆਨ ਦਿਤਾ ਹੈ ਕਿ ਤਿੰਨ ਡਰੱਮ ਸ਼ਰਾਬ, ਇਕ ਗੱਡਾ ਰੇਤ ਆਦਿ ਦਾ (ਵਿਘਨ) ਉਸ ਨੇ ਮੇਰੇ ਕੋਲੋਂ ਲਿਤਾ ਹੈ । ਡਿਪਟੀ ਕਮਿਸ਼ਨਰ ਸਾਹਿਬ ਕੋਲ ਫਾਈਲ ਮੁਕੰਮਲ ਪਈ ਹੈ । ਕੀ ਇਸ ਬਾਰੇ ਦੱਸਿਆ ਜਾਵੇਗਾ ਕਿ ਉਸ ਫਾਈਲ ਦਾ ਕੀ ਕੀਤਾ ਹੈ ?

**ਮੰਤਰੀ** : ਸਰਦਾਰ ਭਾਗ ਸਿੰਘ ਦੀ ਸ਼ਿਕਾਇਤ ਤੇ ਇਨਕੁਆਇਰੀ ਹੋ ਰਹੀ ਹੈ । ਸਾਡੇ ਆਪਣੇ ਮਹਿਕਮੇ ਦੇ ਡਿਪਟੀ ਡਾਇਰੈਕਟਰ ਨੂੰ ਇਹ ਸ਼ਿਕਾਇਤ ਭੇਜੀ ਗਈ ਹੈ ਅਤੇ ਐਸ. ਡੀ. ਐਮ., ਲੁਧਿਆਣਾ ਇਨਕੁਆਇਰੀ ਕਰ ਰਿਹਾ ਹੈ । ਜੇ ਸ਼ਿਕਾਇਤ ਕੀਤੀ ਸੀ ਤਾਂ ਇਨਕੁਆਇਰੀ ਹੋਈ ਹੈ । ਜੇ ਬਿਆਨ ਦਿਤੇ ਹਨ ਅਤੇ ਉਹ ਦਰੁਸਤ ਹਨ ਤਾਂ ਅਸੀਂ ਉਸ ਅਫਸਰ ਦੇ ਖਿਲਾਫ ਐਕਸ਼ਨ ਲੈਣ ਨੂੰ ਤਿਆਰ ਹਾਂ। ਇਹ ਇਨਕੁਆਇਰੀ ਰਪੋਰਟ ਤਿਆਰ ਹਕੇ ਫਾਈਂਡਿੰਗਜ਼ ਦੀ ਉਡੀਕ ਕਰ ਰਹੇ ਹਾਂ ।

**ਸਰਦਾਰ ਗੁਰਦੇਵ ਸਿੰਘ ਬਾਦਲ** : ਮੈਂ ਵਜ਼ੀਰ ਸਾਹਿਬ ਤੋਂ ਇਹ ਪੱਛਣਾ ਚਾਹੁੰਦਾ ਹਾਂ ਕਿ ਤਹਿਸੀਲ ਮੁਕਤਸਰ ਵਿਚ ਸਾਹਏਨਾਗਾ ਪਿੰਡ ਹੈ ਉਥੇ ਵਾਸਤੇ ਧਰਮਸ਼ਾਲਾ ਮਨਜ਼ੂਰ ਹੋਈ ਹੋਈ ਹੈ । ਪਰ ਇਕ ਸੀਨੀਅਰ ਕਾਂਗਰਸੀ ਉਥੇ ਧਰਮਸ਼ਾਲਾ ਵਾਸਤੇ ਪੈਸੇ ਨਹੀਂ ਲੈਣ ਦਿੰਦਾ । ਕੀ ਵਜ਼ੀਰ ਸਾਹਿਬ ਇਸ ਪਾਸੇ ਵੱਲ ਧਿਆਨ ਦੇਣ ਦੀ ਕਿਰਪਾਲਤਾ ਕਰਨਗੇ ?

(ਕੋਈ ਉਤਰ ਨਹੀਂ ਦਿਤਾ ਗਿਆ)

**ਸਰਦਾਰ ਅਜਾਇਬ ਸਿੰਘ ਸੰਧੂ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੇ ਦਿਨਾਂ ਵਿਚ ਇਸ ਡਿਸਟ੍ਰਿਕਟ ਵੈਲਫੇਅਰ ਅਫਸਰ, ਲੁਧਿਆਣਾ ਦੇ ਸਿਲਸਿਲੇ ਵਿਚ ਵਜ਼ੀਰ ਸਾਹਿਬ ਨੇ ਫਰਮਾਇਆ ਸੀ ਕਿ ਕੋਈ ਅੱਠ ਐਮ. ਐਲ. ਏਜ਼ ਵਲੋਂ ਮੈਮੋਰੰਡਮ ਮੇਰੇ ਕੋਲ ਨਹੀਂ ਆਇਆ ਹੈ ਅਤੇ ਅਜ ਇਹ ਫਰਮਾ ਰਹੇ ਹਨ ਕਿ ਮੈਮੋਰੰਡਮ ਆਇਆ ਹੈ ਔਰ ਇਨਕੁਆਇਰੀ ਹੋ ਰਹੀ ਹੈ । ਜਿਹੜਾ ਜਵਾਬ ਉਸ ਦਿਨ ਦਿਤਾ ਸੀ ਕੀ ਉਹ ਸਹੀ ਹੈ ਜਾਂ ਜਿਹੜਾ ਜਵਾਬ ਅਜ ਦਿਤਾ ਹੈ ਇਹ ਸਹੀ ਹੈ, ਇਸ ਬਾਰੇ ਦਸਿਆ ਜਾਵੇ । ਦੂਜੇ ਇਹ ਕਿ ਬਾਵਜੂਦ ਐਮ. ਐਲ. ਏਜ਼ ਦੇ ਲਿਖ ਕੇ ਸ਼ਿਕਾਇਤ ਕਰਨ ਦੇ ਡਿਸਟ੍ਰਿਕਟ ਵੈਲਫੇਅਰ ਅਫਸਰ, ਲੁਧਿਆਣਾ ਗਰੀਬ ਹਰੀਜਨਾਂ ਨੂੰ ਤੰਗ ਕਰਦਾ ਹੈ, ਇਨ੍ਹਾਂ ਦੀਆਂ ਤਕਲੀਫਾਂ ਕਦ ਤਕ ਦੂਰ ਕਰ ਦਿਤੀਆਂ ਜਾਣਗੀਆਂ ਅਤੇ ਉਸ ਦੇ ਖਿਲਾਫ ਕਦ ਤਕ ਐਕਸ਼ਨ ਲਿਤਾ ਜਾਵੇਗਾ ।

**ਮੰਤਰੀ** : ਅੱਜ ਤੋਂ ਪੰਜ ਛੇ ਦਿਨ ਪਹਿਲਾਂ ਜਿਹੜਾ ਜਵਾਬ ਦਿਤਾ ਸੀ ਉਹ ਵੀ ਦਰੁਸਤ ਸੀ ਅਤੇ ਜਿਹੜਾ ਅੱਜ ਬਿਆਨ ਦਿਤਾ ਹੈ ਇਹ ਵੀ ਦਰੁਸਤ ਹੈ। ਦੋਵੇਂ ਜਵਾਬ ਦਰੁਸਤ ਹਨ। ਜਿਥੋਂ ਤਕ ਅੱਠ ਐਮ. ਐਲ. ਏਜ਼. ਵਲੋਂ ਦਸਖਤ ਕਰਕੇ ਮੈਨੂੰ ਇਥੇ ਹਾਊਸ ਵਿਚ ਇਹ ਸ਼ਿਕਾਇਤ ਦੇਣ ਦਾ ਤਾਲੁਕ ਹੈ, ਮੈਂ ਖਾਲਸਾ ਜੀ ਨੂੰ ਕਿਹਾ ਸੀ ਕਿ ਮੈਨੂੰ ਇਹ ਇਥੇ ਨਹੀਂ ਦਿਤੀ ਗਈ। ਹੋ ਸਕਦਾ ਹੈ ਕਿ ਕੋਈ ਕੰਪਲੇਂਟ ਕੀਤੀ ਹੋਵੇ, ਜੇ ਸ਼ਕ ਹੈ ਤਾਂ ਹਾਊਸ ਦਾ ਰਿਕਾਰਡ ਕਢਾਕੇ ਦੇਖ ਲਿਆ ਜਾਵੇ। (ਵਿਘਨ) ਜੋ ਮੈਂ ਉਸ ਦਿਨ ਕਿਹਾ ਹੈ ਉਹ ਵੀ ਦਰੁਸਤ ਹੈ। ਅੱਠ ਐਮ. ਐਲ. ਏਜ਼. ਵਲੋਂ ਦਸਖਤ ਕੀਤੀ ਹੋਈ ਸ਼ਿਕਾਇਤ ਡਾਇਰੈਕਟਰ, ਸੋਸ਼ਲ ਵੈਲਫੇਅਰ ਡਿਪਾਰਟਮੈਂਟ ਕੋਲ ਪੁੱਜੀ ਹੈ ਅਤੇ ਉਹਦੀ ਇਨਕੁਆਇਰੀ ਕਰਾ ਰਹੇ ਹਾਂ। ਅਤੇ ਉਸ ਰਪੋਰਟ ਦੀ ਜੋ ਫਾਈਡਿੰਗਜ਼ ਹੋਣਗੀਆਂ ਉਸ ਦੇ ਮੁਤਾਬਿਕ ਐਕਸ਼ਨ ਲਿਆ ਜਾਵੇਗਾ।

**ਸਰਦਾਰ ਬਸੰਤ ਸਿੰਘ ਖਾਲਸਾ** : ਕੀ ਵਜ਼ੀਰ ਸਾਹਿਬ, ਇਹ ਦੱਸਣ ਦੀ ਕਿਰਪਾ ਕਰਨਗੇ ਕਿ ਜੋ ਇਨ੍ਹਾਂ ਨੇ ਕਿਹਾ ਹੈ ਕਿ ਮੇਰੇ ਕੋਲ ਸ਼ਿਕਾਇਤ ਨਹੀਂ ਆਈ, ਇਹ ਬਿਲਕੁਲ ਗਲਤ ਕਹਿ ਰਹੇ ਹਨ, ਅਸੀਂ ਆਪ ਅੱਠ ਐਮ. ਐਲ. ਏਜ਼. ਤੋਂ ਦਸਖਤ ਕਰਾਕੇ ਕੰਪਲੇਂਟ ਵਜ਼ੀਰ ਸਾਹਿਬ ਨੂੰ ਦਿਤੀ ਸੀ ਇਹ ਜਾਣ ਬੁਝਕੇ ਇਸ ਸਵਾਲ ਨੂੰ ਇਧਰ ਉਧਰ ਕਰ ਰਹੇ ਹਨ। (ਵਿਘਨ)

**ਮੰਤਰੀ** : ਜੋ ਮੈਂ ਉਸ ਦਿਨ ਕਿਹਾ ਹੈ ਉਹ ਵੀ ਦਰੁਸਤ ਹੈ ਅਤੇ ਜੋ ਮੈਂ ਅੱਜ ਕਿਹਾ ਹੈ ਉਹ ਵੀ ਦਰੁਸਤ ਹੈ (ਵਿਘਨ) ਅਤੇ ਜੋ ਖਾਲਸਾ ਜੀ ਨੇ ਕਿਹਾ ਹੈ ਉਹ ਦਰੁਸਤ ਨਹੀਂ ਹੈ। ਜੋ ਉਹ ਇਹ ਕਹਿੰਦੇ ਹਨ ਕਿ ਲਿਖਕੇ ਮੈਨੂੰ ਦਿਤਾ ਹੈ, ਉਸ ਤੇ ਨਾ ਮੇਰੇ ਸਾਈਨ ਹਨ ਅਤੇ ਨਾ ਹੀ ਮੇਰੇ ਦਫਤਰ ਦੇ ਸਾਈਨ ਹਨ ਅਤੇ ਨਾ ਕਿਸੇ ਨੇ ਡੀਲ ਕੀਤਾ ਹੈ। ਡਾਇਰੈਕਟਰ, ਸੋਸ਼ਲ ਵੈਲਫੇਅਰ ਦੇ ਦਫਤਰ ਵਿਚ ਕਾਗਜ਼ ਹੈ ਅਤੇ ਉਸ ਤੇ ਇਨਕੁਆਇਰੀ ਚਲ ਰਹੀ ਹੈ। ਇਹ ਜਿਹੜੇ ਐਲੀਗੇਸ਼ਨਜ਼ ਮੇਰੇ ਤੇ ਲਗਾਏ ਗਏ ਹਨ, ਇਹ ਗਲਤ ਹਨ।

**आचार्य पृथ्वी सिंह आज़ाद** : वज़ीर साहिब को मान लेना चाहिये। इनको कागज़ दिया होगा जो गलती से उधर चला गया होगा। (विघ्न) इस में कोई हरज नहीं है। यह कहदें कि application मिली और routine में उधर चली गई।

**ਮੰਤਰੀ** : ਮੈਂ ਦੱਸਿਆ ਹੈ ਕਿ ਮੇਰੇ ਉਸ ਦੇ ਉਤੇ ਸਾਈਨ ਨਹੀਂ ਹਨ ਅਤੇ ਨਾ ਹੀ ਮੇਰੇ ਦਫਤਰ ਵਿਚ ਡੀਲ ਹੋਇਆ ਹੈ। (ਵਿਘਨ)

**ਸਰਦਾਰ ਸੁਰਜੀਤ ਸਿੰਘ (ਬਰਨਾਲਾ)** : ਸਪੀਕਰ ਸਾਹਿਬ, ਹੁਣੇ ਹੀ ਮੈਂਬਰਾਂ ਨੇ ਇਧਰੋਂ ਉਧਰੋਂ ਵੀ ਕਿਹਾ ਹੈ ਕਿ ਅਸੀਂ ਦਰਖਾਸਤ ਪੇਸ਼ ਕੀਤੀ। (ਵਿਘਨ) ਹੁਣੇ ਹੀ 9 ਮੈਂਬਰਾਂ ਨੇ ਕਿਹਾ ਹੈ ਪਰ ਅਜੇ ਵੀ ਵਜ਼ੀਰ ਸਾਹਿਬ, ਨਹੀਂ ਮੰਨ ਰਹੇ। ਉਹ ਕਹਿੰਦੇ ਹਨ ਕਿ ਮੇਰੇ ਪਾਸ ਦਰਖਾਸਤ ਨਹੀਂ ਆਈ। ਉਹ ਇਵੇਡ ਕਰਦੇ ਹਨ। (ਵਿਘਨ) ਇਹ ਹਾਊਸ ਦੀ ਕੰਟੈਂਪਟ ਹੈ

It is a matter of privilege and also a matter of contempt and serious action should be taken.

**ਮੰਤਰੀ :** ਮੈਂ ਕੋਈ ਐਸੀ ਗੱਲ ਨਹੀਂ ਕਰਦਾ। ਜੇ ਤੁਸੀਂ ਕਹੋ ਤਾਂ ਮੈਂ ਇਨ੍ਹਾਂ ਨੂੰ ਦਰਖਾਸਤ ਦਿਖਾ ਸਕਦਾ ਹਾਂ (ਵਿਘਨ) ਮੈਂ ਉਸ ਨੂੰ ਡੀਲ ਨਹੀਂ ਕੀਤਾ। ਉਹ ਡਾਇਰੈਕਟਰ ਵੈਲਫੇਅਰ ਦੇ ਦਫਤਰ ਵਿਚ ਡੀਲ ਹੋਇਆ ਹੈ। ਉਸ ਦੀ ਇਨਕੁਆਇਰੀ ਹੋ ਰਹੀ ਹੈ। (ਵਿਘਨ)

**ਸ੍ਰੀ ਸਪੀਕਰ :** ਉਨ੍ਹਾਂ ਦਾ ਮਤਲਬ ਹੈ ਕਿ ਤੁਸੀਂ ਜ਼ਬਾਨੀ ਕੰਮ ਨਾ ਕਰਿਆ ਕਰੋ, ਤੁਸੀਂ ਲਿਖਾ ਪੜ੍ਹੀ ਕਰਿਆ ਕਰੋ। (ਵਿਘਨ) (The hon. Members are of the view that you should give your orders/instructions in writing and not verbally.)

**ਸਰਦਾਰ ਅਜਾਇਬ ਸਿੰਘ ਸੰਧੂ :** ਸਪੀਕਰ ਸਾਹਿਬ, ਇਸ ਦਾ ਮਤਲਬ ਇਹ ਹੋਇਆ ਕਿ 9 ਐਮ. ਐਲ. ਏਜ਼. ਝੂਠ ਬੋਲਦੇ ਹਨ ਅਤੇ ਵਜ਼ੀਰ ਇਕੱਲਾ ਹੀ ਸੱਚ ਬੋਲਦਾ ਹੈ। (ਵਿਘਨ)

**ਸ੍ਰੀ ਸਪੀਕਰ :** ਵਜ਼ੀਰ ਝੂਠ ਨਹੀਂ ਬੋਲਦਾ (ਵਿਘਨ) (The hon. Minister is not telling a lie.)

**ਸਰਦਾਰ ਅਜਾਇਬ ਸਿੰਘ ਸੰਧੂ :** ਹਾਊਸ ਵਿਚ ਇਸ ਤਰ੍ਹਾਂ ਮਖੌਲ ਨਹੀਂ ਉਡਾਉਣਾ ਚਾਹੀਦਾ। ਇਹ ਕਹਿ ਦੇਣ ਕਿ ਮੇਰੇ ਕੋਲ ਆਇਆ ਸੀ ਅਤੇ ਮੈਂ ਅੱਗੇ ਭੇਜ ਦਿਤਾ ਅਤੇ ਇਨਕੁਆਇਰੀ ਹੋ ਰਹੀ ਹੈ (ਵਿਘਨ) ਇਨ੍ਹਾਂ ਨੂੰ 8 ਮੈਂਬਰਾਂ ਨੇ ਲਿਖਕੇ ਦਿਤਾ ਕਿ ਉਹ ਆਦਮੀ ਇਕੱਲੀ ਇਕੱਲੀ ਧਰਮਸ਼ਾਲਾ ਵਿਚੋਂ 8 ਸੌ ਰੁਪਿਆ ਖਾ ਜਾਂਦਾ ਹੈ। ਇਨ੍ਹਾਂ ਨੂੰ ਉਸ ਦਾ ਸੀਰੀਅਸ ਨੋਟਿਸ ਲੈਣਾ ਚਾਹੀਦਾ ਹੈ। (ਵਿਘਨ)

**ਸ੍ਰੀ ਸਪੀਕਰ :** ਇਹ ਕੁਰੱਪਸ਼ਨ ਦੇ ਬਾਰੇ ਬਹੁਤ ਸ਼ਿਕਾਇਤ ਹੈ। ਮਨਿਸਟਰ ਸਾਹਿਬ ਨੂੰ ਕਿਸੇ ਵੇਲੇ ਵੀ ਕੋਈ ਸੁਨੇਹਾ ਵੀ ਇਸ ਕਿਸਮ ਦਾ ਮਿਲ ਜਾਵੇ ਤਾਂ ਉਨ੍ਹਾਂ ਨੂੰ ਆਪ ਇਸ ਦੀ ਇਨਕੁਆਇਰੀ ਕਰਾਉਣੀ ਚਾਹੀਦੀ ਹੈ। ਕਿਸੇ ਐਮ. ਐਲ. ਏ. ਵਲੋਂ ਜਾਂ ਕਿਸੇ ਹੋਰ ਵਲੋਂ ਵੀ ਜਦ ਕੋਈ ਸ਼ਿਕਾਇਤ ਮਿਲਦੀ ਹੈ ਉਸ ਦੇ ਉਤੇ ਪਰੌਂਪਟ ਐਕਸ਼ਨ ਹੋਣਾ ਚਾਹੀਦਾ ਹੈ। (There are very serious complaints about corruption. Even if any verbal complaint is received by the hon. Minister about corruption he should himself hold inquiry into the matter. When complaints are received from M.L.A.s and others in writing prompt action should be taken on them.)

**ਮੰਤਰੀ :** ਉਸ ਦੀ ਇਨਕੁਆਇਰੀ ਹੋ ਰਹੀ ਹੈ। ਉਸ ਇਨਕੁਆਇਰੀ ਦੀ ਰਿਪੋਰਟ ਆਉਣ ਤੇ ਉਸ ਦੇ ਖਿਲਾਫ ਦੋਸ਼ ਜੋ ਲਾਏ ਗਏ ਹਨ, ਉਹ ਸਾਬਤ ਹੋ ਗਏ ਤਾਂ ਅਸੀਂ ਜ਼ਰੂਰ ਸਖਤ ਐਕਸ਼ਨ ਲਵਾਂਗੇ (ਵਿਘਨ)

**ਡਾਕਟਰ ਅਮੀਰ ਸਿੰਘ ਕਲਕਟ :** ਆਇਆ ਮੈਂ ਵਜ਼ੀਰ ਸਾਹਿਬ ਤੋਂ ਪੁੱਛ ਸਕਦਾ ਹਾਂ ਕਿ ਸੋਸ਼ਲ ਵੈਲਫੇਅਰ ਡਿਪਾਰਟਮੈਂਟ ਜਿਸ ਦਾ ਕਨਸਰਨ ਕਿ ਗਰੀਬਾਂ ਅਤੇ ਪਛੜੇ ਲੋਕਾਂ ਨਾਲ ਹੈ, ਉਸ ਨੂੰ ਇਹ ਮਾਡਲ ਡਿਪਾਰਟਮੈਂਟ ਬਣਾਉਣ ਦਾ ਕੋਈ ਯਤਨ ਕਰਨਗੇ ਤਾਕਿ ਇਸ ਦੇ ਵਿਚ ਕਿਸੇ ਕਿਸਮ ਦੀ ਕੋਈ ਕੁਰੱਪਸ਼ਨ ਨਾ ਹੋਵੇ ? (ਵਿਘਨ)

ਮੰਤਰੀ ਡਾਕਟਰ ਸਾਹਿਬ ਬੜੇ ਸਿਆਣੇ ਹਨ। ਉਨ੍ਹਾਂ ਦੀ ਸੁਜੈਸ਼ਨ ਬੜੀ ਚੰਗੀ ਹੈ। ਉਹ ਜ਼ਰੂਰ ਮੰਨਾਂਗੇ।

---

**Mr. Speaker**: Question No. 1534.

**ਸਰਦਾਰ ਬਸੰਤ ਸਿੰਘ ਖਾਲਸਾ**: ਸਪੀਕਰ ਸਾਹਿਬ, ਤੁਸੀਂ ਸਵਾਲ ਨੰ 1660 ਛੱਡ ਦਿਤਾ ਹੈ।

*STARRED QUESTION No. 1660

(Extension was applied for in respect of the Starred Question No. 1660.)

**ਸ੍ਰੀ ਸਪੀਕਰ**: ਇਹ ਸਵਾਲ ਅਗੇ ਪਾਉਣ ਲਈ ਕਿਹਾ ਗਿਆ ਹੈ। (Extension has been asked for in respect of Starred Question No. 1660.)

**ਸਰਦਾਰ ਬਸੰਤ ਸਿੰਘ ਖਾਲਸਾ** ਪਰ ਤੁਸੀਂ ਇਸ ਬਾਰੇ ਦੱਸਿਆ ਨਹੀਂ ਹੈ।

**ਸ੍ਰੀ ਸਪੀਕਰ**: ਇਸ ਦਾ ਜਵਾਬ ਆਇਆ ਨਹੀਂ ਹੈ। (Its reply has not been received.)

---

JAIL MANUAL

*1534. **Comrade Darshan Singh Canadian**: Will the Minister of State for Local Government and Jails be pleased to state—

(a) the date when the present Jail Manual was adopted;

(b) whether the Government propose to fundamentally revise the old Jail Manual; if so, when ?

**Shri Joginder Pal Pandey** (a) In 1947 after Partition.

(b) Yes. It is under revision.

[ (ੳ) 1947 ਤੋਂ ਪਾਰਟੀਸ਼ਨ ਮਗਰੋਂ।

(ਅ) ਜੀ ਹਾਂ। ਸੋਧ ਕੀਤੀ ਜਾ ਰਹੀ ਹੈ।]

---

*For Starred Question No. 1660 and reply thereto please see Punjab Vidhan Sabha Debate dated 18th April, 1973.

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ 1947 ਦਾ ਜੇਲ੍ਹ ਮੈਨੂਅਲ ਹੈ ਉਹ ਚੌਧਵੀਂ ਸਦੀ ਦੀ ਸਪਿਰਿਟ ਵਿਚ ਬਣਿਆ। ਪਰ ਅੱਜ ਦੇ ਜ਼ਮਾਨੇ ਵਿਚ ਜਦ ਕੋਈ ਕੈਦੀ ਜੇਲ੍ਹ ਵਿਚ ਹੁੰਦਾ ਹੈ ਤਾਂ ਉਸ ਨੂੰ ਅੰਦਰ ਜੇਲ੍ਹ ਵਿਚ ਚਾਹ ਨਹੀਂ ਜਾ ਸਕਦੀ, ਅੰਦਰ ਰੇਡੀਓ ਜਾਂ ਟਰਾਂਜਿਸਟਰ ਨਹੀਂ ਜਾ ਸਕਦਾ, ਉਹ ਅੰਦਰ ਸੇਫਟੀ ਰੇਜ਼ਰ ਨਹੀਂ ਰਖ ਸਕਦਾ ਅਤੇ ਅੰਦਰ ਅਖਬਾਰ ਨਹੀਂ ਜਾ ਸਕਦੀ। ਇਸ ਗੱਲ ਦੇ ਪੇਸ਼ੇਨਜ਼ਰ ਅੱਜ 26 ਸਾਲ ਹੋ ਗਏ ਹਨ ਸਾਨੂੰ ਆਜ਼ਾਦ ਹੋਇਆਂ ਨੂੰ। ਇਸ ਲਈ ਕੀ ਇਹ ਕੋਈ ਤਰੀਕ ਬੰਨ੍ਹਣਗੇ ਕਿ ਇਸ ਤਰੀਕ ਤਕ ਨਵਾਂ ਮੈਨੂਅਲ ਬਣ ਜਾਵੇਗਾ?

**ਰਾਜ ਮੰਤਰੀ:** ਪਿਛਲੇ ਦਿਨਾਂ ਵਿਚ ਵੀ ਇਹੋ ਜਿਹਾ ਸਵਾਲ ਇਥੇ ਆਇਆ ਸੀ ਅਤੇ ਉਸ ਦੇ ਜਵਾਬ ਵਿਚ ਵੀ ਅਸੀਂ ਕਿਹਾ ਸੀ ਕਿ ਅਸੀਂ ਇਸ ਦੇ ਵਿਚ ਸੋਧ ਕਰਨੀ ਚਾਹੁੰਦੇ ਹਾਂ, ਜੇਲ੍ਹ ਮੈਨੂਅਲ ਨੂੰ ਤਬਦੀਲ ਕਰਨਾ ਚਾਹੁੰਦੇ ਹਾਂ। ਅਤੇ ਅਸੀਂ ਉਸ ਦੇ ਲਈ ਯਤਨ ਕਰ ਰਹੇ ਹਾਂ। (ਵਿਘਨ) ਪਿਛਲੀ ਅਸੈਂਬਲੀ ਦੇ ਵਿਚ ਵੀ ਇਹ ਸਵਾਲ ਆਇਆ ਸੀ। (ਵਿਘਨ) ਅਸੈਂਬਲੀ ਦੇ ਸੈਸ਼ਨ ਤੋਂ ਬਾਅਦ ਇਸ ਲਈ ਪੂਰੀ ਕੋਸ਼ਿਸ਼ ਕਰਾਂਗੇ ਤਾਕਿ ਇਸ ਨੂੰ ਜਲਦੀ ਤੋਂ ਜਲਦੀ ਚੇਂਜ ਕਰ ਸਕੀਏ। (ਵਿਘਨ)

**ਸ਼੍ਰੀ ਸਪੀਕਰ:** ਕਨੇਡੀਅਨ ਸਾਹਿਬ ਨੂੰ ਜ਼ਰੂਰ ਨਾਲ ਐਸੋਸੀਏਟ ਕਰ ਲੈਣਾ। ਉਨ੍ਹਾਂ ਨੂੰ ਕਾਫੀ ਤਜਰਬਾ ਹੋਵੇਗਾ। (I think the hon. Member Comrade Darshan Singh Canadian has much experience of the working of Jails so he may be associated with revision of the Jail Manual)

**ਰਾਜ ਮੰਤਰੀ:** ਅੱਛਾ ਜੀ।

**ਸਰਦਾਰ ਅਜਾਇਬ ਸਿੰਘ ਸੰਧੂ:** ਸਪੀਕਰ ਸਾਹਿਬ, ਮੈਂ ਪੁਛਣਾ ਚਾਹੁੰਦਾ ਹਾਂ ਕਿ ਜਿਹੜਾ ਜੇਲ੍ਹ ਮੈਨੂਅਲ ਤੁਸੀਂ ਰਿਵਾਈਜ਼ ਕਰਨਾ ਚਾਹੁੰਦੇ ਹੋ ਜੇ ਤੁਸੀਂ ਮੁਨਾਸਿਬ ਸਮਝੋ ਤਾਂ ਇਕ ਐਮ. ਐਲ. ਏਜ਼ ਦੀ ਕਮੇਟੀ ਬਣਾ ਦਿਉ। ਕਿਉਂਕਿ ਉਨ੍ਹਾਂ ਨੂੰ ਜੇਲ੍ਹ ਜਾਣ ਦਾ ਕਾਫੀ ਤਜਰਬਾ ਹੈ। (ਵਿਘਨ) ਤਾਕਿ ਉਹ ਤੁਹਾਨੂੰ ਚੰਗੀ ਸੁਜੈਸ਼ਨ ਦੇ ਸਕਣ।

**ਰਾਜ ਮੰਤਰੀ:** ਇਸ ਗੱਲ ਦੇ ਵਿਚ ਕੋਈ ਇਤਰਾਜ਼ ਨਹੀਂ ਹੈ। ਵੈਸੇ ਜੇਲ੍ਹ ਬੋਰਡ ਬਣਿਆ ਹੋਇਆ ਹੈ। ਉਸ ਦੇ ਅੰਦਰ ਸਰਕਾਰੀ ਆਦਮੀ ਅਤੇ ਕੁਝ ਗੈਰ-ਸਰਕਾਰੀ ਮੈਂਬਰ ਵੀ ਲਏ ਜਾਣੇ ਹਨ। ਪਿਛੇ ਜਿਹੇ ਸੀ. ਐਮ. ਨੇ ਵੱਖ ਵੱਖ ਡਿਪਾਰਟਮੈਂਟਸ ਵਿਚ ਕਮੇਟੀਆਂ ਬਣਾਈਆਂ ਸਨ। (ਵਿਘਨ) ਉਸ ਦੀ ਮੀਟਿੰਗ ਬੁਲਾ ਲਵਾਂਗੇ ਅਤੇ ਜਿਹੜੇ ਜੇਲ੍ਹਾਂ ਵਿਚ ਰਹੇ ਹਨ ਉਨ੍ਹਾਂ ਦੀ ਰਾਏ ਲਵਾਂਗੇ। (ਵਿਘਨ)

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ:** ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜੇਲ੍ਹ ਬੋਰਡ ਨੇ ਕਿਸੇ ਵੇਲੇ ਫਲੱਸ਼ ਅਤੇ ਪੱਖੇ ਪ੍ਰੋਵਾਈਡ ਕਰਨ ਦਾ ਫੈਸਲਾ ਕੀਤਾ ਸੀ ਉਸ ਦੇ ਬਾਰੇ ਇਹ ਕੀ ਕਰ ਰਹੇ ਹਨ।

**ਰਾਜ ਮੰਤਰੀ:** ਇਸ ਬਾਰੇ ਅਗਲਾ ਸਵਾਲ ਹੈ। ਉਦੋਂ ਮੈਂ ਦੱਸ ਦਿਆਂਗਾ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼**: ਜੇਲ੍ਹ ਮੈਨੂਅਲ ਵਿਚ ਪਹਿਲਾਂ ਉਮਰ ਕੈਦੀਆਂ ਦੀ ਰਿਹਾਈ ਦਾ ਇਹ ਪਰੋਵੀਜ਼ਨ ਸੀ ਕਿ ਜਦੋਂ ਤਰੀਕੀ ਅਤੇ ਕਮਿਸ਼ਨ ਸਮੇਂ 14 ਸਾਲ ਪੂਰੇ ਹੋ ਜਾਂਦੇ ਹਨ ਤਾਂ ਗੇਟ ਉਤੇ ਹੀ ਉਹਨੂੰ ਰਿਹਾ ਕੀਤਾ ਜਾਂਦਾ ਸੀ। ਸਰਦਾਰ ਪ੍ਰਤਾਪ ਸਿੰਘ ਕੈਰੋਂ ਨੇ ਉਸ ਦੇ ਵਿਚ ਤਬਦੀਲੀ ਕਰ ਦਿੱਤੀ ਅਤੇ ਇਸ ਤਰ੍ਹਾਂ 14 ਸਾਲ ਪੂਰੇ ਹੋ ਜਾਣ ਉਤੇ ਹੀ ਰਿਹਾਈ ਤਾਂ ਹੋ ਸਕਦੀ ਹੈ ਜੇ ਡੀ. ਐਸ. ਪੀ. ਦੀ ਰਿਪੋਰਟ ਭੀ ਉਹਦੇ ਹੱਕ ਵਿਚ ਹੋਵੇ। ਸਪੀਕਰ ਸਾਹਿਬ, 14 ਸਾਲ ਜਿਹੜਾ ਜੇਲ੍ਹ ਵਿਚ ਰਹਿੰਦਾ ਹੈ ਉਸ ਦੇ ਬਾਰੇ ਡੀ.ਸੀ. ਅਤੇ ਐਸ.ਪੀ. ਕੀ ਰਿਪੋਰਟ ਕਰਨਗੇ ? ਇਸ ਕਾਰਨ ਕੈਦੀਆਂ ਵਿਚ ਬੜੀ ਪਰੇਸ਼ਾਨੀ ਹੈ ਮੈਂ ਜਦ ਪਿਛੇ ਜਿਹੇ ਜੇਲ੍ਹ ਵਿਚ ਗਿਆ ਤਾਂ ਇਹ ਚੀਜ਼ਾਂ ਮੇਰੇ ਨੋਟਿਸ ਵਿਚ ਆਈਆਂ। ਕਮੇਟੀ ਤਾਂ ਬਣਦੀ ਰਹੇਗੀ ਪਰ ਉਤਨਾ ਚਿਰ ਕਮ-ਅਜ਼-ਕਮ ਇਹ ਪਰੋਵੀਜ਼ਨ ਕਰੋ ਅਤੇ ਕੈਰੋਂ ਮਨਿਸਟਰੀ ਦੇ ਇਸ ਫੈਸਲੇ ਨੂੰ ਬਦਲੋ ਅਤੇ ਪੁਰਾਣਾ ਪਰੋਵੀਜ਼ਨ ਲਾਗੂ ਕਰਨ ਲਈ ਕੋਈ ਕਦਮ ਪੁੱਟੋ ਤਾਂ ਜੋ ਉਮਰ ਕੈਦੀਆਂ ਨੂੰ ਇਸ ਤਰ੍ਹਾਂ 14 ਸਾਲ ਪੂਰੇ ਹੋ ਜਾਣ ਉਤੇ ਰਿਹਾ ਕੀਤਾ ਜਾ ਸਕੇ। (ਵਿਘਨ)

**ਰਾਜ ਮੰਤਰੀ**: ਸੋਧ ਦਾ ਮਤਲਬ ਇਹ ਹੈ ਕਿ ਉਸ ਦੇ ਵਿਚ ਜੋ ਖਾਮੀਆਂ ਹਨ ਜਾਂ ਜੋ ਕੁਝ ਤਰਮੀਮ ਕਰਨ ਦੀ ਲੋੜ ਹੈ ਉਹ ਕੀਤੀ ਜਾਵੇ ਅਤੇ ਜਿਸ ਦਾ ਉਨ੍ਹਾਂ ਨੂੰ ਫਾਇਦਾ ਹੋ ਸਕੇ। (ਵਿਘਨ) ਮੈਂ ਇਨ੍ਹਾਂ ਨੂੰ ਕਹਾਂਗਾ ਕਿ ਜਿਸ ਵੇਲੇ ਇਹ ਸੋਧ ਕਰਾਂਗੇ ਇਨ੍ਹਾਂ ਚੀਜ਼ਾਂ ਨੂੰ ਮੁੱਖ ਰੱਖਕੇ ਕਰਾਂਗੇ ਤਾ ਕਿ ਇਹ ਸਮਝਿਆ ਜਾਵੇ ਕਿ ਇਸ ਦੇ ਨਾਲ ਉਨ੍ਹਾਂ ਦਾ ਫਾਇਦਾ ਹੋਵੇ।

**ਸ੍ਰੀ ਸਪੀਕਰ**: ਇਸ ਸਿਲਸਿਲੇ ਵਿਚ ਮੈਨੂੰ ਵੀ ਕੁਝ ਤਜਰਬਾ ਹੈ। ਜਿਹੜੀ ਥਾਣੇ ਵਾਲੇ ਰਿਪੋਰਟ ਕਰਦੇ ਹਨ ਉਸ ਨੂੰ ਹੀ ਡੀ.ਸੀ. ਅਤੇ ਐਸ.ਪੀ. ਡਿਟੋ ਕਰੀ ਜਾਂਦੇ ਹਨ ਪਰ ਦੂਜੀ ਪਾਰਟੀ ਵਾਲੇ ਜਿਨ੍ਹਾਂ ਦਾ ਉਥੇ ਕੋਈ ਸੋਰਸ ਹੁੰਦਾ ਹੈ ਉਹ ਕਿਸੇ ਹੋਰ ਢੰਗ ਨਾਲ ਇਸ ਨੂੰ ਮੈਨੇਜ ਕਰਦੇ ਹਨ ਅਤੇ ਇਸ ਤਰ੍ਹਾਂ ਉਸ ਨੂੰ ਜੇਲ੍ਹ ਵਿਚ ਲੰਬੀ ਸਜ਼ਾ ਕੱਟਣੀ ਪੈਂਦੀ ਹੈ। ਇਸ ਵੱਲ ਦੇਖਿਆ ਜਾਵੇ। (I have also some knowledge about this matter. The report of the Police Station is dittoed by the S.P. and the D.C. The party with some pull so stage manages these reports that some times the convicts have to undergo long periods of imprisonment. This may be looked into.)

**ਰਾਜ ਮੰਤਰੀ**: ਪਿਛਲੇ ਦਿਨਾਂ ਵਿਚ ਮੈਨੂੰ ਨਾਭਾ ਓਪਨ ਜੇਲ੍ਹ ਵਿਚ ਜਾਣ ਦਾ ਮੌਕਾ ਮਿਲਿਆ। ਉਥੇ ਸੀ.ਐਮ. ਸਾਹਿਬ ਵੀ ਗਏ। ਉਥੇ ਉਹ ਕੈਦੀ ਜਾਂਦੇ ਹਨ ਜਿਨ੍ਹਾਂ ਦਾ ਕਰੈਕਟਰ ਰੋਲ ਜੇਲ੍ਹ ਵਿਚ ਚੰਗਾ ਹੁੰਦਾ ਹੈ ਅਤੇ ਜਿਸ ਨੇ ਇਕ ਸਾਲ ਕੰਮ ਕੀਤਾ ਹੁੰਦਾ ਹੈ ਅਤੇ ਉਸ ਨੂੰ ਇਕ ਸਾਲ ਕੈਦ ਦੀ ਮੁਆਫੀ ਕਰਦੇ ਹਾਂ। ਜਦ ਪੈਰੋਲ ਤੇ ਜਾਣਾ ਹੁੰਦਾ ਹੈ ਤਾਂ ਫਿਰ ਅਸੀਂ ਪੁਲਿਸ ਦੀ ਰਿਪੋਰਟ ਨਹੀਂ ਮੰਗਾਉਂਦੇ। (ਵਿਘਨ) ਇਹ ਜਿਹੜਾ ਜੇਲ੍ਹ ਮੈਨੂਅਲ ਹੈ ਇਹ ਬਹੁਤ ਵੱਡਾ ਹੈ। ਉਸ ਦੇ ਲਈ ਟਾਈਮ ਬਹੁਤ ਦਰਕਾਰ ਹੈ। ਜੇ ਸੱਚ ਪੁਛੋਂ ਤਾਂ ਪੁਜ਼ੀਸ਼ਨ ਇਹ ਹੈ ਕਿ ਇਸ ਦੇ ਵਿਚ ਕੁਝ ਫਾਈਨੈਂਸਿਜ਼ ਇਨਵਾਲਵਡ ਹਨ। ਅਤੇ ਕਾਫੀ ਸਟਾਫ ਚਾਹੀਦਾ ਹੈ। ਇਕ ਅਫਸਰ ਚਾਹੀਦਾ ਹੈ ਜਿਹੜਾ ਕਿ ਸਮੁਚੇ ਤੌਰ ਤੇ ਇਸੇ ਕੰਮ ਨੂੰ ਕਰੇ। (ਵਿਘਨ) ਤਾਂ ਕਰਕੇ ਪਿਛਲੇ ਦਿਨਾਂ ਵਿਚ ਇਹ ਸਾਰੀਆਂ ਚੀਜ਼ਾਂ ਪੋਰਵਾਈਡ ਨਹੀਂ ਹੋ ਸਕੀਆਂ। ਅਸੀਂ ਫਾਈਨੈਂਸ ਡਿਪਾਰਟਮੈਂਟ ਨਾਲ ਵੀ ਕੋਸ਼ਿਸ਼ ਕਰਾਂਗੇ ਕਿ ਇਸ ਡਿਪਾਰਟਮੈਂਟ ਨੂੰ ਸਟਰੈਂਗਥਨ ਕਰਕੇ ਜੇਲ੍ਹ ਮੈਨੂਅਲ ਵਿਚ ਸੋਧ ਕੀਤੀ ਜਾਵੇ।

**ਸਰਦਾਰ ਬੇਅੰਤ ਸਿੰਘ** : ਕੀ ਮਨਿਸਟਰ ਸਾਹਿਬ ਦੱਸਣ ਦੀ ਖੇਚਲ ਕਰਨਗੇ ਕਿ ਜਿਹੜਾ ਮੁਲਾਕਾਤ ਦਾ ਢੰਗ ਕੈਦੀਆਂ ਨਾਲ ਚਲ ਰਿਹਾ ਹੈ ਉਹ ਨਿਹਾਇਤ ਕੋਝਾ ਹੈ, ਕੀ ਉਸ ਦੇ ਬਾਰੇ ਕੋਈ ਮੈਨੂਅਲ ਨੂੰ ਸੋਧਣ ਤੋਂ ਪਹਿਲਾਂ ਪਹਿਲਾਂ ਕੋਈ ਵਿਚਾਰ ਕੀਤਾ ਜਾਵੇਗਾ ਅਤੇ ਉਹ ਢੰਗ ਦਰੁਸਤ ਕੀਤਾ ਜਾਵੇਗਾ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਹ ਤਜਵੀਜ਼ ਸਾਡੇ ਜ਼ੇਰੇ ਗੌਰ ਹੈ ਕਿ ਜਿਹੜੀ ਡਬਲ ਜਾਲੀ ਸਿਸਟਮ ਹੈ ਉਸ ਦੇ ਨਾਲ ਮੁਲਾਕਾਤੀਆਂ ਨੂੰ ਗੱਲ ਵੀ ਚੰਗੀ ਤਰਾਂ ਨਹੀਂ ਸੁਣਦੀ ਅਤੇ ਕੈਦੀ ਤੇ ਮੁਲਾਕਾਤੀ ਆਪਸ ਵਿਚ ਇਕ ਦੂਜੇ ਦੀ ਸ਼ਕਲ ਵੀ ਚੰਗੀ ਤਰਾਂ ਨਹੀਂ ਦੇਖ ਸਕਦੇ । ਅਸੀਂ ਕੋਈ ਇਸ ਡਬਲ ਜਾਲੀ ਸਿਸਟਮ ਨੂੰ ਚੇਂਜ ਕਰਕੇ ਕੋਈ ਐਸਾ ਇੰਤਜ਼ਾਮ ਕਰ ਰਹੇ ਹਾਂ ਜਿਸ ਦੇ ਨਾਲ ਉਨ੍ਹਾਂ ਦੀ ਗੱਲ ਬਾਤ ਵੀ ਚੰਗੀ ਤਰ੍ਹਾਂ ਹੋ ਸਕੇ, ਸੁਣਾਈ ਦੇ ਸਕੇ ਅਤੇ ਇਕ ਦੂਜੇ ਨੂੰ ਦੇਖ ਵੀ ਚੰਗੀ ਤਰ੍ਹਾਂ ਸਕਣ ।

**ਜਥੇਦਾਰ ਗੁਰਬਚਨ ਸਿੰਘ (ਜੁਨਾਮ)** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਦਿਕਤ ਤਾਂ ਜਿਹੜੀ ਹੈ ਉਹ ਇਹ ਹੈ ਕਿ ਜਦੋਂ ਕੈਦੀ ਆਪਣੀ ਕੈਦ ਪੂਰੀ ਕਰ ਲੈਂਦਾ ਹੈ ਤਾਂ ਉਸ ਦੇ ਬਾਰੇ ਰਿਪੋਰਟ ਜਿਹੜੀ ਹੈ ਉਹ ਡਿਪਟੀ ਕਮਿਸ਼ਨਰ, ਐਸ. ਪੀ. ਜਾਂ ਉਥੋ ਦੀ ਪੰਚਾਇਤ ਜਾਂ ਕੋਤਵਾਲੀ ਲੇਟ ਕਰ ਦਿੰਦੇ ਹਨ । ਪਰ ਇਹ ਕਹਿੰਦੇ ਹਨ ਕਿ ਸਾਡੇ ਪਾਸ ਪੈਸੇ ਨਹੀਂ ਜਾਂ ਕਾਨੂੰਨ ਦੀ ਕੋਈ ਗੱਲ ਕਰਦੇ ਹਨ । ਮੈਂ ਪੁਛਣਾ ਚਾਹੁੰਦਾ ਹਾਂ ਕਿ ਜਦੋਂ ਕੈਦੀ ਆਪਣੀ ਕੈਦ ਪੂਰੀ ਕਰ ਲਵੇ ਤਾਂ ਕੀ ਉਸ ਨੂੰ ਉਸੇ ਵਕਤ ਰਿਹਾ ਕਰਨ ਤੇ ਕੋਈ ਵਿਚਾਰ ਕੀਤਾ ਜਾਵੇਗਾ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਨੂਅਲ ਸੋਧ ਕਰਨ ਵੇਲੇ ਇਸ ਚੀਜ਼ ਨੂੰ ਵੀ ਜ਼ੇਰੇ ਗੌਰ ਲਿਆਕੇ ਫੈਸਲਾ ਕੀਤਾ ਜਾਵੇਗਾ ।

---

## PROVIDING MODERN FACILITIES IN JAILS

***1535. Comrade Darshan Singh Canadian** : Will the Minister of State for Local Government and Jails be pleased to state—

(a) whether there is any proposal under the consideration of the Government to modernise the Punjab Jails by providing facilities such as flush, toilets, fans etc. to the prisoners;

(b) if the answer to part (a) above be in the affirmative, the time by which such facilities are likely to be provided in the Hoshiarpur Sub-Jail?

**ਸ੍ਰੀ ਜੋਗਿੰਦਰ ਪਾਲ ਪਾਂਡੇ** : (ੳ) ਜੀ ਹਾਂ ।

(ਅ) ਛੇਤੀ ਕਰਨ ਦੀ ਕੋਸ਼ਿਸ਼ ਕੀਤੀ ਜਾਵੇਗੀ ।

ਸਪੀਕਰ ਸਾਹਿਬ, ਇਸ ਦੇ ਨਾਲ ਹੀ ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਅਸੀਂ ਇਹ ਮਹਿਸੂਸ ਕਰਦੇ ਹਾਂ ਕਿ ਕੈਦੀਆਂ ਨੂੰ ਫਲੱਸ਼, ਟਾਇਲੈਟ ਅਤੇ ਪੱਖਿਆਂ ਆਦਿ ਦੀ ਸਹੂਲਤ ਦਿੱਤੀ ਜਾਵੇ ਅਤੇ ਅਸੀਂ ਛੇਤੀ ਹੀ ਪ੍ਰੋਵਾਈਡ ਕਰਨ ਦੀ ਕੋਸ਼ਿਸ਼ ਕਰ ਰਹੇ ਹਾਂ ।

ਫਲੱਸ਼ ਐਰ ਟਾਇਲੈਟ ਦੇ ਬਾਰੇ ਵਿਚ ਤਾਂ ਮੇਰੀ ਅਰਜ਼ ਹੈ ਕਿ ਇਸ ਫਾਈਨੈਨਸ਼ਲ ਈਅਰ 1 ਅਪਰੈਲ, 1973 ਤੋਂ ਵੱਡੀਆਂ ਜੇਲ੍ਹਾਂ ਦੇ ਅੰਦਰ ਇਹ ਸ਼ੁਰੂ ਕਰ ਦੇਵਾਂਗੇ ਪਰ ਜਿਥੋਂ ਤਕ ਫੈਨਜ਼ ਦਾ ਤੱਲਕ ਹੈ ਉਸ ਦੇ ਬਾਰੇ ਵਿੱਚ ਵਿਚਾਰ ਹੋ ਰਹੀ ਹੈ ਅਤੇ ਉਸ ਦੇ ਵਿਚ ਸਾਡਾ ਆਪਸ ਵਿਚ ਕੋਈ ਮੱਤ ਭੇਦ ਹੈ ਕਿ ਜੇ ਇਹ ਪੱਖਿਆਂ ਦੀ ਸਹੂਲਤ ਵੀ ਦਿੱਤੀ ਜਾਵੇ ਤਾਂ ਕਿਧਰੇ ਇਸ ਦੇ ਨਾਲ ਕੋਈ ਹੋਰ ਗੱਲ ਨਾ ਸ਼ੁਰੂ ਹੋ ਜਾਵੇ। ਮਗਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਨਰਲੀ ਅਸੀਂ ਜੇਲ੍ਹਾਂ ਵਿਚ ਸਹੂਲਤਾਂ ਦੇਣੀਆਂ ਹਨ ਅਤੇ ਸਰਕਾਰ ਉਨ੍ਹਾਂ ਦੀਆਂ ਸਹੂਲਤਾਂ ਵਾਸਤੇ ਵਿਚਾਰ ਵੀ ਕਰ ਰਹੀ ਹੈ। ਜਿਸ ਤਰ੍ਹਾਂ ਡਿਪਟੀ ਲੀਡਰ ਆਫ ਦੀ ਅਪੋਜ਼ੀਸ਼ਨ ਸੰਧੂ ਸਾਹਿਬ ਨੇ ਵੀ ਤਜਵੀਜ਼ ਦਿਤੀ ਹੈ ਇਸ ਦੀ ਰੋਸ਼ਨੀ ਵਿਚ ਵੀ ਅਸੀਂ ਵੱਧ ਤੋਂ ਵੱਧ ਕੋਸ਼ਿਸ਼ ਕਰਾਂਗੇ ਕਿ ਅਸੀਂ ਕੈਦੀਆਂ ਨੂੰ ਸਹੂਲਤਾਂ ਦੇਈਏ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਫਲੱਸ਼, ਟਾਇਲੈਟ ਅਤੇ ਫੈਨਜ ਬਾਰੇ ਫੈਸਲਾ ਹੋਏ ਨੂੰ ਕਈ ਸਾਲ ਹੋ ਚੁੱਕੇ ਹਨ, ਕੀ ਵਜ਼ੀਰ ਸਾਹਿਬ ਦੱਸਣਗੇ ਕਿ ਹੁਣ ਤਕ ਕਿੰਨੀਆਂ ਜੇਲ੍ਹਾਂ ਵਿਚ ਇਹ ਚੀਜ਼ਾਂ ਪ੍ਰੋਵਾਈਡ ਹੋ ਚੁਕੀਆਂ ਹਨ ਅਤੇ ਕਿੰਨੀਆਂ ਜੇਲ੍ਹਾਂ ਵਿਚ ਨਹੀਂ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਆਪਣੇ ਕੁਐਸਚਨ ਵਿਚ ਇਹ ਨਹੀਂ ਸੀ ਪੁੱਛਿਆ ਕਿ ਇਹ ਕਿੰਨੀਆਂ ਜੇਲ੍ਹਾਂ ਵਿਚ ਪ੍ਰੋਵਾਈਡ ਹੋ ਚੁੱਕੀਆਂ ਹਨ ਅਤੇ ਕਿੰਨੀਆਂ ਜੇਲ੍ਹਾਂ ਵਿਚ ਨਹੀਂ। ਇਨ੍ਹਾਂ ਨੇ ਜੋ ਸਵਾਲ ਪੁੱਛਿਆ ਹੈ ਉਸ ਦੇ ਜਵਾਬ ਵਿਚ ਅਸੀਂ ਕਹਿ ਦਿੱਤਾ ਹੈ ਕਿ ਛੇਤੀ ਹੀ ਇਹ ਚੀਜ਼ਾਂ ਦੇ ਦਿਆਂਗੇ। ਹੁਣ ਜੋ ਇਹ ਪੁੱਛਣਾ ਚਾਹੁੰਦੇ ਹਨ ਉਸ ਦੇ ਵਾਸਤੇ ਫਰੈਸ਼ ਨੋਟਿਸ ਦੇ ਦੇਣ ਅਸੀਂ ਉਸ ਦਾ ਬਕਾਇਦਾ ਜਵਾਬ ਦੇ ਦਿਆਂਗੇ।

**ਸਰਦਾਰ ਧੰਨਾ ਸਿੰਘ ਗੁਲਸ਼ਨ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਜੇਲ੍ਹ ਵਿਭਾਗ ਦੇ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਦੇ ਧਿਆਨ ਵਿਚ ਅਜਿਹੀ ਗੱਲ ਹੈ ਕਿ ਕਈ ਆਦਮੀ ਪਿੱਛੇ ਕੋਈ ਜੁਰਮ ਕਰ ਚੁਕੇ ਸਨ ਅਤੇ ਉਸ ਸਿਲਸਿਲੇ ਵਿਚ 20-20, 30-30 ਸਾਲ ਜੇਲ੍ਹ ਕਟਦੇ ਹਨ, ਫਿਰ ਉਹ ਆਪਣਾ ਜੀਵਨ ਚੰਗਾ ਬਣਾ ਲੈਂਦੇ ਹਨ ਪਰ ਪੁਲਿਸ ਉਨ੍ਹਾਂ ਨੂੰ ਬਾਅਦ ਵਿਚ ਕਿਸੇ ਕਚੇ ਕੇਸ ਦੇ ਵਿਚ ਗੁੱਸੇ ਵਿਚ ਆ ਕੇ ਪੁਲਿਸ ਉਸ ਨੂੰ ਕਾਲ ਕੋਠੀਆਂ ਵਿਚ ਬੰਦ ਕਰ ਦਿੰਦੀ ਹੈ, ਇਹ ਕਹਿ ਕੇ ਇਸ ਦਾ ਰਿਕਾਰਡ ਅੱਜ ਤੋਂ 30 ਸਾਲ ਪਹਿਲਾਂ ਦਾ ਚੰਗਾ ਨਹੀਂ। ਕੀ ਇਸ ਤੇ ਵਜ਼ੀਰ ਸਾਹਿਬ ਕੋਈ ਵਿਚਾਰ ਕਰਨਗੇ ਕਿ ਇਸ ਤਰ੍ਹਾਂ ਨਾ ਕੀਤਾ ਜਾਵੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਹ ਇਸ ਸਵਾਲ ਵਿਚੋਂ ਤਾਂ ਉਠਦਾ ਨਹੀਂ ਜੀ।

---

## HOSHIARPUR SUB-JAIL

*1536. **Comrade Darshan Singh Canadian :** Will the Minister for Local Government and Jails be pleased to state—

(a) whether it is a fact that Hoshiarpur Sub-Jail was upgraded to a District Jail in 1965 ;

(b) if the answer to part (a) above be in the affirmative, the reasons why it was again degraded to a Sub-Jail;

[Comrade Darshan Singh Canadian]

(c) whether the Government plan to establi:h a Distrct Jail in Hoshiarpur in view of the hardships faced by the convicted prisoners and thei: relatives ; if so, the time by which it is likely to be established ?

**ਸ੍ਰੀ ਜੋਗਿੰਦਰ ਪਾਲ ਪਾਂਡੇ :** (ੳ) ਜੀ ਹਾਂ ।

(ਅ) ਇਹ ਜੇਲ੍ਹ ਸਾਲ 1965 ਵਿਚ ਭਾਰਤ ਪਾਕਿਸਤਾਨ ਯਧ ਵੇਲੇ ਜੰਗੀ ਕੈਦੀਆਂ ਨੂੰ ਰੱਖਣ ਦੇ ਮੰਤਵ ਲਈ ਆਰਜ਼ੀ ਤੌਰ ਤੇ ਜ਼ਿਲ੍ਹਾ ਜੇਲ੍ਹ ਵਿਚ ਤਬਦੀਲ ਕੀਤੀ ਗਈ ਸੀ । ਇਸ ਤੋਂ ਬਾਅਦ 1966 ਵਿਚ ਇਹ ਜੇਲ੍ਹ ਸਰਕਾਰੀ ਖਰਚੇ ਵਿਚ ਬੱਚਤ ਕਰਨ ਲਈ ਸਬ-ਜੇਲ੍ਹ ਵਿਚ ਤਬਦੀਲ ਕਰ ਦਿੱਤੀ ਗਈ ।

(ੲ) ਨਹੀਂ ਜੀ ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ :** ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਹੁਸ਼ਿਆਰਪੁਰ ਵਿਚ ਵੀ ਕਾਫੀ ਵਡੇ ਕਰਾਈਮ ਹੁੰਦੇ ਹਨ ਅਤੇ ਉਸ ਸਿਲਸਿਲੇ ਵਿਚ ਕੈਦੀ ਜਿਹੜੇ ਜੇਲ੍ਹਾਂ ਵਿਚ ਜਾਂਦੇ ਹਨ ਉਨ੍ਹਾਂ ਨੂੰ 50 ਮੀਲ ਜਾਂ 100 ਮੀਲ ਦੂਰ ਜੇਲ੍ਹ ਵਿਚ ਭੇਜਿਆ ਜਾਂਦਾ ਹੈ ਜਿਸ ਦੀ ਵਜ੍ਹਾ ਕਰਕੇ ਉਸ ਦੇ ਰਿਸ਼ਤੇਦਾਰਾਂ ਨੂੰ ਮਿਲਣ ਵਾਸਤੇ ਬੜੀ ਤਕਲੀਫ ਹੁੰਦੀ ਹੈ । ਜੇ ਪਾਕਿਸਤਾਨੀ ਜੰਗੀ ਕੈਦੀਆਂ ਵਾਸਤੇ ਇਹ ਡਿਸਟ੍ਰਿਕਟ ਜੇਲ੍ਹ ਬਣਾ ਕੇ ਉਨ੍ਹਾਂ ਨੂੰ ਰਖਿਆ ਜਾ ਸਕਦਾ ਹੈ ਤਾਂ ਕੀ ਵਜ੍ਹਾ ਹੈ ਕਿ ਉਥੇ ਲੋਕਾਂ ਨੂੰ ਉਸੇ ਜੇਲ੍ਹ ਵਿਚ ਰਖਣ ਵਾਸਤੇ ਇਸ ਤਰ੍ਹਾਂ ਨਹੀਂ ਕੀਤਾ ਜਾਂਦਾ, ਕੀ ਵਜ਼ੀਰ ਸਾਹਿਬ ਇਸ ਗੱਲ ਤੇ ਕੋਈ ਵਿਚਾਰ ਕਰਨਗੇ ?

**ਰਾਜ ਮੰਤਰੀ :** ਸਪੀਕਰ ਸਾਹਿਬ, ਵਿਚਾਰ ਕਰਨ ਦੇ ਬਾਰੇ ਸਾਨੂੰ ਕੋਈ ਇਤਰਾਜ਼ ਨਹੀਂ । ਇਸ ਸਰਕਾਰ ਨੇ ਤਾਂ ਲੋਕਾਂ ਨੂੰ ਸਹੂਲਤਾਂ ਪਹੁੰਚਾਣੀਆਂ ਹਨ, ਚਾਹੇ ਕੋਈ ਕੈਦੀ ਹੀ ਕਿਉਂ ਨਾ ਹੋਵੇ ਅਸੀਂ ਕੈਦੀਆਂ ਨੂੰ ਵੀ ਸਹੂਲਤਾਂ ਦੇਣੀਆਂ ਹਨ । ਅਸੀਂ ਜ਼ਰੂਰ ਇਸ ਤੇ ਵਿਚਾਰ ਕਰਾਂਗੇ ।

**ਕਾਮਰੇਡ ਅਰਜਨ ਸਿੰਘ ਮਸਤਾਨਾ :** ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੈਦੀਆਂ ਨੂੰ ਜੋ ਛੁੱਟੀ ਸਰਕਾਰ ਨੇ ਮਨਜ਼ੂਰ ਕੀਤੀ ਹੈ ਉਸ ਦੇ ਵਿਚ ਪੁਲਿਸ ਆਪਣੀ ਰਿਪੋਰਟ ਵਿਚ ਦੇਰ ਕਰ ਦਿੰਦੀ ਹੈ, ਜੇ ਸਰਕਾਰ ਨੇ ਕੈਦੀਆਂ ਨੂੰ ਛੁੱਟੀ ਮਨਜ਼ੂਰ ਹੀ ਕੀਤੀ ਹੋਈ ਹੈ ਤਾਂ ਪੁਲਿਸ ਦੀ ਰਿਪੋਰਟ ਨੂੰ ਆਧਾਰ ਨਾ ਬਣਾਇਆ ਜਾਵੇ, ਕੀ ਸਰਕਾਰ ਇਸ ਤੇ ਕੋਈ ਵਿਚਾਰ ਕਰੇਗੀ ?

**ਰਾਜ ਮੰਤਰੀ :** ਸਪੀਕਰ ਸਾਹਿਬ, ਇਹ ਸਵਾਲ ਹੁਸ਼ਿਆਰਪੁਰ ਜੇਲ੍ਹ ਬਾਰੇ ਪੁੱਛਿਆ ਸੀ ਉਸ ਦਾ ਮੈਂ ਜਵਾਬ ਦੇ ਦਿੱਤਾ ਹੈ । ਜੇ ਇਹ ਕੁਝ ਹੋਰ ਪੁੱਛਣਾ ਚਾਹੁੰਦੇ ਹਨ ਤਾਂ ਉਸ ਦੇ ਵਾਸਤੇ ਨੋਟਿਸ ਦੇ ਦੇਣ ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਇਕ ਸੁਝਾਓ ਦੇਣਾ ਚਾਹੁੰਦਾ ਹਾਂ ਕਿ ਜੇਲ੍ਹਾਂ ਵਿਚ ਪਹਿਲਾਂ ਕੈਦੀਆਂ ਨੂੰ ਛੋਲੇ ਦਿਤੇ ਜਾਂਦੇ ਸਨ ਪਰ ਅਕਾਲੀ ਮਿਨਿਸਟਰੀ ਵੇਲੇ ਉਨ੍ਹਾਂ ਨੂੰ ਸਵੇਰ ਦੇ ਛੋਲੇ ਬੰਦ ਕਰਕੇ ਚਾਹ ਦਿੱਤੀ ਜਾਣੀ ਸ਼ੁਰੂ

ਹੋ ਗਈ ਸੀ, ਕੀ ਸਰਕਾਰ ਹੁਣ ਜਿਹੜੇ ਦੁਪਿਹਰ ਤੋਂ ਬਾਦ ਛੋਲੇ ਕੈਦੀਆਂ ਨੂੰ ਦਿੰਦੀ ਹੈ ਉਸ ਨੂੰ ਬੰਦ ਕਰਕੇ ਛੋਲਿਆਂ ਦੀ ਥਾਂ ਤੇ ਚਾਹ ਦੇਣ ਦਾ ਪ੍ਰਬੰਧ ਕਰ ਦੇਣਗੇ ?

ਰਾਜ ਮੰਤਰੀ : ਸਪੀਕਰ ਸਾਹਿਬ, ਇਹ ਇਸ ਸਵਾਲ ਵਿਚੋਂ ਤਾਂ ਪੈਦਾ ਨਹੀਂ ਹੁੰਦਾ ਕਿਉਂਕਿ ਇਹ ਜਿਹੜਾ ਸਵਾਲ ਹੈ ਉਹ ਸਿਰਫ ਹੁਸ਼ਿਆਰਪੁਰ ਜੇਲ੍ਹ ਨੂੰ ਡਿਸਟ੍ਰਿਕਟ ਜੇਲ੍ਹ ਬਣਾਉਣ ਬਾਰੇ ਪੁੱਛਿਆ ਗਿਆ ਹੈ । ਫਿਰ ਵੀ ਮੈ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਕੈਦੀਆਂ ਦੀ ਖੁਰਾਕ ਬਾਰੇ ਡੀਪਾਰਟਮੈਂਟ ਵਿਚ ਵਿਚਾਰ ਕਰਾਂਗੇ ਅਤੇ ਅਸੀਂ ਕੋਸ਼ਿਸ਼ ਕਰਾਂਗੇ ਕਿ ਕੈਦੀਆਂ ਨੂੰ ਖੁਰਾਕ ਅੱਜ ਦੇ ਯੁਗ ਦੇ ਮੁਤਾਬਿਕ ਵੱਧ ਤੋਂ ਵੱਧ ਚੰਗੀ ਦਿਤੀ ਜਾਵੇ ।

---

## ALLEGED BOYCOTT OF HARIJANS IN VILLAGE NIHALSINGHWALA, DISTRICT FARIDKOT

***1192 1. Comrade Satya Pal Dang**
**2. Comrade Dana Ram** } Will the Chief Minister be pleased to state—

(a) whether in the month of January, 1973 any boycott of Harijans in village Nihalsinghwala, district Faridkot, came to the notice of the Government; if so, the exact form of the boycott;

(b) the name of party/group which organised the said boycott and the period for which it lasted;

(c) the action if any, taken by the Government against the culprits ?

**ਸਰਦਾਰ ਨਸੀਬ ਸਿੰਘ ਗਿੱਲ** (ਉਪ ਮੰਤਰੀ, ਗ੍ਰਿਹ ਅਤੇ ਉਦਯੋਗ): (ੳ) ਨਹੀਂ ਜੀ ।

(ਅ) ਹਰੀਜਨਾਂ ਦਾ ਬਾਈਕਾਟ ਤਾਂ ਹੋਇਆ ਨਹੀਂ ਪਰੰਤੂ ਪਿੰਡ ਵਿਚ ਹਰੀਜਨਾਂ (ਨੌਜਵਾਨ ਸਭਾ) ਅਤੇ ਜ਼ਿਮੀਦਾਰਾਂ ਦਾ ਆਪਸ ਵਿਚ ਮਜ਼ਦੂਰੀ ਦੀ ਦਿਹਾੜੀ ਨੀਅਤ ਕਰਨ ਤੇ ਝਗੜਾ ਹੋਇਆ ਸੀ । ਜ਼ਿਮੀਦਾਰਾਂ ਨੇ 3 ਰੁਪਏ ਅਤੇ ਰੋਟੀ ਨਾਲ ਦਿਹਾੜੀ ਨੀਅਤ ਕੀਤੀ ਸੀ ਜਦਕਿ ਹਰੀਜਨਾਂ ਦੀ ਮੰਗ ਸੀ ਕਿ 5 ਰੁਪਏ ਅਤੇ ਰੋਟੀ ਮਿਲੇ । ਜ਼ਿਮੀਦਾਰਾਂ ਨੇ ਹਰੀਜਨਾਂ ਦੀ ਮੰਗ ਪਰਵਾਨ ਨਾ ਕੀਤੀ ਜਿਸਤੇ ਹਰੀਜਨਾਂ ਨੇ ਜ਼ਿਮੀਦਾਰਾਂ ਦਾ ਕੰਮ ਕਰਨਾ ਬੰਦ ਕਰ ਦਿਤਾ । ਇਹ ਸਥਿਤੀ ਮਿਤੀ 20 ਜਨਵਰੀ, 1973 ਤੋਂ 7 ਫਰਵਰੀ, 1973 ਤਕ ਰਹੀ ਜਦਕਿ ਮਿਤੀ 7 ਫਰਵਰੀ, 1973 ਨੂੰ ਸਥਾਨਿਕ ਸਰਕਾਰੀ ਕਰਮਚਾਰੀਆਂ ਅਤੇ ਇਲਾਕੇ ਦੇ ਪਤਵੰਤਿਆਂ ਨੇ ਵਿਚ ਪੈਕੇ ਦੋਨਾਂ ਧੜਿਆਂ ਦਾ ਰਾਜ਼ੀਨਾਮਾ ਕਰਵਾ ਦਿਤਾ ਕਿ ਹਰੀਜਨ ਪਹਿਲਾਂ ਵਾਂਗ ਸਮੇਂ ਅਨੁਸਾਰ ਅਪਣੀ ਦਿਹਾੜੀ ਮਰਜ਼ੀ ਮੁਤਾਬਿਕ ਲੈ ਸਕਣਗੇ ।

(ੲ) ਸਵਾਲ ਪੈਦਾ ਹੀ ਨਹੀਂ ਹੁੰਦਾ ।

**ਕਾਮਰੇਡ ਸੱਤ ਪਾਲ ਡਾਂਗ**: ਸਪੀਕਰ ਸਾਹਿਬ, ਮਨਿਸਟਰ ਸਾਹਿਬ ਇਕ ਗੱਲ ਤਾਂ ਇਹ ਦੱਸਣ ਕਿ ਉਨ੍ਹਾਂ ਨੂੰ 3/- ਰੁਪਏ ਤੇ ਰੋਟੀ ਮਿਲਦੀ ਸੀ ਅਤੇ ਉਨ੍ਹਾਂ ਹੜਤਾਲ ਕੀਤੀ ਅਤੇ ਉਨ੍ਹਾਂ ਦੀ ਮੰਗ ਸੀ ਕਿ ਉਨ੍ਹਾਂ ਨੂੰ 5/- ਰੁਪਏ ਜਮ੍ਹਾਂ ਰੋਟੀ ਦਿਤੀ ਜਾਵੇ ਜਿਹੜੀ ਕਿ ਸਰਕਾਰ ਦੇ ਨੋਟੀਫੀਕੇਸ਼ਨ ਦੇ ਮੁਤਾਬਕ ਸੀ । ਜਦੋਂ ਉਨ੍ਹਾਂ ਦੀ ਮੰਗ ਸਰਕਾਰ ਦੀ ਨੋਟੀਫੀਕੇਸ਼ਨ ਦੇ ਮੁਤਾਬਕ ਸੀ ਤਾਂ ਉਸ ਨੋਟੀਫੀਕੇਸ਼ਨ ਨੂੰ ਲਾਗੂ ਕਿਉਂ ਨਾ ਕਰਵਾਇਆ ਗਿਆ ?

ਸਪੀਕਰ ਸਾਹਿਬ, ਮੇਰਾ ਦੂਜਾ ਸਵਾਲ ਇਹ ਹੈ ਕਿ ਇਨ੍ਹਾਂ ਨੇ ਕਿਹਾ ਹੈ ਕਿ ਬਾਈਕਾਟ ਹੋਇਆ ਨਹੀਂ ਕੀ ਇਹ ਹਕੀਕਤ ਹੈ ਜਾਂ ਨਹੀਂ ਕਿ ਚੀਫ ਮਨਿਸਟਰ ਸਾਹਿਬ ਨੇ ਵੀ ਅਖਬਾਰਾਂ ਦੇ ਵਿਚ ਬਿਆਨਾਂ ਰਾਹੀਂ ਕਿਹਾ ਸੀ ਕਿ ਨਿਹਾਲ ਸਿੰਘ ਵਾਲਾ ਪਿੰਡ ਵਿਚ ਹਰੀਜਨਾਂ ਨੂੰ ਘਰਾਂ ਵਿਚੋਂ ਬਾਹਰ ਨਹੀਂ ਨਿਕਲਣ ਦਿਤਾ ਜਾਂਦਾ ਅਤੇ ਪੱਠੇ ਲੈਣ ਵਾਸਤੇ ਖੇਤਾਂ ਵਿਚ ਨਹੀਂ ਜਾਣ ਦਿਤਾ ਜਾਂਦਾ, ਹੁਣ ਇਹ ਕਿਸ ਤਰ੍ਹਾਂ ਕਹਿੰਦੇ ਹਨ ਕਿ ਬਾਈਕਾਟ ਨਹੀਂ ਹੋਇਆ?

**ਉਪ-ਮੰਤਰੀ**: ਸਪੀਕਰ ਸਾਹਿਬ, ਇਹ ਜਵਾਬ ਦੇ ਦਿਤਾ ਹੈ । ਇਹ ਉਨ੍ਹਾਂ ਦਾ ਜ਼ਾਤੀ ਮਸਲਾ ਸੀ ਅਤੇ ਉਨ੍ਹਾਂ ਨੇ ਦਿਹਾੜੀਦਾਰਾਂ ਅਤੇ ਜ਼ਿਮੀਂਦਾਰਾਂ ਨੇ ਆਪਸ ਵਿਚ ਸਮਝੌਤਾ ਕਰ ਲਿਆਂ ਹੈ । ਇਸ ਕਰਕੇ ਹੁਣ ਇਹ ਸਵਾਲ ਹੀ ਨਹੀਂ ਪੈਦਾ ਹੁੰਦਾ ।

**ਸ੍ਰੀ ਸਪੀਕਰ**: ਵੇਜਿਜ਼ ਵਧਾਉਣ ਵਿਚ ਸਰਕਾਰ ਦਾ ਵੀ ਕੁਝ ਹੱਥ ਹੋਣਾ ਚਾਹੀਦਾ ਹੈ । (ਵਿਘਨ) (The Government should also play some part in increasing the wages.)

**ਉਪ-ਮੰਤਰੀ**: ਸਪੀਕਰ ਸਾਹਿਬ, ਉਨ੍ਹਾਂ ਦਾ ਰਾਜ਼ੀ ਨਾਮਾਂ ਹੋ ਗਿਆ ਹੈ ।

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ**: ਸਪੀਕਰ ਸਾਹਿਬ, ਇਹ ਕੁਐਸਚਨ ਚੂੰਕਿ ਮੇਰੇ ਪਿੰਡ ਨਾਲ ਤਅੱਲਕ ਰਖਦਾ ਹੈ, ਇਹ ਬੜਾ ਲੰਬਾ ਸੁਆਲ ਹੈ ਮੈਂ ਡਿਟੇਲਜ਼ ਵਿਚ ਦਸਣਾ ਮੁਨਾਸਬ ਨਹੀਂ ਸਮਝਦਾ ਪਰ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ the statement prepared by the Government and given by the Deputy Minister is absolutely wrong.

**ਸ੍ਰੀ ਸਪੀਕਰ** : ਫਿਰ ਹਕੀਕਤ ਕੀ ਹੈ? (Then what is the factual position ?)

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ**: ਸਪੀਕਰ ਸਾਹਿਬ, ਹਕੀਕਤ ਇਹ ਹੈ ਕਿ ਸੈਸ਼ਨ ਚਲਣ ਕਰਕੇ ਮੈਂ ਚੰਡੀਗੜ੍ਹ ਆਇਆ ਹੋਇਆ ਸੀ। ਮੈਂ ਜਦੋਂ ਪਿੰਡ ਵਿਚ ਗਿਆ ਤਾਂ ਮੈਨੂੰ ਪਿੰਡ ਦੇ ਜ਼ਿਮੀਂਦਾਰਾਂ ਨੇ ਅੱਪਰੋਚ ਕੀਤਾ ਅਤੇ ਕਿਹਾ ਕਿ ਅਸੀਂ ਤਿੰਨ ਰੁਪਏ ਦਿਹਾੜੀ ਤੋਂ ਵਧ ਨਹੀਂ ਦੇਣੇ । ਮੈਂ ਇਕੱਲੇ ਨੇ 3 ਰੁਪਏ ਦੇਣ ਵਿਚ ਉਨ੍ਹਾਂ ਦੇ ਨਾਲ ਇੱਤਫਾਕ ਨਹੀਂ ਕੀਤਾ । ਉਹ ਚਲੇ ਗਏ । ਉਸ ਦੇ ਬਾਅਦ ਮੈਂ ਦਿੱਲੀ ਚਲਾ ਗਿਆ। ਮੈਂ ਜਦੋਂ ਵਾਪਸ ਆਇਆ ਤਾਂ ਮੈਨੂੰ ਕਾਮਰੇਡ ਸੱਘੜ ਸਿੰਘ ਜੀ ਮਿਲੇ ਅਤੇ ਕਿਹਾ ਕਿ ਨਿਹਾਲ ਸਿੰਘ ਵਾਲਾ ਵਿਚ ਲੜਾਈ ਹੋ ਗਈ ਹੈ । ਹਰੀਜਨ ਤਿੰਨ ਰੁਪਏ ਦਿਹਾੜੀ ਤੇ ਜਾਣਾ ਨਹੀਂ ਸੀ ਚਾਹੁਦੇ

ਅਤੇ ਜ਼ਿਮੀਂਦਾਰਾਂ ਨੇ ਕਿਹਾ ਕਿ ਜਿਹੜਾ ਜ਼ਿਮੀਂਦਾਰ 3 ਰੁਪਏ ਤੋਂ ਵਧ ਦਏਗਾ ਅਸੀਂ ਉਸ ਦਾ ਭਾਂਡਾ ਛੇਕ ਦਿਆਂਗੇ ਅਤੇ ਹਰੀਜਨਾਂ ਨੇ ਫੈਸਲਾ ਕੀਤਾ ਕਿ ਜਿਹੜਾ ਹਰੀਜਨ 3 ਰੁਪਏ ਤੇ ਜਾਏਗਾ ਅਸੀਂ ਉਸ ਦਾ ਭਾਂਡਾ ਛੇਕ ਦਿਆਂਗੇ । ਜ਼ਿਮੀਂਦਾਰ ਹਰੀਜਨਾਂ ਨੂੰ ਜਬਰਦਸਤੀ ਲਿਜਾਣਾ ਚਾਹੁੰਦੇ ਸਨ । ਮੈਂ ਜਦੋਂ ਪਿੰਡ ਗਿਆ ਤਾਂ ਮੈਨੂੰ ਦੋਨੋਂ ਧੜੇ ਮਿਲੇ । ਮੈਂ ਜ਼ਿਮੀਦਾਰਾਂ ਨੂੰ ਕਿਹਾ ਕਿ ਤੁਸੀਂ ਕਾਨੂੰਨ ਦੇ ਖਿਲਾਫ ਹਰੀਜਨਾਂ ਨੂੰ ਕੰਮ ਕਰਨ ਲਈ ਮਜਬੂਰ ਨਹੀਂ ਕਰ ਸਕਦੇ, ਤੁਸੀਂ ਇਹ ਗੱਲ ਮੇਰੇ ਅਤੇ ਸਰਦਾਰ ਸੱਘੜ ਸਿੰਘ ਤੇ ਛੱਡ ਦਿਓ । ਇਕ ਪਾਰਟੀ ਨਾਲ ਮੈਂ ਗੱਲ ਬਾਤ ਕਰਾਂਗਾ ਅਤੇ ਦੂਜੀ ਨਾਲ ਕਾਮਰੇਡ ਸੱਘੜ ਸਿੰਘ ਅਤੇ ਅਸੀਂ ਬਾਅਦ ਵਿਚ ਜਿਸ ਸਿੱਟੇ ਤੇ ਪੁਜਾਂਗੇ ਦੱਸ ਦੇਵਾਂਗੇ । ਪਰ ਗੱਲ ਕਿਸੇ ਸਿਰੇ ਨਾ ਚੜ੍ਹੀ ਅਤੇ ਗੱਲ ਵੱਧ ਗਈ । ਹਰੀਜਨਾਂ ਨੇ ਤੰਗ ਆ ਕੇ ਥਾਣੇ ਸਾਹਮਣੇ ਮੁਜ਼ਾਹਰਾ ਕੀਤਾ । ਉਹ ਡੀ. ਸੀ. ਨੂੰ ਮਿਲੇ ਐਸ. ਪੀ. ਨੂੰ ਮਿਲੇ ਪਰ ਕੁਝ ਨਾ ਬਣਿਆ । ਐਸ. ਪੀ. ਨੇ ਸਰਕਾਰ ਤਾਈਂ ਗਲਤ ਬਿਆਨੀ ਕੀਤੀ ਕਿ ਇਕ ਜ਼ਿਮੀਂਦਾਰ ਨੇ ਕਿਸੇ ਹਰੀਜਨ ਤੋਂ ਪੈਸੇ ਲੈਣੇ ਸੀ । ਉਹ ਸਰਦੀਆਂ ਦੇ ਦਿਨ ਸੀ ਜਦੋਂ ਉਹ ਸੁਬਾਹ ਸੁਵੇਰੇ ਉਸੇ ਹਰੀਜਨ ਤੋਂ ਪੈਸੇ ਲੈਣ ਗਿਆ ਤਾਂ ਉਸ ਨੂੰ ਕੁਟਿਆ ਗਿਆ । ਜੇ ਇਹ ਗੱਲ ਠੀਕ ਹੋਵੇ ਤਾਂ

I will not remain in the Assembly. It is absolutely wrong. ਮੇਰੇ ਪਿੰਡ ਦੇ ਮੁਤਅੱਲਕ ਠੀਕ ਰਿਪੋਰਟ ਨਹੀਂ ਦੱਸੀ ਗਈ । ਮੈਨੂੰ ਸੀ. ਐਮ. ਸਾਹਿਬ ਨੇ ਪੁੱਛਿਆ ਤਾਂ ਮੈਂ ਕਿਹਾ ਕਿ ਜੇ ਮੈਨੂੰ ਪੁੱਛਣਾ ਹੈ ਤਾਂ ਐਸ. ਪੀ. ਦੇ ਮੂੰਹ ਤੇ ਪੁੱਛਣਾ । ਉਨ੍ਹਾਂ ਨੇ ਐਸ. ਪੀ. ਨੂੰ ਮੇਰੇ ਸਾਹਮਣੇ ਬੁਲਾਇਆ ਅਤੇ ਐਸ. ਪੀ. ਨੇ ਉਥੇ ਮੰਨਿਆ ਕਿ ਜੋ ਗੱਲ ਉਸ ਨੇ ਕਹੀ ਸੀ ਗਲਤ ਹੈ । ਉਹ ਹਰੀਜਨ 10 ਦਿਨ ਥਾਣੇ ਮੂਹਰੇ ਬੈਠੇ ਰਹੇ, ਉਨ੍ਹਾਂ ਨੂੰ ਫੋੜ ਹਰਨਾ ਪਿਆ । ਥਾਣੇ ਵਾਲਿਆਂ ਨੇ ਐਸ. ਪੀ. ਦੇ ਕਹਿਣ ਤੇ 24 ਹਰੀਜਨਾਂ ਦਾ ਦਫਾ 107/51 ਦੇ ਤਹਿਤ ਚਲਾਨ ਕੀਤਾ । ਜਦੋਂ ਐਸ. ਡੀ. ਓ. ਦੀ ਕੋਰਟ ਵਿਚ ਗਏ ਤਾਂ ਉਹ ਸਾਰੀ ਗੱਲ ਜਾਣ ਗਏ ਅਤੇ ਉਨ੍ਹਾਂ ਨੇ ਛੱਡ ਦਿਤਾ । ਫਿਰ ਉਨ੍ਹਾਂ ਉਤੇ ਦਫਾ 306 ਦਾ ਝੂਠਾ ਕੇਸ ਬਣਾਇਆ ਗਿਆ । ਮੈਜਿਸਟਰੇਟ ਨੇ ਕਿਹਾ ਇਹ ਬਣਦਾ ਨਹੀਂ ਅਤੇ ਸੀ.ਐਮ.ਓ. ਨੂੰ ਕੇਸ ਨੂੰ ਐਗਜ਼ਾਮਿਨ ਕਰਨ ਲਈ ਕਿਹਾ ਗਿਆ । ਸੀ. ਐਮ. ਓ. ਨੇ ਕਿਹਾ ਕਿ ਇਹ ਗਲਤ ਕੇਸ ਬਣਾਇਆ ਗਿਆ ਹੈ ਅਤੇ ਸਬੰਧਤ ਡਾਕਟਰ ਤੇ ਮੁਕੱਦਮਾ ਚਲਾਉਣਾ ਚਾਹੀਦਾ ਹੈ । ਉਹ ਗਰੀਬ ਹਰੀਜਨ ਕੇਸ ਪਰਸੂ ਨਹੀਂ ਕਰ ਸਕਦੇ ਸੀ । ਐਸ. ਡੀ.ਓ. ਨੇ 107/51 ਤੋਂ ਤਾਂ ਬਰੀ ਕਰ ਦਿਤਾ ਪਰ 306 ਦਾ ਕੇਸ ਚਲ ਰਿਹਾ ਹੈ । ਜਦੋਂ ਡਾਇਰੈਕਟਰ ਚੌਧਰੀ ਪਰੀਤਮ ਸਿੰਘ ਉਥੇ ਆ ਗਿਆ ਅਤੇ ਉਸ ਨੇ ਸਾਰੀ ਪੜਤਾਲ ਕਰਕੇ ਕਿਹਾ ਕਿ ਹਰੀਜਨਾਂ ਦਾ ਬਾਈਕਾਟ ਕੀਤਾ ਗਿਆ ਅਤੇ ਉਹ ਥਾਣੇ ਮੂਹਰੇ ਧਰਨਾ ਮਾਰੀ ਬੈਠੇ ਸੀ....(ਵਿਘਨ)

**ਕਾਮਰੇਡ ਸੱਤ ਪਾਲ ਡਾਂਗ:** ਸਪੀਕਰ ਸਾਹਿਬ, ਮੈਂ ਪ੍ਰਿਵਿਲਜ਼ ਮੋਸ਼ਨ ਮੂਵ ਕਰਦਾ ਹਾਂ ਕਿ ਇਕ ਰੂਲਿੰਗ ਪਾਰਟੀ ਦੇ ਮੈਂਬਰ ਨੇ ਰਿਟਾਰਟ ਕੀਤਾ ਹੈ ਅਤੇ ਕੈਟੇਗਰੀਕਲੀ ਕਿਹਾ ਹੈ ਕਿ ਬਾਈਕਾਟ ਹੋਇਆ ਹੈ ਅਤੇ ਮਨਿਸਟਰ ਸਾਹਿਬ ਨੇ ਇਥੇ ਗਲਤ ਬਿਆਨੀ ਕੀਤੀ ਹੈ । (ਵਿਘਨ)

**ਸ੍ਰੀ ਸਪੀਕਰ:** ਡਾਂਗ ਸਾਹਿਬ, ਕੁਐਸਚਨ ਦਾ ਸਮਾਂ ਖਤਮ ਹੋ ਗਿਆ ਹੈ ਤੁਸੀਂ 16 ਤਾਰੀਖ ਨੂੰ ਕਰ ਲੈਣਾ। (ਵਿਘਨ) (Dang Sahib, Question Hour is over You may put supplementary question on the 16th.) (Interruption).

**ਕਾਮਰੇਡ ਸੱਤ ਪਾਲ ਡਾਂਗ** ਸਪੀਕਰ ਸਾਹਿਬ, ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘ ਵਾਲਾ ਨੇ, ਰੂਲਿੰਗ ਪਾਰਟੀ ਦੇ ਇਕ ਮੈਂਬਰ ਨੇ, ਕਿਉਂਕਿ ਉਨ੍ਹਾਂ ਦੇ ਪਿੰਡ ਦਾ ਮਾਮਲਾ ਹੈ, ਕਾਮਰੇਡ ਸੱਘੜ ਸਿੰਘ ਨਾਲ ਪਿੰਡ ਵਿਚ ਜਾ ਕੇ ਵੇਖਿਆ ਅਤੇ ਉਨ੍ਹਾਂ ਨੇ ਸਟੇਟਮੈਂਟ ਦਿਤੀ ਕਿ ਹਰੀਜਨਾਂ ਦਾ ਬਾਈਕਾਟ ਹੋਇਆ ਹੈ, ਪਰ ਮਨਿਸਟਰ ਸਾਹਿਬ ਨੇ ਤਹਿਰੀਰੀ ਜਵਾਬ ਵਿਚ ਕਿਹਾ ਹੈ ਕਿ ਬਾਈਕਾਟ ਨਹੀਂ ਹੋਇਆ, ਇਨ੍ਹਾਂ ਨੇ ਹਾਊਸ ਦਾ ਪ੍ਰਿਵਿਲਜ ਬਰੀਚ ਕੀਤਾ ਹੈ (ਵਿਘਨ)

**ਸ੍ਰੀ ਸਪੀਕਰ**: ਮਨਿਸਟਰ ਸਾਹਿਬ, ਤੁਸੀਂ ਦੋਬਾਰਾ ਪੂਰੀ ਇਨਫਰਮੇਸ਼ਨ ਲੈ ਕੇ ਇਸ ਹਾਊਸ ਨੂੰ 16 ਤਾਰੀਖ ਨੂੰ ਦਿਓ। ਜਿਹੜੀ ਤੁਸੀਂ ਸਟੇਟਮੈਂਟ ਦਿਤੀ ਹੈ, ਉਸ ਹਲਕੇ ਦਾ ਜਿਹੜਾ ਆਨਰੇਬਲ ਮੈਂਬਰ ਹੈ ਉਸ ਨੇ ਵੀ ਉਸ ਨੂੰ ਸਪੋਰਟ ਨਹੀਂ ਕੀਤਾ। ਇਸ ਨੂੰ ਦੋਬਾਰਾ ਵੇਖੋ ਅਤੇ ਪ੍ਰਿਵਿਲਜ ਮੋਸ਼ਨ ਬਾਰੇ ਵੀ ਪੂਰੀ ਵਾਕਫੀਅਤ ਦਿਉ.... (Minister Sahib, you may please call for full information again and inform the House on the 16th. The statement made by you in the House has not been supported even by the hon. Member in whose constituency this incident has happened. You may please re-examine the matter and give full imformation about the subject matter of the Privilege Motion)... (Interruption)

**ਉਪ ਮੰਤਰੀ ਗ੍ਰਿਹ ਅਤੇ ਉਦਯੋਗ** : ਇਹ ਸੋਸ਼ਲ ਬਾਈਕਾਟ ਦਾ ਸੁਆਲ ਨਹੀਂ ਕਿ ਸੋਸ਼ਲ ਬਾਈਕਾਟ ਕੀਤਾ ਹੈ ਜਾਂ ਨਹੀਂ (ਵਿਘਨ) ਮਹਿਕਮੇਂ ਦੀ ਇਤਲਾਹ ਮੁਤਾਬਕ ਮੈਂ ਕਿਹਾ ਹੈ ਕਿ ਬਾਈਕਾਟ ਨਹੀਂ ਹੋਇਆ......(ਵਿਘਨ)

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਸ ਕਵੈਸਚਨ ਦੇ ਮੁਤੱਲਿਕ ਮੈਂ ਦੱਸਣਾ ਚਾਹੁੰਦਾ ਹਾਂ। ਟਾਈਮ ਤਾਂ ਕਵੈਸ਼ਚਨਜ਼ ਦਾ ਖਤਮ ਹੋ ਗਿਆ ਹੈ .....

**Mr. Speaker**: Chief Minister Sahib, further supplementary questions have been postponed to the 16th instant.

**ਮੁੱਖ ਮੰਤਰੀ**: ਅੱਛਾ ਜੀ।

Mr. Speaker The Question Hour is over. The remaining questions are deemed to have been answered under Rule 38 of the Rules of Procedure and Conduct of Business in the Punjab Legislative Assembly.

## ANSWERS TO STARRED QUESTIONS PLACED ON THE TABLE OF THE HOUSE UNDER RULE 38

### ALLEGED KIDNAPPING OF A PATIENT FROM THE HOSPITAL AT SUR SINGH, DISTRICT AMRITSAR.

*1244. **Comrade Satya Pal Dang**: Will the Chief Minister be pleased to state—

(a) whether any patient admitted in the Hospital at Sur Singh District Amritsar was forcibly kidnapped by any anti-social elements during the night of 26th/27th January, 1973; if so, the name and address of the patient so kidnapped;

(b) whether it is a fact that S.H.O./A.S.I. of P.S. Bhikhi Wind refused to record the F.I.R. ;

(c) whether during the same night some people went to the house of the Doctor Incharge and the Dispenser and tried to assault them; if so, the action, if any, taken by the District authorities in this connection?

**ਗਿਆਨੀ ਜ਼ੈਲ ਸਿੰਘ**: (ੳ) ਨਹੀਂ ਜੀ । ਕਿਸੇ ਮਰੀਜ਼ ਨੂੰ ਤਾਂ ਅਗਵਾ ਨਹੀਂ ਕੀਤਾ ਗਿਆ ਪਰ ਇਕ ਹੋਰ ਵਿਅਕਤੀ ਮੁਹਿੰਦਰ ਸਿੰਘ ਨੂੰ ਜੋ ਕਿ ਕਿਸੇ ਮਰੀਜ਼ ਨੂੰ ਮਿਲਣ ਲਈ ਹਸਪਤਾਲ ਸੂਰ ਸਿੰਘ ਗਿਆ ਸੀ ਅਗਵਾ ਕੀਤਾ ਗਿਆ ਸੀ ।

(ਅ) ਨਹੀਂ ਜੀ । ਇਸ ਸਬੰਧ ਵਿਚ ਮੁਕੱਦਮਾ ਨੰ: 25 ਮਿਤੀ 25 ਜਨਵਰੀ, 1973 ਅਧੀਨ ਧਾਰਾ 364 ਭਾ. ਦੰ ਥਾਣਾ ਭਿਖੀਵਿੰਡ ਦਰਜ ਕੀਤਾ ਗਿਆ ਸੀ ।

(ੲ) ਹਾਂ ਜੀ । ਇਸ ਸਬੰਧ ਵਿਚ ਮੁਕੱਦਮਾ ਨੰ: 28 ਮਿਤੀ 27 ਜਨਵਰੀ, 1973 ਅਧੀਨ ਧਾਰਾ 458/506 ਭਾ: ਦੰ: ਥਾਣਾ ਭਿਖੀਵਿੰਡ ਦਰਜ ਕੀਤਾ ਗਿਆ ਅਤੇ ਦੋਸ਼ੀ ਗੁਰਬਚਨ ਸਿੰਘ ਗ੍ਰਿਫ਼ਤਾਰ ਹੋ ਕੇ ਹਵਾਲਾਤ ਜੁਡੀਸ਼ੀਅਲ ਤੋਂ ਬਰਜ਼ਮਾਨਤ ਅਦਾਲਤ ਹੈ ।

---

REPORT REGARDING KILLING OF COCKS ETC. LODGED IN POLICE STATION DIALPURA BHAI, DISTRICT BHATINDA.

*1591. 1. **Sardar Gurdev Singh Sidhu**
2. **Sardar Dhanna Singh Gulshan**
3. **Jathedar Gurbachan Singh**
: Will the Chief Minister be pleased to state—

(a) whether the Government is aware of the fact that at the end of January and in the beginning of February, 1973 four-five cocks of a resident of village Bhai-Rupe, Sub Division Phool, District Bhatinda died/were killed and the report in regard thereto was lodged in the Police Station Dialpura Bhai; if so, the details of the action, if any, so far taken thereon;

(b) whether a Police Guard has been posted there for the protection of Poultry Farm; if so, the name (s) of the person who is/are to bear the expenditure to be incurred on the lodging and boarding of the said Police Guard;

(c) whether any report in connection with the theft of hens was also lodged by some one in Police Post Mandi Rampura Phool during the period mentioned in part (a) above;

(d) whether the enquiry of both the cases mentioned in parts (a) and (c) above has been completed; if so, the results thereof; if not, the reasons therefor ?

**ਗਿਆਨੀ ਜ਼ੈਲ ਸਿੰਘ** : (ੳ) ਹਾਂ ਜੀ । ਇਸ ਸਬੰਧ ਵਿਚ ਅਮਰ ਸਿੰਘ ਪੁੱਤਰ ਗੁਰਬਖਸ਼ ਸਿੰਘ ਵਾਸੀ ਭਾਈ ਰੂਪਾ ਨੇ ਥਾਣਾ ਦਿਆਲਪੁਰਾ ਆ ਕੇ ਰੀਪੋਰਟ ਕੀਤੀ ਸੀ ਕਿ ਮਿਤੀ 2/3 ਫਰਵਰੀ, 1973 ਦੀ ਦਰਮਿਆਨੀ ਰਾਤ ਨੂੰ 5 ਅਣਪਛਾਤੇ ਆਦਮੀ ਜੋ ਕਿ 12 ਬੋਰ ਦੀ ਬੰਦੂਕ ਤੇ ਗੰਡਾਸੇ ਨਾਲ ਲੈਸ ਸਨ, ਉਸ ਦੇ ਘਰ ਦਾ ਦਰਵਾਜ਼ਾ ਤੋੜ ਕੇ ਅੰਦਰ ਦਾਖਲ ਹੋ ਗਏ ਤੇ ਉਨਾਂ ਨੇ ਨੌਕਰ ਨੂੰ ਉਠਾਇਆ ਤੇ ਉਸ ਪਾਸੋਂ ਕੀਮਤੀ ਮਾਲ ਤੇ ਘਰ ਦੇ ਆਦਮੀਆਂ ਬਾਰੇ ਪੁਛ ਗਿੱਛ ਕੀਤੀ । ਉਨ੍ਹਾਂ ਨੇ 5/6 ਮੁਰਗੀਆਂ ਭੀ ਮਾਰ ਦਿਤੀਆਂ। ਜਿਸ ਤੇ ਮੁਕੱਦਮਾ ਨੰ 13 ਮਿਤੀ 4 ਫਰਵਰੀ, 1973 ਅਧੀਨ ਧਾਰਾ 4 7/427 ਭਾ: ਦ: ਥਾਣਾ ਦਿਆਲਪੁਰ ਵਿਚ ਦਰਜ ਕੀਤਾ ਗਿਆ ਅਤੇ ਇਸ ਦੀ ਤਫ਼ਤੀਸ਼ ਕੀਤੀ ਗਈ । ਪੁਲਿਸ ਪਾਰਟੀ ਮੌਕੇ ਤੇ ਇਸ ਮੁਕੱਦਮੇ ਦੀ ਤਫ਼ਤੀਸ਼ ਅਤੇ ਇਲਾਕੇ ਵਿਚ ਗਸ਼ਤ ਅਤੇ ਦੋਸ਼ੀਆਂ ਦੀ ਭਾਲ ਲਈ ਗਈ ਸੀ ।

(ਅ) ਨਹੀਂ ਜੀ । ਕੋਈ ਪੁਲਿਸ ਗਾਰਦ ਕਿਸੇ ਪੋਲਟਰੀ ਫਾਰਮ ਦੀ ਰਖਵਾਲੀ ਲਈ ਨਿਯੁਕਤ ਨਹੀਂ ਕੀਤੀ ਗਈ । ਪੁਲਿਸ ਮੌਕੇ ਤੇ ਮੁਕੱਦਮੇ ਦੀ ਤਫ਼ਤੀਸ਼ ਅਤੇ ਇਲਾਕੇ ਵਿਚ ਗਸ਼ਤ ਅਤੇ ਦੋਸ਼ੀਆਂ ਦੀ ਭਾਲ ਲਈ ਗਈ ਸੀ ਜੋ ਪੁਲਿਸ ਦੀ ਡਿਊਟੀ ਹੈ । ਇਸ ਦਾ ਖਰਚ ਕਿਸੇ ਵਿਅਕਤੀ ਤੋਂ ਬਰਾਮਦ ਕਰਨ ਦਾ ਸਵਾਲ ਪੈਦਾ ਨਹੀਂ ਹੁੰਦਾ ।

(ੲ) ਹਾਂ ਜੀ । ਇਹ ਰੀਪੋਰਟ ਗੁਰਚਰਨ ਸਿੰਘ ਪੁੱਤਰ ਧੰਨਾ ਸਿੰਘ ਵਾਸੀ ਰਾਮਪੁਰਾ ਨੇ ਦਿਤੀ ਸੀ ਕਿ ਉਸ ਦੇ 25 ਮੁਰਗੇ/ਮੁਰਗੀਆਂ ਚੋਰੀ ਹੋ ਗਈਆਂ ਸਨ । ਇਸ ਰੀਪੋਰਟ ਤੇ ਮੁਕੱਦਮਾ ਨੰ: 204 ਮਿਤੀ 24 ਦਸੰਬਰ, 1972 ਅਧੀਨ ਧਾਰਾ 380 ਭਾ: ਦੰ: ਥਾਣਾ ਫੂਲ ਦਰਜ ਕੀਤਾ ਗਿਆ ਸੀ ।

(ਸ) ਨਹੀਂ ਜੀ । ਦੋਵੇਂ ਹੀ ਮੁਕੱਦਮੇ ਜ਼ੇਰੇ ਤਫ਼ਤੀਸ਼ ਹਨ ।

## REPRESENTATION AGAINST S. H. O. KHANNA

*1622. 1. **Comrade Jangir Singh Jogi**
2. **Comrade Saghar Singh**
} Will the Chief Minister be pleased to state whether the Department has received a representation dated 14th January, 1973 regarding the alleged attrocities committed by the S. H. O. Khanna, and a contingent of Police constables on the peace loving people of villege Rehanoon Kalan Police station Khanna; if so, the action taken thereon?

**ਗਿਆਨੀ ਜ਼ੈਲ ਸਿੰਘ** : ਮਿਤੀ 14 ਜਨਵਰੀ, 1973 ਦੀ ਰੀਪਰੀਜ਼ੈਂਟੇਸ਼ਨ ਮੌਸੂਲ ਨਹੀਂ ਹੋਈ ਹੈ । ਪਰ ਇਕ ਅਰਜ਼ੀ ਮਿਤੀ 12 ਜਨਵਰੀ, 1973 ਵਲੋਂ ਸ/ਸ੍ਰੀ ਸੁਰਜੀਤ ਸਿੰਘ ਅਤੇ ਕਸ਼ਮੀਰਾ ਸਿੰਘ ਮੈਂਬਰ ਪੰਚਾਇਤ ਆਦਿ ਵਾਸੀਆਨ ਰਾਹੋਨ ਕਲਾਂ ਵਿਰੁਧ ਏ.ਐਸ.ਆਈ ਅਤੇ ਐਸ. ਆਈ. ਥਾਣਾ ਖੰਨਾਂ ਮਿਤੀ 13 ਜਨਵਰੀ, 1973 ਨੂੰ ਐਸ. ਐਸ. ਪੀ. ਲੁਧਿਆਣਾ ਨੂੰ ਮੌਸੂਲ ਹੋਈ ਸੀ । ਇਸ ਸ਼ਕਾਇਤ ਦੀ ਪੜਤਾਲ ਡੀ. ਐਸ. ਪੀ ਰਾਹੀ ਕਰਵਾਉਣ ਤੋਂ ਪਰਤੀਤ ਹੋਇਆ ਸੀ ਕਿ ਪੁਲਿਸ ਸਬ-ਇਨਸਪੈਕਟਰ ਦੀ ਕੋਈ ਜ਼ਿਆਦਤੀ ਨਹੀਂ ਸੀ, ਅਤੇ ਨਾ ਹੀ ਕਿਸੇ ਜੁਰਮ ਕਾਬਲ ਦਸਤ ਅੰਦਾਜ਼ੀ ਦਾ ਹੋਣਾ ਪਾਇਆ ਗਿਆ ਸੀ ।

## INCOME FROM CINEMAS IN THE STATE

*1661. **Sardar Basant Singh Khalsa**: Will the Chief Minister be pleased to state—

(a) the total number of the cinemas in the State at present;

(b) the total income accrued to the Government from these cinemas during the year 1972-73 ?

**Giani Zail Singh**: (a) 113.

(b) Rs. 2,39,94,962.77

[(ੳ) 113.

(ਅ) ਰੁਪਏ 2,39,94,962.77)

---

## ARREST OF FOOD INSPECTOR OF HEALTH DEPARTMENT POSTED AT LUDHIANA

*1739. **Sardar Jasdev Singh Sandhu**: Will the Chief Minister be pleased to state—

(a) whether any Food Inspector of Health Department posted at Ludhiana was arrested u/s 5 of the Prevention of Corruption Act during 1972-73;

(b) whether a case has been registered and the challan submitted to the Court?

**Giani Zail Singh**: (a) Yes, Sir.

(b) A case was registered but challan was not submitted to the Court as subsequent investigation showed that the occurrence had not taken place as alleged.

[(ੳ) ਹਾਂ ਜੀ ।

(ਅ) ਕੇਸ ਦਰਜ ਕਰਵਾਇਆ ਗਿਆ ਸੀ ਪਰੰਤੂ ਚਾਲਾਨ ਅਦਾਲਤ ਵਿਚ ਪੇਸ਼ ਨਹੀਂ ਕੀਤਾ ਗਿਆ ਕਿਉਂਕਿ ਬਾਦ ਦੀ ਪੜਤਾਲ ਤੋਂ ਇਹ ਮਾਲੂਮ ਹੋਇਆ ਕਿ ਕਥਿਤ ਵਕੂਆ ਵਾਪਰਿਆ ਨਹੀਂ ਸੀ ]

---

## REPRESENTATION FROM PANCHAYAT OF VILLAGE PAHARPUR TEHSIL MALERKOTLA

*1621. **Comrade Saghar Singh**: Will the Chief Minister be pleased to state whether the Government received a representation in January or February, 1973, addressed to the Chief Minister, Punjab from the Harijan Panchayat of Village Paharpur, tehsil Malerkotla regarding a link road; if so, the action taken thereon?

**Giani Zail Singh**: No representation regarding link road was received from the Harijan Panchayat, Paharpur during January or February, 1973.

[ਜਨਵਰੀ ਜਾਂ ਫਰਵਰੀ, 1973 ਵਿਚ ਪਹਾੜਪੁਰ ਦੀ ਹਰੀਜਨ ਪੰਚਾਇਤ ਪਾਸੋਂ ਸੜਕ ਲਈ ਕੋਈ ਭੀ ਬਿਨੈ ਪੱਤਰ ਵਸੂਲ ਨਹੀਂ ਹੋਇਆ ਜੀ ।]

STARRED QUESTION NO. 1755*

(Extension was applied for in respect of Starred Question No. 1755)

RECOMMENDATION OF PUNJAB PAY COMMISSION FOR PLACING ALL THE I.T.I.s. AND POLYTECHNICS UNDER ONE DIRECTORATE

*1616. 1. **Comrade Saghar Singh**
2. **Comrade Satya Pal Dang** : Will the Chief Minister be pleased to state—

(a) whether the Pay Commission presided over by Shri Harbans Singh recommended that all the I. T. I.s and Polytechnics in the State be placed under one Directorate;

(b) whether the said recommendation has been considered by the Government; if so, the decision, if any, taken in this regard?

**Giani Zail Singh** (a) The Pay Commission had suggested to Government to consider the desirability of transferring the entire work of education or training of technical nature to the Directorate of Technical Education.

(b) No final decision has yet been taken.

[(ੳ) ਤਨਖਾਹ ਕਮਿਸ਼ਨ ਨੇ ਸੁਝਾ ਦਿੱਤਾ ਸੀ ਕਿ ਤਕਨੀਕੀ ਕਿਸਮ ਦੀ ਪੜ੍ਹਾਈ ਜਾਂ ਸਿਖਲਾਈ ਦਾ ਸਾਰਾ ਕੰਮ ਤਕਨੀਕੀ ਸਿੱਖਿਆ ਡਾਇਰੈਕਟੋਰੇਟ ਵਲ ਘਲਣ ਲਈ ਸਰਕਾਰ ਸੋਚ ਵਿਚਾਰ ਕਰੇ ।

(ਅ) ਅਜੇ ਕੋਈ ਅੰਤਮ ਫੈਸਲਾ ਨਹੀਂ ਹੋਇਆ ।]

ANNUAL INCREMENTS OF BELDARS WORKING UNDER CHIEF AGRICULTURAL OFFICER, AMRITSAR.

*1171. **Comrade Chand Singh Chopra Master**: Will the Minister for Development be pleased to state—

(a) the name of the Beldars working under the Chief Agricultural Officer, Amritsar, who have not been given their annual increments with effect from 1971 onward;

*For Starred Question No. 1755 and reply there to please see Appendix to this Debate.

(b) the number of applications received for the purpose of granting increments together with the action taken thereon;

(c) the action, if any, taken against the authority or the employees responsible for not granting the said increments?

**Captain Rattan Singh**: (a) 1. Shri Amar Nath.

2. Shri Ajaib Singh
3. Shri Lachhman Singh.

(b) Two applications, one addressed to the Chief Agricultural Officer and another to the Block Development and Panchayat Officer, Patti were received from Shri Lachhman Singh, Beldar. As the service book of the official was lost in the office of the Block Development and Panchayat Officer, Patti, the annual increment could not be granted to this official. The responsibility for the loss of the service book is being fixed. Instructions for the grant of increment to the official on the basis of the pay bills and acquittance rolls in the absence of the Service Book have been issued.

(c) The matter is under consideration.

[(ੳ) 1. ਸ੍ਰੀ ਅਮਰ ਨਾਥ,
2. ਸ੍ਰੀ ਅਜੈਬ ਸਿੰਘ
3. ਸ੍ਰੀ ਲਛਮਣ ਸਿੰਘ

(ਅ) ਸ੍ਰੀ ਲਛਮਣ ਸਿੰਘ ਬੇਲਦਾਰ ਤੋਂ 2 ਅਰਜ਼ੀਆਂ, ਇਕ ਮੁੱਖ ਖੇਤੀਬਾੜੀ ਅਫ਼ਸਰ ਨੂੰ ਤੇ ਦੂਜੀ ਬਲਾਕ ਵਿਕਾਸ ਤੇ ਪੰਚਾਇਤ ਅਫ਼ਸਰ, ਪੱਟੀ ਨੂੰ ਐਡਰੈਸ ਕੀਤੀਆਂ ਪ੍ਰਾਪਤ ਹੋਈਆਂ ਕਿਉਂਕਿ ਕਰਮਚਾਰੀ ਦੀ ਸੇਵਾ ਪੱਤਰੀ ਬਲਾਕ ਵਿਕਾਸ ਅਤੇ ਪੰਚਾਇਤ ਅਫ਼ਸਰ, ਪੱਟੀ ਦੇ ਦਫ਼ਤਰ ਵਿਚ ਗੁੰਮ ਹੋ ਗਈ ਸੀ, ਇਸ ਲਈ ਕਰਮਚਾਰੀ ਨੂੰ ਅਜੇ ਤਕ ਸਲਾਨਾ ਤਰੱਕੀ ਨਹੀਂ ਦਿੱਤੀ ਜਾ ਸਕੀ। ਸੇਵਾ ਪੱਤਰੀ ਗੁੰਮ ਹੋਣ ਬਾਰੇ ਜਿੰਮੇਵਾਰੀ ਨਿਯਤ ਕੀਤੀ ਜਾ ਰਹੀ ਹੈ। ਸੇਵਾ ਪੱਤਰੀ ਤੋਂ ਬਗੈਰ ਕਰਮਚਾਰੀ ਨੂੰ ਪੇ ਬਿੱਲਾਂ ਅਤੇ ਅਕੁਏਂਟੈਸ ਰੋਲਜ਼ ਦੇ ਆਧਾਰ ਤੇ ਸਾਲਾਨਾ ਤਰੱਕੀ ਦੇਣ ਬਾਰੇ ਹਦਾਇਤਾਂ ਜਾਰੀ ਕਰ ਦਿੱਤੀਆਂ ਹਨ।

(ੲ) ਮਾਮਲਾ ਅਜੇ ਵਿਚਾਰ ਅਧੀਨ ਹੈ। ]

## STIPENDS/SCHOLARSHIPS ADMISSIBLE TO STUDENTS BELONGING TO SCHEDULED CASTES

*1068. 1. **Comrade Dana Ram**
2. **Comrade Satya Paul Dang** } : Will the Minister for Education and Revenue be pleased to state—

(a) the details of the various Government stipends/Scholarships admissible to students belonging to the Scheduled Castes studying in Punjab Schools and Colleges as well as those getting University education separately;

[Comrade Dana Ram and]
[Comrade Satya Pal Dang]

(b) the rate of the said stipends/scholarships per month in each case, the date since when those rates have been in force;

(c) whether there has been any variation in the said rates; if so, from what date and to what extent?

**Sardar Umrao Singh**: (a) & (b) A statement giving the requisite information is laid on the Table of the House.

(1) The rates for first and Second divisioners of 9th, 10th & 11th classes were revised from Rs. 6 permensem to Rs. 10 permensem w. e. f. 1st April, 1970.

(2) The rates under Post Matric Scheme were enhanced by 50% for the meritorious students from 1971-72.

[(ੳ) ਅਤੇ (ਅ) ਲੋੜੀਂਦੀ ਸੂਚਨਾ ਸਟੇਟਮੈਂਟ ਹਾਊਸ ਦੀ ਮੇਜ਼ ਤੇ ਰਖੀ ਜਾਂਦੀ ਹੈ।

(ੲ) (1) 9ਵੀਂ, 10ਵੀਂ ਅਤੇ 11ਵੀਂ ਜਮਾਤਾਂ ਦੇ ਪਹਿਲੀ ਅਤੇ ਦੂਜੀ ਡਵੀਜ਼ਨ ਵਿਚ ਪਾਸ ਹੋਣ ਵਾਲੇ ਅਨੁਸੂਚਿਤ ਜਾਤੀਆਂ ਦੇ ਵਿਦਿਆਰਥੀਆਂ ਦੇ ਵਜ਼ੀਫਿਆਂ ਦੀ ਦਰ ਮਿਤੀ 1 ਅਪਰੈਲ, 1970 ਤੋਂ 6/- ਰੁਪਏ ਪ੍ਰਤੀ ਮਹੀਨਾ ਤੋਂ ਵਧਾ ਕੇ 10/- ਰੁਪਏ ਪ੍ਰਤੀ ਮਹੀਨਾ ਕਰ ਦਿਤੀ ਗਈ।

(2) ਪੋਸਟ-ਮੈਟ੍ਰਿਕ ਸਕਾਲਰਸ਼ਿਪ ਸਕੀਮ ਅਧੀਨ ਮੈਰੀਟੋਰੀਅਸ ਵਿਦਿਆਰਥੀਆਂ ਦੇ ਵਜ਼ੀਫਿਆਂ ਦੀ ਦਰ ਸਾਲ 1971-72 ਤੋਂ 50 ਪ੍ਰਤੀਸ਼ਤ ਵਧਾ ਦਿਤੀ ਗਈ।)

**Statements giving the detail of Government stipends/scholarships admissible to Scheduled Caste students studying in various Educational Institutions of Punjab**

| Name of the Scheme | Name of the Classes | Rate of stipend | The date from which these rates have been in force | Remarks |
|---|---|---|---|---|
| 1 | 2 | 3 | 4 | 5 |
| State Harijan Welfare Scheme for the Promotion of Education amongst the Educationally Backward Classes | 9th, 10th and 11th class | Rs. 6/- P.M, for 3rd divisioners and Rs. 10/- p.m. for 1st and 2nd Divisioners | The rates of Rs. 6/- P.M. was introduced from the inception of the Scheme in 1949 where as higher rate of Rs. 10/-P.M. for 1st and 2nd divisioners was introduced w. e. f. 1st April, 1970. | In addition to the stipneds these students are exempted from tuition, Science and Exam. fee. |

Note: These stipends are awarded to those students whose parents/guardians annual income does not exceed Rs. 3,600/ or they do not pay income Tax or they are not gazetted Officers.

| Name of the Scheme | Name of the Classes | For meritorious students* Monthly rates for those residing in Hostels. | For Others** Monthly rates of day Scholar. | For Others** Monthly rates for those residing in Hostels. | For Others** Monthly rates for day scholars | | Remarks |
|---|---|---|---|---|---|---|---|
| 2. Scheme for Post Matric Scholarship to Scheduled Castes and Scheduled Tribes Students | *Preparatory/Pre University I.Sc., I.A., I.Com., I.Sc. (Agr). B.Sc., B.A., B.Com., Corresponding Oriental Language/Fine Arts courses | 60 | 40.50 | 40 | 27 | These rates have been inforce since 1959-60 The rates for | In addition to the scholarship the students are exempted from the payment of tuition fee. They are also Reimbursed registration, games, Union Library, Magazine Medical Exam. and such other fee com- |
| | *M.Sc., M.A., M.Com., LL.B., LL.M. and third year class in Hons. courses, corresponding oriental Language/fine Arts courses. | 75 | 52.50 | 50 | 35 | | |

[Education and Revenue Minister]

| 2 | 3 | | 4 | | 5 | |
|---|---|---|---|---|---|---|
| D.Sc., D Litt., Ph.D. | 90 | 67.50 | 60 | 45 | meritorious students were intro-duced from 1971-72. | pulsorily payable by the scholar. They are also reimbursed expenditure incurred by them on study tour up to a maximnm of Rs. 100/ per year and allowed Thesis/typing/printing charges upto maximum of Rs. 100/- |
| Diploma/Certificate courses in Agr. Veterinary Science, Hygiene and Public Health, Courses, Sanitary Inspector's courses, Pre-Engineering Pre-Medical Courses Sub office course at the National Fire Service College, Nagpur | 60 | 40.50 | 40 | 27 | | |
| Diploma and Degree Courses in Indian Medicine | 60 | 40.50 | 40 | 27 | | |
| Teachar's Training and Physical Education (a) Under-Graduate Courses | 60 | 40.50 | 40 | 27 | | |
| (b) Post-Graduate courses | 75 | 52.50 | 50 | 35 | | |
| B.Sc. (Agr). B.V.Sc., Diploma course in Rural Service Civil and Rural Engineering. | 75 | 52.50 | 50 | 35 | | |
| Post-Graduate courses in Agr. Post Diploma Courses in Co-operation/Community Development. | 90 | 67.50 | 60 | 45 | | |
| Bachlor of Nursing and Bachlors of Pharmacy. | 97.50 | 75 | 65 | 50 | | |
| Diploma/Certificate Courses in Engineering. Technology Architecture, Medicine and courses for overseers, | 97.50 | 75 | 65 | 50 | | |
| Draftsmen, Surveyor, Electrician, Tool Maker and Wireless operator. | | | | | | |
| Degree courses in Engineering Technology, Architecture Medicine and B.A.M&S or other similar courses, Master of Pharmacy | 112.50 | 90 | 75 | 60 | | |
| Trade courses, e.g. Telegraphy, Book-keeping. Short hand, Typewriting, tailoring, tanning and Leather Goods Manufacture, etc. | | | Adhoc financial assistance at the rate of Rs. 20/ P.M. (inclusive of fees). | | | |

*"Meritorious students" means the Scheduled Caste & Scheduled Tribe students who secure 1st Division (or at least 60% of the marks in the aggregate where no division is awarded or on equivalent grading where any other grading system is used) in their Matric/Higher Sec. Intermediate/University Final Examination.

**"Others', means the scheduled Caste and Scheduled Tribe students who do not secure 1st division (or at least 60% of the marks in the aggregate where no division is awarded or an equivalent grading where any other grading system is used) in their Matric/Higher Secondary/Intermediate/University Final Examination.

NOTE: These Scholarships are subject to income ceiling given below :—

Students belonging to Scheduled Tribes will be paid full scholarship but in the cases of Scheduled Castes, the scholarship will be paid to the students according to the following scales :—

| | | |
|---|---|---|
| (a) | In case of students whose/parents/guardians income from all sources does not exceed Rs. 300/- P. M. | Full scholarship. |
| (b) | In case of students who are employed and have to support a family, the total income from all sources of the family including their own earning does not exceed Rs. 360/- P.M. | |
| (c) | In case of students who are employed on a monthly income up to Rs. 60/- P.M. and have not to support family. | Full Scholarship. |
| (d) | In case of students whose parents/guardians income from all sources exceeds Rs. 300/- p.m. but does not exceed Rs. 400/- p.m. | Two thirds maintenance charges and full fees. |

(But in case two or more children of the parents/guardians falling under this income group are selected, the eldest will be awarded 2/3rd maintenance allowances while others will get the full amount).

| | | |
|---|---|---|
| (e) | In case of students whose parents/guardians income from all sources exceeds Rs. 400/- but does not exceed Rs. 500/- p.m. provided the number of children receiving post matriculation education is more than one. | Full fees & half maintenance. |
| (f) | In case of students who are employed and have to support a family, the total income from all sources of the family including their own earning exceeds Rs. 60/- p.m. but does not exceed 475/- p.m. | |
| (g) | In case of students who are employed on a monthly income exceeding Rs. 60/- p.m. but not exceeding Rs. 175/- p.m. and have not to support a family. | |

[Education and Revenue Minister]

| Name of the Scheme | Name of the Classes | Rate of Stipend | The date from which these rates have been in force. | Remarks |
|---|---|---|---|---|
| 1 | 2 | 3 | 4 | 5 |
| (h) If the income of the parents/guardians from all sources exceeds Rs. 500/- per mensem | | | No Scholarship. | |
| (i) If the student is the only child receiving post-matric education of parents/guardians whose income from all sources of the family including their own earning exceeds Rs. 475/- p.m. | | | | |
| (k) If the student is employed a monthly income exceeding Rs. 175/- per mensem and has not to support a family | | | | |

## GRADE OF RS. 220-500 FOR B.T. TEACHERS

*1170. **Comrade Chand Singh Chopra Master**: Will the Minister of Education and Revenue be pleased to state—

(a) the grade likely to be given by the Government to those B. T. teachers in whose favour the High Court has given its decision.

(b) whether the Government propose to give the grade of Rs. 220-500 to the said teachers, if not, the reasons therefor?

**Sardar Umrao Singh** (a) Rs. 110-250

(b) The matter is under consideration.

[(ੳ) 110-250 ਰੁਪਏ

(ਅ) ਮਾਮਲਾ ਵਿਚਾਰ ਅਧੀਨ ਹੈ ।]

## ORDER ISSUED BY FINANCE DEPARTMENT TO MAKE PERMANENT 80% POSTS IN THE EDUCATION DEPARTMENT.

*1290. **Comrade Chand Singh Chopra Master**: Will the Minister for Education and Revenue be pleased to state whether the Finance Department has issued instructions to make permanent 80% of the posts sanctioned from time to time under different plans in the Education Department, if so, a copy thereof be laid on the Table of the House?

**Sardar Umrao Singh**: No. However, instructions with regard to making 80% posts permanent in all the Departments were issued by the Chief Secretary, Punjab.

A copy of these instructions is laid on the Table of the House.

[ਨਹੀਂ ਜੀ । ਸਾਰੇ ਵਿਭਾਗ ਵਿਚ 80% ਆਸਾਮੀਆਂ ਪੱਕੀਆਂ ਕਰਨ ਬਾਰੇ ਹਦਾਇਤਾਂ ਮੁੱਖ ਸਕੱਤਰ, ਪੰਜਾਬ ਜੀ ਵਲੋਂ ਜਾਰੀ ਕੀਤੀਆਂ ਗਈਆਂ ਹਨ । ਇਸ ਦੀ ਕਾਪੀ ਸਦਨ ਦੀ ਮੇਜ਼ ਤੇ ਰਖੀ ਜਾਂਦੀ ਹੈ ।]

### COPY OF INSTRUCTIONS REG. CONVERSION OF TEMPORARY POSTS INTO PERMANENT POSTS

---

Sub :—Conversion of temporary posts/departments into permanent ones-General Policy relating to.

Will all the Financial Commissioners and Administrative Secretaries to Government, Punjab, please refer to Punjab Government U.O. No. 13531-IGS-61, dated the 20th November, 1961, on the subject noted above ?

(Education Minister)

2. The existing policy with regard to conversion of temporary posts into permanent ones has been re-considered by the Government and it has been decided that the policy of the Government of India in this respect may be adopted. According to the policy followed by the Government of India, 80% of the temporary posts other than Class IV posts in Central Government offices are converted into permanent ones provided they have been in existence for a continuous period of not less than three years and are required for work of a permanent nature. In the case of Class IV employees. 50% of the total number of posts in the each grade are converted into permanent ones provided they have been in existence for a continuous period of not less than 5 years and are required for work of a permanent nature. Temporary posts in non-permanent departments of the Central Government such as Rehabilitation in which work could not be regarded as of permanent nature, are not considered for conversion into permanent posts even though the organisation itself might have continued for number of years. In such non-permanent departments of the Government of India, as may have existed for not less than ten years and are not proposed to wind up in the foreseeable future, 50% of the posts (other than Class IV posts) can be made permanent provided the posts have been in continuous existence for period of five years or more and are required indefinitely. In the case of Class IV posts, only 25 per cent of such posts are like-wise converted into permanent ones. This, however, does not carry any guarantee that the temporary organisation covered by such orders would not be wound up or reduced in size in future and in the event of such an organisation not being continued in the existing form, the retrenched employees are entitled to retrenchment benefits, under the relevant rules and orders.

3. The instructions contained in Punjab Government communication noted in para I above, therefore, stand superseded.

4. The proposals for the conversion of temporary posts into permanent ones during the year 1967 as sent in response to Punjab Government letter No. 2232-SI (OS) 67/11824, dated the 3rd May, 1967, addressed to all Heads of Departments etc., therefore, stand withdrawn and as a result all the pending proposals may be dealt with in accordance with the policy now laid down in this letter. The concurrence of the Finance Department for the conversion of temporary posts into permanent ones may be obtained direct as had been the practice before adopting the policy as laid down in Punjab Government U.O. No. 13531-IGS.61, dated the 20th November, 1961.

5. This issues with the concurrence of the Finance Department vide their U.O. No. 3906-7FRI-60, dated 3rd April, 1968.

Sd/-

Deputy Secretary Services and Political,
for Chief Secretary to Government, Punjab.

To

(1) The Financial Commissioner, Revenue, Punjab.
(2) The Financial Commissioner, Taxation, Punjab.
(3) All Administrative Secretaries to Government, Punjab.

U.O.No. 4006-SI(DS)-68 Dated, Chandigarh, the 6th April, 1968.

STARRED QUESTION NO. 1662

ਅ:ਸ:ਪ:ਨੰ: 4360-2 ਸੀ 2-73/

ਉਮਰਾਓ ਸਿੰਘ

ਸਿਖਿਆ ਮੰਤਰੀ, ਪੰਜਾਬ
ਚੰਡੀਗੜ੍ਹ ।
ਮਿਤੀ ਚੰਡੀਗੜ੍ਹ 3 ਅਪਰੈਲ, 1973

ਸਟਾਰ- [illegible] 2

ਪਿਆਰੇ

ਪੰਜਾਬ ਵਿਧਾਨ ਸਭਾ ਦੇ ਸਟਾਰਡ ਸੁਆਲ ਨੰ: 1662, ਜੋ ਮਿਤੀ 4 ਅਪਰੈਲ, 1973 ਨੂੰ ਸੁਆਲਾਂ ਦੀ ਸੂਚੀ ਵਿਚ ਸਰਦਾਰ ਬਸੰਤ ਸਿੰਘ ਖਾਲਸਾ, ਐਮ.ਐਲ.ਏ. ਵਲੋਂ ਦਰਜ ਹੈ, ਦਾ ਜਵਾਬ ਅਜੇ ਤਿਆਰ ਨਹੀਂ ਹੋ ਸਕਿਆ ਹੈ । ਲੋੜੀਂਦੀ ਸੂਚਨਾ ਸਬੰਧਤ ਥਾਵਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ । ਇਸ ਲਈ ਬੇਨਤੀ ਕੀਤੀ ਜਾਂਦੀ ਹੈ ਕਿ ਇਸ ਸੁਆਲ ਦੇ ਜਵਾਬ ਦੇਣ ਦੀ ਮਿਆਦ ਵਿਚ ਵਾਧਾ ਕਰਨ ਅਤੇ ਇਹ ਸੁਆਲ ਮਿਤੀ 16 ਅਪਰੈਲ, 1973 ਤੋਂ ਪਿਛੋਂ ਦੀ ਕਿਸੇ ਮਿਤੀ ਲਈ ਸੁਆਲਾਂ ਦੀ ਸੂਚੀ ਵਿਚ ਸ਼ਾਮਲ ਕਰਨ ਦੀ ਕ੍ਰਿਪਾ ਕੀਤੀ ਜਾਵੇ ।

ਹਿਤੂ,

(ਉਮਰਾਓ ਸਿੰਘ)

ਸ੍ਰੀ ਦਰਬਾਰਾ ਸਿੰਘ
ਸਪੀਕਰ, ਪੰਜਾਬ ਵਿਧਾਨ ਸਭਾ,
ਚੰਡੀਗੜ੍ਹ ।

REPRESENTATION REGARDING WRONGFUL POSSESSION OF NAZOOL LANDS IN VILLAGE RAJGARH, DISTRICT LUDHIANA.

*1583. 1. **Comrade Saghar Singh**
2. **Comrade Satya Pal Dang** : Will the Minister for Education and Revenue be pleased to state—

(a) whether the Government received a representation dated 24th March, 1972 and a reminder there to dated 27th Febrary, 1973 from one Shri Jarnail Singh S/o Karam Singh Village Rengian, P. O. Dehlon, tehsil and district Lndhiana, addressed to the Chief Minister, Punjab, regarding wrongful possessions and sales of earth and trees of Government nazool lands situated at village Rajgarh, Sub-tehsil Payal, district Ludhiana, if so, a copy each thereof, alongwith the action taken thereon, be laid on the Table of the House;

(b) whether the said land is still in wrongful possession ?

**Sardar Umrao Singh**: (a) Yes. A copy each of the representation dated the 24th March, 1972 and that of the reminder dated the 27th February, 1973, is placed on the table of the House. The matter is being looked into by the Deputy Commissioner, Ludhiana.

(b) Yes.

[(ੲ) ਹਾਂ ਜੀ । ਪ੍ਰਤਿਬੇਨਤੀ ਮਿਤੀ 24 ਮਾਰਚ, 1972 ਅਤੇ ਚਿਤਾਵਨੀ ਪੱਤਰ ਮਿਤੀ 27 ਫਰਵਰੀ, 1973 ਦੀ ਇਕ ਇਕ ਕਾਪੀ ਸਦਨ ਦੀ ਟੇਬਲ ਤੇ ਰੱਖੀ ਜਾਂਦੀ ਹੈ । ਡਿਪਟੀ ਕਮਿਸ਼ਨਰ ਲੁਧਿਆਣਾ ਇਸ ਮਾਮਲੇ ਦੀ ਪੜਤਾਲ ਕਰ ਰਹੇ ਹਨ ।

(ਬੀ) ਹਾਂ ਜੀ ।]

[Education Minister]

COPIES OF REPRESENTATION

The Hon'ble Chief Minister.
Government of Punjab, Chandigarh.

Jarnail Singh Patwari (under suspension) village, Rajgarh, Sub Tehsil Payal, District Ludhiana....Complainant.

Against

Dr. Ishar Singh son of Randhir Singh Village and P. O. Doraha Mandi, Sub-Tehsil Payal, District Ludhiana, and some others supported by officials concerned....Accused.

*Subject* :—Wrongful possessions and sales of earth and trees of Government Nazool lands situated at Village Rajgarh Sub-tehsil Payal; District Ludhiana and repressions upon complainant.

Hon'ble Sir,

Complainant complains as under :—

1, The entire land situated at village Rajgarh Sub-tehsil Payal, District Ludhiana measuring 7000 bighas is the Government Nazool land which have not already been appropriated by the State Government for any department use nor allotted to the Cooperative Farming Societies to be formed by the members of Scheduled Caste in accordance with the provisions of Pepsu Nazool Land Transfer Rules, 1956, amended upto date and other executive instructions issued in this connection.

(2) That the accused in Chief Dr. Ishar Singh, alongwith some others belonging to general classes have wrongfully possessed 200 bighas approximately out of this Government Nazool land and have sold 250 trees standing in it. This wrongful party has installed one Brick kiln in the same land and thus have sold the earth of 50 bighas of this land in the shape of bricks etc.

(3) That the accused party belonging to general classes has made as above the sum of Rs. 5,25,000 through these corrupt and wrongful methods adopted upon this Government Nazool land only because the Chief accused Dr. Ishar Singh is the relative of S. Parkash Singh ex-Chief Minister of Akali regime in Punjab and thereby Dr. Ishar Singh was and has been considering by himself the Chief Minister of Ludhiana District and the administration of it in his personal grip.

(4) That the accused party with the collaboration of administration, Ludhiana district, has fabricated the entries in their favour in revenue records and Jamabandi of 1970-71 and this record is still pending for mutation execution proceedings which immediately ought to have been stayed and taken under custody of Enquiry Officer at this complaint.

(5) That the complainant as being the loyal patwari of his duties objected against all the above mentioned wrongful proceedings of Dr. Ishar Singh and his party as a result of which the complainant had to suffer all of his repressions through District administration in his grip as under :—

(a) the complainant is under going suspension orders since two years. However, no patwari is to be suspended for more than 6 months constantly.

[ਮੁੱਖ ਮੰਤਰੀ]

11. ਵਰਕਰਾਂ ਨੂੰ ਡਿਊਟੀ ਕਾਰਡ ਜਾਰੀ ਕਰਨ ਦੀ ਮੰਗ ਉਤੇ ਹਮਦਰਦੀ ਨਾਲ ਵਿਚਾਰ ਕੀਤਾ ਜਾ ਰਿਹਾ ਹੈ ਅਤੇ ਇਸ ਬਾਰੇ ਫੈਸਲਾ ਛੇਤੀ ਕੀਤਾ ਜਾਵੇਗਾ।

12. ਮੋਟਰ ਟਰਾਂਸਪੋਰਟ ਵਰਕਰਜ਼ ਐਕਟ ਦੀਆਂ ਧਾਰਾਵਾਂ ਅਨੁਸਾਰ ਬਣਦਾ ਓਵਰ-ਟਾਇਮ ਅਲਾਊਂਸ ਦੇਣ ਅਤੇ ਵਰਕਰਾਂ ਤੋਂ ਕਾਨੂੰਨ ਅਨੁਸਾਰ ਡਿਊਟੀ ਲੈਣ ਸਬੰਧੀ ਮੰਗ ਬਾਰੇ ਲੋੜੀਂਦੀ ਕਾਰਵਾਈ ਕਰਨ ਲਈ ਵਿਭਾਗ ਵਿਚਾਰ ਕਰ ਰਿਹਾ ਹੈ। ਇਸ ਸਬੰਧ ਵਿਚ ਵਰਕਰਾਂ ਦੇ ਪ੍ਰਤੀਨਿਧਾਂ ਨੂੰ ਸਲਾਹ ਅਤੇ ਵਿਚਾਰ ਵਟਾਂਦਰੇ ਲਈ ਕਿਹਾ ਗਿਆ ਹੈ। ਛੇਤੀ ਹੀ ਇਸ ਮਾਮਲੇ ਵਿਚ ਲੋੜੀਂਦੀ ਕਾਰਵਾਈ ਕੀਤੀ ਜਾਵੇਗੀ।

3. ਉਪਰੋਕਤ ਕਾਰਵਾਈ ਦੇ ਸਨਮੁਖ ਇਹ ਸਪੱਸ਼ਟ ਹੈ ਕਿ ਸਰਕਾਰ ਵਲੋਂ ਵਰਕਰਾਂ ਨਾਲ ਪੂਰੀ ਹਮਦਰਦੀ ਦਾ ਵਰਤਾਓ ਕੀਤਾ ਜਾ ਰਿਹਾ ਹੈ ਅਤੇ ਅਜਿਹੀ ਕੋਈ ਗਲ ਨਹੀਂ ਜਿਸ ਕਰਕੇ ਵਰਕਰਾਂ ਨੂੰ ਸਟਰਾਈਕ ਕਰਨ ਦੀ ਲੋੜ ਹੋਵੇ। ਕਿਉਂਕਿ ਟਰਾਂਸਪਰਟ ਵਿਭਾਗ ਅਤੇ ਸਰਕਾਰ ਵਲੋਂ ਵਰਕਰਾਂ ਦੀਆਂ ਮੰਗਾਂ ਉਤੇ ਲੋੜੀਂਦੀ ਕਾਰਵਾਈ ਕੀਤੀ ਜਾ ਰਹੀ ਹੈ ਇਸ ਲਈ ਜੇਕਰ ਵਰਕਰ ਕੁਝ ਹੋਰ ਗੁਪਤ ਕਾਰਨਾਂ ਕਰਕੇ ਨਜਾਇਜ਼ ਅਤੇ ਗੈਰਕਾਨੂੰਨੀ ਸਟਰਾਈਕ ਕਰਨ ਤਾਂ ਇਸਦੀ ਜ਼ਿੰਮੇਵਾਰੀ ਸਰਕਾਰ ਉਤੇ ਨਹੀਂ ਆਉਂਦੀ।

(ਕ੍ਰਮ ਨੰ: 186)

**ਮਾਸਟਰ ਦਲੀਪ ਚੰਦ** : ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਣਗੇ, ਅਰਥਾਤ, ਹੇਠ ਲਿਖੇ ਇਨ੍ਹਾਂ ਪਿੰਡਾਂ ਵਿਚ ਟੋਰੋਵਾਲ, ਮਾਲੇਵਾਲ, ਕੰਢੀ, ਪੰਜੇ-ਵਾਲ, ਬੁਥਗੜ੍ਹ, ਰੇੜੀ, ਸੁਸ਼ੇਵਾਲ, ਮੁਖੋਪੁਰ, ਕੁਕੜਸੂਆ, ਮੰਗੂਪੁਰ, ਮਹੀਮਪੁਰ ਦਾਹਵਾਲਾ, ਕਰੀਮ ਪੁਰ-ਧਿਆਨੀ ਅਤੇ ਚਾਂਦਪੁਰ ਰੁੜਕੀ ਆਦਿ ਪਿੰਡਾਂ ਵਿਚ ਇਸੇ ਤਰ੍ਹਾਂ ਲਗਭਗ 30 ਪਿੰਡਾਂ ਦੇ ਕਰੀਬ ਪਾਣੀ ਦੀ ਬਹੁਤ ਕਿਲਤ ਹੈ ਅਤੇ ਨਲਕਿਆਂ ਵਿਚ ਪਾਣੀ ਸਿਰਫ ਇਕ ਘੰਟਾ ਜਾਂ ਦੋ ਘੰਟੇ ਹੀ ਆਉਂਦਾ ਹੈ ਤੇ ਕਈਆਂ ਪਿੰਡਾਂ ਵਿਚ ਪਾਣੀ ਉਕਾ ਹੀ ਨਹੀਂ ਆਉਂਦਾ ਹੈ ਅਤੇ ਕੁਝ ਪਿੰਡਾਂ ਵਿਚ ਲੋਕਾਂ ਨੂੰ ਪੀਣ ਦਾ ਪਾਣੀ ਮੁੱਲ ਲੈਣਾ ਪੈਂਦਾ ਹੈ ਜਦੋਂ ਕਿ ਪੂਰੀ ਤਰ੍ਹਾਂ ਗਰਮੀ ਰੁੱਤ ਸ਼ੁਰੂ ਨਹੀਂ ਹੋਈ ਹੈ। ਜੇਕਰ ਇਸੇ ਤਰ੍ਹਾਂ ਹੀ ਰਿਹਾ ਤਾਂ ਇਸ ਇਲਾਕੇ ਵਿਚ ਪੀਣ ਦੇ ਪਾਣੀ ਦੀ ਥੁੜ੍ਹ ਕਾਰਨ ਲੋਕਾਂ ਵਿਚ ਹਫੜਾ ਦਫੜੀ ਮੱਚ ਜਾਏਗੀ। ਇਸ ਮਾਮਲੇ ਤੇ ਸਬੰਧਤ ਮੰਤਰੀ ਜੀ ਤੁਰੰਤ ਬਿਆਨ ਦੇਣ ਦੀ ਕਿਰਪਾਲਤਾ ਕਰਨ।

**Shri Hans Raj Sharma** (Finance Minister) : The complaint regarding inadequate water supply is mainly because of general shortage and occasional break-down in electric supply for some time past. In order to avoid interruption in water supply in future, a generating-set has been installed and put into operation on 30th March, 1973. Besides, additional distribution system is also being provided. With the coming into operation of the generating set and completion of the additional distribution system, the complaint of inadequate water-supply will be removed.

[ਕੁਝ ਸਮੇਂ ਤੋਂ ਪੀਣ ਵਾਲੇ ਪਾਣੀ ਦੀ ਕਿੱਲਤ ਦੀ ਸ਼ਕਾਇਤ ਬਿਜਲੀ ਦੀ ਆਮ ਘਾਟ ਅਤੇ ਕਦੇ ਕਦਾਈਂ ਬਿਜਲੀ ਸਪਲਾਈ ਵਿਚ ਵਿਘਨ ਪੈ ਜਾਣ ਕਾਰਨ ਪੈਦਾ ਹੋਈ ਹੈ। ਭਵਿੱਖ ਵਿਚ ਨਿਰੰਤਰ ਜਲ-ਸਪਲਾਈ ਵਿਚ ਵਿਘਨ ਨੂੰ ਰੋਕਣ ਲਈ ਇਕ ਜਨਰੇਟਿੰਗ-ਸੈਟ ਲਗਾ

ਦਿਤਾ ਗਿਆ ਹੈ ਅਤੇ ਇਹ 30 ਮਾਰਚ, 1973 ਤੋਂ ਚਾਲੂ ਹੋ ਚੁੱਕਾ ਹੈ। ਇਸ ਤੋਂ ਇਲਾਵਾ ਜਲ-ਸਪਲਾਈ ਲਈ ਹੋਰ ਡਿਸਟਰੀਬਿਊਸ਼ਨ ਸਿਸਟਮ ਵੀ ਲਗਾਇਆ ਜਾ ਰਿਹਾ ਹੈ। ਜੈਨਰੇਟਿੰਗ ਸੈਟ ਦੇ ਚਾਲੂ ਹੋਣ ਅਤੇ ਹੋਰ ਡਿਸਟਰੀਬਿਊਸ਼ਨ ਸਿਸਟਮ ਮੁਕੰਮਲ ਹੋਣ ਨਾਲ ਪਾਣੀ ਦੀ ਕਿੱਲਤ ਦੀ ਸ਼ਿਕਾਇਤ ਦੂਰ ਹੋ ਜਾਵੇਗੀ।]

(Sr. No. 200)

**Sardar Jaswinder Singh Brar:** to draw the attention of the Government towards a matter of urgent public importance, namely, harassment & resentment caused to the people of district Bhatinda with the new time table published by the Regional Transport Authority Patiala which will be enforced from Ist April, 1973 till 30 October, 1973. According to this published time-table no bus of the Pepsu Roadways Corporation will reach from any place of the District at Bhatinda and Mansa by the Court Time i. e. 7.00 A. M. The Government should give statement what steps it proposes to remove the apprehensions of the people and to amend the time-table in accordance with the timings of the Courts.

**Giani Zail Singh** (Chief Minister) : The RTA, Patiala, has so far only finalised the time table of Bhatinda-Mansa and Barnala-Rampura-Bhatinda sections. The time table in respect of the Bhatinda-Faridkot via Bajakhana section is in the process of being finalised.

2. According to the time table of Bhatinda-Mansa finalised by the RTA first service of PEPSU Road Transport Corporation from Bhatinda reaches Mansa at 6. 50. a. m. (DELUXE) whereas the second one reaches at Mansa at 7. 10. a. m. (ordinary). On the Budhlada-Mansa section, the first service of PEPSU Road Transport Corporation reaches Mansa at 6. 50. a. m. via Narrinderpura. On the Sirsa-Mansa section, the PEPSU. Road Transport Corporation bus reaches Mansa at 7 00 a. m. The Private Operators operate from Bhikhi to Mansa and the first service reaches Mansa at 7.00 a.m. In the Bhatinda District, the PEPSU Road Transport Corporation operates alongwith the private operators of the PEPSU., region. Certain routes are exclusively operated by the PEPSU Road Transport Corporation and the timings of these routes have been so arranged that they reach Bhatinda by 7.00 a.m, These routes are as follows :—

(A) DISTRICT ROUTES.

(i) Malout-Bhatinda.

(ii) Dabwali-Bhatinda.

(iii) Nathana-Bhatinda.

(iv) Rampura-Bhatinda.

(B) LOCAL ROUTES

(i) Bhatinda-Gonjana.

(ii) Bhatinda-Bhucho.

(iii) Bhatinda-Jiwansinghwala.

(iv) Sangat-Bhatinda. etc. atc.

3. On the Mansa-Bhatinda Section at present the first service has been allotted to the Private operators and it reaches Bhatinda at 8.00 A.M. The PEPSU, Road Transport Corporation has been allotted the remaining of these routes and the first bus of PRTC leaves Mansa at 6.55 A. M. and reaches Bhatinda at 8.05 A.M.

The Summer time-table being prepared by Regional Transport Authority Patiala is being framed keepingin view public convenience with reference to office timings and Court timings etc. At present the offices/Courts timings in the State are from 10.00 A.M. to 5.00 P.M. However, in case of Bhatinda District the office/Court timings would be revised for summer timing from 7.00 A.M. to

[Chief Minister]

1.30 P. M. for the period 1. 5. 73 to 31. 7. 73 Therefore, a revised time table would be prepared well before the 1st of May, 1973 and will be implemented from Ist May, 1973 to 31st July, 1973 in accordance with office/Courts timings. There should, therefore, be no apprehension that the public of Bhatinda District will be put to any inconvenience by the new Summer timings.

[ਰੀਜਨਲ ਟਰਾਂਸਪੋਰਟ ਅਥਾਰਟੀ, ਪਟਿਆਲਾ ਨੇ ਅਜੇ ਤਕ ਬਠਿੰਡਾ ਮਾਨਸਾ ਅਤੇ ਬਰਨਾਲਾ-ਰਾਮਪੁਰਾ-ਬਠਿੰਡਾ ਭਾਗਾਂ ਦੀਆਂ ਸਮਾਂ-ਸੂਚੀਆਂ ਨੂੰ ਅੰਤਿਮ ਰੂਪ ਦਿਤਾ ਹੈ। ਬਠਿੰਡਾ-ਫਰੀਦਕੋਟ-ਬਾਜਾਖਾਨਾ ਭਾਗ ਬਾਰੇ ਸਮ-ਸੂਚੀ ਅਜੇ ਤਿਆਰੀ ਦੀ ਅਵਸਥਾ ਵਿਚ ਹੈ।]

ਰੀਜਨਲ ਟਰਾਂਸਪੋਰਟ ਅਥਾਰਟੀ ਵਲੋਂ ਬਠਿੰਡਾ-ਮਾਨਸਾ ਦੀ ਅੰਤਮ ਕੀਤੀ ਸਮਾਂ—ਸੂਚੀ ਅਨੁਸਾਰ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਦੀ ਪਹਿਲੀ ਸਰਵਿਸ (ਡੀਲਕਸ)ਨੇ ਬਠਿੰਡਾ ਤੋਂ 6-30 ਵਜੇ ਸਵੇਰੇ ਮਾਨਸਾ ਅਪੜਨਾ ਹੈ ਜਦੋਂ ਕਿ ਦੂਜੀ (ਆਮ) ਸਰਵਿਸ 7-10 ਵਜੇ ਸਵੇਰੇ ਮਾਨਸਾ ਅਪੜਦੀ ਹੈ। ਬੁਢਲਾਡਾ-ਮਾਨਸਾ ਭਾਗ ਤੇ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਦੀ ਪਹਿਲੀ ਸੇਵਾ ਮਾਨਸਾ ਬਰਾਸਤਾ ਨਰਿੰਦਰਪੁਰਾ 6-30 ਵਜੇ ਸਵੇਰੇ ਮਾਨਸਾ ਅਪੜਦੀ ਹੈ। ਸਰਸਾ-ਮਾਨਸਾ ਭਾਗ ਤੇ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਦੀ ਬੱਸ 7-30 ਵਜੇ ਸਵੇਰ ਮਾਨਸਾ ਅਪੜਦੀ ਹੈ। ਪ੍ਰਾਈਵੇਟ ਉਪਰੇਟਰ/ਭਿਖੀ ਤੋਂ ਮਾਨਸਾ ਚਲਦੇ ਹਨ ਅਤੇ ਇਨ੍ਹਾਂ ਦੀ ਪਹਿਲੀ ਸਰਵਿਸ ਮਾਨਸਾ 7-00 ਵਜੇ ਸਵੇਰੇ ਅਪੜਦੀ ਹੈ ਬਠਿੰਡਾ ਜ਼ਿਲ੍ਹਾ ਵਿਚ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਪੈਪਸੂ ਰੀਜ਼ਨ ਦੇ ਪ੍ਰਾਈਵੇਟ ਉਪਰੇਟਰਾਂ ਦੇ ਨਾਲ ਨਾਲ ਚਲਦੀ ਹੈ। ਕੁਝ ਰੂਟਾਂ ਤੇ ਕੇਵਲ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਦੀ ਸਰਵਿਸ ਚਲਦੀ ਹੈ ਅਤੇ ਇਨ੍ਹਾਂ ਰੂਟਾਂ ਦੇ ਸਮੇਂ ਦੀ ਵੰਡ ਇਸ ਤਰ੍ਹਾਂ ਕੀਤੀ ਗਈ ਹੈ ਕਿ ਉਹ 7-00 ਵਜੇ ਸਵੇਰੇ ਬਠਿੰਡਾ ਅਪੜਨ। ਇਹ ਰੂਟ ਨਿਮਨ ਲਿਖੇ ਵਜੋਂ ਹੈ:—

(ੳ) ਜ਼ਿਲ੍ਹਾ ਰੂਟ :—

(1) ਮਲੋਟ-ਬਠਿੰਡਾ

(2) ਡਬਵਾਲੀ-ਬਠਿੰਡਾ

(3) ਨਥਾਨਾ-ਬਠਿੰਡਾ।

(4) ਰਾਮਪੁਰਾ-ਬਠਿੰਡਾ।

(ਅ) ਮਥਾਨਕ ਰੂਟ :—

(1) ਬਠਿੰਡਾ-ਗੁਨਿਆਨਾ।

(2) ਬਠਿੰਡਾ-ਭੁਚੂ।

(3) ਬਠਿੰਡਾ-ਜੀਵਨਸਿੰਘਵਾਲਾ।

(4) ਸੰਗਤ-ਬਠਿੰਡਾ ਆਦਿ।

ਮਾਨਸਾ-ਬਠਿੰਡਾ ਭਾਗ ਤੇ ਪਹਿਲੀ ਸਰਵਿਸ ਪਰਾਈਵੇਟ ਉਪਰੇਟਰਾਂ ਨੂੰ ਦਿਤੀ ਹੋਈ ਹੈ ਅਤੇ ਇਹ ਬਠਿੰਡਾ 8-00 ਵਜੇ ਅਪੜਦੀ ਹੈ । ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਨੂੰ ਇਨ੍ਹਾਂ ਰੂਟਾਂ ਤੇ ਪਰਾਈਵੇਟ ਉਪਰੇਟਰਾਂ ਦੇ ਬਾਅਦ ਵਿਚ ਉਪਰੇਸ਼ਨ ਦਿਤੇ ਗਏ ਹਨ ਅਤੇ ਸਾਡੀ ਪਹਿਲੀ ਬਸ 6-55 ਵਜੇ ਸਵੇਰੇ ਮਾਨਸਾ ਤੋਂ ਚਲਦੀ ਹੈ ਅਤੇ ਬਠਿੰਡਾ 8-05 ਵਜੇ ਸਵੇਰੇ ਅਪੜਦੀ ਹੈ । ਅਜ ਕਲ ਦਫ਼ਤਰ ਦਾ ਟਾਈਮ 10.00 ਵਜੇ ਸ਼ੁਰੂ ਹੁੰਦਾ ਹੈ । ਜਦੋਂ ਇਹ ਸਮਾਂ ਸੁਭਾ 7.00 ਵਜੇ ਦਾ ਹੋ ਜਾਵੇਗਾ ਤਦੋਂ ਆਰ.ਟੀ.ਏ. ਪਾਸੋਂ ਨਵੇਂ ਟਾਈਮ ਟੇਬਲ ਇਸ ਤਰ੍ਹਾਂ ਪ੍ਰਵਾਨ ਕਰਾਏ ਜਾਣਗੇ ਕਿ ਪਹਿਲੀ ਬੱਸ 7.00 ਵਜੇ ਸੁਭਾ ਬਠਿੰਡਾ ਪਹੁੰਚ ਜਾਇਆ ਕਰੇ ।

ਪਟਿਆਲਾ ਰੀਜਨ ਵਿਚ ਗਰਮੀਆਂ ਦਾ ਟਾਈਮ ਟੇਬਲ ਜਨਤਾ ਦੀ ਲੋੜ ਕਚਿਹਰੀਆਂ ਅਤੇ ਦਫਤਰਾਂ ਦੇ ਸਮੇਂ ਨੂੰ ਧਿਆਨ ਵਿਚ ਰਖਦਿਆਂ ਹੋਇਆਂ ਬਣਾਇਆ ਗਿਆ ਹੈ । ਅਜ ਕਲ ਦਫਤਰਾਂ ਦਾ ਸਮਾਂ ਇਸ ਰਾਜ ਵਿਚ 10.00 ਵਜੇ ਸਵੇਰੇ ਅਤੇ 5.00 ਵਜੇ ਸ਼ਾਮ ਤਕ ਹੈ । ਪਰ ਬਠਿੰਡਾ ਜ਼ਿਲ੍ਹਾ ਵਿਚ ਕੋਰਟ ਅਤੇ ਹੋਰ ਦਫਤਰਾਂ ਦਾ ਸਮਾਂ ਗਰਮੀਆਂ ਵਿਚ 1 ਮਈ, 1973 ਤੋਂ 31 ਜੁਲਾਈ, 1973 ਤਕ 7.00 ਵਜੇ ਸਵੇਰੇ ਤੋਂ 1-30 ਵਜੇ ਹੋ ਜਾਣਾ ਹੈ । ਇਸ ਲਈ ਬਠਿੰਡਾ ਜਿਲ੍ਹਾ ਲਈ ਨਵਾਂ ਟਾਈਮ ਟੇਬਲ ਮਿਤੀ 1 ਮਈ, 1973 ਤੋਂ ਪਹਿਲੇ ਹੀ ਸੋਧਿਆ ਜਾਵੇਗਾ ਤਾਂ ਜੋ ਇਹ 1 ਮਈ, 1973 ਤੋਂ 31 ਜੁਲਾਈ, 1973 ਕਚਹਿਰੀਆਂ ਅਤੇ ਦਫਤਰਾਂ ਦੇ ਸਮੇਂ ਅਨੁਸਾਰ ਲਾਗੂ ਕੀਤਾ ਜਾ ਸਕੇ । ਇਨ੍ਹਾਂ ਹਾਲਤਾਂ ਵਿਚ ਬਠਿੰਡਾ ਜਿਲ੍ਹਾ ਦੀ ਜਨਤਾ ਨੂੰ ਕੋਈ ਔਕੜ ਨਹੀਂ ਹੁੰਦੀ ਹੈ ਅਤੇ ਨਾ ਹੀ ਔਕੜ ਹੋਣ ਦਾ ਕੋਈ ਕਾਰਨ ਹੁੰਦਾ ਹੈ ।

(Serial No. 202)

1. **Comrade Raj Kumar**
2. **Comrade Satya Pal Dang**

}: to draw fhe attention of the Government towards a matter of urgent Public importance, namely, the acute-discontentment which prevails amongst the students of the Punjab Agricultural University because of many acts of hooliganism etc., committed and being committed by some anti-social elements. There has been a failure on the part of the authorities to control these trouble makers. There have been protest demonstrations and rallies. One student has gone on fast unto-death. Agitation may spread. In view of obvious and urgent importance of the matter, Government may please be asked to make a statement in the House.

**ਗਿਆਨੀ ਜ਼ੈਲ ਸਿੰਘ** (ਮੁੱਖ ਮੰਤਰੀ) : ਪੜਤਾਲ ਤੋਂ ਪਤਾ ਚਲਿਆ ਹੈ ਕਿ ਪੰਜਾਬ ਖੇਤੀ ਬਾੜੀ ਯੂਨੀਵਰਸਿਟੀ ਲੁਧਿਆਣਾ ਵਿਚ ਵਿਦਿਆਰਥੀਆਂ ਦੇ ਦੋ ਧੜੇ ਹਨ । ਪੰਜਾਬ ਸਟੂਡੈਂਟ ਯੂਨੀਅਨ ਦਾ ਆਗੂ ਪਿਰਥੀਪਾਲ ਸਿੰਘ ਰੰਧਾਵਾ ਹੈ ਅਤੇ ਸਟੂਡੈਂਟ ਵੈਲਫੇਅਰ ਅਫੇਅਰਜ਼ ਦਾ ਆਗੂ ਬਲਬੀਰ ਸਿੰਘ ਗਰੇਵਾਲ ਹੈ । ਇਸੇ ਤਰ੍ਹਾਂ ਸਟਾਫ਼ ਵਿਚ ਵੀ ਧੜੇ ਬੰਦੀ ਹੈ । ਇਨ੍ਹਾਂ ਦੋਨਾਂ ਧੜਿਆਂ ਵਿਚ ਕਾਫੀ ਖਿਚਾਉ ਹੈ । ਪੰਜਾਬ ਖੇਤੀਬਾੜੀ ਯੂਨੀਵਰਸਿਟੀ ਦੇ ਅਧਿਕਾਰੀ ਇਨ੍ਹਾਂ ਦੋਵਾਂ ਧੜਿਆਂ ਦਾ ਨਬੇੜਾ ਨਾ ਕਰਵਾ ਸਕੇ ਜਿਸਦੇ ਫਲ ਸਰੂਪ ਸ਼ਟੂਡੈਂਟ ਯੂਨੀਅਨ ਦੇ ਆਗੂਆਂ ਖਿਲਾਫ ਦੂਜਾ ਧੜਾ ਭੜਕ ਉਠਿਆ । ਅਤੇ ਵਿਰੋਧ ਵਿਚ ਯੂਨੀਵਰਸਟੀ ਵਿਖੇ ਮੁਜ਼ਾਹਰੇ ਅਤੇ ਰੈਲੀਆਂ ਕਰਨ ਲਗ ਪਿਆ । ਇਸੇ ਦੌਰਾਨ ਵਿਚ ਅਸੋਸੀਏਸ਼ਨ ਦੇ ਇਕ ਵਰਕਰ ਭੀਮ ਸੈਨ ਨੂੰ ਕੁਝ ਸ਼ਰਾਰਤੀ ਅਨਸਰ ਨੇ ਸੱਟਾਂ

[ਮੁੱਖ ਮੰਤਰੀ]

ਲਾਈਆਂ। ਸਟੂਡੈਂਟ ਵਲਫੇਅਰ ਅਸੋਸੀਏਸ਼ਨ ਵਲੋਂ ਪੰਜਾਬ ਸਟੂਡੈਂਟ ਯੂਨੀਅਨ ਉਹਨਾਂ ਦੇ ਵਿਦਿਆਰਥੀਆਂ ਵਿਰੁੱਧ ਜਿਹੜੇ ਕਿ ਗੁੰਡਾਗਰਦੀ ਕਰਦੇ ਹਨ, ਯੋਗ ਕਾਰਵਾਈ ਕਰਨ ਦੀ ਮੰਗ ਕੀਤੀ ਗਈ ਅਤੇ ਆਪਣੀਆਂ ਮੰਗਾਂ ਦੀ ਪੂਰਤੀ ਲਈ ਸਟੂਡੈਂਟ ਵੈਲਫੇਅਰ ਅਸੋਸੀਏਸ਼ਨ ਦੇ ਵਿਦਿਆਰਥੀ ਚਰਨਜੀਤ ਸਿੰਘ (ਤੀਜਾ ਸਾਲ) ਨੇ ਵਾਈਸ ਚਾਂਸਲਰ ਦੀ ਕੋਠੀ ਅੱਗੇ 27 ਮਾਰਚ, 1973 ਸ਼ਾਮ ਤੋਂ ਮਰਨ ਵਰਤ ਰੱਖਿਆ ਜਿਹੜਾ ਕਿ ਉਸਨੇ ਸਟੂਡੈਂਟਸ ਵੈਲਫੇਅਰ ਐਸੋਸੀਏਸ਼ਨ ਦੀਆਂ ਮੰਗਾਂ ਯੂਨੀਵਰਸਟੀ ਅਧਿਕਾਰੀਆਂ ਦੁਆਰਾ ਮਨਜ਼ੂਰ ਹੋਣ ਉਤੇ ਮਿਤੀ 31 ਮਾਰਚ, 1973 ਨੂੰ ਛਡ ਦਿਤਾ ਹੈ। ਹਾਲਾਤ ਤੇ ਕੜੀ ਨਿਗਰਾਨੀ ਰੱਖੀ ਜਾ ਰਹੀ ਹੈ ਤੇ ਲੋਕਲ ਐਡਮਨਿਸਟਰੇਸ਼ਨ ਆਪਣੀ ਜ਼ੁੰਮੇਵਾਰੀ ਨਿਭਾਵੇਗੀ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਹਕੀਕਤ ਹੈ ਕਿ ਇਸ ਅਸੈਂਬਲੀ ਦੇ ਇਕ ਮੈਂਬਰ ਦਾ 3 ਮਹੀਨਿਆਂ ਦਾ ਕੰਪਨਸੇਟਰੀ ਅਲਾਊਂਸ ਅਟੈਚ ਹੋ ਗਿਆ ਹੈ ਕਿਉਂਕਿ ਉਸ ਨੇ ਇਨਕਮ ਟੈਕਸ ਦਾ 18 ਲੱਖ ਰੁਪਿਆ ਦੇਣਾ ਹੈ ?

**ਸ੍ਰੀ ਸਪੀਕਰ** : ਜੀ ਹਾਂ ਇਹ ਠੀਕ ਹੈ।

**ਕਾਮਰੇਡ ਸੱਤ ਪਾਲ ਡਾਂਗ** : * * * * *

**ਸ੍ਰੀ ਸਪੀਕਰ** : ਜੋ ਕੁਝ ਇਹ ਕਹਿ ਰਹੇ ਹਨ ਇਹ ਰਿਕਾਰਡ ਨਾ ਕੀਤਾ ਜਾਵੇ। (Whatever the hon. member Comrade Dang is saying without the permission of the Chair may not be recorded.)

**ਕਾਮਰੇਡ ਸੱਤ ਪਾਲ ਡਾਂਗ** : ਜਿਨੀ ਮਰਜ਼ੀ ਹੈ ਉਹ ਕਰੱਪਸ਼ਨ ਕਰੀ ਜਾਏ....

**ਸ੍ਰੀ ਸਪੀਕਰ** : ਰੂਲਜ਼ ਦੇ ਮੁਤਾਬਕ ਤੁਸੀਂ ਕੋਈ ਮੋਸ਼ਨ ਲੈ ਆਓ। (You can bring a motion under the Rules).

## FOURTH REPORT OF THE BUSINESS ADVISORY COMMITTEE

Mr. Speaker : I have to report the further programme of the Punjab Vidhan Sabha as contained in the Fourth Report of the Business Advisory Committee. The Report reads-

After some discussion the Committee recommended:—

(i) that there shall be no sitting of the Vidhan Sabha on the 5th April, 1973;

(ii) that the Sabha shall meet from 16. 4. 73 to 19. 4. 73 to transact the following business;

| | |
|---|---|
| Monday, the 16th April, 1973 | 1. Presentation of the Report of the Select Committee on the Punjab Urban Property (Ceiling) Bill, 1972. |
| | 2. (i) The Indian Stamp (Punjab Amendment) Bill, 1973. (half an hour) |

*Not recorded as ordered by the Chair.

(ii) The Punjab General Sales Tax (Second Amendmend) Bill, 1973 (Half an Hour)

(iii) The Punjab Passengers and Goods Taxation (Amendment) Bill, 1973. (half an hour)

(iv) The Punjab Housing Development Board (Amendment) Bill, 1973. (half an hour)

(v) The Punjab Agricultural Produce Markets (Amendment) Bill, 1973. (half an hour)

(vi) Any other legislative business. (Time to be extended, if necessary)

Tuesday, the 17th April, 1973 — Discussion on the 19th Report of the Commissioner for Scheduled Castes and Scheduled Tribes for the year 1969-70,

Wednesday, the 18th April, 1973 — The Punjab Urban Property (Ceiling) Bill, 1973 (as reported by the Select Committee).

Thursday, the 19th April, 1973. — (i) Motion regarding adjournment of the House *Sine-die.*

(ii) Discussion regarding Approach to the 5th Five Year Plan for Punjab State.

(The Rules of Procedure and Conduct of Business in the Punjab Legilative Assembly shall to the extent these are inconsistent with the decision in respect of transaction of the above mentioned business on Thursday, the 19th April, 1973 shall stand suspended.)

It was brought to the notice of the Committee that Comrade Satyapal Dang and four other M. L. As. had given notice of a Motion under rule 77 to the effect that the Government's decision to take-over whole-sale trade in wheat be taken into consideration. Comrade Shamsher Singh Josh suggested and the Committee agreed that the subject matter of the afore-mentioned Motion may be discussed during the course of discussion on the Approach to the 5th Five year Plan for Punjab State, on the 19th April, 1973.

**Education and Revenue Minister** (Sardar Umrao Singh): Sir, I beg to move —

That this House agrees with the recommendations contained in the Fourth Report of the Business Advisory Committee.

**Mr. Speaker :** Motion moved—

That this House agrees with the recommendations contained in the Fourth Report of the Business Advisory Committee.

**Mr. Speaker :** Question is—

That this House agrees with the recommendations contained in the Fourth Report of the Business Advisory Committee.

*The motion was carried*

## MOTION UNDER RULE 16

**Education & Revenue Miniter** (Sardar Umrao Singh) : Sir, I beg to move—

> "that the Assembly at its rising this day shall adjourn to meet again at 2.00 P. M. on Monday, the 16th April, 1973."

**Mr. Speaker** : Motion moved—

> "That the Assembly at it's rising this day shall adjourn to meet again at 2.00 P.M. on Mondy, the 16th April, 1973."

**Mr. Speaker** : Question is—

> "That the Assembly at its rising this day shall adjourn to meet again at 2.00 P. M. on Monday, the 16th April, 1973."

*The Motion was carried.*

## OFFICIAL RESOLUTION UNDER SECTION 65(3) OF THE ELECTRICITY (SUPPLY) ACT, 1948.

**Irrigation and Power Minister**: (Shri Gurmail Singh) : Sir, I beg to move—

> "Whereas in pursuance of sub-section (3) of Section 65 of the Electricity (Supply) Act, 1948, (54 of 1948), the Government of the State of Punjab had, with the approval of the Punjab Vidhan Sabha, fixed by its Order No. 8263-2 I & E/64, dated 28th April, 1964, the sum of Rs. 10 crores as the maximum amount which the Punjab State Electricity Board may at any time have on loan under sub-section (1) of said section 65,
>
> And Whereas the aforesaid amount was increased, with the approval of the Parliament, by Punjab Government to Rs. 50 crores with its Order No. 5 (GOI)-IW (7) 72/2621, dated 3rd February, 1972,
>
> And Whereas it has now been found necessary to increase the maximum amount to Rs. 75 crores,
>
> Now, therefore, it is hereby resolved that the Punjab Vidhan Sabha do accord approval to fix, under sub-section (3), of section 65 of the Electricity (Supply) Act, 1948 (54 of 1948), the sum of Rs, 75 crores (Rupees seventy five crores) as the maximum amount which the Punjab State Electricity Board may at any time have on loan under sub-section (1) of the said section 65."

(10. 55 A.M.) (*Ms. Deputy Speaker in the Chair*),

ਡਿਪਟੀ ਸਪੀਕਰ ਸਾਹਿਬ, ਇਹ ਜੋ ਇਲੈਕਟ੍ਰੀਸਿਟੀ ਬੋਰਡ ਹੈ ਇਹ 1948 ਵਿਚ ਬਣਿਆ ਸੀ । ਇਹਦੇ ਵਿਚ ਇਕ ਪਰੋਵੀਜ਼ਨ ਰਖੀ ਗਈ ਸੀ ਕਿ ਜੋ ਬੋਰਡ ਹੈ ਇਹ ਦਸ ਕਰੋੜ ਰੁਪਏ ਦਾ ਨਾਨ ਗੌਰਮੈਂਟ ਲੋਨ ਲੈ ਸਕਦਾ ਹੈ । ਜਿਸ ਵੇਲੇ ਐਨੇ ਅਮਾਊਂਟ ਨਾਲ ਜੋ ਸਾਡੀਆਂ ਸਕੀਮਾਂ ਹਨ ਪਿੰਡਾਂ ਨੂੰ ਬਿਜਲੀ ਦੇਣੀ, ਇੰਡਸਟਰੀ ਨੂੰ ਬਿਜਲੀ ਦੇਣੀ ਆਦਿ, ਇਹ ਸਕੀਮਾਂ ਵਾਸਤੇ ਇਹ ਅਮਾਊਂਟ ਇੰਨੀ ਨਹੀਂ ਸੀ ਜਿੰਨੀ ਕਿ ਬਿਜਲੀ ਬੋਰਡ ਨੂੰ ਚਾਹੀਦੀ ਸੀ । ਇਸ ਕਰਕੇ ਇਹ ਲੋਨਜ਼ ਦੀ ਪਰੋਵੀਜ਼ਨ ਰਖੀ ਗਈ ਸੀ ਕਿ ਬਾਹਰੋਂ ਰੇਜ਼ ਕੀਤੀ ਜਾ ਸਕਦੀ ਹੈ । ਪੰਜਾਬ ਅਸੰਬਲੀ ਵਿਚ ਮਿਤੀ 16 ਅਪ੍ਰੈਲ,

1964 ਨੂੰ ਇਹ ਪਾਸ ਕੀਤਾ ਗਿਆ ਕਿ ਇਹ 20 ਕਰੋੜ ਰੁਪਏ ਨਾਨ ਗੌਰਮੈਂਟ ਲੋਨ ਲਿਤਾ ਜਾ ਸਕਦਾ ਹੈ। ਇਸ ਤੋਂ ਬਾਅਦ ਕਿਉਂਕਿ ਬਿਜਲੀ ਦੇ ਕੰਮਾਂ ਨੂੰ ਹੋਰ ਵਧਾਉਣਾ ਸੀ ਇਸ ਲਈ ਹੋਰ ਰਕਮ ਦੀ ਲੋੜ ਪਈ ਅਤੇ ਇਸ ਲਈ ਮਿਤੀ 18 ਦਸੰਬਰ, 1971 ਨੂੰ ਜਿਸ ਵੇਲੇ ਕਿ ਇਥੇ ਸੂਬੇ ਵਿਚ ਪਰੈਜ਼ੀਡੈਂਟ ਰੂਲ ਸੀ ਔਹ ਇਥੇ ਕੋਈ ਅਸੰਬਲੀ ਨਹੀਂ ਸੀ ਅਤੇ ਨਾ ਹੀ ਕੋਈ ਅਸੰਬਲੀ ਦਾ ਮੈਂਬਰ ਸੀ ਉਸ ਵੇਲੇ ਇਥੇ ਪਰੈਜ਼ੀਡੈਂਟ ਰੂਲ ਵਿਚ ਲੋਕ ਸਭਾ ਨੇ ਅਤੇ ਰਾਜ ਸਭਾ ਨੇ ਮਿਤੀ 18 ਦਸੰਬਰ, 1971 ਨੂੰ ਇਹ ਰਕਮ 50 ਕਰੋੜ ਰੁਪਏ ਕਰ ਦਿਤੀ। ਲੋਕ ਸਭਾ ਨੇ ਇਹਦੀ ਮਨਜ਼ੂਰੀ ਮਿਤੀ 18 ਦਸੰਬਰ, 1971 ਨੂੰ ਦਿਤੀ ਅਤੇ ਰਾਜ ਸਭਾ ਨੇ ਮਿਤੀ 22 ਦਸੰਬਰ, 1971 ਨੂੰ ਇਹ ਕੰਮ ਕੀਤਾ। ਇਸ ਤੋਂ ਬਾਅਦ ਜੋ ਅਸੀਂ ਆਪਣੀਆਂ ਸਕੀਮਾਂ ਲਈ ਲੋਨਜ਼ ਮਿਤੀ 31 ਮਾਰਚ, 1973 ਤਕ ਲਿਤੇ ਹਨ ਉਹ ਇਸ ਪਰਕਾਰ ਹਨ:—

| | | | |
|---|---|---|---|
| ਐਲ. ਆਈ. ਸੀ. = | .. | 15 | ਕਰੋੜ |
| ਪਬਲਿਕ ਬਾਰੋਇੰਗ = | .. | 21 | ਕਰੋੜ |
| ਓਰੀਐਂਟ ਬੈਂਕ ਐਂਡ ਅੰਮ੍ਰਿਤਸਰ ਮਿਊਂਸਪਲ ਕਮੇਟੀ : | .. | 1 | ਕਰੋੜ |
| ਐਕਚੁਐਂਡ ਬਾਰੋਇੰਗ ਫਰੋਮ ਆਰ. ਈ. ਸੀਂ. | .. | 6 | ਕਰੋੜ |
| ਕੁੱਲ : | | 43 | ਕਰੋੜ |

ਇਹ 43 ਕਰੋੜ ਰੁਪਏ ਨਾਨ ਗੌਰਮਿੰਟ ਦਾ ਲੋਨ ਹੈ।

ਅਸੀਂ ਕੰਮ ਨੂੰ ਹੋਰ ਵਧਾਉਣਾ ਹੈ। ਜਿਸ ਤਰ੍ਹਾਂ ਗੁਰੂ ਨਾਨਕ ਥਰਮਲ ਪਲਾਂਟ ਹੈ, ਉਸ ਦੇ ਕੰਮ ਨੂੰ ਸ਼ੁਰੂ ਕੀਤਾ ਹੈ। ਉਸ ਦਾ ਦੂਜਾ ਜਿਹੜਾ ਪੋਰਸ਼ਨ ਹੈ ਉਸ ਦੀ ਐਕਸਟੈਨਸ਼ਨ ਕਰਨੀ ਹੈ। ਇਸ ਦੇ ਵਿਚ ਪੰਜਾਬ ਸਰਕਾਰ ਵਲੋਂ 1 ਕਰੋੜ ਰੁਪਿਆ ਰੱਖਿਆ ਗਿਆ ਹੈ ਲੇਕਿਨ ਉਸ ਦੇ ਉਤੇ ਜੋ ਖਰਚ ਹੋਣਾ ਹੈ ਅਤੇ ਜੋ ਉਸ ਦੇ ਵਾਸਤੇ ਰੱਖਿਆ ਗਿਆ ਹੈ। ਉਸ ਵਿਚਕਾਰ ਗੈਪ 4 ਕਰੋੜ ਰੁਪਏ ਦਾ ਹੈ। ਜੇ ਉਸ ਗੈਪ ਨੂੰ ਪੂਰਾ ਕਰਨਾ ਹੈ ਤਾਂ ਦੂਜੀਆਂ ਏਜੰਸੀਆਂ ਤੋਂ ਲੋਨ ਲੈ ਕੇ ਪੂਰਾ ਕਰਨਾ ਹੈ। ਇਸੇ ਤਰ੍ਹਾਂ ਸ਼ਨਨ ਪਾਵਰ ਹਾਊਸ ਦੀ ਐਕਸਟੈਨਸ਼ਨ ਹੈ, ਉਸ ਦੇ ਲਈ 1 ਕਰੋੜ ਰੁਪਿਆ ਹੋਰ ਨਾਨ-ਗੌਰਮਿੰਟ ਲੋਨ ਚਾਹੀਦਾ ਹੈ ਜਿਹੜਾ ਕਿ ਪਲਾਨ ਵਿਚ ਆਇਆ ਹੈ। ਬਿਜਲੀ ਦੀ ਬੜੀ ਲੋੜ ਹੈ ਇਸ ਮਸਲੇ ਨੂੰ ਇਮੀਜੀਏਟਲੀ ਹੱਲ ਕਰਨ ਲਈ ਗੈਸ ਟਰਬਾਈਨ ਲਈ ਕਿਹਾ ਗਿਆ ਹੈ ਅਤੇ ਉਹ ਮੰਗਵਾਕੇ ਲਗਾਕੇ ਬਿਜਲੀ ਦੀ ਕਮੀ ਨੂੰ ਦੂਰ ਕਰਾਂਗੇ। ਉਸ ਦੇ ਲਈ 10 ਕਰੋੜ 21 ਲੱਖ ਰੁਪਏ ਦਾ ਜੋ ਪ੍ਰਾਜੈਕਟ ਬਣਾਇਆ ਹੈ ਉਸ ਲਈ ਪੈਸੇ ਦੀ (ਵਿਘਨ) ਇਸ ਤਰ੍ਹਾਂ ਦੀਆਂ ਸਾਡੀਆਂ ਜਿਹੜੀਆਂ ਸਕੀਮਾਂ ਹਨ ਉਨ੍ਹਾਂ ਲਈ ਸਾਨੂੰ ਵੇਲੇ ਕੁਵੇਲੇ ਲੋੜ ਪੈਂਦੀ ਰਹਿੰਦੀ ਹੈ। ਇਸ ਕਰਕੇ ਮੈਂ ਸਮਝਦਾ ਹਾਂ ਕਿ ਜੋ ਰੈਜ਼ੋਲਿਊਸ਼ਨ ਆਇਆ ਹੈ ਇਸ ਵਿਚ ਜੋ ਅਮਾਊਂਟ ਹੈ ਉਹ 50 ਕਰੋੜ ਤੋਂ 75 ਕਰੋੜ ਰੁਪਿਆ ਕਰ ਦੇਣਾ ਚਾਹੀਦਾ ਹੈ।

Mr. Deputy Speaker : Motion moved —

"Whereas in pursuance of sub-section (3) of Section 65 of the Electricity (Supply) Act, 1948, (54 of 1948), the Government of the State of Punjab had, with the approval of the Punjab Vidhan Sabha, fixed by its Order No. 8263-2 I & E/64, dated 28th April, 1964, the sum of Rs. 20 crores as the maximum amount which the Puniab State Electricity Board may at any time have on loan under sub-section (1) of said section 65 :

And Whereas the aforesaid amount was increased with the approval of the Parliament, by Punjab Government to Rs. 50 crores with its Order No. 5 (GOI)-IW (7) 7212621, dated 3rd February, 1972;

And Whereas it has now been found necessary to increase the maximum amount to Rs. 75 crores,

Now, Therefore, it is hereby resolved that the Punjab Vidhan Sabha do accord approval to fix, under sub-section (3), of section 65 of the Electricity (Supply) Act, 1948 (54 of 1948) the sum of Rs. 75 crores (Rupees seventy five crores) as the maximum amount which the Punjab State Electricity Board may at any time have on loan under sub-section (1) of the said section 65."

**ਸਰਦਾਰ ਹਰਚੰਦ ਸਿੰਘ** (ਅਮਲੋਹ, ਐਸ. ਸੀ): ਡਿਪਟੀ ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਆਪਣੀ ਮੋਸ਼ਨ ਮੂਵ ਕਰਨ ਸਮੇਂ ਦੱਸਿਆ ਹੈ ਕਿ ਬਿਜਲੀ ਬੋਰਡ ਨੂੰ ਐਨੇ ਰੁਪਏ ਲੋਨ ਦੀ ਲੋੜ ਹੈ । ਜਿੰਨਾ ਜਰਜ਼ੀ ਹੈ ਲੈ ਲਵੋ (ਵਿਘਨ) ਅਰਜ਼ ਇਹ ਹੈ ਕਿ ਜੋ ਬਿਜਲੀ ਬੋਰਡ ਇਕ ਇਹੋ ਜਿਹਾ ਬੋਰਡ ਹੈ ਜਿਹੜਾ ਕਿ ਤਕਰੀਬਨ 1 ਕਰੋੜ ਰੁਪਏ ਰੋਜ਼ ਦਾ ਖਰਚ ਕਰਦਾ ਹੈ ਅਤੇ ਐਨਾ ਅੰਧਾ ਧੁੰਦ ਰੁਪਿਆ ਖਰਚ ਕਰਨ ਦੇ ਬਾਵਜੂਦ ਵੀ ਪੰਜਾਬ ਦੇ ਵਿਚ ਬਿਜਲੀ ਦੀ ਜੋ ਹਾਲਤ ਹੈ ਉਸ ਨੂੰ ਹਰ ਆਦਮੀ ਭਲੀ ਪ੍ਰਕਾਰ ਜਾਣਦਾ ਹੈ । ਬਿਜਲੀ ਦੀ ਬੁਰੀ ਹਾਲਤ ਹੈ । ਕਰੰਸੀ ਦਾ ਜਿਸ ਤਰ੍ਹਾਂ ਮਰਜ਼ੀ ਫੈਲਾ ਹੁੰਦਾ ਜਾਵੇ ਨੋਟ ਬਣਦੇ ਜਾਣ , ਮੈਂ ਦੱਸਦਾ ਹਾਂ ਕਿ ਕਰੰਸੀ ਦਾ ਫੈਲਾਉ ਹਿੰਦੁਸਤਾਨ ਦੇ ਵਿਚ 11% ਹੈ ਅਤੇ ਪੈਦਾਵਾਰ ਦਾ ਫੈਲਾਓ 3% ਹੈ । ਜੇ ਕਾਰਖਾਨੇ ਚੱਲਣ ਨਾ ਤਾਂ ਉਸ ਨੇ ਪੈਦਾ ਕੀ ਕਰਨਾ ਹੈ। ਰੁਪਿਆ ਜਿੰਨਾਂ ਮਰਜ਼ੀ ਲਗਾਈ ਜਾਵੋ ਪਰ ਜੇ ਉਹ ਕਾਰਖਾਨੇ ਚਲਣ ਹੀ ਨਾ ਤਾਂ ਉਸ ਲਗਾਏ ਰੁਪਏ ਤੋਂ ਕੋਈ ਆਮਦਨ ਨਹੀਂ ਹਵੇਗੀ । ਇਸ ਤਰ੍ਹਾਂ ਜਿਹੜਾ ਖੇਤੀ ਤੇ ਰੁਪਿਆ ਲਗਾਵਾਂਗੇ ਉਸ ਤੋਂ ਵੀ ਆਮਦਨ ਨਹੀਂ ਹੋਵੇਗੀ । ਇਸੇ ਤਰ੍ਹਾਂ ਹੀ ਕਾਰਖਾਨੇ ਤੋਂ ਵੀ ਐਨੀ ਪੈਦਾਵਾਰ ਨਹੀਂ ਹੋਣੀ । ਇਸ ਦਾ ਮਤਲਬ ਇਹ ਹੋਵੇਗਾ ਕਿ ਲੋਕਾਂ ਦੇ ਸਿਰ ਕਰਜ਼ੇ ਚੜ੍ਹ ਜਾਣਗੇ, ਮੁਲਕ ਦੇ ਸਿਰ ਕਰਜ਼ਾ ਹੋਵੇਗਾ ਅਤੇ ਸਰਕਾਰ ਦੇ ਸਿਰ ਕਰਜ਼ਾ ਚੜ੍ਹ ਜਾਵੇਗਾ ਅਤੇ ਮੁਲਕ ਵਿਚ ਹਾਹਾਕਾਰ ਮਚ ਜਾਵੇਗੀ । ਬਿਜਲੀ ਬੋਰਡ ਤੇ ਐਨੇ ਰੁਪਏ ਲਗਾ ਦਿੱਤੇ ਜਾਣ ਪਰ ਉਸ ਨੇ ਸੂਬੇ ਨੂੰ ਦਿਖਾ ਦਿੱਤਾ ਹੈ ਕਿ ਉਹ ਲੋਕਾਂ ਵਾਸਤੇ ਕੀ ਕਰਦਾ ਹੈ । ਅੱਜ ਜਿਸ ਵੇਲੇ ਕਣਕ ਪੱਕਣ ਤੇ ਹੈ ਤਾਂ ਦਿਨ ਵਿਚ ਦੋ ਤਿੰਨ ਘੰਟੇ ਬਿਜਲੀ ਦਿਤੀ ਜਾਂਦੀ ਹੈ । ਦੂਜੇ ਦਿਨ ਪੰਜ ਚਾਰ ਘੰਟੇ ਦਿੱਤੀ ਜਾਂਦੀ ਹੈ ਅਤੇ ਉਹ ਵੀ ਕਿਸੇ ਕਿਸਮਤ ਵਾਲੇ ਦੀ ਹੀ ਚੱਲਦੀ ਹੈ । ਇਹ ਮੈਂ ਮੰਨਦਾ ਹਾਂ ਕਿ ਬਿਜਲੀ ਬੋਰਡ ਨੇ ਕਾਫੀ ਕੰਮ ਕੀਤਾ ਹੈ । ਕਿਉਂਕਿ ਪਹਿਲਾਂ ਪਟਿਆਲਾ ਬੈਂਕ ਦਾ ਇਨ੍ਹਾਂ 9 ਕਰੋੜ ਰੁਪਿਆ ਦੇਣਾ ਸੀ ਅਤੇ ਅੱਜ ਇਨ੍ਹਾਂ ਦਾ 1 ਕਰੋੜ ਰੁਪਿਆ ਜਮ੍ਹਾਂ ਹੈ । ਇਸ

ਤਰ੍ਹਾਂ ਰੁਪਏ ਦੇ ਮਾਮਲੇ ਵਿਚ ਇਨ੍ਹਾਂ ਨੇ ਬੜੇ ਹਿਸਾਬ ਕਿਤਾਬ ਬਣਾਉਣੇ ਸ਼ੁਰੂ ਕੀਤੇ ਹਨ । ਕਿਤਿਓਂ ਨਾ ਕਿਤਿਓਂ ਇਨ੍ਹਾਂ ਨੂੰ ਪੈਸਾ ਮਿਲ ਜਾਂਦਾ ਹੈ ਪਰ ਜਿਹੜਾ ਬਿਜਲੀ ਦਾ ਸੰਕਟ ਹੈ ਜਾਂ ਬਿਜਲੀ ਦੀ ਕਮੀ ਹੈ ਉਸ ਦੇ ਬਾਰੇ ਬੋਰਡ ਨੇ ਕੋਈ ਗੱਲ ਨਹੀਂ ਕੀਤੀ ਕਿ ਉਹ ਕਿਸ ਤਰ੍ਹਾਂ ਕਮੀ ਪੂਰੀ ਕਰਾਂਗੇ । ਡਿਪਟੀ ਸਪੀਕਰ ਸਾਹਿਬ, ਤੁਹਾਡੇ ਨਜ਼ਦੀਕ ਹੀ ਬਿਆਸ ਪ੍ਰਾਜੈਕਟ ਹੈ । ਉਸ ਦੇ ਦੋ ਹਿੱਸੇ ਹਨ । ਇਕ ਹਿੱਸਾ ਹੈ ਬਿਆਸ ਲਿੰਕ ਅਤੇ ਦੂਜਾ ਹਿੱਸਾ ਹੈ ਬਿਆਸ ਡੈਮ । ਜਿਹੜਾ ਬਿਆਸ ਲਿੰਕ ਹੈ ਉਹ ਤਾਂ 3-4 ਸਾਲਾਂ ਵਿਚ ਇਨ੍ਹਾਂ ਨੇ ਕੰਪਲੀਟ ਕਰਨਾ ਹੈ, ਉਹ 3-4 ਸਾਲਾਂ ਨੂੰ ਕੰਪਲੀਟ ਹੋਵੇਗਾ । ਬਾਅਦ ਵਿਚ ਭਾਖੜਾ ਡੈਮ ਦਾ ਪਾਣੀ ਪਵੇਗਾ । ਉਥੇ ਬਿਜਲੀ 1 ਹਜ਼ਾਰ ਫੁਟ ਤੇ ਫਾਲ ਕਰਕੇ ਅਰਥ ਆਵੇਗੀ। ਬਾਕੀ ਰਿਹਾ ਬਿਆਸ ਡੈਮ । ਉਹ ਇਨ੍ਹਾਂ ਨੇ ਬਣਾਇਆ ਹਇਆ ਹੈ । (ਵਿਘਨ) ਇਹ ਕੁਦਰਤੀ ਗੱਲ ਹੈ ਸੰਕਟ ਆ ਗਿਆ ਅਤੇ ਕੁਦਰਤ ਨੇ ਸਾਡੀ ਮੱਦਦ ਨਹੀਂ ਕੀਤੀ । ਇਸ ਲਈ ਮੈਂ ਇਨ੍ਹਾਂ ਦਾ ਧਿਆਨ ਇਸ ਪਾਸੇ ਦਿਵਾਉਂਦਾ ਹਾਂ ਕਿ ਇਹ ਜਿਹੜਾ ਬਿਜਲੀ ਬੋਰਡ ਹੈ ਇਸ ਵੱਲ ਸਾਡੀ ਸਰਕਾਰ ਧਿਆਨ ਦੇਵੇ । ਬਿਆਸ ਡੈਮ ਤੇ ਸਾਡਾ 70 ਕਰੋੜ ਰੁਪਿਆ ਲੱਗਦਾ ਹੈ । ਪਾਣੀ ਬਿਆਸ ਡੈਮ ਦਾ ਰਾਜਿਸਥਾਨ ਨੂੰ ਜਾਣਾ ਹੈ । ਬਿਜਲੀ ਹਰਿਆਣਾ ਅਤੇ ਪੰਜਾਬ ਨੂੰ ਜਾਣੀ ਹੈ । ਇਨ੍ਹਾਂ ਨੇ 40 ਕਰੋੜ ਰੁਪਿਆ ਉਥੋਂ ਦੇ ਆਉਸਟੀਜ਼ ਨੂੰ ਦਿੱਤਾ ਹੈ ਜ਼ਮੀਨ ਦਾ ਡੈਮ ਬਣਕੇ ਤਿਆਰ ਹੋ ਗਿਆ । ਪਰ ਜਿਹੜਾ ਬਿਜਲੀ ਘਰ ਬਣਾਉਣਾ ਸੀ ਉਸ ਦੀ ਫਾਊਡੇਸ਼ਨ ਤਾਂ ਬਣ ਗਈ ਉਸ ਦੇ ਵਾਸਤੇ ਜਿਹੜਾ ਐਸਟੀਮੇਟ ਸੀ ਉਹ 80-88 ਕਰੜ ਰੁਪਿਆ ਸੀ ਪਰ ਰੁਪਿਆ ਲੱਗਿਆ 170 ਕਰੋੜ । ਰੁਪਿਆ ਦੁਗਣਾ ਲੱਗਿਆ ਇਨ੍ਹਾਂ ਦੇ ਐਸਟੀਮੇਟ ਨਾਲੋਂ । ਹੁਣ ਇਹ ਕਹਿੰਦੇ ਹਨ ਕਿ ਹੁਣ ਕੀ ਕਰੀਏ । ਫਿਰ ਇਨ੍ਹਾਂ ਨੇ ਖਿਆਲ ਕਰਿਆ ਕਿ ਬਿਜਲੀ ਘਰ ਨਾ ਬਣਾਈਏ । ਪਾਣੀ ਤਾਂ ਜਾਊ ਰਾਜਿਸਥਾਨ ਨੂੰ ਪਰ ਬਿਜਲੀ ਘਰ ਨਾ ਬਣਿਆ ਅਤੇ ਜਿਹੜਾ 170 ਕਰੋੜ ਰੁਪਿਆ ਪੰਜਾਬ ਦਾ ਲੱਗਿਆ ਉਹ ਕਿਧਰ ਨੂੰ ਗਿਆ । ਉਸ ਦਾ ਕੀ ਬਣੇਗਾ । ਇਹ ਕਿਸੇ ਥਾਂ ਨਹੀਂ ਦੱਸਿਆ ਗਿਆ ਕਿ ਉਸ ਰੁਪਏ ਦਾ ਕੀ ਕਰਨਾ ਹੈ । 170 ਕਰੋੜ ਰੁਪਿਆ ਪੌਣਾ ਅਰਬ ਬਣਦਾ ਹੈ । ਬਿਜਲੀ ਬੋਰਡ ਨੂੰ ਪਤਾ ਨਹੀਂ ਕਿ ਉਹ ਕਿਧਰੋਂ ਆਉਣਾ ਹੈ ਅਤੇ ਨਾ ਹੀ ਇਸ ਬਾਰੇ ਵਜ਼ੀਰ ਨੂੰ ਅਤੇ ਨਾ ਹੀ ਕੈਬਨਿਟ ਨੂੰ ਇਸ ਬਾਰੇ ਪਤਾ ਹੈ । ਜਦ ਇਹ ਬਿਜਲੀ ਘਰ ਨਹੀਂ ਬਣਾਉਣ ਅਤੇ ਪੰਜਾਬ ਨੂੰ ਬਿਜਲੀ ਨਹੀਂ ਮਿਲਣੀ ਤਾਂ ਫਿਰ ਇਸ ਦਾ ਕੀ ਫਾਇਦਾ । ਦੋ ਚਾਰ ਦਿਨ ਹੋਏ ਹਨ ਡਿਪਟੀ ਸਪੀਕਰ ਸਾਹਿਬ, ਦੱਸਿਆ ਗਿਆ ਕਿ ਤੁਹਾਡੇ ਹਲਕੇ ਵਿਚ ਸ਼ਾਹ ਨਹਿਰ ਬਣਾ ਦਿੱਤੀ ਗਈ ਹੈ । ਉਸ ਨੂੰ ਪਹਿਲਾਂ ਹੀ 50% ਪਾਣੀ ਮਿਲਦਾ ਹੈ ਅਤੇ ਜੇ 50% ਹੋਰ ਦੇ ਦੇਣਗੇ ਇਸ ਤਰ੍ਹਾਂ ਮਸਲਾ ਹੱਲ ਨਹੀਂ ਹੋਣਾ । ਬਾਕੀ ਜਿਹੜੀ ਸਾਡੇ ਬਿਜਲੀ 360 ਮੈਗਾਵਾਟ ਪੈਦਾ ਹੋਣੀ ਸੀ ਉਹ ਸਕੀਮ ਡਰਾਪ ਕਰ ਦਿੱਤੀ ਹੈ । ਮੈਂ ਵਜ਼ੀਰ ਸਾਹਿਬ ਅਤੇ ਸਾਡੀ ਸਰਕਾਰ ਦਾ ਧਿਆਨ ਉਸ ਪਾਸੇ ਦਿਵਾਉਂਦਾ ਹਾਂ ਕਿ ਇਹ ਜਿਹੜਾ 70 ਕਰੋੜ ਰੁਪਿਆ ਵੱਟੇ ਖਾਤੇ ਪੈ ਗਿਆ ਹੈ ਇਸ ਦਾ ਇੰਤਜ਼ਾਮ ਕਰਨ । ਡਿਪਟੀ ਸਪੀਕਰ ਸਾਹਿਬ, 25 ਸਾਲ ਹੋ ਗਏ ਹਨ ਆਜ਼ਾਦ ਹੋਇਆਂ ਨੂੰ । ਪੰਜਾਬ ਦਾ ਹਰੀਜਨ ਅਤੇ ਹਿੰਦੁਸਤਾਨ ਦਾ ਜਿਹੜਾ ਹਰੀਜਨ ਹੈ (ਵਿਘਨ) ਮੈਂ ਪੰਜਾਬ ਦੇ ਹਰੀਜਨ ਦੀ ਹੀ ਗੱਲ ਕਰਦਾ ਹਾਂ— ਪੰਜਾਬ ਦਾ ਹਰੀਜਨ ਜ਼ਿੰਮੇਵਾਰ ਹੈ ਪੰਜਾਬ ਵਿਚ ਕਾਂਗਰਸ ਰਾਜ ਬਣਾਉਣ ਦਾ । 25 ਸਾਲ ਇਥੇ ਕਿਸੇ ਨਾ ਕਿਸੇ ਸ਼ਕਲ ਵਿਚ ਕਾਂਗਰਸ ਦਾ ਰਾਜ ਰਿਹਾ ਪੰਜਾਬ

[ਸਰਦਾਰ ਹਰਚੰਦ ਸਿੰਘ]

ਵਿਚ। ਇਸ ਦੇ ਵਿਚ 20 ਸਾਲ ਕਾਂਗਰਸ ਦਾ ਰਾਜ ਰਿਹਾ ਅਤੇ 5 ਸਾਲ ਦੂਜੀਆਂ ਸਰਕਾਰਾਂ ਰਹੀਆਂ। ਇਨ੍ਹਾਂ ਨੇ ਬੜਾ ਜ਼ੋਰ ਮਾਰਕੇ ਇਕ ਜਾਂ ਡੇਢ ਕਰੋੜ ਰੁਪਿਆ ਕੱਢਿਆ ਕਿ ਅਸੀਂ 34 ਲੱਖ ਹਰੀਜਨਾਂ ਦੀ ਭਲਾਈ ਕਰਾਂਗੇ। ਡੇਢ ਕਰੋੜ ਰੁਪਿਆ ਸਾਡੇ ਵਜ਼ੀਰ ਸਾਹਿਬ ਨੇ ਉਨ੍ਹਾਂ ਵਾਸਤੇ ਕੱਢਿਆ ਪਰ ਵਜ਼ੀਰ ਸਾਹਿਬ ਨੇ ਅੱਜ ਤਕ ਸਾਨੂੰ ਇਹ ਨਹੀਂ ਦੱਸਿਆ ਕਿ 70 ਕਰੋੜ ਰੁਪਿਆ ਕਿਧਰ ਜਾਣਾ ਹੈ। ਉਹ 10 ਕਰੋੜ ਰੁਪਿਆ ਕਿਥੇ ਗਿਆ ? ਇਹ ਰੁਪਿਆ ਕਿਸੇ ਹਿਸਾਬ ਕਿਤਾਬ ਵਿਚ ਨਹੀਂ ਦੱਸਿਆ ਗਿਆ। ਮੈਂ ਇਹ ਅਰਜ਼ ਕਰਾਂਗਾ ਕਿ ਸਾਡੇ ਪੰਜਾਬ ਦੀ ਹਾਲਤ ਜੋ ਹੈ ਉਹ ਇਸ ਤਰ੍ਹਾਂ ਹੈ ਕਿ ਜੇ ਜ਼ਿਮੀਂਦਾਰ ਨੇ ਲੋਨ ਲੈ ਲਿਆ ਤਾਂ ਉਹ ਮੋੜ ਨਹੀਂ ਸਕਦਾ, ਜੇ ਕਾਰਖਾਨੇਦਾਰ ਨੇ ਲੋਨ ਲਿਆ ਤਾਂ ਉਹ ਨਹੀਂ ਮੋੜ ਸਕਦਾ। ਇਸ ਦੀ ਜ਼ਿਮੇਂਵਾਰੀ ਸਾਰੀ ਦੀ ਸਾਰੀ ਬਿਜਲੀ ਬੋਰਡ ਤੇ ਹੈ। ਜੇ ਬਿਜਲੀ ਬੋਰਡ ਅਤੇ ਗੌਰਮਿੰਟ ਇਹੀ ਚਾਹੁੰਦੀ ਹੈ ਤਾਂ ਵਜ਼ੀਰ ਸਾਹਿਬ ਅੱਜ ਐਲਾਨ ਕਰਨ ਤਾਂਕਿ ਅੱਗੇ ਨੂੰ ਲੋਕ ਦੇਖ ਕੇ ਆਪਣਾ ਪ੍ਰਬੰਧ ਕਰਨ, ਦੇਖਕੇ ਫਸਲ ਬੀਜਣ ਅਤੇ ਦੇਖਕੇ ਕਾਰਖਾਨੇ ਲਗਾਉਣ। ਉਹ ਦੱਸਣ ਕਿ ਬਿਜਲੀ ਬੋਰਡ ਕੀ ਪ੍ਰਬੰਧ ਕਰ ਸਕਦਾ ਹੈ ਅਤੇ ਕੀ ਨਹੀਂ ਕਰ ਸਕਦਾ। ਇਹ ਕੋਈ ਮਾਮੂਲੀ ਗੱਲ ਨਹੀਂ ਹੈ। ਪੰਜਾਬ ਦੇ ਲੋਕਾਂ ਦੀ ਜ਼ਿੰਦਗੀ ਦਾ ਦਾਰੋਮਦਾਰ ਬਿਜਲੀ ਬੋਰਡ ਤੇ ਹੈ। ਬਿਜਲੀ ਬੋਰਡ ਵਾਲੇ ਦੋ ਕਰੋੜ ਰੁਪਿਆ ਤਾਂ ਇਸ ਤਰ੍ਹਾਂ ਸਮਝਦੇ ਹਨ ਜਿਸ ਤਰ੍ਹਾਂ ਅਸੀਂ ਕਿਸੇ ਰਿਕਸ਼ਾ ਵਾਲੇ ਨੂੰ 8 ਆਨੇ ਦੇ ਦਿੰਦੇ ਹਾਂ। ਇਹ ਪੈਸੇ ਦਾ ਬਿਲਕੁਲ ਕੋਈ ਧਿਆਨ ਨਹੀਂ ਕਰਦੇ। ਲੱਖਾਂ ਕਰੋੜਾਂ ਰੁਪਏ ਦਾ ਤਾਂਬਾ ਤਾਰਾਂ ਆਪਣੇ ਸਟੋਰਾਂ ਵਿਚ ਲਿਆ ਕੇ ਰਖ ਲੈਂਦੇ ਹਨ ਅਤੇ ਫਿਰ ਟਰੱਕਾਂ ਦੇ ਟਰੱਕ ਇਨ੍ਹਾਂ ਸਟੋਰਾਂ ਵਿਚ ਜਾਂਦੇ ਹਨ ਪਰ ਕੋਈ ਪੁਛਦਾ ਤਕ ਨਹੀਂ। ਪਿਛੇ ਜਿਹੇ ਸਾਡੇ ਉਥੇ ਤਾਂਬੇ ਦਾ ਭਰਿਆ ਇਕ ਟਰੱਕ ਫੜਿਆ ਗਿਆ ਅਤੇ ਫੜਿਆ ਵੀ ਬਿਜਲੀ ਬੋਰਡ ਦੇ ਐਡਮਿਨਿਸਟਰੇਟਿਵ ਸਟਾਫ ਨੇ ਪਰ ਸੱਤਵੇਂ ਦਿਨ ਉਸ ਨੂੰ ਛੱਡ ਦਿਤਾ। ਜਵਾਬ ਇਹ ਦਿਤਾ ਕਿ ਇਹ ਕਿਸੇ ਕੰਮ ਚਲਿਆ ਸੀ। ਜੇ ਚੋਰ ਸੀ ਤਾਂ ਹੀ ਪਹਿਲਾਂ ਉਸ ਨੂੰ ਫੜਿਆ ਸੀ, ਜੇ ਫੜ ਲਿਆ ਤਾਂ ਬਾਦ ਵਿਚ ਛੱਡ ਕਿਉਂ ਦਿਤਾ। ਇਸ ਤਰ੍ਹਾਂ ਦੀਆਂ, ਡਿਪਟੀ ਸਪੀਕਰ ਸਾਹਿਬ, ਇਕ ਨਹੀਂ ਕਈ ਮਿਸਾਲਾਂ ਦਿਤੀਆਂ ਜਾ ਸਕਦੀਆਂ ਹਨ ਕਿ ਬਿਜਲੀ ਬੋਰਡ ਦੇ ਵਿਚ ਭਾਰੀ ਪੈਮਾਨੇ ਤੇ ਚੋਰੀ ਹੋ ਰਹੀ ਹੈ। ਇਹ ਚੋਰੀ ਮਹਿਕਮੇਂ ਵਾਲੇ ਆਪ ਹੀ ਕਰਦੇ ਹਨ, ਰਾਤੋ ਰਾਤ ਹੀ ਚਲਦੀ ਲਾਈਨ ਤੇ ਚੋਰੀ ਹੋ ਜਾਂਦੀ ਹੈ। ਚਲਦੀ ਬਿਜਲੀ ਦੇ ਵਿਚ ਤਾਂ ਤਾਂਬੇ ਦੀ ਚੋਰੀ ਉਹੀ ਕਰ ਸਕਦਾ ਹੈ ਜਿਹੜਾ ਕਿ ਬਿਜਲੀ ਦਾ ਵਾਕਫ ਹੋਵੇ ਅਤੇ ਉਹੀ ਆਦਮੀ ਚਲਦੀ ਬਿਜਲੀ ਤੋਂ ਤਾਂਬਾ ਉਤਾਰ ਸਕਦਾ ਹੈ ਹੋਰ ਕੋਈ ਨਹੀਂ ਉਤਾਰ ਸਕਦਾ। ਮੇਰੀ ਅਰਜ਼ ਹੈ ਕਿ ਬਿਜਲੀ ਬੋਰਡ ਦੇ ਵਲ ਸਰਕਾਰ ਆਪਣਾ ਕਰੜਾ ਧਿਆਨ ਦੇਵੇ। ਸਰਕਾਰ ਆਏ ਸਾਲ ਕਹਿ ਦਿੰਦੀ ਹੈ ਬਿਜਲੀ ਬੋਰਡ ਨੂੰ ਇਤਨੇ ਕਰੋੜ ਰੁਪਿਆ ਦੇ ਦਿਉ ਪਰ ਜਦੋਂ ਇਥੇ ਕੋਈ ਗਲ ਹੁੰਦੀ ਹੈ ਅਤੇ ਅਸੀਂ ਪੁਛਦੇ ਹਾਂ ਕਿ ਇਤਨਾ ਰੁਪਿਆ ਕਿਥੇ ਗਿਆ ਅਤੇ ਕੀ ਕੰਮ ਕੀਤਾ ਹੈ ਤਾਂ ਇਹ ਜਵਾਬ ਦਿੰਦੇ ਹਨ ਕਿ ਸਾਡਾ ਬਿਜਲੀ ਬੋਰਡ ਵਿਚ ਕੋਈ ਦਖਲ ਨਹੀਂ। ਰੁਪਿਆ ਤਾਂ ਇਹ ਸਰਕਾਰ ਉਸ ਨੂੰ ਦੇਈ ਜਾਂਦੀ ਹੈ ਪਰ ਪਹਿਲੇ ਦਿਤੇ ਹੋਏ ਰੁਪਏ ਦਾ ਉਨ੍ਹਾਂ ਤੋਂ ਕੋਈ ਹਿਸਾਬ ਨਹੀਂ ਮੰਗਦੀ। ਦਿਨ ਰਾਤ ਬੋਰਡ ਦੇ ਮੈਂਬਰਾਂ ਨੂੰ ਆਪਸ ਵਿਚ ਲੜਨ ਤੋਂ ਬਗੈਰ ਹੋਰ ਕੋਈ ਕੰਮ ਨਹੀਂ ਅਤੇ ਉਹ ਕੋਈ ਨਹੀਂ ਕੰਮ ਕਰਦੇ। ਇਹ ਸਰਕਾਰ ਦਾ ਫਰਜ਼ ਬਣਦਾ ਹੈ ਕਿ ਜੇ ਬੋਰਡ ਸਹੀ ਢੰਗ ਨਾਲ ਕੰਮ ਨਹੀਂ ਕਰਦਾ ਤਾਂ ਬੋਰਡ ਨੂੰ ਤੋੜ ਕੇ ਸਰਕਾਰ ਆਪਣੇ ਹੱਥਾਂ ਵਿਚ ਪ੍ਰਬੰਧ ਲੈ

ਲਵੇ । ਇਸ ਤੋਂ ਵੱਧ ਪੁੰਨ ਦਾ ਕੰਮ ਇਸ ਪੰਜਾਬ ਦੀ ਜਨਤਾ ਵਾਸਤੇ ਕੋਈ ਨਹੀਂ ਅਤੇ ਸਰਕਾਰ ਕੋਲ ਹੁਣ ਹੋਰ ਕੋਈ ਚਾਰਾ ਵੀ ਨਹੀਂ ਕਿ ਉਹ ਬੋਰਡ ਨੂੰ ਤੋੜ ਕੇ ਆਪਣੇ ਹੱਥ ਵਿਚ ਉਸ ਦਾ ਪ੍ਰਬੰਧ ਲੈ ਲਵੇ । ਮੈਂ ਤਾਂ ਸਮਝਦਾ ਸੀ ਕਿ ਵਜ਼ੀਰ ਸਾਹਿਬ ਇਹ ਬਿਲ ਲਿਆਉਣਗੇ ਕਿ ਇਸ ਬੋਰਡ ਨੂੰ ਤੋੜਿਆ ਜਾਂਦਾ ਹੈ । ਇਹ ਕਹਿੰਦੇ ਹਨ ਕਿ 20 ਕਰੋੜ ਜਾਂ 30 ਕਰੋੜ ਰੁਪਿਆ ਬਿਜਲੀ ਬੋਰਡ ਨੂੰ ਦੇ ਦਿਉ ਪਰ ਇਨ੍ਹਾਂ ਨੂੰ ਇਹ ਪਤਾ ਨਹੀਂ ਕਿ ਇਹ ਰੁਪਿਆ ਕਿਥੇ ਜਾ ਰਿਹਾ ਹੈ । ਇਨ੍ਹਾਂ ਨੇ ਬਿਜਲੀ ਬੋਰਡ ਦਾ ਚੇਅਰਮੈਨ ਬਣਾਇਆ, ਏ. ਐਮ. ਬਣਾਇਆ ਅਤੇ ਫਾਈਨਾਂਨਸ ਮੈਂਬਰ ਬਣਾਇਆ । ਜਦੋਂ ਸਰਕਾਰ ਬਿਜਲੀ ਬੋਰਡ ਦੇ ਮੈਂਬਰ ਬਣਾਉਂਦੀ ਹੈ ਫਿਰ ਇਨ੍ਹਾਂ ਕੋਲ ਕੋਈ ਜਵਾਬ ਨਹੀਂ ਅਤੇ ਇਹ ਸਰਕਾਰ ਜ਼ਿਮੇਂਵਾਰੀ ਤੋਂ ਕਿਸ ਤਰ੍ਹਾਂ ਬਚ ਸਕਦੀ ਹੈ । ਮੈਂ ਤਾਂ ਇਹੀ ਰਿਕੁਅਸਟ ਕਰਾਂਗਾ ਕਿ ਇਸ ਨੂੰ ਜਲਦੀ ਤੋਂ ਜਲਦੀ ਤੋੜਿਆ ਜਾਵੇ ਅਤੇ ਇਸ ਦਾ ਪ੍ਰਬੰਧ ਸਰਕਾਰ ਆਪਣੇ ਹੱਥ ਵਿਚ ਲੈ ਲਵੇ । ਜੇ ਇਸ ਤੇ ਬੋਲੀ ਜਾਏਈ ਤਾਂ ਇਕ ਮੈਂਬਰ ਵੀ ਦਿਨ ਰਾਤ ਹੀ ਬੋਲੀ ਜਾ ਸਕਦਾ ਹੈ । ਪਰ ਗਲ ਸਿਰਫ ਇੰਨੀ ਹੀ ਕਹਿਣੀ ਹੈ ਕਿ ਅੱਜ ਸਾਰਾ ਦਾਰੋ ਮਦਾਰ ਬਿਜਲੀ ਤੇ ਹੀ ਹੈ । ਚਾਹੇ ਕੋਈ ਕਾਰਖਾਨੇਦਾਰ ਹੈ, ਦੁਕਾਨਦਾਰ ਹੈ ਜਾਂ ਖੇਤੀ ਵਿਚ ਕੰਮ ਕਰਨ ਵਾਲਾ ਹੈ ਸਾਰੇ ਬਿਜਲੀ ਤੇ ਡੀਪੈਂਡ ਕਰਦੇ ਹਨ । ਜੇ ਕਾਰਖਾਨਾ ਚਲੇਗਾ ਤਾਂ ਮਜ਼ਦੂਰ ਆਦਮੀ ਕੰਮ ਕਰੇਗਾ, ਜੇ ਕਣਕ ਪੈਦਾ ਹੋਵੇਗੀ ਤਾਂ ਮਜ਼ਦੂਰ ਖਾਏਗਾ ਅਤੇ ਖੇਤਾਂ ਵਿਚ ਕੰਮ ਕਰੇਗਾ । ਸੋ, ਡਿਪਟੀ ਸਪੀਕਰ ਸਾਹਿਬ, ਪੰਜਾਬ ਦੇ ਲੋਕਾਂ ਦੀ ਜ਼ਿੰਦਗੀ ਦਾ ਦਾਰੋਮਦਾਰ ਜਿਹੜਾ ਹੈ ਉਹ ਬਿਜਲੀ ਤੇ ਹੀ ਹੈ । ਇਸ ਲਈ ਮੇਰੀ ਬੇਨਤੀ ਹੈ ਕਿ ਪੰਜਾਬ ਦੇ ਵਿਚ ਲੋਕਾਂ ਨੂੰ ਬਿਜਲੀ ਛੇਤੀ ਤੋਂ ਛੇਤੀ ਦੇਣ ਦਾ ਵਜ਼ੀਰ ਸਾਹਿਬ ਪ੍ਰਬੰਧ ਕਰਨ ਅਤੇ ਜਿਹੜੇ ਹਾਲਾਤ ਇਸ ਵੇਲੇ ਪੈਦਾ ਹੋ ਗਏ ਹਨ ਉਨ੍ਹਾਂ ਨੂੰ ਦੂਰ ਕਰਨ ਦੀ ਕੋਸ਼ਿਸ਼ ਕਰਨ । ਇਤਨਾ ਕਹਿ ਕੇ ਮੈਂ ਆਪਦਾ ਧੰਨਵਾਦ ਕਰਦਾ ਹਾਂ ।

**ਸ਼੍ਰੀ ਪ੍ਰੇਮ ਗੁਪਤਾ** (ਪਟਿਆਲਾ): ਡਿਪਟੀ ਸਪੀਕਰ ਸਾਹਿਬ, ਇਹ ਜਿਹੜੀ ਮੋਸ਼ਨ ਮਨਿਸਟਰ ਸਾਹਿਬ ਨੇ ਮੂਵ ਕੀਤੀ ਹੈ, ਇਸ ਗਲ ਤੇ ਕਿਸੇ ਨੂੰ ਕੋਈ ਇਤਰਾਜ਼ ਨਹੀਂ ਕਿ ਬਿਜਲੀ ਬੋਰਡ ਦੀ ਅਮਾਊਂਟ ਲਿਮਿਟ ਵਧਾਈ ਜਾਵੇ ਲੇਕਿਨ ਬਿਜਲੀ ਬੋਰਡ ਕੰਮ ਕੀ ਕਰਦਾ ਹੈ ਉਸ ਦੇ ਵਲ ਸਾਨੂੰ ਥੋੜਾ ਜਿਹਾ ਧਿਆਨ ਦੇਣਾ ਪਵੇਗਾ । ਪੰਜਾਬ ਦੇ ਲੋਕਾਂ ਦੀ ਜਿੰਨੀ ਅੱਜ ਇਕਾਨਮੀ ਹੈ ਉਹ ਬਿਜਲੀ ਦੇ ਸਪਲਾਈ ਅਤੇ ਬਿਜਲੀ ਦੀ ਪ੍ਰੋਡਕਸ਼ਨ ਦੇ ਆਲੇ ਦੁਆਲੇ ਘੁੰਮਦੀ ਹੈ । ਬਿਜਲੀ ਦੀ ਕਮੀ ਨੂੰ ਪੂਰਾ ਕਰਨ ਦੇ ਲਈ ਸਰਕਾਰ ਨੇ ਕਈ ਯਤਨ ਵੀ ਕੀਤੇ, ਐਫਰਟਸ ਵੀ ਕੀਤੀਆਂ ਹਨ ਅਤੇ ਕੁਦਰਤ ਨੇ ਵੀ ਕੁਝ ਮਦਦ ਕੀਤੀ ਤੇ ਕੁਦਰਤ ਨੇ ਮੀਂਹ ਪਾਇਆ ਲੇਕਿਨ ਇਸ ਦੇ ਨਾਲ ਦੀ ਨਾਲ ਜੋ ਬਿਜਲੀ ਬੋਰਡ ਵਿਚ ਇਸ ਵੇਲੇ ਹੋ ਰਿਹਾ ਹੈ ਅਗਰ ਅਸੀਂ ਇਸ ਤੇ ਵਿਚਾਰ ਨਹੀਂ ਕਰਦੇ ਤਾਂ ਮੈਂ ਸਮਝਦਾ ਹਾਂ ਕਿ ਇਹ ਗਲ ਕੋਈ ਬਹੁਤੀ ਚੰਗੀ ਨਹੀਂ ਹੋਵੇਗੀ । ਜਿਸ ਤਰ੍ਹਾਂ ਸਰਦਾਰ ਹਰਚੰਦ ਸਿੰਘ ਜੀ ਨੇ ਕਿਹਾ ਹੈ ਮੈਂ ਉਨ੍ਹਾਂ ਦੀ ਇਸ ਗਲ ਨਾਲ ਬਿਲਕੁਲ ਮੁਤਫਿਕ ਹਾਂ ਜਦੋਂ ਗੌਰਮਿੰਟ ਇਸ ਬਿਜਲੀ ਬੋਰਡ ਨੂੰ ਮਾਲੀ ਸਹਾਇਤਾ ਦਿੰਦੀ ਹੈ, ਏਡ ਦਿੰਦੀ ਹੈ ਅਤੇ ਉਸ ਦੇ ਮੈਂਬਰ ਬਣਾਉਂਦੀ ਹੈ ਤਾਂ ਗੌਰਮਿੰਟ ਦੀ ਜ਼ਿਮੇਂਵਾਰੀ ਇਸ ਦੇ ਵਿਚ ਕਿਸ ਤਰ੍ਹਾਂ ਨਹੀਂ ਹੁੰਦੀ ? ਡਿਪਟੀ ਸਪੀਕਰ ਸਾਹਿਬ, ਇਹ ਜਿਹੜੀਆਂ ਅਟਾਨੋਮਸ ਬਾਡੀਜ਼ ਹਨ ਜੇ ਅਸੀਂ ਕਿਸੀ ਪ੍ਰਾਈਵੇਟ ਸਕੂਲ ਦੇ ਮੈਟਰ ਨੂੰ ਇਥੇ ਡਿਸਕਸ ਕਰ ਸਕਦੇ ਹਾਂ ਤਾਂ

[ਸ੍ਰੀ ਪ੍ਰੇਮ ਗੁਪਤਾ]

ਮੈਂ ਸਮਝਦਾ ਹਾਂ ਕਿ ਸਾਨੂੰ ਇਹੋ ਜਿਹੇ ਬੋਰਡਾਂ ਲਈ, ਅਟਾਨੋਮਸ ਬਾਡੀਜ਼ ਲਈ ਇਥੇ ਡਿਸਕਸ ਕਰਕੇ ਕੋਈ ਐਸੇ ਰੂਲਜ਼ ਬਣਾਉਣੇ ਚਾਹੀਦੇ ਹਨ ਜਿਨ੍ਹਾਂ ਨਾਲ ਉਨ੍ਹਾਂ ਦੀ ਹਾਲਤ ਚੰਗੀ ਹੋਵੇ । ਇਸ ਤਰ੍ਹਾਂ ਇਹ ਜਿਹੜੀਆਂ ਅਟਾਨੋਮਸ ਬਾਡੀਜ਼ ਹਨ, ਕਾਰਪੋਰੇਸ਼ਨਾਂ ਹਨ ਜਾਂ ਯੂਨੀਵਰਸਟੀਆਂ ਹਨ ਉਨ੍ਹਾਂ ਦੇ ਬਾਰੇ ਇਥੇ ਡਿਸਕਸ਼ਨ ਕਰਕੇ ਉਨ੍ਹਾਂ ਵਿਚ ਸੁਧਾਰ ਲਈ ਸੁਜੈਸ਼ਨ ਲੈਣੇ ਚਾਹੀਦੇ ਹਨ । (ਵਿਘਨ) ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਯਾਦ ਹੋਵੇਗਾ ਕਿ ਪਿਛੇ ਜਿਹੀ ਇਕ ਬੜੀ ਮੰਗ ਸੀ ਉਥੇ ਦੇ ਬੋਰਡ ਦੇ ਕਰਮਚਾਰੀਆਂ ਦੀ, ਛੋਟੇ ਕਰਮਚਾਰੀਆਂ ਦੀ ਗੱਲ ਮੰਨੀ ਗਈ ਜਾਂ ਨਹੀਂ ਇਸ ਦੇ ਬਾਰੇ ਮੈਂ ਕੁਝ ਨਹੀਂ ਕਹਿੰਦਾ ਪਰ ਬਿਜਲੀ ਬੋਰਡ ਦੀ ਐਡਮਿਨਿਸਟਰੇਸ਼ਨ ਨੂੰ ਸੁਧਾਰਨ ਦੇ ਵਾਸਤੇ, ਲੋਕਾਂ ਨੂੰ ਸਪਲਾਈ ਵਿਚ ਇਮਪਰੂਵਮੈਂਟ ਕਰਨ ਵਾਸਤੇ ਅਤੇ ਲੋਕਾਂ ਦੀਆਂ ਬਿਜਲੀ ਦੇ ਮਾਮਲੇ ਵਿਚ ਸਮੱਸਿਆਵਾਂ ਨੂੰ ਹੱਲ ਕਰਨ ਵਾਸਤੇ ਇੰਜਨੀਅਰਜ਼ ਦੀ ਮੰਗ ਸੀ ਕਿ ਬੋਰਡ ਦਾ ਚੇਅਰਮੈਨ ਜਿਹੜਾ ਹੈ ਉਹ ਇੰਜਿਨੀਅਰ ਹੋਣਾ ਚਾਹੀਦਾ ਹੈ, ਕੋਈ ਟੈਕਨੋਕਰੇਟ ਹੋਣਾ ਚਾਹੀਦਾ ਹੈ ਅਤੇ ਉਹੀ ਬੋਰਡ ਦਾ ਚੰਗਾ ਸੁਧਾਰ ਕਰ ਸਕਦਾ ਹੈ । ਗੌਰਮਿੰਟ ਨੇ ਇਹ ਗਲ ਮੰਨ ਕੇ ਬਿਜਲੀ ਬੋਰਡ ਵਿਚ ਚੇਅਰਮੈਨ ਇਸ ਤਰ੍ਹਾਂ ਦਾ ਲਗਾ ਦਿੱਤਾ ਲੇਕਿਨ ਅੱਜ ਅਸੀਂ ਇਹ ਪੁਛਦੇ ਹਾਂ ਕਿ ਮਨਿਸਟਰ ਸਾਹਿਬ ਨੇ ਇੰਜਿਨੀਅਰਜ਼ ਦੀ ਗਲ ਮੰਨ ਕੇ ਬੋਰਡ ਦਾ ਚੇਅਰਮੈਨ ਟੈਕਨੋਕਰੇਟ ਲਗਾ ਦਿਤਾ, ਉਸ ਨੂੰ ਲਗੇ ਨੂੰ 8 ਮਹੀਨੇ ਹੋ ਗਏ ਹਨ ਉਸ 8 ਮਹੀਨੇ ਦੇ ਅਰਸੇ ਵਿਚ ਉਸ ਨੇ ਬਿਜਲੀ ਬੋਰਡ ਵਿਚ ਕੀ ਕੀ ਸੁਧਾਰ ਕੀਤਾ ਹੈ ਅਤੇ ਉਸ ਨੇ ਲੋਕਾਂ ਨੂੰ ਕੀ ਫਾਇਦਾ ਪਹੁੰਚਾਇਆ ਹੈ । ਉਸ ਦੇ ਸਾਰੇ ਕੀਤੇ ਕੰਮਾਂ ਦੀ ਜੋ ਉਸ ਨੇ ਸੁਧਾਰ ਲਿਆਉਣ ਦੀ ਕੋਸ਼ਿਸ਼ ਕੀਤੀ ਹੈ ਉਸ ਦੀ ਰਿਪੋਰਟ ਦੀ ਇਕ ਕਾਪੀ ਇਸ ਹਾਊਸ ਵਿਚ ਆਉਣੀ ਚਾਹੀਦੀ ਹੈ ਤਾਂ ਕਿ ਜਿਹੜਾ ਰੋਜ਼ ਰੋਜ਼ ਕ੍ਰਿਟਿਸਿਜ਼ਮ ਹੁੰਦਾ ਸੀ ਟੈਕਨੋਕਰੇਟ ਹੀ ਸੁਧਾਰ ਕਰ ਸਕਦਾ ਹੈ ਉਸ ਦੇ ਕੀਤੇ ਸੁਧਾਰਾਂ ਦਾ ਪੰਜਾਬ ਦੇ ਲੋਕਾਂ ਨੂੰ ਪਤਾ ਲਗ ਸਕੇ । ਡਿਪਟੀ ਸਪੀਕਰ ਸਾਹਿਬ, ਬੋਰਡ ਦਾ ਹੈਡ ਆਫਿਸ ਮੇਰੇ ਹਲਕੇ ਵਿਚ ਹੈ ਅਤੇ ਉਥੇ ਜੋ ਕੁਝ ਰੋਜ਼ ਹੁੰਦਾ ਹੈ ਉਸ ਦੇ ਆਧਾਰ ਤੇ ਮੈਂ ਸਮਝਦਾ ਹਾਂ ਕਿ ਜਿਹੜਾ ਚੇਅਰਮੈਨ ਹੈ ਉਸ ਦਾ ਬੋਰਡ ਤੇ ਕੋਈ ਕੰਟਰੋਲ ਨਹੀਂ । ਜਿਸ ਚੇਅਰਮੈਨ ਦੀ ਜਾਂ ਜਿਸ ਅਫਸਰ ਦੀ ਆਪਣੀ ਏਜੰਸੀ ਆਪਣੇ ਕੰਟਰੋਲ ਵਿਚ ਨਾ ਹੋਵੇ ਤਾਂ ਉਹ ਏਜੰਸੀ ਫੰਕਸ਼ਨ ਨਹੀਂ ਕਰ ਸਕਦੀ । ਕੰਟਰੋਲ ਰਖਣ ਦੇ ਵੀ ਕਈ ਕਾਰਨ ਹੁੰਦੇ ਹਨ, ਨਿਰਾ ਸਰਕਾਰ ਦੇ ਤੌਰ ਤੇ ਜਾਂ ਡੰਡੇ ਦੇ ਨਾਲ ਕੰਟਰੋਲ ਨਹੀਂ ਕੀਤਾ ਜਾ ਸਕਦਾ ਜਿੰਨਾ ਚਿਰ ਆਪਣੀ ਐਫੀਸ਼ੈਂਸੀ ਨਹੀਂ । ਮੈਂ ਕੋਈ ਕਿਸੇ ਦਾ ਕ੍ਰਿਟਿਸਿਜ਼ਮ ਨਹੀਂ ਕਰਦਾ । ਮੈਂ ਤੁਹਾਨੂੰ ਡਿਪਟੀ ਸਪੀਕਰ ਸਾਹਿਬ, ਇਕ ਮਿਸਾਲ ਦੇਣਾ ਚਾਹੁੰਦਾ ਹਾਂ ਕਿ ਕੁਝ ਮੀਟਰ ਬਿਜਲੀ ਬੋਰਡ ਨੇ ਖਰੀਦੇ ਹਨ । ਇਸ ਗਲ ਦੀ ਮਨਿਸਟਰ ਸਾਹਿਬ ਇਨਕੁਆਇਰੀ ਕਰਾਉਣ ਕਿ ਜਿਹੜਾ ਮੀਟਰ ਬਾਜ਼ਾਰ ਵਿਚ 80/- ਰੁਪਏ ਦਾ ਮਿਲਦਾ ਹੈ ਉਹੀ ਮੀਟਰ ਬਿਜਲੀ ਬੋਰਡ ਦੇ ਚੇਅਰਮੈਨ ਨੇ 120/- ਰੁਪਏ ਵਿਚ ਖਰੀਦਣ ਵਾਸਤੇ ਇਕ ਫਰਮ ਨੂੰ ਆਰਡਰ ਦਿਤਾ . . ।

ਇਸ ਦੇ ਨਾਲ, ਡਿਪਟੀ ਸਪੀਕਰ ਸਾਹਿਬ, ਬੋਰਡ ਨੂੰ 40 ਲੱਖ ਰੁਪਏ ਦਾ ਘਾਟਾ ਪਏਗਾ । ਇਹੋ ਜਿਹੀਆਂ ਗਲਾਂ ਮਨਿਸਟਰ ਸਾਹਿਬ ਨੂੰ ਵੇਖਣੀਆਂ ਚਾਹੀਦੀਆਂ ਹਨ । ਇਕ ਗਲ ਮੈਂ ਹੋਰ ਦਸਣੀ ਚਾਹੁੰਦਾ ਹਾਂ । ਇਨ੍ਹਾਂ ਨੇ ਉੜੀਸਾ ਵਾਇਰ ਖਰੀਦਣ ਦਾ ਆਰਡਰ ਦੇ ਦਿਤਾ । ਬੋਰਡ ਕਹਿੰਦਾ ਹੈ ਅਸੀਂ ਨਹੀਂ ਖਰੀਦਣੀ । ਚੇਅਰਮੈਨ ਨੇ ਬੋਰਡ ਨੂੰ ਪੁਛਿਆ ਨਹੀਂ

ਇਰਰੈਗੂਲਰ ਆਰਡਰ ਇਸ਼ੂ ਕਰ ਦਿਤੇ । ਜਿਹੜੇ ਕੰਮ ਵਿਚ ਬਿਜਲੀ ਬੋਰਡ ਐਕਟ ਉਸ ਨੂੰ ਆਥੋਰਾਈਜ਼ ਨਹੀਂ ਵੀ ਕਰਦਾ ਤਾਂ ਵੀ ਉਹ ਆਰਡਰ ਕਰ ਦਿੰਦਾ ਹੈ ।

ਇਕ ਗਲ, ਡਿਪਟੀ ਸਪੀਕਰ ਸਾਹਿਬ, ਮੈਂ ਹੋਰ ਮਨਿਸਟਰ ਸਾਹਿਬ ਦੇ ਨੋਟਿਸ ਵਿਚ ਲਿਆਉਣੀ ਚਾਹੁੰਦਾ ਹਾਂ । ਚੇਅਰਮੈਨ ਬਿਜਲੀ ਬੋਰਡ ਪੰਜਾਬ ਦਾ ਫੰਕਸ਼ਨ ਹੈ ਕਿ ਲੋਕਾਂ ਨੂੰ ਬਿਜਲੀ ਮੁਹਈਆ ਕਰੇ ਅਤੇ ਪੰਜਾਬ ਦੀ ਬਿਜਲੀ ਨੂੰ ਸੰਚਾਰੂ ਢੰਗ ਨਾਲ ਚਲਾਏ ਨਾ ਕਿ ਪੰਜਾਬ ਦੇ ਬਾਹਰ ਯੂ. ਪੀ. ਵਿਚ ਜਾ ਕੇ ਐਜੀਟੇਸ਼ਨਾਂ ਕਰਾਏ । ਯੂ. ਪੀ. ਵਿਚ ਜਾ ਕੇ ਉਥੇ ਦੇ ਚੇਅਰਮੈਨ ਦੇ ਖਿਲਾਫ ਇਨ੍ਹਾਂ ਨੇ ਐਜੀਟੇਸ਼ਨ ਕਰਾਈ ਕਿ ਇਸ ਨੂੰ ਲਾਹੋ । ਪੰਜਾਬ ਦੀ ਬਿਜਲੀ ਠੀਕ ਨਹੀਂ ਕਰ ਸਕੇ ਅਤੇ ਇਨ੍ਹਾਂ ਨੂੰ ਯੂ. ਪੀ. ਦਾ ਫਿਕਰ ਪ ਗਿਆ । ਉਸ ਨੂੰ ਸਰਕਾਰ ਦਾ ਸ਼ੁਕਰਗੁਜ਼ਾਰ ਹੋਣਾ ਚਾਹੀਦਾ ਹੈ ਕਿ ਉਸ ਨੂੰ ਚੇਅਰਮੈਨ ਲਾ ਦਿਤਾ ਮੈਂ ਦਸਣਾ ਚਾਹੁੰਦਾ ਹਾਂ ਕਿ ਸਟੇਟ ਦੇ ਇਕ ਹਾਈਐਸਟ ਅਫਸਰ ਨੂੰ ਕਿਸੇ ਦੂਸਰੀ ਸਟੇਟ ਦੇ ਹਾਈਐਸਟ ਅਫਸਰ ਦੇ ਖਿਲਾਫ ਐਜੀਟੇਸ਼ਨ ਕਰਾਉਣ ਦਾ ਕੀ ਹੱਕ ਹੈ ?

ਇਥੇ ਜੈਨਰੇਟਿੰਗ ਸੈਟਸ ਆਏ ਔਰ ਉਹ ਚਲੇ ਨਹੀਂ । ਇਸ ਬਾਰੇ ਸੈਂਟਰ ਦੇ ਮਨਿਸਟਰ ਸ੍ਰੀ ਕੇ.ਐਲ. ਰਾਓ ਦਾ ਬਿਆਨ ਆਇਆ ਕਿ ਪੰਜਾਬ ਬਿਜਲੀ ਬੋਰਡ ਦੀ ਕੋਈ ਐਮੀਸ਼ਨ ਹੋਵੇ ਪੰਜਾਬ ਦੇ ਲੋਕ ਸੈਂਟਰ ਗੌਰਮਿੰਟ ਨੂੰ ਜ਼ਿਮੇਂਵਾਰ ਠਹਿਰਾਉਂਦੇ ਹਨ । ਮੈਂ ਕਹਿੰਦਾ ਹਾਂ ਕਿ ਪੰਜਾਬ ਗੌਰਮਿੰਟ ਐਕਸ਼ਨ ਵਿਚ ਆਵੇ ਤਾਂ ਕਿ ਇਹ ਕੰਮ ਠੀਕ ਹੋ ਸਕੇ ।

ਇਕ ਗੱਲ ਡਿਪਟੀ ਸਪੀਕਰ ਸਾਹਿਬ ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ । ਇਥੇ ਪੰਜਾਬ ਦੇ ਬਿਜਲੀ ਬੋਰਡ ਵਿਚ ਸਰਦਾਰ ਕਿਰਪਾਲ ਸਿੰਘ ਇਕ ਐਕਸੀਅਨ ਹੈ । ਪਿਛਲੇ ਬਿਜਲੀ ਬੋਰਡ ਨੇ ਉਸ ਨੂੰ ਰਿਵਾਰਡਜ਼ ਦਿਤੇ । ਮੌਜੂਦਾ ਚੇਅਰਮੈਨ ਦੇ ਆਰਡਰਜ਼ ਉਸ ਨੂੰ ਐਡੋਰਸ ਹੋਏ ਉਸ ਨੇ ਉਹ ਆਰਡਰਜ਼ ਟੈਕਨੀਕਲ ਹਿਚ ਕਾਰਣ ਨਾ ਮੰਨੇ, ਉਸ ਦੇ ਬਾਅਦ ਇਨਕੁਆਇਰੀ ਹੋਈ । ਜਿਹੜਾ ਪਿਛਲਾ ਚੇਅਰਮੈਨ ਸੀ ਸਰਦਾਰ ਆਰ.ਐਸ. ਗਿੱਲ ਉਸ ਨੇ ਕਿਹਾ ਕਿ ਇਹ ਜਿਹੜੀ ਇਨਕੁਆਇਰੀ ਰਿਪੋਰਟ ਹੈ ਇਸ ਨੂੰ ਬਿਜਲੀ ਬੋਰਡ ਵਿਚ ਰਖਿਆ ਜਾਵੇ ਤਾਂ ਕਿ ਪਤਾ ਲਗੇ ਕਿ ਕੀ ਇਨਕੁਆਇਰੀ ਹੈ, ਕੀ ਚਾਰਜਿਜ਼ ਹਨ, ਕੌਣ ਝੂਠਾ ਹੈ, ਬਾਕੀ ਬੋਰਡ ਦੇ ਮੈਂਬਰਾਂ ਨੂੰ ਉਸ ਬਾਰੇ ਪਤਾ ਚਲਣਾ ਚਾਹੀਦਾ ਹੈ ਪੰਜਾਬ ਦੇ ਲੋਕਾਂ ਨੂੰ ਪਤਾ ਚਲਣਾ ਚਾਹੀਦਾ ਹੈ । ਜੇ ਕੋਈ ਬੰਦਾ ਕੁਰਪਟ ਹੈ ਅਤੇ ਉਹ ਸਰਕਾਰ ਨੂੰ ਡਿਸਕਰੈਡਿਟ ਦਿਵਾਉਂਦਾ ਹੈ ਲੋਕਾਂ ਸਾਹਮਣੇ ਅਗਰ ਉਹ ਕਿਸੇ ਚੀਜ਼ ਨੂੰ ਅਵਾਇਡ ਕਰਦਾ ਹੈ ਤਾਂ ਸਰਕਾਰ ਨੂੰ ਐਕਸ਼ਨ ਵਿਚ ਆਉਣਾ ਚਾਹੀਦਾ ਹੈ ।

ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਵਜ਼ੀਰ ਸਾਹਿਬ ਦੇ ਨੋਟਿਸ ਵਿਚ ਹੋਰ ਗੱਲ ਲਿਆਉਣੀ ਚਾਹੁੰਦਾ ਹਾਂ । 1965-66 ਵਿਚ ਇਕ 35 ਲੱਖ ਰੁਪਏ ਦਾ ਆਰਡਰ ਚੇਅਰਮੈਨ ਵਲੋਂ ਗਿਆ, ਉਸ ਦੀ ਬੋਰਡ ਨੇ ਕੋਈ ਅਪਰੂਵਲ ਨਹੀਂ ਦਿਤੀ, ਜਿਹੜਾ ਚੀਫ ਇੰਜੀਨੀਅਰ ਹੈ ਉਸ ਦੀ ਕੋਈ ਅਪਰੂਵਲ ਨਹੀਂ ਮਨਿਸਟਰ ਸਾਹਿਬ ਪਤਾ ਲਗਾਉਣ ਕਿ ਮਾਲ ਵੀ ਆਇਆ ਹੈ ਜਾਂ ਨਹੀਂ । ਕਿਤੇ ਐਵੇਂ ਤਾਂ ਪੈਸੇ ਅਡਵਾਂਸ ਨਹੀਂ ਦੇ ਦਿਤੇ । ਮੈਨੂੰ ਕੋਈ ਅਜੇ ਤਕ ਐਸੀ ਮਿਸਾਲ ਨਹੀਂ ਮਿਲੀ ਕਿ ਪੇਮੈਂਟ ਪਹਿਲਾਂ ਕਰ ਦਿਤੀ ਜਾਵੇ ਔਰ ਮਾਲ ਬਾਅਦ ਵਿਚ ਆਵੇ । ਕੇਸ ਰਜਿਸਟਰ ਹੋਇਆ 1970 ਵਿਚ ।

[ਸ੍ਰੀ ਪ੍ਰੇਮ ਗੁਪਤਾ]

ਉਹ ਕੇਸ ਕਿਥੇ ਗਿਆ, ਪੁਲੀਸ ਨੇ ਕੀ ਰਿਪੋਰਟ ਕੀਤੀ, ਕੀ ਉਹ ਕੇਸ ਹਾਲੇ ਪੁਲੀਸ ਕੋਲ ਹੈ, ਪੁਲੀਸ ਉਸ ਬਾਰੇ ਕੀ ਕਰਨਾ ਚਾਹੁੰਦੀ ਹੈ ? ਜਿਥੇ ਪੰਜਾਬ ਸਰਕਾਰ ਬਿਜਲੀ ਬੋਰਡ ਨੂੰ ਠੀਕ ਕਰਨ ਵਾਸਤੇ ਇਤਨੀਆਂ ਐਫ਼ਰਟਸ ਕਰਦੀ ਹੈ ਉਥੇ ਜਿਹੜੀਆਂ ਬੋਰਡ ਵਿਚ ਖਾਮੀਆਂ ਹਨ ਉਨ੍ਹਾਂ ਨੂੰ ਠੀਕ ਕਰਨ ਵਾਸਤੇ ਐਕਸ਼ਨ ਵਿਚ ਆਉਣਾ ਚਾਹੀਦਾ ਹੈ। ਮੈਂ ਸਮਝਦਾ ਹਾਂ ਕਿ ਜੇ ਬਿਜਲੀ ਬੋਰਡ ਠੀਕ ਨਹੀਂ ਤਾਂਹੀ ਲੋਕਾਂ ਨੂੰ ਬਿਜਲੀ ਨਹੀਂ ਮਿਲਦੀ। ਚੇਅਰਮੈਨ ਅਤੇ ਮੈਂਬਰ ਆਪਸ ਵਿਚ ਲੜਦੇ ਰਹੇ ਅਤੇ ਲੋਕਾਂ ਦਾ ਨੁਕਸਾਨ ਹੋ ਗਿਆ, ਪੰਜਾਬ ਦੀ ਅਕਾਨੋਮੀ ਸ਼ੈਟਰ ਹੋ ਗਈ ਜਿਹੜੀ ਬਿਜਲੀ ਪਿਛੇ ਜਹੇ ਨਹੀਂ ਮਿਲੀ।

ਇਕ ਦਰਖਾਸਤ ਮੈਂ ਮਨਿਸਟਰ ਸਾਹਿਬ ਨੂੰ ਹੋਰ ਕਰਨਾ ਚਾਹੁੰਦਾ ਹਾਂ। ਜਿਹੜੇ ਬਿਜਲੀ ਬੋਰਡ ਦੇ ਉਥੇ ਛੋਟੇ ਕਰਮਚਾਰੀ ਹਨ ਉਨ੍ਹਾਂ ਦੀਆਂ ਕਈ ਮੰਗਾਂ ਹਨ, ਉਨ੍ਹਾਂ ਨੇ ਬੋਰਡ ਤੇ ਕਈ ਐਲੀਗੇਸ਼ਨਜ਼ ਲਾਏ ਹਨ, ਮੈਂ ਕਹਿੰਦਾ ਹਾਂ ਕਿ ਹਾਊਸ ਦੀ ਕਮੇਟੀ ਬਣਾ ਕੇ ਉਨ੍ਹਾਂ ਬਾਰੇ ਇਨਕੁਆਇਰੀ ਕਰਾਉਣੀ ਚਾਹੀਦੀ ਹੈ।

ਪਿਛਲੇ ਦਿਨਾਂ ਜਿਹੜੇ ਇਥੇ ਜੈਨਰੇਟਿੰਗ ਸੈਟਸ ਆਏ ਉਹ ਨਹੀਂ ਚਲੇ। ਜਿਹੜਾ ਸਾਡਾ ਟਾਰਗਟ ਸੀ ਉਹ ਪੂਰਾ ਨਹੀਂ ਹੋਇਆ। ਥਰਮਲ ਪਲਾਂਟ ਦੀ ਢਿਲੇ ਹੁੰਦੀ ਰਹੀ ਜਿਸ ਕਰਕੇ ਪੰਜਾਬ ਦੇ ਲੋਕਾਂ ਦਾ ਨੁਕਸਾਨ ਹੋਇਆ। ਇਸ ਗੱਲ ਦਾ ਛੇਤੀ ਤੋਂ ਛੇਤੀ ਐਕਸ਼ਨ ਲੈਣਾ ਚਾਹੀਦਾ ਹੈ।

ਮੈਂ ਇਕ ਗੱਲ ਹੋਰ ਕਹਿਣੀ ਚਾਹੁੰਦਾ ਹਾਂ ਕਿ ਇਥੇ ਦੇ ਇੰਜੀਨੀਅਰਜ਼ ਨੇ ਇਕ ਮੰਗ ਕੀਤੀ ਕਿ ਬੋਰਡ ਦਾ ਚੇਅਰਮੈਨ ਟੈਕਨੋਕਰੇਟ ਹੋਣਾ ਚਾਹੀਦਾ ਹੈ ਉਨ੍ਹਾਂ ਦੀ ਮੰਗ ਨੂੰ ਮੰਨ ਲੈਣਾ ਚਾਹੀਦਾ ਹੈ। ਨਾਨ-ਟੈਕਨੀਕਲ ਆਦਮੀ ਐਫ਼ੀਸ਼ੈਂਟ ਨਹੀਂ ਹੋਵੇਗਾ ਅਤੇ ਉਹ ਇਸ ਕਾਬਲ ਨਹੀਂ ਹੋਵੇਗਾ ਕਿ ਬੋਰਡ ਦੇ ਕੰਮ ਨੂੰ ਠੀਕ ਢੰਗ ਨਾਲ ਚੈਨਾਲਾਈਜ਼ ਕਰ ਸਕੇ। ਸੋ ਮੇਰੇ ਕਹਿਣ ਦਾ ਮਤਲਬ ਹੈ ਕਿ ਸਾਨੂੰ ਬੋਰਡ ਵਿਚ ਇੰਟਰਵੀਨ ਕਰਕੇ ਉਸ ਦਾ ਸੁਧਾਰ ਕਰਣਾ ਚਾਹੀਦਾ ਹੈ।

ਅੰਤ ਵਿਚ ਡਿਪਟੀ ਸਪੀਕਰ ਸਾਹਿਬ ਮੈਂ ਅਰਜ਼ ਕਰਾਂਗਾ ਕਿ ਜਿਹੜੇ ਮੈਂ ਆਰਡਰਜ਼ ਰੈਫ਼ਰ ਕੀਤੇ ਹਨ, ਹੋਰ ਵੀ ਇਸ ਤਰ੍ਹਾਂ ਦੀਆਂ ਕਈ ਮਿਸਾਲਾਂ ਹਨ, ਟੈਂਡਰਜ਼ ਤਕ ਕਾਲ ਨਹੀਂ ਕੀਤੇ ਜਾਂਦੇ, ਬੋਰਡ ਦੇ ਆਰਡਰ ਨਹੀਂ ਹੁੰਦੇ, ਚੇਅਰਮੈਨ ਨੂੰ ਡਿਕਟੇਟਰਲੀ ਮੈਨਰਜ਼ ਵਿਚ ਐਕਟ ਕਰਣ ਦੀ ਪਰਮਿਸ਼ਨ ਨਹੀਂ ਹੋਣੀ ਚਾਹੀਦੀ। ਜਿਥੇ ਇਹ ਮਨਿਸਟਰ ਸਾਹਿਬ ਲਿਮਿਟ ਵਧਾ ਰਹੇ ਹਨ ਲਿਬਰਾਲਾਈਜ਼ ਹੋ ਕੇ ਇਹ ਚੰਗੀ ਗੱਲ ਹੈ, ਬੋਰਡ ਦੀ ਨੀਡਜ਼ ਪੂਰੀਆਂ ਕਰ ਰਹੇ ਹਨ, ਲੋਕਾਂ ਦੀਆਂ ਨੀਡਜ਼ ਨੂੰ ਪੂਰਾ ਕਰ ਰਹੇ ਹਨ ਇਸ ਦੇ ਨਾਲ ਜਿਹੜੀਆਂ ਤਰੁਟੀਆਂ ਹਨ ਉਹ ਵੀ ਠੀਕ ਕੀਤੀਆਂ ਜਾਣ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** (ਧਨੌਲਾ): ਡਿਪਟੀ ਸਪੀਕਰ ਸਾਹਿਬ, ਅੱਜ.... (ਵਿਘਨ)

**ਕਾਮਰੇਡ ਅੱਛਰਾ ਸਿੰਘ**: ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਸਾਨੂੰ ਵੀ ਟਾਈਮ ਬੋਲਣ ਲਈ ਦਿਤਾ ਜਾਏ....(ਵਿਘਨ)

**ਸ੍ਰੀ ਡਿਪਟੀ ਸਪੀਕਰ :** ਜ਼ਰੂਰ ਦਿਆਂਗੇ । ਤੁਸੀਂ ਬਾਅਦ ਵਿਚ ਬੋਲ ਲੈਣਾ। ਅਕਾਲੀ ਪਾਰਟੀ ਦੇ 25 ਮੈਂਬਰਜ਼ ਹਨ, ਉਨ੍ਹਾਂ ਦਾ ਵੀ ਹਕ ਬਣਦਾ ਹੈ....(ਵਿਘਨ) (You will surely be given time. You may please speak later on. There are 25 Members of Akali Party in the House. They have also a right to speak....(*Interruption*)

**ਸਿੰਜਾਈ ਅਤੇ ਬਿਜਲੀ ਮੰਤਰੀ:** ਡਿਪਟੀ ਸਪੀਕਰ ਸਾਹਿਬ, ਮੈਂ ਇਕ ਛੋਟੀ ਜਿਹੀ ਗੱਲ ਦਸਣਾ ਚਾਹੁੰਦਾ ਹਾਂ ਕਿ ਜਿਹੜਾ ਵੀ ਮੈਂਬਰ ਬੋਲੇ ਉਹ ਇਸ ਮਦ ਤੇ ਬੋਲੇ ਕਿ ਬਿਜਲੀ ਬੋਰਡ ਨੂੰ 50 ਕਰੋੜ ਤੋਂ 75 ਕਰੋੜ ਰੁਪਏ ਦੇਣੇ ਹਨ, ਜਿਹੜਾ ਦੂਜਾ ਰੈਜ਼ੋਲਿਊਸ਼ਨ ਹੈ ਮੈਂਬਰ ਸਾਹਿਬ ਉਸ ਤੇ ਬੋਲਣਾ ਸ਼ੁਰੂ ਕਰ ਦਿੰਦੇ ਹਨ, ਉਹ ਦੂਸਰਾ ਰੈਜ਼ੋਲਿਊਸ਼ਨ ਹੈ (ਵਿਘਨ)

**ਸ੍ਰੀ ਡਿਪਟੀ ਸਪੀਕਰ :** ਸਰਦਾਰ ਸੁਖਦੇਵ ਸਿੰਘ ਤੋਂ ਬੋਲਣ ਤੋਂ ਬਾਅਦ ਇਕ ਮੈਂਬਰ ਕਮਿਊਨਿਸਟ ਪਾਰਟੀ ਦਾ ਬੋਲੇਗਾ (ਵਿਘਨ) ਹੋਰ ਰੈਜ਼ੋਲਿਊਸ਼ਨ ਆ ਰਿਹਾ ਹੈ ਜਿਸ ਤੇ ਡੇਢ ਘੰਟਾ ਬਹਿਸ ਹੋਣੀ ਹੈ । (One Member of the Communist party shall speak after Sardar Sukhdev Singh (*Interruption*) Another Resolution is on the Agenda and it will be discussed for 1½ hours).

**ਸਰਦਾਰ ਸੁਖਦੇਵ ਸਿੰਘ ਢੀਂਡਸਾ** (ਧਨੌਲਾ) : ਡਿਪਟੀ ਸਪੀਕਰ ਸਾਹਿਬ, ਬਿਜਲੀ ਬੋਰਡ ਨੂੰ 50 ਕਰੋੜ ਰੁਪਏ ਤੋਂ 75 ਕਰੋੜ ਰੁਪਏ ਦੇਣ ਲਈ ਮਤਾ ਹਾਊਸ ਦੇ ਸਾਹਮਣੇ ਪੇਸ਼ ਹੈ । ਉਸ ਬਾਰੇ ਹੁਕਮਰਾਨ ਬੈਂਚਾਂ ਤੋਂ ਦੋ ਮੈਂਬਰ ਸਾਹਿਬਾਨ ਬੋਲੇ ਹਨ ਅਤੇ ਉਨ੍ਹਾਂ ਨੇ ਦਸਿਆ ਹੈ ਕਿ ਜੋ ਅਖਤਿਆਰ ਬੋਰਡ ਨੂੰ ਦਿਤੇ ਹਨ ਉਨ੍ਹਾਂ ਅਖਤਿਆਰਾਂ ਵਿਚ ਕੀ ਕੁਝ ਬੋਰਡ ਵਿਚ ਹੋ ਰਿਹਾ ਹੈ ਉਨ੍ਹਾਂ ਮੈਂਬਰਾਂ ਦੇ ਬਿਆਨ ਤੋਂ ਸਾਫ਼ ਜ਼ਾਹਰ ਹੈ । ਸਰਦਾਰ ਹਰਚੰਦ ਸਿੰਘ ਨੇ ਕਿਹਾ ਸੀ ਕਿ ਸਾਰਾ ਬੋਰਡ ਨਿਕੰਮਾ ਹੈ ਉਥੇ ਕੁਝ ਨਹੀਂ ਹੁੰਦਾ । ਜਦੋਂ ਚੇਅਰਮੈਨ ਦੀ ਅਪੁਆਇੰਟਮੈਂਟ ਦੀ ਗੱਲ ਹੋ ਰਹੀ ਸੀ ਤਾਂ ਡਾਂਗ ਸਾਹਿਬ ਅਤੇ ਸਾਡੀ ਪਾਰਟੀ ਨੇ ਡਟ ਕੇ ਵਿਰੋਧਤਾ ਕੀਤੀ ਕਿ ਇਹੋ ਜਹੇ ਬੰਦੇ ਨੂੰ ਨਹੀਂ ਲਾਉਣਾ ਚਾਹੀਦਾ । ਇਥੇ ਐਜੀਟੇਸ਼ਨਾਂ ਹੋਈਆਂ ਪਰ ਉਸ ਦੇ ਬਾਵਜੂਦ ਵੀ ਉਸ ਬੰਦੇ ਨੂੰ ਅਪੁਆਇੰਟ ਕੀਤਾ ਗਿਆ । ਅਸੰਬਲੀ ਵਿਚ ਇਲਜ਼ਾਮ ਲਗੇ ਕਿ ਉਸ ਤੋਂ ਪੈਸੇ ਲੈ ਕੇ ਉਸ ਨੂੰ ਚੇਅਰਮੈਨ ਲਾਇਆ ਗਿਆ । ਜਿਥੇ ਪੈਸੇ ਦੇ ਕੇ ਕੋਈ ਲਗਾ ਉਥੇ ਉਸ ਨੇ ਪੈਸੇ ਹੀ ਖਾਣੇ ਹਨ ਹੋਰ ਕੀ ਕਰਨਾ ਹੈ ਇਹ ਇਨ੍ਹਾਂ ਨੂੰ ਸੋਚਣਾ ਚਾਹੀਦਾ ਹੈ । ਦੂਜੇ ਮੈਂਬਰ ਸਾਹਿਬ ਨੇ ਕਿਹਾ ਕਿ ਬੋਰਡ ਵਿਚ ਲੜਾਈ ਹੁੰਦੀ ਰਹਿੰਦੀ ਹੈ। ਲੜਾਈ ਤਾਂ ਇਸ ਗੱਲ ਦੀ ਹੁੰਦੀ ਹੈ ਕਿ ਮੈਂਬਰ ਕਹਿੰਦੇ ਹਨ ਕਿ ਅਸੀਂ ਪੈਸੇ ਖਾਈਏ ਅਤੇ ਚੇਅਰਮੈਨ ਕਹਿੰਦਾ ਹੈ ਕਿ ਮੈਂ ਪੈਸੇ ਖਾਵਾਂ। ਇਸ ਤੋਂ ਸਾਫ਼ ਜ਼ਾਹਰ ਹੁੰਦਾ ਹੈ ਕਿ ਇਸ ਪਾਰਟੀ ਨੇ ਕੁਰਪਟ ਆਦਮੀ ਲਾਏ ਹਨ ਜਿਨ੍ਹਾਂ ਦਾ ਹਿਤ ਨਾ ਪੰਜਾਬ ਵਾਸਤੇ ਹੈ ਅਤੇ ਨਾਂ ਪੰਜਾਬ ਦੇ ਲੋਕਾਂ ਵਾਸਤੇ ਹੈ ਉਨ੍ਹਾਂ ਦਾ ਹਿਤ ਆਪਣੀਆਂ ਜੇਬਾਂ ਨਾਲ ਹੈ । ਇਸ ਤਰ੍ਹਾਂ ਦੇ ਬੰਦੇ ਭਰਤੀ ਕੀਤੇ ਹਨ ਜਿਨ੍ਹਾਂ ਦਾ ਨਾ ਐਡਮਨਿਸਟਰੇਸ਼ਨ ਅਤੇ ਨਾ ਪੰਜਾਬ ਦੇ ਲੋਕਾਂ ਦਾ ਭਲਾ ਕਰਨ ਦਾ ਇਰਾਦਾ ਹੈ । ਇਹ ਮੈਂਬਰ ਬੋਰਡ ਦੇ ਪੈਸੇ ਦੀ ਕਿਸ ਤਰ੍ਹਾਂ ਕੁਵਰਤੋਂ ਕਰਦੇ ਹਨ ਜਿਹੜੇ ਪੈਸੇ ਸਰਕਾਰ ਨੇ ਪਹਿਲੋਂ ਦਿਤੇ ਅਤੇ ਪਿਛਲੇ ਸਾਲ 10 ਕਰੋੜ

[ਸਰਦਾਰ ਸੁਖਦੇਵ ਸਿੰਘ ਢੀਂਡਸਾ]

ਰੁਪਏ ਦਾ ਘਾਟਾ ਵਿਖਾਇਆ ਇਹ ਅਗੇ ਨੂੰ ਵੀ ਵਿਖਾਉਣਗੇ । ਮੈਂ ਕਹਿੰਦਾ ਹਾਂ ਕਿ ਇਹ ਵੇਖਣਾ ਚਾਹੀਦਾ ਹੈ ਕਿ ਜਿਹੜੇ ਫੰਡਜ਼ ਦਿਤੇ ਜਾ ਰਹੇ ਹਨ ਇਨ੍ਹਾਂ ਦਾ ਕੋਈ ਆਮ ਜਨਤਾ ਨੂੰ ਜਾਂ ਜ਼ਿਮੀਦਾਰਾਂ ਨੂੰ ਕੋਈ ਫਾਇਦਾ ਹੈ ਜਾਂ ਨਹੀਂ । ਮਿਸਾਲ ਦੇ ਤੌਰ ਤੇ ਮੈਂ ਦਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਇਕ ਏ. ਆਰ. ਸੀ. ਸਕੀਮ ਚਾਲੂ ਕੀਤੀ ਕਿ ਲੈਂਡ ਮਾਰਟਗੇਜ਼ ਬੈਂਕ ਜ਼ਿਮੀਂਦਾਰਾਂ ਨੂੰ ਪੈਸਾ ਦੇਣਗੇ । ਉਹ ਪੈਸਾ ਬਿਜਲੀ ਬੋਰਡ ਕੋਲ ਆ ਜਾਵੇਗਾ ਅਤੇ ਜ਼ਿਮੀਂਦਾਰਾਂ ਨੂੰ ਪ੍ਰਿਇਰਟੀ ਬੇਸਿਜ਼ ਤੇ ਬਿਜਲੀ ਦਿਤੀ ਜਾਏਗੀ । ਡਿਪਟੀ ਸਪੀਕਰ ਸਾਹਿਬ, ਮੇਰੇ ਹਲਕੇ ਦੇ ਦੋ ਪਿੰਡ ਇਸ ਸਕੀਮ ਅੰਦਰ ਆਏ ਹਨ । ਤਿੰਨ ਸਾਲ ਹੋ ਗਏ ਹਨ ਉਹ ਕਿਸ਼ਤਾਂ ਦੇ ਰਹੇ ਹਨ, ਮੋਟਰਾਂ ਉਨ੍ਹਾਂ ਨੇ ਫਿਟ ਕੀਤੀਆਂ ਹੋਈਆਂ ਹਨ । ਉਨ੍ਹਾਂ ਨੂੰ ਇਸ ਕਰਕੇ ਕਨੈਕਸ਼ਨ ਨਹੀਂ ਦਿਤਾ ਜਾਂਦਾ ਕਿ 5,000 ਰੁਪਏ ਘਟ ਹਨ । ਤਿੰਨ ਸਾਲ ਤੋਂ ਉਨ੍ਹਾਂ ਤੇ ਬਿਆਜ ਪਿਆ ਹੈ । ਇਸ ਬੋਰਡ ਦਾ ਚੇਅਰਮੈਨ ਆਪਣੇ ਲਈ ਤਾਂ 1,50 ਹਜ਼ਾਰ ਦੀ ਕਾਰ ਖਰੀਦ ਸਕਦਾ ਹੈ ਪਰ ਸਿਰਫ ਪੰਜ ਹਜ਼ਾਰ ਰੁਪਏ ਘਟ ਹੋਣ ਕਾਰਣ ਤਿੰਨ ਸਾਲ ਤੋਂ ਕਨੈਕਸ਼ਨ ਨਹੀਂ ਦਿਤਾ ਜਾ ਰਿਹਾ । ਫਿਰ ਇਹ ਕਹਿੰਦੇ ਹਨ ਕਿ ਫੂਡ ਪਰੋਡਕਸ਼ਨ ਵਧਾਉਣੀ ਹੈ । ਮੈਂ ਵਜ਼ੀਰ ਸਾਹਿਬ ਨੂੰ ਕਹਾਂਗਾ ਕਿ ਇਸ ਤਰ੍ਹਾਂ ਦੀਆਂ ਇਨਸਟਰਕਸ਼ਨਜ਼ ਹੋਣੀਆਂ ਚਾਹੀਦੀਆਂ ਹਨ ਕਿ ਉਨ੍ਹਾਂ ਨੂੰ ਫਟਾ ਫਟ ਕਨੈਕਸ਼ਨ ਮਿਲੇ । ਇਨ੍ਹਾਂ ਦੋ ਪਿੰਡਾਂ ਦੇ 50, 50 ਲੋਕਾਂ ਨੇ 4, 4 ਹਜ਼ਾਰ ਰੁਪਿਆ ਭਰਿਆ ਤੇ ਹੁਣ ਇਹ ਕਹਿ ਦਿੱਤਾ ਹੈ ਕਿ 5,000 ਰੁਪਏ ਭਰਨੇ ਚਾਹੀਦੇ ਹਨ । ਪਹਿਲੇ ਐਕਸ. ਈ. ਐਨ. ਨੇ ਕਿਹਾ ਕਿ ਇਹ ਠੀਕ ਹੈ ਦੂਸਰੇ ਐਕਸ. ਈ. ਐਨ. ਨੇ ਕਿਹਾ ਕਿ ਇਹ ਠੀਕ ਨਹੀਂ ਹੈ । ਜੇ ਇਸ ਤਰ੍ਹਾਂ ਦਾ ਇਸ ਬਿਜਲੀ ਬੋਰਡ ਦਾ ਚੇਅਰਮੈਨ ਹੋਵੇ ਜਿਹੜਾ ਕਿ ਆਪਣੇ ਲਈ 1,50 ਹਜ਼ਾਰ ਰੁਪਏ ਦੀ ਕਾਰ ਖਰੀਦੇ ਤਾਂ ਫਿਰ ਉਸ ਤੋਂ ਕਿਸ ਤਰ੍ਹਾਂ ਲੋਕਾਂ ਦਾ ਭਲਾ ਐਕਸਪੈਕਟ ਕੀਤਾ ਜਾ ਸਕਦਾ ਹੈ । ਮੈਂ ਇਸ ਚੀਜ਼ ਦੇ ਖਿਲਾਫ ਨਹੀਂ ਕਿ ਪੈਸੇ ਨਹੀਂ ਦੇਣੇ ਚਾਹੀਦੇ। ਮੈਂ ਇਹ ਕਹਿੰਦਾ ਹਾਂ ਕਿ ਇਸ ਪੈਸੇ ਦੀ ਸਹੀ ਵਰਤੋਂ ਹੋਣੀ ਚਾਹੀਦੀ ਹੈ। ਸਰਦਾਰ ਹਰਚੰਦ ਸਿੰਘ ਨੇ ਹੁਣੇ ਕਿਹਾ ਹੈ ਕਿ ਕਰੋੜਾਂ ਰੁਪਿਆਂ ਦਾ ਮਾਲ ਖਰੀਦ ਕੇ ਰਖਿਆ ਹੋਇਆ ਹੈ ਪਰ ਉਹ ਵਰਤੋਂ ਵਿਚ ਨਹੀਂ ਲਿਆਂਦਾ ਗਿਆ । ਇਹ ਮਾਲ ਚਾਰ ਪੰਜ ਸਾਲ ਸਟੋਰ ਵਿਚ ਪਿਆ ਰਿਹਾ ਹੈ । ਗੁਪਤਾ ਜੀ ਨੇ ਕਿਹਾ ਹੈ ਕਿ ਹੁਣੇ ਹੋਰ ਮਾਲ ਖਰੀਦ ਰਹੇ ਹਨ । ਜੇ ਉਸ ਸਮਾਨ ਨੇ ਵੀ ਚਾਰ ਸਾਲ ਵਰਤੋਂ ਵਿਚ ਨਹੀਂ ਆਉਣਾ ਤਾਂ ਕੀ ਅਸੀਂ ਇਹ ਪੈਸਾ ਬੋਰਡ ਨੂੰ ਇਸ ਲਈ ਦੇ ਰਹੇ ਹਾਂ ਕਿ ਇਹ ਮਾਲ ਖਰੀਦ ਕੇ ਸਟੋਰਾਂ ਵਿਚ ਰਖ ਦੇਣ । ਇਸੇ ਪੈਸੇ ਦੀ ਜਾਇਜ਼ ਵਰਤੋਂ ਹੋਣੀ ਚਾਹੀਦੀ ਹੈ ।

ਡਿਪਟੀ ਸਪੀਕਰ ਸਾਹਿਬ ਮੈਂ ਬੋਰਡ ਦੀ ਬਣਤਰ ਦੇ ਬਾਰੇ ਇਕ ਅਰਜ਼ ਕਰਾਂਗਾ ਇਸ ਵਿਚ ਇਕ ਮੈਂਬਰ ਟੈਕਨੀਕਲ ਮਾਹਿਰ ਹੋਵੇਗਾ, ਇਕ ਐਡਮਨਿਸਟਰੇਸ਼ਨ ਅਤੇ ਕਮਰਸ਼ੀਅਲ ਮੈਟਰਜ਼ ਵਿਚ ਐਕਸਪੀਰੀਐਂਸਡ ਹੋਵੇਗਾ ਅਤੇ ਇਕ ਫਾਈਨਾਂਸ਼ਲ ਐਕਸਪਰਟ ਹੋਵੇਗਾ । ਡਿਪਟੀ ਸਪੀਕਰ ਸਾਹਿਬ ਇਨ੍ਹਾਂ ਤਿੰਨਾਂ ਵਿਚ ਇਕ ਮੈਂਬਰ ਹੋਲ ਟਾਈਮ ਹੁੰਦਾ ਹੈ ਅਤੇ ਦੂਸਰੇ ਦੋ ਪਾਰਟ ਟਾਈਮ ਮੈਂਬਰ ਹਨ । ਇਨ੍ਹਾਂ ਦੀ ਕੁਆਲੀਫੀਕੇਸ਼ਨ ਮੈਟਰਿਕ ਹੈ ਅਤੇ ਇਨ੍ਹਾਂ ਨੂੰ ਕੋਈ ਤਜਰਬਾ ਨਹੀਂ । ਅਗਰ ਕੋਈ ਆਦਮੀ ਇਕ ਅਕਾਊਂਟੈਂਟ ਦੀ ਪੋਸਟ ਦੇ ਵੀ ਕਾਬਿਲ ਨਾ ਹੋਵੇ ਅਤੇ ਉਸ ਨੂੰ ਬਿਜਲੀ ਬੋਰਡ ਦਾ ਫਾਈਨਾਂਸ ਮੈਂਬਰ ਬਣਾ ਦਿਤਾ ਜਾਵੇ ਤਾਂ ਫਿਰ ਬੋਰਡ ਦੇ ਫਾਈਨਾਂਸ ਦਾ ਕੀ ਹਾਲ ਹੋਵੇਗਾ । ਇਸ ਲਈ ਮੈਂ ਦਰਖਾਸਤ ਕਰਾਂਗਾ ਕਿ ਇਹ ਪੈਸੇ ਲੁਟਣ ਲਈ ਨਹੀਂ ਦੇਣੇ ਚਾਹੀਦੇ । ਇਥੇ ਪੰਜਾਬ ਵਿਚ

ਬਿਜਲੀ ਦੀ ਸਮੱਸਿਆ ਰਹੀ ਹੈ । ਕਿਤਨਾ ਚਿਰ ਲੋਕੀ ਵੇਟ ਕਰਨਗੇ । ਇਕ ਸਾਲ ਤਾਂ ਲੰਘ ਗਿਆ ਹੈ । ਅਗਰ ਅਗਲੀ ਵਾਰੀ ਕਦਮ ਨਾ ਪੁਟੇ ਗਏ ਤਾਂ ਲੋਕੀ ਸਰਕਾਰ ਅਤੇ ਬਿਜਲੀ ਬੋਰਡ ਦੇ ਖਿਲਾਫ ਬਗਾਵਤ ਕਰ ਦੇਣਗੇ । ਇਸ ਸਮਸਿਆ ਨੂੰ ਦੂਰ ਕਰਨ ਲਈ ਸਾਡੀ ਸਰਕਾਰ ਨੇ ਥੀਨ ਡੈਮ ਦਾ ਪ੍ਰਾਜੈਕਟ ਇਕ ਕਰੋੜ ਰੁਪਏ ਲਾ ਕੇ ਸ਼ੁਰੂ ਕੀਤਾ ਸੀ । ਉਸ ਨੂੰ ਵੀ ਇਸ ਸਰਕਾਰ ਨੇ ਸੈਂਟਰ ਨੂੰ ਦੇ ਦਿੱਤਾ ਹੈ । ਸੈਂਟਰ ਨੇ ਅਜੇ ਕੋਈ ਡਿਸੀਜ਼ਨ ਨਹੀਂ ਲਿਆ ਕਿ ਇਹ ਕਦੋਂ ਬਣੇਗਾ ਅਤੇ ਇਸ ਦਾ ਮੈਨੂੰ ਪਤਾ ਨਹੀਂ ਕੀ ਹਸ਼ਰ ਹੋਵੇਗਾ ।

**ਸਰਦਾਰ ਜਸਦੇਵ ਸਿੰਘ ਸੰਧੂ :** ਡਿਪਟੀ ਸਪੀਕਰ ਸਾਹਿਬ, ਹਾਊਸ ਵਿਚ ਕੋਰਮ ਨਹੀਂ ਹੈ ।

**ਸ੍ਰੀ ਡਿਪਟੀ ਸਪੀਕਰ :** ਕੋਰਮ ਲਈ 10 ਮੈਂਬਰ ਚਾਹੀਦੇ ਹਨ । ਕੋਰਮ ਹੈ ।
(Ten Members are needed for quorum. The House is in quorum.)

**ਸਰਦਾਰ ਸੁਖਦੇਵ ਸਿੰਘ ਢੀਂਡਸਾ :** ਡਿਪਟੀ ਸਪੀਕਰ ਸਾਹਿਬ, ਮੈਂ ਇਕ ਹੋਰ ਦਰਖਾਸਤ ਕਰਨੀ ਹੈ । ਜਿਹੜਾ ਸੈਕਟਰੀ ਹੁੰਦਾ ਹੈ ਉਹ ਵੀ ਟੈਕਨੀਕਲ ਐਕਸਪਰਟ ਹੋਣਾ ਚਾਹੀਦਾ ਹੈ । ਪਬਲਿਕ ਅੰਡਰਟੇਕਿੰਗਜ਼ ਵਿਚ ਆਈ. ਏ. ਐਸ. ਨੂੰ ਸਿਰ ਤੇ ਬਿਠਾ ਦਿਤਾ ਜਾਂਦਾ ਹੈ ਜਿਸ ਨੂੰ ਇਸ ਬਾਰੇ ਕੋਈ ਨਾਲਜ ਨਹੀਂ ਹੁੰਦੀ । ਇਸ ਲਈ ਕੋਈ ਟੈਕਨੀਕਲ ਐਕਸਪਰਟ ਹੀ ਇਸ ਦਾ ਸੈਕਟਰੀ ਹੋਣਾ ਚਾਹੀਦਾ ਹੈ । ਇਸ ਲਈ ਜੇ ਇਨ੍ਹਾਂ ਨੇ ਇਸ ਪੈਸੇ ਦਾ ਚੰਗਾ ਇਸਤੇਮਾਲ ਕਰਨਾ ਹੈ ਤਾਂ ਹੁਣੇ ਤੋਂ ਹੀ ਜੈਨਰੇਟਰ ਖਰੀਦਣੇ ਸ਼ੁਰੂ ਕਰ ਦੇਣ । ਪਤਾ ਨਹੀਂ ਅਗਲੀ ਵਾਰੀ ਬਾਰਿਸ਼ ਹੋਵੇਗੀ ਕਿ ਨਹੀਂ ਜਿਹੜਾ ਥਰਮਲ ਪਲਾਂਟ 1972 ਵਿਚ ਚਾਲੂ ਹੋਣਾ ਸੀ, ਉਸ ਬਾਰੇ ਕੋਈ ਪਤਾ ਨਹੀਂ । ਜੇ ਇਸੇ ਤਰ੍ਹਾਂ ਹੀ ਕੰਮ ਦੇ ਕੰਪਲੀਟ ਹੋਣ ਵਿਚ ਡਿਲੇਜ਼ ਹੋਣੀਆਂ ਹਨ ਤਾਂ ਸਰਕਾਰ ਨੂੰ ਇਹ ਪੈਸੇ ਦੀ ਲਿਮਟ ਨਹੀਂ ਵਧਾਉਣੀ ਚਾਹੀਦੀ ਕਿਉਂਕਿ ਇਸ ਦੀ ਸਹੀ ਵਰਤੋਂ ਅਜੇ ਤਕ ਨਹੀਂ ਹੋਈ ।

**Mr. Deputy Speaker:** Question is—

"WHEREAS in pursuance of sub-section (3) of Section 65 of the Electricity (Supply) Act, 1948 (54 of 1948), the Government of the State of Punjab had, with the approval of the Punjab Vidhan Sabha, fixed by its Order No. 8263-2 I & E/64, dated 28th April, 1964 the sum of Rs. 20 crores as the maximum amount which the Punjab State Electricity Board may at any time have on loan under sub-section (1) of said section 65;

AND WHEREAS the aforesaid amount was increased, with the approval of the Parliament, by Punjab Government to Rs. 50 crores with its Order No. 5 (GOI)-IW(7)72/2621, dated 3rd February, 1972;

AND WHEREAS it has now been found necessary to increase the maximum amount to Rs. 75 crores;

NOW, THEREFORE, it is hereby resolved that the Punjab Vidhan Sabha do accord approval to fix, under sub-section (3), of section 65 of the Electricity (Supply) Act (54 of 1948,) the sum of Rs. 75 crores (Rupees seventy-five crores) as the maximum amount which the Punjab State Electricity Board may at any time have on loan under sub-section (1) of the said section 65".

*The motion was carried.*

## DISCUSSION ON THE (i) ANNUAL ACCOUNTS AND (ii) ANNUAL ADMINISTRATION REPORT OF THE PUNJAB STATE ELECTRICITY BOARD, FOR THE YEAR 1970-71

**ਕਾਮਰੇਡ ਅੱਛਰਾ ਸਿੰਘ**: ਮੈਂ ਮੂਵ ਕਰਦਾ ਹਾਂ ਕਿ ਸਾਲ 1970-71 ਦੇ ਪੰਜਾਬ ਰਾਜ ਬਿਜਲੀ ਬੋਰਡ ਦੇ ਸਾਲਾਨਾ ਲੇਖੇ ਜੋ ਕਿ 28 ਫਰਵਰੀ 1973 ਨੂੰ ਸਦਨ ਦੀ ਮੇਜ਼ ਤੇ ਰਖੇ ਗਏ ਸਨ, ਤੇ ਬਹਿਸ ਕੀਤੀ ਜਾਵੇ ।

**Mr. Deputy Speaker**: Motion moved—

That the Annual Accounts of the Punjab State Electricity Board for the year 1970-71, which were laid on the Table of the House on the 28th February, 1973, be discussed.

**Sardar Surjit Singh Barnala**: Sir, I beg to move—

That the Annual Administration Report of the Punjab State Electricity Board for the year 1970-71, which was laid on the Table of the House on the 9th March, 1973 be discussed.

**Mr. Deputy Speaker**: Motion Moved—

That the Annual Administration Report of the Punjab State Electricity Board for the year 1970-71, which was laid on the Table of the House on the 9th March, 1973 be discussed.

**Mr. Deputy Speaker**: Both these motions will be discussed together.

**ਕਾਮਰੇਡ ਅੱਛਰਾ ਸਿੰਘ** (ਧੂਰੀ): ਡਿਪਟੀ ਸਪੀਕਰ ਸਾਹਿਬ, ਜਿਹੜੀ ਇਹ ਬਿਜਲੀ ਬੋਰਡ ਦੇ ਲੇਖਿਆਂ ਦੀ ਸਾਲ 1970-71 ਦੀ ਰਿਪੋਰਟ ਸਦਨ ਦੇ ਸਾਹਮਣੇ ਪੇਸ਼ ਹੈ ਮੈਂ ਉਸ ਦੇ ਬਾਰੇ ਆਪਣੇ ਵਿਚਾਰ ਰਖਣਾ ਚਾਹੁੰਦਾ ਹਾਂ । ਇਸ ਤੋਂ ਪਹਿਲਾਂ ਕਿ ਮੈਂ ਬਿਜਲੀ ਦੇ ਸੰਕਟ ਦੇ ਬਾਰੇ ਗਲ ਕਰਾਂ ਮੈਂ ਜ਼ਰੂਰੀ ਸਮਝਦਾ ਹਾਂ ਕਿ 1970-71 ਦੀ ਰਿਪੋਰਟ ਦੀ ਰੋਸ਼ਨੀ ਵਿਚ ਜਿਹੜੀਆਂ ਗੱਲਾਂ ਸਾਹਮਣੇ ਆਈਆਂ ਹਨ ਮੈਂ ਉਸ ਬਾਰੇ ਗੱਲ ਕਰਾਂ ।

ਡਿਪਟੀ ਸਪੀਕਰ ਸਾਹਿਬ ਬਿਜਲੀ ਬੋਰਡ ਵਿਚ 17 ਡੀਜ਼ਲ ਜੈਨਰੇਟਿੰਗ-ਸੈਟਸ 12-13 ਸਾਲ ਤੋਂ ਵੇਹਲੇ ਪਏ ਹਨ। ਉਹ ਯੁਟੀਲਾਈਜ਼ ਨਹੀਂ ਕੀਤੇ ਗਏ। ਉਨ੍ਹਾਂ ਦੀ ਕੀਮਤ 279 ਹਜ਼ਾਰ ਰੁਪਿਆ ਬਣਦੀ ਹੈ। ਇਸ ਤੋਂ ਜ਼ਾਹਿਰ ਹੁੰਦਾ ਹੈ ਕਿ ਬਿਜਲੀ ਬੋਰਡ ਵਿਚ ਕਿਤਨੀ ਇਨਐਫੀਸ਼ੈਂਸੀ ਹੈ ਅਤੇ ਕਿਸ ਤਰ੍ਹਾਂ ਗੈਰਜ਼ਿਮੇਂਵਾਰੀ ਨਾਲ ਕੰਮ ਹੁੰਦਾ ਹੈ । ਇਥੇ ਚੈਕਿੰਗ ਦੇ ਬਾਰੇ ਵਿਚ ਮੇਰੇ ਵੀਰ ਨੇ ਖਦਸ਼ਾ ਜ਼ਾਹਿਰ ਕੀਤਾ ਹੈ । ਇਸ ਤੋਂ ਵਧ ਭੈੜੀ ਹਾਲਤ ਕੀ ਹੋਵੇਗੀ ਕਿ 192 ਬਿਜਲੀ ਬੋਰਡ ਵਾਲਿਆਂ ਦੇ ਸਟੋਰ ਹਨ ਅਤੇ ਉਨ੍ਹਾਂ ਵਿਚ 117 ਦੀ ਚੈਕਿੰਗ ਕੀਤੀ ਗਈ ਹੈ 1969-70 ਵਿਚ ਅਤੇ ਬਾਕੀਆਂ ਦੀ ਕੋਈ ਚੈਕਿੰਗ ਨਹੀਂ ਕੀਤੀ ਗਈ । ਇਨ੍ਹਾਂ ਸਟੋਰਾਂ ਵਿਚ ਮਾਲ ਦੀ ਬੜੀ ਕਮੀ ਹੋਈ ਅਤੇ ਹੈਰਾਨੀ ਦੀ ਗੱਲ ਤਾਂ ਇਹ ਹੈ ਕਿ ਉਸ ਕਮੀ ਦੇ ਬਾਰੇ ਨਾ ਕਿਸੇ ਦੀ ਜ਼ਿਮੇਂਵਾਰੀ ਫਿਕਸ ਕੀਤੀ ਗਈ ਅਤੇ ਨਾ ਹੀ ਕੋਈ ਐਕਸ਼ਨ ਲਿਆ ਗਿਆ । ਅਗਰ ਸਟੋਰਕੀਪਰ ਜ਼ਿਮੇਂਵਾਰ

ਸੀ ਤਾਂ ਉਸ ਦੇ ਖਿਲਾਫ ਐਕਸ਼ਨ ਲੈਣਾ ਚਾਹੀਦਾ ਸੀ । ਮੋਟਰਾਂ ਅਤੇ ਟਰਾਂਸਫਾਰਮਰ ਖਰੀਦਣ ਵੇਲੇ ਕੁਟੇਸ਼ਨ ਤਕ ਕਾਲ ਕਰਨ ਦੀ ਖੇਚਲ ਨਹੀਂ ਕੀਤੀ ਜਾਂਦੀ । ਡਿਪਟੀ ਸਪੀਕਰ ਸਾਹਿਬ, ਇਸ ਤੋਂ ਅਗੇ ਮੈਂ ਮਿਸਾਲ ਦਿੰਦਾ ਹਾਂ ਕਿ 1,832 ਟਰਾਂਸਫਾਰਮਰਾਂ ਦਾ ਨੁਕਸਾਨ 1965 ਤੋਂ ਦਸੰਬਰ, 1969 ਤਕ ਹੋਇਆ ਅਤੇ ਇਹ ਨੁਕਸਾਨ ਤਕਰੀਬਨ 42 ਲੱਖ ਰੁਪਏ ਦਾ ਸੀ । ਜਦੋਂ ਵੀ ਕੋਈ ਚੀਜ਼ ਖਰੀਦੀ ਜਾਂਦੀ ਹੈ ਤਾਂ ਉਸ ਦਾ ਕੋਈ ਗਰੰਟੀ ਪੀਰੀਅਡ ਹੁੰਦਾ ਹੈ । ਤੁਹਾਨੂੰ ਇਹ ਗੱਲ ਸੁਣ ਕੇ ਹੈਰਾਨੀ ਹੋਵੇਗੀ ਕਿ ਬਹੁਤ ਸਾਰੇ ਟਰਾਂਸਫਾਰਮਰਾਂ ਦਾ ਨੁਕਸਾਨ ਗਰੰਟੀ ਪੀਰੀਅਡ ਵਿਚ ਹੋਇਆ ਹੈ । 4 ਲੱਖ 34 ਹਜ਼ਾਰ ਰੁਪਏ ਦੇ ਅਜਿਹੇ ਟਰਾਂਸਫਾਰਮਰ ਸਨ ਜਿਨ੍ਹਾਂ ਦੀ ਮੁਰੰਮਤ ਕਰਨਾ ਉਸ ਫਰਮ ਦੀ ਡਿਊਟੀ ਬਣਦੀ ਸੀ । ਪਤਾ ਨਹੀਂ ਇਸ ਬੋਰਡ ਦੇ ਮੈਂਬਰ ਅਤੇ ਚੇਅਰਮੈਨ ਨੇ ਇਸ ਚੀਜ਼ ਵਲ ਕਿਉਂ ਧਿਆਨ ਨਹੀਂ ਦਿਤਾ ਕਿ ਇਸ ਦੀ ਮੁਰੰਮਤ ਕਰਾਈ ਜਾਵੇ । ਪਿਛੇ ਜਿਹੇ ਇਨ੍ਹਾਂ ਟਰਾਂਸਫਾਰਮਰਾਂ ਦੀ ਮੁਰੰਮਤ ਕਰਾਉਣ ਲਈ 7 ਲੱਖ 34 ਹਜ਼ਾਰ ਰੁਪਿਆ ਬੋਰਡ ਨੇ ਖਰਚ ਕੀਤਾ । ਇਹ ਰੁਪਿਆ ਬੋਰਡ ਦੀ ਢਿਲ ਮੁਠ ਦੀ ਵਜ੍ਹਾ ਨਾਲ ਜ਼ਾਇਆ ਹੋਇਆ ਅਤੇ ਇਸ ਤੋਂ ਉਨ੍ਹਾਂ ਦੀ ਬਦ-ਦਿਆਨਤਦਾਰੀ ਜ਼ਾਹਿਰ ਹੁੰਦੀ ਹੈ।

ਡਿਪਟੀ ਸਪੀਕਰ ਸਾਹਿਬ, 1964 ਵਿਚ ਇਕ ਮਿਊਨਿਸਪਲ ਕਮੇਟੀ ਨਾਲ ਬਿਜਲੀ ਬੋਰਡ ਨੇ ਐਗਰੀਮੈਂਟ ਕੀਤਾ ਸੀ । ਉਸ ਮੁਤਾਬਿਕ 14 ਪੈਸੇ ਯੂਨਿਟ ਦੇ ਹਿਸਾਬ ਨਾਲ ਬਿਜਲੀ ਦੇਣੀ ਸੀ । ਇਸ ਵਿਚ ਰੂਲਜ਼ ਦਾ ਕੋਈ ਖਿਆਲ ਨਹੀਂ ਰਖਿਆ ਗਿਆ । ਇਸ ਤੋਂ ਤਾਂ ਇਹ ਜ਼ਾਹਿਰ ਹੁੰਦਾ ਹੈ ਕਿ ਜਾਂ ਤਾਂ ਚੇਅਰਮੈਨ ਅਤੇ ਬੋਰਡ ਦੇ ਮੈਂਬਰ ਬੜੇ ਇਗਨੋਰੈਂਟ ਹਨ ਜਾਂ ਇਹ ਇਤਨੇ ਅਰਿਸਟੋਕਰੈਟ ਹਨ ਕਿ ਪਰਵਾਹ ਹੀ ਨਹੀਂ ਕਰਦੇ । 1962 ਵਿਚ ਇਕ ਕਾਨੂੰਨ ਬਣਾਇਆ ਗਿਆ ਸੀ ਜਿਸ ਮੁਤਾਬਿਕ 15 ਪੈਸੇ ਯੂਨਿਟ ਤੋਂ ਘਟ ਬਿਜਲੀ ਦੇਣ ਦਾ ਐਗਰੀਮੈਂਟ ਬੋਰਡ ਨਹੀਂ ਸੀ ਕਰ ਸਕਦਾ। ਇਸ ਤਰੀਕੇ ਨਾਲ ਬੋਰਡ ਦਾ 15-16 ਹਜ਼ਾਰ ਰੁਪਏ ਦਾ ਨੁਕਸਾਨ ਹੋਇਆ ਹੈ । ਇਸ ਦਾ ਜ਼ਿਮੇਂਵਾਰ ਕੌਣ ਹੈ । ਇਸ ਦੇ ਬਾਰੇ ਵੀ ਮੈਂ ਅਰਜ਼ ਕਰਨਾ ਚਾਹੁੰਦਾ ਹਾਂ । ਦਿਲਬਾਗ ਸਿੰਘ, ਐਸ. ਈ. ਲੁਧਿਆਣਾ ਅਤੇ ਜਗਜੀਤ ਸਿੰਘ ਉਥੋਂ ਦਾ ਸਰਕਲ ਸੁਪਰਡੰਟ ਅਤੇ ਇਕ ਦੋ ਹੋਰ ਸਜਣ ਇਸ ਗੱਲ ਲਈ ਜ਼ਿਮੇਂਵਾਰ ਸਨ। ਉਨ੍ਹਾਂ ਨੇ ਰੂਲਜ਼ ਦੀ ਬਿਲਕੁਲ ਪ੍ਰਵਾਹ ਨਹੀਂ ਕੀਤੀ। ਜੇ ਆਨੇਸਟੀ ਅਤੇ ਇਨਟੈਗਰਿਟੀ ਦੇਖਣੀ ਸੀ ਤਾਂ ਇਨ੍ਹਾਂ ਦੀ ਰਿਸਪਾਂਸੀਬਿਲਟੀ ਫਿਕਸ ਕੀਤੀ ਜਾਂਦੀ ਤੇ ਹਜ਼ਾਰਾਂ ਰੁਪਿਆਂ ਦਾ ਜਿਹੜਾ ਨੁਕਸਾਨ ਹੋਇਆ ਸੀ ਉਹ ਵਾਪਸ ਲਿਆ ਜਾਂਦਾ । ਇਹ ਦੋਨੋਂ ਸਜਣ ਰਿਟਾਇਰ ਹੋ ਗਏ ਅਤੇ ਕਿਸੇ ਨੂੰ ਕੋਈ ਪੁਛਣ ਦਾ ਕੋਸ਼ਿਸ਼ ਨਹੀਂ ਕੀਤੀ।

ਡਿਪਟੀ ਸਪੀਕਰ ਸਾਹਿਬ, ਅਪਰ ਬਾਰੀ ਦੁਆਬ ਹਾਈਡਲ ਪ੍ਰਾਜੈਕਟ, ਬੋਰਡ ਵਾਲਿਆਂ ਨੇ ਸ਼ੁਰੂ ਕੀਤਾ ਅਤੇ ਉਸ ਦੇ ਵਾਸਤੇ 3 ਲੱਖ 97 ਹਜ਼ਾਰ ਰੁਪਏ ਦੀ ਮਸ਼ੀਨਰੀ ਲਿਆਂਦੀ ਗਈ । ਇਹ ਮਸ਼ੀਨਰੀ ਵੱਧ ਲਿਆਂਦੀ ਗਈ । ਉਸ ਤੋਂ ਬਾਅਦ ਇਸ ਦੀ ਚੈਕਿੰਗ ਹੋਈ ਅਤੇ ਪਤਾ ਲੱਗਾ ਕਿ 1 ਲੱਖ 21 ਹਜ਼ਾਰ ਰੁਪਏ ਦੀ ਮਸ਼ੀਨਰੀ ਦੀ ਕੋਈ ਲੋੜ ਨਹੀਂ ਸੀ। ਜੇ ਲੱਖਾਂ ਰੁਪਏ ਦੀ ਕੋਈ ਚੀਜ਼ ਖਰੀਦਣੀ ਹੋਵੇ ਤਾਂ ਕੋਈ ਐਸਟੀਮੇਟ ਲਗਾਇਆ ਜਾਂਦਾ ਹੈ । ਲੋਕਾਂ ਦੇ ਗਾੜ੍ਹੇ ਪਸੀਨੇ ਦੀ ਕਮਾਈ ਨੂੰ, ਜਿਹੜੇ ਹਜ਼ਾਰਾਂ ਰੁਪਏ ਲੈਣ ਵਾਲੇ ਅਫਸਰ ਹਨ, ਫਜ਼ੂਲ ਖਰਚ ਕਰਦੇ ਹਨ ਅਤੇ ਕੋਈ ਪ੍ਰਵਾਹ ਨਹੀਂ ਕਰਦੇ। ਮੈਂ ਅਰਜ਼

[ਕਾਮਰੇਡ ਅੱਛਰਾ ਸਿੰਘ]

ਕਰਾਂਗਾ ਕਿ ਕਿਸ ਤਰ੍ਹਾਂ ਇਹ ਲੋਕਾਂ ਦੇ ਪੈਸੇ ਨਾਲ ਖੇਡਦੇ ਹਨ। ਠੀਕ ਅੰਦਾਜ਼ਾ ਲਾਉਣ ਦੀ ਕੋਈ ਕੋਸ਼ਿਸ਼ ਨਹੀਂ ਕੀਤੀ ਗਈ ਅਤੇ ਨਾ ਹੀ ਇਸ ਫਾਲਤੂ ਮਸ਼ੀਨਰੀ ਨੂੰ ਵੇਚਿਆ ਗਿਆ। ਇਸ ਤੋਂ ਅਫਸਰਾਂ ਦੀ ਕੰਪਲੇਸੰਸੀ ਦਾ ਪਤਾ ਲਗਦਾ ਹੈ। ਇਨ੍ਹਾਂ ਨੇ ਇਸ ਨੂੰ ਵੇਚਣ ਦੀ ਜ਼ਰੂਰਤ ਨਹੀਂ ਸਮਝੀ ਅਤੇ ਹੋਰ ਅਗੇ ਜਾਈਏ ਤਾਂ ਪਤਾ ਲਗ ਜਾਂਦਾ ਹੈ ਕਿ ਇਸ ਵਿਚ ਕਿੰਨਾ ਗੋਲ ਮਾਲ ਕੀਤਾ ਗਿਆ ਹੈ।

ਫਿਰ ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ 173 ਜੀਪਾਂ ਅਤੇ ਟਰੇਲਰ ਖਰੀਦੇ 1967—69 ਵਿਚ। ਉਸ ਉਤੇ ਇਨ੍ਹਾਂ ਨੇ ਸੇਲਜ਼ ਟੈਕਸ ਭਰਿਆ 6 ਲੱਖ 56 ਹਜ਼ਾਰ ਰੁਪਏ ਇਹ ਵਾਧੂ ਦਿਤਾ ਗਿਆ ਅਤੇ ਦੋਵੇਂ ਪੰਜਾਬ ਸੇਲਜ਼ ਟੈਕਸ ਅਤੇ ਸੈਂਟਰਲ ਸੇਲਜ਼ ਟੈਕਸ ਭਰੇ ਗਏ। ਇਹ ਕਿਵੇਂ ਵਧ ਦਿਤੇ ਗਏ। ਕੀ ਗੌਰਮਿੰਟ ਦੀ ਹਦਾਇਤ ਸੀ ਕਿ ਇਹ ਡਾਇਰੈਕਟ ਪਰਚੇਜ਼ ਰਾਹੀਂ ਖਰੀਦੇ ਜਾਣ ਪਰ ਇਨ੍ਹਾਂ ਨੇ ਲੋਕਲ ਸਪਲਾਇਅਰਜ਼ ਨਾਲ ਮਿਲ ਕੇ ਚੀਜ਼ਾਂ ਖਰੀਦ ਕਰ ਲਈਆਂ ਅਤੇ ਇਸ ਤਰ੍ਹਾਂ 6 ਲੱਖ 56 ਹਜ਼ਾਰ ਰੁਪਏ ਵਾਧੂ ਪੇ ਕਰਨਾ ਪਿਆ ਪਰ ਇਸ ਗੱਲ ਦੀ ਕੋਈ ਪਰਵਾਹ ਇਨ੍ਹਾਂ ਵਲੋਂ ਨਹੀਂ ਕੀਤੀ ਗਈ ਜਿਸ ਤੋਂ ਇਹ ਸਾਫ ਪਤਾ ਲਗਦਾ ਹੈ ਕਿ ਜਿਨ੍ਹਾਂ ਨੇ ਪਰਚੇਜ਼ ਕੀਤੀ ਉਨ੍ਹਾਂ ਨੇ ਆਪਣਾ ਕਮਿਸ਼ਨ ਇਸ ਡੀਲ ਵਿਚ ਕੀਤਾ ਹੋਇਆ ਸੀ।

ਇਸ ਤੋਂ ਅਗੇ ਚਲੀਏ ਤਾਂ ਪਤਾ ਲਗਦਾ ਹੈ ਕਿ ਬਿਜਲੀ ਬੋਰਡ ਨੇ ਜੁਲਾਈ, 1966 ਵਿਚ ਬਿਜਲੀ ਦੇ ਖੰਭੇ ਮੰਗਵਾਏ ਅਤੇ ਬਿਲਟੀ ਆ ਗਈ ਪਰ ਇਸ ਤੇ ਕੋਈ ਅਮਲ ਨਾ ਕੀਤਾ ਗਿਆ ਅਤੇ ਇਹ ਕਾਗਜ਼ ਰਖੀ ਰਖੇ ਅਤੇ ਇਸ ਸਬੰਧ ਵਿਚ ਕੁਝ ਹੋਰ ਮੈਂਬਰਾਂ ਨੇ ਜਿਹੜੇ ਵਿਚਾਰ ਦਿਤੇ ਹਨ ਕਿ ਬਿਜਲੀ ਬੋਰਡ ਦੇ ਦਫਤਰ ਵਿਚ ਭਾਰੀ ਇਨਐਫੀਸ਼ੈਂਸੀ ਹੈ ਉਸ ਦੀ ਪੁਸ਼ਟੀ ਇਹ ਮਿਸਾਲ ਕਰਦੀ ਹੈ ਅਤੇ ਐਲੀਗੇਸ਼ਨਾਂ ਨੂੰ ਸਿਧ ਕਰਦੀ ਹੈ। ਤੁਸੀਂ ਡਿਪਟੀ ਸਪੀਕਰ ਸਾਹਿਬ, ਹੈਰਾਨ ਹੋਵੋਗੇ ਕਿ ਇਸ ਬੋਰਡ ਨੂੰ ਡੈਮਰੇਜ ਦੇਣਾ ਪਿਆ ਅਤੇ ਉਹ ਥੋੜਾ ਨਹੀਂ ਸੀ 50 ਹਜ਼ਾਰ ਦੀ ਰਕਮ ਦੇਣੀ ਪਈ ਇਸ ਦੀ ਜ਼ਿਮੇਂਵਾਰੀ ਕਿਸ ਅਫਸਰ ਦੀ ਹੈ ਇਸ ਦੀ ਪੜਤਾਲ ਕੀਤੀ ਜਾਣੀ ਚਾਹੀਦੀ ਹੈ। ਇਸ ਵਿਚ ਅਗੇ ਜਾਕੇ ਇਹ ਪਤਾ ਲਗਾ ਅਤੇ ਕਿਹਾ ਗਿਆ ਕਿ ਬਿਜਲੀ ਬੋਰਡ ਪਾਸ ਕੋਈ ਢੋਹ ਢੁਹਾਈ ਦਾ ਪਰਬੰਧ ਨਹੀਂ ਸੀ। ਮੈਂ ਆਪ ਦੀ ਰਾਹੀਂ ਸਰਕਾਰ ਪਾਸੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਦ ਕਿਸੇ ਚੀਜ਼ ਨੂੰ ਮੰਗਵਾਣ ਦਾ ਆਰਡਰ ਦਿਤਾ ਜਾਂਦਾ ਹੈ ਤਾਂ ਉਸ ਦੇ ਢੋਹਣ ਲਈ ਇੰਤਜ਼ਾਮ ਕੀਤਾ ਜਾਂਦਾ ਹੈ। ਜੇਕਰ ਇਸ ਕੇਸ ਵਿਚ ਨਹੀਂ ਕੀਤਾ ਗਿਆ ਤਾਂ ਇਸ ਤੋਂ ਵਧ ਬਿਜਲੀ ਬੋਰਡ ਦੀ ਇਨਐਫੀਸ਼ੈਂਸੀ ਹੋਰ ਕੀ ਹੋ ਸਕਦੀ ਹੈ। ਇਤਨੀ ਭਾਰੀ ਰਕਮ ਦੇਣੀ ਪਈ ਜਿਹੜੀ ਕਿ ਅਜਾਂਈ ਗਈ।

ਇਸ ਤੋਂ ਅਗੇ, ਡਿਪਟੀ ਸਪੀਕਰ ਸਾਹਿਬ, ਬਿੱਲ ਤਿਆਰ ਕਰਨ ਲਈ ਇਨ੍ਹਾਂ ਨੇ ਇਕ ਆਟੋਮੈਟਿਕ ਮਸ਼ੀਨ ਮੰਗਵਾਈ ਜਦ ਮਸ਼ੀਨ ਆ ਗਈ ਤਾਂ ਇਹ ਪਤਾ ਲਗਾ ਕਿ ਇਸ ਲਈ 25 ਹਜ਼ਾਰ ਰੁਪਏ ਦੇ ਹੋਰ ਸਪੇਅਰਜ਼ ਚਾਹੀਦੇ ਹਨ। (ਵਿਘਨ)

**ਸ੍ਰੀ ਡਿਪਟੀ ਸਪੀਕਰ :** ਤੁਸੀਂ ਪੰਜ ਮਿੰਟ ਵਿਚ ਵਾਈਂਡ ਅਪ ਕਰ ਦਿਓ (Please wind up within five minutes.)

**ਕਾਮਰੇਡ ਅੱਛਰਾ ਸਿੰਘ** . ਗੱਲ ਇਹ ਹੈ ਕਿ ਜਦ ਚੀਜ਼ ਖਰੀਦੀ ਗਈ ਤਾਂ ਉਸ ਨੂੰ ਵਰਤਣ ਲਈ ਕੋਈ ਕਾਰਵਾਈ ਨਹੀਂ ਕੀਤੀ ਗਈ ਇਸ ਤੋਂ ਹੀ ਇਨ੍ਹਾਂ ਦੀ ਇਨਐਫੀਸ਼ੈਂਸੀ ਜ਼ਾਹਿਰ ਹੁੰਦੀ ਹੈ। ਫਿਰ 25 ਹਜ਼ਾਰ ਰੁਪਏ ਦੇ ਸਪੇਅਰਜ਼ ਵੀ ਮੰਗਵਾ ਲਏ ਗਏ ਪਰ ਮਸ਼ੀਨ ਨੂੰ ਵਰਤਿਆ ਨਹੀਂ ਗਿਆ ਜਦ ਇਸ ਗੱਲ ਬਾਰੇ ਰੌਲਾ ਪਿਆ ਕਿ ਮਸ਼ੀਨ ਬੇਕਾਰ ਪਈ ਹੈ ਤਾਂ ਇਹ ਇਨ੍ਹਾਂ ਬੋਰਡ ਵਾਲਿਆਂ ਵਲੋਂ ਇਹ ਕਿਹਾ ਗਿਆ ਕਿ ਚਲਾਣ ਵਾਲਾ ਕੋਈ ਨਹੀਂ ਸੀ ਇਸ ਲਈ ਟੈਕਨੀਕਲ ਆਦਮੀ ਦੀ ਲੋੜ ਸੀ। ਜੇਕਰ ਇਨ੍ਹਾਂ ਪਾਸ ਚਲਾਣ ਲਈ ਆਦਮੀ ਮੌਜੂਦ ਨਹੀਂ ਸੀ ਅਤੇ ਆਪਰੇਟਰ ਨਹੀਂ ਸੀ ਤਾਂ ਇਸ ਨੂੰ ਖਰੀਦਣ ਦੀ ਕੀ ਜ਼ਰੂਰਤ ਪਈ ਸੀ। ਇਸ ਤੋਂ ਸਾਫ ਪਤਾ ਲਗਦਾ ਹੈ ਕਿ ਪੈਸੇ ਇਸ ਡੀਲ ਵਿਚ ਬਨਾਣ ਵਾਲਿਆਂ ਨੇ ਆਪਣੀਆਂ ਜੇਬਾਂ ਭਰ ਲਈਆਂ ਅਤੇ ਮਸ਼ੀਨਾਂ ਮੰਗਵਾ ਲਈਆਂ।

ਫਿਰ ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਗੈਲਵੇਨਾਇਜ਼ਡ ਸਟੇ ਵਾਇਰ 1,640 ਰੁਪਏ ਮੀਟਰਿਕ ਟਨ ਦੀ ਦਰ ਤੇ ਖਰੀਦ ਕਰਨ ਦਾ ਫੈਸਲਾ ਕੀਤਾ ਅਤੇ ਸ਼ਰਤ ਇਹ ਸੀ ਕਿ ਮਾਲ ਤਿੰਨ ਮਹੀਨਿਆਂ ਦੇ ਅੰਦਰ ਸਪਲਾਈ ਕੀਤਾ ਜਾਵੇਗਾ ਪਰ ਡੀਲਰ ਨੇ ਆਬਜੈਕਸ਼ਨ ਲਗਾ ਦਿਤਾ ਅਤੇ ਡਿਪਟੀ ਸਪੀਕਰ ਸਾਹਿਬ, ਤੁਸੀਂ ਹੈਰਾਨ ਹੋਵੋਗੇ ਕਿ ਬਿਜਲੀ ਬੋਰਡ ਨੇ ਮਿਲ ਮਿਲਾ ਕੇ ਰੇਟ ਨੂੰ ਵਧਵਾਨਾ ਸੀ ਇਸ ਲਈ ਤਿੰਨ ਮਹੀਨੇ ਦੀ ਮਿਆਦ ਆਪ ਹੀ ਲੰਘਾ ਦਿਤੀ ਅਤੇ ਇਸ ਦਾ ਨਤੀਜਾ ਇਹ ਹੋਇਆ ਕਿ ਇਨ੍ਹਾਂ ਨੇ ਉਸ ਆਬਜੈਕਸ਼ਨ ਦਾ ਜਵਾਬ 4 ਮਹੀਨੇ ਬਾਅਦ ਦਿਤਾ ਅਤੇ ਉਸ ਚੀਜ਼ ਨੂੰ ਖਰੀਦਣ ਲਈ 1 ਲੱਖ 6 ਹਜ਼ਾਰ ਰੁਪਿਆ ਵਧ ਖਰਚਿਆ। ਡਿਪਟੀ ਸਪੀਕਰ ਸਾਹਿਬ, ਬਿਜਲੀ ਬੋਰਡ ਵਾਲਿਆਂ ਨੇ 50 ਕੇ. ਵੀ. ਦੇ ਟਰਾਂਸਫਾਰਮਰਜ਼ 1042 ਰੁਪਏ ਫੀ ਟਰਾਂਸਫਾਰਮਰ ਖਰੀਦਣੇ ਸੀ। 180 ਟਰਾਂਸਫਾਰਮਰਜ਼ ਇਕ ਫਰਮ ਤੋਂ ਲੈਣੇ ਸੀ। ਜਦੋਂ ਫਰਮ ਨੇ ਇਹ ਨਾ ਦਿਤੇ ਤਾਂ ਇਨ੍ਹਾਂ ਨੂੰ ਚਾਹੀਦਾ ਸੀ ਕਿ ਫਿਕਸਡ ਰੇਟ ਤੇ ਦੇਣ ਲਈ ਫਰਮ ਨੂੰ ਮਜ਼ਬੂਰ ਕਰਦੇ। ਜੇ ਨਹੀਂ ਸੀ ਦੇਂਦੇ ਤਾਂ ਉਨ੍ਹਾਂ ਨੂੰ ਬਲੈਕ ਲਿਸਟ ਹੀ ਕਰਦੇ। ਪਰ ਇਨ੍ਹਾਂ ਨੇ ਉਨ੍ਹਾਂ ਨੂੰ ਕੁਝ ਨਹੀਂ ਕਿਹਾ ਮੁੜ ਉਨ੍ਹਾਂ ਨਾਲ ਡੀਲਿੰਗਜ਼ ਸ਼ੁਰੂ ਕਰ ਦਿਤੀਆਂ ਕਿਉਂਕਿ ਇਨ੍ਹਾਂ ਦੀ ਭਾਈਵਾਲੀ ਸੀ।

ਬਿਜਲੀ ਬੋਰਡ ਦਾ ਇਕ ਰੂਲ ਹੈ ਕਿ ਜਿਥੇ ਵੀ 2,000 ਤਕ ਕੁਨੈਕਸ਼ਨ ਹੋ ਜਾਣ ਉਥੇ ਇਹ ਇਕ ਸਬ-ਡਿਵੀਜ਼ਨਲ ਆਫਿਸ ਬਣਾ ਦੇਂਦੇ ਹਨ। ਪਰ ਇਨ੍ਹਾਂ ਨੇ ਇਕ 952 ਕੁਨੈਕਸ਼ਨਾਂ ਵਾਲਾ ਸਬ-ਡੀਵੀਜ਼ਨ ਕਾਇਮ ਕੀਤਾ ਅਤੇ ਜਿਹੜੇ ਆਪਣੇ ਖਾਸ ਬੰਦੇ ਸਨ ਉਥੇ ਲਾਏ। 36 ਲੱਖ ਰੁਪਏ ਦਾ ਨਵਾਂ ਖਰਚਾ ਸ਼ੁਰੂ ਕੀਤਾ, ਨਵੀਆਂ ਪ੍ਰੋਮੋਸ਼ਨਾਂ ਕਰਨ ਵਾਲੇ ਐਸ. ਈ. ਅਤੇ ਐਕਸ. ਈ ਐਨ. ਨੂੰ ਅੱਜ ਤਾਈਂ ਕਿਸੇ ਨੇ ਪੁਛਿਆ ਤਕ ਨਹੀਂ ਕਿ ਕਿਉਂ ਇਸ ਤਰ੍ਹਾਂ ਕੀਤਾ ਹੈ।

1963 ਵਿਚ ਹਾਈਟ ਡੀਜ਼ਲ ਆਇਲ ਖਰੀਦਣਾ ਸੀ। ਇਨ੍ਹਾਂ ਭੋਲੇ ਸਰਕਾਰੀ ਕਰਮਚਾਰੀਆਂ ਨੇ --ਭੋਲੇ ਨਹੀਂ "ਵੈਰੀ ਸ਼ਰੀਊਡ" ਕਰਮਚਾਰੀਆਂ ਨੇ ਜਿਹੜਾ ਤੇਲ ਖਰੀਦਿਆ ਉਸ ਤੇ 4,42,000 ਰੁਪਏ ਦੀ ਡਿਊਟੀ ਦਿਤੀ ਜਦੋਂ ਕਿ ਇਹ ਹੈ ਹੀ ਨਹੀਂ ਸੀ। ਇਸ ਤਰ੍ਹਾਂ ਇਨ੍ਹਾਂ ਨੇ ਪਬਲਿਕ ਦਾ ਪੈਸਾ ਬਰਬਾਦ ਕੀਤਾ। ਇਹ ਗੱਲਾਂ ਜ਼ਾਹਰ ਕਰਦੀਆਂ ਹਨ ਕਿ ਕਿਸ ਤਰ੍ਹਾਂ ਪਬਲਿਕ ਦਾ ਪੈਸਾ ਇਹ ਬਰਬਾਦ ਕਰਦੇ ਹਨ।

[ਕਾਮਰੇਡ ਅੱਛਰਾ ਸਿੰਘ]

ਫੇਰ ਬਿਜਲੀ ਦੀ ਐਨੀ ਕਮੀ ਹੈ ਪਰ ਪੰਜਾਬ ਤੋਂ ਮੰਗ ਇਹ ਕੀਤੀ ਜਾਂਦੀ ਹੈ ਕਿ ਸੈਂਟਰਲ ਪੂਲ ਵਿਚ ਖੁਰਾਕ ਦਾ 50% ਹਿਸਾ ਪਾਓ। ਪਰ ਕਿਸਾਨਾਂ ਨੂੰ ਬਿਜਲੀ ਦੇਣ ਦਾ ਕੋਈ ਪ੍ਰਬੰਧ ਨਹੀਂ। ਮੈਂ ਇਸ ਬਾਰੇ ਸਰਕਾਰ ਨੂੰ ਕੁਝ ਤਜਵੀਜ਼ਾਂ ਪੇਸ਼ ਕਰਦਾ ਹਾਂ, ਜਿਹੜੀਆਂ ਛੇਤੀ ਤੋਂ ਛੇਤੀ ਅਮਲ ਵਿਚ ਲਿਆਕੇ ਮੁਕੰਮਲ ਕਰਨੀਆਂ ਚਾਹੀਦੀਆਂ ਹਨ।

ਪਹਿਲੀ ਤਜਵੀਜ਼ ਤਾਂ ਮੇਰੀ ਇਹ ਹੈ ਕਿ ਬਿਆਸ ਡੈਮ ਛੇਤੀ ਤੋਂ ਛੇਤੀ ਬਣਾਇਆ ਜਾਵੇ। ਥੀਂ ਡੈਮ ਦੇ ਕੰਮ ਦੀ ਛੇਤੀ ਤੋਂ ਛੇਤੀ ਇਨਆਗੂਰੇਸ਼ਨ ਕੀਤੀ ਜਾਵੇ। ਜਿਸ ਪਾਰਟੀ ਦੀ ਏਥੇ ਸਰਕਾਰ ਹੈ ਉਸੇ ਦੀ ਸੈਂਟਰ ਦੇ ਵਿਚ ਹੈ। ਪਰ ਇਹ ਕੰਮ ਨੂੰ ਮਿਲ ਮਿਲਾ ਕੇ ਨੌਇੰਗਲੀ ਲੇਟ ਕੀਤਾ ਜਾ ਰਿਹਾ ਹੈ। ਜਿਤਨਾ ਚਿਰ ਇਨਆਗੂਰੇਸ਼ਨ ਨਹੀਂ ਹੁੰਦਾ ਕੰਮ ਕਿਵੇਂ ਸ਼ੁਰੂ ਹੋਵੇਗਾ। ਜਿਸ ਤਰ੍ਹਾਂ ਹੋਰ ਸਟੇਟਾਂ ਵਿਚ ਇਮਦਾਦ ਕੀਤੀ ਜਾ ਰਹੀ ਹੈ ਇਸੇ ਤਰ੍ਹਾਂ ਇਕ ਐਟਮ-ਪਾਵਰ ਸਟੇਸ਼ਨ ਪੰਜਾਬ ਨੂੰ ਦੇਣਾ ਚਾਹੀਦਾ ਹੈ। ਇਕ ਦੋ ਤਜਵੀਜ਼ਾਂ ਹੋਰ ਹਨ ਜਿਹੜੀਆਂ ਬਿਜਲੀ ਦੀ ਘਾਟ ਨੂੰ ਸਰਪਲਸ ਬਣਾ ਦੇਣਗੀਆਂ। ਦੂਸਰੀ ਸਟੇਟ ਤੋਂ ਜਿਹੜਾ ਇਨ੍ਹਾਂ ਨੇ 8 ਲੱਖ ਯੂਨਿਟ ਲਿਆਕੇ ਦੇਣਾ ਸੀ ਉਸ ਦੀ ਅਜੇ ਤਕ ਕੋਈ ਗੱਲ ਹੀ ਨਹੀਂ ਹੋਈ। ਫੇਰ ਜਮੂ-ਕਸ਼ਮੀਰ ਵਿਚ ਕਾਲਾ-ਕੋਟ ਥਰਮਲ ਪਲਾਂਟ ਹੈ। ਸਰਕਾਰ ਨੂੰ ਚਾਹੀਦਾ ਹੈ ਕਿ ਉਹ ਚਲਾਇਆ ਜਾਵੇ ਅਤੇ ਉਸ ਵਿਚੋਂ ਕੁਝ ਹਿਸਾ ਪੰਜਾਬ ਨੂੰ ਦਿਤਾ ਜਾਵੇ।

ਜਿਸ ਤਰ੍ਹਾਂ ਪੰਜਾਬ ਦੇ ਵਿਚ ਬਿਜਲੀ ਦੀ ਕਟ ਹੈ ਇਸੇ ਤਰ੍ਹਾਂ ਚੰਡੀਗੜ੍ਹ ਦੇ ਵਿਚ ਲਾਕੇ ਇਹ ਬਿਜਲੀ ਪੰਜਾਬ ਦੀ ਉਪਜ ਵਧਾਉਣ ਲਈ ਸਬਸਟੀਚੀਊਟ ਕੀਤੀ ਜਾਵੇ। ਇਕ ਗੱਲ ਮੈਂ ਸਰਕਾਰ ਨੂੰ ਕਹਾਂਗਾ ਕਿ ਜਿਹੜੇ 25 ਹਜ਼ਾਰ ਵਰਕਰ ਕੰਮ ਕਰਦੇ ਹਨ ਉਨ੍ਹਾਂ ਦੇ ਡਿਸਪਿਊਟਸ ਨਬੇੜਨ ਲਈ ਇਹ ਕੋਈ ਕੌਂਸਲ ਮੁਕੱਰਰ ਕਰਨ। ਜਿਹੜੇ ਇਨ੍ਹਾਂ ਦੇ ਪ੍ਰਾਈਵੇਟ ਸਪਲਾਇਰਜ਼ ਹਨ ਜਿਸ ਤਰ੍ਹਾਂ ਕਿ ਅੰਮ੍ਰਿਤਸਰ ਅਤੇ ਮਾਲੇਰਕੋਟਲੇ ਉਹ ਬੰਦ ਹੋਣੇ ਚਾਹੀਦੇ ਹਨ। ਲੱਖਾਂ ਰੁਪਿਆ ਭਗਵਾਨ ਦਾਸ ਵਗੈਰਾ ਮਾਲੇਰਕੋਟਲੇ ਵਾਲੇ ਖਾ ਰਹੇ ਹਨ। ਉਨ੍ਹਾਂ ਤੋਂ ਇਹ ਲੁਟ ਬਚਾਉਣੀ ਚਾਹੀਦੀ ਹੈ।

**Mr. Deputy Speaker**: Please resume your seat now.

**ਡਾਕਟਰ ਅਮੀਰ ਸਿੰਘ ਕਲਕਟ (ਟਾਂਡਾ)**: ਡਿਪਟੀ ਸਪੀਕਰ ਸਾਹਿਬ, ਅਜ ਏਧਰੋਂ ਵੀ ਬਿਜਲੀ ਬੋਰਡ ਕਰਿਟੀਸਾਈਜ਼ ਹੋਇਆ ਹੈ....।

**ਸ੍ਰੀ ਡਿਪਟੀ ਸਪੀਕਰ**: ਤੁਹਾਡਾ ਮਤਲਬ ਟਰੈਜ਼ਰੀ ਬੈਂਚਿਜ਼ ? (You mean to say from the side of the Treasury Benches?)

**ਡਾਕਟਰ ਅਮੀਰ ਸਿੰਘ ਕਲਕਟ**: ਜੀ ਹਾਂ ਅਪੋਜ਼ੀਸ਼ਨ ਵਲੋਂ ਤਾਂ ਹੋਣਾ ਹੀ ਸੀ ਟਰੇਜ਼ਰੀ ਬੈਂਚਿਜ਼ ਤੋਂ ਵੀ ਹੋਇਆ ਹੈ। ਮੈਂ ਸਮਝਦਾ ਹਾਂ ਮਨਿਸਟਰ ਸਾਹਿਬ ਸਾਡੇ ਬੜੇ ਸਿਆਣੇ ਹਨ। ਉਨ੍ਹਾਂ ਨੂੰ ਸਾਰੇ ਪਾਸੇ ਵੇਖ ਕੇ ਇਹਦੇ ਲਈ ਕੋਈ ਨੁਸਖਾ ਡਾਇਗਨੋਜ਼ ਕਰਨਾ ਚਾਹੀਦਾ ਹੈ।

ਡਿਪਟੀ ਸਪੀਕਰ ਸਾਹਿਬ, ਬਿਜਲੀ ਦਾ ਇਕ ਇਹੋ ਜਿਹਾ ਮਸਲਾ ਹੈ ਜਿਹੜਾ ਬਹੁਤ ਜ਼ਰੂਰੀ ਹੈ । ਮੈਂ ਅਰਜ਼ ਕਰਾਂ ਕਿ ਮੌਜੂਦਾ ਸਰਕਾਰ ਨੇ ਆਪਣੇ ਵਕਤ ਵਿਚ ਇਹੋ ਜੇਹੇ ਨਾਵਲ ਕੰਮ ਕੀਤੇ ਹਨ, ਜਿਹੜੇ ਹੁਣ ਤਕ ਕੋਈ ਸਰਕਾਰ ਵੀ ਨਹੀਂ ਕਰ ਸਕੀ । ਪਿਛੇ ਇਥੇ ਇਕ ਰੌਲਾ ਪਿਆ । ਮੈਨੂੰ ਇਕ ਪੁਆਇੰਟ ਆਫ ਆਰਡਰ ਤੇ ਉਠਣ ਦਾ ਮੌਕਾ ਵੀ ਨਾ ਦਿਤਾ ਗਿਆ....

**ਸ਼੍ਰੀ ਡਿਪਟੀ ਸਪੀਕਰ**: ਤੁਸੀਂ ਉਸ ਰੌਲੇ ਦਾ ਹੁਣ ਜਵਾਬ ਦੇਣਾ ਚਾਹੁੰਦੇ ਹੋ ? ਕੀ ਫਾਇਦਾ ਹੋਰ ਰੌਲਾ ਪਵਾ ਲਓਗੇ । ਕੀ ਤੁਸੀਂ ਬਿਜਲੀ ਬੋਰਡ ਦੀ ਸਾਰੀ ਰਿਪੋਰਟ ਪੜ੍ਹੀ ਹੈ ? (Do you want to give a reply to that noise ? What is the use of that ? You will cause more noisy scenes. Have you gone through the report of the Electricity Board ? )

**ਡਾਕਟਰ ਅਮੀਰ ਸਿੰਘ ਕਲਕਟ**: ਡਿਪਟੀ ਸਪੀਕਰ ਸਾਹਿਬ, ਜਿਹੜਾ ਰੌਲਾ ਪਾਇਆ ਜਾ ਰਿਹਾ ਸੀ, ਉਹਦੇ ਲਈ ਮੈਂ ਅਰਜ਼ ਕਰਾਂ ਕਿ ਉਸ ਦੇ ਪਿਛੇ ਵੀ ਕੋਈ ਚੀਜ਼ ਸੀ । ਜਿਸ ਤਰ੍ਹਾਂ ਕਹਿੰਦੇ ਹਨ ਕਿ ਰੋਂਦੀ ਯਾਰਾਂ ਨੂੰ ਨਾਉਂ ਲੈ ਲੈ ਭਰਾਵਾਂ ਦਾ । ਇਹ ਗੱਲ ਓਦੋਂ ਲੀਡਰ ਆਫ ਦੀ ਅਪੋਜ਼ੀਸ਼ਨ ਨੇ ਕਹੀ ਸੀ.. .

**ਸ਼੍ਰੀ ਡਿਪਟੀ ਸਪੀਕਰ**: ਮੈਂ ਆਨਰੇਬਲ ਮੈਂਬਰ ਨੂੰ ਕਹਾਂਗਾ ਕਿ ਉਹ ਰੇਲੇਵੇਂਟ ਰਹਿਣ । (I would request the hon. Member to be relevant.)

**ਡਾਕਟਰ ਅਮੀਰ ਸਿੰਘ ਕਲਕਟ**: ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਨੇ ਬੜਾ ਚੰਗਾ ਕੰਮ ਕੀਤਾ ਹੈ । ਬਿਜਲੀ ਦਾ ਜਿਹੜਾ ਮਸਲਾ ਹੈ ਇਹ ਬੜਾ ਹੀ ਜ਼ਰੂਰੀ ਹੈ । ਗਿਆਨੀ ਜੀ ਨੇ ਬੜੇ ਨਵੇਂ ਨਵੇਂ ਕੰਮ ਕੀਤੇ ਹਨ, ਇਨ੍ਹਾਂ ਨੇ ਹਰ ਪਾਸੇ ਡੀਵੈਲਪਮੈਂਟ ਸ਼ੁਰੂ ਕੀਤੀ ਹੈ । ਪਰ ਇਨ੍ਹਾਂ ਦੀ ਲੋਟੂ ਸਰਕਾਰ ਨੇ ਅਜੇ ਤੱਕ ਕੁਝ ਨਹੀਂ ਕੀਤਾ, ਨਾ ਅਗੇ ਨੂੰ ਇਹ ਕੁਝ ਕਰ ਸਕਣਗੇ ਜਿਹੜੇ ਐਤਕੀ 24 ਆ ਗਏ ਹਨ ਅਗੇ ਨੂੰ ਇਹ ਵੀ ਨਹੀਂ ਆਉਣੇ । (ਸ਼ੋਰ)

**ਸਰਦਾਰ ਬਲਵਿੰਦਰ ਸਿੰਘ ਭੂੰਦੜ**: ਮੈਂ ਡਾਕਟਰ ਸਾਹਿਬ ਨੂੰ ਕਹਾਂਗਾ ਕਿ ਉਹ ਮੁੜ ਚੋਣਾਂ ਕਰਵਾ ਕੇ ਵੇਖ ਲੈਣ ਕਿ ਕਿਸ ਭਾਉ ਵਿਕਦੀ ਹੈ । (ਸ਼ੋਰ)....

**ਡਾਕਟਰ ਅਮੀਰ ਸਿੰਘ ਕਲਕਟ**: ਮੈਂ ਬਿਜਲੀ ਬੋਰਡ ਬਾਰੇ ਇਕ ਗੱਲ ਜ਼ਰੂਰ ਕਹਾਂਗਾ । ਇਹ ਸਭ ਜਾਣਦੇ ਹਨ ਕਿ ਸਾਰੇ ਹਿੰਦੁਸਤਾਨ ਵਿਚ ਅਜਿਹਾ ਡਰਾਊਟ ਕਾਫ਼ੀ ਦੇਰ ਬਾਅਦ ਆਇਆ ਸੀ । ਹਿੰਦੁਸਤਾਨ ਦੇ ਸਾਰੇ ਸਾਗਰ ਛਪੜਾਂ ਵਾਂਗ ਹੋ ਗਏ ਸਨ । 11-12 ਸਾਲ ਬਾਅਦ ਅਜਿਹਾ ਡਰਾਊਟ ਆਇਆ । ਪਰ ਫਿਰ ਵੀ ਸਾਡੀ ਇੰਦਰਾ ਗਾਂਧੀ ਦੀ ਸਰਕਾਰ ਨੇ ਐਨਾ ਕੁਝ ਕੀਤਾ ਹੈ । (ਵਿਘਨ) ਕਾਂਗਰਸ ਦੀ ਸਰਕਾਰ ਨੇ ਫਿਰ ਵੀ ਇਸ ਸਮੇਂ ਨੂੰ ਸੰਭਾਲਿਆ ਹੈ । (ਵਿਘਨ)

**ਸ਼੍ਰੀ ਡਿਪਟੀ ਸਪੀਕਰ**: ਚੇਅਰ ਨੂੰ ਐਡਰੈਸ ਕਰੋ । (Please address the Chair.)

**ਡਾਕਟਰ ਅਮੀਰ ਸਿੰਘ ਕਲਕਟ:** ਇਹ ਇੰਦਰਾ ਗਾਂਧੀ ਦੀ ਸਰਕਾਰ ਹੈ ਜਿਸ ਨੇ ਅਜਿਹੀ ਹਾਲਤ ਦਾ ਸਾਹਮਣਾ ਕੀਤਾ ਹੈ । ਔਰ ਦੇਸ਼ ਦੇ ਲੋਕਾਂ ਨੂੰ ਕੋਈ ਤਕਲੀਫ ਨਹੀਂ ਹੋਣ ਦਿਤੀ (ਵਿਘਨ)

**ਸਰਦਾਰ ਧੰਨਾ ਸਿੰਘ ਗੁਲਸ਼ਨ:** ਤਾਂ ਹੀ ਅੱਜ ਨਾ ਖੰਡ ਮਿਲਦੀ ਹੈ, ਨਾਂ ਤੇਲ ਮਿਲਦਾ ਹੈ । (ਵਿਘਨ)

**ਡਾਕਟਰ ਅਮੀਰ ਸਿੰਘ ਕਲਕਟ:** ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਦੇ ਰਾਜ ਸਮੇਂ ਖੰਡ 7 ਰੁਪਏ ਕਿਲੋ ਵਿਕਦੀ ਰਹੀ ਹੈ । (ਸ਼ੋਰ)

(ਇਸ ਸਮੇਂ ਬਹੁਤ ਸਾਰੇ ਮਾਨਯੋਗ ਮੈਂਬਰ ਖੜੇ ਹੋ ਕੇ ਬੋਲ ਰਹੇ ਸੀ ਜਿਸ ਕਰਕੇ ਸੁਣਾਈ ਕੁਝ ਨਹੀਂ ਦਿਤਾ)

**ਸ੍ਰੀ ਡਿਪਟੀ ਸਪੀਕਰ:** ਹਾਊਸ ਦਾ ਟਾਈਮ ਬੜਾ ਕੀਮਤੀ ਹੈ, ਇਸ ਲਈ ਬਿਜਲੀ ਦੀ ਸਮਸਿਆ ਤੇ ਬੋਲੋ ਅਤੇ ਕੁਝ ਕੰਸਟ੍ਰਕਟਿਵ ਸੁਝਾਵ ਦਿਓ । (The time of the House is very precious; so please speak on the problem of electricity and give some constructive suggestions.)

**ਡਾਕਟਰ ਅਮੀਰ ਸਿੰਘ ਕਲਕਟ:** ਚੰਗੀ ਗੱਲ ਹੈ ਜੀ ਮੈਂ ਕੁਝ ਕੰਸਟ੍ਰਕਟਿਵ ਸੁਝਾਵ ਦਿੰਦਾ ਹਾਂ । ਸਾਡੇ ਟਾਂਡੇ ਵਿਚ ਇਕ ਕੌਪਰ ਦੀ ਚੋਰੀ ਦਾ ਕੇਸ ਹੋਇਆ ਸੀ । ਪਰ ਪਤਾ ਨਹੀਂ ਕਿਉਂ 10—15 ਦਿਨਾਂ ਦੇ ਬਾਅਦ ਇਹ ਕੇਸ ਵਾਪਸ ਲੈ ਲਿਆ ਗਿਆ । (ਵਿਘਨ)

**ਇਕ ਮਾਨਯੋਗ ਮੈਂਬਰ:** ਇਹ ਗੱਲ ਅਕਾਲੀਆਂ ਦੇ ਵੇਲੇ ਦੀ ਹੈ ?

**ਡਾਕਟਰ ਅਮੀਰ ਸਿੰਘ ਕਲਕਟ.** ਨਹੀਂ ਹੁਣੇ ਦਾ ਕੇਸ ਹੈ । (ਵਿਘਨ)

**ਸ੍ਰੀ ਡਿਪਟੀ ਸਪੀਕਰ:** ਕੀ ਗੱਲ, ਤੁਹਾਡਾ ਅੱਜ ਬੋਲਣ ਦਾ ਮੂਡ ਨਹੀਂ ਹੈ । ਕਿਰਪਾ ਕਰਕੇ 2-3 ਮਿੰਟਾਂ ਵਿਚ ਖਤਮ ਕਰੋ । (You do not seem to be in a mood to speak today. Please wind up within two-three minutes.)

**ਡਾਕਟਰ ਅਮੀਰ ਸਿੰਘ ਕਲਕਟ:** ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਸਰਕਾਰ ਨੂੰ ਬਿਜਲੀ ਵਲ ਖਾਸ ਧਿਆਨ ਦੇਣਾ ਚਾਹੀਦਾ ਹੈ । ਇਥੇ ਹਰਚਰਨ ਸਿੰਘ ਨੇ ਠੀਕ ਕਿਹਾ ਹੈ ਕਿ ਪਾਣੀ ਦੇਸ਼ ਦੀ ਦੌਲਤ ਹੈ । ਦੇਸ਼ ਦਾ ਸਰਮਾਇਆ ਹੈ । ਮੈਂ ਸਰਕਾਰ ਅਗੇ ਬੇਨਤੀ ਕਰਦਾ ਹਾਂ ਕਿ ਹੋਰ ਥਾਂਈ ਵੀ ਥਰਮਲ ਪਲਾਂਟ ਲਾਏ ਜਾਣ । ਇਸ ਦੇ ਬਾਰੇ ਵਿਚ ਵੀ ਮੈਂ ਅਰਜ਼ ਕਰਦਾ ਹਾਂ ਕਿ ਹੁਸ਼ਿਆਰਪੁਰ ਦਾ ਇਲਾਕਾ ਬਹੁਤ ਪਛੜਿਆ ਹੋਇਆ ਇਲਾਕਾ ਹੈ । ਅਜ਼ਾਦੀ ਆਏ ਨੂੰ 25 ਸਾਲ ਹੋ ਗਏ ਹਨ ਪਰ ਉਸ ਇਲਾਕੇ ਦੀ ਕਿਸੇ ਨੇ ਕਦੇ ਸੁਧ ਨਹੀਂ ਲਈ । ਉਥੇ ਪੀਣ ਲਈ ਵੀ ਪਾਣੀ ਨਹੀਂ ਮਿਲਦਾ । ਬਿਜਲੀ ਇਤਨੀ ਘਟ ਹੈ ਕਿ ਲੋਕ ਸਰਕਾਰ ਨੂੰ ਕੋਸਦੇ ਹਨ । ਇਸ ਲਈ ਮੈਂ ਸਰਕਾਰ ਤੋਂ ਇਹ ਡਿਮਾਂਡ ਕਰਦਾ ਹਾਂ ਕਿ ਇਕ ਥਰਮਲ ਪਲਾਂਟ ਜ਼ਿਲ੍ਹਾ ਹੁਸ਼ਿਆਰਪੁਰ

ਵਿਚ ਵੀ ਲਾਇਆ ਜਾਵੇ। ਉਥੇ ਪਾਣੀ ਦਾ ਹੋਰ ਕੋਈ ਇੰਤਜ਼ਾਮ ਨਹੀਂ ਹੈ ਸਿਵਾਏ ਟਿਊਬਵੈਲਾਂ ਦੇ। ਡੀਜ਼ਲ ਵੀ ਅੱਜ ਕਲ ਨਹੀਂ ਮਿਲ ਰਿਹਾ ਅਤੇ ਬਿਜਲੀ ਦੀ ਵੈਸੇ ਹੀ ਘਾਟ ਹੈ। ਇਸ ਦਾ ਨਤੀਜਾ ਇਹ ਹੋਇਆ ਹੈ ਕਿ ਉਥੇ ਪਾਣੀ ਦੀ ਬਹੁਤ ਹੀ ਘਾਟ ਮਹਿਸੂਸ ਕੀਤੀ ਜਾ ਰਹੀ ਹੈ। ਡੀਜ਼ਲ ਜਿਹੜਾ ਮਿਲਦਾ ਵੀ ਹੈ, ਉਹ ਬਲੈਕ ਵਿਚ ਹੀ ਮਿਲਦਾ ਹੈ। ਇਸ ਲਈ ਇਸ ਇਲਾਕੇ ਦੀ ਮੁਸ਼ਕਲ ਨੂੰ ਦੂਰ ਕਰਨ ਦਾ ਇਕੋ ਹੀ ਤਰੀਕਾ ਹੈ ਕਿ ਉਸ ਜ਼ਿਲ੍ਹੇ ਵਿਚ ਵੀ ਇਕ ਥਰਮਲ ਪਲਾਂਟ ਲਗਾ ਦਿਤਾ ਜਾਵੇ।

ਫਿਰ ਬਿਜਲੀ ਦੀ ਘਾਟ ਪੂਰੀ ਕਰਨ ਲਈ ਇਥੋਂ ਕਿਹਾ ਗਿਆ ਹੈ ਕਿ ਸਤਪੁਰਾ ਤੋਂ ਬਿਜਲੀ ਲਿਆਵਾਂਗੇ! ਇਹ ਕੋਈ ਮੁਸ਼ਕਲ ਗਲ ਨਹੀਂ ਹੈ। ਇਥੇ ਬਿਜਲੀ ਦੀ ਘਾਟ ਬਾਰੇ ਟਰੇਜ਼ਰੀ ਬੈਂਚਾਂ ਤੋਂ ਵੀ ਅਵਾਜ਼ ਉਠੀ ਹੈ। ਇਸ ਲਈ ਮੈਂ ਸਰਕਾਰ ਨੂੰ ਕਹਾਂਗਾ ਕਿ ਜਿਥੇ ਲੋਕ ਇਨਵਾਲਵਡ ਹੋਣ ਉਥੇ ਸਰਕਾਰ ਨੂੰ ਸੀਰੀਅਸ ਹੋਕੇ ਕੰਮ ਕਰਨਾ ਚਾਹੀਦਾ ਹੈ, ਵਾਰ ਫੁਟਿੰਗ ਤੇ ਕੰਮ ਕਰਨਾ ਚਾਹੀਦਾ ਹੈ, ਬਿਜਲੀ ਦਾ ਸੰਕਟ ਦੂਰ ਕਰਨ ਵਾਸਤੇ। ਮੈਂ ਸਮਝਦਾ ਹਾਂ ਕਿ ਜਦੋਂ ਤਕ ਲੋਕਾਂ ਦੀ ਇਹ ਤਕਲੀਫ ਦੂਰ ਨਾ ਹੋਵੇ ਮਨਿਸਟਰ ਸਾਹਿਬ ਨੂੰ ਆਪਣੇ ਯਤਨ ਜਾਰੀ ਰਖਣੇ ਚਾਹੀਦੇ ਹਨ, ਉਨ੍ਹਾਂ ਨੂੰ ਸੁਖ ਦੀ ਨੀਂਦ ਸੌਣਾ ਨਹੀਂ ਚਾਹੀਦਾ। ਇਨ੍ਹਾਂ ਲਈ ਅਰਾਮ ਹਰਾਮ ਹੋਣਾ ਚਾਹੀਦਾ ਹੈ। ਲੋਕਾਂ ਦਾ ਫਿਊਚਰ ਠੀਕ ਕਰਨ ਲਈ, ਸਟੇਟ ਦਾ ਫਿਊਚਰ ਉਜਲ ਕਰਨ ਲਈ ਮਨਿਸਟਰ ਸਾਹਿਬ ਦੇ ਅਰਾਮ ਨੂੰ ਹਰਾਮ ਸਮਝਣਾ ਚਾਹੀਦਾ ਹੈ। ਭਾਂਵੇਂ ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਬਿਜਲੀ ਬੋਰਡ ਦੀ ਹਾਲਤ ਇਤਨੀ ਮਾੜੀ ਨਹੀਂ ਜਿਤਨੀ ਕਿ ਇਥੇ ਹਾਊਸ ਵਿਚ ਕਹੀ ਗਈ ਹੈ। ਜਿਹੜੇ ਹੁਣ ਐਡਮਨਿਸਟ੍ਰੇਟਿਵ ਮੈਂਬਰ ਆਏ ਹਨ ਉਨ੍ਹਾਂ ਨੇ ਬੜਾ ਚੰਗਾ ਕੰਮ ਕੀਤਾ ਹੈ। ਇਹੋ ਜਿਹੇ ਕ੍ਰਾਇਸਿਜ਼ ਵਿਚ....(ਵਿਘਨ)

**ਸਰਦਾਰ ਕਰਨੈਲ ਸਿੰਘ ਮਰੜੀ**: *******

**ਸ੍ਰੀ ਡਿਪਟੀ ਸਪੀਕਰ**: ਜੋ ਕੁਝ ਇਹ ਕਹਿ ਰਹੇ ਹਨ ਉਹ ਰਿਕਾਰਡ ਨਾ ਕੀਤਾ ਜਾਵੇ। ਡਾਕਟਰ ਸਾਹਿਬ ਤੁਸੀਂ ਵੀ 2 ਮਿੰਟਾਂ ਵਿਚ ਖਤਮ ਕਰ ਦਿਓ। (Whatever is being said by the hon. Member should not be recorded. Doctor Sahib, you also wind up within two minutes.)

**ਡਾਕਟਰ ਅਮੀਰ ਸਿੰਘ ਕਲਕਟ**: ਬਹੁਤ ਅੱਛਾ ਜੀ। ਮੈਂ ਮਨਿਸਟਰ ਸਾਹਿਬ ਨੂੰ ਇਹ ਕਹਾਂਗਾ ਕਿ ਬਿਜਲੀ ਦੇ ਮਸਲੇ ਵਲ ਖਾਸ ਧਿਆਨ ਦੇਣ ਦੀ ਲੋੜ ਹੈ ਅਤੇ ਜਦੋਂ ਤਕ ਇਹ ਮਸਲਾ ਹਲ ਨਾ ਹੋਵੇ ਉਨ੍ਹਾਂ ਨੂੰ ਅਰਾਮ ਨਹੀਂ ਕਰਨਾ ਚਾਹੀਦਾ ਅਤੇ ਨਾ ਹੀ ਘਰ ਹੀ ਬੈਠਣਾ ਚਾਹੀਦਾ ਹੈ। ਫਿਰ ਡਿਪਟੀ ਸਪੀਕਰ ਸਾਹਿਬ, ਮੈਂ ਇਕ ਗੱਲ ਫਲੈਟ ਰੇਟ ਬਾਰੇ ਵੀ ਕਹਾਂਗਾ। ਇਹ ਫਲੈਟ ਰੇਟ ਸਰਕਾਰ ਨੇ ਵਡੇ ਵਡੇ ਜ਼ਿਮੀਂਦਾਰਾਂ ਦੇ ਲਾਭ ਲਈ ਲਗਾਇਆ ਹੈ। ਇਹ ਛੋਟੇ ਕਿਸਾਨਾਂ ਨਾਲ ਧ੍ਰੋਹ ਹੈ। ਇਸ ਨਾਲ ਬਿਜਲੀ ਦੀ ਵੇਸਟੇਜ਼ ਹੁੰਦੀ ਹੈ ਅਤੇ ਇਸ ਦੀ ਜੁਡੀਸ਼ਅਸ ਵਰਤੋਂ ਨਹੀਂ ਹੁੰਦੀ। ਸਰਕਾਰ ਨੂੰ ਇਨ੍ਹਾਂ ਸਾਰੀਆਂ ਗੱਲਾਂ ਵਲ ਸੀਰੀਅਸਲੀ ਧਿਆਨ ਦੇਣਾ ਚਾਹੀਦਾ ਹੈ।

---

*Not recorded as ordered by the Chair.

ਸਰਦਾਰ ਜਸਵਿੰਦਰ ਸਿੰਘ ਬਰਾੜ (ਕੋਟ ਕਪੂਰਾ) : ਮਾਨਯੋਗ ਡਿਪਟੀ ਸਪੀਕਰ ਸਾਹਿਬ, ਜਿੱਥੇ ਜਿੱਥੇ ਸਰਕਾਰ ਚੰਗੇ ਕੰਮ ਕਰਦੀ ਹੈ ਉਥੇ ਉਥੇ ਅਸੀਂ ਉਸ ਦੀ ਸ਼ਲਾਘਾ ਕਰਦੇ ਹਾਂ ਜਿੱਥੇ ਸਰਕਾਰ ਕੋਲੋਂ ਚੰਗੇ ਕੰਮ ਨਹੀਂ ਹੋਏ ਉਥੇ ਸਾਨੂੰ ਕੰਸਟ੍ਰਕਟਿਵ ਨੁਕਤਾਚੀਨੀ ਕਰਨੀ ਚਾਹੀਦੀ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਅਰਜ਼ ਕਰਦਾ ਹਾਂ ਕਿ ਜੋ ਭਾਖੜੇ ਨੰਗਲ ਦਾ ਪ੍ਰਾਜੈਕਟ ਹੈ, ਉਹ ਪੰਜਾਬ ਦੀ ਧਰਤੀ ਚੀਰ ਕੇ ਬਣਾਇਆ ਗਿਆ ਹੈ । ਪੰਜਾਬ ਦੇ ਹੀ ਇੰਜੀਨੀਅਰਜ਼, ਓਵਰਸੀਅਰਜ਼ ਅਤੇ ਮਜ਼ਦੂਰਾਂ ਨੇ ਆਪਣਾ ਲਹੂ ਪਸੀਨਾ ਡੋਲ੍ਹ ਕੇ ਇਹ ਤਿਆਰ ਕੀਤਾ ਹੈ ਪਰ ਇਸ ਤੋਂ ਪੈਦਾ ਹੋਈ ਬਿਜਲੀ ਸਾਨੂੰ ਪੰਜਾਬੀਆਂ ਨੂੰ ਪੂਰੀ ਤਰ੍ਹਾਂ ਨਹੀਂ ਦਿੱਤੀ ਜਾਂਦੀ ਸਗੋਂ ਦਿੱਲੀ ਯੂ.ਪੀ. ਔਰ ਰਾਜਸਥਾਨ ਆਦਿ ਵਿਚ ਭੇਜ ਦਿੱਤੀ ਜਾਂਦੀ ਹੈ । ਪੰਜਾਬ ਦੇ ਕਿਸਾਨ ਤੋਂ ਇਹ ਤਵੱਕੋ ਤਾਂ ਕੀਤੀ ਜਾਂਦੀ ਹੈ ਕਿ ਉਹ ਜ਼ਿਆਦਾ ਅਨਾਜ ਉਗਾ ਕੇ ਸਾਰੇ ਹਿੰਦੁਸਤਾਨ ਨੂੰ ਦੇਵੇ ਪਰ ਉਸ ਨੂੰ ਪੂਰੀ ਬਿਜਲੀ ਵੀ ਸਿੰਜਾਈ ਦੇ ਲਈ ਨਹੀਂ ਮਿਲਦੀ । ਜਦੋਂ ਕਿ ਦਿੱਲੀ ਅਤੇ ਹੋਰ ਸੂਬਿਆਂ ਵਿਚ ਅਮੀਰਾਂ ਦੀ ਐਸ਼ੋ ਇਸ਼ਰਤ ਲਈ ਸਸਤੀ ਬਿਜਲੀ ਇਥੋਂ ਦਿੱਤੀ ਜਾਂਦੀ ਹੈ। ਹੁਣ ਜਦੋਂ ਕਿ ਸਟੇਟ ਵਿਚ ਬਿਜਲੀ ਦਾ ਸੰਕਟ ਹੈ ਤਾਂ ਮੈਂ ਇਥੇ ਦੀ ਕਾਂਗਰਸ ਦੀ ਸਰਕਾਰ ਨੂੰ ਕਹਾਂਗਾ ਕਿ ਸੈਂਟਰ ਦੇ ਵਿਚ ਵੀ ਕਾਂਗਰਸ ਪਾਰਟੀ ਦੀ ਹੀ ਸਰਕਾਰ ਹੈ, ਇਸ ਲਈ ਉਸ ਅੱਗੇ ਇਹ ਅਨੁਰੋਧ ਕਰਨਾ ਚਾਹੀਦਾ ਹੈ ਕਿ ਉਹ ਦੂਜਿਆਂ ਸੂਬਿਆਂ ਨੂੰ ਐਸ਼ੋ ਇਸ਼ਰਤ ਲਈ ਦਿੱਤੀ ਜਾਣ ਵਾਲੀ ਬਿਜਲੀ ਬੰਦ ਕਰੇ ਅਤੇ ਉਹ ਬਿਜਲੀ ਹੀ ਪੰਜਾਬ ਦੇ ਕਿਸਾਨ ਨੂੰ ਦਿੱਤੀ ਜਾਵੇ ਜਿਸ ਨਾਲ ਕਿ ਪ੍ਰੋਡਕਸ਼ਨ ਵਧੇ । ਡਿਪਟੀ ਸਪੀਕਰ ਸਾਹਿਬ ਮੈਂ ਇਰੀਗੇਸ਼ਨ ਮਨਿਸਟਰ ਸਾਹਿਬ ਨੂੰ ਇਸ ਗੱਲ ਤੇ ਵਧਾਈ ਦਿੰਦਾ ਹਾਂ ਕਿ ਸਰਕਾਰ ਨੇ ਬਿਜਲੀ ਲਈ ਰਕਮ 50 ਕਰੋੜ ਰੁਪਏ ਤੋਂ ਵਧਾ ਕੇ 75 ਕਰੋੜ ਰੁਪਏ ਕਰ ਦਿੱਤੀ ਹੈ । ਪਰ ਫਿਰ ਵੀ ਮੈਂ ਸਮਝਦਾ ਹਾਂ ਕਿ ਇਹ ਰਕਮ ਅਜੇ ਵੀ ਘੱਟ ਹੈ । ਪੰਜਾਬ ਦਾ ਬਿਜਲੀ ਬੋਰਡ ਘਾਟੇ ਵਿਚ ਜਾ ਰਿਹਾ ਹੈ । ਪੰਜਾਬ ਦੇ ਕਿਸਾਨ ਨੇ ਪੰਜਾਬ ਵਿਚ ਹਰਾ ਇਨਕਲਾਬ ਲਿਆਂਦਾ ਸੀ ਪਰ ਮੈਂ ਸਮਝਦਾ ਹਾਂ ਕਿ ਜੇ ਇਹਨੂੰ ਪੂਰਾ ਪਾਣੀ ਨਾ ਮਿਲਿਆ ਤਾਂ ਹਰਾ ਇਨਕਲਾਬ ਖਤਮ ਹੋ ਜਾਵੇਗਾ ।

ਜਿਥੇ ਪੰਜਾਬ ਵੱਧ ਅਨਾਜ ਪੈਦਾ ਕਰਦਾ ਹੈ, ਪੰਜਾਬ ਨੇ ਵੱਧ ਇੰਡਸਟਰੀ ਵਿਚ ਤਰੱਕੀ ਕੀਤੀ ਹੈ, ਇਸ ਨੂੰ ਹੋਰ ਵਧਾਉਣ ਲਈ ਬਜਾਏ ਇਥੇ ਬਿਜਲੀ ਘਟਾਉਣ ਦੇ ਇਥੇ ਇਸ ਸੂਬੇ ਨੂੰ ਬਿਜਲੀ ਜ਼ਿਆਦਾ ਦੇਣੀ ਚਾਹੀਦੀ ਹੈ । ਡਿਪਟੀ ਸਪੀਕਰ ਸਾਹਿਬ ਬਿਜਲੀ ਬੋਰਡ ਨੇ ਕੁਝ ਕੁਰੀਤੀਆਂ ਕੀਤੀਆਂ ਹਨ ਜਿਹੜੀਆਂ ਕਿ ਮੈਂ ਤੁਹਾਡੇ ਸਾਹਮਣੇ ਅਤੇ ਹਾਊਸ ਦੇ ਸਾਹਮਣੇ ਪੇਸ਼ ਕਰਨਾ ਆਪਣਾ ਫਰਜ਼ ਸਮਝਦਾ ਹਾਂ । ਗੁਰੂ ਨਾਨਕ ਥਰਮਲ ਪਲਾਂਟ ਬਣਦੇ ਨੂੰ ਕਾਫੀ ਚਿਰ ਹੋ ਗਿਆ ਹੈ ਔਰ ਇਸ ਲਈ ਜੋ ਸਮਾਂ ਮਿਥਿਆ ਗਿਆ ਸੀ ਉਸ ਤੇ ਸਟੈਂਡ ਕਰਨ ਦਾ ਕੋਈ ਯਤਨ ਨਹੀਂ ਕੀਤਾ ਗਿਆ ਹੈ । ਜੋ ਕੰਮ ਦੀ ਰਫਤਾਰ ਹੈ, ਜੋ ਇਸ ਲਈ ਸਾਮਾਨ ਲਿਆਉਣ ਦਾ ਕੰਮ ਕੀਤਾ ਜਾ ਰਿਹਾ ਹੈ, ਬਿਜਲੀ ਬੋਰਡ ਦੇ ਕਰਮਚਾਰੀਆਂ ਦੀ, ਇੰਜਨੀਅਰਾਂ ਦੀ, ਉਥੇ ਦੇ ਚੇਅਰਮੈਨ ਦੀ, ਐਡਮਨਿਸਟ੍ਰੇਟਿਵ ਮੈਂਬਰ ਅਤੇ ਹੋਰ ਮੈਂਬਰਾਂ ਦੀ ਜੋ ਮੈਂ ਕਾਰਗੁਜ਼ਾਰੀ ਪੜ੍ਹੀ ਹੈ ਉਸ ਤੋਂ ਪਤਾ ਲਗਦਾ ਹੈ ਕਿ ਸ਼ਾਇਦ ਤਿੰਨ-ਚਾਰ ਸਾਲ ਇਸ ਕੰਮ ਨੂੰ ਮੁਕਾਉਣ ਲਈ ਹੋਰ ਲੱਗ ਜਾਣ । ਇਸ ਲਈ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਰੀਗੇਸ਼ਨ ਮਨਿਸਟਰ ਸਾਹਿਬ ਨੂੰ ਰਿਕੁਐਸਟ ਕਰਦਾ ਹਾਂ ਕਿ ਇਸ ਕੰਮ ਨੂੰ ਐਕਸ-ਪੀਡਾਈਟ ਕਰਨਾ ਚਾਹੀਦਾ ਹੈ ਔਰ ਜੋ ਇਸ ਵਿਚ ਲੁਟ ਘਸੁਟ ਹੋ ਰਹੀ ਹੈ ਇਸ ਨੂੰ ਹਟਾਉਣਾ ਚਾਹੀਦਾ ਹੈ । ਮਿਸਾਲ ਵਜੋਂ, ਡਿਪਟੀ ਸਪੀਕਰ ਸਾਹਿਬ, ਟਾਟਾ ਕੰਸਲਟੈਂਟ ਫਰਮ

ਨੇ ਆਂਧਰਾ ਪਰਦੇਸ਼ ਦਾ ਡਿਜ਼ਾਈਨ ਤਿਆਰ ਕੀਤਾ ਜਿਹੜਾ ਕਿ 16 ਲੱਖ ਰੁਪਏ ਦਾ ਸੀ, ਬੜੇ ਅਫਸੋਸ ਦੀ ਗੱਲ ਹੈ ਕਿ, ਇਸ ਡਿਜ਼ਾਈਨ ਦੀ ਕਾਪੀ ਜੋ ਸਾਡੇ ਬਿਜਲੀ ਬੋਰਡ ਨੇ ਗੁਰੂ ਨਾਨਕ ਥਰਮਲ ਪਲਾਂਟ ਲਈ ਉਹ ਸਾਢੇ ਸਤਾਈ ਲੱਖ ਰੁਪਏ ਦੀ ਖਰੀਦੀ ।

(ਵਿਘਨ)

**ਕਾਮਰੇਡ ਸੱਤ ਪਾਲ ਡਾਂਗ** : 21 ਲਖ ਹੋਰ ਦੇਣ ਲੱਗੇ ਹਨ ਯੂਨਿਟ 'ਸੀ' ਅਤੇ 'ਡੀ' ਲਈ ।

**ਸਰਦਾਰ ਜਸਵਿੰਦਰ ਸਿੰਘ ਬਰਾੜ** : ਇਹ ਡਾਂਗ ਸਾਹਿਬ ਨੇ ਮੇਰੀ ਨੌਲਿਜ ਵਿਚ ਵਾਧਾ ਕੀਤਾ ਹੈ । ਇਸ ਚੀਜ਼ ਦਾ ਮੈਨੂੰ ਪਹਿਲਾਂ ਪਤਾ ਨਹੀਂ ਸੀ ਡਾਂਗ ਸਾਹਿਬ ਦੇ ਕਹਿਣ ਅਨੁਸਾਰ 21 ਲੱਖ ਰੁਪਏ ਹੋਰ ਦੇਣ ਦਾ ਯਤਨ ਕੀਤਾ ਜਾ ਰਿਹਾ ਹੈ (ਵਿਘਨ) ਜੋ ਡਾਂਗ ਸਾਹਿਬ ਨੇ ਮਹਿਸੂਸ ਕੀਤਾ ਹੈ ਇਸ ਤੋਂ ਮੈਂ ਦੋ ਕਦਮ ਅੱਗੇ ਹਾਂ ਅਤੇ ਇਨ੍ਹਾਂ ਨਾਲ ਮੈਂ ਸਹਿਮਤ ਹਾਂ ਕਿ ਬਿਜਲੀ ਬੋਰਡ ਵਿਚੋਂ ਕੁਰੱਪਸ਼ਨ ਨੂੰ ਖਤਮ ਕੀਤਾ ਜਾਣਾ ਚਾਹੀਦਾ ਹੈ । ਜੇਕਰ ਸਰਕਾਰ ਸੋਸ਼ਲਿਜ਼ਮ ਲਿਆਉਣ ਦਾ ਵਾਇਦਾ ਕਰਦੀ ਹੈ ਜਾਂ ਗਰੀਬੀ ਹਟਾਉਣ ਦਾ ਵਾਇਦਾ ਕਰਦੀ ਹੈ । ਮੈਂਬਰ ਲਗਾਕੇ, ਪਰਮੋਸ਼ਨ ਦੇ ਕੇ, ਚੇਅਰਮੈਨ ਲਗਾਕੇ, ਐਡਮਨਿਸ-ਟ੍ਰੇਟਿਵ ਮੈਂਬਰ ਲਗਾਕੇ ਸਰਕਾਰ ਇਨ੍ਹਾਂ ਬੰਦਿਆਂ ਨੂੰ ਤਕੜਾ ਕਰਨ ਦਾ ਯਤਨ ਕਰਦੀ ਹੈ ਜਿਨ੍ਹਾਂ ਨੂੰ ਕਿ ਲੋਕਾਂ ਨੇ ਸਤਿਕਾਰਿਆਂ ਨਹੀਂ ਹੈ । ਮੈਂ ਟ੍ਰੀਬਿਊਨ ਮਿਤੀ 12 ਵਿਚੋਂ ਦੋ ਲਾਈਨਜ਼ ਪੜ੍ਹਕੇ ਸੁਣਾਉਂਦਾ ਹਾਂ । ਇੰਜਨੀਅਰਾਂ ਨੇ ਕਾਨਫਰੰਸ ਕੀਤੀ ਹੈ । ਉਸ ਬਾਰੇ ਇਥੇ ਲਿਖਿਆ ਹੈ :

**Engineers blame I.A.S. Politicians for Power crisis.**

Mr. K. K. Puri, President of the Punjab State Electricity Board Engineers' Association deplored the "conversion of the Punjab Board into a haven of dis-credited politicians". He said that the Power Boards in other States too were the handmaids of the politicians and the I.A.S. with the result that the Country had landed in a serious power crisis.

ਤੇ ਮੈਂ ਬੇਨਤੀ ਕਰਦਾ ਹਾਂ, ਡਿਪਟੀ ਸਪੀਕਰ ਸਾਹਿਬ, ਸੀਨੀਅਰ ਇੰਜਨੀਅਰ ਇਹ ਇਲਜ਼ਾਮ ਲਗਾਉਂਦਾ ਹੈ ਕਿ ਕੁਰੱਪਟ ਪਾਲੀਟੀਸ਼ੀਅਨਾਂ ਨੂੰ ਜਿਨ੍ਹਾਂ ਨੂੰ ਕੋਈ ਟੈਕਨੀਕਲ ਨੋ ਹਾਊ ਨਹੀਂ ਜੇ ਇਨ੍ਹਾਂ ਨੂੰ ਮੁਨਾਫਾਬਖਸ਼ ਆਸਾਮੀਆਂ ਤੇ ਬਿਠਾ ਦਿੱਤਾ ਜਾਵੇ ਤਾਂ ਸਾਨੂੰ ਤਵੱਕੋ ਨਹੀਂ ਰਖਣੀ ਚਾਹੀਦੀ ਕਿ ਸਾਡੇ ਸੂਬੇ ਨੂੰ ਬਿਜਲੀ ਪੂਰੀ ਦਿੱਤੀ ਜਾ ਸਕਦੀ ਹੈ । ਡਿਪਟੀ ਸਪੀਕਰ ਸਾਹਿਬ, ਜਿਹੜੇ ਸੱਜਣ ਇਨ੍ਹਾਂ ਮੁਨਾਫਾਬਖਸ਼ ਔਹਦਿਆਂ ਤੇ ਲਗਾਏ ਗਏ ਹਨ ਚੰਗਾ ਹੁੰਦਾ ਜੇ ਇਨ੍ਹਾਂ ਦੀ ਬਜਾਏ ਇਥੇ ਟੈਕਨੀਕਲ ਹੈਂਡਜ਼ ਲਗਾਏ ਜਾਂਦੇ ਜਿਹੜੇ ਕਿ ਬਿਜਲੀ ਬੋਰਡ ਬਾਰੇ ਵਾਕਫੀਅਤ ਰਖਦੇ ਹੁੰਦੇ ਅਤੇ ਜੋ ਹੁਣ ਇਥੇ ਘਾਟਾ ਪੈ ਰਿਹਾ ਹੈ ਇਸ ਨੂੰ ਪੂਰਾ ਕਰਨ ਦਾ ਯਤਨ ਕਰਦੇ । ਦੂਜਾ ਔਗੁਣ ਇਹ ਹੈ ਜੋ ਬਿਜਲੀ ਬੋਰਡ ਕਰੋੜਾਂ ਦੇ ਘਾਟੇ ਵਿਚ ਆਇਆ ਹੈ । ਇਸ ਦਾ ਕਾਰਨ ਇਹ ਹੈ ਕਿ ਸਾਡੇ ਮੈਂਬਰ ਸਾਹਿਬਾਨ ਨੇ ਨਵੀਆਂ ਕਾਰਾਂ ਖਰੀਦ ਲਿਤੀਆਂ ਹਨ, ਨਵਾਂ ਸਾਮਾਨ ਖਰੀਦਿਆ ਗਿਆ ਹੈ, ਅਤੇ ਐਸ਼ ਇਸ਼ਰਤ ਵਾਸਤੇ ਬੰਗਲੇ ਦਾ ਪਰਬੰਧ ਕੀਤਾ ਗਿਆ ਹੈ, ਮੈਂ ਜ਼ਾਤੀ ਤੌਰ ਤੇ ਕਿਸੇ ਸੱਜਣ ਤੇ ਅਟੈਕ ਨਹੀਂ ਕਰਨਾ ਚਾਹੁੰਦਾ । ਜੋ ਬਿਜਲੀ ਬੋਰਡ ਘਾਟੇ ਵਿਚ ਜਾ ਰਿਹਾ ਹੈ ਔਰ ਇਸ ਬੋਰਡ ਨੂੰ ਹਰ ਰੋਜ਼ ਘਾਟਾ ਪੈ ਰਿਹਾ ਹੈ, ਬਿਜਲੀ ਘੱਟ ਮਿਲਦੀ ਹੈ, ਸਾਨੂੰ ਸੰਕੋਚ ਕਰਨਾ ਚਾਹੀਦਾ ਹੈ ਫਜ਼ੂਲ ਪੈਸੇ ਇਨ੍ਹਾਂ ਚੀਜ਼ਾਂ ਤੇ ਨਾ ਖਰਚ ਕਰੀਏ ।

[ਸਰਦਾਰ ਜਸਵਿੰਦਰ ਸਿੰਘ ਬਰਾੜ]

ਜਨਰੇਟਰ ਸਾਡੇ ਕੋਲ ਆਏ, ਕੁਝ ਅਕਾਲੀ ਸਰਕਾਰ ਨੇ ਮੰਗਵਾਏ ਅਤੇ ਕੁਝ ਬਾਅਦ ਵਿਚ ਵੀ ਮੰਗਵਾਏ ਗਏ । ਜੇ ਮੈਂਬਰ ਸਾਹਿਬਾਨ ਇੰਜਨੀਅਰਾਂ ਦੀ ਅਹਿਲੀਅਤ ਰਖਦੇ ਹੁੰਦੇ ਤਾਂ ਬਿਜਲੀ ਜਿਹੜੀ ਕਿ ਛੇ ਮਹੀਨਿਆਂ ਤੋਂ ਬੰਦ ਹੋਈ, ਇਸ ਨੂੰ ਪੂਰਾ ਕਰਨ ਦਾ ਯਤਨ ਕੀਤਾ ਜਾਂਦਾ ਅਤੇ ਇਸ ਵੇਲੇ ਜੋ ਕਿਸਾਨ, ਇੰਡਸਟ੍ਰੀਲਿਸਟ, ਛੋਟਾ ਕਾਰਖਾਨੇਦਾਰ, ਦੁਕਾਨਦਾਰ ਜੋ ਬਿਜਲੀ ਦੀ ਘਾਟ ਮਹਿਸੂਸ ਕਰ ਰਿਹਾ ਹੈ । ਇਹ ਮਹਿਸੂਸ ਨਾ ਕਰਦਾ । ਪੰਜਾਬ ਹਰ ਰੋਜ਼ ਤਰੱਕੀ ਕਰਦਾ ਜਾਂਦਾ ਜੇ ਜਨਰੇਟਰਾਂ ਨੂੰ ਵੇਲੇ ਸਿਰ ਲਗਾਇਆ ਜਾਂਦਾ । ਇਨ੍ਹਾਂ ਜਨਰੇਟਰਾਂ ਦੇ ਵਕਤ ਸਿਰ ਨਾ ਲਗਾਉਣ ਵਿਚ ਬਿਜਲੀ ਬੋਰਡ ਨੇ ਕੋਤਾਹੀ ਕੀਤੀ ਹੈ ਜਿਸ ਦੇ ਸਿੱਟੇ ਦੇ ਤੌਰ ਤੇ ਇਥੇ ਦਾ ਕਿਸਾਨ, ਇੰਡਸਟ੍ਰੀਲਿਸਟ, ਛੋਟਾ ਕਾਰਖਾਨੇਦਾਰ ਅਤੇ ਦੁਕਾਨਦਾਰ ਹਰ ਕੋਈ ਘਾਟੇ ਵਿਚ ਜਾ ਰਿਹਾ ਹੈ ਅਤੇ ਇਸ ਨਾਲ ਸੂਬੇ ਦੀ ਤਰੱਕੀ ਵੀ ਰੁਕੀ ਪਈ ਹੈ । ਮੈਂ ਬਿਜਲੀ ਬੋਰਡ ਨੂੰ ਇਹ ਵੀ ਪੁਛਣਾ ਚਾਹੁੰਦਾ ਹਾਂ ਕਿ ਹਰ ਜਨਰੇਟਰ ਜਾਂ ਹੋਰ ਬਿਜਲੀ ਦਾ ਸਾਮਾਨ ਮੰਗਵਾਉਣ ਦਾ ਜਾਪਾਨ ਤੋਂ ਜਾਂ ਰਸ਼ੀਆ ਤੋਂ ਇਨ੍ਹਾਂ ਨੇ ਇਹ ਸਾਮਾਨ ਮੰਗਵਾਉਣ ਦਾ ਕੀ ਪਰਬੰਧ ਕੀਤਾ ਹੈ ਤਾਂ ਕਿ ਇਥੇ ਦੀ ਬਿਜਲੀ ਦੀ ਘਾਟ ਨੂੰ ਪੂਰਾ ਕੀਤਾ ਜਾਵੇ । ਮੈਨੂੰ ਪੂਰਾ ਵਿਸ਼ਵਾਸ ਹੈ ਕਿ ਇਨ੍ਹਾਂ ਨੇ ਇਸ ਵੱਲ ਕੋਈ ਕਦਮ ਨਹੀਂ ਚੁੱਕੇ ਹਨ ਜਿਸ ਨਾਲ ਕਿ ਬਿਜਲੀ ਦੀ ਥੁੜ ਨੂੰ ਪੂਰਾ ਕੀਤਾ ਜਾ ਸਕੇ ।

ਫਲੈਟ ਰੇਟ ਬਾਰੇ ਡਾਕਟਰ ਅਮੀਰ ਸਿੰਘ ਨੇ ਗੱਲ ਕੀਤੀ ਹੈ । ਮੈਂ ਵੀ ਕਿਸਾਨੀ ਪਰਿਵਾਰ ਵਿਚੋਂ ਹਾਂ ਅਤੇ ਖੇਤੀ ਬਾੜੀ ਕਰਦਾ ਆਇਆ ਹਾਂ । ਮੈਂ ਮਹਿਸੂਸ ਕਰਦਾ ਹਾਂ ਕਿ ਬਿਜਲੀ ਬੋਰਡ ਅਤੇ ਪੰਜਾਬ ਸਰਕਾਰ ਕਿਸਾਨਾਂ ਨਾਲ ਬੜਾ ਵੱਡਾ ਫਰਾਡ ਕਰ ਰਹੀ ਹੈ । ਪੰਜਾਬ ਦੇ ਕਿਸਾਨ ਨੇ ਜਿਸ ਨੇ ਅੰਨ ਪੈਦਾ ਕਰਨਾ ਹੈ ਅਤੇ ਸੈਂਟਰ ਦੀ ਸਰਕਾਰ ਨੂੰ ਔਰ ਪੰਜਾਬ ਦੀ ਸਰਕਾਰ ਨੂੰ ਦੇਣਾ ਹੈ । ਬਜਾਏ ਇਸ ਗੱਲ ਦੇ ਕਿ ਇਨ੍ਹਾਂ ਕਿਸਾਨਾਂ ਨਾਲ ਸਰਕਾਰ ਕੋਈ ਹਮਾਇਤ ਦਿਖਾਵੇ ਬਲਕਿ ਇਨ੍ਹਾਂ ਨੂੰ ਫਲੈਟ ਰੇਟ ਲਗਾਕੇ ਇਨ੍ਹਾਂ ਨੂੰ ਲੁਟਿਆ ਜਾ ਰਿਹਾ ਹੈ । ਬਿਜਲੀ ਇਨ੍ਹਾਂ ਲੋਕਾਂ ਨੂੰ ਅੱਧੀ ਦਿੱਤੀ ਜਾਂਦੀ ਹੈ ਅਤੇ ਕਿਸੇ ਨੂੰ ਇਹ ਨਹੀਂ ਪਤਾ ਹੁੰਦਾ ਕਿ ਬਿਜਲੀ ਕਿਹੜੇ ਵਕਤ ਆਉਣੀ ਹੈ ਅਤੇ ਕਿਹੜੇ ਵਕਤ ਨਹੀਂ ਆਉਣੀ ਹੈ । ਬਿਜਲੀ ਦੇਣ ਦਾ ਕੋਈ ਟਾਈਮਟੇਬਲ ਨਹੀਂ ਬਣਾਇਆ ਜਾਂਦਾ ਹੈ । ਪੰਜਾਬ ਦਾ ਕਿਸਾਨ ਗਰੀਬ ਹੈ, ਇਸ ਕਲ ਕੋਈ ਅਜਿਹੀਆਂ ਫੈਸਿਲਿਟੀਜ਼ ਨਹੀਂ ਹਨ ਜਿਵੇਂ ਕਿ ਟੈਲੀਫੋਨ ਆਦਿ ਜਿਸ ਨਾਲ ਕਿ ਇਹ ਪਾਵਰ ਹਾਊਸ ਤੋਂ ਪਤਾ ਕਰ ਲਵੇ ਕਿ ਬਿਜਲੀ ਕਿਹੜੇ ਵਕਤ ਆਉਣੀ ਹੈ ਅਤੇ ਕਿਹੜੇ ਵਕਤ ਨਹੀਂ ਆਉਣੀ ਹੈ । ਇਸ ਬਾਰੇ ਮੇਰਾ ਸੁਝਾਉ ਹੈ ਕਿ 15 ਦਿਨਾਂ ਦਾ ਟਾਈਮਟੇਬਲ ਬਣਾਕੇ ਹਰ ਬਲਾਕ ਵਿਚ ਟੰਗਣਾ ਚਾਹੀਦਾ ਹੈ ਜਿਸ ਨਾਲ ਕਿ ਕਿਸਾਨਾਂ ਨੂੰ ਪਤਾ ਹੋਵੇ ਕਿ ਬਿਜਲੀ ਕਿਹੜੇ ਵਕਤ ਮਿਲਣੀ ਹੈ ਤੇ ਕਿਹੜੇ ਵਕਤ ਨਹੀਂ ਮਿਲਣੀ ਹੈ । ਮੈਂ ਆਪਣੀ ਪਰਸਨਲ ਗੱਲ ਦਸਣਾ ਚਾਹੁੰਦਾ ਹਾਂ । ਮੇਰੇ ਘਰ ਸ਼ਾਮ ਨੂੰ ਦੋ ਘੰਟੇ ਬਿਜਲੀ ਆਈ ਅਤੇ ਸੁਬਾ ਨੂੰ ਫਿਰ ਦੋ ਘੰਟੇ ਬਿਜਲੀ ਆਈ । ਸੋ ਬਿਜਲੀ ਦੇ ਪੁੱਛਣ ਬਾਰੇ ਮੈਂ ਟੈਲੀਫੋਨ ਤੇ ਪਾਵਰਹਾਊਸ ਤੋਂ ਪੁੱਛਿਆ ਕਿ ਬਿਜਲੀ ਆਉਣ ਦਾ ਕਿਹੜਾ ਸਮਾਂ ਹੈ । ਇਸ ਦਾ ਮੈਨੂੰ ਕੋਈ ਜਵਾਬ ਹੀ ਨਹੀਂ ਦਿੱਤਾ ਗਿਆ । ਸੋ ਫਲੈਟ ਰੇਟ ਨੂੰ ਖਤਮ ਕਰਨਾ ਚਾਹੀਦਾ ਹੈ ਅਤੇ ਇਹ ਯੂਨਿਟਾਂ ਦੇ ਹਿਸਾਬ ਨਾਲ ਕਰਨਾ ਚਾਹੀਦਾ ਹੈ ਤਾਂ ਕਿ ਕਿਸਾਨ ਉਨੇ ਹੀ ਪੈਸੇ ਦੇਵੇ ਜਿੰਨੇ ਦੀ ਕਿ ਉਹਦੀ ਬਿਜਲੀ ਖਰਚ ਹੁੰਦੀ ਹੈ । ਫਲੈਟ ਰੇਟ ਦੀ ਸ਼ਕਲ ਵਿਚ ਪੰਜਾਬ ਦੇ ਕਿਸਾਨ ਨੂੰ ਲੁਟਿਆ ਜਾ ਰਿਹਾ ਹੈ । ਉਹਨੂੰ ਕੁਝ ਪਤਾ ਨਹੀਂ ਕਿ ਬਿਜਲੀ ਕਿੰਨੇ ਘੰਟੇ ਮਿਲਣੀ ਹੈ ਜਾਂ ਨਹੀਂ ਮਿਲਣੀ ।

**ਕਾਮਰੇਡ ਸੱਤ ਪਾਲ ਡਾਂਗ** : ਆਨ ਏ ਪੁਆਇੰਟ ਆਫ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਬਿਜਲੀ ਬੋਰਡ ਪੰਜਾਬ ਵਿਚ ਹੋਰਾਂ ਨਾਲੋਂ ਵੱਡਾ ਪਬਲਿਕ ਅਦਾਰਾ ਹੈ ਅਤੇ ਇਸ ਦੀ ਹਾਲਤ ਦਾ ਤੁਹਾਨੂੰ ਅਤੇ ਹਰ ਆਨਰੇਬਲ ਮੈਂਬਰ ਨੂੰ ਪਤਾ ਹੈ, ਇਸ ਤੇ ਬਹਿਸ ਹੋ ਰਹੀ ਹੈ ਅਤੇ ਇਥੇ ਕੋਈ ਮਨਿਸਟਰ, ਸਟੇਟ ਮਨਿਸਟਰ ਅਤੇ ਡਿਪਟੀ ਮਨਿਸਟਰ ਨਹੀਂ ਬੈਠਾ ਹੈ । (ਵਿਘਨ)

**ਸ਼੍ਰੀ ਡਿਪਟੀ ਸਪੀਕਰ** : ਡਿਪਟੀ ਮਨਿਸਟਰ ਬੈਠੇ ਹਨ । (The Deputy Minister is present.)

**ਸਰਦਾਰ ਜਸਵਿੰਦਰ ਸਿੰਘ ਬਰਾੜ** : ਡਿਪਟੀ ਸਪੀਕਰ ਸਾਹਿਬ, ਕਿਹਾ ਜਾਂਦਾ ਸੀ ਕਿ ਪੰਜਾਬ ਨਾਲ ਸੈਂਟਰ ਡਿਸਕਰੀਮੀਨੇਸ਼ਨ ਨਹੀਂ ਕਰਦਾ ਲੇਕਿਨ ਕਿਉਂਕਿ ਬਿਜਲੀ ਦਾ ਮਸਲਾ ਹੈ ਇਸ ਲਈ ਸੈਂਟਰ ਨੇ ਪੰਜਾਬ ਦੇ ਨਾਲ ਜੋ ਵਿਤਕਰਾ ਕੀਤਾ ਹੈ ਉਹ ਮੈਂ ਪੰਜਾਬ ਸਰਕਾਰ ਨੂੰ ਦੱਸਣਾ ਚਾਹੁੰਦਾ ਹਾਂ । ਬਿਜਲੀ ਬੋਰਡ ਵਾਲਿਆਂ ਨੇ ਉਪਰਾਲਾ ਕੀਤਾ ਲੇਕਿਨ ਮੈਂ ਸਮਝਦਾ ਹਾਂ ਕਿ ਇਹ ਉਨ੍ਹਾਂ ਦੀ ਨਾਅਹਿਲੀਅਤ ਹੈ ਜਾਂ ਉਨ੍ਹਾਂ ਦੀ ਕਾਬਲੀਅਤ ਹੈ ਸੈਂਟਰ ਨੇ ਮਧਿਆ ਪ੍ਰਦੇਸ਼ ਨੂੰ ਅਜੇ ਤੱਕ ਕਨਵਿੰਸ ਕਰਾਕੇ ਇਹ ਨਹੀਂ ਕਰ ਸਕੇ ਕਿ ਪੰਜਾਬ ਵੀ ਹਿੰਦੁਸਤਾਨ ਦੇ ਸੂਬਿਆਂ ਵਾਂਗ ਇਕ ਸੂਬਾ ਹੈ ਅਤੇ ਪੰਜਾਬ ਨੂੰ ਵੀ ਬਿਜਲੀ ਚਾਹੀਦੀ ਹੈ। ਪੰਜਾਬ ਨੇ ਜਿਸ ਨੇ ਹਿੰਦੁਸਤਾਨ ਦਾ ਅਨਾਜ ਦੇ ਮਾਮਲੇ ਵਿਚ ਸਿਰ ਉਚਾ ਕੀਤਾ ਹੈ ਉਹ ਇਹ ਗੱਲ ਨਹੀਂ ਕਰਵਾ ਸਕੇ । ਗਿਆਨੀ ਜੀ ਨੇ ਉਪਰਾਲਾ ਕੁਝ ਕੀਤਾ ਹੈ ਇਸ ਲਈ ਮੈਂ ਉਨ੍ਹਾਂ ਦਾ ਧੰਨਵਾਦੀ ਹਾਂ । ਉਨ੍ਹਾਂ ਨੇ ਮੁਕਤਸਰ ਤੋਂ ਗਰਿੱਪ ਕਢਵਾਏ ਜਿਥੋਂ ਕਿ ਰਾਜਿਸਥਾਨ ਨੂੰ ਬਿਜਲੀ ਜਾਂਦੀ ਸੀ । ਤਾਂਕਿ ਪੰਜਾਬ ਦੀ ਬਿਜਲੀ ਪੰਜਾਬ ਨੂੰ ਦਿੱਤੀ ਜਾਵੇ ਪਰ ਹੋਇਆ ਕੀ ਰਾਤ ਨੂੰ ਹੀ ਟੈਲੀਫੋਨ ਆਇਆ.. ..... (ਵਿਘਨ)

**ਸ਼੍ਰੀ ਪ੍ਰੇਮ ਗੁਪਤਾ** : ਪੁਆਇੰਟ ਆਫ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਉਥੇ ਸੀ. ਐਮ. ਸਾਹਿਬ ਨੇ ਗਰਿੱਪ ਕਢਵਾਏ ......(ਵਿਘਨ)

**Sardar Jaswinder Singh Brar** : This is not a point of order. You must know. You are quite a learned person.

**Mr. Deputy Speaker** : Brar Sahib, you should also know that I am in the Chair.

**ਸਰਦਾਰ ਜਸਵਿੰਦਰ ਸਿੰਘ ਬਰਾੜ** : ਡਿਪਟੀ ਸਪੀਕਰ ਸਾਹਿਬ, ਮੈਂ ਉਨ੍ਹਾਂ ਦਾ ਧੰਨਵਾਦੀ ਹਾਂ ਜਿਹੜੇ ਉਨ੍ਹਾਂ ਨੇ ਗਰਿੱਪ ਕਢਵਾਏ । ਸੈਂਟਰ ਦੀ ਸਰਕਾਰ ਨੇ ਜਿਸ ਨੇ ਪੰਜਾਬ ਨੂੰ ਬਿਜਲੀ ਮੱਧ ਪ੍ਰਦੇਸ਼ ਤੋਂ ਨਹੀਂ ਲੈਣ ਦਿੱਤੀ। (ਵਿਘਨ) ਉਨ੍ਹਾਂ ਨੇ ਰਾਤੋ ਰਾਤ ਹੁਕਮ ਕੀਤਾ, ਰਾਤੋ ਰਾਤ ਟੈਲੀਫੋਨ ਤੇ ਕਿਹਾ ਕਿ ਪੰਜਾਬ ਨੂੰ ਭਾਖੜੇ ਦਾ ਪਾਣੀ ਬੰਦ ਕਰ ਦਿੱਤਾ ਜਾਵੇ ਅਤੇ ਪੰਜਾਬ ਨੂੰ ਭਾਖੜੇ ਦੀ ਬਿਜਲੀ ਬੰਦ ਕਰ ਦਿੱਤੀ ਜਾਵੇ ਜੇ ਰਾਜਿਸਥਾਨ ਨੂੰ ਉਥੋਂ ਬਿਜਲੀ ਨਾ ਦਿੱਤੀ ਜਾਵੇ ਤਾਂ । ਸੈਂਟਰ ਦੀ ਸਰਕਾਰ ਪੰਜਾਬ ਨਾਲ ਇਸ ਤਰ੍ਹਾਂ ਦੇ ਵਿਤਕਰੇ ਕਰ ਰਹੀ ਹੈ । ਅੱਜ ਪੰਜਾਬ ਵਿਚ ਕਾਂਗਰਸ ਦੀ ਸਰਕਾਰ ਹੈ ਅਤੇ ਇਸ ਤਰ੍ਹਾਂ ਦਾ ਪੰਜਾਬ ਨਾਲ ਹਾਲ ਹੋ ਰਿਹਾ ਹੈ । ਮੈਂ ਸਮਝਦਾ ਹਾਂ ਕਿ ਜੇ ਇਥੇ ਟਰੈਜ਼ਰੀ ਬੈਂਚਿਜ਼ ਤੇ ਹੋਰ ਸਰਕਾਰ ਹੋਵੇ ਤਾਂ ਫਿਰ ਤੁਸੀਂ ਅੰਦਾਜ਼ਾ ਲਗਾ ਸਕਦੇ ਹੋ ਕਿ ਪੰਜਾਬ ਦੇ ਨਾਲ ਕਿਹੋ ਜਿਹਾ ਵਿਤਕਰਾ

[ਸਰਦਾਰ ਜਸਵਿੰਦਰ ਸਿੰਘ ਬਰਾੜ]

ਹੋਵੇਗਾ । (ਵਿਘਨ) ਅਤੇ ਫਿਰ ਪੰਜਾਬ ਵਿਚ ਕੀ ਹਾਲ ਹੋਵੇਗਾ । ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਪੁਛਣਾ ਚਾਹੁੰਦਾ ਹਾਂ ਕਿ ਕੀ ਇਹ ਵਿਤਕਰਾ ਨਹੀਂ ਹੈ । 6 ਮਹੀਨੇ ਹੋ ਗਏ ਹਨ ਪੰਜਾਬ ਨੂੰ ਜ਼ੋਰ ਲਾਂਦਿਆਂ ਪੰਜਾਬ ਨੂੰ ਨਾ ਮੱਧ ਪ੍ਰਦੇਸ਼ ਤੋਂ, ਨਾ ਹੀ ਕਿਸੇ ਹੋਰ ਥਾਂ ਤੋਂ ਬਿਜਲੀ ਮਿਲੀ । ਉਨ੍ਹਾਂ ਨੇ ਯੂ. ਪੀ. ਅਤੇ ਹਿਮਾਚਲ ਪ੍ਰਦੇਸ਼ ਦੀ ਬਿਜਲੀ ਤੇ ਕੱਟ ਨਹੀਂ ਲਾਈ, ਮਤਲਬ ਕਿ ਪੰਜਾਬ ਨੂੰ ਇਨ੍ਹਾਂ ਕਿਸੇ ਵੀ ਥਾਂ ਤੋਂ ਬਿਜਲੀ ਨਹੀਂ ਮਿਲੀ । ਇਸ ਲਈ ਮੈਂ ਕਹਾਂਗਾ ਕਿ ਇਹ ਸੈਂਟਰ ਦੀ ਸਰਕਾਰ ਦਾ ਨਿਰੋਲ ਵਿਤਕਰਾ ਪੰਜਾਬ ਨਾਲ ਹੈ । (ਵਿਘਨ) ਇਸ ਲਈ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਸੈਂਟਰ ਦੀ ਸਰਕਾਰ ਨੂੰ ਸਟਰੌਂਗਲੀ ਪਰੋਟੈਸਟ ਕਰਨਾ ਚਾਹੀਦਾ ਹੈ ਕਿ ਸਾਡੇ ਨਾਲ ਵਿਤਕਰਾ ਕੀਤਾ ਜਾ ਰਿਹਾ ਹੈ । ਅਤੇ ਇਹ ਵਿਤਕਰਾ ਦੂਰ ਕੀਤਾ ਜਾਵੇ । ਪੰਜਾਬ ਨੂੰ ਬਿਜਲੀ ਵੱਧ ਤੋਂ ਵੱਧ ਦਿਵਾਉਣ ਦੀ ਕੋਸ਼ਿਸ਼ ਕੀਤੀ ਜਾਵੇ ।

ਇਸ ਤੋਂ ਅਗਲੀ ਗੱਲ ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਹੁਣ ਨਵੇਂ ਲਾਈਨ ਸੁਪਰਡੈਂਟਾਂ ਦੀ ਭਰਤੀ ਹੋਣ ਵਾਲੀ ਹੈ । ਉਨ੍ਹਾਂ ਦੀ ਇੰਟਰਵਿਊ ਸ਼ੁਰੂ ਹੋਣ ਵਾਲੀ ਹੈ । ਇਸ ਲਈ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬਿਜਲੀ ਬੋਰਡ ਦੇ ਸੱਜਣਾਂ ਨੂੰ ਬੇਨਤੀ ਕਰਾਂਗਾ ਕਿ ਮੈਰਿਟ ਤੇ ਆਉਣ ਵਾਲੇ ਬੰਦੇ ਜ਼ਰੂਰ ਲੈਣੇ ਚਾਹੀਦੇ ਹਨ । ਜਿਹੜੇ ਪਛੜੀਆਂ ਸ਼੍ਰੇਣੀਆਂ, ਹਰੀਜਨ ਜਾਤੀਆਂ ਜਾਂ ਜਿਹੜੇ ਪਿੰਡਾਂ ਵਿਚ ਰਹਿੰਦੇ ਹਨ, ਉਹ ਜਿਹੜੇ ਸਟੂਡੈਂਟਸ ਹਨ ਜਿਹੜੇ ਕਿ ਉਤਨੇ ਨੰਬਰ ਲੈ ਕੇ ਪਾਸ ਨਹੀਂ ਹੋ ਸਕਦੇ ਜਿਤਨੇ ਕਿ ਸ਼ਹਿਰਾਂ ਦੇ ਲੈਂਦੇ ਹਨ ਜਾਂ ਜਿਤਨੇ ਕਿ ਵੱਡੇ ਵੱਡੇ ਕਾਰਖਾਨੇਦਾਰਾਂ ਦੇ ਬੱਚੇ ਨੰਬਰ ਲੈ ਕੇ ਪਾਸ ਹੋ ਸਕਦੇ ਹਨ, ਉਨ੍ਹਾਂ ਨੂੰ ਜ਼ਰੂਰ ਸਹੂਲਤ ਦਿੱਤੀ ਜਾਵੇ । ਹਰੀਜਨਾਂ ਵਾਸਤੇ ਸੀਟਾਂ ਜ਼ਿਆਦਾ ਰੱਖੀਆਂ ਜਾਣ । (ਪ੍ਰਸ਼ੰਸਾ) ਇਸੇ ਤਰ੍ਹਾਂ ਸ਼ੈਡਿਊਲਡ ਕਾਸਟਸ ਵਾਸਤੇ ਜ਼ਿਆਦਾ ਸੀਟਾਂ ਹੋਣ । ਇਸੇ ਤਰ੍ਹਾਂ ਹੀ ਪਿੰਡਾਂ ਵਾਲਿਆਂ ਵਾਸਤੇ ਜਿਨ੍ਹਾਂ ਨੇ ਪਿੰਡਾਂ ਵਿਚ ਐਜੂਕੇਸ਼ਨ ਪ੍ਰਾਪਤ ਕੀਤੀ ਹੈ ਅਤੇ ਜਿੰਨ੍ਹਾਂ ਕੋਲ ਐਨੀਆਂ ਸਹੂਲਤਾਂ ਨਹੀਂ ਹਨ, ਉਨ੍ਹਾਂ ਵਾਸਤੇ ਅੱਡ ਇੰਤਜ਼ਾਮ ਕੀਤਾ ਜਾਵੇ ਤਾਂਕਿ ਉਨ੍ਹਾਂ ਪੇਂਡੂ ਹਲਕਿਆਂ, ਉਨ੍ਹਾਂ ਹਰੀਜਨਾਂ ਅਤੇ ਸ਼ੈਡਿਊਲਡ ਕਾਸਟਸ ਅਤੇ ਬੈਕਵਰਡਜ਼ ਨਾਲ ਵਿਤਕਰਾ ਨਾ ਹੋ ਸਕੇ ਤਾਂਕਿ ਉਹ ਉਨ੍ਹਾਂ ਵੱਡੇ ਵੱਡੇ ਸਰਮਾਇਦਾਰਾਂ ਦੇ ਮੁੰਡਿਆਂ ਦੇ ਨਾਲ ਮੈਰਿਟ ਤੇ ਮੁਕਾਬਲਾ ਕਰਕੇ ਇਸ ਬਿਜਲੀ ਬੋਰਡ ਦੇ ਵਿਚ ਮੈਰਿਟ ਤੇ ਆ ਸਕਣ । ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬਿਜਲੀ ਬੋਰਡ ਦੇ ਕਾਰਕੁਨਾਂ ਨੂੰ, ਇਸ ਦੇ ਮੈਂਬਰ ਸਾਹਿਬਾਨ ਨੂੰ ਅਤੇ ਉਸ ਦੇ ਕਰਮਚਾਰੀਆਂ ਨੂੰ ਇਹ ਬੇਨਤੀ ਕਰਾਂਗਾ ਕਿ ਉਹ ਇਸ ਚੀਜ਼ ਵੱਲ ਜ਼ਰੂਰ ਧਿਆਨ ਕਰਨ ।

ਇਸ ਤੋਂ ਡਿਪਟੀ ਸਪੀਕਰ ਸਾਹਿਬ, ਕੁਝ ਦੋ ਚਾਰ ਗੱਲਾਂ ਮੇਰੀ ਨਜ਼ਰ ਵਿਚ ਆਈਆਂ ਹਨ, ਉਹ ਮੈਂ ਕਹਿਣੀਆਂ ਚਾਹੁੰਦਾ ਹਾਂ । ਨਵੇਂ ਕੁਨੈਕਸ਼ਨ ਗਲਤ ਥਾਂ ਦੇਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ । ਮੈਂ ਤੁਹਾਨੂੰ ਮਿਸਾਲ ਦਿੰਦਾ ਹਾਂ । ਸਾਡੇ ਇਕ ਤੱਪਾ ਮੰਡੀ ਹੈ । ਜਦ ਕਿ ਇਤਨਾ ਬਿਜਲੀ ਦਾ ਸੰਕਟ ਹੈ ਉਥੇ ਦੇ ਇਕ ਕਾਰਖਾਨੇਦਾਰ ਨੂੰ, ਇਹ ਮੈਂ ਨਹੀਂ ਕਹਿ ਸਕਦਾ ਕਿ ਉਸ ਨੂੰ ਕਿਉਂ ਰਿਆਇਤ ਕੀਤੀ ਹੈ, ਉਸ ਨੂੰ 20 ਹਾਰਸ ਪਾਵਰ ਦਾ ਕੁਨੈਕਸ਼ਨ, 2 ਮਹੀਨਿਆਂ ਦੀ ਗੱਲ ਹੈ, ਦਿੱਤਾ ਗਿਆ । ਇਸੇ ਤਰ੍ਹਾਂ ਹੀ ਜੈਤੋ ਮੰਡੀ ਦੀ ਗੱਲ ਹੈ ਅਤੇ ਹੋਰ ਮੰਡੀਆਂ ਦੀ ਗੱਲ ਹੈ । (ਵਿਘਨ) ਡਿਪਟੀ ਸਪੀਕਰ ਸਾਹਿਬ,

ਮੈਂ ਜ਼ਿਆਦਾ ਮਿਸਾਲਾਂ ਦੇਣ ਵਾਲੇ ਪਾਸੇ ਨਹੀਂ ਜਾਂਦਾ । ਇਹੋ ਜਿਹੇ ਡਿਸ-ਕਰੀਮੀਨੇਸ਼ਨ ਹੋ ਰਹੇ ਹਨ ਅਤੇ ਰਿਆਇਤਾਂ ਵੱਡੇ ਵੱਡੇ ਸਰਮਾਇਦਾਰਾਂ, ਕਾਰਖਾਨੇਦਾਰਾਂ ਅਤੇ ਇਜਾਰਾਦਾਰਾਂ ਨੂੰ ਦਿੱਤੀਆਂ ਜਾਂਦੀਆਂ ਹਨ । ਜਦ ਇਹੋ ਜਿਹੀਆਂ ਵੱਡਿਆਂ ਵੱਡਿਆਂ ਨੂੰ ਰਿਆਇਤਾਂ ਦਿੱਤੀਆਂ ਜਾਂਦੀਆਂ ਹਨ ਤਾਂ ਮੈਂ ਸਮਝਦਾ ਹਾਂ ਕਿ ਉਸ ਸਰਕਾਰ ਦਾ ਬਣਾਇਆ ਹੋਇਆ ਬਿਜਲੀ ਬੋਰਡ ਆਪਣੇ ਆਪ ਨੂੰ ਸੋਸ਼ਲਿਸਟਿਕ ਪੈਟਰਨ ਦਾ ਬਿਜਲੀ ਬੋਰਡ ਨਹੀਂ ਕਹਾ ਸਕਦਾ ਅਤੇ ਨਾ ਹੀ ਉਹ ਸਰਕਾਰ ਸੋਸ਼ਲਿਸਟਿਕ ਕਹਿਲਾ ਸਕਦੀ ਹੈ । ਮੈਂ ਇਸ ਲਈ ਬੇਨਤੀ ਕਰਦਾ ਹਾਂ ਕਿ ਇਹੋ ਜਿਹੇ ਵਿਤਕਰੇ ਜਿਹੜੇ ਹਨ, ਇਹ ਨਹੀਂ ਹੋਣੇ ਚਾਹੀਦੇ । (ਵਿਘਨ) ਡਿਪਟੀ ਸਪੀਕਰ ਸਾਹਿਬ, ਮੈਂ ਦੋ ਤਿੰਨ ਕੰਕਰੀਟ ਮਿਸਾਲਾਂ ਦਿੰਦਾ ਹਾਂ । (ਵਿਘਨ) ਬਿਜਲੀ ਬੋਰਡ ਤੇ ਵਿਰੋਧੀ ਦਲਾਂ ਵੱਲੋਂ ਟੀਕਾ ਟਿਪਣੀ ਨਹੀਂ ਹੁੰਦੀ ਸਗੋਂ ਵਿਰੋਧੀ ਦਲ ਵਾਲੇ ਕੋਸ਼ਿਸ਼ ਕਰਦੇ ਹਨ ਕਿ ਜਿਥੇ ਕੋਈ ਨੁਕਸ ਹਨ ਉਹ ਸਰਕਾਰ ਦੇ ਧਿਆਨ ਵਿਚ ਲਿਆਂਦੇ ਜਾਣ ਤਾਂਕਿ ਕੰਸਟਰਕਟਿਵ ਕੰਮ ਕਰਕੇ ਉਨ੍ਹਾਂ ਨੁਕਸਾਂ ਨੂੰ ਦੂਰ ਕਰਕੇ ਕੰਮ ਨੂੰ ਚੰਗੀ ਤਰ੍ਹਾਂ ਚਾਲੂ ਕੀਤਾ ਜਾਵੇ । ਮੇਰੇ ਟਰੈਜ਼ਰੀ ਬੈਂਚਿਜ਼ ਵਾਲੇ ਵੀਰ ਵੀ ਬੋਲੇ ਹਨ ਅਤੇ ਕਈਆਂ ਨੇ ਬੋਲਣਾ ਹੈ ਉਨ੍ਹਾਂ ਨੇ ਕਨਸਟਰਕਟਿਵ ਨੁਕਤਾਂਚੀਨੀ ਕੀਤੀ ਹੈ । ਦੱਸਿਆ ਗਿਆ ਕਿ ਤਾਰਾਂ ਦਾ ਟਰੱਕ ਫੜਿਆ ਗਿਆ ਅਤੇ ਦੱਸਿਆ ਗਿਆ ਕਿ ਕੋਈ ਚੋਰੀ ਨਹੀਂ ਹੋਈ । ਉਸ ਕੋਲੋਂ ਮਾਲ ਫੜਿਆ ਗਿਆ, ਚਾਹੀਦਾ ਸੀ ਉਸ ਨੂੰ ਅੰਦਰ ਦਿੱਤਾ ਜਾਂਦਾ ਪਰ ਇਹ ਗੱਲ ਸੁਣਕੇ ਸ਼ਰਮ ਆਉਂਦੀ ਹੈ ਕਿ ਜਦ ਉਹ ਫੜਿਆ ਗਿਆ ਉਸੇ ਵੇਲੇ ਉਸ ਨੂੰ ਬਰੀ ਕਰ ਦਿੱਤਾ ਗਿਆ (ਵਿਘਨ) ਜੇ ਇਸ ਤਰ੍ਹਾਂ ਦੀ ਗੱਲ ਬਿਜਲੀ ਬੋਰਡ ਵਿਚ ਹੁੰਦੀ ਹੈ ਤਾਂ ਕਿੰਨਾ ਰੌਲਾ ਪਾ ਲਵੋ, ਇੰਤਜ਼ਾਮ ਕਰ ਲਵੋ, ਪਰ ਜੇ ਇਸੇ ਤਰ੍ਹਾਂ ਦੀਆਂ ਗੱਲਾਂ ਕਰਨੀਆਂ ਹਨ ਤਾਂ ਇਸ ਦਾ ਇੰਤਜ਼ਾਮ ਨਹੀਂ ਹੋ ਸਕਣਾ । ਇਸੇ ਤਰ੍ਹਾਂ ਤਾਂਬੇ ਦੀ ਚੋਰੀ ਹੁੰਦੀ ਹੈ । ਜਦ ਤਕ ਇਹ ਕੁਰੈਹਤਾਂ ਦੂਰ ਨਹੀਂ ਕਰਦੇ ਇਹ ਕੰਮ ਠੀਕ ਨਹੀਂ ਹੋ ਸਕਦਾ । ਇਹ ਬਿਜਲੀ ਬੋਰਡ ਦੀ ਇਨਕੈਪੇਬਿਲਟੀ ਹੈ (ਵਿਘਨ) (ਘੰਟੀ) ਡਿਪਟੀ ਸਪੀਕਰ ਸਾਹਿਬ, ਕੁਝ ਮੈਂਬਰ ਸਾਹਿਬਾਨ ਨੇ ਕਿਹਾ ਕਿ ਉਥੇ ਮੈਂਬਰ ਗਲਤ ਲਾਏ ਹਨ । ਮੈਂ ਇਸ ਚੀਜ਼ ਵੱਲ ਜ਼ਿਆਦਾ ਨਹੀਂ ਜਾਣਾ ਚਾਹੁੰਦਾ । ਮਗਰ ਮੈਂ ਇਹ ਅਰਜ਼ ਕਰਾਂਗਾ ਕਿ ਜਿਹੜਾ ਵੀ ਬੋਰਡ ਬਣੇ ਅਤੇ ਜਿਸ ਵੀ ਮਹਿਕਮੇ ਦਾ ਬੋਰਡ ਹੋਵੇ ਉਸ ਦੇ ਵਿਚ ਜ਼ਿਆਦਾ ਮੈਂਬਰ ਟੈਕਨੀਕਲ ਹੋਣੇ ਚਾਹੀਦੇ ਹਨ । ਜਿਸ ਤਰ੍ਹਾਂ ਮੈਂ ਤੁਹਾਨੂੰ ਅਖਬਾਰ ਵਿੱਚੋਂ ਦੱਸਿਆ ਹੈ ਕਿ ਬਿਜਲੀ ਇਕ ਟੈਕਨੀਕਲ ਮਾਮਲਾ ਹੈ ਇਸ ਨੂੰ ਟੈਕਨੀਕਲ ਮਾਹਿਰ ਬੜੀ ਚੰਗੀ ਤਰ੍ਹਾਂ ਸਮਝ ਸਕਦੇ ਹਨ । ਜਿਹੜਾ ਸਾਡਾ ਪੰਜਾਬ ਦਾ ਬਿਜਲੀ ਬੋਰਡ ਹੈ ਇਸ ਦੇ ਵਿਚ ਨਾਨ-ਟੈਕਨੀਕਲ ਮੈਂਬਰ ਜ਼ਿਆਦਾ ਹਨ ਅਤੇ ਟੈਕਨੀਕਲ ਮੈਂਬਰ ਘੱਟ ਹਨ । ਇਸ ਲਈ ਮੈਂ ਬੇਨਤੀ ਕਰਾਂਗਾ ਕਿ ਟੈਕਨੀਕਲ ਮੈਂਬਰਾਂ ਨੂੰ ਤਰਜੀਹ ਦਿੱਤੀ ਜਾਣੀ ਚਾਹੀਦੀ ਹੈ ਅਤੇ ਨਾਨ-ਟੈਕਨੀਕਲ ਮੈਂਬਰ ਉਸ ਦੇ ਵਿਚ ਨਾਮ ਮਾਤਰ, ਘੱਟ ਹੋਣੇ ਚਾਹੀਦੇ ਹਨ । (ਘੰਟੀ) ਬੱਸ ਜੀ ਇਕ ਗੱਲ ਮੈਂ ਕਹਿਕੇ ਸਮਾਪਤ ਕਰਾਂਗਾ । ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬੇਨਤੀ ਕਰਾਂਗਾ ਕਿ ਪੰਜਾਬ ਦੀ ਇੰਡਸਟਰੀ ਨੇ ਤਰੱਕੀ ਕੀਤੀ ਹੈ । ਪੰਜਾਬ ਦੀ ਐਗਰੀਕਲਚਰ ਨੇ ਤਰੱਕੀ ਕੀਤੀ ਹੈ ਲੇਕਿਨ ਗੱਲ ਇਹ ਹੈ ਕਿ ਬਿਜਲੀ ਤੋਂ ਬਿਨਾਂ ਹਿੰਦੁਸਤਾਨ ਦਾ ਕੋਈ ਵੀ ਸੂਬਾ ਤਰੱਕੀ ਨਹੀਂ ਕਰ ਸਕਦਾ । ਪੰਜਾਬ ਹੀ ਐਸਾ ਸੂਬਾ ਹੈ ਜਿਸ ਨੇ ਇੰਡਸਟਰੀ ਵਿਚ ਅਤੇ ਐਗਰੀਕਲਚਰ ਦੇ ਵਿਚ ਵੀ ਆਪਣਾ ਨਾਮ ਉਚਾ ਕੀਤਾ ਹੈ । ਮੈਂ ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਬੇਨਤੀ ਕਰਾਂਗਾ ਕਿ ਸਰਕਾਰ ਨੂੰ ਬਿਜਲੀ ਬੋਰਡ ਵੱਲ, ਇਸ ਗੱਲ

[ਸਰਦਾਰ ਜਸਵਿੰਦਰ ਸਿੰਘ ਬਰਾੜ]

ਵੱਲ ਧਿਆਨ ਦੇਣਾ ਚਾਹੀਦਾ ਹੈ ਕਿ ਐਗਰੀਕਲਚਰਿਸਟ ਨੂੰ ਵੱਧ ਤੋਂ ਵੱਧ ਬਿਜਲੀ ਦਿੱਤੀ ਜਾਵੇ । ਸਾਰੀਆਂ ਗੱਲਾਂ ਜੋ ਮੈਂ ਦੱਸੀਆਂ ਹਨ ਉਨ੍ਹਾਂ ਵੱਲ ਧਿਆਨ ਦਿੱਤਾ ਜਾਵੇ (ਵਿਘਨ) (ਘੰਟੀ) ਪੰਜਾਬ ਦੀ ਇੰਡਸਟਰੀ ਨੂੰ ਵੱਧ ਤੋਂ ਵੱਧ ਬਿਜਲੀ ਦਿੱਤੀ ਜਾਵੇ ਤਾਂਕਿ ਪੰਜਾਬ ਇੰਡਸਟਰੀ ਅਤੇ ਐਗਰੀਕਲਚਰ ਦੇ ਖੇਤਰ ਵਿਚ ਤਰੱਕੀ ਕਰ ਸਕੇ । ਐਨਾ ਕੁਝ ਕਹਿੰਦਾ ਹੋਇਆ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

**ਸ੍ਰੀ ਸਰਦਾਰੀ ਲਾਲ ਕਪੂਰ** (ਲੁਧਿਆਣਾ ਉੱਤਰ) : ਮਾਨਯੋਗ ਡਿਪਟੀ ਸਪੀਕਰ ਸਾਹਿਬ, ਬਿਜਲੀ ਦਾ ਮਹਿਕਮਾ ਨਿਹਾਇਤ ਅਹਿਮ ਮਹਿਕਮਾ ਹੈ । ਇਹ ਬਹੁਤ ਸਾਰਿਆਂ ਨਾਲੋਂ ਅਹਿਮ ਮਹਿਕਮਾ ਹੈ ਅਤੇ ਨਾਲ ਹੀ ਇਹ ਸਭ ਨਾਲੋਂ ਵੱਡਾ ਦਿਵਾਲੀਆ ਹੈ (ਵਿਘਨ) ਬਿਜਲੀ ਬੋਰਡ ਇਸ ਲਈ ਬਣਾਇਆ ਸੀ ਕਿ ਇਸ ਤੋਂ ਲੋਕਾਂ ਨੂੰ ਫਾਇਦਾ ਮਿਲੇਗਾ । ਪਰ ਨਾ ਗੌਰਮਿੰਟ ਨੂੰ ਫਾਇਦਾ ਮਿਲਿਆ ਹੈ ਅਤੇ ਨਾ ਹੀ ਲੋਕਾਂ ਨੂੰ ਫਾਇਦਾ ਹੋਇਆ ਹੈ । ਮੁਸੀਬਤਾਂ ਜ਼ਰੂਰ ਆਈਆਂ । ਕੁਝ ਕੁਦਰਤ ਵਲੋਂ ਵੀ ਆਈਆਂ, ਲੇਕਿਨ ਬਿਜਲੀ ਬੋਰਡ ਦੇ ਵਿਚ ਪਲਾਨਿੰਗ ਠੀਕ ਨਹੀਂ ਹੋਈ । ਜੇ ਪਲਾਨਿੰਗ ਠੀਕ ਹੁੰਦੀ ਤਾਂ ਪੰਜਾਬ ਨੂੰ ਐਨੀ ਤਕਲੀਫ ਨਾ ਹੁੰਦੀ ਜਿੰਨੀ ਕਿ ਹੋ ਰਹੀ ਹੈ । ਜਿਹੜੀਆਂ ਚੀਜ਼ਾਂ ਸਾਡੇ ਕੋਲ ਨਹੀਂ ਸਨ ਅਤੇ ਜਿਹੜੀਆਂ ਚੀਜ਼ਾਂ ਐਨਾ ਚਿਰ ਇਥੇ ਪਈਆਂ ਰਹੀਆਂ (ਵਿਘਨ) ਅੱਜ ਜਿਹੜਾ ਬਿਜਲੀ ਦਾ ਐਨਾ ਦੁੱਖ ਹੈ, ਇਹ ਪਹਿਲਾਂ ਵੀ ਹਟਾਇਆ ਜਾ ਸਕਦਾ ਸੀ । (ਵਿਘਨ) ਅੱਜ ਕਰੋੜਾਂ ਰੁਪਿਆਂ ਬਿਜਲੀ ਦੀ ਮਿਹਰਬਨੀ ਕਰਕੇ ਇੰਡਸਟਰੀ ਵਿਚ ਗੁਜ਼ਾਇਆ ਹੋ ਰਿਹਾ ਹੈ ਜਿਹੜਾ ਖੇਤਾਂ ਵਿਚ ਕਿਸਾਨ ਕੰਮ ਕਰਦਾ ਹੈ ਉਸ ਦੀ ਖੇਤੀ ਦੀ ਪਰਵਰਿਸ਼ ਨਹੀਂ ਹੋ ਰਹੀ । ਉਸ ਦੀ ਖੇਤੀ ਦੀ ਪਰਵਰਿਸ਼ ਤਾਂ ਹੀ ਹੋ ਸਕਦੀ ਹੈ ਜੇ ਬਿਜਲੀ ਠੀਕ ਮਿਲਦੀ ਰਹੇ । ਦੂਸਰੀ ਚੀਜ਼ ਇਹ ਹੈ ਕਿ ਇਨ੍ਹਾਂ ਨੇ ਮਹਿਕਮੇ ਦਾ ਸੈਕਟਰੀ ਨਹੀਂ ਲਗਾਇਆ । ਇੰਜੀਨੀਅਰਜ਼ ਠੀਕ ਹਨ । (ਵਿਘਨ) ਜਿੰਨੀ ਦੇਰ ਸੈਕਟਰੀ ਨਹੀਂ ਲਗਾਉਂਦੇ ਕੰਮ ਕਿਸ ਤਰ੍ਹਾਂ ਚੱਲੇਗਾ । (ਵਿਘਨ) ਜਿਹੜੇ ਛੋਟੇ ਵਰਗ ਦੇ ਕੰਮ ਕਰਨ ਵਾਲੇ ਹਨ ਅਤੇ ਜਿਹੜੇ ਤਾਰਾਂ ਤੇ ਚੜ੍ਹਦੇ ਹਨ ਉਨ੍ਹਾਂ ਦੀਆਂ ਮੁਸੀਬਤਾਂ ਵੱਲ ਦੇਖਕੇ ਬੜਾ ਦੁਖ ਹੁੰਦਾ ਹੈ । ਜਿਹੜੇ ਛੋਟੇ ਮੁਲਾਜ਼ਮ ਟੈਕਨੀਕਲ ਕੰਮ ਕਰਨ ਵਾਲੇ ਹਨ ਉਨ੍ਹਾਂ ਦੀਆਂ ਮੁਸੀਬਤਾਂ ਬਹੁਤ ਹਨ ਉਹ ਵਿਚਾਰੇ ਤਾਰਾਂ ਤੇ ਚੜ੍ਹਦੇ ਹਨ ਕਈ ਵਾਰੀ ਐਸਾ ਐਕਸੀਡੈਂਟ ਹੁੰਦਾ ਹੈ ਕਿ ਉਹ ਗਿਰ ਜਾਂਦੇ ਹਨ ਅਤੇ ਮਰ ਜਾਂਦੇ ਹਨ । ਕਈ ਵੈਸੇ ਹੀ ਨਕਾਰਾ ਹੋ ਜਾਂਦੇ ਹਨ । ਇਸ ਬਿਜਲੀ ਬੋਰਡ ਦੇ ਮਹਿਕਮੇ ਨੇ ਉਨ੍ਹਾਂ ਦੇ ਬਾਲ ਬੱਚਿਆਂ ਦੀ ਪਰਵਰਿਸ਼ ਦੇ ਬਾਰੇ ਵਿਚ ਕੋਈ ਐਸ਼ੋਰੈਂਸ ਨਹੀਂ ਦਿੱਤੀ ਕਿ ਉਨ੍ਹਾਂ ਦੀ ਪਰਵਰਿਸ਼ ਕੀਤੀ ਜਾਵੇਗੀ । ਜੇ ਕੋਈ ਇਸ ਤਰ੍ਹਾਂ ਕੰਮ ਕਰਦਾ ਮਰ ਜਾਂਦਾ ਹੈ ਤਾਂ ਉਸ ਨੂੰ ਹਜ਼ਾਰ ਬਾਰਾਂ ਸੌ ਰੁਪਿਆ ਦੇ ਦੇਣਾ ਇਹ ਕੋਈ ਗੱਲ ਮਾਅਨੇ ਨਹੀਂ ਰੱਖਦੀ । ਇਹ ਐਡਾ ਵੱਡਾ ਮਹਿਕਮਾ ਹੈ, ਐਨਾ ਜ਼ਰੂਰੀ ਮਹਿਕਮਾ ਹੈ ਅਤੇ ਐਨਾ ਹੀ ਖਤਰਨਾਕ ਮਹਿਕਮਾ ਵੀ ਹੈ । ਉਸ ਦੇ ਵਿਚ ਕੰਮ ਕਰਨ ਵਾਲੇ ਦੀ ਤਨਖਾਹ, ਉਸ ਦੀ ਜ਼ਿੰਦਗੀ ਦੀ ਰੱਖਿਆ ਬਿਜ਼ਲੀ ਬੋਰਡ ਦੇ ਸਿਰ ਤੇ ਹੈ, ਮਗਰ ਕੋਈ ਧਿਆਨ ਨਹੀਂ ਕੀਤਾ ਜਾਂਦਾ ।

ਦੂਸਰਾ ਮੈਂ ਇਕ ਹੋਰ ਅਰਜ਼ ਕਰਾਂਗਾ ਕਿ ਤੁਸੀਂ ਜ਼ਰਾ ਦੇਖੋ ਇਸ ਮਹਿਕਮੇ ਦੇ ਵਿਚ ਜਨਾਬ, ਕੁਰੱਪਸ਼ਨ ਕਿਸ ਤਰ੍ਹਾਂ ਦੀ ਚਲ ਰਹੀ ਹੈ । ਇਥੇ ਜਗਿੰਦਰ ਨਗਰ ਦੇ ਵਿਚ ਜਿਹੜਾ

ਰੈਨੂਵੇਸ਼ਨ ਵਾਸਤੇ ਪਲੈਨ ਬਣਾਇਆ ਹੈ ਉਸ ਦੇ ਵਿਚ ਕੀ ਤਮਾਸ਼ਾ ਕੀਤਾ ਹੈ ਕਿ ਟਾਟਾ ਵਾਲਿਆਂ ਨੂੰ ਇਸ ਦਾ ਪਲੈਨ ਬਣਾਉਣ ਵਾਸਤੇ 16 ਲੱਖ ਰੁਪਿਆ ਦੇਣਾ ਮੁਕੱਰਰ ਕੀਤਾ ਹੈ ਹਾਲਾਂ ਕਿ ਆਪਣੇ ਸਾਡੇ ਪੰਜਾਬ ਦੇ ਇੰਜਨੀਅਰ ਇਤਨੇ ਕਾਬਲ ਬੈਠੇ ਹਨ ਅਤੇ ਉਹ ਇਸ ਗੱਲ ਦਾ ਰੋਸ ਕਰਦੇ ਹਨ ਕਿ ਇਹ ਕੰਮ ਸਾਨੂੰ ਕਿਉਂ ਨਹੀਂ ਦਿੱਤਾ ਗਿਆ। ਟਾਟਾ ਵਾਲਿਆਂ ਨੂੰ ਇਹ ਕੰਮ ਦੇਣ ਦੀ ਕੀ ਜ਼ਰੂਰਤ ਸੀ, ਆਪਣੇ ਇੰਜਨੀਅਰਜ਼ ਨੂੰ ਕਿਉਂ ਨਾ ਦਿੱਤਾ ਗਿਆ ? ਸਾਡੇ ਇੰਜਨੀਅਰਜ਼ ਨੇ ਇਸ ਗੱਲ ਦੀ ਬੜੀ ਆਪਣੀ ਹੱਤਕ ਸਮਝੀ। ਉਨ੍ਹਾਂ ਨੇ ਕਿਹਾ ਕਿ ਜਿਹੜਾ ਪਲੈਨ ਉਨ੍ਹਾਂ ਨੇ ਇਤਨੇ ਸਮੇਂ ਵਿਚ ਬਨਾਉਣਾ ਹੈ ਅਸੀਂ ਉਨ੍ਹਾਂ ਤੋਂ ਪਹਿਲਾਂ ਬਣਾ ਕੇ ਦੇ ਸਕਦੇ ਹਾਂ। ਫਿਰ ਸਾਡੇ ਜਿਹੜੇ ਇੰਜਨੀਅਰਜ਼ ਹਨ ਉਹ ਦੂਸਰੀਆਂ ਜਗ੍ਹਾਂ ਤੇ ਕੰਮ ਕਰਕੇ ਆਉਂਦੇ ਹਨ। ਪੰਜਾਬ ਦੇ ਇੰਜਨੀਅਰਜ਼ ਮੈਂ ਸਮਝਦਾ ਹਾਂ ਕਿ ਮੁਬਾਰਕਬਾਦ ਦੇ ਕਾਬਲ ਹਨ ਜਿਨ੍ਹਾਂ ਨੇ ਪੰਜਾਬ ਵਿਚ ਜੋ ਬਿਜਲੀ ਦੀ ਘਾਟ ਆਈ, ਮਸੀਬਤ ਆਈ, ਉਸ ਨੂੰ ਦੂਰ ਕਰਨ ਦੀ ਕਸ਼ਿਸ਼ ਕੀਤੀ ਅਤੇ ਉਨ੍ਹਾਂ ਦੀ ਮਿਹਰਬਾਨੀ ਨਾਲ ਹੀਂ ਪੰਜਾਬ ਬੱਚ ਗਿਆ ਹੈ।

ਇੱਕ ਗੱਲ ਹੋਰ ਮੈਂ ਡਿਪਟੀ ਸਪੀਕਰ ਸਾਹਿਬ, ਅਰਜ਼ ਕਰਾਂਗਾ ਕਿ ਜਿੰਨੀ ਬਿਜਲੀ ਅੱਜ ਪੈਦਾ ਹੁੰਦੀ ਹੈ ਉਸ ਦੀ ਚੋਰੀ ਬਹੁਤ ਹੁੰਦੀ ਹੈ। ਜਿਤਨੀ ਬਿਜਲੀ ਦੀ ਚੋਰੀ ਹੁੰਦੀ ਹੈ ਉਸ ਦਾ ਅੱਜ ਕੋਈ ਟਿਕਾਣਾ ਨਹੀਂ। ਵੱਡੇ ਵੱਡੇ ਇੰਡਸਟਰੀਆਲਿਸਟ ਬਿਜਲੀ ਮਹਿਕਮੇ ਦੇ ਕਰਮਚਾਰੀਆਂ ਨਾਲ ਮਿਲ ਕੇ ਉਪਰੋਂ ਸਿਧੀਂ ਬਿਜਲੀ ਹੀ ਲੈ ਲੈਂਦੇ ਹਨ ਜਿਸ ਦੇ ਨਾਲ ਕਿ ਇਸ ਸਰਕਾਰ ਨੂੰ ਲੱਖਾਂ ਰੁਪਏ ਦਾ ਘਾਟਾ ਪੈਂਦਾ ਹੈ। ਇਸ ਗੱਲ ਵਲ ਮੈਂ ਸਮਝਦਾ ਹਾਂ ਕਿ ਧਿਆਨ ਦਿੱਤਾ ਜਾਵੇ ਅਤੇ ਬਿਜਲੀ ਦੀ ਚੋਰੀ ਨੂੰ ਰੋਕਣ ਲਈ ਜੇ ਸਖਤੀ ਵਰਤੀ ਜਾਵੇ ਤਾਂ ਅੱਜ ਜਿਹੜੀ ਬਿਜਲੀ ਦੀ ਇਤਨੀ ਜ਼ਿਆਦਾ ਘਾਟ ਹੈ ਉਹ ਘੱਟ ਹੋ ਸਕਦੀ ਸੀ। ਜਿੱਥੇ ਇਕ ਜਗ੍ਹਾ 5 ਹਾਰਸ ਪਾਵਰ ਦੀ ਮੋਟਰ ਲਗਣੀ ਚਾਹੀਦੀ ਹੈ ਉਥੇ 20 ਹਾਰਸ ਪਾਵਰ ਦੀ ਲੱਗੀ ਹੋਈ ਹੈ। ਇਹੋ ਜਿਹਾ ਕੰਮ ਕਰਨ ਲਈ ਉਥੇ ਦੇ ਅਧਿਕਾਰੀ ਨੂੰ ਉਹ ਲੋਕ ਖੁਸ਼ ਕਰ ਦਿੰਦੇ ਹਨ, ਫਿਰ ਕੋਈ ਟੰਟਾ ਨਹੀਂ। ਫਿਰ ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਬਿਜਲੀ ਦੇ ਬਿਲ ਦੋ ਮਹੀਨੇ ਦੇ ਇਕੱਠੇ ਦੇਣ ਦੀ ਮਿਆਦ ਮੁਕੱਰਰ ਕੀਤੀ ਹੈ ਪਰ ਬਾਜ਼ ਦਫ਼ਾ 6—6 ਮਹੀਨੇ ਬਿੱਲ ਨਹੀਂ ਆਉਂਦਾ ਅਤੇ ਜਦੋਂ 6 ਮਹੀਨੇ ਬਾਦ ਬਿੱਲ ਆਉਂਦਾ ਹੈ ਤਾਂ ਗਰੀਬ ਆਦਮੀ ਨੂੰ ਇਤਨਾ ਇਕੱਠਾ ਬਿਲ ਦੇਣਾ ਮੁਸ਼ਕਲ ਹੋ ਜਾਂਦਾ ਹੈ ਅਤੇ ਉਸ ਦੀ ਜਾਨ ਨੂੰ ਬਣ ਜਾਂਦੀ ਹੈ। ਜੇ ਉਹ ਵਕਤ ਸਿਰ ਬਿਜਲੀ ਦਾ ਬਿੱਲ ਨਹੀਂ ਦੇ ਸਕਦੇ ਤਾਂ ਬਿਜਲੀ ਦੇ ਮਹਿਕਮੇ ਵਾਲੇ ਉਸ ਦਾ ਮੀਟਰ ਕੱਟ ਜਾਂਦੇ ਹਨ। ਪਹਿਲਾਂ ਤਾਂ ਮੀਟਰ ਵੈਸੇ ਹੀ ਚਾਲੂ ਕਰ ਦਿੰਦੇ ਸਨ ਪਰ ਹੁਣ 10-/ ਰੁਪਏ ਜਮ੍ਹਾਂ ਕਰਵਾਉਣੇ ਪੈਂਦੇ ਹਨ ਤਾਂ ਜਾ ਕੇ ਮੀਟਰ ਦੁਬਾਰਾ ਚਾਲੂ ਹੁੰਦਾ ਹੈ। ਫਿਰ ਜੇ ਇਕ ਬਲਬ ਵੀ ਲੁਆਉਣਾ ਹੋਵੇ ਤਾਂ ਉਸ ਨੂੰ 100-/ ਰੁਪਿਆ ਦੇਣਾ ਪੈਂਦਾ ਹੈ ਸ਼ਹਿਰਾਂ ਵਿਚ ਅਤੇ ਪਿੰਡਾਂ ਵਿਚ ਇਕ ਬਲਬ ਵਾਸਤੇ ਵੀ 80-/ ਰੁਪਏ ਦੇਣੇ ਪੈਂਦੇ ਹਨ ਅਤੇ ਜਿਹੜੇ ਪੈਸੇ ਬਿਜਲੀ ਲਾਉਣ ਵਾਲੇ ਨੂੰ ਦੇਣੇ ਪੈਂਦੇ ਹਨ ਉਸ ਦਾ ਤਾਂ ਹਿਸਾਬ ਹੀ ਕੋਈ ਨਹੀਂ। ਸੋ ਮੇਰਾ ਮਤਲਬ ਹੈ ਕਿ ਇਤਨਾ ਕੁਝ ਕਰਨ ਦੇ ਬਾਵਜੂਦ, ਇਤਨਾ ਰੁਪਿਆ ਇਕੱਠਾ ਕਰਨ ਦੇ ਬਾਵਜੂਦ, ਇਹ ਦੁਕਾਨ ਦਿਵਾਲੀਆ ਦੀ ਦਿਵਾਲੀਆ ਹੀ ਰਹੀ। ਡਿਪਟੀ ਸਪੀਕਰ ਸਾਹਿਬ, ਅੱਜ ਜਿਹੜੀ ਅਸੀਂ ਪਲੈਨਿੰਗ ਬਣਾ ਰਹੇ ਹਾਂ ਉਸ ਦੇ ਨਾਲ ਅੱਜ ਤੋਂ ਤਿੰਨ ਸਾਲ ਜਾਂ ਪੰਜ ਸਾਲ ਬਾਦ ਤਾਂ

[ਸ੍ਰੀ ਸਰਦਾਰੀ ਲਾਲ ਕਪੂਰ]

ਫਿਸ ਤੋਂ ਵੀ ਜ਼ਿਆਦਾ ਬਿਜਲੀ ਦੀ ਲੋੜ ਪਵੇਗੀ । ਜੇ ਇਸੇ ਤਰ੍ਹਾਂ ਦਾ ਹੀ ਕੰਮ ਚਲਦਾ ਰਿਹਾ ਤਾਂ ਬਿਜਲੀ ਅਸੀਂ ਕਦੀ ਵੀ ਪੂਰੀ ਨਹੀਂ ਕਰ ਸਕਾਂਗੇ ਕਿਉਂਕਿ ਆਉਂਦੇ ਸਾਲਾਂ ਵਿਚ ਤਾਂ ਇਸ ਦੇ ਨਾਲੋਂ ਕਾਫੀ ਜ਼ਿਆਦਾ ਬਿਜਲੀ ਦੀ ਸਾਨੂੰ ਲੋੜ ਹੋਵੇਗੀ । ਇਹ ਜ਼ਰੂਰੀ ਨਹੀਂ ਕਿ ਹਰ ਸਾਲ ਕੁਦਰਤ ਵਲੋਂ ਇਤਨਾ ਮੀਂਹ ਪਵੇ ਕਿ ਗੋਬਿੰਦਸਾਗਰ ਪੂਰਾ ਭਰਿਆ ਰਹੇ ਅਤੇ ਅਸੀਂ ਉਸ ਤੋਂ ਬਿਜਲੀ ਪੂਰੀ ਕਰਦੇ ਰਹਾਂਗੇ । ਚਲੋ ਜੇ ਗੋਬਿੰਦਸਾਗਰ ਹਰ ਵੇਲੇ ਭਰਿਆ ਵੀ ਰਹੇ ਤਾਂ ਜਿਸ ਤਰ੍ਹਾਂ ਮੈਂ ਪਹਿਲਾਂ ਕਿਹਾ ਹੈ ਕਿ ਬਿਜਲੀ ਦੀ ਜ਼ਰੂਰਤ ਇਤਨੀ ਹੋ ਜਾਣੀ ਹੈ ਕਿ ਆਉਂਦੇ ਸਾਲਾਂ ਵਿਚ ਉਸ ਦੇ ਨਾਲ ਅਸੀ ਪੂਰੀ ਨਹੀਂ ਕਰ ਸਕਾਂਗੇ । ਇਸ ਬਿਜਲੀ ਨੂੰ ਪੂਰਾ ਕਰਨ ਦੇ ਵਾਸਤੇ ਸਾਨੂੰ ਸੈਂਟਰ ਪਾਸੋਂ ਕੋਈ ਅਟੌਮਿਕ ਪਾਵਰ ਦਾ ਪਲਾਂਟ ਲੁਆਉਣ ਵਾਸਤੇ ਯਤਨ ਕਰਨੇ ਚਾਹੀਦੇ ਹਨ ਤਾਂ ਕਿ ਇਹ ਲਗਵਾ ਕੇ ਬਿਜਲੀ ਦੀ ਜਿਹੜੀ ਘਾਟ ਹੈ ਅਤੇ ਜਿੰਨੀ ਖਪਤ ਹੋਣੀ ਹੈ ਉਸ ਨੂੰ ਪੂਰਾ ਕੀਤਾ ਜਾ ਸਕੇ ।

ਦੂਸਰਾ ਡਿਪਟੀ ਸਪੀਕਰ ਸਾਹਿਬ, ਜਿਹੜੀਆਂ ਤਾਰਾਂ ਲਗੀਆਂ ਹੋਈਆਂ ਹਨ ਉਹ ਵੀ ਠੀਕ ਨਹੀਂ ਅਤੇ ਕਈ ਵਾਰੀ ਲੋਕਾਂ ਦੀਆਂ ਟਿਊਬਾਂ ਜਲ ਜਾਂਦੀਆਂ ਹਨ, ਮੀਟਰ ਜਲ ਜਾਂਦੇ ਹਨ । ਕਈ ਥਾਵਾਂ ਤੇ ਤਾਰਾਂ ਐਸੀਆਂ ਲਗੀਆਂ ਹੋਈਆਂ ਹਨ ਪਰ ਉਥੇ ਕੁਝ ਲਿਖਿਆ ਹੋਇਆ ਨਹੀਂ ਹੁੰਦਾ ਜਿਸ ਦਾ ਨਤੀਜਾ ਇਹ ਹੁੰਦਾ ਹੈ ਕਿ ਕੋਈ ਕਿਸਾਨ ਆਪਣੀਆਂ ਮਹੀਆਂ ਵਗੈਰਾ ਉਧਰ ਦੀ ਲੈ ਜਾਂਦਾ ਹੈ ਤਾਂ ਉਸ ਦੇ ਪਸ਼ੂ ਆਦਿ ਦੀਆਂ ਮੌਤਾਂ ਹੋ ਜਾਂਦੀਆਂ ਹਨ । (ਘੰਟੀ) ਸੋ ਡਿਪਟੀ ਸਪੀਕਰ ਸਾਹਿਬ ਇਸ ਮਹਿਕਮੇ ਨੂੰ ਸੁਧਾਰਨ ਦੀ ਲੋੜ ਹੈ । ਕੁਝ ਐਡਮਿਨਿਸਟਰੇਟਿਵ ਸਰਕਾਰ ਨੇ ਮੁਕੱਰਰ ਕੀਤੇ ਹਨ ਜਿਨ੍ਹਾਂ ਨੇ ਕਿ ਇਸ ਨੂੰ ਸੰਭਾਲਣ ਦੀ ਕੋਸ਼ਿਸ਼ ਕੀਤੀ ਹੈ ਪਰ ਸੰਭਾਲਦਿਆਂ ਹੋਇਆਂ ਵੀ ਇਨ੍ਹਾਂ ਕੁਝ ਨਹੀਂ ਕੀਤਾ ਜਿੰਨਾ ਕਿ ਕਰਨਾ ਚਾਹੀਦਾ ਸੀ । (ਘੰਟੀ) ਸਭ ਨਾਲੋਂ ਵੱਡੀ ਘਾਟ ਜਿਹੜੀ ਕਿ ਇਸ ਵੇਲੇ ਉਥੇ ਹੈ ਉਹ ਮੈਂਬਰਾਂ ਦਾ ਆਪਸ ਵਿਚ ਇਖਤਿਲਾਫ ਹੈ । ਜਿਥੇ ਦੇ ਮੈਂਬਰਾਂ ਦਾ ਆਪਸ ਵਿਚ ਇਤਨਾ ਇਖਤਿਲਾਫ ਹੋਵੇ ਉਥੇ ਉਨ੍ਹਾਂ ਨੇ ਸੂਬੇ ਦਾ ਭਲਾ ਕੀ ਕਰਨਾ ਹੈ । ਇਸ ਲਈ ਮੈਂ ਸਮਝਦਾ ਹਾਂ ਕਿ ਇਕ ਤਾਂ ਇਨ੍ਹਾਂ ਦੇ ਇਖਤਿਲਾਫ ਜਿਹੜੇ ਹਨ ਉਹ ਦੂਰ ਕਰਨੇ ਚਾਹੀਦੇ ਹਨ ਅਤੇ ਜਿਹੜੇ ਛੋਟੇ ਕਰਮਚਾਰੀ ਉਥੇ ਕੰਮ ਕਰਨ ਵਾਲੇ ਹਨ ਉਨ੍ਹਾਂ ਵੱਲ ਧਿਆਨ ਦੇਣਾ ਚਾਹੀਦਾ ਹੈ ਅਤੇ ਦੂਸਰਾ ਇਸ ਮਹਿਕਮੇ ਨੂੰ ਜ਼ਰਾ ਥੋੜੀ ਜਿਹੀ ਚਾਬੀ ਦੇਣ ਦੀ ਲੋੜ ਹੈ ਤਾਂ ਇਹ ਠੀਕ ਹੋਵੇਗਾ ਨਹੀਂ ਤਾਂ ਪੰਜਾਬ ਦਾ ਭਲਾ ਨਹੀਂ ਹੋ ਸਕਦਾ । ਇਤਨਾ ਕਹਿ ਕੇ ਮੈਂ ਆਪ ਦਾ ਧੰਨਵਾਦ ਕਰਦਾ ਹਾਂ ।

**ਸ੍ਰੀ ਪ੍ਰੇਮ ਗੁਪਤਾ** (ਪਟਿਆਲਾ) : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿੱਤਾ ਹੈ । ਇਸ ਵੇਲੇ ਹਾਊਸ ਦੇ ਸਾਹਮਣੇ 1970-71 ਦੀ ਰਿਪੋਰਟ ਬਿਜਲੀ ਬੋਰਡ ਦੇ ਅਕਾਊਂਟ ਦੀ ਅਤੇ ਐਡਮਿਨਿਸਟਰੇਸ਼ਨ ਦੀ ਪੇਸ਼ ਹੈ ਜਿਸ ਦੇ ਲਈ ਕਿ ਤੁਹਾਡਾ ਹੁਕਮ ਹੈ ਇਹ ਦੋਨੋਂ ਇਕੱਠੀਆਂ ਹੀ ਡਿਸਕਸ ਕੀਤੀਆਂ ਜਾਣ । ਡਿਪਟੀ ਸਪੀਕਰ ਸਾਹਿਬ, ਬਰਾੜ ਸਾਹਿਬ ਨੇ ਇਕ ਗੱਲ ਬੜੀ ਚੰਗੀ ਕਹੀ ਹੈ ਕਿ ਸਰਕਾਰ ਨੇ ਬਿਜਲੀ ਬੋਰਡ ਵਾਲਿਆਂ ਨਾਲ ਬੜਾ ਫ਼ਰਾਡ ਕੀਤਾ ਹੈ । ਮੈਂ ਇਨ੍ਹਾਂ ਦੀ ਇਸ ਗੱਲ ਨਾਲ ਸਹਿਮਤ ਹਾਂ ਪਰ ਦੇਖਣ ਵਾਲੀ ਗੱਲ ਹੈ ਕਿ ਇਹ ਕਿਹੜੇ ਟਾਈਮ ਦੀ ਗੱਲ ਹੈ । (ਵਿਘਨ) ਇਨ੍ਹਾਂ ਨੇ ਜਿਹੜੇ ਬੰਦੇ ਲਾਏ ਉਨ੍ਹਾਂ ਦੀਆਂ ਕੀ ਕੀ ਕੁਆਲੀਫੀਕੇਸ਼ਨਜ਼

ਸਨ । ਮੇਰੀ ਅਰਜ਼ ਹੈ ਕਿ ਜਿਸ ਚੀਜ਼ ਦਾ ਮੁਢ ਜਿਹੜਾ ਹੈ ਉਹ ਹੀ ਠੀਕ ਨਾ ਬਣਾਇਆ ਜਾਵੇ ਤਾਂ ਉਸ ਨੂੰ ਸੁਧਾਰਨ ਦੇ ਲਈ ਟਾਈਮ ਲਗ ਜਾਂਦਾ ਹੈ । ਕਿੰਨੀਆਂ ਕਿੰਨੀਆਂ ਕੁਆਲੀ-ਫੀਕੇਸ਼ਨਜ਼ ਦੇ ਬੰਦੇ ਉਸ ਵਕਤ ਰਖੇ ਗਏ ਅਤੇ ਕੀ ਕੁਝ ਕੀਤਾ ਗਿਆ ਇਹ ਤਾਂ ਉਸ ਵੇਲੇ ਦੇ ਵਜ਼ੀਰ ਸਾਹਿਬ ਨੂੰ ਪਤਾ ਹੋਵੇਗਾ, ਮੈਂ ਇਸ ਦੀ ਜ਼ਿਆਦਾ ਡੀਟੇਲ ਵਿਚ ਨਹੀਂ ਜਾਂਦਾ । ਡਿਪਟੀ ਸਪੀਕਰ ਸਾਹਿਬ, ਇਸ ਰਿਪੋਰਟ ਦੇ ਆਖਰੀ ਪੈਰੇ ਵਿਚ ਜਨਰਲ ਰਿਵੀਯੂ ਵਿਚ ਕਿਹਾ ਹੈ ਕਿ ਬਿਜਲੀ ਬੋਰਡ ਨੇ ਖੇਡਾਂ ਦਾ ਬੜਾ ਚੰਗਾ ਪ੍ਰਬੰਧ ਕੀਤਾ ਅਤੇ ਨਾਲ ਲਿਖਿਆ ਕਿ ਜਿਹੜਾ ਵਰਲਡ ਮੀਟ ਬੈਂਕਾਕ ਵਿਚ ਹੋਇਆ ਉਸ ਦੇ ਵਿਚ ਬਿਜਲੀ ਬੋਰਡ ਦੇ ਖਿਡਾਰੀਆਂ ਨੇ ਹਿੱਸਾ ਲਿਆ ਸੀ । ਇਹ ਇਕ ਬੜੀ ਚੰਗੀ ਗੱਲ ਹੈ ਕਿ ਸਪੋਰਟਸ ਨੂੰ ਉਨ੍ਹਾਂ ਨੇ ਪ੍ਰੋਮੋਟ ਕੀਤਾ ਹੈ ਅਤੇ ਇਨਟਰਨੈਸ਼ਨਲ ਗੇਮਜ਼ ਦੇ ਵਿਚ ਆਪਣੇ ਬੰਦੇ ਭੇਜੇ । ਪਰ ਡਿਪਟੀ ਸਪੀਕਰ ਸਾਹਿਬ, ਇਸ ਦਾ ਪ੍ਰਾਇਮਰੀ ਫੰਕਸ਼ਨ ਕੀ ਹੈ ਇਸ ਪ੍ਰਾਇਮਰੀ ਫੰਕਸ਼ਨ ਨੂੰ ਜੋ ਕਿ ਬਿਜਲੀ ਬੋਰਡ ਦੇ ਹਨ ਉਨ੍ਹਾਂ ਨੂੰ ਇਗਨੋਰ ਕੀਤਾ ਗਿਆ । ਬਿਜਲੀ ਦੀ ਜਿਹੜੀ ਘਾਟ ਹੈ ਉਸ ਨੂੰ ਪੂਰਾ ਕਰਨ ਦੇ ਵਾਸਤੇ ਇਸ ਰਿਪੋਰਟ ਦੇ ਵਿਚ ਜ਼ਿਕਰ ਕੀਤਾ ਹੈ ਕਿ ਇਸ ਸੂਬੇ ਵਿਚ ਆਉਣ ਵਾਲੇ ਸਮੇਂ ਵਿਚ ਬਿਜਲੀ ਦਾ ਕਰਾਇਸਿਜ਼ ਆਵੇਗਾ, ਬਿਜਲੀ ਸ਼ਾਰਟੇਜ ਆਵੇਗੀ ਜਿਸ ਨੂੰ ਰੋਕਣ ਦੀ ਲੋੜ ਹੈ । ਇਸ ਨੂੰ ਰੋਕਣ ਦੇ ਲਈ 50 ਡੀਜ਼ਲ ਇੰਜਨਾਂ ਦਾ ਜ਼ਿਕਰ ਕੀਤਾ ਹੈ, ਬਠਿੰਡਾ ਥਰਮਲ ਪਲਾਂਟ ਦਾ ਜ਼ਿਕਰ ਕੀਤਾ ਹੈ ਅਤੇ ਹੋਰ ਕਈ ਸਕੀਮਾਂ ਦਾ ਜ਼ਿਕਰ ਕੀਤਾ ਗਿਆ ਹੈ । ਇਹ ਇਕ ਚੰਗੀ ਐਫਰਟ ਹੈ ਲੇਕਿਨ ਇਥੇ ਹੋਇਆ ਕੀ ? ਇਥੇ ਉਸ ਸਮੇਂ ਵਿਚ ਕੁਝ ਵੀ ਨਹੀਂ ਹੋਇਆ । ਨਾ ਕੋਈ ਥਰਮਲ ਪਲਾਂਟ ਚਾਲੂ ਕੀਤਾ ਗਿਆ, ਨਾ 50 ਡੀਜ਼ਲ ਇੰਜਨ ਜਿਹੜੇ ਕਿ 60 ਮੈਗਾਵਾਟ ਦੇ ਸਨ, ਚਾਲੂ ਹੋਏ । ਇਹ ਜਿਹੜੀ ਬਿਜਲੀ ਦੀ ਘਾਟ ਹੈ ਇਹ ਅੱਜ 4 ਸਾਲ ਪਹਿਲਾਂ ਜਾਂ 3 ਸਾਲ ਪਹਿਲਾਂ ਜਾਂ 2 ਸਾਲ ਪਹਿਲਾਂ ਹੋਈ ਸੀ ਪਰ ਇਸ ਨੂੰ ਪੂਰਾ ਕਰਨ ਦੇ ਲਈ ਕੋਈ ਇੰਤਜ਼ਾਮ ਨਹੀਂ ਕੀਤਾ ਗਿਆ । ਬਿਜਲੀ ਦੀ ਘਾਟ ਕੋਈ ਇਕ ਮਿੰਟ ਵਿਚ ਤਾਂ ਪੂਰੀ ਨਹੀਂ ਹੋ ਸਕਦੀ, ਇਹ ਕੋਈ ਐਸੀ ਚੀਜ਼ ਤਾਂ ਹੈ ਨਹੀਂ ਕਿ ਤੁਸੀਂ ਬਾਜ਼ਾਰ ਵਿਚ ਜਾਓ ਅਤੇ ਬਿਜਲੀ ਖਰੀਦ ਲਿਆਉ । ਹੁਣ ਇਸਦੀ ਕਮੀ ਨੂੰ ਪੂਰਾ ਕਰਨ ਵਾਸਤੇ ਯਤਨ ਕੀਤੇ ਜਾ ਰਹੇ ਹਨ ।

ਡਿਪਟੀ ਸਪੀਕਰ ਸਾਹਿਬ, ਫਿਰ ਇਸ ਬੋਰਡ ਨੇ ਇਕ ਹੋਰ ਬੜਾ ਚੰਗਾ ਕੰਮ ਕੀਤਾ ਜਿਸ ਦਾ ਜ਼ਿਕਰ ਇਸ ਦੇ ਵਿਚ ਕੀਤਾ ਹੈ ਕਿ ਬੋਰਡ ਨੇ ਰੈਜ਼ੀਡੈਨਸ਼ਲ ਕਾਲੋਨੀ ਬਣਾਈ । ਜੇ ਤੁਹਾਨੂੰ ਡਿਪਟੀ ਸਪੀਕਰ ਸਾਹਿਬ, ਪਟਿਆਲੇ ਵਿਚ ਜਾਣ ਦਾ ਕਦੇ ਮੌਕਾ ਮਿਲੇ ਤਾਂ ਉਥੇ ਜਾ ਕੇ ਤੁਸੀਂ ਦਰਸ਼ਨ ਕਰੋ....ਕਿ ਉਹ ਕਿਸ ਤਰ੍ਹਾਂ ਦੀ ਬਿਜਲੀ ਬੋਰਡ ਦੀ ਕਾਲੋਨੀ ਹੈ । ਇਥੇ ਵਜ਼ੀਰਾਂ ਦੀਆਂ ਕੋਠੀਆਂ ਵੀ ਦੇਖੀਆਂ ਹੋਣੀਆਂ ਹਨ, ਤੁਸੀਂ ਆਪਣੀ ਕੋਠੀ ਵੀ ਵੇਖੀ ਹੋਵੇਗੀ । ਬਿਜਲੀ ਬੋਰਡ ਦੀ ਉਹ ਕਾਲੋਨੀ ਵੇਖੋ ਤਾਂ ਉਥੇ ਤੁਹਾਨੂੰ ਟੈਨ ਡਾਊਨਿੰਗ ਸਟਰੀਟ ਆਫ ਲੰਦਨ ਯਾਦ ਆ ਜਾਵੇਗੀ । ਮੈਂ ਕਹਿੰਦਾ ਹਾਂ ਕਿ ਇਹ ਜਿਹੜੇ ਮੈਂਬਰ ਹਨ ਜਾਂ ਜਿਹੜੇ ਹਾਈ ਲੈਵਲ ਦੇ ਅਫ਼ਸਰ ਹਨ ਇਨ੍ਹਾਂ ਨੇ ਕਿਡੀਆਂ ਕੋਠੀਆਂ ਇਸ ਮਹਿੰਗਾਈ ਦੇ ਜ਼ਮਾਨੇ ਵਿਚ ਬਣਾਈਆਂ । ਇਹ ਫੈਸਲਾ ਹੋਇਆ ਸੀ ਕਿ ਇਕ ਕਾਲੋਨੀ ਬਣੇਗੀ ਆਫੀਸਰਜ਼ ਦੀ ਅਤੇ ਦੂਜੀ ਬਣੇਗੀ ਐਮਪਲਾਈਜ਼ ਵਾਸਤੇ ਜਿਨ੍ਹਾਂ ਦੀ ਤਾਦਾਦ ਕੋਈ 25 ਹਜ਼ਾਰ ਹੈ । ਡਿਫਰੈਂਟ ਸ਼ਹਿਰਾਂ ਵਿਚ ਇਹ ਕਾਲੋਨੀਆਂ ਬਣਨੀਆਂ ਸਨ । ਮੈਂ ਕਹਿੰਦਾ ਹਾਂ ਕਿ ਐਮਪਲਾਈਜ਼ ਦੀ ਕਾਲੋਨੀ ਹੈਡ-ਆਫ਼ਿਸ ਵਿਚ ਨਹੀਂ ਬਣੀ ਅਤੇ ਬਾਕੀ ਥਾਵਾਂ ਤੇ ਤਾਂ ਕੀ ਬਣਨੀ ਸੀ । ਪਰ ਰੈਸਟ ਹਾਊਸ

[ਸ਼੍ਰੀ ਪ੍ਰੇਮ ਗੁਪਤਾ]

ਬਿਜਲੀ ਬੋਰਡ ਦੇ ਹਰ ਥਾਂ ਤੇ ਪਹਿਲਾਂ ਬਣ ਗਏ ਅਤੇ ਆਫ਼ੀਸਰਾਂ ਦੀਆਂ ਕੋਠੀਆਂ ਵੀ ਬਣ ਗਈਆਂ। ਬਾਕੀ ਅਮਲੇ ਨੂੰ ਇਹ ਬਿਜਲੀ ਬੋਰਡ ਦੇ ਐਮਪਲਾਈਜ਼ ਹੀ ਨਹੀਂ ਸਮਝਦੇ। ਮੈਂ ਕਹਿੰਦਾ ਹਾਂ ਕਿ ਥਾਂ ਥਾਂ ਤੇ ਰੈਸਟ ਹਾਊਸ ਬਣਾ ਦਿਤੇ। ਦਿੱਲੀ ਵਿਚ ਪੰਜਾਬ ਗੌਰਮਿੰਟ ਦਾ ਜਦ ਰੈਸਟ ਹਾਊਸ ਹੈ ਅਤੇ ਉਥੇ ਹੋਰ ਕਮਰੇ ਬਣਾਉਣ ਦਾ ਪੰਜਾਬ ਸਰਕਾਰ ਨੇ ਫ਼ੈਸਲਾ ਕੀਤਾ ਹੋਇਆ ਹੈ ਤਾਂ ਉਥੇ ਫਿਰ ਬਿਜਲੀ ਬੋਰਡ ਨੇ ਇਕ ਹੋਰ ਆਪਣਾ ਰੈਸਟ ਹਾਊਸ ਕਿਉਂ ਬਣਾਇਆ। ਇੰਨੀ ਐਸ਼ਪ੍ਰਸਤੀ ਜਿਹੜੀ ਪਿਛਲੇ ਜ਼ਮਾਨੇ ਵਿਚ ਹੁੰਦੀ ਰਹੀ ਹੈ ਘਟਾਉਣੀ ਚਾਹੀਦੀ ਹੈ। ਇਹ ਇਕ ਕਮਰਸ਼ੀਅਲ ਅਦਾਰਾ ਹੈ ਅਤੇ ਪੰਜਾਬ ਦੇ ਪਬਲਿਕ ਸੈਕਟਰ ਵਿਚ ਜਿੰਨੇ ਅਦਾਰੇ ਹਨ ਇਹ ਸਭ ਤੋਂ ਵੱਡਾ ਹੈ। ਜਿਥੇ ਸਮਾਜਵਾਦ ਲਿਆਉਣਾ ਹੋਵੇ, ਉਥੇ ਪਬਲਿਕ ਅੰਡਰਟੇਕਿੰਗਜ਼ ਦਾ ਬੜਾ ਰੋਲ ਹੁੰਦਾ ਹੈ. ਉਨ੍ਹਾਂ ਦਾ ਜਿਹੜਾ ਐਡਮਨਿਸਟਰੇਟਰ ਹੁੰਦਾ ਹੈ, ਉਨ੍ਹਾਂ ਨੂੰ ਇਕ ਸਿੰਬਲ ਸ਼ ਕਰਨਾ ਚਾਹੀਦਾ ਹੈ। ਸਾਲ 1970-71 ਦੀ ਜਿਹੜੀ ਰਿਪੋਰਟ ਸਾਡੇ ਸਾਹਮਣੇ ਹੈ ਉਸ ਉਤੇ ਕਈ ਮੈਂਬਰਾਂ ਨੂੰ ਇਤਰਾਜ਼ ਹੈ ਅਤੇ ਮੈਨੂੰ ਵੀ ਹੈ ਕਿ ਬੋਰਡ ਨੇ ਕੰਮ ਨਹੀਂ ਕੀਤਾ। ਮੈਂ ਕਹਿੰਦਾ ਹਾਂ ਕਿ ਉਨ੍ਹਾਂ ਨੇ ਕੰਮ ਕੀਤਾ ਹੈ ਪਰ ਆਪਣੀ ਇੱਛਾ ਦੇ ਮੁਤਾਬਕ ਕੀਤਾ ਹੈ। ਸਾਲ 1970 ਵਿਚ ਜਿਸ ਸਾਲ ਦੀ ਇਹ ਰਿਪੋਰਟ ਹੈ ਮਾਲੇਰਕੋਟਲਾ ਵਿਚ ਇਕ ਗੰਗਾ ਰਾਮ ਐਂਡ ਸਨਜ਼ ਨੇ ਸਕੈਂਡਲ ਕੀਤਾ। ਉਨ੍ਹਾਂ ਨੂੰ ਇਕ 35 ਲੱਖ ਰੁਪਏ ਦਾ ਆਰਡਰ ਦਿੱਤਾ ਗਿਆ ਅਤੇ 1970 ਵਿਚ ਹੀ ਉਨ੍ਹਾਂ ਨੂੰ ਐਡਵਾਂਸ ਪੇਮੈਂਟ ਕਰ ਦਿੱਤੀ ਗਈ। ਇਸ ਦੇ ਨਾਲ ਨਾਲ ਕੀ ਹੋਇਆ ਕਿ ਮਾਲ ਅਜੇ ਤੱਕ ਨਹੀਂ ਆਇਆ ਜਦ ਕਿ ਤਿੰਨ ਸਾਲ ਹੋ ਗਏ ਹਨ। ਉਹ ਮਾਲ ਕਿਥੇ ਗਿਆ, ਕੌਣ ਲੈ ਗਿਆ, ਇਹ ਐਡਵਾਂਸ ਪੇਮੈਂਟ ਕਿਉਂ ਹੋਈ, ਕਿਸ ਨੇ ਕੀਤੀ, ਗੌਰਮਿੰਟ ਨੂੰ ਇਹ ਸਾਰੀ ਇਨਕੁਆਇਰੀ ਕਰਨੀ ਚਾਹੀਦੀ ਸੀ। ਫਿਰ ਡਿਪਟੀ ਸਪੀਕਰ ਸਾਹਿਬ, ਕੇਸ ਪੁਲੀਸ ਵਿਚ ਰਜਿਸਟਰ ਹੋ ਗਿਆ ਅਤੇ ਕੇ.ਐਸ. ਗਰੇਵਾਲ ਨੇ ਇੰਕੁਆਇਰੀ ਕੀਤੀ ਅਤੇ ਰਿਪੋਰਟ ਚੇਅਰਮੈਨ ਨੂੰ ਦੇ ਦਿੱਤੀ। ਉਸ ਦੇ ਵਿਚ ਇਕ ਚੀਫ਼ ਇੰਜੀਨੀਅਰ ਇੰਨਵਾਲਵਡ ਹੈ, ਪਰ ਇਸ ਸਕੈਂਡਲ ਵਿਚ ਅਜੇ ਤਕ ਕੋਈ ਕਾਰਵਾਈ ਨਹੀਂ ਹੋਈ। ਕਿੰਨੇ ਸ਼ਰਮ ਦੀ ਗੱਲ ਹੈ ਕਿ ਬੋਰਡ ਘਾਟੇ ਵਿਚ ਚਲਦਾ ਹੋਵੇ ਔਰ 35 ਲੱਖ ਰੁਪਏ ਖਾਏ ਜਾਣ ਔਰ ਕੋਈ ਕਾਰਵਾਈ ਨਾ ਹੋਵੇ। ਮੇਰੇ ਦੋਸਤ ਵਿਰੋਧੀ ਬੈਂਚਾਂ ਤੇ ਬੈਠ ਕੇ ਕਹਿ ਦਿੰਦੇ ਹਨ ਕਿ ਬਿਜਲੀ ਬੋਰਡ ਦਾ ਕੰਮ ਮਾੜਾ ਹੈ। ਮੈਂ ਕਹਿੰਦਾ ਹਾਂ ਕਿ ਮਾੜਾ ਤਾਂ ਤੁਸੀਂ ਕੀਤਾ ਹੈ। ਗਿਆਨੀ ਜੀ ਦੀ ਸਰਕਾਰ ਤਾਂ ਇਸ ਵਿਚ ਇੰਪਰੂਵਮੈਂਟ ਕਰ ਰਹੀ ਹੈ। ਮੈਂ ਅਰਜ਼ ਕਰਾਂ ਕਿ 1970-71 ਵਿਚ ਪੰਜਾਬ ਦੇ ਵਿਚ ਜਿੰਨੇ ਵੀ ਸਰਕਾਰੀ ਮੁਲਾਜ਼ਮ ਸਨ ਅਤੇ ਜਿਹੜੇ ਬਿਜਲੀ ਬੋਰਡ ਦੇ ਐਮਪਲਾਈ ਸਨ ਕਿਉਂਕਿ ਸਰਵਿਸਿਜ਼ ਆਈਡੈਂਟੀਕਲ ਹਨ, ਉਸ ਵੇਲੇ ਸੈਂਟਰ ਨੇ ਮਹਿੰਗਾਈ ਭੱਤਾ ਵਧਾਇਆ, ਇਸ ਲਈ ਸਰਕਾਰੀ ਮੁਲਾਜ਼ਮਾਂ ਨੇ ਅਤੇ ਬਿਜਲੀ ਬੋਰਡ ਦੇ ਮੁਲਾਜ਼ਮਾਂ ਨੇ ਕਿਹਾ ਕਿ ਸਾਡੇ ਵੀ ਭੱਤੇ ਵਧਾਏ ਜਾਣ ਕਿਉਂਕਿ ਇਸ ਬਾਰੇ ਇਕ ਪੈਟਰਨ 1967 ਵਿਚ ਡਿਸਾਈਡ ਹੋ ਗਿਆ ਸੀ। ਡੈਮੋਕਰੈਟਿਕ ਸੈਟ ਅਪ ਵਿਚ ਟਰੇਡ ਯੂਨੀਅਨਜ਼ ਨੂੰ ਹੱਕ ਹੁੰਦੇ ਹਨ ਆਪਣੀਆਂ ਮੰਗਾਂ ਮਨਵਾਉਣ ਬਾਰੇ ਅਤੇ ਉਹ ਹੜਤਾਲਾਂ ਵੀ ਕਰ ਸਕਦੀਆਂ ਹਨ ਜਿਥੇ ਸਰਕਾਰ ਕੋਈ ਮੰਗ ਨਾ ਮੰਨੇ (ਵਿਘਨ) ਉਨ੍ਹਾਂ ਦੀ 6 ਜਨਵਰੀ ਨੂੰ ਹੜਤਾਲ ਹੋਈ। ਇਹ ਟੈਕਨੀਕਲ ਮੈਂਬਰ ਸਰਦਾਰ ਹਰਬੰਸ ਸਿੰਘ, ਜਿਹੜਾ ਚੇਅਰਮੈਨ ਨੂੰ ਵੀ ਕੁਝ ਨਹੀਂ ਸਮਝਦਾ ਅਤੇ ਆਪਣੇ ਆਪ ਨੂੰ ਸੁਪਰ ਚੇਅਰਮੈਨ ਆਫ ਬਿਜਲੀ ਬੋਰਡ ਸਮਝਦਾ ਹੈ, ਬਜਾਏ ਇਸ ਦੇ ਕਿ ਕੋਈ ਉਨ੍ਹਾਂ ਨਾਲ ਬੈਠ ਕੇ ਗੱਲ ਬਾਤ ਕਰਦਾ ਕੋਈ ਉਨ੍ਹਾਂ ਨੂੰ ਇੰਟਰਵਿਊ ਦਿੰਦਾ, ਪੁਲੀਸ ਨੂੰ ਬੁਲਾ ਕੇ ਉਨ੍ਹਾਂ

ਐਮਪਲਾਈਜ਼ ਤੇ ਲਾਠੀ ਚਾਰਜ ਕਰਵਾ ਦਿੱਤੀ। ਇਸ ਦੇ ਨਾਲ ਕੀ ਹੋਇਆ ਕਿ ਲੋਕ ਉਥੇ ਦੇ ਜਿਹੜੇ ਗੁਰਦਵਾਰੇ ਜਾਂ ਮੰਦਰ ਹਨ ਉਨ੍ਹਾਂ ਵਿਚ ਚਲੇ ਗਏ, ਪੁਲੀਸ ਉਨ੍ਹਾਂ ਨੂੰ ਚੇਜ਼ ਕਰਦੀ ਉਥੇ ਗਈ। ਸਾਨੂੰ ਜੇਲ ਵਿਚ ਭੇਜ ਦਿੱਤਾ ਗਿਆ ਮੈਂ ਸਮਝਦਾ ਹਾਂ ਕਿ ਕੋਈ ਗੱਲ ਨਹੀਂ। ਜੇਲ੍ਹ ਵਿਚ ਤਾਂ ਆਜ਼ਾਦੀ ਤੋਂ ਬਾਦ 5—7 ਵਾਰ ਜਾ ਆਏ। ਸਾਡੇ ਕੋਲੋਂ 25 ਹਜ਼ਾਰ ਰੁਪਏ ਦੀ ਜ਼ਮਾਨਤ ਮੰਗੀ ਗਈ। ਸਰਕਾਰ ਨੇ ਡਾਇਰੈਕਸ਼ਨ ਦਿੱਤੀ ਕਿ ਇਨ੍ਹਾਂ ਨੂੰ ਰਿਲੀਜ਼ ਨਾ ਕੀਤਾ ਜਾਵੇ। ਮੈਂ ਸਮਝਦਾ ਹਾਂ ਕਿ ਜੋ ਉਸ ਵੇਲੇ ਦੀ ਰਿਪੋਰਟ ਹੈ ਉਸ ਵੇਲੇ ਦਾ ਸਾਰਾ ਢਾਂਚਾ ਵਿਗੜਿਆ ਹੋਇਆ ਸੀ। ਬੋਰਡ ਦਾ ਸਾਰਾ ਕੰਮ ਬਿਗੜ ਜਾਣਾ ਸੀ। ਮੈਂ ਸਮਝਦਾ ਹਾਂ ਕਿ ਪੰਜਾਬ ਦੇ ਇਤਿਹਾਸ ਵਿਚ ਨਹੀਂ ਬਲਕਿ ਹਿੰਦੁਸਤਾਨ ਦੇ ਇਤਿਹਾਸ ਵਿਚ ਕੋਈ ਇਹੋ ਜਿਹਾ ਟਾਈਮ ਨਹੀਂ ਆਇਆ, ਸਰਕਾਰਾਂ ਟੁਟਦੀਆਂ ਅਤੇ ਬਣਦੀਆਂ ਰਹੀਆਂ ਜਿਥੇ ਪੁਲੀਟੀਕਲ ਬੰਦੇ ਡੀ.ਸੀ. ਨੂੰ ਜਾ ਕੇ ਕਹਿਣ ਕਿ ਸਾਨੂੰ ਮੈਂਬਰ ਖਰੀਦ ਕੇ ਦਿਓ। ਜਦੋਂ ਇਸ ਤਰ੍ਹਾਂ ਸਰਕਾਰਾਂ ਚਲਣ ਤਾਂ ਫਿਰ ਅਦਾਰਿਆਂ ਦਾ ਕੰਮ ਮਾੜਾ ਹੀ ਹੋਵੇਗਾ। ਮੈਂ ਸਮਝਦਾ ਹਾਂ ਕਿ ਐਡਮਨਿਮਟਰੇਸ਼ਨ ਵਿਚ 2-3 ਗੱਲਾਂ ਦੀ ਜ਼ਰੂਰਤ ਹੁੰਦੀ ਹੈ ਅਤੇ ਜਿਹੜੇ ਪਬਲਿਕ ਅਦਾਰੇ ਨੇ ਉਨ੍ਹਾਂ ਨੂੰ ਇਹ ਜ਼ਰੂਰ ਅਬਜ਼ਾਰਵ ਕਰਨੀਆਂ ਚਾਹੀਦੀਆਂ ਹਨ। ਐਡਮਨਿਸਟਰੇਸ਼ਨ ਐਫੀਸ਼ੈਂਟ ਹੋਵੇ, ਕਲੀਨ ਹੋਵੇ ਅਤੇ ਪੁਲਾਈਟ ਹੋਵੇ ਅਤੇ ਪਬਲਿਕ ਨੂੰ ਆਨਸਰਦੇਹ ਹੋਵੇ। ਮੈਂ ਕਹਿੰਦਾ ਹਾਂ ਕਿ ਜੋ ਬੋਰਡ ਪਬਲਿਕ ਨੂੰ ਜਾਂ ਗੌਰਮਿੰਟ ਨੂੰ ਜਵਾਬਦੇਹ ਨਹੀਂ ਤਾਂ ਘਟੋ ਘੱਟ ਆਪਣੇ ਆਪ ਨੂੰ ਤਾਂ ਜਵਾਬਦੇਹ ਹੋਵੇ ਕਿਉਂਕਿ ਇਹ ਸਾਰਿਆਂ ਨਾਲੋਂ ਵੱਡਾ ਪਬਲਿਕ ਅਦਾਰਾ ਹੈ ਅਤੇ ਇਹ ਤਜਰਬੇ ਦੇ ਤੌਰ ਤੇ ਅਟਾਨੋਮਸ ਬਣਾਇਆ ਗਿਆ ਸੀ। ਮੈਂ ਕਹਿੰਦਾ ਹਾਂ ਕਿ ਇਹ ਐਫੀਸ਼ੈਂਟ ਰਿਹਾ ਪਰ ਸਕੈਂਡਲਾਂ ਵਿਚ ਜੈਨਰੇਟਰਜ਼ ਮੰਗਵਾਏ ਉਹ ਚਲੇ ਨਹੀਂ। ਇਹ ਨੈਗੇਟਿਵ ਕੰਮਾਂ ਵਿਚ ਅਗੇ ਰਿਹਾ। ਕਲੀਨ ਤਾਂ ਇਸ ਨੇ ਕੀ ਹੋਣਾ ਹੈ। ਪੁਲਾਈਟਨੈਸ ਦਾ ਤਾਂ ਪਤਾ ਇਸ ਗੱਲ ਤੋਂ ਚਲ ਜਾਂਦਾ ਹੈ ਕਿ ਪੰਜ ਸੌ ਬੰਦੇ ਨੂੰ ਮਮੂਲੀ ਗੱਲ ਪਿਛੇ ਜੇਲ੍ਹ ਵਿਚ ਭੇਜ ਦਿਤਾ। ਮੈਂ ਸਮਝਦਾ ਹਾਂ ਕਿ ਸਰਕਾਰ ਨੂੰ ਚਾਹੀਦਾ ਹੈ ਕਿ ਬੋਰਡ ਵਿਚ ਕੋਈ ਗਲਤ ਗੱਲ ਨਾ ਹੋਵੇ। ਜਿਸ ਤਰ੍ਹਾਂ ਨਵੇਂ ਐਡਮਨਿਸਟਰੇਟਿਵ ਮੈਂਬਰ ਲਏ ਹਨ ਜੇ ਪਿਛਲੇ ਬੋਰਡ ਨਾਲ ਮੁਕਾਬਲਾ ਕਰੀਏ ਤਾਂ ਕੰਮ ਇੰਪਰੂਵਡ ਹੈ: ਇੰਜੀਨੀਅਰਜ਼ ਦੀ ਮੰਗ ਮੰਨੀ ਗਈ ਕਿ ਟੈਕਨੀਕਲ ਮੈਂਬਰ ਕੋਈ ਟੈਕਨੋਕਰੈਟ ਹੋਣਾ ਚਾਹੀਦਾ ਹੈ। ਜਿਥੇ ਇਹ ਜਿਹੜਾ ਸੀਨੀਅਰ ਆਪਣੇ ਆਪ ਨੂੰ ਸਮਝਦਾ ਹੈ ਕਿਸ ਤਰ੍ਹਾਂ ਚੇਅਰਮੈਨ ਲਾ ਦਿਤਾ ਇਸ ਤੋਂ ਅੰਦਾਜ਼ਾ ਲਾਇਆ ਜਾ ਸਕਦਾ ਹੈ। (ਵਿਘਨ) ਮੈਂ ਉਸ ਰਿਪੋਰਟ ਉਤੇ ਬੋਲ ਰਿਹਾ ਹਾਂ। ਜਿਹੜਾ ਚੇਅਰਮੈਨ ਹੈ ਪਹਿਲੀ ਵਾਰ ਸਾਡੀ ਸਰਕਾਰ ਨੇ ਟੈਕਨੋਕਰੈਟ ਲਾਇਆ। ਜੇ ਉਹ ਠੀਕ ਕੰਮ ਨਹੀਂ ਕਰੇਗਾ ਤਾਂ ਮੈਂਬਰ ਕਹਿਣ ਦੇ ਹੱਕ ਬਜਾਨਬ ਹਨ ਕਿ ਪੰਜਾਬ ਸਰਕਾਰ ਸਿਧੇ ਬੋਰਡ ਨੂੰ ਆਪਣੇ ਅੰਡਰ ਲੈ ਲਵੇ ਅਤੇ ਆਪਣਾ ਮਹਿਕਮਾ ਬਣਾ ਲਵੇ। ਇਹ ਜਿਹੜੀ ਅਟਾਨੋਮਸ ਬਾਡੀ ਹੈ ਇਹ ਅਗਰ ਨਾ ਸਟੇਟ ਦੀ ਗੱਲ ਮੰਨੇ ਨਾ ਲੋਕਾਂ ਦੀ ਗੱਲ ਮੰਨੇ, ਉਹ ਆਪਣੀ ਇਕ ਸਟੇਟ ਤਿਆਰ ਕਰ ਲੈਣ ਜੋ ਚੇਅਰਮੈਨ ਬਿਜਲੀ ਬੋਰਡ ਦਾ ਹੋਵੇ, ਜਾਂ ਯੂਨੀਵਰਸਿਟੀ ਦਾ ਵਾਈਸਚਾਂਸਲਰ ਹੋਵੇ, ਇਸ ਕਿਸਮ ਦੀ ਪਰਮਿਸ਼ਨ ਅੱਜ ਕਲ੍ਹ ਦੇ ਜ਼ਮਾਨੇ ਵਿਚ ਨਹੀਂ ਦਿੱਤੀ ਜਾ ਸਕਦੀ। ਉਥੇ ਦੇ ਜਿਹੜੇ ਕਰਮਚਾਰੀ ਹਨ ਉਹ ਪਿਛਲੇ ਦੋ ਚਾਰ ਸਾਲਾਂ ਤੋਂ ਡਿਸਸੈਟਿਸਫਾਈਡ ਸਨ। ਜਦੋਂ ਸਰਕਾਰਾਂ ਦੀ ਅਦਲਾ ਬਦਲੀ ਹੋਈ ਅਤੇ ਉਨ੍ਹਾਂ ਨੂੰ ਇਸ ਸਰਕਾਰ ਨੇ ਆਪਣੇ ਹੱਕ ਦਿੱਤੇ ਤਾਂ ਮੈਂ ਸਮਝਦਾ ਹਾਂ ਕਿ ਉਨ੍ਹਾਂ ਵਿਚ ਕੁਝ ਸੈਂਸ ਆਫ ਸੈਟਿਸਫੈਕਸ਼ਨ ਹੈ। ਮੈਂ ਅਰਜ਼ ਕਰਦਾ

[ਸ੍ਰੀ ਪ੍ਰੇਮ ਗੁਪਤਾ]

ਹਾਂ ਕਿ ਜਿਹੜੇ ਬੋਰਡ ਹਨ ਉਨ੍ਹਾਂ ਨੇ ਕਰਮਚਾਰੀਆਂ ਰਾਹੀਂ ਹੀ ਬੋਰਡ ਦਾ ਕੰਮ ਅਗੇ ਲੈ ਜਾਣਾ ਹੈ, ਉਨ੍ਹਾਂ ਦੇ ਭਲੇ ਵਾਸਤੇ, ਉਨ੍ਹਾਂ ਦੀ ਡਿਵੈਲਪਮੈਂਟ ਵਾਸਤੇ ਬੋਰਡ ਨੂੰ ਐਫਰਟਸ ਕਰਨੀਆਂ ਚਾਹੀਦੀਆਂ ਹਨ। ਪਟਿਆਲਾ ਵਿਚ ਕਵਾਟਰ ਬਣਾਏ ਛੋਟੇ ਸਟਾਫ ਵਾਸਤੇ ਪਰ ਅਫ਼ਸਰ ਟਾਲਰੇਟ ਨਹੀਂ ਕਰ ਸਕੇ। ਉਹ ਕਵਾਟਰ ਦੋ ਸਾਲ ਖਾਲੀ ਪਏ ਰਹੇ ਕਿਸੇ ਨੂੰ ਨਹੀਂ ਦਿੱਤੇ। ਮੈਂ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਸ ਗੱਲ ਦੀ ਇਨਕੁਆਇਰੀ ਕਰਾਉਣ ਕਿ ਇਸ ਗੱਲ ਦਾ ਜ਼ਿੰਮੇਵਾਰ ਕੌਣ ਹੈ ਕਿ ਜਿਸ ਨੇ ਉਹ ਕਵਾਟਰ ਅਲਾਟ ਨਹੀਂ ਕੀਤੇ ਅਤੇ ਜਿਹੜਾ ਉਨ੍ਹਾਂ ਦਾ ਰੈਂਟ ਆਉਣਾ ਸੀ ਅਤੇ ਜੋ ਇਸ ਤਰ੍ਹਾਂ ਸਰਕਾਰ ਦਾ ਨੁਕਸਾਨ ਹੋਇਆ ਇਹ ਨੁਕਸਾਨ ਕਿਸ ਨੇ ਕੀਤਾ, ਇਸ ਦਾ ਜ਼ਿੰਮੇਵਾਰ ਕੌਣ ਹੈ ?

ਡਿਪਟੀ ਸਪੀਕਰ ਸਾਹਿਬ, ਜੋ ਨੁਕਸਾਨ ਹੋਇਆ ਹੈ ਉਹ ਉਸ ਅਫ਼ਸਰ ਤੋਂ ਲਿਆ ਜਾਵੇ। ਇਨ੍ਹਾਂ ਸ਼ਬਦਾਂ ਨਾਲ ਮੈਂ ਕਹਿੰਦਾ ਹਾਂ ਕਿ ਇਹ ਜਿਹੜੀ 1970-71 ਦੀ ਬਿਜਲੀ ਬੋਰਡ ਦੀ ਰਿਪੋਰਟ ਹੈ ਇਹ ਡਾਰਕ ਰਿਪੋਰਟ ਹੈ ਅਤੇ ਮੈਂ ਮੰਗ ਕਰਦਾ ਹਾਂ ਕਿ ਆਉਣ ਵਾਲੇ ਸਾਲਾਂ ਵਿਚ ਰਿਪੋਰਟਾਂ ਬੜੀਆਂ ਚੰਗੀਆਂ ਅਤੇ ਲੋਕਾਂ ਦੀ ਸੇਵਾ ਕਰਨ ਵਾਲੀਆਂ ਹੋਣਗੀਆਂ। ਪੰਜਾਬ ਸਰਕਾਰ ਨੇ ਬਿਜਲੀ ਦੀ ਘਾਟ ਨੂੰ ਪੂਰਾ ਕਰਨ ਲਈ ਨੰਗਲ ਫਰਟੇਲਾਈਜ਼ਰ ਨੂੰ ਵੀ ਬਿਜਲੀ ਦੇਣ ਵਿਚ ਕਟੌਤੀ ਕੀਤੀ ਹੈ ਅਤੇ ਮੈਨੂੰ ਆਸ ਹੈ ਕਿ ਸਰਕਾਰ ਹੋਰ ਵੀ ਐਫਰਟਸ ਬਿਜਲੀ ਦੀ ਕਮੀ ਨੂੰ ਦੂਰ ਕਰਨ ਲਈ ਕਰੇਗੀ।

**ਸਿੰਜਾਈ ਅਤੇ ਬਿਜਲੀ ਮੰਤਰੀ** (ਸ੍ਰੀ ਗੁਰਮੇਲ ਸਿੰਘ) : ਡਿਪਟੀ ਸਪੀਕਰ ਸਾਹਿਬ, ਬਿਜਲੀ ਬੋਰਡ ਦੀ ਅਕਾਉਂਟਸ ਦੀ ਸਾਲ 1970-71 ਦੀ ਰਿਪੋਰਟ ਤੇ ਅੱਜ ਡਿਸਕਸ਼ਨ ਹੋਈ ਹੈ। ਤੁਹਾਨੂੰ ਪਤਾ ਹੈ ਕਿ ਉਸ ਵੇਲੇ ਕਿਸ ਦੀ ਸਰਕਾਰ ਸੀ ਅਤੇ ਇਸ ਦੀ ਜ਼ਿੰਮੇਂਵਾਰੀ ਕਿਸ ਤੇ ਹੈ। ਸਾਡੀ ਪਾਰਟੀ ਨੇ 1972 ਵਿਚ ਚਾਰਜ ਸੰਭਾਲਿਆ। ਲੇਕਿਨ ਇਹ ਰਿਵਾਜ਼ ਹੈ ਕਿ ਪਿਛਲੇ ਸਾਲਾਂ ਦੀਆਂ ਰਿਪੋਰਟਾਂ ਤੇ ਬਹਿਸ ਹੁੰਦੀ ਹੈ, ਇਸੇ ਤਰ੍ਹਾਂ ਅੱਜ ਇਸ ਰਿਪੋਰਟ ਤੇ ਵੀ ਡਿਸਕਸ਼ਨ ਹੋਈ ਹੈ। 1970-71 ਦੀਆਂ ਬਿਜਲੀ ਬੋਰਡ ਦੀਆਂ ਲਾਇਬਿਲੀਟੀਜ਼ 27.14 ਕਰੋੜ ਰੁਪਏ ਹਨ। ਇਸ ਵਿਚੋਂ ਆਪਰੇਸ਼ਨ ਅਤੇ ਮੈਨਟੇਨੈਂਸ ਦਾ ਖਰਚਾ 10.05 ਕਰੋੜ ਰੁਪਏ ਹੈ ਅਤੇ ਡੈਪਰੀਸੀਏਸ਼ਨ ਜਿਹੜੀ ਹੋਈ ਹੈ ਉਹ 3.90 ਕਰੋੜ ਰੁਪਏ ਦੀ ਹੈ ਅਤੇ ਮਿਸਲੇਨੀਅਸ ਖਰਚਾ 26 ਲੱਖ ਰੁਪਏ ਦਾ ਹੈ। ਗੌਰਮਿੰਟ ਲੋਨ ਅਤੇ ਨਾਨ-ਗੌਰਮਿੰਟ ਲੋਨਜ਼ ਤੇ ਜਿਹੜਾ ਇੰਟਰੈਸਟ ਬਣਦਾ ਹੈ ਉਹ 12.92 ਕਰੋੜ ਰੁਪਏ ਹੈ। ਦੂਜੇ ਪਾਸੇ ਜਿਹੜੀ ਇਨਕਮ ਹੈ ਉਹ 18.28 ਕਰੋੜ ਰੁਪਏ ਹੈ ਅਤੇ ਇਹ ਜੋ ਗੈਪ ਰਹਿ ਜਾਂਦਾ ਹੈ ਉਹ 8.86 ਕਰੋੜ ਰੁਪਏ ਹੈ। ਇਹ ਸਰਕਾਰ ਨੂੰ ਬੋਰਡ ਨੇ ਦੇਣਾ ਹੈ। 1970-71 ਤਕ ਟੋਟਲ ਲੋਨ ਜਿਹੜਾ ਬੋਰਡ ਦੇ ਜ਼ਿੰਮੇ ਬਣਦਾ ਹੈ ਉਹ 222.85 ਕਰੋੜ ਰੁਪਏ ਹੈ।

ਮੇਰੇ ਕੁਝ ਦੋਸਤਾਂ ਨੇ ਕਿਹਾ ਹੈ ਕਿ ਬੋਰਡ ਨੂੰ ਬੜਾ ਘਾਟਾ ਪਿਆ ਹੈ। ਕੁਝ ਨੇ ਕਿਹਾ ਹੈ ਕਿ ਅਡਵਾਂਸ ਪੇਮੈਂਟਸ ਕੀਤੀਆਂ ਜਾਂਦੀਆਂ ਹਨ। ਇਹ ਗੱਲ ਦਰੁੱਸਤ ਹੈ ਕਿ 25 ਲੱਖ ਰੁਪਏ ਦੀ ਇਕ ਅਡਵਾਂਸ ਪੇਮੈਂਟ ਗੰਗਾ ਰਾਮ ਐਂਡ ਸੰਜ਼ ਨੂੰ ਕੀਤੀ ਗਈ ਸੀ।

**ਸਰਦਾਰ ਜਸਦੇਵ ਸਿੰਘ ਸੰਧੂ** : ਡਿਪਟੀ ਸਪੀਕਰ ਸਾਹਿਬ, ਮੈਂ ਪੁਛਣਾ ਚਾਹੁੰਦਾ ਹਾਂ ਕਿ ਜਿਸ ਅਫਸਰ ਨੇ ਇਹ 25 ਲੱਖ ਰੁਪਏ ਦੀ ਅਡਵਾਂਸ ਪੇਮੈਂਟ ਕੀਤੀ, ਉਸ ਤੇ ਕੀ ਐਕਸ਼ਨ ਲਿਆ ਗਿਆ। ਇਹ ਦਸ ਦੇਣ ਕਿ ਐਕਸ਼ਨ ਲੈਣ ਦੀ ਬਜਾਏ ਉਸ ਨੂੰ ਤਰੱਕੀ ਦੇ ਕੇ ਚੇਅਰਮੈਨ ਕਿਉਂ ਬਣਾਇਆ ਗਿਆ ਹੈ।

**ਸਿੰਜਾਈ ਅਤੇ ਬਿਜਲੀ ਮੰਤਰੀ :** ਡਿਪਟੀ ਸਪੀਕਰ ਸਾਹਿਬ, ਮੈਂ ਸਭ ਕੁਝ ਦਸਦਾ ਹਾਂ। ਇਨ੍ਹਾਂ ਦਾ ਸੁਣਨ ਦਾ ਮਾਦਾ ਹੋਣਾ ਚਾਹੀਦਾ ਹੈ । ਇਨਕੁਆਇਰੀ ਅਸੀਂ ਕਰ ਰਹੇ ਹਾਂ। ਜਿਸ ਅਫਸਰ ਤੋਂ ਜਾਂ ਕਰਮਚਾਰੀ ਤੋਂ ਅਣਗਹਿਲੀ ਹੋ ਜਾਵੇ ਉਸ ਨੂੰ ਪਕੜਾਂਗੇ ਅਤੇ ਯੋਗ ਸਜ਼ਾ ਦੇਵਾਂਗੇ । ਅਸੀਂ ਸਜ਼ਾ ਦੇਣ ਤੋਂ ਬਿਲਕੁਲ ਸੰਕੋਚ ਨਹੀਂ ਕਰਦੇ ਇਹ ਭਾਵੇਂ ਕਰਦੇ ਰਹੇ ਹੋਣ ।

ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਪਤਾ ਹੈ ਕਿ ਬਿਜਲੀ ਦੀ ਕਾਫੀ ਘਾਟ ਰਹੀ ਹੈ। ਜੇ ਬਾਰਿਸ਼ ਨਹੀਂ ਹੁੰਦੀ ਤਾਂ ਇਹ ਗੱਲ ਸਰਕਾਰ ਦੇ ਜ਼ਿਮੇ ਨਹੀਂ ਆਉਂਦੀ। 1970 ਵਿਚ ਜਿਹੜੇ ਇਹ ਦੋਸਤ ਬਠੇ ਹਨ ਇਨ੍ਹਾਂ ਦੀ ਸਰਕਾਰ ਸੀ । ਉਸ ਵੇਲੇ ਵੀ ਬਾਰਸ਼ ਘਟ ਹੋਈ ਸੀ। ਉਸ ਵੇਲੇ ਇਨ੍ਹਾਂ ਦੀ ਜ਼ਿਮੇਵਾਰੀ ਸੀ ਬਿਜਲੀ ਦੀ ਘਾਟ ਨੂੰ ਪੂਰਾ ਕਰਨ ਦੀ। ਚਾਹੇ ਕਿਸੇ ਦੀ ਵੀ ਗੌਰਮਿੰਟ ਹੋਵੇ ਜੇ ਬਾਰਿਸ਼ ਨਾ ਹੋਵੇ ਅਤੇ ਗੋਬਿੰਦ ਸਾਗਰ ਵਿਚ ਪਾਣੀ ਘਟ ਜਮ੍ਹਾ ਹੋਵੇ ਤਾਂ ਇਸ ਵਿਚ ਕਿਸੇ ਦੀ ਕੋਈ ਗਲਤੀ ਨਹੀਂ, ਜ਼ਿਮੇਵਾਰੀ ਨਹੀਂ । ਨੇਚਰ ਦਾ ਮੁਕਾਬਲਾ ਅਸੀਂ ਕਰਦੇ ਪਏ ਹਾਂ । ਸਾਡੇ ਸਾਇੰਟਿਸਟ ਕੁਦਰਤ ਦਾ ਮੁਕਾਬਲਾ ਕਰ ਰਹੇ ਹਨ । ਪਰ ਹਾਲੇ ਉਹ ਇਸ ਯੋਗ ਨਹੀਂ ਹੋਏ ਕਿ ਕੁਦਰਤ ਨੂੰ ਕਾਬੂ ਕਰਕੇ ਬਿਜਲੀ ਦੇ ਮਸਲੇ ਨੂੰ ਹਲ ਕਰ ਦੇਣ। ਬਿਜਲੀ ਪੈਦਾ ਕਰਨ ਦੇ ਦੋ ਤਿੰਨ ਢੰਗ ਹਨ । ਇਕ ਤਾਂ ਇਹ ਹੈ ਕਿ ਪਾਣੀ ਤੋਂ ਬਿਜਲੀ ਪੈਦਾ ਕੀਤੀ ਜਾਂਦੀ ਹੈ ।

**ਸਰਦਾਰ ਕਰਨੈਲ ਸਿੰਘ ਮਰੜ੍ਹੀ :** ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਵਜ਼ੀਰ ਸਾਹਿਬ ਨੇ ਦਸਿਆ ਹੈ ਕਿ ਅਸੀਂ ਕੁਦਰਤ ਨੂੰ ਕਾਬੂ ਕਰ ਲਵਾਂਗੇ. ਅਜੇ ਤਕ ਤਾਂ ਕੋਈ ਨਹੀਂ ਜੰਮਿਆ ਹੈ ਜਿਹੜਾ ਕਿ ਕੁਦਰਤ ਨੂੰ ਕਾਬੂ ਕਰ ਸਕੇ ।

**ਸਿੰਜਾਈ ਅਤੇ ਬਿਜਲੀ ਮੰਤਰੀ :** ਡਿਪਟੀ ਸਪੀਕਰ ਸਾਹਿਬ, ਅਸੀਂ ਚਾਹੁੰਦੇ ਹਾਂ ਕਿ ਮੈਨ-ਮੇਡ ਸੋਰਸਿਜ਼ ਰਾਹੀਂ ਅਸੀਂ ਬਿਜਲੀ ਪੈਦਾ ਕਰੀਏ । ਸਾਡੇ ਸਾਇੰਟਿਸਟ ਵੀ ਇਸ ਪਾਸੇ ਲਗੇ ਹੋਏ ਹਨ ।

ਬਿਜਲੀ ਦੀ ਘਾਟ ਪਈ ਸੀ ਇਸ ਘਾਟ ਦੇ ਦੌਰਾਨ ਇਸ ਸਾਲ ਵਿਚ ਲੋਕਾਂ ਨੂੰ ਤਕਲੀਫ ਦਾ ਸਾਹਮਣਾ ਕਰਨਾ ਪਿਆ। ਇਹ ਘਾਟਾ ਕੇਵਲ ਪੰਜਾਬ ਸਟੇਟ ਨੂੰ ਹੀ ਬਿਜਲੀ ਦੇ ਮਾਮਲੇ ਵਿਚ ਨਹੀਂ ਪਿਆ ਇਹ ਹਰਿਆਣਾ ਸਟੇਟ ਵਿਚ ਵੀ ਘਾਟਾ ਪਿਆ ਅਤੇ ਯੂ.ਪੀ. ਜਿਹੜੀ ਕਿ ਇਕ ਬਹੁਤ ਵਡੀ ਸਟੇਟ ਹੈ ਉਸ ਨੂੰ ਵੀ ਘਾਟਾ ਪਿਆ ਅਤੇ ਰਾਜਿਸਥਾਨ ਵਿਚ ਚੰਬਲ ਵੈਲੀ ਪ੍ਰਾਜੈਕਟ ਵਿਚ ਵੀ ਬਿਜਲੀ ਪੂਰੀ ਮਾਤਰਾ ਵਿਚ ਪੈਦਾ ਨਹੀਂ ਹੋ ਸਕੀ । ਤਾਮਿਲਨਾਡੂ ਜਿਥੇ ਕਿ ਕਦੇ ਬਿਜਲੀ ਦੀ ਤੋੜ ਨਹੀਂ ਸੀ ਆਈ ਐਤਕੀ ਉਥੇ ਵੀ ਬਿਜਲੀ ਘਟ ਪੈਦਾ ਹੋਈ ਅਤੇ ਕਟ ਲਗਾਣੀ ਪਈ ਸੀ । ਫਿਰ ਕਟ ਇੰਡਸਟਰੀ ਤੇ ਟਯੂਬਵੈਲਾਂ ਤੇ ਅਤੇ ਘਰਾਂ ਤੇ ਲਗਾਈ ਗਈ। ਪੰਜਾਬ ਨੂੰ, ਡਿਪਟੀ ਸਪੀਕਰ, ਸਾਹਿਬ ਇਸ ਗੱਲ ਦਾ ਫਖਰ ਹੈ ਕਿ ਪੰਜਾਬ ਸਾਰੇ ਹਿੰਦੁਸਤਾਨ ਵਿਚ ਖੇਤੀ ਬਾੜੀ ਦੇ ਮਸਲੇ ਵਿਚ ਅਗੇ ਹੈ ਅਤੇ ਇਸ ਸਟੇਟ ਵਿਚ 82 % ਲੋਕ ਖੇਤੀਬਾੜੀ ਕਰਦੇ ਹਨ । ਇਸ ਲਈ ਮੈਂ ਸਮਝਦਾ ਹਾਂ ਕਿ ਪੰਜਾਬ ਦਾ ਸੂਬਾ ਇਕੋ ਹੀ ਅਜਿਹਾ ਸੂਬਾ ਹੈ ਜਿਹੜਾ ਕਿ ਸਾਰੇ ਦੇਸ਼ ਦੇ ਬਾਕੀ ਦੇ ਸੂਬਿਆਂ ਨਾਲੋਂ ਵਧ ਅਨਾਜ ਪੈਦਾ ਕਰਦਾ ਹੈ ਅਤੇ ਸੈਂਟਰ ਦੇ ਅਨਾਜ ਦੇ ਪੂਲ ਵਿਚ ਦਿੰਦਾ ਹੈ । ਇਸ ਗੱਲ ਨੂੰ ਸਾਹਮਣੇ ਰੱਖ ਕੇ ਸਰਕਾਰ ਵਲੋਂ ਇਹ ਯਤਨ ਕੀਤਾ ਗਿਆ ਕਿ ਜ਼ਿਮੀਂਦਾਰ ਜਿਹੜਾ ਕਿ ਮੇਹਨਤ ਕਰਕੇ ਪੈਦਾਵਾਰ

[ਸਿੰਜਾਈ ਅਤੇ ਬਿਜਲੀ ਮੰਤਰੀ]

ਕਰਦਾ ਹੈ ਫਸਲ ਤਿਆਰ ਕਰਦਾ ਹੈ ਉਸ ਵਿਚ ਢੇਰ ਪਾਂਦਾ ਹੈ ਅਤੇ ਬੀਜ ਅਤੇ ਗੋਡੀ ਕਰਦਾ ਹੈ ਇਸ ਦੇ ਝਾੜ ਨੂੰ ਨਾ ਘਟਣ ਦਿਤਾ ਜਾਵੇ ਨਹੀਂ ਤਾਂ ਅਸੀਂ ਸੈਂਟਰਲ ਪੂਲ ਵਿਚ ਦਾਣਾ ਪੂਰਾ ਨਹੀਂ ਦੇ ਸਕਾਂਗੇ । ਇਸ ਕਰਕੇ ਯਤਨ ਕੀਤਾ ਗਿਆ ਕਿ ਵਧ ਤੋਂ ਵਧ ਬਿਜਲੀ ਪੰਜਾਬ ਦੇ ਕਿਸਾਨ ਨੂੰ ਲਿਆ ਕੇ ਦਿਤੀ ਜਾਵੇ ਤਾਂ ਕਿ ਇਸ ਦਾ ਸਿਰ ਦੇਸ਼ ਵਿਚ ਉੱਚਾ ਰਹੇ ਅਤੇ ਇਹ ਆਪਣੇ ਨਿਸ਼ਾਨੇ ਤੇ ਕਾਇਮ ਰਹੇ । ਜੇਕਰ ਪੰਜਾਬ ਵਿਚ ਪੈਦਾਵਾਰ ਜ਼ਿਆਦਾ ਹੋਵੇਗੀ ਤਾਂ ਖੇਤ ਦੀ ਪੈਦਾਵਾਰ ਦੇ ਪੈਸੇ ਕਿਸਾਨ ਦੀ ਜੇਬ ਵਿਚ ਜਾਣਗੇ । ਇਸ ਲਈ ਇਸ ਪਾਸੇ ਅਸੀਂ ਪੂਰਾ ਧਿਆਨ ਦਿਤਾ ਹੈ ।

ਜਿਥੇ ਤਕ, ਡਿਪਟੀ ਸਪੀਕਰ ਸਾਹਿਬ, ਰਲੀਫ ਦੇਣ ਦਾ ਸਬੰਧ ਹੈ ਇਸ ਦੇ ਬਾਰੇ ਵਿਚ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜੀ ਕਟ ਇੰਡਸਟਰੀ ਤੇ ਪਹਿਲਾਂ 60% ਸੀ ਹੁਣ ਘਟ ਕਰਕੇ 2 ਅਪਰੈਲ ਤੋਂ ਇਹ ਕਟ 40% ਕਰ ਦਿਤੀ ਹੈ ਇਸ ਤਰ੍ਹਾਂ 20% ਦਾ ਉਨ੍ਹਾਂ ਨੂੰ ਰੀਲੀਫ ਦਿਤਾ ਹੈ। ਕਾਟਨ ਜਿਨਗ ਫੈਕਟਰੀਆਂ ਤੇ ਕੋਈ ਕਟ ਨਹੀਂ ਲਗਾਈ ਗਈ ਕਿਉਂਕਿ ਮੈਂ ਸਮਝਦਾ ਹਾਂ ਕਿ ਕਾਟਨ ਦਾ ਸੀਜ਼ਨ ਹੈ ਅਤੇ ਜੇਕਰ ਅਸੀਂ ਕਾਟਨ ਦੀਆਂ ਬੇਲਜ਼ ਨਾ ਬਣਾਵਾਂਗੇ ਤਾਂ ਪੰਜਾਬ ਦੇ ਕਿਸਾਨ ਨੂੰ ਘਾਟਾ ਪਏਗਾ । ਇਸ ਦੇ ਨਾਲ ਹੀ ਆਇਸ ਫੈਕਟਰੀਆਂ ਅਤੇ ਕੋਲਡ ਸਟੋਰਾਂ ਜਿਨ੍ਹਾਂ ਵਿਚ ਕਿਸਾਨ ਆਲੂਆਂ ਦਾ ਬੀਜ ਰਖਦਾ ਹੈ ਤਾਂ ਕਿ ਖਰਾਬ ਨਾ ਹੋਵੇ ਇਸ ਦੀ ਬਿਜਲੀ ਦੀ ਕਟ ਘਟਾ ਕੇ 10% ਕਰ ਦਿਤੀ ਗਈ ਹੈ । (ਪਰਸੰਸਾ)

ਜਿਥੇ ਤਕ ਅਸੈਂਸ਼ਲ ਸਰਵਿਸਾਂ ਦਾ ਸਬੰਧ ਹੈ ਜਿਵੇਂ ਕਿ ਪਰਿੰਟਿੰਗ ਪਰੈਸ ਆਦਿ, ਰੇਲਵੇ ਆਦਿ ਉਸ ਵਿਚ ਕਟ 30% ਹੈ । ਗੌਰਮਿੰਟ ਪਰਿੰਟਿੰਗ ਪਰੈਸ ਵਿਚ ਇਹ ਕਟ 20% ਹੈ ਅਤੇ ਵਾਟਰ ਵਰਕਸ ਦਾ ਜਿਥੇ ਤਕ ਸਬੰਧ ਹੈ ਇਹ ਸਮਝਿਆ ਗਿਆ ਕਿ ਇਸ ਤੇ ਕਟ ਘਟ ਤੋਂ ਘਟ ਹੋਣੀ ਚਾਹੀਦੀ ਹੈ ਇਸ ਲਈ ਇਹ ਕਟ ਕੇਵਲ 15% ਰਖੀ ਗਈ ਹੈ । ਸੀਵਰਜ ਦੇ ਸਬੰਧ ਵਿਚ ਕੋਈ ਕਟ ਨਹੀਂ ਲਗਾਈ ਗਈ । ਜਿਹੜੀਆਂ ਪਬਲਿਕ ਇਨਸਟੀਚੂਸ਼ਨਾਂ ਹਨ ਅਤੇ ਰੀਲੀਜਸ ਇਸਟੀਚੂਸ਼ਨਾਂ ਹਨ ਉਨ੍ਹਾਂ ਤੇ ਕਟ 20% ਹੈ । ਫਿਰ ਜਿਹੜੀਆਂ ਫੈਕਟਰੀਆਂ ਡਿਪਟੀ ਸਪੀਕਰ ਸਾਹਿਬ, ਮਾਲ ਤਿਆਰ ਕਰਕੇ ਐਕਸਪੋਰਟ ਕਰਦੀਆਂ ਹਨ ਉਨ੍ਹਾਂ ਤੇ ਜੇਕਰ 40 % ਮਾਲ ਬਾਹਰ ਜਾਂਦਾ ਹੈ ਤਾਂ ਕੇਵਲ 10% ਕਟ ਹੈ, ਜਿਨ੍ਹਾਂ ਦਾ ਮਾਲ 20% ਤੋਂ ਉਪਰ ਜਾਂਦਾ ਹੈ ਉਨ੍ਹਾਂ ਤੇ 20% ਕਟ ਅਤੇ ਜਿਥੇ 20% ਤੋਂ ਘਟ ਮਾਲ ਬਾਹਰ ਜਾਂਦਾ ਹੈ ਉਨ੍ਹਾਂ ਫੈਕਟਰੀਆਂ ਨੂੰ ਕੋਈ ਰਿਮਿਸ਼ਨ ਨਹੀਂ ਦਿਤੀ ਗਈ। ਮਿਲਕ ਚਿਲਿੰਗ ਸੈਂਟਰਾਂ ਤੇ 15% ਕਟ ਹੈ । ਆਟਾ ਚੱਕੀਆਂ ਜਿਹੜੀਆਂ ਕਿ ਅਰਬਨ ਏਰੀਆ ਵਿਚ ਹਨ 15% ਕਟ ਹੈ ਅਤੇ ਜਿਹੜੀਆਂ ਆਟਾ ਚੱਕੀਆਂ ਰੂਰਲ ਏਰੀਆ ਵਿਚ ਹਨ ਉਨ੍ਹਾਂ ਤੇ ਕੋਈ ਕਟ ਨਹੀਂ ਲਗਾਈ ਗਈ (ਪਰਸੰਸਾ) (ਵਿਘਨ) ਜਿਥੇ ਤਕ ਪੋਲਟਰੀ ਫਾਰਮਾਂ ਦਾ ਸਬੰਧ ਹੈ ਪੰਜਾਬ ਸਰਕਾਰ ਇਹ ਚਾਹੁੰਦੀ ਹੈ ਕਿ ਪੋਲਟਰੀ ਦੇ ਧੰਦੇ ਵਿਚ ਪੰਜਾਬ ਦੇ ਲੋਕਾਂ ਨੂੰ ਕੋਈ ਘਾਟਾ ਨਾ ਪਏ ਇਸ ਲਈ ਜਿਹੜਾ ਹੈਚਿੰਗ ਪੀਰੀਅਡ ਹੈ 31 ਮਈ, 1973 ਤਕ ਉਸ ਸਮੇਂ ਤਕ ਕੋਈ ਕਟ ਨਹੀਂ ਲਗਾਈ ਗਈ ਤਾਂ ਕਿ ਉਹ ਚੂਜ਼ੇ ਕਢ ਸਕਣ ਅਤੇ ਪੋਲਟਰੀ ਨੂੰ ਕੋਈ ਘਾਟਾ ਨਾ ਪਏ । (ਵਿਘਨ)

ਡਿਪਟੀ ਸਪੀਕਰ ਸਾਹਿਬ ਮੇਰੇ ਦੋਸਤਾਂ ਨੇ ਇਹ ਕਿਹਾ ਹੈ ਕਿ ਜਿਮੀਂਦਾਰ ਨੂੰ ਬਿਜਲੀ ਕਿੰਨੀ ਦਿਤੀ ਹੈ ਇਸ ਦੇ ਬਾਰੇ ਵਿਚ ਬੇਨਤੀ ਇਹ ਹੈ ਕਿ ਜਿਹੜੀ ਬਿਜਲੀ ਅਸਾਨੂੰ ਮਿਲੀ ਹੈ ਉਹ ਕਿਸਾਨ ਨੂੰ ਦਿਤੀ ਹੈ (ਪਰਸ਼ੰਸਾ) ਪੰਜਾਬ ਸਰਕਾਰ ਨੇ ਸੈਂਟਰ ਦੀ ਸਰਕਾਰ ਤੇ ਜ਼ੋਰ

ਪਾਇਆ ਆਪ ਕਈ ਵੇਰ ਜਾਕੇ ਇਸ ਗੱਲ ਤੇ ਜ਼ੋਰ ਪਾਇਆ ਕਿ ਨੰਗਲ ਖਾਦ ਫੈਕਟਰੀ ਦੀ ਬਿਜਲੀ ਬੰਦ ਕਰਕੇ ਪੰਜਾਬ ਵਿਚ ਦਿਤੀ ਜਾਵੇ ਪਰ ਕੇਂਦਰ ਦੀ ਸਰਕਾਰ ਇਸ ਫੈਕਟਰੀ ਨੂੰ ਬੰਦ ਕਰਨਾ ਤਾਂ ਨਾ ਮੰਨੀ ਪਰ 98 ਮੈਗਾਵਾਟ ਤੋਂ ਘਟ ਕਰਕੇ 60 ਮੈਗਾਵਾਟ ਕਰ ਦਿਤੀ। ਇਹ ਜਿਹੜੀ 38 ਮੈਗਾਵਾਟ ਬਿਜਲੀ ਬਚੀ ਇਸ ਵਿਚੋਂ ਹਰਿਆਣਾ ਨੇ ਆਪਣਾ ਹਿਸਾ ਲੈ ਲਿਆ ਅਤੇ ਬਾਕੀ ਪੰਜਾਬ ਨੂੰ 5 ਲੱਖ 30 ਹਜਾਰ ਯੂਨਿਟ ਬਿਜਲੀ ਮਿਲੀ। (ਵਿਘਨ)

**ਸਰਦਾਰ ਜਸਵਿੰਦਰ ਸਿੰਘ ਬਰਾੜ:** X X X X

**ਸ੍ਰੀ ਡਿਪਟੀ ਸਪੀਕਰ** : ਇਹ ਪੁਆਇੰਟ ਆਫ ਆਰਡਰ ਨਹੀਂ ਬਣਦਾ। ਇਹ ਕਾਰਵਾਈ ਦਾ ਹਿੱਸਾ ਨਾ ਬਣੇ। (This is no point of order. This should not form part of the proceedings.)

**ਸਿੰਜਾਈ ਅਤੇ ਬਿਜਲੀ ਮੰਤਰੀ**: ਮੈਂ ਇਹ ਬੇਨਤੀ ਕਰ ਰਿਹਾ ਸਾਂ ਕਿ 5 ਲੱਖ 30 ਹਜ਼ਾਰ ਯੂਨਟ ਬਿਜਲੀ ਜਿਹੜੀ ਕਿ ਨੰਗਲ ਖਾਦ ਫੈਕਟਰੀ ਪਾਸੋਂ ਮਿਲੀ ਉਹ ਪੰਜਾਬ ਦੇ ਕਿਸਾਨਾਂ ਨੂੰ ਦਿਤੀ ਗਈ (ਵਿਘਨ) ਇਹ ਆਪ ਅੰਕੜੇ ਕਢ ਲੈਣ ਕਿ ਕਿੰਨੀ ਪਰਸੰਟੇਜ ਬਣਦੀ ਹੈ (ਸ: ਅਜਾਇਬ ਸਿੰਘ ਸੰਧੂ ਵਲੋਂ ਵਿਘਨ)

**ਸਰਦਾਰ ਜਸਵਿੰਦਰ ਸਿੰਘ ਬਰਾੜ:** X X X

**ਸ੍ਰੀ ਡਿਪਟੀ ਸਪੀਕਰ** : ਇਹ ਜੋ ਕੁਝ ਕਿਹਾ ਜਾ ਰਿਹਾ ਹੈ ਚੇਅਰ ਦੀ ਆਗਿਆ ਤੋਂ ਬਿਨਾ ਕਾਰਵਾਈ ਦਾ ਭਾਗ ਨਾ ਬਣੇ। (Whatever is being said without the permission of the Chair should not form part of the proceedings, )

**ਸਰਦਾਰ ਜਸਵਿੰਦਰ ਸਿੰਘ ਬਰਾੜ** ਡਿਪਟੀ ਸਪੀਕਰ ਸਾਹਿਬ, ਬੇਸ਼ਕ ਕਟਵਾ ਦਿਓ ਪਰ ਇਹ ਹਕੀਕਤ ਹੈ ਕਿ ਬਿਜਲੀ ਦੀ ਸਪਲਾਈ ਵਿਚ ਸ਼ਹਿਰੀ ਅਤੇ ਕਿਸਾਨ ਵਿਚ ਵਿਤਕਰਾ ਕੀਤਾ ਜਾ ਰਿਹਾ ਹੈ। ਕਿਸਾਨ ਨੂੰ ਬਿਜਲੀ ਘਟ ਅਤੇ ਇੰਡਸਟਰੀ ਨੂੰ ਸ਼ਹਿਰਾਂ ਵਿਚ ਬਿਜਲੀ ਜ਼ਿਆਦਾ ਦਿੱਤੀ ਜਾ ਰਹੀ ਹੈ (ਵਿਘਨ) ਇਹ ਹਾਊਸ ਨੂੰ ਹਨੇਰੇ ਵਿਚ ਰਖ ਰਹੇ ਹਨ।

**ਸਰਦਾਰ ਅਜਾਇਬ ਸਿੰਘ ਸੰਧੂ** ਡਿਪਟੀ ਸਪੀਕਰ ਸਾਹਿਬ, ਗੱਲ ਤਾਂ ਇਨੀ ਹੀ ਹੈ ਕਿ ਇਹ ਕਹਿੰਦੇ ਹਨ ਕਿ ਨੰਗਲ ਖਾਦ ਫੈਕਟਰੀ ਦੀ ਬਿਜਲੀ ਵਿਚੋਂ ਇਨ੍ਹਾਂ ਨੂੰ 5 ਲੱਖ ਯੂਨਿਟ ਮਿਲਿਆ ਹੈ ਤਾਂ ਇਹ ਦੱਸਣ ਕਿ ਪੰਜਾਬ ਦੇ ਕਿਸਾਨ ਨੂੰ ਇਸ ਵਿਚੋਂ ਕਿੰਨਾ ਹਿੱਸਾ ਦਿਤਾ ਗਿਆ ਹੈ ਇਹ ਕਹਿੰਦੇ ਹਨ ਕਿ ਪਰਸੈਂਟੇਜ ਆਪ ਕਢ ਲਉ ਜਵਾਬ ਤਾਂ ਇਹ ਦੇ ਰਹੇ ਹਨ। (ਵਿਘਨ)

**ਸ੍ਰੀ ਡਿਪਟੀ ਸਪੀਕਰ** : ਵਜ਼ੀਰ ਸਾਹਿਬ ਇਹੀ ਤਾਂ ਦਸ ਰਹੇ ਹਨ ਜ਼ਰਾ ਉਨ੍ਹਾਂ ਨੂੰ ਸੁਣ ਲਵੋਂ (ਵਿਘਨ) (The hon. Minister is giving the information sought for by the hon. Member. Please listen to him).

**ਸਰਦਾਰ ਬਲਵਿੰਦਰ ਸਿੰਘ ਭੂੰਦੜ:** X X X

*Expunged as ordered by the Chair.

**ਸ੍ਰੀ ਡਿਪਟੀ ਸਪੀਕਰ:** ਇਹ ਲਫ਼ਜ਼ ਰੀਕਾਰਡ ਨਾ ਕੀਤੇ ਜਾਣ । ਮੈਂ ਮੈਂਬਰ ਸਾਹਿਬਾਨ ਪਾਸ ਬੇਨਤੀ ਕਰਾਂਗਾ ਕਿ ਬਿਜਲੀ ਦਾ ਬੜਾ ਗੰਭੀਰ ਮਸਲਾ ਹੈ ਇਸ ਲਈ ਇਸ ਨੂੰ ਸੰਜੀਦਗੀ ਨਾਲ ਸੁਣੋ । (These words should not be recorded. I would request the hon. Members to be very attentive as the problem of electricity is very serious.)

**ਸਿੰਜਾਈ ਅਤੇ ਬਿਜਲੀ ਮੰਤਰੀ** : ਮੈਂ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਹੜੀ ਬਿਜਲੀ ਸੈਂਟਰ ਸਰਕਾਰ ਨੂੰ ਮਨਵਾ ਕੇ ਨੰਗਲ ਖਾਦ ਫੈਕਟਰੀ ਦੀ ਕਟ ਕਰਵਾ ਕੇ ਪੰਜਾਬ ਦੇ ਹਿੱਸੇ ਆਈ ਹੈ 5 ਲੱਖ 50 ਹਜ਼ਾਰ ਯੂਨਿਟ ਇਹ ਸਾਰੀ ਦੀ ਸਾਰੀ ਪੰਜਾਬ ਦੇ ਕਿਸਾਨਾਂ ਨੂੰ ਟਿਊਬਵੈੱਲ ਚਲਾਣ ਲਈ ਦਿਤੀ ਗਈ ਹੈ (ਪਰਸੰਸਾ) ਪਹਿਲਾਂ ਜਦ ਇਹ ਬਿਜਲੀ ਨਹੀਂ ਸੀ ਆਈ ਤਾਂ ਪੰਜਾਬ ਦੇ ਕਿਸਾਨ ਨੂੰ 4 ਘੰਟੇ ਰੋਜ਼ ਜਾਂ ਆਲਟਰਨੇਟ ਦਿਨ ਤੇ 8 ਘੰਟੇ ਲਈ ਬਿਜਲੀ ਦਿੱਤੀ ਜਾਂਦੀ ਸੀ ਪਰ ਹੁਣ ਇਸ ਬਿਜਲੀ ਦੇ ਆਣ ਨਾਲ ਇਹ ਪੰਜ ਘੰਟੇ ਰੋਜ਼ ਜਾਂ ਆਲਟਰਨੇਟ ਦਿਨ ਤੇ 10 ਘੰਟੇ ਕਰ ਦਿਤੀ ਗਈ ਹੈ (ਪਰਸੰਸਾ) ਬਾਕੀ ਜਿਹੜੀ ਇਨ੍ਹਾਂ ਨੇ ਪਰਸੈਂਟੇਜ਼ ਪੁਛੀ ਹੈ ਮੈਂ ਇਨ੍ਹਾਂ ਨੂੰ ਕਹਾਂਗਾ ਕਿ ਮੈਂ ਵਕਤ ਤਕ ਦਸ ਦਿਤਾ ਹੈ ਇਹ ਆਪ ਕਢ ਕੇ ਵੇਖ ਲੈਣ ਕਿ ਕਿਨੀ ਪਰਸੈਂਟੇਜ ਬਣਦੀ ਹੈ । (ਵਿਘਨ)

**ਸਰਦਾਰ ਜਸਵਿੰਦਰ ਸਿੰਘ ਬਰਾੜ:** ਸਿਹ, ਡਿਪਟੀ ਸਪੀਕਰ ਸਾਹਿਬ, ਗਲਤ ਬਾਤ ਹੈ ਇਹ ਕਿਸਾਨ ਨਾਲ ਵਿਤਕਰਾ ਸਰਕਾਰ ਕਰਦੀ ਹੈ ਅਤੇ ਬਿਜਲੀ ਘਟ ਦਿਤੀ ਜਾਂਦੀ ਹੈ । (ਵਿਘਨ)

**Mr. Deputy Speaker:** Please resume your seat. No interruptions please.

**ਸਿੰਜਾਈ ਅਤੇ ਬਿਜਲੀ ਮੰਤਰੀ** : ਮੈਂ, ਡਿਪਟੀ ਸਪੀਕਰ ਸਾਹਿਬ, ਅਰਜ਼ ਕਰ ਦਿੱਤੀ ਹੈ ਕਿ ਅਗੇ ਹਰ ਰੋਜ਼ ਚਾਰ ਘੰਟੇ ਜਾਂ ਦੋ ਦਿਨਾਂ ਵਿਚ 8 ਘੰਟੇ ਬਿਜਲੀ ਮਿਲਦੀ ਸੀ ਹੁਣ ਹਰ ਰੋਜ਼ 5 ਘੰਟੇ ਅਤੇ ਦੋ ਦਿਨਾਂ ਵਿਚ 10 ਘੰਟੇ ਬਿਜਲੀ ਦਿੱਤੀ ਜਾਂਦੀ ਹੈ ਅਤੇ ਪੰਜਾਬ ਦਾ ਕਿਸਾਨ ਅਜ ਗਿਆਨੀ ਜੀ ਦੀ ਸਰਕਾਰ ਦਾ ਅਤਿ ਧੰਨਵਾਦੀ ਹੈ ਕਿ ਇਹ ਸਰਕਾਰ ਕਿਸਾਨ ਦੇ ਹਿੱਤ ਵਿਚ ਕੰਮ ਕਰ ਰਹੀ ਹੈ । ਮੈਂ ਇਹ ਵੀ ਸਪਸ਼ਟ ਕਰ ਦੇਣਾ ਚਾਹੁੰਦਾ ਹਾਂ ਕਿ ਕਾਰਖਾਨੇਦਾਰਾਂ ਨੇ ਵੀ ਬਿਜਲੀ ਮੰਗੀ ਸੀ ਪਰ ਮੈਂ ਇਹ ਸਮਝਦਾ ਹਾਂ ਕਿ ਕਿਸਾਨ ਜਿਸ ਦੀ ਫਸਲ ਪੱਕਣ ਤੇ ਆਈ ਹੈ ਅਤੇ ਜੇਕਰ ਟਿਊਬਵੈੱਲਾਂ ਨੂੰ ਬਿਜਲੀ ਨਾ ਦਿੱਤੀ ਗਈ ਅਤੇ ਫਸਲ ਨੂੰ ਪਾਣੀ ਨਾ ਵਕਤ ਸਿਰ ਦਿੱਤਾ ਗਿਆ ਤਾਂ ਝਾੜ ਘੱਟ ਜਾਵੇਗਾ ਇਸ ਲਈ ਬਿਜਲੀ ਕਿਸਾਨ ਨੂੰ ਦਿੱਤੀ ਹੈ (ਪਰਸੰਸਾ) (ਵਿਘਨ)

ਇਥੇ ਫ਼ਲੈਟ ਰੇਟ ਦਾ ਚਰਚਾ ਕੀਤਾ ਗਿਆ, ਇਹ ਫਲੈਟ ਰੇਟ ਇਨ੍ਹਾਂ ਦੀ ਸਰਕਾਰ ਵੇਲੇ ਹੀ ਲਗਾਇਆ ਗਿਆ ਸੀ ਅਤੇ ਮੁਕੱਰਰ ਕੀਤਾ ਗਿਆ ਸੀ । (ਵਿਘਨ)

**ਸਰਦਾਰ ਕਰਨੈਲ ਸਿੰਘ ਮਰੜੀ** : ਡਿਪਟੀ ਸਪੀਕਰ ਸਾਹਿਬ ਫਲੈਟ ਰੇਟ ਅਸੀਂ ਤਾਂ ਲਗਾਇਆ ਸੀ ਜਦੋਂ ਕਿ ਬਿਜਲੀ ਰਾਤ ਦਿਨ ਮਿਲਦੀ ਸੀ ਪਰ ਹੁਣ ਜਦ ਕਿ ਬਿਜਲੀ ਪੂਰੀ ਨਹੀਂ ਮਿਲਦੀ ਜਿਨੀ ਕਿਸਾਨ ਬਿਜਲੀ ਬਾਲਦਾ ਹੈ ਉਸ ਹਿਸਾਬ ਨਾਲ ਪੈਸੇ ਲੈਣੇ ਚਾਹੀਦੇ ਹਨ।

**ਸਿੰਜਾਈ ਅਤੇ ਬਿਜਲੀ ਮੰਤਰੀ** : ਫਲੈਟ ਰੇਟ ਦੇ ਬਾਰੇ ਵਿਚ, ਡਿਪਟੀ ਸਪੀਕਰ, ਸਾਹਿਬ ਦੋ ਰਾਵਾਂ ਹਨ, ਇਕ ਤਾਂ ਇਹ ਕਿ ਫਲੈਟ ਰੇਟ ਨੂੰ ਖ਼ਤਮ ਕਰ ਦੇਣਾ ਚਾਹੀਦਾ ਹੈ ਕਿਉਂਕਿ ਇਸ ਨਾਲ ਵੱਡੇ ਜ਼ਿਮੀਦਾਰ ਅਤੇ ਲੈਂਡਲਾਰਡ ਨੂੰ ਫਾਇਦਾ ਪਹੁੰਚਦਾ ਹੈ, ਸਮਾਲ ਫਾਰਮਰ ਨੂੰ ਘਾਟਾ ਪੈਂਦਾ ਹੈ । ਅਸੀਂ ਇਸ ਪੱਖ ਵਿਚ ਇਹ ਵਿਚਾਰ ਅਜੇ ਨਹੀਂ ਕੀਤਾ ਕਿ ਇਨ੍ਹਾਂ ਦੀ ਸਰਕਾਰ ਦੇ ਵੇਲੇ ਦਾ ਇਸ ਸਬੰਧ ਵਿਚ ਕੀਤਾ ਫੈਸਲਾ ਬਦਲ ਦਿੱਤਾ ਜਾਵੇ ਜਾਂ ਨਾ ਪਰ ਮੈਂ ਇਹ ਦਸਣਾ ਚਹੁੰਦਾ ਹਾ ਕਿ ਫਲੈਟ ਰੇਟ ਮੁਕੱਰਰ ਕਿਸ ਤਰ੍ਹਾਂ ਕੀਤਾ ਗਿਆ। 24 ਘੰਟਿਆਂ ਵਿਚੋਂ ਚਾਰ ਘੰਟੇ ਬਿਜਲੀ ਅਗਰ ਇਕ ਟਿਊਬਵੈਲ ਨੂੰ ਦਿੱਤੀ ਜਾਵੇ ਤਾਂ ਕਿੰਨੇ ਯੂਨਟ ਬਿਜਲੀ ਖਰਚ ਹੁੰਦੀ ਹੈ, ਉਸ ਅਨੁਸਾਰ ਇਹ ਫਲੈਟ ਰੇਟ ਨਿਸ਼ਚਿਤ ਕੀਤਾ ਗਿਆ ਸੀ । (ਵਿਘਨ) ਕੋਈ ਟਿਊਬਵੈਲ ਬੰਦ ਨਹੀਂ ਹੋਇਆ । ਲੋਕਾਂ ਨੂੰ ਬਿਜਲੀ 4 ਘੰਟੇ ਜਾਂ ਇਸ ਤੋਂ ਵੱਧ ਮਿਲਦੀ ਰਹੀਂ ਹੈ । ਜਿਹੜੀ ਕੰਜ਼ਪਸ਼ਨ ਹੁੰਦੀ ਹੈ ਉਸ ਦੇ ਮੁਤਾਬਿਕ ਫਲੈਟ ਰੇਟ ਮੁੱਕਰਰ ਕੀਤਾ ਹੈ । ਮੈਂ ਇਹ ਵੀ ਦਸਣਾ ਚਾਹੁੰਦਾ ਹਾਂ ਕਿ ਜਿਹੜੀ ਮੋਟਰ 5 ਹਾਰਸ ਪਾਵਰ ਦੀ ਹੈ ਉਹਦਾ ਰੇਟ ਵਖਰਾ ਹੈ, 7 ਹਾਰਸ ਪਾਵਰ ਵਾਲੀ ਦਾ ਵਖਰਾ ਹੈ ਅਤੇ 9 ਵਾਲੀ ਦਾ ਵਖਰਾ ਹੈ । ਇਹ ਇਤਨਾ ਰੌਲਾ ਪਾਉਂਦੇ ਹਨ, ਉਹ ਕੋਈ ਵਖਰੇ ਕਿਸਾਨ ਨਹੀਂ ਹਨ, ਮੈਂ ਵੀ ਕਿਸਾਨ ਹਾਂ, ਮੇਰੇ ਦੋ ਟਿਊਬਵੈਲ ਲਗੇ ਹੋਏ ਹਨ । ਮੈਂ ਆਪਣੇ ਤਜ਼ਰਬੇ ਦੀ ਬਿਨ੍ਹਾ ਤੇ ਵੀ ਕਹਿ ਸਕਦਾ ਹਾਂ ਕਿ ਫਲੈਟ ਰੇਟ ਹੀ ਚੰਗਾ ਹੈ । ਇਹ ਠੀਕ ਹੈ ਜਿਹੜੇ ਛੋਟੇ ਜ਼ਿਮੀਦਾਰ ਹਨ ਉਨ੍ਹਾਂ ਨੂੰ ਘਾਟਾ ਰਹਿੰਦਾ ਹੈ

**ਸਰਦਾਰ ਜਸਵਿੰਦਰ ਸਿੰਘ ਬਰਾੜ** : [X X X]

**Mr. Deputy Speaker** : This is no point of order. Please resume your seat.

**ਸਰਦਾਰ ਕਰਨੈਲ ਸਿੰਘ ਮਰੜੀ**: ਮੈਂ ਵਜ਼ੀਰ ਸਾਹਿਬ ਨੂੰ ਪੁਛਦਾ ਹਾਂ ਕਿ ਇਨ੍ਹਾਂ ਦੇ ਦੋ ਟਿਊਬਵੈਲ ਹਨ, ਇਹ ਆਪ ਤਾਂ ਅਮਰੀਕਾ ਵਿਚ ਰਹਿੰਦੇ ਹਨ ਇਨ੍ਹਾਂ ਨੂੰ ਕੀ ਪਤਾ ਕਿ ਫਲੈਟ ਰੇਟ ਵਿਚ ਘਾਟਾ ਹੁੰਦਾ ਹੈ ਜਾਂ ਫਾਇਦਾ ? (ਹਾਸਾ)

**ਸਿੰਜਾਈ ਅਤੇ ਬਿਜਲੀ ਮੰਤਰੀ**: ਮੇਰੇ ਬਾਪ ਦਾਦਾ ਜ਼ਿਮੀਦਾਰ ਹਨ, ਮੈਂ ਖੁਦ ਵੀ ਜ਼ਿਮੀਂਦਾਰ ਹਾਂ, ਜ਼ਿਮੀਦਾਰੀ ਕਰਦਾ ਹਾਂ । ਇਨ੍ਹਾਂ ਨੂੰ ਫਲੈਟ ਰੇਟ ਦੇ ਮੁਤਾਲਿਕ ਭੁਲੇਖਾ ਲਗਾ ਹੈ । ਜਿਹੜਾ ਵੀ ਫਲੈਟ ਰੇਟ ਬਣਦਾ ਹੈ ਉਸ ਦੇ ਮੁਤਾਬਿਕ ਲੈਂਦੇ ਹਾਂ । ਇਹ ਸਾਡੇ ਵੇਲੇ ਦਾ ਰਿਕਾਰਡ ਹੈ ਕਿ ਪੰਜਾਬ ਵਿਚ ਕਦੇ ਵੀ 4 ਘੰਟੇ ਤੋਂ ਘੱਟ ਬਿਜਲੀ ਨਹੀਂ ਦਿੱਤੀ ਗਈ । ਜੇ ਉਹ ਆਪਣੇ ਵੇਲੇ ਕੁਝ ਸਪਲਾਈ ਵਧ ਕਰਦੇ ਤਾਂ ਗਲ ਸੀ .......

**ਸ੍ਰੀ ਡਿਪਟੀ ਸਪੀਕਰ**: 5 ਮਿੰਟ ਦੇ ਵਿਚ ਵਾਈਂਡ ਅਪ ਕਰੋ । ਸਮਾਂ ਬਹੁਤ ਥੋੜਾ ਹੈ । (Please wind up within five minutes; the time is very short.)

**ਸਿੰਜਾਈ ਅਤੇ ਬਿਜਲੀ ਮੰਤਰੀ**: ਬਹੁਤ ਅੱਛਾ ਜੀ, ਜਦੋਂ ਬਿਜਲੀ ਦੀ ਕਮੀ ਸੀ, ਫਲੈਟ ਬਾਰੇ ਕਿਸੇ ਨੇ ਸੋਚਿਆ ਤੱਕ ਵੀ ਨਹੀਂ, ਅਜ ਉਹ ਕਹਿੰਦੇ ਹਨ ਕਿ ਫਲੈਟ ਰੇਟ ਦੇ ਵਿਚ ਕਮੀ ਕੀਤੀ ਜਾਵੇ । ਤੁਸੀਂ ਰਿਕਾਰਡ ਕੱਢ ਕੇ ਵੇਖ ਲਓ 1970 ਵਿਚ ਜਦੋਂ ਬਿਜਲੀ ਦੀ ਕਮੀ ਆਈ ਉਸ ਵੇਲੇ ਦੇ ਆਈ. ਪੀ. ਐਮ. ਸਰਦਾਰ ਸੋਹਣ ਸਿੰਘ ਬਾਸੀ ਨੂੰ ਸਾਡੀ ਪਾਰਟੀ

*Expunged as ordered by the Chair.

[ਸਿੰਜਾਈ ਅਤੇ ਬਿਜਲੀ ਮੰਤਰੀ]

ਦੇ ਮੈਂਬਰਜ਼ ਨੇ ਕੁਐਸਚਨ ਕੀਤਾ ਕਿ ਤੁਸੀਂ ਪੰਜਾਬ ਦੇ ਜ਼ਿਮੀਦਾਰਾਂ ਲਈ, ਪੰਜਾਬ ਦੇ ਕਾਰਖਾਨੇਦਾਰਾਂ ਲਈ ਬਿਜਲੀ ਦਾ ਕੋਈ ਇੰਤਜ਼ਾਮ ਕਰੋ। ਇਹ ਤੁਸੀਂ ਸਾਡਾ ਰਿਕਾਰਡ ਕਢਾ ਕੇ ਵੇਖ ਸਕਦੇ ਹੋ। ਉਨ੍ਹਾਂ ਦਾ ਜਵਾਬ ਇਹ ਸੀ ਕਿ ਅਸੀਂ ਐਫਰਟਸ ਕਰ ਰਹੇ ਹਾਂ। ਮਗਰ ਇਹ ਤਾਂ ਇਸ ਸਰਕਾਰ ਦੀਆਂ ਐਫਰਟਸ ਹਨ ਕਿ ਅਸੀਂ ਮਧਿਆ ਪ੍ਰਦੇਸ਼ ਤੋਂ ਬਿਜਲੀ ਲਿਆਂਦੀ ਅਤੇ ਹੋਰ ਜੈਨਰੇਟਿੰਗ-ਸੈਟਸ ਚਾਲੂ ਕੀਤੇ।

**ਸਰਦਾਰ ਸੁਰਜੀਤ ਸਿੰਘ**: ਵਜ਼ੀਰ ਸਾਹਿਬ, ਗ਼ਲਤ ਸਟੇਟਮੈਂਟ ਦੇ ਰਹੇ ਹਨ. ਅਗੇ ਚੀਫ ਮਨਿਸਟਰ ਸਾਹਿਬ ਨੂੰ ਵੀ ਮੂੰਹ ਦੀ ਖਾਣੀ ਪਈ ਸੀ। This is a wrong statement by the Minister because he was not in the House at that time.

**ਸਿੰਜਾਈ ਅਤੇ ਬਿਜਲੀ ਮੰਤਰੀ**: ਇਹ ਕੋਈ ਬਿਜਲੀ ਸੰਕਟ ਦੀ ਗਲ ਕਰ ਰਹੇ ਹਨ। ਆਪਣੇ ਵੇਲੇ ਦੀ ਮੈਂ ਇਨ੍ਹਾਂ ਨੂੰ ਕਹਾਂਗਾ ਕਿ ਭਾਵੇਂ ਮੈਂ ਉਸ ਵੇਲੇ ਵਜ਼ੀਰ ਨਹੀਂ ਸੀ ਪਰ ਮੈਂ ਇਨ੍ਹਾਂ ਦਾ ਰਿਪਲਾਈ ਪੜ੍ਹਿਆ ਹੈ। ਜਿਸ ਤਰ੍ਹਾਂ ਦੀਆਂ ਅਜ ਇਹ ਗਲਾਂ ਕਰਦੇ ਹਨ ਇਨ੍ਹਾਂ ਨੂੰ ਜੇ ਜ਼ਿਮੀਦਾਰਾਂ ਦੇ ਨਾਲ ਹਮਦਰਦੀ ਹੁੰਦੀ ਤਾਂ ਇਹ ਕੁਝ ਕਰਦੇ ....

**ਸਰਦਾਰ ਅਜਾਇਬ ਸਿੰਘ ਸੰਧੂ**: ਸਪੀਕਰ ਸਾਹਿਬ, ਸਾਨੂੰ ਪਿਛਲੇ 3-4 ਸਾਲ ਧੱਕੇ ਨਾਲ ਰਾਜ ਕਰਨ ਦਾ ਮੌਕਾ ਮਿਲਿਆ ਸੀ, ਧੱਕਾ ਮੈਂ ਇਸ ਲਈ ਕਹਿੰਦਾ ਹਾਂ ਕਿਉਂਕਿ ਉਸ ਵੇਲੇ ਸਾਡੀ ਮੈਜਾਰੀਟੀ ਨਹੀਂ ਸੀ ਅਸੀਂ ਆਪਣੀ ਸਿਆਣਪ ਦੇ ਨਾਲ ਮੈਜਾਰਟੀ ਬਣਾਈ ਸੀ। ਇਹ ਕਾਂਗਰਸੀ 25 ਸਾਲ ਰਾਜ ਕਰਦੇ ਰਹੇ, ਜੇ ਇਹ 25 ਸਾਲ ਦੇ ਵਿਚ ਕੁਝ ਨਹੀਂ ਕਰ ਸਕੇ, ਹੁਣ ਕੀ ਕਰਨਗੇ।

**ਸਿੰਜਾਈ ਅਤੇ ਬਿਜਲੀ ਮੰਤਰੀ**: ਇਸ ਸਰਕਾਰ ਨੇ ਪਿਛਲੇ 3-4 ਸਾਲ ਦੇ ਵਿਚ ਬਿਜਲੀ ਦੀ ਕਮੀ ਦੂਰ ਕੀਤੀ।

**ਇਕ ਮਾਨਯੋਗ ਮੈਂਬਰ**: ਅਸੀਂ ਬਠਿੰਡੇ ਦਾ ਥਰਮਲ ਪਲਾਂਟ ਸ਼ੁਰੂ ਕੀਤਾ ਸੀ, ਇਨ੍ਹਾਂ ਨੇ ਥੇਈਂ ਡੈਮ ਕਿਉਂ ਨਾ ਸ਼ੁਰੂ ਕੀਤਾ ?

**ਸਿੰਜਾਈ ਅਤੇ ਬਿਜਲੀ ਮੰਤਰੀ**: ਮੈਂ ਕਹਿੰਦਾ ਹਾਂ ਕਿ ਹੁਣ ਤੁਸੀਂ ਪੰਜਾਬ ਦੀ ਹਿਸਟਰੀ ਵੇਖ ਲਓ, ਇਸ ਰਾਜ ਵਿਚ, ਕੋਈ ਬਿਜਲੀ ਦੀ ਘਾਟ ਨਹੀਂ ਰਹੀ। ਅਸੀਂ ਇਸ ਘਾਟ ਦੇ ਪੂਰਾ ਕਰਨ ਲਈ ਬੜੇ ਕੰਮ ਸ਼ੁਰੂ ਕੀਤੇ। ਜਿਹੜੀ ਘਾਟ ਦੀ ਰਵਾਇਤ ਇਨ੍ਹਾਂ ਵੇਲੇ ਚਾਲੂ ਹੋਈ ਸੀ ਉਹ ਅਸੀਂ ਰਹਿਣ ਨਹੀਂ ਦਿਤੀ। ......(ਵਿਘਨ)

**ਸਰਦਾਰ ਸੁਖਦੇਵ ਸਿੰਘ**: X X X

**Mr. Deputy Speaker**: This is no point of order. Please resume your seat.

---

*Expunged as ordered by the Chair.

**ਸਿੰਜਾਈ ਅਤੇ ਬਿਜਲੀ ਮੰਤਰੀ**: ਮੈਂ ਅਰਜ਼ ਕਰ ਰਿਹਾ ਸੀ ਕਿ ਇਹ ਕੋਈ ਘਾਟੇ ਵਾਲੇ ਹੀ ਉਦਘਾਟਨ ਕਰ ਦੇਂਦੇ। ਜਿਧਰ ਗਏ ਕਦੇ ਬਿਜਲੀ ਹੈ ਨਹੀਂ ਅਤੇ ਕਦੇ ਅਨਾਜ ਦਾ ਘਾਟਾ ਰਿਹਾ। ਅਸੀਂ ਜਦੋਂ ਦੇ ਆਏ ਹਾਂ ਕਦੇ ਸੜਕਾਂ ਦਾ ਉਦਘਾਟਨ ਕਰ ਰਹੇ ਹਾਂ, ਕਦੇ ਸਕੂਲ ਖੋਲ੍ਹਦੇ ਹਾਂ, ਕਦੇ ਕੋਈ ਫੈਕਟਰੀ ਲਾਉਂਦੇ ਹਾਂ, ਇਨ੍ਹਾਂ ਤੋਂ ਘਾਟੇ ਵਾਲੇ ਉਦਘਾਟਨ ਵੀ ਨਹੀਂ ਹੋਏ। ਕਿਸੇ ਦਾ ਭਲਾ ਵੀ ਨਹੀਂ ਹੋਇਆ। ਇਹ ਕਾਲੀਆਂ ਪੱਗਾਂ ਵਾਲੇ 1970 ਤੱਕ ਉਦਾਂ ਹੀ ਬੈਠੇ ਰਹੇ।

**ਇਕ ਮਾਨ ਯੋਗ ਮੈਂਬਰ**: ਤੁਸੀਂ ਆਪਣੇ ਗੁਰਮੇਜ਼ ਸਿੰਘ ਨੂੰ ਬਚਾ ਕੇ ਰਖਣਾ ਕਿਤੇ ਉਸ ਤੇ ਹੀ ਬਿਜਲੀ ਨਾ ਗਿਰ ਜਾਵੇ। (ਹਾਸਾ)

**ਸਰਦਾਰ ਧੰਨਾ ਸਿੰਘ ਗੁਲਸ਼ਨ** x x x x

**ਸ੍ਰੀ ਡਿਪਟੀ ਸਪੀਕਰ**: ਇਹ ਕੋਈ ਪੁਆਇੰਟ ਆਫ ਆਰਡਰ ਨਹੀਂ (ਸ਼ੋਰ) ਜੇਕਰ ਹਾਊਸ ਦੀ ਰਾਏ ਹੋਵੇ ਤਾਂ ਇਕ ਘੰਟਾ ਹੋਰ ਹਾਊਸ ਦਾ ਸਮਾਂ ਵਧਾ ਦਿੱਤਾ ਜਾਵੇ। ਮੇਰਾ ਖਿਆਲ ਹੈ ਇਹ ਠੀਕ ਹੀ ਹੈ। ਹਾਊਸ ਦਾ ਸਮਾਂ ਇਕ ਘੰਟੇ ਲਈ ਐਕਸਟੈਂਡ ਕੀਤਾ ਜਾਂਦਾ ਹੈ। (This is no point of order (*Noise*) If the House agrees the time of the sitting of the House may be extended by an hour. I think it will be all right. The time of the sitting of the House is extended by an hour.)

**ਕਾਮਰੇਡ ਜੰਗੀਰ ਸਿੰਘ ਜੋਗਾ**: ਡਿਪਟੀ ਸਪੀਕਰ ਸਾਹਿਬ, ਇਸ ਤਰ੍ਹਾਂ ਆਰਡਰ ਨਹੀਂ ਕਰਨਾ ਚਾਹੀਦਾ, ਤੁਹਾਨੂੰ ਸਾਰਿਆਂ ਦੀ ਰਾਏ ਲੈਣੀ ਚਾਹੀਦੀ ਹੈ।

**ਸ੍ਰੀ ਡਿਪਟੀ ਸਪੀਕਰ**: ਕੀ ਇਹ ਹਾਊਸ ਦੀ ਰਾਏ ਹੈ ਕਿ ਹਾਊਸ ਦਾ ਸਮਾਂ ਇਕ ਘੰਟਾ ਵਧਾਇਆ ਜਾਵੇ ? (Is it the pleasure of the House that the time of the sitting be extended by one hour?)

**Voices**: No, no.

**ਸ੍ਰੀ ਡਿਪਟੀ ਸਪੀਕਰ**: ਇਕ ਮੋਸ਼ਨ ਹੋਰ ਕਨਸਿਡਰ ਕਰਨ ਵਾਲੀ ਹੈ। ਜੇਕਰ ਵਜ਼ੀਰ ਸਾਹਿਬ ਜਲਦੀ ਖਤਮ ਕਰਨ ਤਾਂ ਹੀ ਇਹ ਅਜ ਦੀ ਕਾਰਵਾਈ ਖਤਮ ਹੋ ਸਕਦੀ ਹੈ। (One more motion is still to be considered and the business for to-day can be completed only if the Minister winds up his speech.)

*Expunged as ordered by the Chair.

## STATEMENT RE-SUPPLY POSITION OF DIESEL OIL IN THE STATE

**ਵਿਕਾਸ ਮੰਤਰੀ** (ਕੈਪਟਨ ਰਤਨ ਸਿੰਘ): ਡਿਪਟੀ ਸਪੀਕਰ ਸਾਹਿਬ, ਇਸ ਤੋਂ ਪਹਿਲਾਂ ਕਿ ਸਿੰਜਾਈ ਮੰਤਰੀ ਆਪਣੀ ਸਪੀਚ ਜਾਰੀ ਕਰਨ ਮੈਂ ਹਾਊਸ ਦਾ ਧਿਆਨ ਇਕ ਬਹੁਤ ਅਹਿਮ ਮਸਲੇ ਵਲ ਦਿਵਾਉਣਾ ਚਾਹੁੰਦਾ ਹਾਂ। ਉਹ ਇਹ ਕਿ ਪੰਜਾਬ ਵਿਚ ਡੀਜ਼ਲ ਦੀ ਬਹੁਤ ਕਮੀ ਮਹਿਸੂਸ ਕੀਤੀ ਜਾ ਰਹੀ ਹੈ। ਪੰਜਾਬ ਵਿਚ ਅਗੇ ਹੀ ਬਿਜਲੀ ਦੀ ਘਾਟ ਹੈ, ਇਸ ਦਿੱਕਤ ਨੂੰ ਮਹਿਸੂਸ ਕਰਦੇ ਹੋਏ ਅਸੀ ਇਹ ਮੁਆਮਲਾ ਉਚੇਚੇ ਤੌਰ ਤੇ ਡਿਸਕਸ ਕੀਤਾ। ਗਵਰਨਮਿੰਟ ਆਫ ਇੰਡੀਆ ਨੇ ਸਾਡੀ ਨੀਡ ਨੂੰ ਪ੍ਰਾਇਰਟੀ ਦੇਂਦਿਆਂ 10,000 ਲਿਟਰਜ਼ ਡੀਜ਼ਲ ਦਾ ਸਟਾਕ ਰੀਲੀਜ਼ ਕਰ ਦਿੱਤਾ ਹੈ ਅਤੇ ਕਲ ਤੋਂ ਵੈਗਨਜ਼ ਮੂਵ ਕਰ ਰਹੀਆਂ ਹਨ।

3-4 ਦਿਨਾਂ ਤਕ ਸਪਲਾਈ ਪੋਜ਼ੀਸ਼ਨ ਨਾਰਮਲ ਹੋ ਜਾਵੇਗੀ।

**ਸਰਦਾਰ ਸੁਖਦੇਵ ਸਿੰਘ ਢਿਲੋਂ**: ਡਿਪਟੀ ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਹਾੜੀ ਦੀ ਫਸਲ ਦੇ ਕੱਟਣ ਦਾ ਸਮਾਂ ਆ ਗਿਆ ਹੈ। ਪਰ ਡੀਜ਼ਲ ਵਕਤ ਸਿਰ ਤਾਂ ਮਿਲਿਆ ਨਹੀਂ।

**ਵਿਕਾਸ ਮੰਤਰੀ**: ਡਿਪਟੀ ਸਪੀਕਰ ਸਾਹਿਬ, ਲਾਈਟ ਡੀਜ਼ਲ ਬਾਰੇ ਪੰਜਾਬ ਦੀ ਸਰਕਾਰ ਨੇ ਬੜੀ ਕੋਸ਼ਿਸ਼ ਕੀਤੀ ਸੀ ਤਾਂ ਹੀ ਕਲ ਸਾਨੂੰ ਅਥਾਰਿਟੀ ਮਿਲੀ ਹੈ। ਅਸੀਂ ਪ੍ਰਬੰਧ ਕਰ ਰਹੇ ਹਾਂ ਕਿ 2-3 ਦਿਨਾਂ ਤਕ ਕੰਟਰੋਲ ਪ੍ਰਾਈਸ ਮੁਕੱਰਰ ਕਰ ਦਿਤੀ ਜਾਵੇ। ਪਹਿਲਾਂ ਇਸ ਦੀ ਬਲੈਕ ਹੋ ਰਹੀ ਸੀ। 40—50 ਪੈਸੇ ਲੀਟਰ ਵਾਲਾ ਡੀਜ਼ਲ 1.25 ਰੁਪਏ ਤੇ ਵਿਕ ਰਿਹਾ ਸੀ। ਸਾਨੂੰ ਕੱਲ ਹੀ ਇਹ ਅਥਾਰਿਟੀ ਮਿਲੀ ਹੈ ਅਤੇ ਅਸੀਂ ਲੋੜੀਂਦੇ ਪ੍ਰਬੰਧ ਕਰ ਰਹੇ ਹਾਂ।

**ਸਰਦਾਰ ਧੰਨਾ ਸਿੰਘ ਗੁਲਸ਼ਨ**: X X X

**ਸ੍ਰੀ ਡਿਪਟੀ ਸਪੀਕਰ**: ਜੋ ਕੁਝ ਆਨਰੇਬਲ ਮੈਂਬਰ ਕਹਿ ਰਹੇ ਹਨ ਇਹ ਰਿਕਾਰਡ ਨਾ ਕੀਤਾ ਜਾਵੇ। (Whatever is being said by the hon. Member, should not be recorded)

---

## DISCUSSION ON THE (I) ANNUAL ACCOUNTS AND (II) ANNUAL ADMINISTRATION REPORT OF THE PUNJAB STATE ELECTRICITY BOARD FOR THE YEAR 1970-71 (*Resumption*)

**ਸਿੰਜਾਈ ਅਤੇ ਬਿਜਲੀ ਮੰਤਰੀ**: ਡਿਪਟੀ ਸਪਕੀਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਅਸੀ ਯਤਨ ਕਰ ਰਹੇ ਹਾਂ ਕਿ ਬਿਜਲੀ ਦਾ ਸੰਕਟ ਦੂਰ ਕੀਤਾ ਜਾਵੇ। ਮੈਂ ਇਹ ਵੀ ਅਰਜ਼ ਕਰਦਾ ਹਾਂ ਕਿ ਪਹਿਲਾਂ ਕਿਸ ਤਰ੍ਹਾਂ ਇਥੇ ਕੰਮ ਹੁੰਦਾ ਰਿਹਾ। 1970 ਵਿਚ 8 ਕਰੋੜ ਰੁਪਏ ਦੇ 41 ਜੈਨਰੇਟਿੰਗ-ਸੈਟ ਬਾਹਰਲੇ ਮੁਲਕਾਂ ਵਿਚੋਂ ਇਮਪੋਰਟ ਕੀਤੇ ਗਏ। ਇਨ੍ਹਾਂ ਦੀ ਖਰੀਦ ਲਈ ਇਕ ਕਮੇਟੀ ਬਣੀ ਸੀ ਜਿਸ ਨੇ ਫੈਸਲਾ ਕਰ ਕੇ ਇਹ ਸੈਟ ਖਰੀਦੇ ਸੀ। ਇਨ੍ਹਾਂ ਵਿਚੋਂ 6 ਕਮਿਸ਼ਨ ਕਰ ਲਏ ਗਏ। (ਵਿਘਨ) ਮੈਂ ਇਹ ਨਹੀਂ ਕਹਿਣਾ ਚਾਹੁੰਦਾ ਕਿ ਕਿਸ

---

* Not recorded as ordered by the Chair.

ਦੇ ਵੇਲੇ ਕੀ ਹੋਇਆ। ਡਿਪਟੀ ਸਪੀਕਰ ਸਾਹਿਬ, ਮੈਂ ਸਿਰਫ ਇਹ ਦਸਣਾ ਚਾਹੁੰਦਾ ਹਾਂ ਕਿ ਉਹ ਸੈਟ ਖਰੀਦ ਲਏ ਗਏ, ਇਥੇ ਲੈ ਆਂਦੇ ਗਏ, ਪਰ ਉਨ੍ਹਾਂ ਨੂੰ ਕਮਿਸ਼ਨ ਨਹੀਂ ਕੀਤਾ ਗਿਆ। ਉਨਾਂ ਵਿਚੋਂ ਕਈਆਂ ਦੇ ਪੁਰਜ਼ੇ ਹੀ ਗਵਾਚ ਗਏ, ਕਈਆਂ ਦੇ ਪੁਰਜ਼ੇ ਆਏ ਹੀ ਨਹੀਂ (ਵਿਘਨ) ਜਿਨ੍ਹਾਂ ਦੇ ਪੁਰਜ਼ੇ ਢਿੱਲੇ ਹਨ। (ਹਾਸਾ)

**ਸ੍ਰੀ ਡਿਪਟੀ ਸਪੀਕਰ**: ਕਿਨ੍ਹਾਂ ਦੇ ਪੁਰਜ਼ੇ ਢਿਲੇ ਹਨ? (ਹਾਸਾ) (Whose screws are loose?)

**ਸਿੰਜਾਈ ਅਤੇ ਬਿਜਲੀ ਮੰਤਰੀ**: (ਵਿਰੋਧੀ ਬੈਂਚਾਂ ਵਲ ਇਸ਼ਾਰਾ ਕਰਦੇ ਹੋਏ) ਇਨ੍ਹਾਂ ਦੇ। (ਹਾਸਾ) (ਵਿਘਨ) ਲੋਕਾਂ ਨੇ ਇਨ੍ਹਾਂ ਦੇ ਪੁਰਜ਼ੇ ਢਿੱਲੇ ਕਰ ਦਿੱਤੇ ਹਨ, ਜੇ ਇਨ੍ਹਾਂ ਦੇ ਪੁਰਜ਼ੇ ਠੀਕ ਹੁੰਦੇ ਤਾਂ ਇਹ ਇਧਰ ਬੈਠੇ ਹੋਏ ਹੁੰਦੇ। (ਵਿਘਨ)

(ਇਸ ਵੇਲੇ ਕਈ ਮਾਨਯੋਗ ਮੈਂਬਰ ਖੜ੍ਹੇ ਹੋ ਕੇ ਬੋਲਣ ਲਗ ਪਏ ਜਿਸ ਕਰਕੇ ਕੁਝ ਸੁਣਾਈ ਨਹੀਂ ਦਿੱਤਾ।)

ਇਸ ਸਰਕਾਰ ਨੇ ਆਕੇ ਉਨ੍ਹਾਂ ਸੈਟਾਂ ਨੂੰ ਚਾਲੂ ਕੀਤਾ ਹੈ ਅਤੇ ਹੁਣ ਕੇਵਲ 6 ਸੈਟ ਬਾਕੀ ਰਹਿ ਗਏ ਹਨ। ਆਸ ਹੈ ਕਿ ਜੁਲਾਈ ਤਕ ਸਾਰੇ ਸੈਟ ਚਾਲੂ ਹੋ ਜਾਣਗੇ। (ਵਿਘਨ) ਚੀਫ ਇੰਜੀਨੀਅਰ ਤੋਂ ਇਨਕੁਆਇਰੀ ਕਰਵਾ ਰਹੇ ਹਾਂ, ਉਸ ਦੀ ਰਿਪੋਰਟ ਆ ਜਾਣ ਦਿਓ ਪਤਾ ਲਗ ਜਾਵੇਗਾ ਕਿ ਕਿਸ ਨੇ ਕਿਤਨਾ ਖਾਧਾ ਹੈ। (ਵਿਘਨ) ਇਸ ਤਰ੍ਹਾਂ ਡਿਪਟੀ ਸਪੀਕਰ ਸਾਹਿਬ, ਯੂ. ਬੀ. ਡੀ. ਸੀ. ਦੇ ਯੂਨਿਟਾਂ ਵਿਚੋਂ ਇਕ ਪਹਿਲਾਂ ਹੀ ਚਲਾ ਦਿਤਾ ਗਿਆ ਸੀ, ਦੂਸਰਾ ਹੁਣ ਅਸੀਂ ਚਲਾਇਆ ਹੈ ਅਤੇ ਤੀਸਰਾ ਜੁਲਾਈ ਤਕ ਚਲ ਪਏਗਾ। ਫਿਰ ਬਠਿੰਡਾ ਦਾ ਥਰਮਲ ਪਲਾਂਟ ਜੋ ਹੈ ਉਸ ਦਾ ਪਹਿਲਾ ਯੂਨਿਟ ਚਾਲੂ ਕਰਨ ਦਾ ਅਸੀਂ ਯਤਨ ਕਰ ਰਹੇ ਹਾਂ ਅਤੇ ਆਸ ਹੈ ਕਿ ਜਲਦੀ ਹੀ ਉਹ ਚਾਲੂ ਹੋ ਜਾਵੇਗਾ। ਫਿਰ ਡਿਪਟੀ ਸਪੀਕਰ ਸਾਹਿਬ, ਬਿਜਲੀ ਦੀ ਕਮੀ ਨੂੰ ਮੁੱਖ ਰਖ ਕੇ ਇਸ ਸਰਕਾਰ ਨੇ ਸਤਪੁਰੇ ਤੋਂ ਬਿਜਲੀ ਲਿਆਉਣ ਦਾ ਐਗਰੀਮੈਂਟ ਕੀਤਾ ਹੈ। ਇਥੇ ਇਕ ਮੈਂਬਰ ਸਾਹਿਬ ਨੇ ਸਪਲੀਮੈਂਟਰੀ ਕੀਤਾ ਸੀ ਕਿ ਸਤਪੁਰੇ ਤੋਂ ਬਿਜਲੀ ਨਹੀਂ ਆਈ, ਐਗਰੀਮੈਂਟ ਨਹੀਂ ਹੋਇਆ ਅਸੀਂ ਕਿਹਾ ਕਿ ਐਗਰੀਮੈਂਟ ਹੋ ਗਿਆ ਹੈ ਤਾਂ ਉਹ ਕਹਿਣ ਲਗੇ ਕਿ ਰਿਟਨ ਨਹੀਂ ਹੋਇਆ ਜੇ ਹੋਇਆ ਹੈ ਤਾਂ ਦਿਖਾਓ ? ਮੈਂ ਸਮਝਦਾ ਹਾਂ ਕਿ ਇਨ੍ਹਾਂ ਨੂੰ ਪੰਜਾਬ ਸਰਕਾਰ ਦਾ ਧੰਨਵਾਦੀ ਹੋਣਾ ਚਾਹੀਦਾ ਹੈ ਕਿ ਉਸ ਨੇ ਪੰਜਾਬ ਦੇ ਕਿਸਾਨ ਦੀ, ਪੰਜਾਬ ਦੇ ਕਾਰਖਾਨੇਦਾਰ ਦੀ ਮੁਸ਼ਕਲ ਨੂੰ ਸਾਹਮਣੇ ਰਖਦੇ ਹੋਏ ਮੱਧ ਪ੍ਰਦੇਸ਼ ਵਿਚੋਂ ਬਿਜਲੀ ਲਿਆਉਣ ਲਈ ਯਤਨ ਕੀਤੇ ਹਨ ਪਰ ਇਹ ਧੰਨਵਾਦ ਕਰਨ ਦੀ ਥਾਂ ਤੇ ਕਹਿੰਦੇ ਹਨ ਕਿ ਐਗਰੀਮੈਂਟ ਰਿਟਨ ਨਹੀਂ ਹੈ ਅਤੇ ਮੂੰਹ ਜ਼ਬਾਨੀ ਹੈ। ਡਿਪਟੀ ਸਪੀਕਰ ਸਾਹਿਬ, ਇਹ ਐਗਰੀਮੈਂਟ 2 ਮਹੀਨੇ ਲਈ ਹੋਇਆ ਹੈ ਅਤੇ ਅਜੇ ਖਤਮ ਨਹੀਂ ਹੋਇਆ। ਸਾਡੇ 5 ਲੱਖ ਮੈਗਾਵਾਟ ਬਿਜਲੀ ਰੋਜ਼ ਉਥੋਂ ਆ ਰਹੀ ਹੈ। ਅਸੀਂ ਇਸ ਬਿਜਲੀ ਦੇ ਸੰਕਟ ਨੂੰ ਦੂਰ ਕਰਨ ਲਈ ਕੋਈ ਯਤਨ ਨਹੀਂ ਛਡਿਆ। ਫਿਰ ਅਸੀਂ ਨੰਗਲ ਵਿਚੋਂ ਜਿਹੜੀ ਬਿਜਲੀ ਬਾਹਰ ਜਾਂਦੀ ਹੈ ਉਸਦੇ ਬਦਲੇ ਵਿਚ ਜੋ ਅਟਾਮਿਕ ਪਲਾਂਟ ਹੈ, ਉਸ ਵਿਚੋਂ ਪੰਜਾਬ ਦੇ ਹਿੱਸੇ ਦੀ ਮੰਗ ਕੀਤੀ ਹੈ। ਧਰ ਸਾਹਿਬ ਜੋ ਕਿ ਸੈਂਟਰ ਦੀ ਸਰਕਾਰ ਵਿਚ ਪਲਾਨਿੰਗ ਮਨਿਸਟਰ ਹਨ, ਉਨ੍ਹਾਂ ਨੇ ਭਰੋਸਾ ਦਿਵਾਇਆ ਹੈ ਕਿ ਸਾਨੂੰ ਅਟਾਮਿਕ ਪਲਾਂਟ ਵਿਚੋਂ ਕੋਟਾ ਮਿਲੇਗਾ। ਇਸ ਤਰਾਂ ਅਸੀਂ DESU ਤੋਂ ਜੋ ਕਿ ਦਿੱਲੀ ਵਿਚ ਬਿਜਲੀ ਸਪਲਾਈ ਕਰਨ ਦੀ ਸੰਸਥਾ ਹੈ, ਉਸ ਕੋਲੋਂ ਵੀ ਸਰਪਲਸ

[ਸਿਜਾਈ ਅਤੇ ਬਿਜਲੀ ਮੰਤਰੀ]

ਬਿਜਲੀ ਮੰਗੀ ਹੈ । ਇਸੇ ਤਰ੍ਹਾਂ ਅਸੀਂ ਬਦਰਪੁਰ ਅਤੇ ਬੱਸੀ ਤੋਂ ਵੀ ਬਿਜਲੀ ਲਿਆਉਣ ਦਾ ਯਤਨ ਕਰ ਰਹੇ ਹਾਂ । ਡਿਪਟੀ ਸਪੀਕਰ ਸਾਹਿਬ, ਮੈਂ ਇਕ ਗੱਲ ਹੋਰ ਕਹਾਂਗਾ ਕਿ ਪੰਜਾਬ ਵਿਚ ਵੱਡੇ ਬਿਜਲੀ ਦੇ ਕਨਜ਼ਿਊਮਰ ਨਹੀਂ ਹਨ । ਕਿਉਂਕਿ ਜਾਂ ਤਾਂ ਪਹਿਲਾਂ ਹੀ ਇਥੇ ਵੱਡੇ ਕਾਰਖਾਨੇ ਨਹੀਂ ਸੀ ਜਿਹੜੇ ਹੈ ਸੀ ਜਾਂ ਜਿਹੜੇ ਲੋਕ ਇਥੇ ਲਾਉਣਾ ਚਾਹੁੰਦੇ ਸੀ, ਉਨ੍ਹਾਂ ਨੂੰ ਅਕਾਲੀ ਦੋਸਤਾਂ ਦੇ ਮਰਨ ਵਰਤਾਂ ਨੇ ਇਥੇ ਵਡੀ ਇੰਡਸਟਰੀ ਲਾਉਣ ਤੋਂ ਰੋਕ ਦਿੱਤਾ । (ਵਿਘਨ) ਕਾਂਗਰਸ ਪਾਰਟੀ ਨੇ ਵਰਤ ਨਹੀਂ ਰਖੇ (ਵਿਘਨ) ਹਰਿਆਣਾ ਕਿਸ ਨੇ ਬਣਵਾਇਆ ਸੀ ? (ਵਿਘਨ)

**ਸਰਦਾਰ ਜਸਦੇਵ ਸਿੰਘ ਸੰਧੂ**: ਹਰਿਆਣੇ ਦਾ ਛੋਟਾ ਸੂਬਾ ਤੁਹਾਡੇ ਨੰਦਾ ਨੇ ਬਣਵਾਇਆ ਸੀ ।

**ਸਿੰਜਾਈ ਅਤੇ ਬਿਜਲੀ ਮੰਤਰੀ**: (ਵਿਘਨ) ਇਹ ਨੀਲੀਆਂ ਪਗਾਂ ਵਾਲਿਆਂ ਨੇ ਪੰਜਾਬ ਨੂੰ ਛੋਟਾ ਕਰਵਾਇਆ ਅਤੇ ਅਜੇ ਹੋਰ ਛੋਟਾ ਕਰਵਾਉਣਾ ਚਾਹੁੰਦੇ ਹਨ । ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਜੋ ਸਾਡੀ ਅਗਲੀ ਜੈਨਰੇਸ਼ਨ ਆ ਰਹੀ ਹੈ ਉਹ ਇਨ੍ਹਾਂ ਨੂੰ.. (ਵਿਘਨ)

## EXTENSION OF TIME OF THE SITTING OF THE HOUSE

**ਸ੍ਰੀ ਡਿਪਟੀ ਸਪੀਕਰ**: ਇਕ ਹੋਰ ਰੈਜ਼ੋਲਿਊਸ਼ਨ ਵੀ ਅਜ ਪੇਸ਼ ਹੋਣਾ ਹੈ, ਇਸ ਲਈ ਹਾਊਸ ਕਿੰਨੇ ਸਮੇਂ ਲਈ ਵਧਾਇਆ ਜਾਵੇ ? (Another resolution is coming up today. For how long would the House wish to extend this sitting?)

**ਕਾਮਰੇਡ ਸੱਤ ਪਾਲ ਡਾਂਗ**: ਡਿਪਟੀ ਸਪੀਕਰ ਸਾਹਿਬ, ਅਜ ਦਾ ਟਾਈਮ ਨਾ ਵਧਾਓ, ਐਗਰੀਕਲਚਰਲ ਯੂਨੀਵਰਸਿਟੀ ਦੀ ਰਿਪੋਰਟ ਅਸੀਂ 20 ਤਰੀਕ ਨੂੰ ਡਿਸਕਸ ਕਰ ਲਵਾਂਗੇ ।

**Mr Deputy Speaker**: Is it the pleasure of the House ?

*Voices:* Yes. Yes.

**ਸ੍ਰੀ ਡਿਪਟੀ ਸਪੀਕਰ**: ਪੰਜਾਬ ਐਗਰੀਕਲਚਰਲ ਯੂਨੀਵਰਸਿਟੀ ਦੀ ਛੇਵੀਂ ਸਲਾਨਾ ਰਿਪੋਰਟ ਤੇ ਡਿਸਕਸ਼ਨ 20 ਤਾਰੀਖ ਨੂੰ ਹੋਵੇਗੀ । (Discussion on the Sixth Annual Report of the Punjab Agricultural University will take place on the 20th.)

**ਸਰਦਾਰ ਜਸਦੇਵ ਸਿੰਘ ਸੰਧੂ**: ਬਿਜ਼ਨੈਸ ਐਡਵਾਇਜ਼ਰੀ ਕਮੇਟੀ ਦੀ ਰਿਪੋਰਟ ਜੋ ਹੈ ਉਸ ਹਿਸਾਬ ਨਾਲ ਹਾਊਸ ਕਦੋਂ ਤਕ ਹੈ?

**ਸ੍ਰੀ ਡਿਪਟੀ ਸਪੀਕਰ**: ਇਹ ਵੀ ਹਾਊਸ ਦਾ ਫੈਸਲਾ ਹੈ ਅਤੇ ਇਹ ਹਾਊਸ ਸੁਪਰੀਮ ਹੈ। (This is the decision of the House and the House is supreme.)

**ਸਿਖਿਆ ਮੰਤਰੀ**: ਹਾਊਸ ਦਾ ਦਿਨ ਨਹੀਂ ਵਧ ਸਕਦਾ ਜਿੰਨਾ ਚਿਰ ਕਿ ਮੋਸ਼ਨ ਨਾ ਆਵੇ। ਕੋਈ ਮੋਸ਼ਨ ਆਈ ਨਹੀਂ ਹੈ (ਵਿਘਨ)

**ਸ੍ਰੀ ਡਿਪਟੀ ਸਪੀਕਰ**: ਇਹ ਸਾਰੇ ਹਾਊਸ ਨੇ ਕੀਤਾ ਹੈ (ਵਿਘਨ) (This has been decided by the House.) (*Interruption*)

**ਸਿੱਖਿਆ ਮੰਤਰੀ**: ਉਸ ਦਿਨ ਫਰਾਟੀਡੇ ਨੂੰ ਗੌਰਮਿੰਟ ਬਿਜ਼ਨੇਸ ਹੈ। ਇਸ ਬਾਰੇ ਰੂਲਜ਼ ਬਣੇ ਹੋਏ ਹਨ ਅਤੇ ਇਹ ਨਹੀਂ ਕਿ ਜਿਸ ਤਰ੍ਹਾਂ ਮਰਜ਼ੀ ਕਰੀ ਜਾਉ। ਇਸ ਨਾਲ ਗੌਰਮਿੰਟ ਐਗਰੀ ਨਹੀਂ ਕਰਦੀ ਹੈ।

**ਸ੍ਰੀ ਡਿਪਟੀ ਸਪੀਕਰ**: ਜੇ ਹਾਊਸ ਚਾਹੁੰਦਾ ਹੈ ਤਾਂ ਦੋਬਾਰਾ ਅਸੀਂ ਰਾਏ ਲੈ ਲੈਂਦੇ ਹਾਂ। (ਵਿਘਨ) ਪਾਰਲੀਮੈਂਟਰੀ ਅਫੇਅਰਜ਼ ਮਨਿਸਟਰ ਸਾਹਿਬ ਨੇ ਜੋ ਕੁਐਸਚਨ ਰੇਜ਼ ਕੀਤਾ ਹੈ ਇਸ ਬਾਰੇ ਦੁਬਾਰਾ ਹਾਊਸ ਦੀ ਰਾਏ ਪੁਛ ਲੈਂਦੇ ਹਾਂ (ਵਿਘਨ) ਹਾਊਸ ਦੁਬਾਰਾ ਇਸ ਗਲ ਤੇ ਰਾਏ ਦੇਵੇ ਕਿ ਕੀ ਪੰਜਾਬ ਐਗਰੀਕਲਚਰਲ ਯੂਨੀਵਰਸਿਟੀ ਬਾਰੇ ਅੱਜ ਡਿਸਕਸ਼ਨ ਹੋਵੇ (ਵਿਘਨ) (If the House agrees, we can again take the sense of the House (*Interruption*) We may again take the sense of the House on the point raised by the Minister for Parliamentary Affairs (*Interruption*) Is it the pleasure of the House that discussion with regard to the Agricultural University be held today ? (*Interruption*)

**ਕਾਮਰੇਡ ਸੱਤ ਪਾਲ ਡਾਂਗ**: ਫੈਸਲਾ ਕਰ ਲਿਆ ਗਿਆ ਹੈ ਫੇਰ ਦੁਬਾਰਾ ਰਾਏ ਲੈਣ ਦੀ ਕੀ ਗਲ ਹੈ।

**ਸ੍ਰੀ ਡਿਪਟੀ ਸਪੀਕਰ**: ਹਾਊਸ ਨੇ ਫੈਸਲਾ ਕੀਤਾ ਹੈ ਅਤੇ ਹਾਲੇ ਵੀ ਹਾਊਸ ਬੈਠਾ ਹੋਇਆ ਹੈ। (ਵਿਘਨ) (The decision was taken by the House and it is still continuing its deliberation.) (*Interruption*).

**ਸਰਦਾਰ ਸੁਰਜੀਤ ਸਿੰਘ (ਬਰਨਾਲਾ)**: ਆਨ ਏ ਪੁਆਇੰਟ ਆਫ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਇਹ ਮਸਲਾ ਤੁਹਾਡੇ ਸਾਹਮਣੇ ਆਇਆ ਹੈ। ਇਸ ਦੇ ਉਤੇ ਤੁਸੀਂ ਹਾਊਸ ਦੀ ਸੈਂਸ ਲਈ (ਵਿਘਨ) ਤੁਹਾਡੇ ਸਾਹਮਣੇ ਮਸਲਾ ਆਇਆ ਹੈ ਅਤੇ ਇਹ ਫੈਸਲਾ ਹੋਇਆ ਕਿ ਐਗਰੀਕਲਚਰਲ ਯੂਨੀਵਰਸਿਟੀ ਤੇ 20 ਤਾਰੀਖ ਨੂੰ ਡਿਸਕਸ਼ਨ ਕਰ ਲਈ ਜਾਵੇ ਅਤੇ ਹਾਊਸ ਦਾ ਟਾਈਮ ਐਕਸਟੈਂਡ ਨਾ ਕੀਤਾ ਜਾਵੇ। ਹਾਊਸ ਨੇ ਯੂਨੈਨੇਮਸਲੀ ਰਾਏ ਦਿਤੀ ਹੈ ਕਿ 20 ਤਾਰੀਖ ਨੂੰ ਇਸ ਤੇ ਡਿਸਕਸ਼ਨ ਹੋਵੇ। ਇਸ ਤੇ ਤੁਹਾਡੀ ਫਾਈਡਿੰਗ ਆ ਗਈ। ਉਸ ਤੋਂ ਬਾਅਦ ਸਰਦਾਰ ਉਮਰਾਓ ਸਿੰਘ ਜੀ ਕਹਿੰਦੇ ਹਨ ਕਿ ਇਹ ਨਹੀਂ ਹੋ ਸਕਦਾ (ਵਿਘਨ)

**ਸ੍ਰੀ ਡਿਪਟੀ ਸਪੀਕਰ**: 15 ਮਿਨਟਾਂ ਵਾਸਤੇ ਹਾਊਸ ਦਾ ਸਮਾਂ ਹਾਊਸ ਦੀ ਸਲਾਹ ਨਾਲ ਐਕਸਟੈਂਡ ਕੀਤਾ ਜਾਂਦਾ ਹੈ। (The time of the sitting of the House is extended by 15 minutes with the consent of the House.)

**ਸਿੱਖਿਆ ਮੰਤਰੀ**: ਡਿਪਟੀ ਸਪੀਕਰ ਸਾਹਿਬ, 20 ਤਾਰੀਖ ਫਰਾਈਡੇ ਹੈ । ਉਸ ਦਿਨ ਸਿਰਫ ਗੌਰਮਿੰਟ ਬਿਜ਼ਨੈਸ ਹੀ ਹੋ ਸਕਦਾ ਹੈ ਅਤੇ ਹੋਰ ਕੰਮ ਨਹੀਂ ਹੋ ਸਕਦਾ । ਅੱਜ ਹਾਊਸ ਨੇ ਬਿਜ਼ਨਸ ਐਡਵਾਇਜ਼ਰੀ ਕਮੇਟੀ ਦੀ ਰਿਪੋਰਟ ਯੂਨੈਨੇਮਸਲੀ ਮੰਨੀ ਹੈ ਕਿ ਹਾਊਸ 19 ਤਾਰੀਖ ਤਕ ਚਲਣਾ ਹੈ ਅਤੇ ਉਸ ਤੋਂ ਬਾਅਦ ਸਾਈਨੇ ਡਾਈ ਐਡਜਰਨ ਹੋ ਜਾਣੀ ਹੈ। ਉਹਦੇ ਬਅਦ ਪਰਾਪਰਲੀ ਕੋਈ ਮੋਸ਼ਨ ਨਹੀਂ ਆਈ ਹੈ । (ਵਿਘਨ) ਮੈਂ ਡਿਪਟੀ ਸਪੀਕਰ ਸਾਹਿਬ, ਇਤਨੀ ਬੇਨਤੀ ਕਰਾਂਗਾ ਕਿ ਇਸ ਮਸਲੇ ਨੂੰ ਰੀਕੰਸਿਡਰ ਕਰਨਾ ਚਾਹੀਦਾ ਹੈ । ਅਜਿਹੀ ਰੂਲਿੰਗ ਇਸ ਹਾਊਸ ਵਿਚ ਨਹੀਂ ਹੋ ਸਕਦੀ ਜਿੰਨਾ ਚਿਰ ਕਿ ਲੀਡਰ ਆਫ ਦੀ ਹਾਊਸ ਇਸ ਬਾਰੇ ਰਿਕੁਐਸਟ ਨਾ ਕਰੇ ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼**: ਆਨ ਏ ਪੁਆਇੰਟ ਆਫ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਆਨਰੇਬਲ ਮਨਿਸਟਰ ਸਾਹਿਬ ਨੇ ਦਲੀਲ ਦਿਤੀ ਹੈ ਕਿ ਨਾਨ ਆਫੀਸ਼ਲ ਬਿਜ਼ਨੈਸ 20 ਤਾਰੀਖ ਨੂੰ ਨਹੀਂ ਹੋ ਸਕਦਾ ਹੈ । ਜਦ ਅੱਗੇ ਥਰਸਡੇ ਨੂੰ ਆਫੀਸ਼ਲ ਬਿਜ਼ਨੈਸ ਹੋਇਆ ਹੈ ਤਾਂ ਹੁਣ 20 ਤਾਰੀਖ ਨੂੰ ਨਾਨ-ਆਫੀਸ਼ਲ ਬਿਜ਼ਨੈਸ ਕਿਉਂ ਨਹੀਂ ਹੋ ਸਕਦਾ । (ਵਿਘਨ) ਦੂਜੀ ਗਲ ਇਹ ਹੈ ਕਿ ਇਹ ਹਾਊਸ ਦੀਆਂ ਕੁਝ ਟਰੈਡੀਸ਼ਨਜ਼ ਹਨ, ਇਸ ਦੀ ਕੁਝ ਡਿਗਨਿਟੀ ਹੁੰਦੀ ਹੈ, ਇਹ ਸੁਪਰੀਮ ਹੈ, ਸਾਰੀ ਸਟੇਟ ਵਿਚ, ਇਹ ਕੋਈ ਪੰਚਾਇਤ ਜਾਂ ਮਿਊਂਸਪਲ ਕਮੇਟੀ ਨਹੀਂ ਹੈ ਕਿ ਕਦੇ ਕੁਝ ਕਰ ਲਿਆ ਅਤੇ ਫਿਰ ਕੁਝ ਹੋਰ ਕਰ ਲਿਆ । ਜਦ ਹਾਊਸ ਨੇ ਇਕ ਫੈਸਲਾ ਕਰ ਲਿਆ ਹੈ ਤਾਂ ਉਸ ਤੇ ਸਟਿਕ ਕਰਨਾ ਚਾਹੀਦਾ ਹੈ । X X

**ਸ੍ਰੀ ਡਿਪਟੀ ਸਪੀਕਰ**: ਇਹ ਚੇਅਰ ਤੇ ਐਸਪਰਸ਼ਨ ਹੈ ਅਤੇ ਇਹ ਰਿਕਾਰਡ ਨਾ ਕੀਤਾ ਜਾਵੇ । (This is an aspersion on the Chair and it should not be recorded.)

**ਸਿਖਿਆ ਮੰਤਰੀ**: ਕਾਮਰੇਡ ਜੋਸ਼ ਸਾਹਿਬ ਨੇ ਕਿਹਾ ਹੈ ਕਿ ਨਾਨ-ਆਫੀਸ਼ਲ ਡੇ ਨੂੰ ਆਫੀਸ਼ਲ ਰੈਜ਼ੋਲਿਊਸ਼ਨ ਰਖਿਆ ਗਿਆ ਹੈ । ਪਰ ਉਸ ਵੇਲੇ ਰੈਜ਼ੋਲਿਊਸ਼ਨ ਕਰਕੇ ਰੂਲਜ਼ ਨੂੰ ਸਸਪੈਂਡ ਕੀਤਾ ਗਿਆ ਸੀ (ਵਿਘਨ) ਰੂਲ ਕਲੀਅਰ ਹੈ ਕਿ ਜਿੰਨੀ ਦੇਰ ਤਕ ਰੂਲ ਸਸਪੈਂਡ ਨਾ ਕੀਤਾ ਜਾਵੇ (ਵਿਘਨ)......

**ਕਾਮਰੇਡ ਸੱਤ ਪਾਲ ਡਾਂਗ**: ਕਿਉਂਕਿ ਸਰਦਾਰ ਉਮਰਾਓ ਸਿੰਘ ਨੇ ਕਹਿ ਦਿੱਤਾ ਹੈ ਇਸ ਲਈ ਇਸ ਨੂੰ ਮੰਨ ਲੈਣਾ ਚਾਹੀਦਾ ਹੈ ਇਹ ਕੋਈ ਗਲ ਨਹੀਂ ਹੈ (ਵਿਘਨ) ਮੈਂ ਬੇਨਤੀ ਕਰਦਾ ਹਾਂ ਕਿ ਇਹ ਕੋਈ ਰੂਲ ਕਢਕੇ ਦਿਖਾਉਣ । ਇਨ੍ਹਾਂ ਨੇ ਕਿਹਾ ਹੈ ਕਿ ਫਰਾਈਡੇ ਨੂੰ ਸਿਰਫ ਆਫੀਸ਼ਲ ਬਿਜ਼ਨੈਸ ਹੀ ਹੋ ਸਕਦਾ ਹੈ । ਐਗਰੀਕਲਚਰਲ ਯੂਨੀਵਰਸਿਟੀ ਦੀ ਰਿਪੋਰਟ 1967-68 ਦੀ ਇਸ ਸਦਨ ਦੇ ਮੇਜ਼ ਤੇ ਸਰਕਾਰ ਨੇ ਰਖੀ ਹੈ । ਇਸ ਦੇ ਉਤੇ ਡਿਸਕਸ਼ਨ ਦਾ ਜਿਹੜਾ ਬਿਜ਼ਨੈਸ ਹੈ ਇਹ ਨਾਨ-ਆਫਿਸ਼ਲ ਬਿਜ਼ਨੈਸ ਨਹੀਂ ਹੈ । ਇਨ੍ਹਾਂ ਦਾ ਇਹ ਕਹਿਣਾ ਕਿ ਨਾਨ-ਆਫੀਸ਼ਲ ਬਿਜ਼ਨਸ ਸਿਰਫ ਵੀਰਵਾਰ ਨੂੰ ਹੁੰਦਾ ਹੈ ਇਹ ਠੀਕ ਨਹੀਂ । ਇਹ ਕਨਸੈਂਸਿਜ਼ ਨਾਲ ਰੂਲ ਸਸਪੈਂਡ ਕਰਕੇ ਬਦਲਿਆ ਜਾ ਸਕਦਾ ਹੈ, (ਵਿਘਨ), ਇਹ ਜਿਹੜੀ ਗਲ ਸਰਦਾਰ ਉਮਰਾਓ ਸਿੰਘ ਕਹਿ ਰਹੇ ਹਨ ਕਿ ਸ਼ੁੱਕਰਵਾਰ ਵਾਲੇ ਦਿਨ

*Not recorded as ordered by the Chair.

ਐਗਰੀਕਲਚਰਲ ਯੂਨੀਵਰਸਿਟੀ ਦੀ ਰਿਪੋਰਟ ਉਤੇ ਸਦਨ ਬਹਿਸ ਨਹੀਂ ਕਰ ਸਕਦਾ. ਇਸ ਬਾਰੇ ਇਹ ਰੂਲ ਕਢਕੇ ਦਿਖਾਉਣ । ਦੂਸਰੀ ਗੱਲ ਇਹ ਹੈ ਕਿ ਇਹ ਮੋਸ਼ਨ ਇਥੇ ਆਈ ਕਿ ਐਗਰੀਕਲਚਰਲ ਯੂਨੀਵਰਸਿਟੀ ਬਾਰੇ ਅੱਜ ਦੀ ਬਜਾਏ 20 ਤਾਰੀਖ ਨੂੰ ਬਹਿਸ ਕਰ ਲਈ ਜਾਵੇ । ਪਰ ਇਹ ਕਹਿੰਦੇ ਹਨ ਕਿ ਮੋਸ਼ਨ ਨਹੀਂ ਆ ਸਕਦੀ ਅਤੇ ਇਸ ਬਾਰੇ ਸਰਕਾਰ ਵਲੋਂ ਰੈਗੂਲਰ ਮੋਸ਼ਨ ਆਉਣੀ ਚਾਹੀਦੀ ਹੈ । ਉਹਦੇ ਬਾਰੇ ਰੂਲ ਕੋਟ ਕਰਨ (ਵਿਘਨ) ਮੈਂ ਤਾਂ ਇਹ ਕਹਿੰਦਾ ਹਾਂ ਕਿ ਅਗਰ ਸਦਨ ਵਿਚ ਕੋਈ ਮੋਸ਼ਨ ਇਰਰੈਗੂਲਰ ਤਰੀਕੇ ਨਾਲ ਆ ਜਾਂਦੀ ਹੈ ਔਰ ਕੈਰੀ ਹੋ ਜਾਂਦੀ ਹੈ, ਚਾਹੇ ਸਪੀਕਰ, ਚਾਹੇ ਡਿਪਟੀ ਸਪੀਕਰ ਦੀ ਰਹਿਨੁਮਾਈ ਵਿਚ ਇਹ ਗੱਲ ਹੋਵੇ ਤਾਂ ਉਹ ਰੈਗੂਲਰ ਬਣ ਜਾਂਦੀ ਹੈ ।

This has been carried by the House. Now it cannot be reversed. ਅਗਰ ਕੋਈ ਚੈਲਿੰਜ ਕਰਦਾ ਹੈ ਤਾਂ ਉਹ ਹਾਈ ਕੋਰਟ ਵਿਚ ਜਾਵੇ ਔਰ ਅਗਰ ਰਿਵਰਸ ਕਰਾਉਣਾ ਚਾਹੁੰਦੇ ਹਨ ਤਾਂ ਕੋਈ ਪਰਾਪਰ ਮੋਸ਼ਨ ਇਹ ਲਿਆਉਣ । ਜੇ ਇਸ ਤਰ੍ਹਾਂ ਨਹੀਂ ਹੁੰਦਾ ਹੈ ਤਾਂ ਜੋ ਇਕ ਵਾਰੀ ਅੱਗੇ ਫੈਸਲਾ ਡਿਕਲੇਅਰ ਹੋ ਚੁਕਾ ਹੈ ਉਹੀ ਕੈਰੀ ਆਊਟ ਹੋਵੇ ।

The Motion has been carried by the House. Now the House should sit and discuss the report of the Agricultural University on 20th April. It is not non-official business.

**ਸਿੱਖਿਆ ਮੰਤਰੀ** : ਡਿਪਟੀ ਸਪੀਕਰ ਸਾਹਿਬ, ਇਸ ਸਬੰਧੀ ਰੂਲ 29 ਹੈ । which reads as under :—

> On days allotted for the transaction of Government business such business shall have precedence and the Secretary shall arrange that business in such order and on such days as the Speaker after consultation with the Leader of the House may determine.

20 ਤਰੀਖ ਨੂੰ ਕੋਈ ਬਿਜ਼ਨੈਸ ਨਹੀਂ ਰਖਿਆ ਜਾ ਸਕਦਾ ਜਿੰਨੀ ਦੇਰ ਤਕ ਕਿ ਲੀਡਰ ਆਫ ਦੀ ਹਾਊਸ ਦੀ ਰਾਏ ਨਾ ਲਈ ਜਾਵੇ ।

**ਕਾਮਰੇਡ ਸੱਤ ਪਾਲ ਡਾਂਗ** : ਕੋਈ ਤਾਂ ਗਲ ਕਹਿਣ ਜਿਹੜੀ ਸਮਝ ਵਿਚ ਆਵੇ । ਇਥੇ ਲਿਖਿਆ ਹੋਇਆ ਹੈ :

> On days allotted for the transaction of Government business.

**ਸਿੱਖਿਆ ਮੰਤਰੀ** : ਡਿਪਟੀ ਸਪੀਕਰ ਸਾਹਿਬ, ਰੂਲ 30 ਵਿਚ ਇਹ ਲਿਖਿਆ ਹੈ ।

> On Thursday, business other than Government business shall have precedence.

ਥਰਸਡੇ ਨੂੰ ਸਿਰਫ ਨਾਨ-ਆਫੀਸ਼ਲ ਬਿਜ਼ਨੈਸ ਹੋਵੇ ਹੋਰ ਦਿਨ ਆਫੀਸ਼ਲ ਹੋਵੇ । ਕੋਈ ਪਰਾਪਰ ਮੋਸ਼ਨ ਨਹੀਂ ਆਈ । ਰੂਲ ਸਸਪੈਂਡ ਨਹੀਂ ਹੋਇਆ ਅਤੇ ਜਿੰਨੀ ਦੇਰ ਤਕ ਰੂਲ ਸਸਪੈਂਡ ਨਾ ਹੋਵੇ (ਵਿਘਨ) ਲੀਡਰ ਆਫ ਦੀ ਹਾਊਸ ਦੀ ਰਾਏ ਲੈਣੀ ਚਾਹੀਦੀ ਹੈ । **(ਵਿਘਨ)**

**ਸ੍ਰੀ ਡਿਪਟੀ ਸਪੀਕਰ** : ਮੈਂ ਸਾਰੇ ਆਨਰੇਬਲ ਮੈਂਬਰਜ਼ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਕ ਘੰਟਾ ਪੰਜਾਬ ਐਗਰੀਕਲਚਰ ਯੂਨੀਵਰਸਿਟੀ ਦੀ ਰਿਪੋਰਟ ਤੇ ਡਿਸਕਸ਼ਨ ਲਈ ਮਿਥਿਆ ਗਿਆ ਸੀ । ਹੁਣ ਇਕ ਘੰਟੇ ਦੇ ਪਿੱਛੇ ਸਾਰਾ ਦਿਨ 20 ਤਾਰੀਖ ਦਾ ਰੱਖਣ ਵਾਸਤੇ ਮੈਂ ਸਮਝਦਾ ਹਾਂ ਕਿ ਹਾਊਸ ਨੂੰ ਦੁਬਾਰਾ ਕਨਸਿਡਰ ਕਰਨਾ ਚਾਹੀਦਾ ਹੈ । ਅਗਰ ਹਾਊਸ ਚਾਹੇ ਤਾਂ ਇਸ ਤਰ੍ਹਾਂ ਕਰ ਲਿਆ ਜਾਵੇ ਕਿ ਅੱਜ ਹੀ ਹਾਊਸ ਇਕ ਘੰਟੇ ਲਈ ਐਕਸਟੈਂਡ ਕਰ ਦਿੱਤਾ ਜਾਵੇ । ਸੋ ਹੁਣ ਹਾਊਸ ਦੇ ਸਾਹਮਣੇ ਇਹ ਗਲ ਹੈ ਕਿ ਆਇਆ ਹਾਊਸ ਇਕ ਘੰਟਾ ਐਕਸਟੈਂਡ ਕਰਨਾ ਹੈ ਜਾਂ ਨਹੀਂ । Is it the pleasure of the House ? (I would like to point out to the hon. Members, that one hour was fixed for the discussion on the Report of the Punjab Agricultural University. I think the decision of the House to allot full one day, on the 20th instant for a matter which was earlier allotted only one hour, needs re-consideration by the House. If the House so wishes, the time of this sitting of the House may be extended by one hour today. Now, question before the House is that the time of the sitting of the House may be extended by one hour. Is it the pleasure of the House?)

**ਕਾਮਰੇਡ ਸੱਤ ਪਾਲ ਡਾਂਗ** : ਡਿਪਟੀ ਸਪੀਕਰ ਸਾਹਿਬ, ਤੁਸੀਂ ਤਾਂ ਰੂਲਜ਼ ਨੂੰ ਸੇਫਗਾਰਡ ਕਰਨਾ ਹੈ ।

**ਸ੍ਰੀ ਡਿਪਟੀ ਸਪੀਕਰ** : ਡਾਂਗ ਸਾਹਿਬ ਮੇਰਾ ਖਿਆਲ ਹੈ ਕਿ ਇਕ ਘੰਟੇ ਵਾਸਤੇ ਸਾਰਾ ਦਿਨ ਰੱਖਣਾ ਠੀਕ ਨਹੀਂ ਹੈ। ਇਸ ਦੇ ਵਾਸਤੇ ਇਕ ਘੰਟਾ ਫਿਕਸ ਹੋਇਆ ਹੋਇਆ ਹੈ । (Dang Sahib, I think it will not be proper to earmark full day for a matter to which only one hour had been allotted earlier. The House had already fixed only one hour for discussion on this matter.)

**ਕਾਮਰੇਡ ਸੱਤ ਪਾਲ ਡਾਂਗ** : ਡਿਪਟੀ ਸਪੀਕਰ ਸਾਹਿਬ, ਮਿਊਂਸਪਲ ਐਕਟ ਤੇ ਬਹਿਸ ਲਈ ਇਕ ਘੰਟਾ ਰਖਿਆ ਗਿਆ ਸੀ ਲੇਕਿਨ ਤਿੰਨ ਘੰਟੇ ਲਈ ਬਹਿਸ ਹੋਈ । ਇਸ ਤਰ੍ਹਾਂ ਹੀ ਬਿਜਲੀ ਬੋਰਡ ਲਈ ਦੋ ਘੰਟੇ ਦੀ ਥਾਂ ਤੇ ਤਿੰਨ ਘੰਟੇ ਬਹਿਸ ਹੋਈ । ਇਹ ਰਿਪੋਰਟ ਵੀ ਬੜੀ ਅਹਿਮ ਹੈ ਇਸ ਲਈ ਇਕ ਘੰਟੇ ਵਿਚ ਕੰਮ ਨਹੀਂ ਮੁਕਣਾ ।

**ਸਿੱਖਿਆ ਮੰਤਰੀ** : ਡਿਪਟੀ ਸਪੀਕਰ ਸਾਹਿਬ, ਜੋ ਟਾਇਮ ਬਿਜ਼ਨੈਸ ਐਡਵਾਇਜ਼ਰੀ ਕਮੇਟੀ ਵਿਚ ਫਿਕਸ ਹੋਇਆ ਹੈ ਉਸ ਦੇ ਮੁਤਾਬਿਕ ਹੀ ਹਾਊਸ ਨੂੰ ਇਕ ਘੰਟੇ ਲਈ ਐਕਸਟੈਂਡ ਕਰ ਦੇਣਾ ਚਾਹੀਦਾ ਹੈ । ਇਹ ਮੇਰੀ ਗੁਜ਼ਾਰਿਸ਼ ਹੈ । (ਵਿਘਨ) (ਸ਼ੋਰ)

**ਆਵਾਜ਼ਾਂ** : ਨਹੀਂ ਜੀ 20 ਤਾਰੀਖ ਰਖੋ ।

**ਸ੍ਰੀ ਡਿਪਟੀ ਸਪੀਕਰ** : ਹਾਊਸ ਦਾ ਸਮਾਂ ਹਾਊਸ ਦੀ ਸਲਾਹ ਨਾਲ ਇਕ ਘੰਟਾ ਐਕਸਟੈਂਡ ਕੀਤਾ ਜਾਂਦਾ ਹੈ । (The time of the setting of the House, is extended by one hour with its consent.)

## WALK OUT

**ਕਾਮਰੇਡ ਸੱਤ ਪਾਲ ਡਾਂਗ:** ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਜਿਸ ਤਰੀਕੇ ਦੇ ਨਾਲ ਤੁਸੀਂ ਰੂਲਜ਼ ਨੂੰ ਰੱਦ ਕੀਤਾ ਹੈ ਇਸ ਤਰ੍ਹਾਂ ਅੱਗੇ ਕਦੇ ਨਹੀਂ ਹੋਇਆ। ਤੁਸੀਂ ਇਸ ਕੁਰਸੀ ਤੇ ਬੈਠ ਕੇ ਰੂਲਜ਼ ਨੂੰ ਸੇਫਗਾਰਡ ਕਰਨਾ ਹੈ। ਇਹ ਤੁਸੀਂ ਸਰਾ ਸਰ ਬੇਇਨਸਾਫੀ ਕਰ ਰਹੇ ਹ, ਧੱਕਾ ਕਰ ਰਹੇ ਹੋ । ਅਸੀਂ ਇਸ ਲਈ ਵਾਕ ਆਊਟ ਕਰਦੇ ਹਾਂ । ....(ਸ਼ੋਰ) ਇਹ ਰੂਲਜ਼ ਦੇ ਕਨਟਰੇਰੀ ਹੈ ।

(ਇਸ ਸਮੇਂ ਅਕਾਲੀ ਪਾਰਟੀ ਅਤੇ ਸੀ.ਪੀ.ਆਈ. ਦੇ ਸਦਨ ਵਿਚ ਹਾਜ਼ਰ ਸਾਰੇ ਮੈਂਬਰ ਵਾਕਆਊਟ ਕਰ ਗਏ ਔਰ ਜਾਂਦੇ ਜਾਂਦੇ ਨਾਹਰੇ ਲਗਾ ਰਹੇ ਸਨ * * * * * * )

Mr. Deputy Speaker : Whatever the hon. Members are saying without the permission of the Chair, should not be recorded.

## DISCUSSION ON THE (I) ANUAL ACCOUNTS AND (II) ANNUAL ADMINISTSATION REPORT OF THE PUNJAB STATE ELECTRICTY BOARD FOR THE YEAR 1970-71 (*Resumption*)

**ਸਿੰਜਾਈ ਅਤੇ ਬਿਜਲੀ ਮੰਤਰੀ** :ਡਿਪਟੀ ਸਪੀਕਰ ਸਾਹਿਬ, ਐਗਰੀਕਲਚਰ ਲਈ ਬਿਜਲੀ ਦੀ ਕਨਜ਼ਮਪਸ਼ਨ ਪੰਜਾਬ ਦੇ ਵਿਚ 40 ਫੀ ਸਦੀ ਬਣ ਜਾਂਦੀ ਹੈ ਔਰ ਸਾਨੂੰ ਲੰਬੀਆਂ ਲੰਬੀਆਂ ਲਾਈਨਾਂ ਵਿਛਾਉਣੀਆਂ ਪੈਂਦੀਆਂ ਹਨ, ਇਸ ਲਈ ਪਾਵਰ ਵਿਚ ਲਾਈਨ ਲਾਸਿਜ਼ ਹੁੰਦੇ ਹਨ । ਇਸ ਦੀ ਰੈਮੇਡੀ ਲਈ ਅਸੀਂ ਪਿਛਲੇ ਸਾਲ 63 ਹਜ਼ਾਰ ਰੁਪਏ ਦੇ ਖਰਚੇ ਨਾਲ 35 ਐਮ.ਬੀ.ਏ. ਕੀਤਾ ਸੀ ਔਰ ਸੰਨ 1973-74 ਵਿਚ 226 ਐਮ. ਬੀ. ਏ. ਕਰਨਾ ਹੈ ਜਾਂ ਇਹ ਕਹਿ ਲਉ ਕਿ ਇਕ ਕਰੋੜ ਤੇਰਾਂ ਲੱਖ ਰੁਪਏ ਦੇ ਖਰਚ ਨਾਲ ਅਸੀਂ ਲਾਈਨਾਂ ਨੂੰ ਠੀਕ ਕਰਵਾ ਰਹੇ ਹਾਂ । ਅਸੀਂ ਇਸ ਵਲ ਪੂਰਾ ਪੂਰਾ ਧਿਆਨ ਦੇ ਰਹੇ ਹਾਂ ।

## MOTION RE. DISCUSSION ON THE SIXTH ANNUAL REPORT OF THE PUNJAB AGRICULTURAL UNIVERSITY

(*Withdrawn*)

**Shri Prem Gupta** (Patiala): Sir, I beg to withdraw my motion regarding discussion on the Sixth Annual Report of the Punjab Agricultural University for the year 1967-68.

**Mr. Deputy Speaker** : Has the hon. Member leave of the House to withdraw his motion regarding discussion on the Sixth Annual Report of the Punjab Agricultural University for the year 1967-68 ?

**Voices** : Yes, Yes.

*The motion was, by leave, withdrawn.*

**Mr. Deputy Speaker** : The House stands adjourned till 2.00 P.M. on Monday, the 16th April, 1973.

1.45 P.M. *The Sabha then adjourned till 2-00 P.M. on Monday, the 16th April, 1973.*

** Not recorded as ordered by the Chair.

APPENDIX

To

PUNJAB VIDHAN SABHA

DEBATE

Dated 4th April, 1973

Vol. I-No. 24

NEW ROADS CONSTRUCTED IN THE STATE

*1755. **Sardar Jasdev Singh Sandhu** : Will the Chief Minister be pleased to state—

(a) the amount of money spent on constructing new roads or extending the existing roads separately in each district during the year 1972-73.

(b) the name of the districts in which the maximum amount was spent during the said period, together with the total mileage of roads constructed therein;

(c) the number and total mileage of roads constructed in Patiala district during the said period together with the amount still lying unspent ?

**Giani Zail Singh** : (a) Information is appended herewith.

(b) Patiala 553,23 Kilometres.

(c) 553,23 Kilometres of roads were constructed in Patiala District during 1972-73. Amount lying unspent in Patiala District on March, 1973 was Rs. 10,79,854. In fact this amount has been utilised in other districts as the allocation of funds is done purely on tentative basis.

[ (ੳ) ਸੂਚਨਾ ਨੱਥੀ ਹੈ ।

(ਅ) ਪਟਿਆਲਾ, 553,23 ਕਿਲੋਮੀਟਰ

(ੲ) ਪਟਿਆਲੇ ਜ਼ਿਲ੍ਹੇ ਵਿਚ 1972-73 ਦੇ ਦੌਰਾਨ 553,23 ਕਿਲੋਮੀਟਰ ਸੜਕਾਂ ਬਣਾਈਆਂ ਗਈਆਂ । ਮਾਰਚ, 73 ਨੂੰ 10,79,854 ਰੁਪਏ ਖਰਚ ਹੋਣੋ ਰਹਿੰਦੇ ਸੀ । ਇਹ ਰਕਮ ਦਰਅਸਲ ਦੂਜੇ ਜ਼ਿਲ੍ਹਿਆਂ ਵਿਚ ਖਰਚ ਹੋ ਚੁੱਕੀ ਹੈ ਕਿਉਂਕਿ ਫੰਡਾਂ ਦੀ ਵੰਡ ਹਰ ਜ਼ਿਲ੍ਹੇ ਲਈ ਪ੍ਰਯੋਗਾਤਮਕ ਢੰਗ ਤੇ ਕੀਤੀ ਜਾਂਦੀ ਹੈ । ]

**Amount Spent on Rural Roads and Milleage Constructed in each District During 1972-73**

| Sr. No. | Name of District | Amount spent Crash Programme | Market Committee Roads | Kms. construction Crash Programme | Market Committee | Total Kms. |
|---|---|---|---|---|---|---|
| 1 | 2 | 8 | 4 | 5 | 6 | 7 |
| 1. | Amritsar .. | 75,97,987 | 80,32,485 | 221.07 | 203.87 | 424.94 |
| 2. | Gurdaspur .. | 52,88,309 | 49,70,849 | 230.04 | 175.72 | 405.76 |
| 3. | Jullundur .. | 88,38,142 | 31,69,201 | 267.01 | 134.08 | 401.09 |
| 4. | Hoshiarpur .. | 67,41,948 | 16,15,592 | 262.00 | 68.00 | 330.00 |
| 5. | Ludhiana .. | 60,42,721 | 34,19,535 | 167.17 | 269.68 | 436.85 |
| 6. | Kapurthala .. | 36,15,309 | 15,89,400 | 95.96 | 64.62 | 160.58 |
| 7. | Ferozepur .. | 38,72,091 | 53,21,388 | 114.64 | 134.63 | 249.27 |
| 8. | Patiala .. | 1,16,41,498 | 49,06,780 | 341.56 | 211.67 | 553.23 |
| 9. | Sangrur .. | 75,53,076 | 32,25,248 | 272.81 | 151.12 | 423.93 |
| 10. | Bhatinda .. | 80,99,262 | 60,25,563 | 258.24 | 213.78 | 472.02 |
| 11. | Ropar .. | 88,08,245 | 5,29,867 | 385.40 | 21.67 | 407.07 |
| 12. | Faridkot .. | 54,53,029 | 78,20,832 | 168.07 | 238.41 | 456.48 |

969—18-1-74—284—Pb. Govt. Press, Patiala.

# Punjab Vidhan Sabha Debates

*16th April 1973*

Vol. I, No. 25

OFFICIAL REPORT

25
S.P.




CONTENTS

*Monday, the 16th April,* 1973



Punjab Vidhan Sabha Secretariat, Chandigarh.

Price Rs. 30.00

# PUNJAB VIDHAN SABHA

**Monday, the 16th April, 1973**

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh, at 2.00 P.M. of the Clock. Mr. Speaker Sardar Darbara Singh in the Chair.*

## STARRED QUESTIONS AND ANSWERS

**Supplementaries on Starred Question No 1192.****

**Mr. Speaker** : Supplementary questions on Starred Question No. 1192.

**ਕਾਮਰੇਡ ਸੱਤਪਾਲ ਡਾਂਗ**: ਸਪੀਕਰ ਸਾਹਿਬ, ਨਿਹਾਲ ਸਿੰਘ ਵਾਲਾ ਦੇ ਹਰੀਜਨਾਂ ਦੀ ਮੰਗ ਹੈ ਕਿ 5 ਰੁਪਏ ਦਿਹਾੜੀ ਦੇ ਹਿਸਾਬ ਨਾਲ ਤਨਖਾਹ ਤੇ ਰੋਟੀ ਹੋਵੇ। ਇਸ ਸਬੰਧ ਵਿਚ ਸਰਕਾਰ ਵੱਲੋਂ ਜਿਹੜਾ ਮਿਨੀਮਮ ਵੇਜਿਜ਼ ਨੋਟੀਫੀਕੇਸ਼ਨ ਹੋਇਆ ਕਿ ਉਨ੍ਹਾਂ ਨੂੰ ਘੱਟ ਤੋਂ ਘੱਟ ਇਹ ਤਨਖਾਹ ਦਿੱਤੀ ਜਾਵੇ, ਇਸ ਲਈ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਉਥੇ ਮਿਨੀਮਮ ਵੇਜਿਜ਼ ਨੋਟੀਫੀਕੇਸ਼ਨ ਨੂੰ ਕਿਉਂ ਨਹੀਂ ਲਾਗੂ ਕੀਤਾ ਅਤੇ ਕਿਉਂ ਇਸ ਗੱਲ ਦੇ ਉਤੇ ਛੱਡ ਦਿੱਤਾ ਕਿ ਜਿੰਨੀ ਮਰਜ਼ੀ ਕੋਈ ਤਨਖਾਹ ਦੇਵੇ ਭਾਵੇਂ ਉਹ 3 ਰੁਪਏ ਦੇਣ ?

**ਉਪ ਮੰਤਰੀ (ਗ੍ਰਹਿ ਅਤੇ ਉਦਯੋਗ)**: ਸਪੀਕਰ ਸਾਹਿਬ, ਜਿਥੋਂ ਤੱਕ ਇਸ ਗੱਲ ਦਾ ਸਬੰਧ ਹੈ ਕਿ ਅਸੀਂ ਉਨ੍ਹਾਂ ਦੇ ਉਤੇ ਛੱਡ ਦਿੱਤਾ, ਇਹ ਗੱਲ ਨਹੀਂ ਹੈ। ਅਸਲ ਗੱਲ ਇਹ ਹੈ ਕਿ ਅਸੀਂ ਉਨ੍ਹਾਂ ਨੂੰ ਕਿਹਾ ਕਿ ਜਿਥੇ ਜਿਸ ਤਰ੍ਹਾਂ ਕਾਨੂੰਨ ਕਹਿੰਦਾ ਹੈ, ਉਥੇ ਉਸ ਦੇ ਮੁਤਾਬਕਿ ਉਹ ਕਰਨ ਅਤੇ ਜਿਥੇ ਕਾਨੂੰਨ ਦੀ ਉਲੰਘਣਾ ਹੋਵੇਗੀ, ਉਥੇ ਜ਼ਰੂਰੀ ਕਾਰਵਾਈ ਕੀਤੀ ਜਾਵੇਗੀ।

**ਕਾਮਰੇਡ ਸੱਤਪਾਲ ਡਾਂਗ**: ਕੀ ਮਨਿਸਟਰ ਸਾਹਿਬ ਉਥੇ ਹੁਣ ਕਾਨੂੰਨ ਦੇ ਮੁਤਾਬਿਕ ਉਨ੍ਹਾਂ ਨੂੰ 5 ਰੁਪਏ ਦਿਹਾੜੀ ਦੇ ਅਤੇ ਰੋਟੀ ਨਾਲ ਦਿਵਾਉਣਗੇ ?

**ਉਪ ਮੰਤਰੀ**: ਉਨ੍ਹਾਂ ਦਾ ਫੈਸਲਾ ਇਹ ਹੋਇਆ ਸੀ ਕਿ ਉਹ ਆਪਣੀ ਮਰਜ਼ੀ ਦੇ ਮੁਤਾਬਿਕ ਜਿਸ ਤਰ੍ਹਾਂ ਪਹਿਲਾਂ ਉਥੇ ਦਿਹਾੜੀ ਦਿੱਤੀ ਜਾਂਦੀ ਸੀ ਉਸ ਦੇ ਮੁਤਾਬਿਕ ਉਹ ਕਰ ਲੈਣ। (ਵਿਘਨ) ਇਹ ਵੀ ਹੋ ਸਕਦਾ ਹੈ ਕਿ ਉਥੇ 5 ਰੁਪਏ ਤੋਂ ਵੱਧ ਮਿਲਦੇ ਹੋਣ। 8 ਜਾਂ 10 ਰੁਪਏ ਦਿਹਾੜੀ ਉਨ੍ਹਾਂ ਨੂੰ ਮਿਲਦੀ ਹੋਵੇ। (ਵਿਘਨ) ਲੇਕਿਨ ਜੇ ਕੋਈ ਸ਼ਿਕਾਇਤ ਸਾਡੇ ਪਾਸ ਆਈ ਕਿ ਉਹ 5 ਰੁਪਏ ਤੋਂ ਘੱਟ ਦਿੰਦੇ ਹਨ ਤਾਂ ਕਾਨੂੰਨ ਦੇ ਮੁਤਾਬਕਿ ਐਕਸ਼ਨ ਲਵਾਂਗੇ ।

---

**For Starred Question No. 1192 and reply there to please see P.V.S. Debate Dated 4th April, 1973.

**आचार्य पृथ्वी सिंह आजाद :** क्या वज़ीर साहिब यह बतायगें कि निहाल सिंह वाला की घटना की जांच उन्होंने सरकार के Scheduled Castes and Welfare Department द्वारा करवाई या कि पुलिस द्वारा करवाई है ? अगर Scheduled Castes के Director द्वारा करवाई गई हो तो उन की रिपोर्ट क्या है, क्या यह इस संबंध में बताने की कृपा करेंगे ?

ਉਪ ਮੰਤਰੀ : ਉਸ ਬਾਰੇ ਰਿਪੋਰਟ ਆਉਣ ਤੇ ਹਾਊਸ ਨੂੰ ਦੱਸ ਦਿਤਾ ਜਾਵੇਗਾ ।

ਨਿਸ਼ਾਨ ਵਾਲਾ ਪ੍ਰਸ਼ਨ ਨੰ: 1158

(ਸਬੰਧਤ ਮੈਂਬਰ ਸਾਹਿਬ ਹਾਜ਼ਰ ਨਹੀਂ ਸਨ ਇਸ ਲਈ ਇਹ ਪ੍ਰਸ਼ਨ ਸਦਨ ਦੇ ਸਾਹਮਣੇ ਪੇਸ਼ ਨਹੀਂ ਕੀਤਾ ਗਿਆ)

**Grant-in-Aid for Municipal Committees**

***1694. Comrade Raj Kumar :** Will the Minister of State for Local Government and Jails be pleased to state :—

(a) whether grants-in-aid for the year 1972-73 have been sanctioned to various Committees by the Government; if so, the names of such Municipal Committees indicating the amount sanctioned in each case and the purpose for which the amount was meant ;

(b) the names of the Municipal Committees which have since drawn the amount of grant-in-aid sanctioned to them ;

(c) whether any of the Committees have not drawn the said grant so far; if so, the reasons therefor ?

ਸ੍ਰੀ ਜੋਗਿੰਦਰ ਪਾਲ ਪਾਂਡੇ: (ੳ) ਜੀ ਹਾਂ, ਸੂਚਨਾ ਸਦਨ ਦੀ ਮੇਜ਼ ਤੇ ਰਖੀ ਜਾਂਦੀ ਹੈ।

(ਅ) ਸੂਚਨਾ ਸਦਨ ਦੀ ਮੇਜ਼ ਤੇ ਰਖੀ ਜਾਂਦੀ ਹੈ।

(ੲ) ਨਗਰ ਪਾਲਿਕਾਵਾਂ ਨੇ ਸਰਕਾਰ ਵੱਲੋਂ ਦਿਤੀਆਂ ਗਰਾਂਟਾਂ ਨੂੰ ਖਜ਼ਾਨੇ ਵਿਚੋਂ 31 ਮਾਰਚ 1973 ਵਿਚ ਕਢਾਉਣਾ ਸੀ ਅਤੇ ਉਮੀਦ ਕੀਤੀ ਜਾਂਦੀ ਹੈ ਕਿ ਉਨ੍ਹਾਂ ਨੇ ਇਹ ਰਕਮਾਂ ਖਜ਼ਾਨੇ ਵਿਚੋਂ ਕਢਵਾ ਲਈਆਂ ਹੋਣਗੀਆਂ । ਕੁਝ ਕਮੇਟੀਆਂ ਵਲੋਂ ਅਜੇ ਰਕਮਾਂ ਕਢਾਉਣ ਦੀ ਸੂਚਨਾਵਾਂ ਅਜੇ ਤਕ ਨਹੀਂ ਪਹੁੰਚੀਆਂ ।

[(a) Yes, Sir, the information is laid on the Table of the House.

(b) The information is laid on the table of the House.

(c) The amount of grant-in-aid sanctioned by Government was to be drawn by the Municipal Committees concerned by the 31st March, 1973. It is expected that they must have drawn the amount of grant-in-aid by now Necessary information from some Committees is yet awaited.]

**Assembly Question No. 1694**

**Statement indicating the amount of Grant-in-aid sanctioned to the Municipal Committees in the State, during the year 1972-73, under various Schemes**

| Serial No. | Name of Municipal Committee | | Grant in aid sanctioned during the year 1972-73 under the Scheme (i) Civic Amenities | (ii) Urban Development |
|---|---|---|---|---|
| | | | Rs | Rs |
| 1 | Khanna | .. | 20,000 | .. |
| 2 | Samrala | .. | 10,000 | 60,000 |
| 3 | Jagraon | .. | 20,000 | .. |
| 4 | Chhehartta | .. | 10,000 | .. |
| 5 | Patti | .. | 20,000 | .. |
| 6 | Tarn Taran | .. | 20,000 | .. |
| 7 | Rupar | .. | 50,000 | .. |
| 8 | Gurdaspur | .. | 10,000 | .. |
| 9 | Khem Karan | .. | 20,000 | .. |
| 10 | Sujan Pur | .. | 10,000 | 1,70,000 |
| 11 | Dhariwal | .. | 10,000 | .. |
| 12 | Qadian | .. | 7,000 | .. |
| 13 | Batala | .. | 15,000 | .. |
| 14 | Jullundur | .. | 20,000 | .. |
| 15 | Phagwara | .. | 50,000 | 91,825 |
| 16 | Hoshiarpur | .. | 50,000 | 1,00,000 |
| 17 | Mukerian | .. | 20,000 | .. |
| 18 | Barnala | .. | 10,000 | .. |
| 19 | Dhuri | .. | 50,000 | .. |
| 20 | Fazilka | .. | 20,000 | .. |
| 21 | Bhatinda | .. | 20,000 | 5,00,000 |
| 22 | Maur | .. | 10,000 | 1,10,000 |
| 23 | Faridkot | .. | 28,000 | .. |
| 24 | Malerkotla | .. | .. | 2,00,000 |
| 25 | Jalalabad | .. | .. | 5,00,000 |

[State Minister for Local Government and Jails]

| Serial No. | Name of Municipal Committee | Grant-in-aid sanctioned during the year. 1972-73 under the Scheme | |
|---|---|---|---|
| | | (i) Civic Amenities | (ii) Urban Development |
| | | Rs. | Rs. |
| 26 | Nawashahr | .. | 68,845 |
| 27 | Dera Bassi | .. | 2,00,000 |
| 28 | Ludhiana | .. | 4,88,030 |
| 29 | Pathankot | .. | 2,00,000 |
| 30 | Abohar | .. | 2,70,000 |
| 31 | Alawalpur | .. | 60,000 |
| 32 | Shamcharshi | .. | 60,000 |
| 33 | Haryana | .. | 60,000 |
| 34 | Tankawali | .. | 60,000 |
| 35 | Dharamkot | .. | 60,000 |
| 36 | Talwandibahi | .. | 60,000 |
| 37 | Guruharsahai | .. | 40,000 |
| 38 | Sangat | .. | 60,000 |
| 39 | Kotfatha | .. | 60,000 |
| 40 | Bareta | .. | 60,000 |
| 41 | Bhuchormandi | .. | 60,000 |
| 42 | Rahon | .. | 60,000 |
| 43 | Garhdiwala | .. | 60,000 |
| 44 | Adampur | .. | 51,300 |
| 45 | Garhshankar | .. | 60,000 |
| 46 | Doraha | .. | 60,000 |
| 47 | Karali | .. | 60,000 |
| 48 | Dera Baba Nanak | .. | 60,000 |
| 49 | Ramdas | .. | 60,000 |
| 50 | Majitha | .. | 60,000 |
| 51 | Sirhind | .. | 60,000 |
| 52 | Bhawanigarh | .. | 60,000 |

| Serial No. | Name of Municipal Committee | Grant-in-aid sanctioned during the year 1972-73 under the Scheme | |
|---|---|---|---|
| | | (i) Civic Amenities | (ii) Urban Development |
| 53 | Tapa Mandi | .. .. | 60,000 |
| 54 | Sanaur | .. .. | 60,000 |
| 55 | Amloh | .. .. | 60,000 |
| 56 | Bhadaur | .. .. | 60,000 |
| 57 | Longowal | .. .. | 60,000 |
| 58 | Banur | .. .. | 60,000 |
| 59 | Goneana | .. .. | 60,000 |
| 60 | Fatehgarh Churian | .. .. | 60,000 |
| 61 | N.A.C. Patran | .. .. | 60,000 |
| 62 | N.A.C. Rajpura | .. .. | 60,000 |
| 63 | Malout | .. .. | 1,50,000 |
| 64 | Amritsar | .. .. | 1,50,000 |
| 65 | Kapurthala | .. .. | 32,000 |
| 66 | Patiala | .. | 63,000 |
| 67 | Ludhiana | .. .. | 46,000 |

**Statement of Grant-in-aid asked for in para (B & C) of the Starred Question No. 1694**

| Serial No. | Name of Municipal Committee | Scheme | Date on which the amount drawn |
|---|---|---|---|
| 1 | Guru Har Sahai | .. Urban Development | 29-3-73 |
| 2 | Garh Shankar | .. Ditto | 24-3-73 |
| 3 | Nawanshar | .. Ditto | 29-3-73 |
| 4 | Samrala | .. Civic/Urban Development | 28-3-73 |
| 5 | Bhucho Mandi | .. Ditto | 29-3-73 |

[State Minister for Local Government and Jails]

| Serial No. | Name of Municipal Committee | Scheme | Date on which the amount drawn |
|---|---|---|---|
| 6 | Phagwara | Civic/Urban Development | 29-3-73 |
| 7 | Hoshiarpur | .. Ditto | 27-3-73 |
| 8 | Khanna | .. Ditto | 27-3-73 |
| 9 | Malerkotla | .. Urban Development | 22-3-73 |
| 10 | Mukerian | .. Civic Amenities | 30-3-73 |
| 11 | Malout | .. Urban Development | .. |
| 12 | Pathankot | Ditto | 31-3-73 |
| 13 | Jullundur | .. Civic/Urban Development | .. |
| 14 | Tankanwali | .. Urban Development | .. |
| 15 | Sirhind | .. Ditto | .. |
| 16 | Batala | Civic Amenities | 30-3-73 |
| 17 | Bareta | .. Urban Development | 29-3-73 |
| 18 | Doraha | Ditto | 27-3-73 |
| 19 | Faridkot | .. Civic Amenities | 27-3-73 |
| 20 | Barnala | .. Civic Amenities | 23-1-73 |
| 21 | Banur | .. Urban Development | 29-3-73 |
| 22 | Sanaur | .. Urban Development | 28-3-73 |
| 23 | Ludhiana | .. Ditto | 29-3-73 |
| 24 | Adampur | .. Ditto | .. |
| 25 | Dharam Kot | .. Ditto | 24-3-73 |
| 26 | Shamchaurasi | .. Ditto | .. |
| 27 | Kot Fatta | .. Ditto | 27-3-73 |
| 28 | Longowal | .. Ditto | 30-3-73 |
| 29 | Rahon | .. Ditto | .. |
| 30 | Maur | .. Civic/Urban Development | .. |
| 31 | Qadian | .. Civic Amenities | .. |
| 32 | Gurdaspur | .. Ditto | .. |
| 33 | Khem Karan | Civic Amenities | .. |
| 34 | Bhatinda | .. Civic/Urban Development | .. |
| 35 | Sujanpur | .. Urban Development | 29-3-73 |
| 36 | Patti | .. Civic Amenities | 27-3-73 |

| Serial No. | Name of Municipal Committee | | Scheme | Date on which the amount drawn |
|---|---|---|---|---|
| 37 | Jagraon | .. | Civic Amenities | 22-3-73 |
| 38 | Dhariwal | .. | Ditto | 15-3-73 |
| 39 | Dhuri | .. | Ditto | 23-1-73 |
| 40 | Tarn Taran | .. | Ditto | 25-11-73 |
| 41 | Talwandi Bhai | .. | Urban Development | .. |
| 42 | Tappa | .. | Ditto | 30-3-73 |
| 43 | Dera Bassi | .. | Ditto | .. |
| 44 | Majitha | .. | Ditto | 29-3-73 |
| 45 | Sangat | .. | Ditto | 28-3-73 |
| 46 | Amloh | .. | Ditto | 31-3-73 |
| 47 | Chheharta | .. | Civic Amenities | .. |

**ਕਾਮਰੇਡ ਰਾਜ ਕੁਮਾਰ** : ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਮੁਖਤਲਿਫ਼ ਕਮੇਟੀਆਂ ਨੂੰ ਮੁਖਤਲਿਫ਼ ਰਕਮ ਦਿੱਤੀ ਗਈ ਹੈ। ਉਨ੍ਹਾਂ ਵਿਚੋਂ ਉਹ ਵੀ ਕਮੇਟੀਆਂ ਹਨ ਜਿਹੜੀਆਂ ਕਿ ਖੁਦ ਸਰਕਾਰ ਨੇ ਮਾਡਲ ਕਮੇਟੀਆਂ ਡਿਕਲੇਅਰ ਕੀਤੀਆਂ ਹਨ, ਜਿਸ ਤਰ੍ਹਾਂ ਕਿ ਧਾਰੀਵਾਲ ਦੀ ਕਮੇਟੀ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਕੀ ਕਰਾਈਟੇਰੀਆ ਹੈ ਕਿ ਜਿਸ ਬੇਸਿਜ਼ ਤੇ ਉਨ੍ਹਾਂ ਨੇ ਫੈਸਲਾ ਕੀਤਾ ਕਿ ਫਲਾਣੀ ਕਮੇਟੀ ਨੂੰ 10 ਹਜ਼ਾਰ ਰੁਪਿਆ ਅਤੇ ਫਲਾਣੀ ਨੂੰ 50 ਹਜ਼ਾਰ ਰੁਪਿਆ ਮਿਲੇਗਾ। ਮੈਂ ਇਸ ਬਾਰੇ ਵਜ਼ੀਰ ਸਾਹਿਬ ਤੋਂ ਕਰਾਈਟੇਰੀਆ ਪੁੱਛਣਾ ਚਾਹੁੰਦਾ ਹਾਂ?

**ਰਾਜ ਮੰਤਰੀ :** ਪਿਛਲੀ ਅਸੈਂਬਲੀ ਦੇ ਵਿਚ ਵੀ ਹਾਊਸ ਵਿਚ ਸਰਕਾਰ ਨੇ ਕਿਹਾ ਸੀ ਕਿ ਪੰਜਾਬ ਦੇ ਅੰਦਰ ਜਿੰਨੀਆਂ ਮਿਉਂਸੀਪਲ ਕਮੇਟੀਆਂ ਹਨ ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਉਨ੍ਹਾਂ ਨੂੰ ਮਾਡਲ ਮਿਊਂਸੀਪਲ ਕਮੇਟੀਆਂ ਬਣਾਇਆ ਜਾਵੇ ਅਤੇ ਸਾਡੇ ਜਿੰਨੀਆਂ ਵੀ ਸੈਕੰਡ ਕਲਾਸ ਦੀਆਂ ਕਮੇਟੀਆਂ ਹਨ ਉਨ੍ਹਾਂ ਦਾ ਕੰਮ ਡਿਪਟੀ ਡਾਇਰੈਕਟਰ ਦੇ ਲੈਵਲ ਤੇ ਹੋ ਜਾਵੇ। ਇਸ ਦਾ ਮਤਲਬ ਇਹ ਹੋਇਆ ਕਿ ਥਰਡ ਕਲਾਸ ਕਮੇਟੀ ਨੂੰ ਐਜ਼ ਏ ਹੋਲ ਟੇਕ ਅੱਪ ਕਰਨ ਦਾ ਫੈਸਲਾ ਹੋਇਆ ਅਤੇ ਹਰ ਏਰੀਆ ਵਿਚੋਂ ਇਕ ਸੈਕੰਡ ਕਲਾਸ ਕਮੇਟੀ (ਵਿਘਨ) ਜਿਸ ਤਰ੍ਹਾਂ ਉਸ ਵੇਲੇ ਐਲਾਨ ਕੀਤਾ ਗਿਆ ਸੀ ਉਹ ਬੇਸ਼ੱਕ ਉਸ ਸ਼ਕਲ ਵਿਚ ਨਹੀਂ ਹੋਇਆ ਪਰ ਸਰਕਾਰ ਨੇ ਉਨ੍ਹਾਂ ਨੂੰ ਥਰਡ ਕਲਾਸ ਵਿਚ ਲੈ ਲਿਆ ਹੈ। ਅਸੀਂ ਉਨ੍ਹਾਂ ਕਮੇਟੀਆਂ ਨੂੰ ਜਿਹੜੀਆਂ ਥਰਡ ਕਲਾਸ ਹਨ 60 ਹਜ਼ਾਰ ਰੁਪਿਆ ਉਨ੍ਹਾਂ ਦੀ ਡਿਵੈਲਪਮੈਂਟ ਵਾਸਤੇ ਗਰਾਂਟ ਇਨ ਏਡ ਦਿੱਤਾ ਹੈ ਅਤੇ ਇਸੇ ਤਰ੍ਹਾਂ 40 ਹਜ਼ਾਰ ਰੁਪਿਆ ਹਰ ਕਮੇਟੀ ਨੂੰ ਕਰਜ਼ੇ ਦੇ ਤੌਰ ਤੇ ਦਿੱਤਾ ਹੈ ਤਾਂ ਕਿ ਉਹ ਕੁਝ ਐਸੀਆਂ ਸਕੀਮਾਂ ਤੇ ਲਗਾ ਸਕਣ ਜਿਸ ਦੇ ਨਾਲ ਕਮੇਟੀ ਦੀ ਆਮਦਨ ਵਧੇ ਅਤੇ ਉਹ ਰੁਪਿਆ ਇਨਸਟਾਲਮੈਂਟ ਦੇ ਵਿਚ ਵਾਪਿਸ ਕਰ ਸਕਣ।

**ਕਾਮਰੇਡ ਰਾਜ ਕੁਮਾਰ:** ਧਾਰੀਵਾਲ ਮਿਊਂਸੀਪਲ ਕਮੇਟੀ ਅੰਮ੍ਰਿਤਸਰ ਸੱਬ ਡਵੀਜ਼ਨ ਦੇ ਵਿਚ ਮਾਡਲ ਕਮੇਟੀ ਡਿਕਲੇਅਰ ਕੀਤੀ ਗਈ ਅਤੇ ਜਿਸ ਦੇ ਵਿਚ ਗੁਰਦਾਸਪੁਰ ਅਤੇ ਅੰਮ੍ਰਿਤਸਰ ਆਉਂਦੇ ਹਨ (ਵਿਘਨ) ਮਾਡਲ ਕਮੇਟੀ ਧਾਰੀਵਾਲ ਲਈ 10 ਹਜ਼ਾਰ ਦਿੱਤਾ ਅਤੇ ਇਸੇ ਤਰ੍ਹਾਂ ਸੱਬ ਡਵੀਜ਼ਨ ਦੇ ਵਿਚ ਖੇਮ ਕਰਨ

[ਕਾਮਰੇਡ ਰਾਜ ਕੁਮਾਰ]

ਦੀ ਕਮੇਟੀ ਹੈ ਉਸ ਨੂੰ 20 ਹਜ਼ਾਰ ਰੁਪਿਆ ਦਿੱਤਾ। ਤਰਨ ਤਾਰਨ ਦੀ ਕਮੇਟੀ ਨੂੰ 20 ਹਜ਼ਾਰ ਰੁਪਿਆ ਦਿਤਾ। ਪੱਟੀ ਦੀ ਕਮੇਟੀ ਨੂੰ 20 ਹਜ਼ਾਰ ਰੁਪਿਆ ਦਿੱਤਾ। ਮੈਨੂੰ ਇਹ ਗਰੱਜ ਨਹੀਂ ਕਿ ਉਨ੍ਹਾਂ ਨੂੰ ਇਤਨਾ ਕਿਉਂ ਦਿੱਤਾ ਪਰ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਸ ਕਮੇਟੀ ਨੂੰ ਖ਼ੁਦ ਸਰਕਾਰ ਨੇ ਮਾਡਲ ਕਮੇਟੀ ਡਿਕਲੇਅਰ ਕਰ ਦਿੱਤਾ ਹੋਵੇ ਅਤੇ ਉਸ ਨੂੰ 10 ਹਜ਼ਾਰ ਰੁਪਿਆ ਦਿੱਤਾ ਜਾਵੇ ਪਰ ਦੂਸਰੀਆਂ ਨੂੰ 20 ਹਜ਼ਾਰ ਦਿੱਤਾ ਜਾਵੇ ਇਸ ਲਈ ਇਹ ਡਿਸਕਰੀਮੀਨੇਸ਼ਨ ਕਿਉਂ ਕੀਤਾ ਜਾ ਰਿਹਾ ਹੈ? ਇਸ ਦਾ ਕੀ ਕਰਾਈਟੇਰੀਆ ਹੈ?

**ਰਾਜ ਮੰਤਰੀ:** ਥਰਡ ਕਲਾਸ ਕਮੇਟੀ ਨੂੰ ਸਰਕਾਰ ਨੇ ਫੈਸਲਾ ਕਰ ਲਿਆ ਹੈ ਕਿ ਜ਼ਿਆਦਾ ਅਹਿਮੀਅਤ ਦੇਣੀ ਹੈ। ਉਨ੍ਹਾਂ ਨੂੰ ਇਕ ਲੱਖ ਰੁਪਿਆ ਦਿੱਤਾ ਹੈ। ਜਿਹੜੀ ਕਮੇਟੀ ਉਨ੍ਹਾਂ ਰੀਜ਼ਨਜ਼ ਦੇ ਅੰਦਰ ਆਉਂਦੀ ਹੈ (ਵਿਘਨ) ਮਗਰ ਸਰਕਾਰ ਦੀ ਰਾਏ ਸੀ ਕਿ ਉਨ੍ਹਾਂ ਨੂੰ ਮਾਡਲ ਕਮੇਟੀਆਂ ਬਣਾ ਦਿਆਂਗੇ। ਪਰ ਉਸ ਦੇ ਬਾਰੇ ਡਿਪਾਰਟਮੈਂਟਲ ਫੈਸਲਾ ਨਹੀਂ ਹੋਇਆ। ਉਨ੍ਹਾਂ ਮਿਉਂਸੀਪਲ ਕਮੇਟੀਆਂ ਨੇ ਸਰਕਾਰ ਨੂੰ ਕੇਸ ਪੁੱਟ ਨਹੀਂ ਕੀਤਾ ਅਤੇ ਜੋ ਰੁਟੀਨ ਦੇ ਵਿਚ ਆਏ ਉਨ੍ਹਾਂ ਨੂੰ ਏਡ ਉਨ੍ਹਾਂ ਦੀ ਡਿਵੈਲਪਮੈਂਟ ਲਈ ਦੇ ਦੇਣੀ ਚਾਹੀਦੀ ਸੀ (ਵਿਘਨ) ਇਸ ਤਰ੍ਹਾਂ ਕੋਸ਼ਿਸ਼ ਕਰਕੇ ਅਸੀਂ ਜ਼ਰੂਰ ਰੁਪਿਆ ਦਿਆਂਗੇ। (ਵਿਘਨ)

**ਸਰਦਾਰ ਸੁਰਜੀਤ ਸਿੰਘ ਸਿੱਧੂ:** ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜ਼ਿਲ੍ਹਾ ਬਠਿੰਡਾ ਦੇ ਵਿਚ ਰਾਮਾ, ਸੰਗਤਪੁਰਾ ਫੱਤਾ ਕੋਟ ਦੀਆਂ ਤਿੰਨ ਮਿਉਸੀਂਪਲ ਕਮੇਟੀਆਂ ਹਨ ਜਿਨ੍ਹਾਂ ਦੇ ਆਮਦਨੀ ਦੇ ਸੋਰਸ ਘੱਟ ਹਨ। ਕੀ ਉਨ੍ਹਾਂ ਨੂੰ ਵੀ ਸਪੈਸ਼ਲ ਤੌਰ ਤੇ ਏਡ ਦਿੱਤੀ ਜਾਵੇਗੀ ? (ਵਿਘਨ) ਇਨ੍ਹਾਂ ਕੋਲ ਕੋਟ ਫੱਤੇ ਦਾ ਕੇਸ ਆਇਆ ਹੈ, ਕੀ ਇਹ ਉਸ ਤੇ ਵਿਚਾਰ ਕਰਨਗੇ?

**ਰਾਜ ਮੰਤਰੀ:** ਇਹ ਹਾਲਾਤ ਤੇ ਡਿਪੈਂਡ ਕਰਦਾ ਹੈ। ਜਿਸ ਤਰ੍ਹਾਂ ਦੇ ਹਾਲਾਤ ਹੋਣਗੇ ਉਸੇ ਤਰ੍ਹਾਂ ਦੀ ਮੱਦਦ ਦਿੱਤੀ ਜਾਵੇਗੀ।

**चौधरी बलराम** : कुछ म्युनिसपल कमेटियां ऐसी हैं जिन में कुछ नई बस्तियां शामिल की गई हैं और उन की आबादी और रकबा बढ़ गया है। पर इस के बावजूद उन नई बस्तियों की हालत पहले जैसी ही है और उन की development में कोई फर्क नहीं पड़ा। क्या उन के लिये special अनुदान देकर उन की तरक्की की जायेगी ?

**ਰਾਜ ਮੰਤਰੀ:** ਇਹ ਜਿਹੜਾ ਲਿਮਿਟ ਦੀ ਐਕਸਟੇਨਸ਼ਨ ਦਾ ਸਵਾਲ ਹੈ ਜਿਹੜੀਆਂ ਕਮੇਟੀਆਂ ਰਿਕੁਐਸਟ ਕਰ ਰਹੀਆਂ ਹਨ, ਪਿਛਲੇ ਕੇਸਿਜ਼ ਦੀ, ਉਨ੍ਹਾਂ ਨੂੰ ਜਲਦੀ ਕਰਨਾ ਚਾਹੁੰਦੇ ਹਾਂ। (ਵਿਘਨ) ਅਗਰ ਕਮੇਟੀਆਂ ਐਕਸਟੈਨਸ਼ਨ ਵਾਸਤੇ ਸਰਕਾਰ ਕੋਲੋਂ ਕੁਝ ਮੰਗਣਗੀਆਂ ਤਾਂ ਜਦ ਉਹ ਮਿਉਂਸੀਪਲ ਕਮੇਟੀ ਦੀ ਹਦੂਦ ਦੇ ਵਿਚ ਆਉਣਗੇ ਤਾਂ ਪੂਰਾ ਗੌਰ ਕਰਾਂਗੇ।

**ਡਾਕਟਰ ਅਮੀਰ ਸਿੰਘ ਕਲਕਟ:** ਆਇਆ ਮਨਿਸਟਰ ਸਾਹਿਬ ਦੱਸਣਗੇ ਕਿ ਇਕ ਸਵਾਲ ਦੇ ਜਵਾਬ ਵਿਚ ਉਨ੍ਹਾਂ ਨੇ ਕਿਹਾ ਕਿ 20 ਹਜ਼ਾਰ ਰੁਪਿਆ ਦਿੱਤਾ; ਕੀ ਉਹ ਬਾਰਡਰ ਦੀਆਂ ਕਮੇਟੀਆਂ ਹਨ? ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਬੈਕਵਰਡ ਏਰੀਆ ਹੈ ਜਾਂ ਜਿਹੜੀਆਂ ਕੰਡੀ ਦੇ ਏਰੀਆਜ਼ ਵਿਚ ਕਮੇਟੀਆਂ ਹਨ ਕੀ ਉਨ੍ਹਾਂ ਨੂੰ ਪਰੈਫਰੈਂਸ ਦੇਣਗੇ ਅਤੇ ਗਰਾਂਟ ਇਨ ਏਡ ਅਤੇ ਲੋਨ ਦੇਣ ਦਾ ਯਤਨ ਕਰਨਗੇ?

**ਰਾਜ ਮੰਤਰੀ:** ਮੈਂ ਤਾਂ ਪਹਿਲਾਂ ਹੀ ਅਰਜ਼ ਕੀਤੀ ਹੈ। ਮੈਂ ਤਾਂ ਪਹਿਲਾਂ ਵੀ ਦੱਸਿਆ ਹੈ ਕਿ ਉਨ੍ਹਾਂ ਨੂੰ 1 ਲੱਖ ਰੁਪਿਆ ਦਿੱਤਾ ਹੈ ਜਿਸ ਦੇ ਵਿਚੋਂ 40 ਹਜ਼ਾਰ ਰੁਪਿਆ ਕਰਜ਼ਾ ਅਤੇ 60 ਹਜ਼ਾਰ ਰੁਪਿਆ ਗਰਾਂਟ

ਇਨ ਏਡ ਦਿੱਤਾ ਹੈ। (ਵਿਘਨ) ਉਹ ਮੈਂ ਪਹਿਲਾਂ ਵੀ ਦੱਸਿਆ ਹੈ ਕਿ ਜੋ ਡਿਪਾਰਟਮੈਂਟਲ ਵਿਊ ਹੋਵੇਗਾ ਉਸ ਦੇ ਬਾਰੇ ਫੈਸਲਾ ਕਰ ਲਵਾਂਗੇ। (ਵਿਘਨ)

**ਸ੍ਰੀ ਵਿਸ਼ਵਾ ਮਿੱਤਰ ਸੇਖੜੀ:** ਬਟਾਲਾ ਮਿਊਂਸੀਪਲ ਕਮੇਟੀ ਦੀ ਐਕਸਟੈਨਸ਼ਨ ਦਾ ਕੇਸ ਹੈ। ਉਸ ਦੇ ਵਿਚ ਰਿਫਿਊਜੀ ਕੈਂਪ ਨੂੰ ਸ਼ਾਮਿਲ ਕਰਨਾ ਸੀ। (ਵਿਘਨ) ਉਸ ਦੀ ਲਿਮਿਟ ਨੂੰ ਐਕਸਟੈਂਡ ਕਰਨਾ ਹੈ। (ਵਿਘਨ) ਉਸ ਦੇ ਬਾਰੇ ਕਦ ਤੱਕ ਫੈਸਲਾ ਹੋ ਜਾਵੇਗਾ? (ਵਿਘਨ)

(ਕੋਈ ਉੱਤਰ ਨਹੀਂ ਆਇਆ)

**Extension of Limit of Dhariwal Municipality**

***1695. Comrade Raj Kumar :** Will the Minister of State for Local Government and Jails be pleased to State—

(a) whether the case regarding extension of limits of Dhariwal Municipality is pending decision with the Director of Local Government, Punjab or the Government, if so, the date on which first reference was received from the said Municipality ;

(b) the action, if any, taken on the said case and the time by which a decision is likely to be taken in this regard ?

---

**ਸ੍ਰੀ ਜੋਗਿੰਦਰ ਪਾਲ ਪਾਂਡੇ:** (ੳ) ਹਾਂ ਜੀ, ਸਰਕਾਰ ਪਾਸ। 5 ਮਈ, 1971 ਨੂੰ।

(ਅ) ਮਾਮਲਾ ਤੇ ਸਰਕਾਰ ਸ਼ੀਘਰਤਾ ਨਾਲ ਵਿਚਾਰ ਕਰ ਰਹੀ ਹੈ।

( (a) Yes, with Government, on 5th May, 1971.

(b) The matter is under active consideration of the State Government.)

**ਕਾਮਰੇਡ ਰਾਜ ਕੁਮਾਰ:** ਇਨ੍ਹਾਂ ਨੇ ਦੱਸਿਆ ਹੈ ਕਿ 5 ਮਈ, 1971 ਨੂੰ ਇਨ੍ਹਾਂ ਕੋਲ ਮਾਮਲਾ ਰੈਫਰ ਹੋਇਆ ਕਿ ਧਾਰੀਵਾਲ ਮਿਊਂਸੀਪਲ ਕਮੇਟੀ ਦੀ ਲਿਮਿਟ ਨੂੰ ਐਕਸਟੈਂਡ ਕੀਤਾ ਜਾਵੇ। ਹੁਣ 1973 ਆ ਗਿਆ ਹੈ। ਕੀ ਇਹ ਹਕੀਕਤ ਨਹੀਂ ਕਿ ਇਹ ਮਾਮਲਾ ਅਜੇ ਤੱਕ ਧਾਰੀਵਾਲ ਨਿਊ ਐਜਰਟਨ ਮਿੱਲ ਦੇ ਪ੍ਰਬੰਧਕਾਂ ਦੇ ਕਹਿਣ ਤੇ ਰੋਕੀ ਰਖਿਆ ਗਿਆ ਹੈ। ਜੋ ਚਾਹੁੰਦੇ ਹਨ ਕਿ ਨਹਿਰ ਉਤੋਂ ਪਰਲਾ ਸ਼ਹਿਰ ਦਾ ਹਿੱਸਾ ਮੂਲੋਂ ਹੀ ਮਿਊਸੀਂਪਲ ਕਮੇਟੀ ਦੀ ਹਦੂਦ ਵਿਚੋਂ ਕੱਢ ਦਿੱਤਾ ਜਾਵੇ ਤਾਂ ਕਿ ਉਨ੍ਹਾਂ ਨੂੰ ਚੁੰਗੀ ਦੀ ਪੂਰੀ ਛੋਟ ਮਿਲ ਜਾਵੇ।

**ਰਾਜ ਮੰਤਰੀ:** ਸਪੀਕਰ ਸਾਹਿਬ, ਇਹ ਠੀਕ ਹੈ ਕਿ ਇਹ ਮਾਮਲਾ 1971 ਵਿਚ ਆਇਆ ਹੈ, ਇਹ ਵੀ ਸਹੀ ਹੈ ਕਿ ਪੰਜਾਬ ਵਿਚ ਮਨਿਸਟਰੀ 1972 ਵਿਚ ਬਣੀ ਹੈ, ਇਹ ਵੀ ਦਰੁਸਤ ਹੈ ਕਿ ਧਾਰੀਵਾਲ ਦੀਆਂ ਜਿਹੜੀਆਂ ਮਿਲਜ਼ ਹਨ ਉਨ੍ਹਾਂ ਵਲੋਂ ਔਰ ਹੋਰ ਲੋਕਾਂ ਵਲੋਂ ਰਿਪ੍ਰੈਜ਼ੈਂਟੇਸ਼ਨਜ਼ ਆਈਆਂ ਹਨ ਅਤੇ ਇਹ ਵੀ ਠੀਕ ਹੈ ਕਿ ਸਰਕਾਰ ਨੇ ਉਹ ਰਿਪ੍ਰੇਜੈਂਟੇਸ਼ਨਜ਼ ਰਿਜੈਕਟ ਕਰ ਦਿਤੀਆਂ। ਹੁਣ ਅਸੀਂ ਡਿਪਟੀ ਕਮਿਸ਼ਨਰਜ਼ ਨੂੰ ਕਹਿ ਦਿਤਾ ਹੈ ਕਿ ਇਹ ਜਿਹੜੀ ਐਕਸਟੈਨਸ਼ਨ ਦੀ ਲਿਮਿਟ ਹੈ ਇਹ ਲਾਜ਼ਮੀ ਹੋਵੇਗੀ। ਉਨ੍ਹਾਂ ਨੂੰ ਅਸੀਂ ਕਹਿ ਦਿਤਾ ਹੈ ਕਿ ਇਸ ਕੇਸ ਨੂੰ ਐਕਸਪੀਡਾਈਟ ਕਰਕੇ ਭੇਜਿਆ ਜਾਵੇ ਅਗਸਤ ਵਿਚ ਇਹ ਸਾਰੀ ਕਾਰਵਾਈ ਹੋ ਚੁਕੀ ਹੈ ਔਰ ਮੇਰਾ ਖਿਆਲ ਹੈ ਕਿ ਇਨ੍ਹਾਂ ਦਿਨਾਂ ਵਿਚ ਸਾਡੇ ਪਾਸ ਰਿਪੋਰਟ ਆ ਜਾਵੇਗੀ ਔਰ ਅਸੀਂ ਲਿਮਿਟ ਨੂੰ ਐਕਸਟੈਂਡ ਕਰ ਦਿਆਂਗੇ।

**ਕਾਮਰੇਡ ਸੱਤਪਾਲ ਡਾਂਗ**: ਕੀ ਇਸ ਗਲ ਦੀ ਰੋਸ਼ਨੀ ਵਿਚ ਧਾਰੀਵਾਲ ਦੀ ਕਮੇਟੀ ਤੋਂ ਇਲਾਵਾ ਹੋਰ ਬਹੁਤ ਸਾਰੀਆਂ ਕਮੇਟੀਆਂ ਦੇ ਕੇਸ ਵੈਸਟਿਡ ਇਨਟਰੈਸਟ ਦੀ ਵਜ੍ਹਾ ਕਰਕੇ 2-4 ਸਾਲ੍ਹਾਂ ਤੋਂ ਪੈਂਡਿੰਗ ਹਨ, ਕੀ ਮਨਿਸਟਰ ਸਾਹਿਬ ਇਸ ਬਾਰੇ ਕੋਈ ਕਦਮ ਚੁਕਣਗੇ ਕਿ ਹਰ ਕਮੇਟੀ ਦਾ ਕੇਸ ਮੈਰਿਟ ਤੇ ਇਕ ਰਿਜ਼ਨੇਬਲ ਲਿਮਿਟ ਵਿਚ, 5-6 ਮਹੀਨਿਆਂ ਵਿਚ, ਸੈਟਲ ਹੋ ਜਾਣ?

**ਰਾਜ ਮੰਤਰੀ**: ਸਪੀਕਰ ਸਾਹਿਬ, ਮੈਂ 2 ਹਫਤੇ ਪਹਿਲਾਂ ਮੰਡੀ ਗੋਬਿੰਦਗੜ੍ਹ ਵਿਚ ਗਿਆ ਸੀ ਅਤੇ ਉਥੇ ਮੇਰੇ ਨੋਟਿਸ ਵਿਚ ਐਕਸਟੈਨਸ਼ਨ ਦਾ ਸਵਾਲ ਆਇਆ ਸੀ, ਮੈਂ ਔਟ ਦੀ ਸਪਾਟ ਆਰਡਰ ਕਰ ਦਿਤੇ ਸੀ ਔਰ ਕੇਸ ਕਮਪਲੀਟ ਹੋ ਕੇ ਆ ਰਿਹਾ ਹੈ। ਅਗਰ ਮੈਂਬਰ ਸਾਹਿਬਾਨ ਦੇ ਨੋਟਿਸ ਵਿਚ ਕੋਈ ਅਜੇਹਾ ਕੇਸ ਹੈ ਤਾਂ ਉਹ ਸਾਨੂੰ ਦੱਸਣ ਅਸੀਂ ਬਗੈਰ ਹੀਲ ਹੁੱਜਤ ਦੇ ਅਤੇ ਵੈਸਟਿਡ ਇਨੱਟਰੈਸਟ ਦੇ ਬਗੈਰ ਕਰ ਦਿਆਂਗੇ।

**ਕਾਮਰੇਡ ਰਾਜ ਕੁਮਾਰ**: ਸਪੀਕਰ ਸਾਹਿਬ, ਮੈਂ ਇਕ ਆਖ਼ਰੀ ਤੇ ਛੋਟਾ ਜਿਹਾ ਸਪਲੀਮੈਂਟਰੀ ਪੁਛਣਾ ਚਾਹੁੰਦਾ ਹਾਂ ਕਿ ਧਾਰੀਵਾਲ ਕਮੇਟੀ ਦੀ ਐਕਸਟੈਨਸ਼ਨ ਦਾ ਕੇਸ ਕੀ ਇਸੇ ਮਹੀਨੇ ਵਿਚ ਹੀ ਡੀਸਾਈਡ ਕਰ ਦਿਤਾ ਜਾਵੇਗਾ?

**ਰਾਜ ਮੰਤਰੀ**: ਸਪੀਕਰ ਸਾਹਿਬ, ਆਖ਼ਰੀ ਕਿਉਂ ਇਹ ਹੋਰ ਸਵਾਲ ਬੇਸ਼ਕ ਕਰ ਲੈਣ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਮੈਂ ਡਿਪਟੀ ਕਮਿਸ਼ਨਰ ਸਾਹਿਬ ਨੂੰ ਕਹਿ ਦਿਤਾ ਹੈ ਕਿ ਉਹ ਜਲਦੀ ਤੋਂ ਜਲਦੀ ਇਸ ਕੇਸ ਨੂੰ ਕਰਨ ਮੈਂ ਇਹ ਤਾਂ ਨਹੀਂ ਕਹਿ ਸਕਦਾ ਕਿ ਕਿਹੜੀ ਡੇਟ ਤਕ ਹੋ ਜਾਵੇਗਾ ਪਰ ਇਤਨਾ ਕਹਿੰਦਾ ਹਾਂ ਕਿ ਜਦੋਂ ਇਹ ਦੁਬਾਰਾ ਅਸੈਂਬਲੀ ਵਿਚ ਅਗਲੀ ਟਰਮ ਵਿਚ ਆਉਣਗੇ ਤਾਂ ਕੇਸ ਹੋਇਆ ਪਿਆ ਹੋਵੇਗਾ। (ਵਿਘਨ)

**ਸ੍ਰੀ ਵਿਸ਼ਵਾ ਮਿਤਰ ਸੇਖੜੀ** : ਸਪੀਕਰ ਸਾਹਿਬ, ਕੀ ਮਨਿਸਟਰ ਸਾਹਿਬ, ਦੱਸਣਗੇ ਕਿ ਜੋ ਮੈਂ ਪਹਿਲਾਂ ਬਟਾਲਾ ਮਿਉਨਸਿਪਲ ਕਮੇਟੀ ਬਾਰੇ ਸਪਲੀਮੈਂਟਰੀ ਪੁਛਿਆ ਸੀ ਰਿਫਿਊਜੀ ਕੈਂਪ ਨੂੰ ਵਿਚ ਸ਼ਾਮਲ ਕਰਨ ਬਾਰੇ, ਇਹ ਕੇਸ ਕਿਤਨੀ ਦੇਰ ਤਕ ਐਕਸਪੀਡਾਈਟ ਕਰ ਦੇਣਗੇ ?

**ਰਾਜ ਮੰਤਰੀ**: ਸਪੀਕਰ ਸਾਹਿਬ, ਮੈਂ ਜਨਰਲ ਹੀ ਕਹਿ ਦਿੱਤਾ ਹੈ। ਜਿਹੜਾ ਵੀ ਕੇਸ ਸਾਡੇ ਪਾਸ ਆ ਗਿਆ ਹੈ, ਅਸੀਂ ਕਰ ਦਿਤਾ ਹੈ। ਜਿਹੜੇ ਸਾਡੇ ਨੋਟਿਸ ਵਿਚ ਨਹੀਂ ਆਏ ਉਹ ਨਹੀਂ ਹੋਏ। ਮੈਂ ਵਿਸ਼ਵਾ ਮਿੱਤਰ ਜੀ ਨੂੰ ਦਸਣਾ ਚਾਹੁੰਦਾ ਹਾਂ ਕਿ ਜਦੋਂ ਸਾਡੇ ਪਾਸ ਕੇਸ ਆ ਗਿਆ ਅਸੀਂ ਉਸ ਨੂੰ ਪੂਰੀ ਰਿਪੋਰਟ ਆਉਣ ਦੇ ਬਾਦ ਟੇਕ ਅੱਪ ਕਰ ਲਵਾਂਗੇ। (ਵਿਘਨ)

---

**Government offices located in Qila at Patiala**

***1625. Shri Prem Gupta:** Will the Chief Minister be pleased to state—

(a) the total number of Government offices located in Qila at Patiala.

(b) whether it is also a fact that some parts of the Qila where the offices are located are in a bad condition; if so, the steps being taken by the Government to provide alternative accommodation to house these offices ?

---

ਸ੍ਰੀ ਜੋਗਿੰਦਰ ਪਾਲ ਪਾਂਡੇ: (ਰਾਜ ਮੰਤਰੀ, ਸਥਾਨਕ ਸਰਕਾਰ ਤੇ ਜੇਲ੍ਹਾਂ) (ੳ) ਕਿਲਾ ਬਿਲਡਿੰਗ–ਪਟਿਆਲਾ ਵਿਚ ਸਰਕਾਰੀ 18 ਦਫਤਰ ਹਨ ।

(ਅ) ਜਿਹੜੀਆਂ ਬਿਲਡਿੰਗਾਂ ਵਿਚ ਸਰਕਾਰੀ ਦਫਤਰ ਹਨ ਉਨ੍ਹਾਂ ਦੀ ਹਾਲਤ ਖਰਾਬ ਨਹੀਂ ਹੈ । ਇਸ ਕਾਰਨ ਇਨ੍ਹਾਂ ਦਫਤਰਾਂ ਨੂੰ ਹੋਰ ਜਗਾ ਦੇਣ ਦਾ ਸਵਾਲ ਹੀ ਨਹੀਂ ਪੈਦਾ ਹੁੰਦਾ ।

[(a) 18 Government offices are located in Qila Building at Patiala.

(b) The condition of the buildings where Government offices are located is not bad. In view of this there is no question of providing alternative accommodation to these offices.]

**ਸ੍ਰੀ ਪ੍ਰੇਮ ਗੁਪਤਾ:** ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਜਗ੍ਹਾ ਖਰਾਬ ਨਹੀਂ ਹੈ, ਇਹ ਨਹੀਂ ਕਿਹਾ ਕਿ ਜਗ੍ਹਾ ਚੰਗੀ ਹੈ । ਮੈਂ ਮਨਿਸਟਰ ਸਾਹਿਬ ਨੂੰ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਦਰਖਾਸਤ ਕਰਾਂਗਾ ਕਿ ਉਹ ਇਸ ਜਵਾਬ ਦੀ ਲਾਈਟ ਵਿਚ ਕੀ ਆਪ ਉਥੇ ਜਾ ਕੇ ਦੇਖਣਗੇ ਕਿ ਜਗ੍ਹਾ ਕਿਹੋ ਜਿਹੀ ਚੰਗੀ ਹੈ ਅਤੇ ਜੇ ਕੋਈ ਲੋੜ ਹੋਈ ਤਾਂ ਉਸ ਵਲ ਧਿਆਨ ਦੇਣਗੇ ?

**ਰਾਜ ਮੰਤਰੀ:** ਠੀਕ ਹੈ ਜੀ, ਮੈਂ ਦੇਖ ਲਵਾਂਗਾ ।

**ਸਰਦਾਰ ਸੁਰਜੀਤ ਸਿੰਘ (ਬਰਨਾਲਾ) :** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਪਟਿਆਲੇ ਦਾ ਜਿਹੜਾ ਕਿਲ੍ਹਾ ਹੈ ਉਹ 3 ਸਦੀਆਂ ਪੁਰਾਣਾ ਹੈ ਪਰ ਬਰਨਾਲੇ ਦਾ ਜਿਹੜਾ ਕਿਲ੍ਹਾ ਹੈ ਉਹ 800 ਸਾਲ ਪੁਰਾਣਾ ਹੈ ਅਤੇ ਉਸ ਦੇ ਵਿਚ ਜਿਹੜੇ ਦਫਤਰ ਹਨ ਉਨ੍ਹਾਂ ਦੀਆਂ ਕਿਧਰੇ ਛੱਤਾਂ ਚੋਂਦੀਆਂ ਹਨ ਅਤੇ ਕਿਧਰੇ ਛੱਤ ਡਿਗਣ ਦਾ ਖ਼ਤਰਾ ਰਹਿੰਦਾ ਹੈ, ਕੀ ਇਹ ਉਸ ਵੱਲ ਵੀ ਧਿਆਨ ਦੇਣਗੇ ?

**ਰਾਜ ਮੰਤਰੀ:** ਸਪੀਕਰ ਸਾਹਿਬ, ਬਰਨਾਲਾ ਜੀ ਨੇ ਆਪਣੇ ਵੇਲੇ ਤਾਂ ਇਸ ਵਲ ਕੋਈ ਧਿਆਨ ਨਹੀਂ ਦਿਤਾ, ਹੁਣ ਇਨ੍ਹਾਂ ਨੇ ਸਾਡੀ ਇਧਰ ਤਵੱਜੋ ਦਿਵਾਈ ਹੈ ਅਸੀਂ ਜ਼ਰੂਰੀ ਧਿਆਨ ਕਰਾਂਗੇ ।

**ਸਰਦਾਰ ਸੁਰਜੀਤ ਸਿੰਘ (ਬਰਨਾਲਾ):** ਸਪੀਕਰ ਸਾਹਿਬ, ਅਸੀਂ ਆਲਟਰਨੇਟਿਵ ਅਰੇਂਜਮੈਂਟ ਕਰ ਦਿਤਾ ਸੀ । (ਵਿਘਨ)

———

**Cases of Murders**

***1488. Comrade Shamsher Singh Josh :** Will the Chief Minister be pleased to state—

(a) the number of cases of murders which occurred in the State during the period from March, 1972 to January, 1973 Month-wise in the State.

(b) the names of the persons who were murdered and the place of occurrence of each.

(c) the number of the said cases which have so far been traced out and of those which remain untraced ?

**ਸਰਦਾਰ ਨਸੀਬ ਸਿੰਘ ਗਿੱਲ (ਉਪ ਮੰਤਰੀ ਗ੍ਰਹਿ ਅਤੇ ਉਦਯੋਗ)**: (ਏ) ਮਾਰਚ, 1972 ਤੋਂ ਜਨਵਰੀ, 1973 ਤਕ ਮਹੀਨਾਵਾਰ ਕਤਲ ਦੇ ਕੇਸਾਂ ਦਾ ਵੇਰਵਾ ਨਿਮਨ ਲਿਖਤ ਹੈ:—

| ਮਹੀਨੇ ਦਾ ਨਾਂ | | ਮੁਕਦਮਿਆਂ ਦੀ ਸੰਖਿਆ |
|---|---|---|
| 1. ਮਾਰਚ, 1972 | .. | 49 |
| 2. ਅਪ੍ਰੈਲ, 1972 | .. | 44 |
| 3. ਮਈ, 1972 | .. | 45 |
| 4. ਜੂਨ, 1972 | .. | 69 |
| 5. ਜੁਲਾਈ, 1972 | .. | 52 |
| 6. ਅਗਸਤ, 1972 | .. | 53 |
| 7. ਸਤੰਬਰ, 1972 | .. | 52 |
| 8. ਅਕਤੂਬਰ, 1972 | .. | 62 |
| 9. ਨਵੰਬਰ, 1972 | .. | 53 |
| 10. ਦਸੰਬਰ, 1973 | .. | 40 |
| 11. ਜਨਵਰੀ, 1973 | .. | 44 |
| ਜੋੜ | .. | 563 |

(ਬੀ) ਕਤਲ ਹੋਏ ਵਿਅਕਤੀਆਂ ਦੇ ਨਾਵਾਂ ਤੇ ਹਰ ਘਟਨਾ ਦੇ ਸਥਾਨ ਬਾਰੇ ਸੂਚਨਾ ਇਕੱਤਰ ਕਰਨ ਤੇ ਜਿਨ੍ਹਾ ਸਮਾਂ ਅਤੇ ਲੇਬਰ ਲਗੇਗਾ, ਉਹ ਉਸ ਮੰਤਵ, ਜਿਸ ਵਾਸਤੇ ਸੂਚਨਾ ਚਾਹੀਦੀ ਹੈ, ਤੋਂ ਸ਼ਾਇਦ ਜ਼ਿਆਦਾ ਹੋਵੇ।

(ਸੀ) 563 ਕਤਲ ਦੇ ਮੁਕਦਮਿਆਂ ਵਿਚੋਂ 478 ਮੁਕਦਮੇਂ ਲੱਭੇ ਜਾ ਚੁਕੇ ਹਨ।

**ਕਾਮਰੇਡ ਜ਼ੰਗੀਰ ਸਿੰਘ ਜੋਗਾਂ**: ਸਪੀਕਰ ਸਾਹਿਬ, ਕੀ ਮਨਿਸਟਰ ਸਾਹਿਬ ਦਸਣਗੇ ਕਿ ਜਿਹੜੇ ਲਾਇਸੈਂਸ ਦਿਤੇ ਹਨ ਉਨ੍ਹਾਂ ਲਾਇਸੈਂਸਾਂ ਦੀਆਂ ਬੰਦੂਕਾਂ ਨਾਲ ਕਿੰਨੇ ਕਤਲ ਹੋਏ ਹਨ? (ਵਿਘਨ) (ਹਾਸਾ) (ਕੋਈ ਜਵਾਬ ਨਹੀਂ ਦਿਤਾ ਗਿਆ)

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼**: ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਸਾਲ 11 ਮਹੀਨਿਆਂ ਵਿਚ 563 ਕਤਲ ਹੋਵੇ ਹਨ, ਕੀ ਇਹ ਦਰੁਸਤ ਹੈ ਕਿ ਪਿਛਲੇ ਸਾਲ ਨਾਲੋਂ ਇਸ ਸਾਲ ਵਿਚ ਕਮ-ਅਜ਼-ਕਮ 100 ਕਤਲ ਜ਼ਿਆਦਾ ਹੋਏ ਹਨ, ਜੇ ਇਹ ਠੀਕ ਹੈ ਤਾਂ ਇਸ ਦਾ ਕੀ ਕਾਰਨ ਹੈ?

**ਉਪ-ਮੰਤਰੀ, ਗ੍ਰਿਹ ਤੇ ਉਦਯੋਗ**: ਸਪੀਕਰ ਸਾਹਿਬ, ਇਹ ਬਿਲਕੁਲ ਗਲਤ ਗਲ ਹੈ। ਪਿਛਲੇ ਸਾਲ ਇਨ੍ਹਾਂ ਮਹੀਨਿਆਂ ਦੇ ਵਿਚ 577 ਕਤਲ ਦੇ ਕੇਸ ਹੋਏ ਸੀ, 14 ਕਤਲ ਇਸ ਸਾਲ ਪਹਿਲੇ ਨਾਲੋਂ ਘੱਟ ਹੋਏ ਹਨ।

ਇਕ ਅਵਾਜ਼. ਫਿਰ ਪੂਰੇ ਕਰ ਦਿਉ ਬਾਕੀ ਦੇ ਜੀ। (ਹਾਸਾ) (ਵਿਘਨ)

**ਕਾਮਰੇਡ ਦਰਸ਼ਨ ਸਿੰਘ ਕੈਨੇਡੀਅਨ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ 563 ਕੇਸਾਂ ਵਿਚੋਂ 478 ਕੇਸ ਨਿਕਲੇ ਹਨ ਅਤੇ 85 ਕੇਸਾਂ ਵਿਚ ਹਾਲੀ ਤਕ ਜਾਂ ਤਾਂ ਪਤਾ ਹੀ ਨਹੀਂ ਲਗਾ ਜਾਂ ਮੁਕਦਮੇਂ ਸ਼ੁਰੂ ਹੀ ਨਹੀਂ ਹੋਏ। ਕੀ ਇਹ ਉਸ ਡੀਪਾਰਟਮੈਂਟ ਦੀਆਂ ਸਿਫਤਾਂ ਕਰਦੇ ਹਨ ਜਿਹੜਾ 17 ਵੀ ਸਦੀ ਕਤਲਾਂ ਦਾ ਪਤਾ ਹੀ ਨਹੀਂ ਲਗਾ ਸਕਿਆ ?

**ਉਪ-ਮੰਤਰੀ**: ਸਪੀਕਰ ਸਾਹਿਬ, ਉਨ੍ਹਾਂ ਕੇਸਾਂ ਦਾ ਵੀ ਪਤਾ ਲਗਾਇਆ ਜਾ ਰਿਹਾ ਹੈ।

**ਸਰਦਾਰ ਅਜਾਇਬ ਸਿੰਘ ਸਿੱਧੂ** : ਮੈਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਨ੍ਹਾਂ ਦੇ ਨੋਟਿਸ ਵਿਚ ਸੀ. ਆਈ. ਡੀ. ਨੇ ਲਿਆਂਦਾ ਹੈ ਕਿ ਪੰਜਾਬ ਦੇ ਕੁਝ ਐਸ. ਪੀ. ਪੈਸੇ ਲੈ ਕੇ ਕੇਸ ਨੂੰ ਅਨਟਰੇਸੇਬਲ ਕਰ ਦਿੰਦੇ ਹਨ?

**ਉਪ-ਮੰਤਰੀ** : ਸਪੀਕਰ ਸਾਹਿਬ, ਅਜੇਹੀ ਕੋਈ ਸ਼ਿਕਾਇਤ ਸਾਡੇ ਨੋਟਿਸ ਵਿਚ ਨਹੀਂ ਆਈ।

**ਸਰਦਾਰ ਅਜਾਇਬ ਸਿੰਘ ਸਿੱਧੂ** : ਫਿਰ ਸੀ. ਆਈ. ਡੀ. ਤੁਹਾਡੀ ਕਾਹਦੀ ਹੋਈ। (ਵਿਘਨ)

**ਸਰਦਾਰ ਗੁਰਦੇਵ ਸਿੰਘ ਸਿੱਧੂ** : ਸਪੀਕਰ ਸਾਹਿਬ, ਪਟਿਆਲੇ ਜ਼ਿਲ੍ਹੇ ਦਾ ਇਕ ਕੇਸ ਹੈ। ਸਰਹੰਦ ਵਿਚੋਂ ਮੁੰਡਾ ਚੁਕਿਆ ਗਿਆ ਸੀ, ਉਸ ਦੇ ਮੁਤੱਲਕ ਐਸ. ਐਸ. ਪੀ. ਨੇ ਕੋਈ ਸੁਣਵਾਈ ਨਹੀਂ ਕੀਤੀ (ਵਿਘਨ)

**ਸ੍ਰੀ ਸਪੀਕਰ**: ਇਹ ਸਵਾਲ ਇਸ ਸਵਾਲ ਵਿਚੋਂ ਤਾਂ ਨਹੀਂ ਉਠਦਾ। (ਵਿਘਨ)
(This supplementary does not arise out of this question)

**ਸਰਦਾਰ ਗੁਰਦੇਵ ਸਿੰਘ ਸੰਧੂ** : ਸਪੀਕਰ ਸਾਹਿਬ, ਤੁਸੀਂ ਇਨਕੁਆਇਰੀ ਕਰਵਾ ਲਓ, ਅਸੀਂ ਸਾਬਤ ਕਰ ਦਿੰਦੇ ਹਾਂ। (ਵਿਘਨ)

**Newly Created Bus Routes**

***1442. Comrade Shamsher Singh Josh**. Will the Chief Minister be pleased to state—

(a) The names and mileage of newly created bus routes in State since the present Ministry took over charge ;

(b) The names of Transport Companies to whom the said routes have been allotted together with the mileage of each routes ?

**Shri Joginder Pal Pandey**. (Minister of State for Local Government and Jails). (a) and (b) The information is placed on the Table of the House.

[(ੳ) ਅਤੇ (ਅ) ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰਖੀ ਜਾਂਦੀ ਹੈ।]

[State Minister for Local Government and Jails]

**Names of Transport Companies to whom mileage of newly created bus routes has been allotted in Jullundur Region since the present Ministry took office up to 8th February, 1973**

| Serial No. | Name of Company/ Cooperative Society | Name of the route | Permit | R/ Trips | Mileage |
|---|---|---|---|---|---|
| 1 | Hoshiarpur Express Transport Co. (P) Ltd., Hoshiarpur | (1) Rattewal-Ropar via Kathgarh | 1 | 1 | 40 |
| | | (2) Rattewal-Balachaur, via Kathgarh | 1 | 1 | 40 |
| | | (3) Garhshankar-Binewal | 3 | 3 | 60 |
| 2 | Workers Transport Co. (Regd.), Abohar | Abohar-Sarwar-Khuian (One return trip extended up to Dewan Knera | 1 | 2 | 44 |
| 3 | Kotkapura Bus Service (P) Ltd., Kotkapura | Mega-Rode | 1 | 1 | 26 |
| 4 | Kisan Workers Transport Cooperative Society Ltd., Amritsar | Amritsar-Varpal-Glowar-Behla (One trip extended up to Tarn Taran and one extended up to Tarn Taran via Rattewal) | 1 | 3 | 102 |
| 5 | M/s. Anil Transport Co. (P) Ltd., Fazilka | Fazilka-Shaterwal | 1 | 2 | 112 |
| 6 | Azad Transport Cooperative Society Ltd., Amritsar | Amritsar-Shahura via Chogawan | 1 | 1 | 40 |
| 7 | Deol Transport Co. (Regd.) Boparai Kalan, District Ludhiana | Ludhiana-Masanian via Goraya | 1 | 1 | 46 |
| 8 | Nankana Sahib Transport Co. (P) Ltd., Ludhiana | Ludhiana-Katani | 1 | 1 | 34 |
| 9 | Suraj Bus (P) Ltd., Amritsar | Amritsar-Gurdaspur, via Sangatpura/Fatehgarh Churian Dera Baba Nanak | 1 | 1 | 108 |
| 10 | Rohtak District Transport Cooperative Society Ltd., Amritsar | Amritsar-Gurdaspur, via Sangatpura-Fatehgarh Churian-Dera Baba Nank | 1 | 1 | 108 |
| 11 | District Transport Co-op. Society Ltd., Amritsar | Amritsar-Dehra Baba Nanak via Sangatpura | 1 | 1 | 54 |
| 12 | Nishat and Malwa Bus Service (P) Ltd., Amritsar | Amritsar-Gurdaspur, via Sangatpura-Fatehgarh Churian Dera Baba Nanak | 1 | 1 | 108 |
| 13 | Ludhiana-Malwa Transport Bus Service (Regd.) Barundi Distt. Ludhiana | (1) Ludhiana-Mattewara-Bora Machhiwara | 1 | 3 | 180 |
| | | (2) Jagraon-Nanaksar | 1 | 1 | 40 |

| Serial No. | Name of Company/ Cooperative Society | Name of the route | Permit | R/ Trips | Mileage |
|---|---|---|---|---|---|
| 14 | Samundri Roadways Co. (P) Ltd., Moga | Makhu-Mallanwala | 1 | 2 | 46 |
| 15 | Sewak Bus & Trpt. Co. (P) Ltd., Moga | (1) Moga-Bode-Nihal Singh-wala | 1 | 1 | 46 |
| | | (2) Moga-Raikot, via Nanaksar | 1 | 1 | 64 |
| 16 | M/s. Model Bus Service (Regd.), Jullundur | Jullundur-Kotli Thansingh 4 trips extended up to Matiana | 1 | 5 | 160 |
| 17 | Khatra Chuharam Zimidara Coop. Tipt. Society Ltd., Khatra Chuharam, Ludhiana | Ludhiana-Rampur-Model Pind | 1 | 2 | 56 |
| 18 | Deol Transport Co. (Tegd.) Boparaii Kalan, District Ludhiana | Ludhiana-Rampur Model Pind | 1 | 2 | 56 |
| 19 | Malout Transport Co. (P) Ltd., Malaut | (1) Muktsar-Panniwala | 1 | 1 | 34 |
| | | (2) Muktsar-Samewali | 1 | 1 | 30 |
| | | (3) Fazilka-Bandhiwala | 1 | 2 | 40 |
| 20 | Malwa Bus Service (P) Ltd., Moga | Moga-Daulatpura up to Zira | 1 | 1 | 20 |
| 21 | Guru Nanak Coop. Trpt. Society Ltd., Muktsar | Muktsar-Panniwala | 1 | 1 | 34 |
| | | Muktsar-Samewali | 1 | 1 | 30 |
| 22 | Anil Transport Co. (P) Ltd., Fazilka | Fazilka-Bandiwala | 2 | 4 | 100 |
| 23 | National Transport & General Co. (P) Ltd., Ludhiana | Khanna-Machhiwara .. | 1 | 1 | 20 |
| 24 | | | | | |
| 25 | Ranjit Roadways (Regd.) Bahadargarh, District Ludhiana | (1) Ludhiana-Dhanasoo | 1 | 1 | 60 |
| | | (2) Ludhiana-Humbran | 1 | 2 | 60 |
| 26 | Deluxe Coop. Trpt. Society Ltd., Jullundur | Jullundur-Rahon, via Phagwara Mukandpur-Chakana-Kharkuwal Nawanshehr | 1 | 1 | 116 |
| 27 | New Sutlaj Trpt. Co. (P) Ltd., Jullundur | Jullundur-Rahon Kharkuwal-Nawanshehr | 1 | 1 | 116 |
| 28 | New Suraj Transport Co., (P) Ltd., Amritsar | 1. Gurdaspur-Harike via Taran Taran-Patti | 1 | 1 | 174 |
| | | 2. Pathankot-Dera Baba Nanak | 1 | 1 | 112 |
| 29 | Kisan Workers Transport Coop. Society Ltd., Amritsar | Gurdaspur-Amritsar-Harike via Patti | 1 | 1 | 174 |

(State Minister for Local Government and Jails)

| Serial No. | Name of the Company/ Cooperative Society | Name of the route | Permit | R/ Trips | Mileage |
|---|---|---|---|---|---|
| 31 | Phagwara Ex-Army Co Coop. Transport Society Ltd., Phagwara | Jullundur-Phagwara via Kukarpind | 1 | 2 | 64 |
| 32 | Jullundur Mahalaxmi Coop. Transport Society Ltd., Hoshiarpur | Hariana-Kartarpur via Shamchurasi | 1 | 1 | 70 |
| 33 | Fazilka Dabwali Transport Co. (P) Ltd., Abohar | Abohar-Gumjal | 1 | 1 | 45 |
| 34 | New Jhang Transport Co., (P) Ltd., Batala | Gurdaspur-Fatehgarh Churian | 1 | 1 | 70 |
| 35 | New Midh Bhabra Co., (P) Ltd., Malout Mandi | Muktsar Dabwali Gurdaspur-Fatehgarh Churian | 1 | 1 | 70 |
| 36 | Lahore Sargodha Transport Co. (P) Ltd., Malout Mandi | Muktsar-Dabwali-Midukhera | 1 | 1 | 110 |
| 37 | Samundri Roadways (P) Ltd., Ferozepur | 1. Muktsar-Dabwali-Midukhera | 1 | 1 | 110 |
| | | 2. Muktsar-Lubanewali | 1 | 3 | 60 |
| 38 | Malwa Bus Service (P) Ltd., Moga | 1. Zira-Handasa | 1 | 1 | 26 |
| | | 2. Moga-Zira via Khose Pandi | 1 | 2 | 80 |
| | | 3. Zira-Mallanwala via Thatha Dalelsingh | 2 | 3 | 90 |
| 39 | Jai Transport Co-op. Society Ltd., Abohar | Muktsar-Khuban | 1 | 2 | 48 |
| 40 | Hoshiarpur Doaba Transport Co., (P) Ltd., Hoshiarpur | Jullundur-Kotli Jamitsingh | 1 | 1 | 24 |
| 41 | District Transport Coop. Society Ltd., Amritsar | 1. Ajnala-Ramdas | 1 | 1 | 18 |
| | | 2. Ajnala-Rajasansi | 1 | 1 | 20 |
| 42 | New Majha Transport Coop. Society Ltd., Amritsar | 1. Bhikhiwind-Tarn Taran | 1 | 1 | 40 |
| | | 2. Patti-Basarke via Kulah Manihala | 1 | 1 | 36 |
| | | 3. Patti-Khem Karan | 1 | 1 | 40 |
| 43 | Amritsar Frontier Transport Coop. Society Ltd., Amritsar | 1. Taran Taran-Chabal | 1 | 1 | 18 |
| | | 2. Patti-Basarke via Kulloh Manihala | 1 | 1 | 36 |
| 44 | Azad Transport Coop. Society Ltd., Amritsar | Amritsar-Ram Tirath via Putlighar | 1 | 1 | 20 |

| Serial No. | Name of the Company/ Cooperative Society | Name of the route | Permit | R/ Trips | Mileage |
|---|---|---|---|---|---|
| 45 | Highway Coop. Tians-port Society Ltd., Moga | Moga-Guru Teg Bahadurgarh | 1 | 1 | 300 |
| 46 | National Transport & General Co. (P), Ludhiana | 1. Samrala-Khanna | 2 | 5 | 10 |
| | | 2. Samrala-Bhari | 1 | 6 | 120 |
| | | 3. Samrala-Doraha via Lopo | 1 | 3 | 90 |
| | | 4. Samrala-Kakrala | 1 | 3 | 60 |
| 47 | Public Roadways, Hoshiarpur | Garhshankar-Saila-Moranwali Banga extended up to Lasara | 1 | 3 | 150 |
| 48 | New Pyar Bus Service (P) Ltd. Amritsar | Batala-Mehta | 1 | 2 | 44 |
| 49 | Fazilka Dabwali Trans-port Co. (P) Ltd., Abohar | Abohar-Fazilka via Nihal KheraKhumeanwali-Arniwala | 3 | 2 | 140 |
| 50 | Anil Transport Co., (P) Ltd, Fazilka | Fazilka-Shatirwala | 2 | 5 | 112 |
| 51 | Pepsu Transport Co., (P) Ltd. Moga | Moga-Guru Teh Gahadargarh | 1 | 2 | 60 |
| 52 | Singhanwala Coop. | Moga-Gahadargarh | 1 | 2 | 60 |
| 53 | Transport Society Ltd., Moga | | | | |
| | Mirankar Transport Co., (P) Ltd., Ludhiana | Samrala-Khanna | 1 | 1 | 20 |
| 54 | Dashmesh Transport Co. (P) Ltd. Ludhiana | Ditto | 1 | 1 | 20 |
| 55 | Ludhiana Transport Co., (P) Ltd., Ludhiana | Ludhiana-Isewal via Phagla | 1 | 1 | 34 |
| 56 | New Ferozepur Fazilka Transport Co. (P) Ltd., Abohar | Katehran-Abohar | 1 | 3 | 80 |
| 57 | Doaba Roadways Ltd., Hoshiarpur | Jullundur-Kotli-Jamitsingh | 1 | 1 | 25 |
| 58 | Akal Transport Co., (P) Ltd., Ludhiana | Ludhiana-Isewalm-Mullanpur via Phagla | 1 | 2 | 34 |
| 59 | Khatra Chuharam Zamidara Coop. Trans-port Society Ltd., Khatra Chuharam, Distt. Ludhiana | Doraha-Samrala via Leopon | 1 | 3 | 90 |
| 60 | Union Coop. Transport Society Ltd., Hoshiarpur | 1. Hoshiarpur Chak Sadhu | 1 | 3 | 54 |
| | | 2. Hoshiarpur-Jallowal | 2 | 4 | 112 |
| | | 3. Hoshiarpur-Chaggran Bohn Patti | 1 | 3 | 48 |

[ਸਿੰਜਾਈ ਤੇ ਬਿਜਲੀ ਮੰਤਰੀ]

22. ਰੋਰਨਵਾਲੀਆ
23. ਧਰਮਪੁਰਾ
24. ਫੂਲਵਾਲਾ
25. ਨਿਸੀਅਰਵਾਲਾ
26. ਤਰਖਾਣਵਾਲਾ
27. ਸਾਨੇਵਾਲਾ
28. ਹਰੀਕੇਕਲਾਂ
29. ਲੁਧਿਆਣਾ
30. ਬੇਹ ਕਲੰਦਰ
31. ਟਾਹਲੀਵਾਲਾ ਬੋਦਲਾ
32. ਕਰਾਹੇਵਾਲਾ
33. ਭੇਬਰਾਂ
34. ਬਿਰਕ ਖੇਰਾ
35. ਮਿਨੀਆਂ
36. ਬੀਰ ਰੈਓਕੇ
37. ਰਮਨ
38. ਮੁਧੀਰ
39. ਘਗਾ
40. ਕਾਰਨੇਵਾਲੀ
41. ਸੁਨੇਹਰ
42. ਰਾਮਗੜ੍ਹ
43. ਭਨਵਾਲਾ
44. ਟਾਟਾ ਬੀਬਾ
45. ਖੋਸਾ ਦਲ ਸਿੰਘ
46. ਚੂਚਕ ਵਿੰਡ
47. ਬਬਨੀ
48. ਕੋਲੇਵਾਲਾ
49. ਭੁੰਡਰ
50. ਮੈਨਵਾਲਾ
51. ਸਸਘ
52. ਚਕ ਗੀਤੇਵਾਲਾ
53. ਥਾਨਾ
54. ਬਾਰੋਵਾਰੀ
55. ਲੋਹਾਰਾ
56. ਆਸਾ ਬੁਟਰ
57. ਕੋਠੀ
58. ਬੂਟੀਵਾਲਾ
59. ਖਿਰਕੀਆਂ ਵਾਲਾ
60. ਗੁਰੀਸੰਘਾਰ
61. ਅਰਨੇਵਾਲਾ ਬੀਜੀਰਾ
62. ਫੂਲੇ ਖੇੜਾ
63. ਮਹਿਮੂਦ ਖੇੜਾ
64. ਖਮਨ ਖੇੜਾ
65. ਫਰੀਦ ਖੇੜਾ
66. ਜੰਡਵਾਲਾ
67. ਮਾਲੋਵਾਲਾ
68. ਦੈਨਕ ਖਾਸ
69. ਬਨਵਾਲਾ (ਪਟੀ ਪੂਰਾਂ)
70. ਸੱਖਾ
71. ਦੁਬੇਵਾਲਾ
72. ਜੰਡਵਾਲਾ
73. ਫੂਲੇ ਵਾਲਾ
74. ਪਤੋਂਵ ਹੀਰਾ ਸਿੰਘ
75. ਕੋਟਨਾ ਮਿਹਰ ਸਿੰਘ
76. ਵਰਿਆਮ ਖੇੜਾ
77. ਵਲਟੋਹਾ
78. ਮਾਨੋ ਚਹਿਲ
79. ਭਾਰੂ
80. ਰਾਮ ਨਗਰ ਉਰਫ ਜਟਵਾਲੀ
81. ਲਖੇ ਖੁਰਦ
82.. ਵਾਰਵਾਲਾ
83. ਚਾਰੰਗ ਸ਼ਾਹਵਾਲਾ
84 ਜੜਾ
85. ਚੋਟੀਆਂ
86. ਬੁਟਰ ਬਖੂਆ
87. ਨਥੂ ਕੇ
88. ਬਾਜਾ ਮਧਾਰ

**ਬਠਿੰਡਾ ਜ਼ਿਲ੍ਹਾ**

1. ਬਾਲੋਂਹ
2. ਝਕਰਵਾਲਾ
3. ਲਹਿਰਾ ਧੂਲਕੋਟ

4. ਝਖੜਵਾਲਾ
5. ਪੂਹਲੀ
6. ਨਥਾਣਾ
7. ਧਾਦੇਈ
8. ਬਲੀਮਾਂਵਾਲੀ
9. ਸਿਖਾਂ ਵਾਲਾ
10. ਮਾਛਨੌਰਾਗਰਾਮ
11. ਵਾਂਡਰ ਜਤੂਨਾ
12. ਫਿਡੇ ਖੁਰਦ
13. ਖਾਇਲਾ ਕਲਾਂ
14. ਮਲਕਪੁਰ
15. ਰਾਮ ਨਿਵਾਸ
16. ਨਾਥੇਵਾਲਾ
17. ਖਾਰਾ
18. ਰਨ ਸਿੰਘ ਵਾਲਾ
19. ਦੋਦ
20. ਸੀਰੇਯਵਾਲਾ
21. ਰਾਨਾਜੇਸ
22. ਚੇਨਾ
23. ਕੁਤੀਵਾਲਾ ਕਲਾਂ
24. ਸੇਮਾਂ
25. ਪਕਾ ਕਲਾਂ
26. ਜੰਡਵਾਲਾ
27. ਭਾਗ ਸਿੰਘ ਵਾਲਾ
28. ਘੁਦੂਵਾਲਾ
29. ਵਾਰਾ ਦਰਾਕਾ
30. ਬੁਰਜ ਹਰੀਕਾ
31. ਦੀਓਨ
32. ਅਕਾਲੀਆਂ ਕਲਾਂ
33. ਥਮਨਗੜ੍ਹ
34. ਚਾਟੇਵਾਲਾ
35. ਸੰਗਰਾਬੂਰ
36. ਬੂਟਰ
37. ਬੋਹਾ
38. ਰਾਮਸਾਰਾ
39. ਅਟਾਲਾ ਕਲਾਂ
40. ਅਟਲਾ ਖੁਰਦ
41. ਹਰਨਾਮ ਸਿੰਘ ਵਾਲਾ
42. ਜਾਟਰੀ
43. ਕਾਰੀਪੁਰ

**ਸੰਗਰੂਰ ਜ਼ਿਲ੍ਹਾ**

1. ਭਾਦਾਵਾਲਾ
2. ਅਮਲਾ ਸਿੰਘ ਵਾਲਾ
3. ਵਜੀਦਪੁਰ ਕਲਾਂ
4. ਸਜੀਦਕੇ ਖੁਰਦ
5. ਸਾਹਰੇਨ
6. ਮਾਹੇਲ ਕਲਾਂ
7. ਸ਼ਾਹਬਾਜਪੁਰ
8. ਕਾਹਨੀਕੇ
9. ਪਕੋਕਲਾਂ
10. ਧੋਰਕੋਟ
11. ਘੁਨਾਸ
12. ਇਨਾਬਾਜਵਾ
13. ਸਕਰਤਗੜ੍ਹ
14. ਤਾਲੇਵਾਲ
15. ਭਾਨੀਮਹਾਰਾਜ
16. ਦੁਗਰੀ
17. ਘੋਜਪੁਰਾ
18. ਭਮਾਨੀਆਂ
19. ਧੁਗਲੀ

**ਪਟਿਆਲਾ ਜ਼ਿਲ੍ਹਾ**

1. ਪਲਾਖਾ
2. ਅਲੀਪੁਰ ਸਿਖਾਂ
3. ਮਾਹੇਵਾਲ
4. ਮਹਿਮੂਦਪੁਰ
5. ਅਕਬਰਪੁਰ
6. ਮਾਜਰੀ
7. ਉਗਾਨੀ
8. ਸੂਰਲਕਲਾਂ
9. ਉਲਾਨਾ

[ਸਿੰਜਾਈ ਤੇ ਬਿਜਲੀ ਮੰਤਰੀ]

10. ਮੁਲਾਂਪੁਰ
11. ਸੰਡੋਲੀ
12. ਸੂਤਲ
13. ਬਾਬਰਪੁਰ
14. ਪਿਲਮੰਘੋਲੀ
15. ਸੁਰਾਲਾਕਲਾਂ
16. ਲਖੋ ਮਾਜਰਾ
17. ਬਖਸ਼ੀਵਾਲਾ
18. ਬਰੋਲੀ
19. ਭੁਖੇੜੀ
20. ਦਾਬੇਲੀ
21. ਰੇਨ ਮਾਜਰਾ
22. ਵਜ਼ੀਰਾਬਾਦ
23. ਟਿੰਬਰਪੁਰ
24. ਸੂਰਜਗੜ੍ਹ
25. ਬਕਰਪੁਰ
26. ਬਖੋਹੀਆਂ ਕਲਾਂ
27. ਥਿਨਸਨ
28. ਰਾਓਮਾਜਰਾ
29. ਚਪਟਾ
30. ਭੇਤੀਆਂ
31. ਬਜੋਈ ਕਲਾਂ
32. ਬਥੋਈ ਖੁਰਦ
33. ਖੇੜੀ ਕਲਾਂ ਬਾਨਾਂ
34. ਮਾਧੋ ਮਾਜਰਾ
35. ਫਰੀਦਪੁਰ
36. ਧਬਨਹੇਰੀ
37. ਗਾਜ਼ੀਪੁਰ
38. ਭੇਦਪੁਰਾ
39. ਸੁਲਤਾਨਪੁਰ
40. ਸ਼ੇਖੁਪੁਰਾ
41. ਰਾਮਗੜ੍ਹ ਛੰਨਾਂ
42. ਦੇਵੀ ਨਗਰ
43. ਮਾਰੋਰੀ
44. ਰਾਊਨੋ
45. ਪਾਹੋਰ
46. ਖਟਮਿਠੀ
47. ਲੰਘ
48. ਕੋਟਲਾ
49. ਕੁਤਬਨਪੁਰ
50. ਨਲੀਨੀ
51. ਮਛਰਾਏਖੁਰਦ
52. ਅਲੀਪੁਰ
53. ਚੂਚੜਾਸਨ
54. ਅਲੀਪੁਰ ਜਟਾਂ
55. ਜਲਾਲਪੁਰ
56. ਦੇਵੀਨਗਰ
57. ਲਸਾਰਾ ਪੋਲੋਵਾਸ

1972-73

ਫਿਰੋਜ਼ਪੁਰ ਜ਼ਿਲ੍ਹਾ

1. ਭਦਵਾਲਾ
2. ਅਖੁਸ਼ਾਹਵਾਲਾ
3. ਸ਼ਹਿਦ ਮੁਹੰਮਦਸ਼ਾਹਵਾਲਾ
4. ਠੁਠਗੜ੍ਹ
5. ਢੁਲਾਗੜ੍ਹ
6. ਮਰੀਖੇ
7. ਸਧਾਰਾ
8. ਬਾਘਾ ਪੁਰਾਣਾ
9. ਬੁਰਜ ਹਨੂਮਾਨਗੜ੍ਹ
10. ਨੀਲੇਵਾਲਾ
11. ਨੰਦਗੜ੍ਹ
12. ਖੁਬਨ
13. ਬੀਜਾਪੁਰ
14. ਸ਼ੋਗਲਾ
15. ਫੋਏਪੁਰ
16. ਸ਼ੇਰਪੁਰ ਤੰਬਾਲ
17. ਪਗੜਵਾਲਾ
18. ਬਸਤੀ ਚਰਾਗਸ਼ਾਹ
19. ਸ਼ੈਦ ਜਲਾਪੁਰ
20. ਸਿੰਘਪੁਰ

21. ਜਾਨੀਸਰ
22. ਚੋਰਨਵਾਲ
23. ਸਮੋਂਵਾਲੀ
24. ਮੁਰਾਦਵਾਲਾ
25. ਨਿਧਾਣਾ
26. ਅਰਨੀਵਾਲਾ

**ਜਲੰਧਰ ਜ਼ਿਲ੍ਹਾ**

1. ਮੂਰ
2. ਬਲਕੁਰਨਾ
3. ਕੁਲਰ
4. ਨੰਤ
5. ਭਰੋਵਾਲ
6. ਗਿਲ
7. ਖਾਨਪੁਰ ਧਾਦੇ
8. ਫ਼ਿਰੋਜਪੁਰ
9. ਲਧਾ ਖੁਰਦ
10. ਧਰਮਕੋਟ
11. ਟਾਡੀ

**ਬਠਿੰਡਾ ਜ਼ਿਲ੍ਹਾ**

1. ਕਾਲੀਆਂ ਸੁਖਾਂ
2. ਗੋਨਿਆਨਾਂ ਕਲਾਂ
3. ਹਰੀਆਂ ਪੁਰ
4. ਭਾਈਪੁਰਾ
5. ਮਹਿਮਾ ਭਾਗਵਾਨਾ
6. ਜੰਡਨਵਾਲਾ
7. ਝੁੰਬਾ
8. ਘਨੀਆਵਾਲਾ
9. ਨਾਹਰਾ
10. ਦਾਤੇਵਾਲ
11. ਬੁਰਜਗਿਲ
12. ਸ਼ੇਲਹਰਾ
13. ਗਿਦੜ
14. ਕਾਲੋਕੇ
15. ਬਜੂਨਾਨਾ
16. ਭੈਣੀ
17. ਸਧਾਨਾ
18. ਸ਼ੇਰਖਾ ਵਾਲਾ

**ਫ਼ਰੀਦਕੋਟ ਜ਼ਿਲ੍ਹਾ**

1. ਪਾਨੀਵਾਲ ਫਤਾ
2. ਆਸਪਾਲ
3. ਹੈਡੀਆਲੀਆਨਾ
4. ਜਿਲੇਵਾਲਾ
5. ਠਾਠੀ ਭਾਈ
6. ਖਾਨੇ ਕਿਥਾੜ
7. ਫਾਥਾ ਖੇੜਾ
8. ਖੋਖਰ

**ਲੁਧਿਆਣਾ ਜ਼ਿਲ੍ਹਾ**

1. ਖਾਸੀ ਵਲਾਂ
2. ਛਾਜੇਵਾਲ
3. ਸਵਾਦੀਕਲਾਂ
4. ਤੂਰੇਵਾਲ
5. ਚਕ ਸੁਮਨ
6. ਲੋਹਾਰੀਆਂ
7. ਹੁੰਦੋਨ
8. ਕੋਣਕੇ
9. ਬੁਰਜ਼
10. ਚੌੜੀਆਂ
11. ਗੜੀ ਸਨਿਆਨਾ
12. ਸ਼ੇਰਪੁਰ
13. ਫਤਹਿਗੜ੍ਹ
14. ਚਕ ਲੋਹਾਰ
15. ਫੈਰੂਰੇਰੀਅਨ
16. ਖਮਾਨੋ
17. ਰਾਮ ਗੜ੍ਹ
18. ਮੌਗਲੇਵਾਲ
19. ਰਸੈਨ
20. ਨਥੇਵਾਲ

[ਸਿੰਜਾਈ ਤੇ ਬਿਜਲੀ ਮੰਤਰੀ]

21. ਸ਼ੇਖਪੁਰਾ
22. ਅਮਰਗੜ੍ਹ
23. ਬੈਰਜਲ ਕਲਾਂ
24. ਸੇਨਸੋਵਾਲ ਕਲਾਂ
25. ਸ਼ੇਰੀਆਂ
26. ਹੇਰੀਆਂ
27. ਲੀਨਾ
28. ਅਛਰਵਾਲ
29. ਗਿਦੜ ਵਿਡੀ
30. ਮੋਰਕਰੇਮਾਂ

**ਪਟਿਆਲਾ ਜ਼ਿਲ੍ਹਾ**

1. ਨਾਨੂਵਾਲਾ
2. ਗਜ਼ੋਵਾਸ
3. ਲਾਲੜੂ
4. ਬਥੋਈ ਖੁਰਦ
5. ਅਕਬਰਪੁਰ
6. ਲਾਲੋਂਚੀ
7. ਬਿਸ਼ਨਗੜ੍ਹ
8. ਗੋਬਿੰਦਪੁਰ
9. ਨਸੀਰਪੁਰ
10. ਅਲਾਮਦੀਪੁਰ

**ਰੋਪੜ ਜ਼ਿਲ੍ਹਾ**

1. ਅਗੰਮਪੁਰ
2. ਧੇਰ
3. ਸਮਰਾਲਾ
4. ਭਾਲਰੀ
5. ਪਲਾਸੀ
6. ਕੁਲਗਰਾਨ
7. ਮਾਜਰੀ
8. ਭਾਲੀਆਂ
9. ਦਿਆ ਪੁਰ
10. ਸੰਗਤਪੁਰ
11. ਕਨੋਰਾਂ
12. ਐਸਪੁਰ
13. ਦਲਰਾਮਪੁਰ
14. ਸਲੇਹਮਾਜਰਾ
15. ਸਿਬਲਮਾਜਰਾ
16. ਦੋਸਾਰਨਾ
17. ਸੁਖਸਲ
18. ਅਹਿਦਗਾਉਂ
19. ਹਰੀਪੁਰ
20. ਕੁਲਵਾਂ
21. ਮੌਲੀਬੇਦਨਾਂ
22. ਬਲ
23. ਝੌਟੀ ਝਾਕੀਆਂ
24. ਪ੍ਰਿਥੀਪੁਰ
25. ਜਾਡਲਾ
26. ਕਾਟਲੀ
27. ਬੜਾ ਮਾਨ ਸਾਹਾ
28. ਭਨਵਾਲ
29. ਨਾਗਰਾਂ ਕਲਮੋਟ

**ਹੁਸ਼ਿਆਰਪੁਰ ਜ਼ਿਲ੍ਹਾ**

1. ਚਰਕੋਹੇ
2. ਮੂਹਰ
3. ਗੰਗੂਵਾਲ
4. ਮੁਘੋਵਾਲ
5. ਸੂਨਾ
6. ਸਾਰੰਗਵਾਲ
7. ਝੌਝੋਵਾਲ
8. ਘੁਮਿਆਲ
9. ਘੇਲਾ ਬਲੰਦੀ
10. ਬਦਿਆਲ
11. ਮੰਝਪੁਰਾ
12. ਅਮਾਜਟਾਂ
13. ਰੇਹਾਲਾ
14. ਨਸਰਾਨ
15. ਬਛੋਹੀ
16. ਭਾਨੋਵਾਲ
17. ਸ਼ੇਰਪੁਰ

18. ਹਰੀਜਆਨਾ
19. ਫਤਹਿਪੁਰ
20. ਧੂਲੋਵਾਲ
21. ਜੰਡਿਆਲਾ
22. ਨੂਰਪੁਰ
23. ਮੁਹੰਮਦਵਾਲ
24. ਤਾਜੇਵਾਲ
25. ਬਸੀ ਕਿਕਰਾਂ
26. ਕਾਲਰਾ
27. ਮਹਿਰੋਵਾਲ
28. ਬਾਘਰਾ
29. ਮਨਜੀ
30. ਢੂੰਡਿਆਲ
31. ਮਕੀਮਪੁਰ
32. ਰਸੂਲਪੁਰ
33. ਚਾਲਾ
34. ਜਾਲੋਵਾਲ
35. ਜੰਗਲੀਆਂ
36. ਸੈਲੀ
37. ਤਾਜੋਵਾਲ
38. ਰੋਰੋਵਾਲਾ
ਉਰਫ ਖਾਨਪੁਰ
39. ਇਸਪੁਰ
40. ਮਕਸੂਦਪੁਰ
41. ਨਕਦੀਪੁਰ
42. ਜ਼ੋਰਬਦਿਆਲ
43. ਖਾਨੀ
44. ਕਾਲੀਪੁਰ
45. ਦਾਤਾ
46. ਮੁਜਾਰਾ ਢਿਗਰੀਆ
47. ਮੋਜੋਵਾਲ
48. ਬੀਰਮਪੁਰ

ਕਪੂਰਥਲਾ ਜ਼ਿਲ੍ਹਾ

1. ਆਰੀਆਂ ਵਾਲਾ
2. ਬੀਲਪੁਰ
3. ਭਾਕੂਵਾਲ
4. ਨਸੀਰੇਵਾਲ
5. ਪੰਡੋਰੀਆਨ
6. ਰਾਇਪੁਰ ਰਾਜਪੂਤਾਂ
7. ਕੇਸਰਪੁਰ
8. ਮਾਨਾਂ
7. ਮੈਣੀ ਸੰਧੀ
10. ਫਤੂ ਚਕ

ਅੰਮ੍ਰਿਤਸਰ ਜ਼ਿਲ੍ਹਾ

1. ਗਦਲੀ
2. ਤਨੇਲ
3. ਦੀਓ

ਗੁਰਦਾਸਪੁਰ ਜ਼ਿਲ੍ਹਾ

1. ਨਸਾਰਕੇ
2. ਕਲਰ/ਕੌਲਰ
3. ਮੀਰਕਾ ਚਨਾ

ਸੰਗਰੂਰ ਜ਼ਿਲ੍ਹਾ

1. ਗਾਗੇਵਾਲ
2. ਮਹਿਮਾਦਗੜ੍ਹ
3. ਧਨੇਰ
4. ਭਾਨੀਜਸਾ
5. ਚਨਾ ਫਤਹਿਗੜ੍ਹ
6. ਕਲਸ
7. ਭਟਨਾ
8. ਢੰਡੋਲੀਕਲਾਂ

**Electrrfication of villages in District Sangrur**

***1384. Comrade Achhra Singh** : Will the Minister for Irrigation and power be pleased to state the total number of villages electrified so far in district Sangrur ?

**Shri Gurmail Singh** : 358 villages have been electrified in District Sangrur ending January, 1973.

[ਜਨਵਰੀ, 1973 ਦੇ ਅੰਤ ਤਾਂਈਂ ਸੰਗਰੂਰ ਜ਼ਿਲ੍ਹੇ ਵਿਚ 358 ਪਿੰਡਾਂ ਨੂੰ ਬਿਜਲੀ ਦਿਤੀ ਜਾ ਚੁੱਕੀ ਹੈ] ।

**Enquiry against the Suspended Sub-Divisional Engineer Public Health Sub-Division No. 4 Ludhiana and Sectional Officer.**

***1331. Sardar Ajaib Singh Sandhu**: Will the Minister for Irrigation and Power be pleased to state :

(a) whether it is a fact that Shri M. S. Oberoi, Sub-Divisional Engineer, Public Health Sub-Division No. 4, Ludhiana, and Shri D. P. Kaushal Sectional Officer were suspended by him in December, 1972, for serious financial irregularities and for not maintaining proper accounts of Government funds;

(b) if the answer to part (a) above be in the affirmative, whether any enquiry into the charges levelled against the above mentioned officials was held; if so, the results thereof and if not yet completed, the reasons therefor?

**ਸ਼੍ਰੀ ਗੁਰਮੇਲ ਸਿੰਘ** : (ੳ) ਸ਼੍ਰੀ ਐਮ. ਐਸ. ਉਬਰਾਏ, ਉਪ-ਮੰਡਲ ਇੰਜਨੀਅਰ ਨੂੰ ਮਿਤੀ ਦਸੰਬਰ, 1972 ਨੂੰ ਮੁਅੱਤਲ ਕੀਤਾ ਗਿਆ ਸੀ ਪਰ ਸ਼੍ਰੀ ਡੀ. ਪੀ. ਕੌਸ਼ਲ, ਭਾਗ ਅਫਸਰ ਨੂੰ ਪਹਿਲਾਂ ਹੀ ਮਿਤੀ 12 ਨਵੰਬਰ, 1971 ਤੋਂ ਨਿਗਰਾਨ ਇੰਜਨੀਅਰ ਨੇ ਮੁਅੱਤਲ ਕੀਤਾ ਹੋਇਆ ਹੈ ।

(ਅ) ਸ਼੍ਰੀ ਡੀ. ਪੀ. ਕੌਸ਼ਲ ਭਾਗ ਅਫਸਰ ਬਾਰੇ, ਹਾਂ ਜੀ । ਸ਼੍ਰੀ ਡੀ. ਪੀ. ਕੌਸ਼ਲ ਭਾਗ ਅਫਸਰ ਵਲੋਂ ਚਾਰਜ ਸ਼ੀਟ ਦਾ ਜ਼ਵਾਬ ਪ੍ਰਾਪਤ ਹੋਣ ਤੇ ਜਿਸ ਅਫਸਰ ਨੂੰ ਇਨਕੁਆਰੀ ਲਈ ਨਿਯੁਕਤ ਕੀਤਾ ਸੀ ਉਸ ਨੇ ਆਪਣੀ ਰਿਪੋਰਟ ਮਿਤੀ 27 ਜਨਵਰੀ, 1973, ਨੂੰ ਦੇ ਦਿਤੀ ਹੈ, ਅਤੇ ਇਸ ਤੇ ਆਖਰੀ ਫੈਸਲਾ ਨਿਗਰਾਨ ਇੰਜਨੀਅਰ, ਜਨ-ਸਿਹਤ ਹਲਕਾ ਲੁਧਿਆਣਾ ਦੇ ਵਿਚਾਰ ਅਧੀਨ ਹੈ ।

ਜਿਥੋਂ ਤੱਕ ਸ਼੍ਰੀ ਐਮ . ਐਸ ਉਬਰਾਏ ਦਾ ਸਬੰਧ ਹੈ ਉਸ ਨੂੰ ਚਾਰਜ਼ ਸ਼ੀਟ ਕੀਤਾ ਗਿਆ ਹੈ ਤੇ ਉਸ ਦਾ ਜਵਾਬ ਅਜੇ ਆਉਣਾ ਹੈ ।

**Loans sanctioned by Punjab Scheduled Castes Land Development and Financial Corporation**

***1422. Comrade Achhara Singh** : Will the Minister for Irrigation and Power be pleased to state—

(a) the total number of applications for loan received by the Punjab Scheduled Castes Land Development and Finance Corporation upto 31st December, 1972 ;

(b) the total number of applications among those referred to in part (a) above who were eligible for the said loans ;

(c) the total number of applicants who were sanctioned loans ;

(d) whether the said Corporation follows the principle "first come first served" in sanctioning loans?

**Shri Gurmail Singh** : (a) 5335.

(b) 2501.

(c) 1900.

(d) Yes, provided the application is complete in all respects.

[(ੳ) 5335।

(ਅ) 2501।

(ੲ) 1900।

(ਸ) ਜੀ ਹਾਂ, ਬਸ਼ਰਤੇ ਕਿ ਕਰਜ਼ੇ ਦੀ ਅਰਜ਼ੀ ਹਰ ਪ੍ਰਕਾਰ ਨਾਲ ਪੂਰੀ ਹੋਵੇ।]

## UNSTARRED QUESTIONS AND ANSWERS

### Datarpur-Kamahidevi Road in Tehsil Dasuya, District Hoshiarpur

639. **Sardar Satpal Singh Randhawa** : Will the Chief Minister be pleased to state—

(a) the year in which the construction of Datarpur-Kamahidevi road in Tehsil Dasuya, district Hoshiarpur was started also indicating the mileage thereof and the total amount of expenditure incurred thereon ;

(b) the reasons for which the said road has not been completed so far ;

(c) whether the amount spent on the road mentioned in para (a) above is more than that of the sanctioned amount; if so, the reasons therefor ?

**Giani Zail Singh (Chief Minister)** : (a) Construction was started in 1968. Length is 11.50 Kms and an expenditure of Rs 6,80,000 has been incurred thereon.

(b) The contractor to whom works of constructing Bridges and culverts and Supply of stone metal were allotted, failed to complete the works and action to complete the works at their cost by some other agencies is being taken.

(c) Yes. Reasons for excess expenditure are as under :—

(1) The bridges and culverts were originally proposed to be constructed with brick masonary, on account of non-availability of bricks and for better suitability, the specifications were changed to stone masonary, which has caused excess.

(2) The estimate was framed in 1964 and the expenditure has gone into excess because of huge rise in rate/material/labour, etc.

(3) There seems to be some wrong booking of expenditure and the matter is being investigated to rectify the same.

[ਮੁੱਖ ਮੰਤਰੀ]

[(ਏ) ਉਸਾਰੀ ਦਾ ਕੰਮ 1968 ਵਿਚ ਸ਼ੁਰੂ ਕੀਤਾ ਸੀ। ਲੰਬਾਈ 11.50 ਕਿਲੋ ਮੀਟਰ ਹੈ ਅਤੇ 6,80,00 ਰੁਪਏ ਖਰਚਾ ਕੀਤਾ ਗਿਆ ਹੈ।

(ਬੀ) ਜਿਹੜੇ ਠੇਕੇਦਾਰਾਂ ਨੂੰ ਪੁਲ ਤੇ ਪੁਲੀਆਂ ਅਤੇ ਸਟੋਨ ਮੈਟਲ ਦੇਣ ਦਾ ਕੰਮ ਸੌਂਪਿਆ ਗਿਆ ਸੀ ਉਹ ਇਸ ਕੰਮ ਨੂੰ ਪੂਰਾ ਕਰਨ ਵਿਚ ਅਸਮਰਥ ਰਹੇ ਅਤੇ ਕੰਮ ਨੂੰ ਉਨ੍ਹਾਂ ਦੇ ਖਰਚੇ ਤੇ ਪੂਰਾ ਕਰਨ ਲਈ ਦੂਜੀਆਂ ਏਜੰਸੀਆਂ ਦੁਆਰਾ ਹੱਥ ਵਿਚ ਲਿਆ ਜਾ ਰਿਹਾ ਹੈ।

(ਸੀ) ਹਾਂ ਜੀ, ਵੱਧ ਖਰਚੇ ਹੋਣ ਦੇ ਕਾਰਨ ਹੇਠ ਲਿਖੇ ਅਨੁਸਾਰ ਹਨ ਜੀ ;—

(1) ਅਰੰਭ ਵਿਚ ਪੁਲ ਤੇ ਪੁਲੀਆਂ ਨੂੰ ਇੱਟਾਂ ਨਾਲ ਪੱਕੇ ਬਣਾਉਣ ਦਾ ਕੰਮ ਤਜਵੀਜ਼ ਕੀਤਾ ਗਿਆ ਸੀ। ਇੱਟਾਂ ਨਾ ਮਿਲਣ ਕਾਰਨ ਅਤੇ ਪੱਥਰ ਮਸ਼ੀਨਰੀ ਜ਼ਿਆਦਾ ਠੀਕ ਹੋਣ ਕਾਰਨ ਪਹਿਲੀ ਸਪੈਸੀਫੀਕੇਸ਼ਨ ਬਦਲ ਦਿਤੀ ਗਈ ਸੀ ਤੇ ਸਟੋਨ ਮਸ਼ੀਨਰੀ ਲਾਗੂ ਕੀਤੀ ਗਈ, ਜਿਸ ਕਾਰਨ ਖਰਚਾ ਵੱਧ ਗਿਆ ਹੈ।

(2) ਅਨੁਮਾਨ 1964 ਵਿਚ ਬਣਾਇਆ ਗਿਆ ਸੀ। ਮੈਟੀਰੀਅਲ ਅਤੇ ਲੇਬਰ ਦੀਆਂ ਕੀਮਤਾਂ ਵੱਧ ਜਾਣ ਕਾਰਨ ਖਰਚਾ ਵੱਧ ਗਿਆ ਸੀ।

(3) ਇਹ ਜਾਪਦਾ ਹੈ ਕਿ ਕੁਝ ਗਲਤ ਖਰਚਾ ਬੁਕ ਹੋ ਗਿਆ ਹੈ। ਇਸ ਦੀ ਪੜਤਾਲ ਕੀਤੀ ਜਾ ਰਹੀ ਹੈ ਪੜਤਾਲ ਕਰਨ ਪਿਛੋਂ ਖਰਚੇ ਦਾ ਹਿਸਾਬ ਠੀਕ ਕਰ ਦਿਤਾ ਜਾਵੇਗਾ।

## ਅਨਸਟਾਰਡ ਸਵਾਲ ਨੰਬਰ 640

ਸਭਾ ਦੇ ਸੁਆਲ ਨੰਬਰ 640 ਜੋ ਮਿਤੀ 16 ਅਪਰੈਲ, 1973 ਲਈ ਅਨਸਟਾਰਡ ਸੁਆਲਾਂ ਦੀ ਸੂਚੀ ਵਿਚ ਕਾਮਰੇਡ ਦਾਨਾ ਰਾਮ, ਐਮ. ਐਲ. ਏ. ਦੇ ਵਲੋਂ ਦਰਜ ਹੈ, ਦਾ ਜਵਾਬ ਤਿਆਰ ਨਹੀਂ ਹੋਇਆ ਹੈ।

2. ਸਬੰਧਤ ਸੂਚਨਾ ਇਕੱਤਰ ਹੋ ਜਾਣ ਤੇ ਜਵਾਬ ਤੁਰੰਤ ਭੇਜ ਦਿਤਾ ਜਾਵੇਗਾ।

ਸਹੀ,.. .. .. .. ..

(ਉਮਰਾਓ ਸਿੰਘ),
ਸਿਖਿਆ ਮੰਤਰੀ, ਪੰਜਾਬ।

ਸਕੱਤਰ,
ਪੰਜਾਬ ਵਿਧਾਨ ਸਭਾ।

ਗ:ਸ:ਨੰ:5188-1ਸਿ2-72, ਮਿਤੀ ਚੰਡੀਗੜ੍ਹ 16 ਅਪਰੈਲ, 1973

## Pupils' Fund in Aided Schools

641. **Comrade Dana Ram** : Will the Minister for Education and Revenue be pleased to state whether the Education Department has devised any ways and means to check the pupils fund in the aided schools with a view to ensure that these are operated upon and spent in accordance with the procedure laid down by the Punjab Education Department, if so, the details thereof ?

**Sardar Umrao Singh** : No.

However, Heads of Institutions are required to operate the Pupils' Funds in accordance with the School Pupils' Fund Rules 1958. If there is any complaint with regard to the misuse of pupils funds by any Head of Institution, the same is looked into by the Department.

[ਨਹੀਂ ਜੀ । ਪਰ ਸਕੂਲਾਂ ਦੇ ਮੁੱਖੀ ਵਿਦਿਆਰਥੀ ਫੰਡਾਂ ਦਾ ਸੰਚਾਲਨ ਸਕੂਲ ਵਿਦਿਆਰਥੀ ਫੰਡ ਨਿਯਮ 1958 ਅਨੁਸਾਰ ਕਰਦੇ ਹਨ । ਜੇ ਕਿਸੇ ਵੀ ਸਕੂਲ ਦੇ ਮੁੱਖੀ ਦੁਆਰਾ ਵਿਦਿਆਰਥੀ ਫੰਡ ਦੀ ਗਲਤ ਵਰਤੋਂ ਬਾਰੇ ਕੋਈ ਸ਼ਿਕਾਇਤ ਵਿਭਾਗ ਨੂੰ ਕੀਤੀ ਜਾਂਦੀ ਹੈ ਤਾਂ ਉਸ ਬਾਰੇ ਪੜਤਾਲ ਕੀਤੀ ਜਾਂਦੀ ਹੈ ।]

**Aided Schools managements Reconstituted under Delhi pattern of Grant-in-Aid Rules**

**642. Comrade Dana Ram** : Will the Minister for Education and Revenue be pleased to state whether under the Delhi pattern of grants-in-aid rules as introduced in Punjab it is obligatory that the school managements are reconstituted, if so the number of school managements that have been reconstituted since the introduction of the said rules ?

**Sardar Umrao Singh** : Yes. Managements of 183 schools have so far been reconstituted on Delhi Pattern.

[ਹਾਂ ਜੀ, 183 ਸਕੂਲਾਂ ਦੀਆਂ ਪ੍ਰਬੰਧਕ ਕਮੇਟੀਆਂ ਦਿਲੀ ਪ੍ਰਣਾਲੀ ਦੇ ਅਨੁਸਾਰ ਮੁੜ-ਬਣਾਈਆਂ ਗਈਆਂ ਹਨ ।]

**Consolidation work in village Kot Shamir, District Bhatinda**

**644. Sardar Surjit Singh Sidhu** : Will the Minister for Consolidation and Revenue be pleased to state—

(a) the date, on which Consolidation work in village Kot Shamir, District Bhatinda was completed ;
(b) whether any application has been given by the majority of the right-holders of the said village to revoke the Consolidation and the inquiry ordered by the Chief Minister is still pending ;

(c) if the answer to part (b) be in the affirmative, the steps taken or proposed to be taken by the Government to concede the demand of the applicants and the time, by which inquiry is likely to be completed ?

**Education and Revenue Minister (Sardar Umrao Singh)** : (a) The scheme of Repartition IU/S21(1) in village Kot Shamir, District Bhatinda was published on 29th March, 1972.

(b) Yes.

(c) A number of cases of this village have been remanded by the Additional Director, Consolidation of Holdings and this case will be decided one month after the disposal of remand cases by the Consolidation Officer, Bhatinda.

ਅਨਸਟਾਰਡ ਸਵਾਲ ਨੰ: 645

ਸਭਾ ਦੇ ਅਨਸਟਾਰਡ ਸਵਾਲ ਨੰ: 645 ਜੋ ਮਿਤੀ 16 ਅਪਰੈਲ, 1973 ਲਈ ਸਵਾਲਾਂ ਦੀ ਸੂਚੀ ਵਿਚ ਡਾ: ਹਰਭਜਨ ਸਿੰਘ, ਐਮ. ਐਲ. ਏ. ਦੇ ਵਲੋਂ ਹੈ, ਦਾ ਜਵਾਬ ਅਜੇ ਤਿਆਰ ਨਹੀਂ ਹੋਇਆ ਹੈ ।

ਸਬੰਧਤ ਸੂਚਨਾਂ ਇਕੱਤਰ ਹੋ ਜਾਣ ਤੇ ਜਵਾਬ ਤੁਰੰਤ ਭੇਜ ਦਿਤਾ ਜਾਵੇਗਾ ।

ਸਹੀ.........,

ਮੁੱਖ ਮੰਤਰੀ, ਪੰਜਾਬ ।

ਸਕੱਤਰ,
ਪੰਜਾਬ ਵਿਧਾਨ ਸਭਾ ।

ਗ.ਸ.ਪ. ਨੰਬਰ 2438-ਸ1(4)-73 /, ਮਿਤੀ ਚੰਡੀਗੜ੍ਹ, ਅਪਰੈਲ, 1973

## Questions of Privilege

**Mr. Speaker** : On the 4th April, 1973, while supplementaries to Starred Question No. 1192 regarding the alleged boycott of Harijans in village Nihalsinghwala, District Faridkot, were being answered, Comrade Satyapal Dang sought to raise a question of privilege on the ground that one of the members of the ruling party had categorically stated that the Harijans had been boycotted there and the hon. Deputy Minister had made a mis-statement.

I asked the hon. Deputy Minister to clarify the position and in reply he has stated :

> "Whetever information I gave in the House on the 4th April, 1973, in reply to Question No. 1192 and supplementaries thereon, was based on the facts and figures supplied to me by the Department concerned. Since the hon. Member of the Illaqa has disputed the facts,I am having the matter looked into. I want to assure the House that there was no intention, whatsoever, on my part to mis-lead the House or to give any information not based on facts. I also want to assure you, Sir, that if on checking it is found that any officer intentionally and deliberately supplied wrong information to me on the basis of which I gave replies, suitable action will be taken against him'.

In view of the categorical statement and assurance by the hon. Deputy Minister, I do not give my consent to the question of privilege being raised. However, I would like the hon. Deputy Minister to look into the matter and if any officer has given him wrong information, suitable action should be taken against him.

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਤੁਸੀਂ ਮੈਨੂੰ ਮੁਆਫ ਕਰੋਗੇ ਜੇ ਮੈਂ ਇਹ ਕਹਾਂ ਕਿ ਜਦੋਂ ਇਥੇ ਡਿਪਟੀ ਮਨਿਸਟਰ ਸਾਹਿਬ ਨੇ ਇਹ ਗਲ ਕਹੀ ਤਾਂ ਉਸ ਦੇ ਮੁਤਲਿਕ ਤੁਸੀਂ ਕੋਈ ਨੋਟਿਸ ਨਹੀਂ ਲਿਆ । ਉਨ੍ਹਾਂ ਨੇ ਇਹ ਕਿਹਾ ਸੀ ਕਿ ਉਥੇ ਲਫਜ਼ 'ਸੋਸ਼ਲ ਬਾਈਕਾਟ' ਨਹੀਂ ਲਿਖਿਆ ਉਥੇ

ਤਾਂ ਮਹਿਜ਼ 'ਬਾਈਕਾਟ' ਲਿਖਿਆ ਹੋਇਆ ਹੈ । ਇਹ ਗਲ ਡਿਪਟੀ ਮਨਿਸਟਰ ਸਾਹਿਬ ਨੇ ਜਾਣਦੇ ਹੋਏ ਕਿ ਲਫਜ਼ 'ਹਰੀਜਨਾਂ ਦਾ ਬਾਈਕਾਟ' ਹੋਣੇ ਚਾਹੀਦੇ ਹਨ, ਉਨ੍ਹਾਂ ਨੇ ਇਸ ਤਰ੍ਹਾਂ ਦੀ ਗੱਲ ਕਹੀ । ਇਹ ਉਸ ਵੇਲੇ ਦੀ ਗੱਲ ਹੈ ਜਦੋਂ ਸਰਦਾਰ ਗੁਰਚਰਨ ਸਿੰਘ ਨੇ ਕਿਹਾ ਸੀ ਕਿ ਉਥੇ ਹਰੀਜਨਾਂ ਦਾ ਬਾਈਕਾਟ ਹੋਇਆ ਹੋਇਆ ਹੈ, ਡਿਪਟੀ ਮਨਿਸਟਰ ਸਾਹਿਬ ਨੇ ਕਿਹਾ ਕਿ ਉਥੇ ਸੋਸ਼ਲ ਬਾਈਕਾਟ ਨਹੀਂ ਹੋਇਆ । ਇਸ ਤਰ੍ਹਾਂ ਦੀ ਗੱਲ ਕਹਿ ਕੇ ਉਨ੍ਹਾਂ ਨੇ ਆਪਣੇ ਆਪ ਨੂੰ ਫਿਟ ਕੀਤਾ ਹੈ ਹੋਰ ਕਿਸੇ ਤਰ੍ਹਾਂ ਦੀ ਕੋਈ ਗੱਲ ਨਹੀਂ ਬਣਦੀ । ਇਸ ਤਰਾਂ ਉਨ੍ਹਾਂ ਦਾ ਕਹਿਣਾ ਇਕ ਤਰ੍ਹਾਂ ਨਾਲ ਆਇਓਟਾ ਆਫ ਡਾਊਟ ਕਰੀਏਟ ਕਰਦਾ ਹੈ । ਇਸ ਲਈ ਮੈਂ ਬੜੇ ਅਦਬ ਨਾਲ ਅਰਜ਼ ਕਰਾਂਗਾ ਕਿ ਤੁਹਾਡਾ ਜਿਹੜਾ ਆਪਣਾ ਰੂਲਿੰਗ ਹੈ ਇਹ ਰੀਵਾਈਜ਼ ਹੋਣਾ ਚਾਹੀਦਾ ਹੈ । ਇਸ ਨੂੰ ਅਜੇ ਪੈਂਡਿੰਗ ਕਰ ਲਵੋ । ਅਗਰ ਇਸ ਬਾਰੇ ਤੁਸੀਂ ਰੀਕਾਰਡ ਵੇਖ ਕੇ ਫੇਰ ਰੂਲਿੰਗ ਦੇਵੋਂ ਤਾਂ ਮੁਨਾਸਿਬ ਹੋਵੇਗਾ ।

**ਸ੍ਰੀ ਸਪੀਕਰ** : ਮੋਸ਼ਨ ਦੇ ਵਿਚ ਕੋਈ ਐਸੀ ਗੱਲ ਨਹੀਂ ਸੀ, ਜੇ ਹੁੰਦੀ ਤਾਂ ਜ਼ਰੂਰ ਉਹ ਰੈਕਟੀ-ਫਾਈ ਹੋ ਜਾਣੀ ਸੀ । (There was no such matter in the motion, otherwise it would have been rectified.)

**ਕਾਮਰੇਡ ਸੱਤ ਪਾਲ ਡਾਂਗ** : ਮਨਿਸਟਰ ਸਾਹਿਬ ਨੇ ਸੋਸ਼ਲ ਬਾਈਕਾਟ ਜਾਣਦੇ ਹੋਏ ਵੀ ਇਸ ਤਰ੍ਹਾਂ ਦੀ ਗੱਲ ਕਹੀ ਕਿ ਉਥੇ ਕੋਈ ਸੋਸ਼ਲ ਬਾਈਕਾਟ ਨਹੀਂ ਸੀ, ਇਹ ਗਲਤ ਬਿਆਨੀ ਕੀਤੀ ਹੈ । ਇਸ ਦਾ ਹੋਰ ਕੋਈ ਮਤਲਬ ਨਹੀਂ ਨਿਕਲ ਸਕਦਾ ਕਿ ਉਥੇ ਪਿੰਡ ਵਿਚ ਸੋਸ਼ਲ ਬਾਈਕਾਟ ਹੋਇਆ ਹੈ ।

**Mr. Speaker** : Please resume your seat.

**ਕਾਮਰੇਡ ਸੱਤ ਪਾਲ ਡਾਂਗ** : ਤੁਹਾਡੇ ਇਸ ਤਰ੍ਹਾਂ ਦੇ ਰੂਲਿੰਗ ਨਾਲ ਮਨਿਸਟਰ ਸਾਹਿਬ ਦੀ ਹੈਲਪ ਹੁੰਦੀ ਹੈ । ਮਨਿਸਟਰ ਸ਼ੀਲਡ ਹੁੰਦਾ ਹੈ । ਮਨਿਸਟਰ ਦੇ ਖਿਲਾਫ ਸਰੀਹਨ ਇਹ ਪ੍ਰਿਵਿਲਿਜ ਮੋਸ਼ਨ ਬਣਦੀ ਹੈ, ਜਿਹੜੀ ਕਿ ਪ੍ਰਿਵਿਲਿਜ ਕਮੇਟੀ ਨੂੰ ਰੈਫਰ ਹੋਣੀ ਚਾਹੀਦੀ ਹੈ । ਇਸ ਤਰ੍ਹਾਂ ਕਹਿ ਕੇ ਉਹ ਕਿਵੇਂ ਬਚ ਕੇ ਨਿਕਲ ਸਕਦਾ ਹੈ । It is beyond comprehension.

**ਸਰਦਾਰ ਹਰਚੰਦ ਸਿੰਘ** : ਤੁਸੀਂ ਐਵੇਂ ਉਸ ਨਿਆਣੇ ਦੇ ਕਿਉਂ ਮਗਰ ਪਏ ਹੋ (ਹਾਸਾ)

**ਸ੍ਰੀ ਸਪੀਕਰ** : ਉਹ ਤਾਂ ਇਕ ਲਰਨਡ ਵਕੀਲ ਹਨ । (ਹਾਸਾ) (He is a learned advocate.) (Laughter)

**ਸਿਖਿਆ ਮੰਤਰੀ** (ਸਰਦਾਰ ਉਮਰਾਓ ਸਿੰਘ) : ਸਪੀਕਰ ਸਾਹਿਬ, ਇਹ ਮੁਆਮਲਾ ਪਹਿਲਾਂ ਹੀ ਅਖ਼ਬਾਰਾਂ ਦੇ ਵਿਚ ਛਪ ਚੁੱਕਾ ਹੈ । ਮੈਂ ਸਪੀਕਰ ਸਾਹਿਬ, ਇਹ ਗੱਲ ਜਾਣਨੀ ਚਾਹੁੰਦਾ ਹਾਂ ਕਿ ਜਦੋਂ ਕੋਈ ਐਸਾ ਮੈਟਰ ਹਾਊਸ ਵਿਚ ਲਿਆ ਕੇ ਉਸ ਤੇ ਕੋਈ ਡਿਸੀਜ਼ਨ ਨਾ ਲੈ ਲਿਆ ਜਾਵੇ, ਇਹ ਕਿਵੇਂ ਅਖ਼ਬਾਰਾਂ ਦੇ ਵਿਚ ਆ ਸਕਦਾ ਹੈ । ਯਾ ਤਾਂ ਇਹ ਦਫਤਰ ਦੇ ਵਿਚੋਂ ਲੀਕ ਹੋਇਆ ਹੈ ਜਾਂ ਕਿਸੇ ਨੇ ਅਖ਼ਬਾਰਾਂ ਨੂੰ ਭੇਜ ਕੇ ਛਪਵਾਇਆ ਹੈ । ਇਹ ਇਕ ਬੜਾ ਅਹਿਮ ਮਸਲਾ ਹੈ, ਮੇਰੀ ਗੁਜ਼ਾਰਸ਼ ਹੈ ਕਿ ਇਹ ਇਕ ਮੈਂਬਰਜ਼ ਦੀ ਪ੍ਰਿਵਿਲੇਜ ਦਾ ਸਵਾਲ ਹੈ ਤੁਹਾਨੂੰ ਪ੍ਰੋਟੈਕਸ਼ਨ ਦੇਣੀ ਚਾਹੀਦੀ ਹੈ ।

**ਸ੍ਰੀ ਸਪੀਕਰ** : ਮੇਰਾ ਵੀ ਆਪਣਾ ਇਸੇ ਤਰ੍ਹਾਂ ਦਾ ਹੀ ਵਿਚਾਰ ਹੈ । ਇਹ ਅਸੂਲੀ ਗੱਲ ਹੈ ਕਿ ਜਦੋਂ ਤੱਕ ਕੋਈ ਮੈਟਰ ਹਾਊਸ ਦੇ ਵਿਚ ਟੇਕ ਅਪ ਨਾ ਹੋ ਜਾਵੇ ਉਹ ਪ੍ਰੈਸ ਵਿਚ ਨਹੀਂ ਆਉਣਾ ਚਾਹੀਦਾ ।(I am of the same view. It is a matter of principle that the papers should not publish any matter unless it has already come before the House)

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਇਹ ਪ੍ਰਿਵਿਲਜ ਮੋਸ਼ਨ ਮੈਂ ਓਰਲੀ ਰੇਜ਼ ਕੀਤਾ ਸੀ । ਜਿਹੜੀ ਗੱਲ ਹਾਊਸ ਦੇ ਵਿਚ ਹੋਵੇ ਉਹ ਅਖਬਾਰਾਂ ਨੇ ਤਾਂ ਕੱਢਣੀ ਹੀ ਹੈ ।

This privilege motion was raised by me in the House one second after the question hour.

ਜਦੋਂ ਸਰਦਾਰ ਗੁਰਚਰਨ ਸਿੰਘ ਨੇ ਕਿਹਾ ਕਿ ਓਥੇ ਸੋਸ਼ਲ ਬਾਈਕਾਟ ਹੋਇਆ ਸੀ, ਮੈਂ ਉਸੇ ਵੇਲੇ ਹੀ ਇਹ ਕਵੈਸਚਨ ਰੇਜ਼ ਕੀਤਾ ਸੀ । ਇਹ 4 ਤਾਰੀਖ ਦੀ ਗੱਲ ਹੈ ।

**ਸਿਖਿਆ ਮੰਤਰੀ** : ਇਸ ਵਿਚ ਵੇਖਣ ਵਾਲੀ ਗੱਲ ਇਹ ਹੈ ਕਿ ਇਹ ਪ੍ਰੈਸ ਦੇ ਵਿਚ ਕਿਸ ਤਰ੍ਹਾਂ ਆਈ ਜਦੋਂ ਕਿ ਗੱਲ 4 ਤਾਰੀਖ ਦੀ ਹੈ । ਦੁਬਾਰਾ ਇਸ ਤਰ੍ਹਾਂ ਦਾ ਕੰਮ ਕਰਨ ਦੀ ਕੀ ਜ਼ਰੂਰਤ ਪਈ ?

**ਕਾਮਰੇਡ ਸੱਤ ਪਾਲ ਡਾਂਗ** : ਮੈਂ ਤਾਂ ਇਕੋ ਵਾਰ ਕੰਮ ਕਰਦਾ ਹਾਂ, ਦੋ ਵਾਰ ਨਹੀਂ । (ਹਾਸਾ)
Sir, this question of privilege was raised by me on the 4th of April, 1973. (*Interruption*).

**Mr. Speaker** : This question of privilege was raised on the floor of the House.

**Comrade Satya Pal Dang** : Sir, this was raised by me on the 4th April, 1973, immediately after the question hour.
ਜਦੋਂ ਮੈਂ ਇਹ ਪੁਆਇੰਟ ਹਾਊਸ ਦੇ ਵਿਚ ਰੇਜ਼ ਕੀਤਾ ਹੈ ਤਾਂ ਇਹ ਕੀ ਔਬਜੈਕਸ਼ਨ ਲਾਉਣਗੇ ?

**ਵਿਕਾਸ ਮੰਤਰੀ** (ਕੈਪਟਨ ਰਤਨ ਸਿੰਘ) : ਆਪ ਦੀ ਇਜਾਜ਼ਤ ਦੇ ਨਾਲ ਮੈਂ ਇਕ ਕਲੈਰੀ- ਫੀਕੇਸ਼ਨ ਚਾਹੁੰਦਾ ਹਾਂ । ਉਹ ਇਹ ਕਿ ਜੋ ਨੋਟਿਸ ਦਿਤਾ ਸੀ ਉਹ ਕਿਸ ਡੇਟ ਦਾ ਸੀ ?

**ਸਰਦਾਰ ਅਜਾਇਬ ਸਿੰਘ ਸੰਧੂ** : ਐਜੂਕੇਸ਼ਨ ਮਨਿਸਟਰ ਸਾਹਿਬ ਸਮਝਾ ਦੇਣ ਸ਼ਾਇਦ ਕਪਤਾਨ ਸਾਹਿਬ ਉਦੋਂ ਸੁਤੇ ਪਏ ਸੀ ਜਦੋਂ ਇਹ ਗੱਲ ਹੋਈ । 4 ਤਾਰੀਖ ਨੂੰ ਇਹ ਗੱਲ ਹੋਈ ਸੀ ਅਤੇ ਹਾਊਸ ਵਿਚ ਆਈ ਸੀ .. .. .. .. (ਵਿਘਨ)

**ਵਿਕਾਸ ਮੰਤਰੀ** : ਫਿਰ ਤਾਂ ਇਹ ਪਬਲਿਸ਼ ਹੋ ਸਕਦਾ ਹੈ ।

**ਸਿਖਿਆ ਮੰਤਰੀ** : ਇਸੇ ਤਰ੍ਹਾਂ ਇਕ ਗੱਲ ਸਰਦਾਰ ਸੁਰਿੰਦਰ ਸਿੰਘ ਕੈਰੋਂ ਬਾਰੇ ਵੀ ਆਈ ਹੈ। ਮੈਂ ਨਹੀਂ ਸਮਝਦਾ ਕਿ ਇਸ ਤਰ੍ਹਾਂ ਕਿਵੇਂ ਉਹ ਪ੍ਰੈਸ ਨੂੰ ਚਲੀ ਗਈ । ਕੋਈ ਸਬਸਟਾਂਟਿਵ ਮੋਸ਼ਨ ਹੋਵੇ.. .. (ਵਿਘਨ)

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਤੁਸੀਂ ਸਰਦਾਰ ਨਸੀਬ ਸਿੰਘ ਗਿੱਲ ਨੂੰ ਆਪ ਹੀ ਸਮਝਾ ਦਿਓ ਕਿ ਉਹ ਕਿਸ ਤਰ੍ਹਾਂ ਉਸ ਨੂੰ ਕੱਢ ਸਕਦੇ ਹਨ, ਜਦੋਂ ਕਿ ਉਨ੍ਹਾਂ ਨੇ ਆਪ ਹਾਊਸ ਦੇ ਵਿਚ ਗਲਤ ਬਿਆਨੀ ਕੀਤੀ ਹੈ ?

**Mr. Speaker** : The hon. Member raised the question of breach of privilege on the 4th April, 1973 on the floor of the House.

**Development Minister** : Sir, it is already there.

**Mr. Speaker** : Comrade Satya Pal Dang has given notice of another Privilege Motion. It reads :

> "On 3rd April, 1973 Shri Nasib Singh Gill, Deputy Minister made an untrue statement in the House by saying that the strike of the Marked Canneries, Jullundur, had been settled and that the employees would resume duty the next day. He made this wrong statement in reply to a question in connection with Government's reply to a call-attention motion regarding this strike. The statement was wrong and was made to mislead the House and to sidetrack the attention of the House from Goonda attack made on the strikers at the instance of the management and with the connivance of the police.
>
> This constitutes a breach of privilege of the House and it may please be referred to the Committee on Privileges."

I asked the hon. Deputy Minister for Home and Industries to clarify the position. He has given the following clarification :

> "In the beginning, I may mention that I did not make any untrue statement and that I did not try either to mislead the House or to sidetrack the issue under discussion as alleged by Comrade Dang. I was anxious to keep the House informed about the latest developments in this behalf. It was as a result of that anxiety that I got daily reports from the officers about the latest position of the negotiations, which were being held.
>
> On the 28th March, 1973 the first meeting took place between the Registrar, Co-operative Societes and the Labour Union leaders. Some of the demands made by the leaders of the labour union were conceded in this meeting. On the 2nd April, another meeting was held between the Registrar, Co-operative Societies and the Labour Union Leaders. Thereafter, Shri N.N. Khanna, Additional Managing Director, Markfed conducted prolonged negotiations with the union leaders. Shri Khanna appealed to the union leaders to withdraw their agitation and to return to work immediately in view of the fact that a new management had taken over in Markfed. He further held out a number of assurances. According to the report which he submitted later to the Registrar, Cooperative Socities and which was communicated to me, the labour union leaders responded very favourably to this appeal by the Additional Managing Director, Markfed and agreed to return to work on the next day i.e.. on 3rd provided the Management did not victimise them. Shri Khanna held out an assurance that there would be no victimization of any sort
>
> It was under these circumstances that the Markfed authorities reported their hopefulness about the withdrawal of the strike on the 3rd and it was in view of their above report that I expressed in the House that "AZ OMID HAY KE OHH APNIA DUTIA TE POHANCH GAYE HONGAY"
>
> However, the strike was not withdrawn as apparently the union leaders had some second thoughts and changed their mind.
>
> You will kindly agree that I did not have any intention of misleading the House or keeping it in the dark or sidetracking the issue under discussion. I had expressed the hope that the strike would be called off and this was done on the basis of the reports which were received by me."

The relevant record of the Punjab Vidhan Sabha has also been checked up. According to the debate, in reply to a question put by Comrade Satya Pal Dang in connection with the Call-Attention Notice No. 142, the hon. Deputy Minister stated :

"ਸਪੀਕਰ ਸਾਹਿਬ, ਕੱਲ ਇਸ ਕਾਲ ਅਟੈਨਸ਼ਨ ਨੋਟਿਸ ਦਾ ਜਵਾਬ ਦਿਤਾ ਗਿਆ ਸੀ ਉਸ ਵਕਤ ਡਾਂਗ ਸਾਹਿਬ ਨੇ ਮਾਮਲਾ ਉਠਾਇਆ ਸੀ ਉਸ ਵਕਤ ਸਾਡੀ ਮੀਟਿੰਗ ਹੋ ਰਹੀ ਸੀ ਲੀਡਰਜ਼ ਨਾਲ, ਜਿਹੜੇ ਉਥੋਂ ਦੇ ਇਥੇ ਆਏ ਹੋਏ ਸਨ ਸ਼ਾਮ ਨੂੰ ਫੈਸਲਾ ਕੀਤਾ ਸੀ ਅਜ ਉਮੀਦ ਹੈ ਕਿ ਉਹ ਆਪਣੀਆਂ ਡਿਊਟੀਆਂ ਤੇ ਪਹੁੰਚ ਗਏ ਹੋਣਗੇ।"

[Mr. Speaker]

In view of the clarification given by the hon. Deputy Mninister, which is duly supported by the Vidhan Sabha record, I do not give my consent to the question of privilege being raised.

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੈਨੂੰ ਇਸ ਗਲ ਦਾ ਅਫਸੋਸ ਹੈ ਕਿ......

**ਸ਼੍ਰੀ ਸਪੀਕਰ** : ਡਾਂਗ ਸਾਹਿਬ, ਇਸ ਤੇ ਡਿਸਕਸ਼ਨ ਨਹੀਂ ਹੋ ਸਕਦੀ (Dang Sahib no discussion can be allowed on it)

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੈਂ ਡਿਸਕਸ਼ਨ ਨਹੀਂ ਕਰ ਰਿਹਾ ਪਰ ਮੈਂ ਇਹ ਜ਼ਰੂਰ ਕਹਾਂਗਾ ਕਿ ਜੇ ਤੁਸੀਂ ਮਨਿਸਟਰਾਂ ਦੇ ਖਿਲਾਫ ਪ੍ਰਿਵਿਲਜ਼ ਮੋਸ਼ਨ ਐਡਮਿਟ ਨਹੀਂ ਕਰਨਾ ਹੁੰਦਾ ਤਾਂ ਉਨ੍ਹਾਂ ਨੂੰ ਕਹੋ ਕਿ ਉਹ ਠੀਕ ਜਵਾਬ ਦਿਆ ਕਰਨ। ਉਨ੍ਹਾਂ ਨੇ ਇਥੇ ਕੈਟੇਗੋਰੀਕਲੀ ਕਿਹਾ ਹੈ ਕਿ ਕੱਲ ਫੈਸਲਾ ਹੋ ਗਿਆ ਹੈ ਅਤੇ ਉਮੀਦ ਹੈ ਕਿ ਉਹ ਆਪਣੀਆਂ ਡਿਊਟੀਆਂ ਤੇ ਪਹੁੰਚ ਗਏ ਹੋਣਗੇ (ਵਿਘਨ)

**ਸ਼੍ਰੀ ਸਪੀਕਰ** : ਇਸ ਕਰਕੇ ਮੈਂ ਜਿਸ ਜ਼ਬਾਨ ਵਿਚ ਉਨ੍ਹਾਂ ਦਾ ਜਵਾਬ ਰਿਕਾਰਡ ਹੋਇਆ ਹੈ ਉਸੇ ਵਿਚ ਹੀ ਪੜ੍ਹ ਕੇ ਸੁਣਾਇਆ ਹੈ। (That is why I read out his reply in the same language in which it was recorded.)

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਉਸੇ ਜਵਾਬ ਵਿਚ ਤਾਂ ਉਨ੍ਹਾਂ ਨੇ ਕੈਟੇਗੋਰੀਕਲੀ ਕਿਹਾ ਹੈ ਕਿ ਕੱਲ ਫੈਸਲਾ ਹੋ ਗਿਆ ਹੈ। ਪਰ ਰਜਿਸਟਰਾਰ ਦੀ ਰਿਪੋਰਟ ਵਿਚ ਅਜਿਹੀ ਕੋਈ ਗੱਲ ਨਹੀਂ ਹੈ। (ਵਿਘਨ)

**ਸ਼੍ਰੀ ਸਪੀਕਰ** : ਉਥੇ ਲਫਜ਼ ਆਏ ਹਨ ਕਿ "ਫੈਸਲਾ ਕੀਤਾ ਸੀ" ਅੱਜ ਉਮੀਦ ਹੈ ਕਿ ਉਹ ਡਿਊਟੀਆਂ ਤੇ ਪਹੁੰਚ ਗਏ ਹੋਣਗੇ। (The words as recorded are "Faisla kita si. Az Omid hay ke ohh apnia dutia te pohanch gaye hongey")

**ਕਾਮਰੇਡ ਸੱਤ ਪਾਲ ਡਾਂਗ** : ਠੀਕ ਹੈ, ਸਪੀਕਰ ਸਾਹਿਬ, ਲਫਜ਼ ਹਨ, ਫੈਸਲਾ ਕੀਤਾ ਸੀ ਪਰ that is what that sentence means, that no agreement was arrived at.

**Mr. Speaker** : It was said "It is hoped that they will resume their duties."

**ਕਾਮਰੇਡ ਸੱਤਪਾਲ ਡਾਂਗ** : ਉਨ੍ਹਾਂ ਨੇ ਇਹ ਮਿਸ ਸਟੇਟਮੈਂਟ ਕੀਤੀ ਹੈ ਕਿ ਫੈਸਲਾ ਕੀਤਾ ਹੈ। ਜਦੋਂ ਕਿ ਰਜਿਸਟਰਾਰ ਦੀ ਰਿਪੋਰਟ ਵਿਚ ਅਜਿਹੀ ਕੋਈ ਗੱਲ ਨਹੀਂ ਹੈ। ਉਨ੍ਹਾਂ ਨੇ ਇਹ ਮਿਸ ਸਟੇਟਮੈਂਟ ਦਿਤੀ ਹੈ ਕਿ ਐਗਰੀਮੈਂਟ ਹੋ ਗਿਆ ਹੈ, (ਵਿਘਨ) ਇਸ ਤਰ੍ਹਾਂ ਉਨ੍ਹਾਂ ਨੇ ਹਾਊਸ ਨੂੰ ਮਿਸਲੀਡ ਕੀਤਾ ਹੈ। (ਵਿਘਨ)

**Mr. Speaker** : Then there is another notice of Privilege Motion given by Comrade Raj Kumar and Comrade Satya Pal Dang. It is in regard to an editorial captioned "Galat Tarika" which has appeared in the Daily Milap dated the 6th April, 1973. It has been written by Shri Yash who is also a Member of this House.

I am having the matter examined and will give my ruling later.

## CALL ATTENTION NOTICES
Under Rule 66

(ਇਸ ਵੇਲੇ ਸ੍ਰੀ ਸਪੀਕਰ ਨੇ ਸਰਦਾਰ ਗੁਰਬਚਨ ਸਿੰਘ ਰੋਪੜ ਨੂੰ ਕਾਲ ਅਟੈਨਸ਼ਨ ਨੋਟਿਸ ਨੰ: 237 ਪੜ੍ਹਨ ਲਈ ਕਿਹਾ ਪਰ ਉਨ੍ਹਾਂ ਦੇ ਨਾਲ ਦੀ ਨਾਲ ਕਾਮਰੇਡ ਸੱਤਪਾਲ ਡਾਂਗ ਪੁਆਇੰਟ ਆਫ਼ ਆਰਡਰ ਤੇ ਖੜ੍ਹੇ ਹੋ ਗਏ।)

**ਕਾਮਰੇਡ ਸੱਤਪਾਲ ਡਾਂਗ** : ਸਪੀਕਰ ਸਾਹਿਬ, ਆਨ ਏ ਪੁਆਇੰਟ ਆਫ਼ ਆਰਡਰ। ਸਪੀਕਰ ਸਾਹਿਬ, ਮੈਂ ਇਕ ਐਡਜਰਨਮੈਂਟ ਮੋਸ਼ਨ ਦਿਤੀ ਸੀ ਕਿ ਪਟਿਆਲੇ ਜ਼ਿਲ੍ਹੇ ਦੇ ਇਕ ਲੈਂਡ ਲਾਰਡ ਨੇ ਪੁਲਿਸ ਦੀ ਮੌਜੂਦਗੀ ਵਿਚ ਗੋਲੀ ਚਲਾਈ ਅਤੇ 8 ਮੁਜ਼ਾਰੇ ਜ਼ਖਮੀ ਕਰ ਦਿਤੇ। (ਵਿਘਨ)

ਸ੍ਰੀ ਸਪੀਕਰ : ਡਾਂਗ ਸਾਹਿਬ, ਤੁਸੀਂ ਬੈਠ ਜਾਓ ਅਤੇ ਉਨ੍ਹਾਂ ਨੂੰ ਧਿਆਨ ਦਿਵਾਊ ਮਤਾ ਪੜ੍ਹਨ ਦਿਓ।

(Dang Sahib please resume your seat and let the hon. Member read out his call attention notice.)

**ਕਾਮਰੇਡ ਸੱਤ ਪਾਲ ਡਾਂਗ**: ਸਪੀਕਰ ਸਾਹਿਬ, ਐਡਜਰਨਮੈਂਟ ਮੋਸ਼ਨ ਕਾਲ ਅਟੈਨਸ਼ਨ ਮੋਸ਼ਨਜ਼ ਤੋਂ ਪਹਿਲਾਂ ਆਉਂਦੀਆਂ ਹਨ। (ਵਿਘਨ) ਮੈਂ ਇਹ ਪੁਆਇੰਟ ਰੇਜ਼ ਕੀਤਾ ਸੀ ਕਿ 8 ਮੁਜ਼ਾਰੇ ਉਸ ਲੈਂਡ ਲਾਰਡ ਨੇ ਜ਼ਖਮੀ ਕਰ ਦਿਤੇ ਹਨ। ਤੁਸੀਂ ਕਿਹਾ ਹੈ ਕਿ ਇਸ ਲਈ ਲੀਗਲ ਰੈਮੇਡੀਜ਼ ਹਨ। ਸਪੀਕਰ ਸਾਹਿਬ, ਉਥੇ ਪੁਲੀਸ ਖੜੋਤੀ ਹੋਈ ਹੋਵੇ ਅਤੇ ਉਹ ਗੋਲੀ ਚਲਾ ਕੇ 8 ਮੁਜ਼ਾਰੇ ਜ਼ਖਮੀ ਕਰ ਦੇਵੇ ਤੇ ਤੁਸੀਂ ਇਸ ਗਰਾਊਂਡ ਤੇ ਐਡਜਰਨਮੈਂਟ ਮੋਸ਼ਨ ਡਿਸਅਲਾਓ ਕਰ ਦਿਓ ਕਿ ਇਹ ਆਰਡੀਨਰੀ ਲਾਅ ਐਂਡ ਆਰਡਰ ਦਾ ਮਸਲਾ ਹੈ ਤਾਂ ਇਹ ਠੀਕ ਨਹੀਂ। ਇਸ ਨਾਲ ਤੇ ਸਾਰੇ ਪੰਜਾਬ ਵਿਚ ਮੁਜ਼ਾਰਿਆਂ ਨੂੰ ਬੇਦਖਲ ਕਰ ਦਿਤਾ ਜਾਵੇਗਾ। ਕੋਰਟ ਨੇ ਵੀ ਸਟੇ ਦਿਤੀ ਹੋਈ ਸੀ ਉਸ ਲੈਂਡ ਲਾਰਡ ਨੇ ਸਟੇ ਨੂੰ ਵਾਇਲੇਟ ਕਰਕੇ ਪੁਲੀਸ ਦੀ ਹਾਜ਼ਰੀ ਵਿਚ ਗੋਲੀ ਚਲਾਈ। (ਵਿਘਨ)

**ਸਿਖਿਆ ਮੰਤਰੀ** : ਸਪੀਕਰ ਸਾਹਿਬ, ਡਾਂਗ ਸਾਹਿਬ ਨੇ ਬਿਨਾਂ ਤੁਹਾਡੀ ਪਰਮਿਸ਼ਨ ਦੇ ਇਹ ਜੋ ਕੁਝ ਕਿਹਾ ਹੈ ਇਹ ਐਕਸਪੰਜ ਹੋਣਾ ਚਾਹੀਦਾ ਹੈ। (ਵਿਘਨ)

Serial No. 237

**Sardar Gurbachan Singh** : Sir, I beg to draw the attention of the Government towards a matter of urgent public importance, namely, that there is a great resentment and disappointment amongst the truck owners for the non-availability of truck tyres and tubes in Punjab for the last one month. The transport trade is suffering badly as not even a single tyre is available at company rates. The Government is requested to make a statement in the House.

**Mr. Speaker** : Admitted. The Minister concerned may please make a statement.

**ਕਾਮਰੇਡ ਸੱਤਪਾਲ ਡਾਂਗ** : ਸਪੀਕਰ ਸਾਹਿਬ, ਇਥੇ ਕਾਂਗਰਸ ਪਾਰਟੀ ਦੇ ਮੈਂਬਰ ਸਾਹਿਬ ਕਹਿ ਰਹੇ ਹਨ ਕਿ ਕੀ ਹੋਇਆ ਜੇ ਗੋਲੀ ਚਲੀ ਹੈ, ਕੋਈ ਮਰਿਆ ਤਾਂ ਨਹੀਂ। (ਵਿਘਨ)

ਸ੍ਰੀ ਸਰਦਾਰੀ ਲਾਲ ਕਪੂਰ : ਆਨ ਏ ਪੁਆਇੰਟ ਆਫ਼ ਆਰਡਰ, ਸਰ। ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਜੋ ਪਹਿਲੀਆਂ ਕਾਲ ਅਟੈਨਸ਼ਨ ਮੋਸ਼ਨਜ਼ ਸਨ ਉਨ੍ਹਾਂ ਦੇ ਜਵਾਬ ਨਹੀਂ ਆਏ, ਤੁਸੀਂ ਸਰਕਾਰ ਨੂੰ ਕਹੋ ਕਿ ਉਹ ਉਨ੍ਹਾਂ ਦਾ ਵੀ ਜਵਾਬ ਦੇਵੇ।

ਸਿਖਿਆ ਮੰਤਰੀ : ਮੈਂ ਜਵਾਬ ਦੇਣ ਤਾਂ ਲਗਾ ਹਾਂ, ਤੁਸੀਂ ਸੁਣ ਤਾਂ ਲਓ :

## STATEMENTS LAID ON THE TABLE OF THE HOUSE IN REPLY TO CALL ATTENTION NOTICES.

**Education and Revenue Minister** (Sardar Umrao Singh) : Sir, I beg to lay on the Table of the House replies to Call Attention Notices Nos. 73, 89, 95, 150 and 190.

### SERIAL NO. 73

**Sardar Gurcharan Singh Nihal Singh Wala:** To draw the attention of the Government towards a matter of urgent public importance, namely, that on 2nd March, 1973 the wheat crop in villages :—

(1) Mahla Kalan.

(2) Mahla Khurd.

(3) Nathu Wala.

(4) Tharaj ; and

(5) Dhilwan Wala,

District Faridkot have been badly damaged by hailstorm. In some cases there is a total loss. The Government should make a statement as to what aid will be given to those peasants.

**Education and Revenue Minister** (Sardar Umrao Singh) : In the Faridkot District, ten villages, i.e., Mahala Kalan. Mahala Khurd, Mari, Dhilwan Wala, Tharaj, Bhalor. Nathewala West, Hariawala Daluwala Chotta-Ghar, have been affected by hailstorm. The damage caused is being assessed by the Deputy Commissioner. On the receipt of his report necessary action will be taken.

[ਫਰੀਦਕੋਟ ਜ਼ਿਲ੍ਹੇ ਦੇ 10 ਪਿੰਡਾਂ, ਮਾਹਲਾ ਕਲਾਂ, ਮਾਹਲਾ ਖੁਰਦ, ਮਾੜੀ, ਢਿਲਵਾਂ ਵਾਲਾ, ਥਰਾਜ, ਭਲੂਰ, ਨਾਥੇਵਾਲਾ, ਹਰੀਏ ਵਾਲਾ, ਦਲੂਵਾਲਾ ਅਤੇ ਛੋਟਾ ਘਰ ਵਿਖੇ ਗੜ੍ਹੇ ਮਾਰੀ ਕਾਰਨ ਨੁਕਸਾਨ ਹੋਇਆਂ । ਜ਼ਿਲ੍ਹਾ ਅਧਿਕਾਰੀ ਨੁਕਸਾਨ ਦਾ ਅੰਦਾਜ਼ਾ ਲਗਾ ਰਹੇ ਹਨ । ਉਹਨਾਂ ਵਲੋਂ ਲੋੜੀਂਦੀ ਰਿਪੋਰਟ ਪ੍ਰਾਪਤ ਹੋਣ ਤੇ ਅਗਲੇਰੀ ਕਾਰਵਾਈ ਕੀਤੀ ਜਾਵੇਗੀ । ]

------

### Serial No. 89

(1) **Comrade Raj Kumar**
(2) **Comrade Dana Ram**
(3) **Comrade Shamsher Singh Josh**
: To draw the attention of the Government towards a matter of urgent public importance, namely, large-scale eviction of the tenants from land by landlords of Pathankot Sub-Division particularly in Narot-Jaimal Singh area is taking place. Landlords are not issuing receipts to tenants against receipt of statutory rent. Excess rent is being charged. When this excess payment is resisted by tenants land lord resort to false eviction proceedings before revenue authorities/officers for non-payment of rent, in most cases for arrears up to 3 years. Pro-land sord attitude of the many revenue authorities/officers of Gurdaspur District is hampering socially justifiable solutions of this problem of evictions.

This problem has assumed very large dimensions giving rise to wide-spread resentment among tenants and poor peasants in Gurdaspur District.

In view of the obvious and urgent importance of the matter, the Government may please be asked to make a statement in this House.

**Education and Revenue Minister** (Sardar Umrao Singh) : It is not correct that large-scale evictions of tenants are taking place and that the revenue authorities of the Gurdaspur District are favouring the landlords. The cases instituted before the Revenue officers are disposed of on merit. No complaint in this respect has been made to the district authorities.

---

**Serial No. 95**

(1) **Comrade Shamsher Singh Josh**
(2) **Comrade Jangir Singh Joga** } To draw the attention of the Government towards a matter of urgent public importance, namely representation made by representatives of 500 Hissar villages to the Chief Minister, Punjab led by Sardar Dara Singh, advocate, and five Sarpanches of the compact area of Dabwali, Sirsa, Fatehbad and Tohana Tehsil. They are stated to have met other Ministers of the Punjab Government.

They are reported to have stated that these areas have been wrongly included in Haryana because of the faulty terms of reference given to the 1966 Boundary Commission.

This matter concerns the entire people of the State. Hence the State Government be asked to make a statement in the matter.

**Chief Minister** (Giani Zail Singh) : A representation on behalf of the Punjabi speaking people of the Hissar District signed amongst others by Sarvshri Harcharan Singh, ex-Minister of the erstwhile PEPSU and Dara Singh, advocate, was received by me and the Development Minister, in March, 1973 for inclusion of their areas in the Punjab State.

My Government is fully aware of the sentiments of the residents of certain Punjabi speaking areas left out of the Punjab State. The State Government will, as far as possible, make efforts to plead their view point at the appropriate time.

The 'terms of reference' of the 1966 Boundary Commission were framed by the Central Government.

(ਹਿਸਾਰ ਜ਼ਿਲ੍ਹੇ ਦੇ ਪੰਜਾਬੀ ਬੋਲਦੇ ਇਲਾਕੇ ਦੇ ਲੋਕਾਂ ਵਲੋਂ ਮੈਨੂੰ ਅਤੇ ਵਿਕਾਸ ਮੰਤਰੀ ਨੂੰ ਮਾਰਚ, 1973 ਵਿਚ ਇਕ ਪ੍ਰਤੀ ਬੇਨਤੀ ਦਿੱਤੀ ਗਈ, ਜਿਸ ਤੇ, ਹੋਰਨਾਂ ਤੋਂ ਇਲਾਵਾ ਸਰਵ ਸ੍ਰੀ ਹਰਚਰਨ ਸਿੰਘ ਪੈਪਸੂ ਰਾਜ ਦੇ ਸਾਬਕਾ ਮੰਤਰੀ ਅਤੇ ਦਾਰਾ ਸਿੰਘ, ਐਡਵੋਕੇਟ ਨੇ ਹਸਤਾਖਰ ਕੀਤੇ ਸਨ। ਇਸ ਪ੍ਰਤੀ ਬੇਨਤੀ ਰਾਹੀਂ ਮੰਗ ਕੀਤੀ ਗਈ ਸੀ ਕਿ ਉਨ੍ਹਾਂ ਦੇ ਇਲਾਕੇ ਨੂੰ ਪੰਜਾਬ ਰਾਜ ਵਿਚ ਸ਼ਾਮਲ ਕੀਤਾ ਜਾਏ।

[ਮੁੱਖ ਮੰਤਰੀ]

ਮੇਰੀ ਸਰਕਾਰ ਪੰਜਾਬ ਵਿਚੋਂ ਬਾਹਰ ਰਹਿ ਗਏ ਕੁਝ ਪੰਜਾਬੀ ਬੋਲਦੇ ਇਲਾਕੇ ਦੇ ਵਸਨੀਕਾਂ ਦੀਆਂ ਮਨੋ ਭਾਵਨਾਵਾਂ ਭਲੀ ਭਾਂਤ ਜਾਣਦੀ ਹੈ । ਜਿਥੋਂ ਤਕ ਸੰਭਵ ਹੋ ਸਕਿਆ ਰਾਜ ਸਰਕਾਰ ਉਚਿਤ ਸਮੇਂ ਇਨ੍ਹਾਂ ਲੋਕਾਂ ਦੇ ਦ੍ਰਿਸ਼ਟੀਕੋਣ ਦੀ ਪੈਰਵੀ ਕਰਨ ਦਾ ਜਤਨ ਕਰੇਗੀ ।

ਬਾਊਂਡਰੀ ਕਮਿਸ਼ਨ 1966 ਦੀਆਂ 'ਟਰਮਜ਼ ਆਫ ਰੈਫਰੈਂਸ' ਕੇਂਦਰੀ ਸਰਕਾਰ ਨੇ ਨਿਰਧਾਰਤ ਕੀਤੀਆਂ ਸਨ ।

ਕਰਮ ਨੰ: 150

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼**: ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਣਗੇ, ਅਰਥਾਤ, ਮਿਤੀ 10 ਮਾਰਚ, 1973 ਨੂੰ ਪਠਾਨਕੋਟ ਰੋਡਵੇਜ਼ ਡੀਪੂ ਦੇ ਸੈਂਕੜੇ ਕਰਮਚਾਰੀਆਂ ਨੇ ਇਸ ਗਲ ਲਈ ਮੁਜ਼ਾਹਰਾ ਕੀਤਾ ਕਿ ਰੀਜਨਲ ਟਰਾਂਸਪੋਰਟ ਅਥਾਰਟੀ ਜਲੰਧਰ ਨੇ ਡੇਰਾ ਵੱਡਭਾਗ ਸਿੰਘ ਉਤੇ ਲਗਣ ਵਾਲੇ ਮੇਲੇ ਲਈ ਸਵਾਰੀਆਂ ਢੋਣ ਵਾਸਤੇ ਪੰਜਾਬ ਰੋਡਵੇਜ਼ ਨੂੰ ਘੱਟ ਤੇ ਪ੍ਰਾਈਵੇਟ ਕੰਪਨੀਆਂ ਨੂੰ ਵੱਧ ਰੂਟ ਪਰਮਿੱਟ ਦਿਤੇ ਹਨ। ਯੂਨੀਅਨ ਦੇ ਆਗੂਆਂ ਨੇ ਇਸ ਗੱਲ ਦੀ ਨਿੰਦਾ ਕੀਤੀ ਹੈ ਕਿ ਰੋਡਵੇਜ਼ ਨੂੰ ਪਬਲਿਕ ਖੇਤਰ ਦਾ ਅਦਾਰਾ ਹੋਣ ਦੇ ਬਾਵਜੂਦ ਨਜ਼ਰ ਅੰਦਾਜ਼ ਕੀਤਾ ਗਿਆ ਹੈ ਜਿਸ ਨਾਲ ਸਰਕਾਰ ਨੂੰ ਲੱਖਾਂ ਰੁਪਏ ਦਾ ਘਾਟਾ ਹੋਵੇਗਾ ਉਨ੍ਹਾਂ ਨੇ ਕਿਹਾ ਕਿ ਸਤਲੁਜ ਟਰਾਂਸਪੋਰਟ ਨੂੰ, ਜਲੰਧਰ ਟਰਾਂਸਪੋਰਟ ਨੂੰ 3 ਤੇ ਪਰੀਤਮ ਟਰਾਂਸਪੋਰਟ ਕੰਪਨੀ ਤੇ ਕਰਤਾਰ ਬੱਸ ਕੰਪਨੀ ਨੂੰ ਇਕ ਇਕ ਪਰਮਿਟ ਦਿਤੇ ਗਏ ਜਦੋਂ ਕਿ ਰੋਡਵੇਜ਼ ਨੂੰ ਕੇਵਲ 6 ਪਰਮਿਟ ਦਿਤੇ ਗਏ ਹਨ ਹਾਲਾਂ ਕਿ ਉਪਰੋਕਤ ਸਾਰੀਆਂ ਕੰਪਨੀਆਂ ਪਠਾਨਕੋਟ ਵਲ ਕੇਵਲ 19 ਟਾਈਮ ਚਲਾਉਂਦੀਆਂ ਹਨ ਤੇ ਰੋਡਵੇਜ਼ ਇਕੱਲੀ 88 ਟਾਈਮ ਚਲਾਉਂਦੀ ਹੈ। ਉਨ੍ਹਾਂ ਹੋਰ ਕਿਹਾ ਕਿ ਟਰਾਂਸ-ਪੋਰਟ ਵਿਚ ਲਾਗੂ 60-40 ਦੇ ਫਾਰਮੂਲੇ ਨੂੰ ਭੀ ਧਿਆਨ ਵਿਚ ਨਹੀਂ ਰਖਿਆ ਗਿਆ । ਇਨ੍ਹਾਂ ਹਾਲਾਤ ਦੀ ਰੋਸ਼ਨੀ ਵਿਚ ਪੰਜਾਬ ਸਰਕਾਰ ਨੂੰ ਇਸ ਸਾਰੇ ਮਾਮਲੇ ਬਾਰੇ ਧਿਆਨ ਦੇਣ ਲਈ ਕਿਹਾ ਜਾਵੇ ।

ਮੁੱਖ ਮੰਤਰੀ: (ਗਿਆਨੀ ਜ਼ੈਲ ਸਿੰਘ): ਪੰਜਾਬ ਰੋਡਵੇਜ਼ ਪਠਾਨਕੋਟ ਨੇ ਡੇਰਾ ਵੱਡਭਾਗ ਸਿੰਘ ਦੇ ਮੇਲੇ ਤੋਂ ਅੰਮ੍ਰਿਤਸਰ ਪਠਾਨਕੋਟ ਮੁਕੇਰੀਆਂ ਅਤੇ ਨੰਗਲ ਨੂੰ ਸਵਾਰੀਆਂ ਲੈ ਜਾਣ ਵਾਸਤੇ ਕੁਲ 20 ਆਰਜ਼ੀ ਪਰਮਿਟਾਂ ਦੀ ਮੰਗ ਕੀਤੀ। ਜਿਹੜੇ ਕਿ ਸਾਰੇ ਦੇ ਸਾਰੇ ਪੰਜਾਬ ਰੋਡਵੇਜ਼ ਪਠਾਨਕੋਟ ਨੂੰ ਜਾਰੀ ਕਰ ਦਿਤੇ ਗਏ ਅਤੇ ਇਨ੍ਹਾਂ ਦੀ ਤਫਸੀਲ ਹੇਠ ਦਿੱਤੀ ਜਾਂਦੀ ਹੈ :—

| ਕਰਮ ਨੰ: | ਰੂਟ ਦਾ ਨਾਉਂ | | ਜਾਰੀ ਕੀਤੇ ਪਰਮਿਟਾਂ ਦੀ ਗਿਣਤੀ |
|---|---|---|---|
| 1 | ਅੰਮ੍ਰਿਤਸਰ-ਨਾਹਰੀਆਂ ਬਰਾਸਤਾ ਪਠਾਨਕੋਟ , ਮੁਕੇਰੀਆਂ | .. | 5 |
| 2 | ਪਠਾਨਕੋਟ-ਨਾਹਰੀਆਂ | .. | 4+5=9 |
| 3 | ਮੁਕੇਰੀਆਂ ਨਾਹਰੀਆਂ | .. | 2 |
| 4 | ਨੰਗਲ-ਨਾਹਰੀਆਂ | .. | 4 |

ਇਸ ਲਈ ਇਹ ਕਹਿਣਾ ਠੀਕ ਨਹੀਂ ਕਿ ਪੰਜਾਬ ਰੋਡਵੇਜ਼ ਪਠਾਨਕੋਟ ਨੂੰ ਸਿਰਫ 6 ਪਰਮਿਟ ਹੀ ਜਾਰੀ ਕੀਤੇ ਗਏ। ਜੇ ਉਹ ਹੋਰ ਪਰਮਿਟਾਂ ਦੀ ਮੰਗ ਕਰਦੇ ਤਾਂ ਉਹ ਵੀ ਮਿਲ ਜਾਂਦੇ।

2. ਇਸ ਸਾਲ ਮੇਲੇ ਤੇ ਅਨਪੂਰਵ-ਵਰਤੀ ਰੱਸ਼ ਸੀ ਇਸ ਲਈ ਡਿਪਟੀ ਕਮਿਸ਼ਨਰ, ਹੁਸ਼ਿਆਰ-ਪੁਰ ਨੇ ਸਟੇਟ ਟਰਾਂਸਪੋਰਟ ਕਮਿਸ਼ਨਰ, ਪੰਜਾਬ ਨੂੰ ਟੈਲੀਫੋਨ ਕੀਤਾ ਕਿ ਜਿਤਨੀਆਂ ਵੀ ਬੱਸਾਂ ਮਿਲ ਸਕਦੀਆਂ ਹਨ ਮੇਲੇ ਲਈ ਮੁਹੱਈਆ ਕੀਤੀਆਂ ਜਾਣ ਅਤੇ ਟਰੱਕਾਂ ਤੇ ਵੀ ਸਵਾਰੀਆਂ ਢੋਣ ਦੀ ਇਜਾਜ਼ਤ ਦਿੱਤੀ ਜਾਵੇ । ਡਿਪਟੀ ਕਮਿਸ਼ਨਰ ਨੇ ਇਹ ਵੀ ਦਸਿਆ ਕਿ ਇਨਾਂ ਜ਼ਿਆਦਾ ਰੱਸ਼ ਹੋਣ ਦੇ ਕਾਰਨ ਇੰਤਜ਼ਾਮ ਅਤੇ ਕਾਨੂੰਨ ਵਿਚ ਵਿਘਨ ਪੈਣ ਦਾ ਡਰ ਹੈ। ਇਸ ਲਈ ਇਤਨੇ ਜ਼ਿਆਦਾ ਰੱਸ਼ ਨੂੰ ਘਟਾਉਣਾ ਅਤੀ ਜ਼ਰੂਰੀ ਹੈ। ਇਨ੍ਹਾਂ ਹਾਲਾਤਾਂ ਨੂੰ ਮੁੱਖ ਰਖਦਿਆਂ ਹੋਇਆਂ ਸਕੱਤਰ ਰੀਜਨਲ ਟਰਾਂਸਪੋਰਟ ਅਥਾਰਟੀ, ਜਲੰਧਰ ਨੂੰ ਤੁਰੰਤ ਜ਼ਰੂਰੀ ਇੰਤਜ਼ਾਮ ਕਰਨ ਵਾਸਤੇ ਕਹਿਆ ਗਿਆ। ਡਿਪਟੀ ਕਮਿਸ਼ਨਰ, ਹੁਸ਼ਿਆਰਪੁਰ ਤੇ ਇਹ ਜ਼ੋਰ ਦਿਤਾ ਗਿਆ ਕਿ ਟਰੱਕਾਂ ਨੂੰ ਸਵਾਰੀਆਂ ਢੋਣ ਦੀ ਇਜਾਜ਼ਤ ਨਹੀਂ ਦਿੱਤੀ ਜਾ ਸਕਦੀ ਕਿਉਂ ਜੋ ਇਸ ਨਾਲ ਸਰਕਾਰ ਨੂੰ ਪੈਸੈਂਜਰ ਟੈਕਸ ਆਦਿ ਦਾ ਘਾਟਾ ਪਵੇਗਾ। ਇਹ ਠੀਕ ਹੈ ਕਿ ਨਿਊ ਸਤਲੁਜ ਟਰਾਂਸਪੋਰਟ ਕੰਪਨੀ ਨੂੰ 4 ਪਰਮਿਟ ਜ਼ਲੰਧਰ ਟ੍ਰਾਂਸਪੋਰਟ ਕੰਪਨੀ ਨੂੰ 3 ਪਰਮਿਟ, ਪ੍ਰੀਤਮ ਟ੍ਰਾਂਸਪੋਰਟ ਕੰਪਨੀ ਨੂੰ ਦੋ (2) ਪਰਮਿਟ ਅਤੇ ਕਰਤਾਰ ਬਸ ਸਰਵਿਸ ਦੀ ਸਾਰੀ ਮੰਗ 20 ਆਰਜ਼ੀ ਪਰਮਿਟ ਜਾਰੀ ਕਰਕੇ ਪੂਰੀ ਕਰ ਦਿੱਤੀ ਗਈ।

3. ਪਰਮਿਟ ਲੋਕਾਂ ਦੇ ਹਿੱਤਾਂ ਅਤੇ ਆਰਾਮ ਨੂੰ ਮੁੱਖ ਰਖਦਿਆਂ ਹੋਇਆਂ ਜਾਰੀ ਕੀਤੇ ਜਾਂਦੇ ਹਨ। ਮੇਲਿਆਂ ਦੇ ਸਬੰਧ ਵਿਚ ਆਰਜ਼ੀ ਪਰਮਿਟ ਲਈ 60/40 ਸਕੀਮ ਲਾਗੂ ਨਹੀਂ ਹੁੰਦੀ। ਇਸ ਸਾਲ ਮੇਲਾ 12 ਮਾਰਚ, 1973 ਤੋਂ 24 ਮਾਰਚ, 1973 ਤਕ ਲਗਿਆ ਸੀ ਇਸ ਲਈ ਇਸ ਥੋੜੇ ਜਿਹੇ ਸਮੇਂ ਵਾਸਤੇ ਪਰਮਿਟ ਜਾਰੀ ਕੀਤੇ ਗਏ। ਇਨ੍ਹਾਂ ਹਾਲਤਾਂ ਨੂੰ ਅਤੇ ਲੋਕ ਹਿੱਤਾਂ ਨੂੰ ਮੁੱਖ ਰਖਦੇ ਹੋਏ ਪੰਜਾਬ ਰੋਡਵੇਜ਼ ਨੂੰ ਨੁਕਸਾਨ ਪਹੁੰਚਾਉਣ ਦਾ ਸਵਾਲ ਹੀ ਨਹੀਂ ਪੈਦਾ ਹੁੰਦਾ।

[The Punjab Roadways, Pathankot only applied for 20 permits carrying passengers from the fair " Dehra Badhbagh Singh to Amritsar, Pathankot, Mukerian and Nangal".

Permits were issued to the Punjab Roadways, Pathankot, in full, as applied for by them and as detailed below;--

| S. No. | Name of route | No. of permits issued. |
|---|---|---|
| 1. | Amritsar Nehrian via Pathankot-Mukerian. | 5 |
| 2. | Pathankot-Nehrian. | 4+5=9 |
| 3. | Mukerian-Nehrian | 2 |
| 4. | Nangal-Nehrian | 4 |
| | Total | 20 |

It is thus incorrect to say that only 6 permits were issued to Punjab Roadways, Pathankot. Permits for all the applications were issued and if they had asked for any more permits those too would have been issued.

[Chief Minister]

2. This year the rush at the fair had been unprecedented, as such the Deputy Commissioner, Hoshiarpur rang up State Transport Commissioner, Punjab, to provide immediately as many buses as may be possible and also allow the carriage of passengers by trucks. It was also stated by the Deputy Commissioner that the unprecedented rush was also posing a law and order problem. Therefore its immediate clearance was absolutely essential. On this Secretary, Regional Transport Authority, Jullundur was instructed to make necessary arrangements in the matter. It was, however, stressed upon the Deputy Commissioner, Hoshiarpur that carriage of passengers by trucks etc., could not possibly be allowed and that it would also result in loss of revenue to the State Government by way of passenger tax, etc., etc. It is true that the temporary permits were issued to the New Sutlej Transport Company (4 permits), Jullundur Transport Co. (3 permits) Pritam Transport Co. (2 permits) and Kartar Bus Service (one permit) respectively. However, the demand of Punjab Roadways, Pathankot was met in full by issuing them 20 temporary permits.

3. Permits are issued keeping in view the public interest and convenience. The 60 : 40 scheme does not apply to the issue of such temporary permits on fairs, pilgrimages etc. in the present case, the (fair was held from 12th March, 1973 to 24th March, 1973 and permits were also issued for this short duration. In view of the above reasons, and also the public interest involved, the question of Punjab Roadways being put to a loss does not arise.)

(Serial No. 190)

SHRI SARDARI LAL KAPUR : to draw the attention of the Government towards a matter of urgent public importance, namely, the hosiery workers of Ludhiana are passing through very hard times these days. Crores of rupees worth of hosiery goods are exported to foreign countries from Ludhiana as a result of orders received from USSR. This year the exporters of Ludhiana have not been able to meet with all the orders as prices of woollen yarn have risen abnormally, with the result that hosiery workers and labourers are without proper emloyment and their families are starving. This matter requires a statment from the Governmet. Hence this call Attention Motion,

ਮੁੱਖ ਮੰਤਰੀ (ਗਿਆਨੀ ਜ਼ੈਲ ਸਿੰਘ): ਲੁਧਿਆਣੇ ਦਾ ਉਨੀ ਹੌਜ਼ਰੀ ਉਦਯੋਗ ਪਿਛਲੇ ਕੁਝ ਸਾਲਾਂ ਤੋਂ ਨਿਰਯਾਤ ਵਿਚ ਬੜਾ ਅੱਗੇ ਵਧਿਆ ਹੈ। ਬਾਹਰ ਭੇਜੇ ਜਾਣ ਵਾਲੇ ਹੌਜਰੀ ਮਾਲ ਨੂੰ ਆਯਾਤ ਕੀਤੀ ਉਨ ਦੇ ਧਾਗੇ ਨਾਲ ਬਣਾਇਆ ਜਾਂਦਾ ਹੈ। ਇੰਟਰਨੈਸ਼ਨਲ ਮੰਡੀਆਂ ਵਿਚ ਪਿਛਲੇ ਸਾਲ ਤੋਂ ਲੈ ਕੇ ਹੁਣ ਤੱਕ ਉਨ ਦੀਆਂ ਕੀਮਤਾਂ ਵਿਚ ਬੜਾ ਵਾਧਾ ਆਇਆ ਹੈ। ਪਿਛਲੇ ਸਾਲ ਲੁਧਿਆਣੇ ਦੇ ਹੌਜ਼ਰੀ ਅਕਸਪੋਰਟਰਜ਼ ਕੋਲ 15–16 ਕਰੋੜ ਰੁਪਏ ਦੇ ਲਗਭਗ ਦੇ ਆਰਡਰ ਸਨ। ਨਿਰਯਾਤ ਦੇ ਆਰਡਰ ਇਸ ਸਾਲ ਦੇ ਭੀ ਤਕਰੀਬਨ ਇਤਨੀ ਹੀ ਰਕਮ ਦੇ ਹਨ। ਪਰੰਤੂ ਨਵੇਂ ਆਰਡਰ ਤਕਰੀਬਨ 85 ਰੁਪਏ ਕਿਲੋ ਦੇ ਹਿਸਾਬ ਨਾਲ ਹਨ ਜਦ ਕਿ ਪਿਛਲੇ ਸਾਲ ਇਹ 60 ਰੁਪਏ ਕਿਲੋ ਦੇ ਹਿਸਾਬ ਨਾਲ ਸਨ। ਅਜੇਹਾ ਕੱਚੀ ਉਨ ਦੀਆਂ ਕੀਮਤਾਂ ਵਿਚ ਵਾਧਾ ਹੋਣ ਕਾਰਨ ਹੋਇਆ ਹੈ। ਸਿੱਟੇ ਵਜੋਂ ਪਿਛਲੇ ਸਾਲ ਦੇ ਮੁਕਾਬਲੇ ਇਸ ਸਾਲ ਤਕਰੀਬਨ ਦੋ ਤਿਹਾਈ (2/3) ਨੰਬਰ ਸੁਵੈਟਰ ਬਾਹਰ ਜਾਣਗੇ। ਇਸ ਤਰ੍ਹਾਂ ਵਰਕਰਾਂ ਨੂੰ ਪਿਛਲੇ ਸਾਲ ਨਾਲੋਂ ਘੱਟ ਕੰਮ ਮਿਲ ਰਿਹਾ ਹੈ ਤੇ ਮਿਲੇਗਾ।

2. ਕੱਚੀ ਉਨ ਆਯਾਤ ਕਰਕੇ ਵਰਤੀ ਜਾਂਦੀ ਹੈ। ਉਨ ਦੀਆਂ ਕੀਮਤਾਂ ਵਿਚ ਵਾਧਾ ਇੰਟਰਨੈਸ਼ਨਲ ਫਿਨੋਮਨਾ ਹੈ। ਇਸ ਬਾਰੇ ਪੰਜਾਬ ਸਰਕਾਰ ਆਪਣੇ ਪੱਧਰ ਤੇ ਮਦੱਦ ਨਹੀਂ ਕਰ ਸਕਦੀ। ਮੈਂ ਇਸ ਬਾਰੇ ਉਦਯੋਗ-ਪਤੀਆਂ ਨਾਲ ਸਲਾਹ ਕਰਕੇ ਠੋਸ ਸੁਝਾਉ ਭਾਰਤ ਸਰਕਾਰ ਨੂੰ ਦੇਵਾਂਗਾ। ਵਰਕਰਾਂ ਅਤੇ ਮਜ਼ਦੂਰਾਂ ਨੂੰ ਕੰਮ ਤੇ ਲਾਈ ਰਖਣ ਦਾ ਹੱਲ ਤਾਂ ਇਹੋ ਹੋ ਸਕਦਾ ਹੈ ਕਿ ਪਿਛਲੇ ਸਾਲ ਦੇ ਮੁਕਾਬਲੇ ਜ਼ਿਆਦਾ ਨਿਰਯਾਤ ਦੇ ਆਰਡਰ ਮਿਲਣ। ਪਰੰਤੂ ਇਸ ਗਲ ਦਾ ਸਬੰਧ ਦੂਜੇ ਮੁਲਕਾਂ ਨਾਲ ਕੀਤੇ ਟਰੇਡ ਮੁਆਦਿਆਂ ਤੇ ਨਿਰਭਰ ਹੈ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਆਨ ਏ ਪੁਆਇੰਟ ਆਫ਼ ਆਰਡਰ ਸਰ। ਸਪੀਕਰ ਸਾਹਿਬ, ਮੈਂ ਇਕ ਕਾਲ ਅਟੈਨਸ਼ਨ ਮੋਸ਼ਨ ਦਿਤੀ ਸੀ ਕਿ ਜੋ ਸ਼ਿਡਿਊਲਡ ਕਾਸਟ ਕਾਰਪੋਰੇਸ਼ਨ ਹੈ ਉਹ ਔਰਤਾਂ ਨੂੰ ਕਰਜ਼ੇ ਨਹੀਂ ਦਿੰਦੀਆਂ ਉਨ੍ਹਾਂ ਦੀਆਂ ਦਰਖਾਸਤਾਂ ਰੱਦ ਕਰ ਦਿੰਦੀ ਹੈ। ਵਿਧਾਨ ਵਿਚ ਔਰਤ ਅਤੇ ਮਰਦ ਨੂੰ ਇਕੋ ਜਿਹੇ ਰਾਈਟ ਦਿੱਤੇ ਹੋਏ ਹਨ। ਮੇਰੇ ਕੋਲ ਇਕ ਮਜ਼ਬੀ ਔਰਤ ਦੀ ਇਕ ਦਰਖਾਸਤ ਹੈ ਜਿਸ ਨੂੰ ਕਰਜ਼ਾ ਦੇਣ ਤੋਂ ਨਾਂਹ ਕਰ ਦਿਤੀ ਗਈ ਹੈ। ਇਹ ਔਰਤਾਂ ਦੇ ਨਾਲ ਵਿੱਤਕਰਾ ਹੈ ਪਰ ਤੁਸੀਂ ਇਸ ਨੂੰ ਡਿਸਅਲਾਓ ਕਰ ਦਿਤਾ ਹੈ.... (ਵਿਘਨ)

**Mr. Speaker** : Now the Secretary will make an announcement.

## ANNOUNCEMENT BY THE SECRETARY

**ਸਕੱਤਰ** : ਮੈਂ ਉਨ੍ਹਾਂ ਬਿਲਾਂ ਦੀ ਸਟੇਟਮੈਂਟ ਸਦਨ ਦੀ ਮੇਜ਼ ਤੇ ਰਖਦਾ ਹਾਂ ਜਿਹੜੇ ਕਿ ਪੰਜਾਬ ਵਿਧਾਨ ਸਭਾ ਦੁਆਰਾ ਇਸ ਦੇ. ਤੀਜੇ ਅਤੇ ਚੌਥੇ ਸਮਾਗਮ ਦੇ ਦੌਰਾਨ ਪਾਸ ਕੀਤੇ ਗਏ ਅਤੇ ਜਿਨ੍ਹਾਂ ਨੂੰ ਰਾਸ਼ਟਰਪਤੀ/ਰਾਜਪਾਲ ਦੁਆਰਾ ਸਹਿਮਤੀ ਦੇ ਦਿਤੀ ਗਈ ਹੈ।

The Punjab Land Reforms Bill, 1972

The Punjab Appropriation (No 2) Bill, 1973

The Punjab Pre-emption Repeal Bill 1973

The Punjab Custom (Power to Contest) Amendment Bill, 1973.

## OBITUARY REFERENCES

**ਮੁੱਖ ਮੰਤਰੀ** (ਗਿਆਨੀ ਜ਼ੈਲ ਸਿੰਘ) : ਸਪੀਕਰ ਸਾਹਿਬ, ਇਸ ਮਹੀਨੇ ਦੀ 12 ਤਰੀਕ ਨੂੰ ਕਾਮਰੇਡ ਤੇਜਾ ਸਿੰਘ ਸਵਤੰਤਰ ਸਾਨੂੰ ਸਦਾ ਲਈ ਵਿਛੋੜਾ ਦੇ ਗਏ ਹਨ।

ਉਹ ਜਿਥੇ ਡੂੰਘੇ ਵਿਚਾਰ ਅਤੇ ਵਿਸ਼ਵਾਸ ਵਾਲੇ ਇਕ ਮਹਾਨ ਦੇਸ਼ ਭਗਤ ਸਨ ਉਥੇ ਉਨ੍ਹਾਂ ਦੀ ਪਰਭਾਵਸ਼ਾਲੀ ਸ਼ਖਸੀਅਤ ਸੀ ਅਤੇ ਗਰੀਬਾਂ ਦੇ ਲੀਡਰ ਸਨ। ਉਹ ਲੋਕਾਂ ਦੀ ਉਨਤੀ ਲਈ ਲੜਦੇ ਰਹੇ ਅਤੇ ਉਨ੍ਹਾਂ ਦੀਆਂ ਤਕਲੀਫ਼ਾਂ ਨੂੰ ਦੂਰ ਕੀਤਾ। ਉਨ੍ਹਾਂ ਦੀਆਂ ਅਣਥਕ ਘਾਲਣਾ ਕਰਕੇ ਨਾ ਸਿਰਫ਼ ਉਨ੍ਹਾਂ ਨੂੰ ਸਾਰੇ ਪਿਆਰ ਹੀ ਕਰਦੇ ਸਨ ਬਲਕਿ ਉਹ ਮਹਾਨ ਇਨਕਲਾਬੀ, ਤਜਰਬੇ-ਕਾਰ, ਸਵਤੰਤਰਤਾ ਦੇ ਸੰਗਰਾਮੀਏ ਅਤੇ ਉੱਘੇ ਸਿਆਸੀ ਨੇਤਾ ਸਨ। ਉਹ ਜਿੰਨਾਂ ਚਿਰ ਵੀ ਜਿਉਂਦੇ ਰਹੇ ਉਨ੍ਹਾਂ ਚਿਰ ਉਨ੍ਹਾਂ ਨੇ ਆਮ ਲੋਕਾਂ ਅਤੇ ਕਿਸਾਨਾਂ ਦੀ ਭਲਾਈ ਲਈ ਕੰਮ ਕੀਤਾ। ਸੰਨ 1942-43 ਅਤੇ 1963 ਤੋਂ 1967 ਤਕ ਉਹ ਪੰਜਾਬ ਕਿਸਾਨ ਸਭਾ ਦੇ ਪਰਧਾਨ ਰਹੇ। ਬਾਅਦ ਵਿਚ ਮਹਾਰਾਸ਼ਟਰ ਵਿਚ ਜਦ ਕਿਸਾਨ ਸਭਾ ਦਾ ਸੈਸ਼ਨ ਹੋਇਆ ਤਾਂ ਉਹ ਸਰਬਸੰਮਤੀ ਨਾਲ ਉਥੇ ਸਭਾ ਦੇ ਪਰਧਾਨ ਚੁਣੇ ਗਏ। ਉਨ੍ਹਾਂ ਦੇ ਵਿਚਾਰ ਡਿਫਰ ਕਰਨ ਸਬੰਧੀ ਉਨ੍ਹਾਂ ਨੇ ਇਕ ਵਖਰੀ ਕਮਿਊਨਿਸਟ ਪਾਰਟੀ

[ਮੁੱਖ ਮੰਤਰੀ]

ਬਣਾਈ ਜਿਸ ਦਾ ਨਾਮ ਲਾਲ ਕਮਿਊਨਿਸਟ ਪਾਰਟੀ ਲਿਆ ਜਾਂਦਾ ਸੀ ਅਤੇ 4 ਜਵਨਰੀ, 1948 ਤੋਂ 3 ਜੁਲਾਈ, 1952 ਤਕ ਇਹ ਇਸ ਦੇ ਸਕੱਤਰ ਰਹੇ। ਪੈਪਸੂ ਵਿਚ ਭੋਂ ਸੁਧਾਰ ਲਈ ਇਨ੍ਹਾਂ ਨੇ ਮੁਜ਼ਾਰਿਆਂ ਦੀ ਜੱਦੋ ਜਹਿਦ ਨੂੰ ਚਲਾਇਆ ਅਤੇ ਇਸ ਦੀ ਅਗਵਾਈ ਕੀਤੀ। ਉਨ੍ਹਾਂ ਨੇ ਸਮੁੱਚੇ ਸੰਸਾਰ ਦੀ ਯਾਤਰਾ ਕੀਤੀ ਸੀ। ਗਦਰ ਪਾਰਟੀ ਨੂੰ ਮੁੜ ਸੰਗਠਨ ਕਰਕੇ ਇਸ ਨੂੰ ਬਣਾਉਣ ਦਾ ਯਤਨ ਕੀਤਾ। ਉਨ੍ਹਾਂ ਨੇ ਵਿਦੇਸ਼ਾਂ ਵਿਚ ਧਨ ਇਕੱਠਾ ਕਰਕੇ ਭਗਤ ਸਿੰਘ ਦੀ ਯੁਵਕ ਲਹਿਰ ਦੀ ਸਹਾਇਤਾ ਕੀਤੀ। 10 ਜਨਵਰੀ, 1936 ਤਕ ਬੰਬਈ ਵਿਚ ਕੈਦ ਹੋਣ ਸਮੇਂ ਤਕ ਅੰਡਰ ਗਰੋਊਂਡ ਰਹੇ। 1 ਮਈ, 1942 ਨੂੰ ਉਨ੍ਹਾਂ ਨੂੰ ਚੰਬਲਪੁਰਾ ਹਾਲ ਵਿਚ ਕੈਦ ਕੀਤਾ ਗਿਆ। 7 ਮਈ, 1937 ਨੂੰ ਪੰਜਾਬ ਵਿਧਾਨ ਸਭਾ ਲਈ ਨਿਰਵਿਰੋਧ ਮੈਂਬਰ ਚੁਣੇ ਗਏ। 1946 ਤਕ ਉਹ ਇਸ ਦੇ ਮੈਂਬਰ ਰਹੇ ਔਰ 1964 ਤੋਂ 1969 ਤਕ ਪੰਜਾਬ ਵਿਧਾਨ ਪਰੀਸ਼ਦ ਦੇ ਮੈਂਬਰ ਰਹੇ। 1971 ਵਿਚ ਸੰਗਰੂਰ ਚੋਣ ਹਲਕੇ ਤੋਂ ਲੋਕ ਸਭਾ ਦੇ ਮੈਂਬਰ ਚੁਣੇ ਗਏ। ਸਪੀਕਰ ਸਾਹਿਬ, ਕਾਮਰੇਡ ਤੇਜਾ ਸਿੰਘ ਸਵਤੰਤਰ ਸਾਡੇ ਪੰਜਾਬ ਦੇ ਇਕ ਮਹਾਨ ਨੇਤਾ ਸਨ ਜੋ ਇਕ ਛੋਟੇ ਜਿਹੇ ਗਰੀਬ ਘਰਾਣੇ ਵਿਚ ਜਨਮ ਲੈ ਕੇ ਇਨਕਲਾਬੀ ਲਹਿਰ ਦੀ ਅਗਵਾਈ ਕਰਦੇ ਰਹੇ ਅਤੇ ਉਨ੍ਹਾਂ ਨੇ ਆਪਣੀ ਜ਼ਿੰਦਗੀ ਵਿਚ ਕਿਸੇ ਥਾਂ ਵੀ ਲਰਜਸ਼ ਨਹੀਂ ਖਾਧੀ ਸਭ ਤੋਂ ਵੱਡੀ ਗਲ ਇਹ ਸੀ ਕਿ ਉਹ ਜ਼ਿੰਦਗੀ ਭਰ ਬੜੇ ਇਮਾਨਦਾਰ ਰਹੇ ਔਰ ਉਨ੍ਹਾਂ ਨੇ ਉਸ ਗਰੀਬੀ ਦੀ ਜ਼ਿੰਦਗੀ ਨੂੰ ਅਖ਼ੀਰ ਤਕ ਨਿਭਾਇਆ। ਉਨ੍ਹਾਂ ਨਾਲ ਸੈਂਕੜੇ ਨੌਜਵਾਨ ਉਨ੍ਹਾਂ ਦੇ ਉਪਦੇਸ਼ ਨਾਲ ਉਠੇ ਸਨ ਅਤੇ ਅੱਜ ਵੀ ਪੰਜਾਬ ਵਿਚ ਉਨ੍ਹਾਂ ਲੋਕਾਂ ਦੀ ਗਿਣਤੀ ਨਹੀਂ ਗਿਣੀ ਜਾ ਸਕਦੀ ਜਿਨ੍ਹਾਂ ਨੂੰ ਕਾਮਰੇਡ ਤੇਜਾ ਸਿੰਘ ਸਵਤੰਤਰ ਦੇ ਵਿਛੋੜੇ ਨੇ ਦੁਖਦਾਈ ਨਾ ਬਣਾਇਆ ਹੋਵੇ। ਉਨ੍ਹਾਂ ਦਾ ਪੰਜਾਬ ਦੀ ਸਿਆਸਤ ਵਿਚ ਬਹੁਤ ਉੱਚਾ ਸਥਾਨ ਹੈ। ਕਾਮਰੇਡ ਸਵਤੰਤਰ ਦੇ ਮੁਕਾਬਲੇ ਦਾ ਲੀਡਰ ਅੱਜ ਦੇ ਮੌਕੇ ਤੇ ਸਾਨੂੰ ਲੱਭਣਾ ਬੜਾ ਔਖਾ ਹੈ ਅਤੇ ਉਨ੍ਹਾਂ ਦੀ ਮੌਤ ਨਾਲ ਪੰਜਾਬ ਨੂੰ ਐਸਾ ਘਾਟਾ ਪਿਆ ਹੈ ਜਿਸ ਨੂੰ ਮੈਂ ਮਹਿਸੂਸ ਕਰਦਾ ਹਾਂ ਕਿ ਅਸੀਂ ਜਲਦੀ ਜਲਦੀ ਪੂਰਾ ਨਹੀਂ ਕਰ ਸਕਾਂਗੇ। ਉਹ ਤਰੱਕੀ ਪਸੰਦ ਦੁਨੀਆਂ ਦੇ ਸਤੂਨ ਸਨ ਜੋ ਗਿਰ ਗਿਆ ਹੈ ਔਰ ਉਸ ਦੇ ਲਈ ਤਰੱਕੀ ਪਸੰਦ ਦੁਨੀਆਂ ਵਿਚ ਬਹੁਤ ਬੜਾ ਘਾਟਾ ਪਿਆ ਹੈ।

ਸਪੀਕਰ ਸਾਹਿਬ, ਸ਼੍ਰੀ ਬਲਰਾਜ ਸਾਹਨੀ ਪੰਜਾਬੀ ਦੇ ਉਘੇ ਅਤੇ ਬਹੁਤ ਚੰਗੇਰੇ ਲਿਖਾਰੀ ਸਨ ਪੰਜਾਬੀ ਨੂੰ ਉਨ੍ਹਾਂ ਦੀ ਵਿਸ਼ੇਸ਼ ਦੇਣ ਹੈ। ਉਨ੍ਹਾਂ ਨੇ ਹਿੰਦੀ ਔਰ ਅੰਗਰੇਜ਼ੀ ਵਿਚ ਕੁਝ ਪੁਸਤਕਾਂ ਲਿਖੀਆਂ ਸਨ ਔਰ ਉਹ ਕਹਾਣੀਕਾਰ ਸਨ। ਉਹ ਮਹਾਨ ਐਕਟਰ ਸਮਾਜ ਸੁਧਾਰਕ ਸਨ ਔਰ ਉਨ੍ਹਾਂ ਕਈ ਫਿਲਮਾਂ ਵਿਚ ਕੰਮ ਕੀਤਾ ਜਿਨ੍ਹਾਂ ਵਿਚੋਂ ਕੁਝ ਪਰਸਿੱਧ ਫਿਲਮਾਂ "ਦੋ ਬਿਘੇ ਜ਼ਮੀਨ," "ਸੀਮਾਂ," "ਕਾਬਲੀਵਾਲਾ," "ਹਕੀਕਤ" ਅਤੇ "ਵਕਤ" ਫਿਲਮਾਂ ਵਿਚ ਉਨ੍ਹਾਂ ਦੀ ਐਕਟਿੰਗ ਸਮਾਜ ਦੇ ਗਰੀਬਾਂ ਦੀ ਭਾਵਨਾਵਾਂ ਨੂੰ ਦਰਸਾਉਂਦੀ ਸੀ। ਸ਼੍ਰੀ ਸਾਹਨੀ ਮਨੁਖ ਦੀਆਂ ਚੰਗੀਆਂ ਸਮਾਜਕ ਅਤੇ ਵਿਅਕਤੀਗਤ ਕੰਮਾਂ ਲਈ ਖੋਜ ਅਤੇ ਗੈਰ ਫਿਰਕੂ ਦ੍ਰਿਸ਼ਟੀਕੋਨ ਨੂੰ ਪੇਸ਼ ਕਰਨ ਲਈ ਵਧੇਰੇ ਚੰਗੀ ਤਰ੍ਹਾਂ ਜਾਣਦੇ ਸੀ ਅਤੇ ਕਰਦੇ ਰਹੇ। ਉਹ ਯੁਵਕ ਅਤੇ ਸਭਿਆਚਾਰਕ ਲਹਿਰ ਵਿਚ ਦਿਲਚਸਪੀ ਲੈਂਦੇ ਰਹੇ। ਉਹ ਆਲ ਇੰਡੀਆ ਯੂਥ ਸੁਸਾਇਟੀ ਦੇ ਪਰਧਾਨ ਅਤੇ ਇੰਡੋ ਸੋਵੀਅਤ ਕਲਚਰਲ ਸੋਸਾਇਟੀ ਦੇ ਮੀਤ ਪਰਧਾਨ ਰਹੇ। ਉਹ ਗੁਰੂ ਨਾਨਕ ਯੂਨੀਵਰਸਿਟੀ ਦੇ ਫੈਲੋ ਸਨ ਅਤੇ ਇਨ੍ਹਾਂ ਨੂੰ ਪੰਜਾਬ ਗੌਰਮਿੰਟ ਨੇ ਨੌਮੀਨੇਟ ਕੀਤਾ ਸੀ। ਉਥੇ ਉਨ੍ਹਾਂ ਨੇ ਸਾਹਿਤ ਦੀ ਉਨਤੀ ਲਈ ਆਰਥਿਕ ਕੋਸ਼ਿਸ਼ ਕੀਤੀ ਸੀ। ਉਨ੍ਹਾਂ ਦੀ ਮਿਰਤੂ ਨਾਲ ਸਮੁਚਾ ਦੇਸ਼ ਔਰ ਖਾਸ ਕਰਕੇ ਪੰਜਾਬ ਇਕ ਵੱਡੇ ਵਿਦਵਾਨ ਅਤੇ ਸਮਾਜ ਸੁਧਾਰਕ ਤੋਂ ਵਾਂਝਿਆ ਹੋ ਗਿਆ ਹੈ। ਉਨ੍ਹਾਂ ਨੇ ਬੀ. ਬੀ. ਸੀ. ਵਿਚ ਕਾਫੀ ਦੇਰ ਤੱਕ ਕੰਮ ਕੀਤਾ। ਦੁਨੀਆਂ ਦੇ ਬਹੁਤ ਸਾਰੇ ਮੁਲਕ ਉਨਾਂ ਨੂੰ ਚੰਗੀ ਤਰ੍ਹਾਂ ਨਾਲ ਜਾਣਦੇ ਸਨ ਔਰ ਉਹ ਜਿਥੇ ਵੀ ਗਏ ਉਨ੍ਹਾਂ ਨੇ ਹਿੰਦੁਸਤਾਨੀਆਂ ਦਾ ਨਾਂ ਉਚਾ ਕੀਤਾ। ਮੈਂ ਤਜਰਬੇ ਨਾਲ ਕਹਿ ਸਕਦਾ ਹਾਂ ਕਿ 1962 ਵਿਚ ਜਦ

ਮੈਂ ਰੂਸ ਗਿਆ ਸਾਂ ਤਾਂ ਸ਼੍ਰੀ ਸਾਹਨੀ ਸਾਡੀ ਪਾਰਟੀ ਵਿਚ ਸਨ । ਉਨ੍ਹਾਂ ਦਾ ਚੰਗਾ ਸੁਭਾ, ਨੇਕ ਦਿਲ, ਇਨਸਾਨੀਅਤ ਨਾਲ ਮੁਹੱਬਤ ਜੋ ਉਨ੍ਹਾਂ ਦੇ ਵਿਚਾਰ ਸਨ ਉਨਾਂ ਦਾ ਅਸਰ ਮੇਰੇ ਦਿਲ ਉਤੇ ਰਹੇਗਾ। ਮੈਂ ਮਹਿਸੂਸ ਕਰਦਾ ਹਾਂ ਕਿ ਉਹ ਜਿਉਤੀ ਸਾਡੇ ਵਿਚੋਂ ਚਲੀ ਗਈ ਹੈ, ਔਰ ਇਸ ਤਰ੍ਹਾਂ ਦੀ ਸ਼ਖਸੀਅਤ ਜਲਦੀ ਪੈਦਾ ਨਹੀਂ ਹੋਇਆ ਕਰਦੀ । ਉਨ੍ਹਾਂ ਦੀ ਮੌਤ ਨਾਲ ਪੰਜਾਬ ਨੂੰ ਜਲਦੀ ਜਲਦੀ ਨਾ ਪੂਰਾ ਹੋਣ ਵਾਲਾ ਘਾਟਾ ਪਿਆ ਹੈ ।

**ਕਾਮਰੇਡ ਸੱਤ ਪਾਲ ਡਾਂਗ** : (ਅੰਮ੍ਰਿਤਸਰ, ਪੱਛਮ) : ਸਪੀਕਰ ਸਾਹਿਬ, ਜਿਨ੍ਹਾਂ ਦਿਨਾਂ ਵਿਚ ਪੰਜਾਬ ਅਸੈਂਬਲੀ ਕੁਝ ਦਿਨਾਂ ਲਈ ਮੁਲਤਵੀ ਕਰ ਦਿਤੀ ਗਈ ਉਨ੍ਹਾਂ ਚੰਦ ਦਿਨਾਂ ਅੰਦਰ ਦੋ ਮਹਾਨ ਪੰਜਾਬੀ ਔਰ ਅਜਿਹੇ ਪੰਜਾਬੀ ਜਿਨ੍ਹਾਂ ਉਤੇ ਸਾਰਾ ਦੇਸ਼ ਮਾਣ ਕਰ ਸਕਦਾ ਸੀ ਔਰ ਕਰਦਾ ਸੀ ਉਹ ਸਾਡੇ ਕੋਲੋਂ ਜੁਦਾ ਹੋ ਗਏ । ਇਸ ਦੇ ਨਾਲ ਹੀ ਪੰਜਾਬ ਨੂੰ ਅਤੇ ਸਾਰੇ ਦੇਸ਼ ਨੂੰ ਕਿੰਨਾ ਘਾਟਾ ਪਿਆ ਉਨ੍ਹਾਂ ਦੋਨਾਂ ਦੀ ਮਿਰਤੂ ਨਾਲ ਦੇਸ਼ ਭਰ ਵਿਚ ਲੋਕ ਸਭਾ ਵਿਚ ਜੋ ਰਦੋ ਅਮਲ ਹੋਇਆ ਉਹ ਇਸ ਗੱਲ ਦਾ ਸਬੂਤ ਹੈ । ਕਾਮਰੇਡ ਤੇਜਾ ਸਿੰਘ ਸਵਤੰਤਰ ਇਕ ਉਨ੍ਹਾਂ ਮਹਾਨ ਇਨਕਲਾਬੀਆਂ ਵਿਚੋਂ ਸਨ ਜਿਹੜੇ ਕਿ ਬੜੇ ਘੱਟ ਮਿਲਦੇ ਹਨ । ਸਪੀਕਰ ਸਾਹਿਬ, ਸਾਡੇ ਦੇਸ਼ ਵਿਚ ਇਕ ਰਵਾਜ ਹੈ ਅਤੇ ਬੜਾ ਚੰਗਾ ਰਵਾਜ ਹੈ ਕਿ ਕਿਸੇ ਦੀ ਮਿਰਤੂ ਤੋਂ ਬਾਅਦ ਉਸ ਦੇ ਚੰਗੇ ਜਿਹੜੇ ਗੁਣ ਹੋਣ ਉਨ੍ਹਾਂ ਵਲ ਅਸੀਂ ਧਿਆਨ ਦਿੰਦੇ ਹਾਂ ਤਾਕਿ ਉਨ੍ਹਾਂ ਦੀ ਚੰਗੀਆਂ ਸਿਫਤਾਂ ਕੋਲੋਂ ਬਾਕੀ ਜਨਤਾ ਅਤੇ ਅਸੀਂ ਸਾਰੇ ਸਬਕ ਸਿਖ ਸਕੀਏ, ਆਪਣੇ ਜੀਵਨ ਨੂੰ ਉਨ੍ਹਾਂ ਦੇ ਚੰਗੇ ਗੁਣਾਂ ਦੇ ਸਮਾਨ ਰੱਖ ਕੇ ਚੰਗੇ ਰਾਹ ਤੇ ਪਾ ਸਕੀਏ । ਪਰ ਜਿਥੋਂ ਤੱਕ ਕਾਮਰੇਡ ਤੇਜਾ ਸਿੰਘ ਸਵਤੰਤਰ ਦੀ ਗੱਲ ਹੈ ਇਹ ਇਕ ਸਿਰਫ ਰਿਵਾਜ ਰਸਮ ਦੀ ਗੱਲ ਨਹੀਂ ਬਲਕਿ ਉਹ ਇਕ ਮਹਾਨ ਇਨਕਲਾਬੀ ਸਨ । ਉਨ੍ਹਾਂ ਵਿਚ ਜਿਥੇ ਹੋਰ ਅਨੇਕਾਂ ਸਿਫਤਾਂ ਸਨ ਉਥੇ ਇਕ ਮਹਾਨ ਸਿਫਤ ਇਹ ਸੀ ਕਿ ਉਨ੍ਹਾਂ ਆਪਣੇ ਜੀਵਨ ਅੰਦਰ ਕਥਨੀ ਔਰ ਕਰਨੀ ਵਿਚ ਕੋਈ ਫਰਕ ਨਹੀਂ ਰੱਖਿਆ ਹੋਇਆ ਸੀ । ਅਗਰ ਉਹ ਇਨਕਲਾਬੀ ਸਨ ਤਾਂ ਇਨਕਲਾਬ ਦੀ ਖਾਤਰ ਉਹ ਨੌਜਵਾਨਾਂ ਨੂੰ ਪ੍ਰੇਰਨਾਂ ਦਿੰਦੇ ਸੀ ਕਿ ਉਹ ਆਪਣੇ ਜੀਵਨ ਵਿਚ, ਆਪਣੀ ਜ਼ਿੰਦਗੀ, ਆਪਣੇ ਖਾਨਦਾਨ, ਆਪਣੀ ਦੌਲਤ ਕੁਰਬਾਨ ਕਰਨ ਲਈ ਤਿਆਰ ਰਹਿਣ । ਸਵਤੰਤਰ ਜੀ ਨੇ ਇਸ ਕਥਨ ਉਤੇ ਆਪਣੇ ਜੀਵਨ ਵਿਚ ਇਕ ਸੈਕਿੰਡ ਲਈ ਵੀ ਕਦੇ ਲਰਜਸ਼ ਨਹੀਂ ਲਿਆਂਦੀ । ਉਨ੍ਹਾਂ ਨੇ ਪੰਜਾਬ ਅਤੇ ਹਿੰਦੁਸਤਾਨ ਦੇ ਸਾਹਮਣੇ ਇਕ ਬੜੀ ਚੰਗੀ ਮਿਸਾਲ ਰੱਖੀ ਸੀ । ਉਨ੍ਹਾਂ ਨੇ ਆਪਣੀ ਇਨਕਲਾਬੀਅਤ ਦੀ ਪੁਜ਼ੀਸ਼ਨ ਜਾਂ ਸਿਆਸੀ ਪੁਜ਼ੀਸ਼ਨ ਨੂੰ ਵਰਤ ਕੇ ਆਪਣੇ ਵਾਸਤੇ, ਆਪਣੀ ਫ਼ੈਮਿਲੀ ਵਾਸਤੇ, ਜਾਂ ਆਪਣੇ ਰਿਸ਼ਤੇਦਾਰਾਂ ਵਾਸਤੇ ਕੋਈ ਫ਼ਾਇਦਾ ਉਠਾਉਣ ਦੀ ਕੋਸ਼ਿਸ਼ ਕੀਤੀ ਹੋਵੇ ਇਹ ਮਿਸਾਲ ਲਭੀਏ ਤਾਂ ਵੀ, ਸਪੀਕਰ ਸਾਹਿਬ, ਨਹੀਂ ਲਭਦੀ ਹੈ । ਉਨ੍ਹਾਂ ਦਾ ਜੀਵਨ 17 ਸਾਲ ਦੀ ਉਮਰ ਤੋਂ ਲੈ ਕੇ 72 ਸਾਲ ਦੀ ਉਮਰ ਤੱਕ ਇਕ ਕੁਰਬਾਨੀ ਦਾ ਜੀਵਨ ਹੈ । ਅਤੇ ਇਕ ਅਮਲ ਦਾ ਜੀਵਨ ਹੈ। ਅਮਲ ਉਨ੍ਹਾਂ ਕਥਨਾਂ ਦੇ ਮੁਤਾਬਕ ਜਿਨ੍ਹਾਂ ਦਾ ਇਹ ਪ੍ਰਚਾਰ ਕਰਦੇ ਸੀ । ਦੁਨੀਆਂ ਦੇ ਬੇਸ਼ੁਮਾਰ ਮੁਲਕਾਂ ਵਿਚ ਉਹ ਇਸ ਗੱਲ ਦੀ ਤਲਾਸ਼ ਵਿਚ ਗਏ ਕਿ ਹਿੰਦੁਸਤਾਨ ਅੰਦਰ ਇਨਕਲਾਬ ਦੀ ਲਹਿਰ ਕਿਸ਼ ਢੰਗ ਨਾਲ ਮਜ਼ਬੂਤ ਹੋ ਸਕਦੀ ਹੈ । ਹਿੰਦੁਸਤਾਨ ਦੇ ਮਿਹਨਤਕਸ਼ ਲੋਕ ਕਿਸ ਤਰ੍ਹਾਂ ਨਾਲ ਇਥੋਂ ਅੰਗਰੇਜ਼ ਨੂੰ ਕੱਢ ਸਕਦੇ ਹਨ ਅਤੇ ਇਥੇ ਨਵਾਂ ਸਮਾਜ ਕਿਸ ਤਰ੍ਹਾਂ ਨਾਲ ਉਸਰ ਸਕਦਾ ਹੈ । ਉਹ ਰੂਸ ਗਏ, ਅਮਰੀਕਾ ਗਏ ਅਤੇ ਗਦਰ ਪਾਰਟੀ ਨੂੰ ਨਵੇਂ ਸਿਰਿਓਂ, ਜਿਸ ਤਰ੍ਹਾਂ ਚੀਫ ਮਨਿਸਟਰ ਸਾਹਿਬ ਨੇ ਕਿਹਾ ਹੈ ਇਨ੍ਹਾਂ ਨੇ ਮੁੜ ਤਕੜਿਆਂ ਕੀਤਾ ਔਰ ਹਿੰਦੁਸਤਾਨ ਦੀ ਆਜ਼ਾਦੀ ਅਤੇ ਇਨਕਲਾਬ ਦੀ ਲਹਿਰ ਵਿਚ ਉਨ੍ਹਾਂ ਨੇ ਆਪਣਾ ਬੜਾ ਵੱਡਾ ਅਹਿਮ ਰੋਲ ਅਦਾ ਕੀਤਾ ।

ਉਨ੍ਹਾਂ ਦੀ ਇਨਕਲਾਬੀਅਤ ਦੀ ਜਿਹੜੀ ਸੋਚ ਸੀ ਉਸ ਦੇ ਉਤੇ ਉਹ ਕਾਇਮ ਰਹੇ । ਹਿੰਦੁਸਤਾਨ ਜਦ ਆਜ਼ਾਦ ਹੋਇਆ, ਉਹ ਇਸ ਰਸਤੇ ਦੇ ਉਤੇ ਪਏ ਕਿ ਇਸ ਦੇ ਅੰਦਰ ਕੋਈ ਸੌਖਾ ਰਸਤਾ ਅਖਤਿਆਰ ਕਰ ਲੈਣਾ ਤਾਂ ਕਿ ਆਜ਼ਾਦੀ ਤੋਂ ਬਾਅਦ ਹਿੰਦੁਸਤਾਨ ਇਕ ਸਮਾਜਵਾਦੀ ਮੁਲਕ

[ਕਾਮਰੇਡ ਸੱਤ ਪਾਲ ਡਾਂਗ]

ਬਣੇ ਅਤੇ ਇਥੇ ਲੁਟ ਖਸੁਟ ਨਾ ਹੋਵੇ । ਇਸ ਗੱਲ ਦੇ ਵਾਸਤੇ ਉਹ ਲੜੇ । ਸਪੀਕਰ ਸਾਹਿਬ, ਅੰਗਰੇਜ਼ਾਂ ਦੇ ਜ਼ਮਾਨੇ ਵਿਚ ਉਨ੍ਹਾਂ ਦੇ ਖਿਲਾਫ਼ ਜੋ ਕੁਝ ਹੋਇਆ ਉਸ ਦਾ ਵੀ ਸ਼ਾਇਦ ਤੁਹਾਨੂੰ ਪਤਾ ਹੋਵੇਗਾ ਲੇਕਿਨ ਆਜ਼ਾਦ ਹਿੰਦੁਸਤਾਨ ਦੇ ਵਿਚ ਵੀ, ਸਪੀਕਰ ਸਾਹਿਬ, ਤੁਹਾਨੂੰ ਇਸ ਗੱਲ ਦਾ ਪਤਾ ਹੈ ਕਿ 1948 ਦੇ ਵਿਚ ਉਨ੍ਹਾਂ ਦੀ ਗ੍ਰਿਫ਼ਤਾਰੀ ਦੇ ਵਰੰਟ ਕੱਢੇ ਗਏ । ਉਨ੍ਹਾਂ ਦੇ ਖਿਲਾਫ਼ 16 ਸਾਲ ਗਿਰਫਤਾਰੀ ਦੇ ਵਰੰਟ ਰਹੇ । ਕੋਈ ਡਕੈਤੀ ਦਾ ਕੇਸ ਅਤੇ ਹੋਰ ਕਈ ਝੂਠੇ ਕੇਸ ਉਨ੍ਹਾਂ ਦੇ ਖਿਲਾਫ਼ ਬਣਾਏ ਗਏ। ਪਰ ਉਨ੍ਹਾਂ ਨੇ ਆਪਣਾ ਸਾਰਾ ਜੀਵਨ ਪੰਜਾਬ ਦੀ ਜਨਤਾ ਨੂੰ, ਕਿਸਾਨਾਂ ਨੂੰ ਅਤੇ ਮਿਹਨਤਕਸ਼, ਲੋਕਾਂ ਨੂੰ ਅੱਗੇ ਲਿਆਉਣ ਵੱਲ ਲਾ ਦਿਤਾ । ਕਿਸ਼ਨਗੜ੍ਹ ਵਿਚ ਮੁਜ਼ਾਰਿਆਂ ਅਤੇ ਗਰੀਬ ਲੋਕਾਂ ਨੇ ਜੋ ਲੜਾਈਆਂ ਲੜੀਆਂ ਉਨ੍ਹਾਂ ਦੀ ਉਹ ਆਪ ਅਜਿਹੇ ਮੌਕੇ ਤੇ ਗਰੀਬਾਂ ਅਤੇ ਮਿਹਨਤਕਸ਼ਾਂ ਦੀ ਪੂਰੀ ਹਿਮਾਇਤ ਕਰਦੇ ਸਨ । ਇਹ ਸਾਰੇ ਉਸ ਦੇ ਨਾਲ ਸਨ । ਉਨ੍ਹਾਂ ਦੇ ਦਿਲਾਂ ਵਿਚ ਉਨ੍ਹਾਂ ਲਈ ਕਿੰਨਾਂ ਪਿਆਰ ਸੀ । 16 ਸਾਲ ਉਨ੍ਹਾਂ ਦੇ ਖਿਲਾਫ਼ ਵਾਰੰਟ ਨਿਕਲੇ ਰਹੇ । ਪਰ ਉਹ ਪੰਜਾਬ ਦੇ ਅੰਦਰ ਰਹੇ, ਪੰਜਾਬ ਦੇ ਲੋਕਾਂ ਵਿਚ ਰਹੇ । ਆਪ ਇਨਕਲਾਬੀ ਕੰਮ ਬੜੀ ਸਰਗਰਮੀ ਦੇ ਨਾਲ ਕਰਦੇ ਰਹੇ ਅਤੇ ਇਕ ਦਿਨ ਵੀ ਉਹ ਅਰਾਮ ਨਾਲ ਨਹੀਂ ਬੈਠੇ । ਪਰ ਪੁਲਿਸ ਉਨ੍ਹਾਂ ਨੂੰ ਗ੍ਰਿਫਤਾਰ ਨਾ ਕਰ ਸਕੀ ਕਿਉਂਕਿ ਲੋਕਾਂ ਨੂੰ ਉਨ੍ਹਾਂ ਨਾਲ ਅਥਾਹ ਪਿਆਰ ਸੀ । ਇਹ ਇਸ ਗੱਲ ਦਾ ਸਬੂਤ ਹੈ ਕਿ ਪੁਲਿਸ ਉਨ੍ਹਾਂ ਨੂੰ ਗ੍ਰਿਫਤਾਰ ਨਾ ਕਰ ਸਕੀ । ਸਪੀਕਰ ਸਾਹਿਬ, ਜਨਤਾ ਦਾ ਇਹੋ ਜਿਹਾ ਪਿਆਰ ਆਸਾਨੀ ਨਾਲ ਨਹੀਂ ਮਿਲਦਾ । ਇਹ ਪਿਆਰ ਸਿਰਫ਼ ਉਨ੍ਹਾਂ ਨੂੰ ਹੀ ਮਿਲਿਆ । ਉਨ੍ਹਾਂ ਦੀ ਜ਼ਿੰਦਗੀ ਇਕ ਐਸੀ ਕੁਰਬਾਨੀ ਦੀ ਜ਼ਿੰਦਗੀ ਸੀ ਜਿਸ ਦੀ ਮਿਸਾਲ ਬਹੁਤ ਘੱਟ ਹੈ । ਇਸ ਦੌਰਾਨ ਦੇ ਵਿਚ ਉਨ੍ਹਾਂ ਦੇ ਪਿਤਾ ਮਰੇ ਅਤੇ ਉਨ੍ਹਾਂ ਦੀ ਲੜਕੀ ਮਰੀ । ਉਨ੍ਹਾਂ ਦੇ ਚਾਰ ਬੱਚੇ ਹੋਏ ਅਤੇ ਚਾਰੇ ਹੀ ਮਰੇ ਪਰ ਉਨ੍ਹਾਂ ਨੇ ਇਸ ਗੱਲ ਦੀ ਪ੍ਰਵਾਹ ਨਹੀਂ ਕੀਤੀ। ਉਨ੍ਹਾਂ ਦੇ ਪਿਤਾ ਦੇ ਨਾਮ ਤੇ ਜਿਹੜੀ ਜ਼ਮੀਨ ਸੀ ਉਹ ਅੰਗਰੇਜ਼ਾਂ ਨੇ ਕੁਰਕ ਕਰ ਲਈ। ਸਪੀਕਰ ਸਾਹਿਬ, ਤੁਸੀਂ ਵੀ ਅਤੇ ਸੀ. ਐਮ. ਸਾਹਿਬ ਵੀ ਉਥੇ ਗਏ ਸਨ ਜਿਥੇ ਉਨ੍ਹਾਂ ਦੇ ਸਰੀਰ ਦਾ ਸੰਸਕਾਰ ਕੀਤਾ। ਉਥੇ ਇਕ ਕੋਠਾ ਢੱਠਾ ਹੋਇਆ ਸੀ । ਉਹ ਕੋਠਾ ਉਨ੍ਹਾਂ ਦਾ ਸੀ ਜਦ ਉਨ੍ਹਾਂ ਦੇ ਖਿਲਾਫ਼ ਕੁਰਕੀ ਦੇ ਵਰੰਟ ਸਨ ਤਾਂ ਉਹ ਮਫਰੂਰ ਹੋ ਗਏ ਸਨ ਅਤੇ ਹਿੰਦੁਸਤਾਨ ਦੇ ਲੋਕਾਂ ਲਈ ਲੜਦੇ ਰਹੇ। ਪੁਲਿਸ ਨੇ ਉਨ੍ਹਾਂ ਦਾ ਕੋਠਾ ਢਾਹ ਦਿਤਾ । ਫਿਰ ਉਹ ਕੋਠਾ ਉਸਾਰਿਆ ਨਹੀਂ ਗਿਆ ਅਤੇ ਨਾ ਹੀ ਉਸ ਜ਼ਮੀਨ ਲਈ ਮਾਇਆ ਇਕੱਠੀ ਕੀਤੀ ਗਈ । 17 ਸਾਲ ਦੇ ਨੌਜਵਾਨ ਦੇ ਤੌਰ ਤੇ ਉਨ੍ਹਾਂ ਨੇ ਜੋ ਹਲਫ ਲਿਆ ਸੀ ਕਿ ਹਿੰਦੁਸਤਾਨ ਵਿਚ ਇਨਕਲਾਬ ਲਿਆਉਣ ਲਈ ਉਹ ਕੰਮ ਕਰਨਗੇ, ਉਸ ਦੇ ਲਈ ਉਹ ਕੰਮ ਕਰਦੇ ਰਹੇ । ਉਨ੍ਹਾਂ ਨੇ ਆਪਣੇ ਜੀਵਨ ਦਾ ਇਕ ਮਿੰਟ ਵੀ ਐਵੇਂ ਨਹੀਂ ਗਵਾਇਆ ਉਹ ਕੰਮ ਵਿਚ ਰੁਝੇ ਰਹੇ । ਉਨ੍ਹਾਂ ਨਾਲ ਜਨਤਾ ਨੂੰ ਕਿਤਨਾ ਪਿਆਰ ਸੀ । ਸਾਨੂੰ ਇਸ ਗੱਲ ਦਾ ਮਾਣ ਹੈ ਕਿ ਸਿਆਸੀ ਮੱਤ ਭੇਦ ਰੱਖਣੇ ਵਾਲੇ ਜਿਹੜੇ ਅੱਜ ਹੁਕਮਰਾਨ ਪਾਰਟੀ ਦੇ ਮੈਂਬਰ ਹਨ ਉਹ ਵੀ ਉਦੋਂ ਦੀ ਕਾਂਗਰਸ ਪਾਰਟੀ ਦੇ ਮੈਂਬਰ ਸਨ । ਉਹ ਇਸ ਗੱਲ ਵਿਚ ਜਨਤਾ ਨਾਲ ਮਿਲ ਕੇ ਉਨ੍ਹਾਂ ਦੀ ਮੱਦਦ ਕਰਦੇ ਸਨ ਜਿਸ ਕਾਰਨ ਕਾਮਰੇਡ ਤੇਜਾ ਸਿੰਘ ਸੁਤੰਤਰ ਨੂੰ ਅੰਗਰੇਜ਼ੀ ਹਕੂਮਤ ਫੜ ਨਾ ਸਕੀ । ਜਦ ਦੇਸ਼ ਆਜ਼ਾਦ ਹੋ ਗਿਆ ਤਾਂ ਉਸ ਦੇ ਬਾਅਦ ਵੀ 16 ਸਾਲ ਉਨ੍ਹਾਂ ਨੂੰ ਗ੍ਰਿਫਤਾਰ ਨਾ ਕਰ ਸਕੇ । ਬਾਅਦ ਵਿਚ ਸਵਰਗੀ ਨਹਿਰੂ ਦੀ ਬਦੌਲਤ ਯੂ. ਪੀ. ਦੀ ਸਰਕਾਰ ਨੇ ਉਹ ਵਾਰੰਟ ਵਾਪਸ ਲਏ । ਉਨ੍ਹਾਂ ਦੇ ਖਿਲਾਫ਼ ਜਿੰਨੇ ਵੀ ਝੂਠੇ ਮੁਕੱਦਮੇ ਸਨ ਅਤੇ ਡਕੈਤੀ ਆਦਿ ਦੇ ਮੁਕੱਦਮੇ ਸਨ ਅਤੇ ਉਨ੍ਹਾਂ ਦੇ ਵਿਚ ਉਨ੍ਹਾਂ ਦੇ ਜਿਹੜੇ ਸਾਥੀ ਇਨਵਾਲਵਡ ਸਨ ਉਹ ਬਾਅਦ ਵਿਚ ਅਦਾਲਤ ਵਿਚੋਂ ਬਰੀ ਹੋਏ । ਫਿਰ ਉਨਾਂ ਨੇ ਖੁਲ੍ਹੇ ਤੌਰ ਤੇ ਇਨਕਲਾਬੀ ਲਹਿਰ ਦਾ ਕੰਮ ਕੀਤਾ । ਉਨ੍ਹਾਂ ਨੇ ਇਹ ਜਿਹੜੇ ਕੰਮ ਕੀਤੇ ਉਸ ਦੀ ਤਫ਼ਸੀਲ ਵਿਚ ਮੈਂ ਨਹੀਂ ਜਾਣਾ ਚਾਹੁੰਦਾ । ਪਰ ਜਿਸ ਤਰੀਕੇ ਦੇ ਨਾਲ ਉਨ੍ਹਾਂ ਦੀ ਮੌਤ ਹੋਈ ਉਸ ਦੇ ਨਾਲ ਬੜਾ ਘਾਟਾ ਪਿਆ ਹੈ । ਉਹ ਸਿਆਸਤ ਨੂੰ ਇਕ ਜ਼ਰੀਆ ਨਹੀਂ

ਸਨ ਸਮਝਦੇ । ਸਿਆਸਤ ਉਨ੍ਹਾਂ ਲਈ ਪਬਲਿਕ ਸੇਵਾ ਸੀ । ਇਨਕਲਾਬ ਦੇ ਲਈ ਕੰਮ ਕਰਨ ਦਾ ਨਾਮ ਸੀ ਉਨ੍ਹਾਂ ਨੂੰ ਹਾਰਟ ਅਟੈਕ ਹੋ ਚੁਕਾ ਸੀ । ਉਨ੍ਹਾਂ ਨੂੰ ਡਾਕਟਰ ਕਹਿੰਦੇ ਸਨ ਕਿ ਤੁਸੀਂ ਬਿਲਕੁਲ ਮੰਜੇ ਤੇ ਰਹਿਣਾ ਹੈ । ਪਰ ਜਿਨ੍ਹਾਂ ਦੀ ਜ਼ਿੰਦਗੀ ਦਾ ਪ੍ਰਣ ਹੋਵੇ ਕਿ ਮੈਂ ਸਾਰੀ ਜ਼ਿੰਦਗੀ ਇਨਕਲਾਬ ਨੂੰ ਦੇਣੀ ਹੈ ਤਾਂ ਉਹ ਕਿਸ ਤਰ੍ਹਾਂ ਆਰਾਮ ਨਾਲ ਬੈਠ ਸਕਦੇ ਹਨ । ਕਮਿਊਨਿਸਟ ਪਾਰਟੀ ਦੇ ਨਾ ਲਾਲ ਝੰਡੇ ਦੇ ਹੇਠਾਂ ਆਖਰੀ ਦਮ ਤੱਕ ਉਹ ਕੰਮ ਕਰਦੇ ਰਹੇ । ਲੋਕ ਸਭਾ ਦੇ ਇਜਲਾਸ ਵੇਲੇ ਉਨ੍ਹਾਂ ਨੂੰ ਦੂਸਰਾ ਹਾਰਟ ਅਟੈਕ ਹੋਇਆ ਤੇ ਉਨ੍ਹਾਂ ਦੀ ਵਲਿੰਗਟਨ ਹਸਪਤਾਲ ਦਿੱਲੀ ਵਿਚ ਮੌਤ ਹੋ ਗਈ। ਉਧਰ ਅੰਮ੍ਰਿਤਸਰ ਵਿਚ ਫਰੀਡਮ ਫਾਈਟਰਜ਼ ਦੀ ਕਨਵੈਨਸ਼ਨ ਵਿਚ ਹਿੱਸਾ ਲੈਣ ਲਈ ਉਹ ਤਿਆਰੀ ਕਰ ਰਹੇ ਸਨ । ਦੂਜੇ ਪਾਸੇ ਉਹ ਕਿਸਾਨਾਂ ਦੇ ਸਵਾਲ ਤੇ ਲੋਕ ਸਭਾ ਵਿਚ ਬੋਲਣ ਲਈ ਤਿਆਰੀ ਵਿਚ ਸਨ ਪਰ ਇਸ ਦੇ ਬਾਵਜੂਦ ਦੋ ਦਿਨ ਪਹਿਲਾਂ ਉਨ੍ਹਾਂ ਦੀ ਮੌਤ ਹੋ ਗਈ । ਸਪੀਕਰ ਸਾਹਿਬ, ਉਨ੍ਹਾਂ ਨੂੰ ਡਾਕਟਰ ਨੇ ਕਿਹਾ ਸੀ ਕਿ ਤੁਸੀਂ ਬਿਅਕੁਲ ਮੰਜੇ ਤੇ ਰਹਿਣਾ ਹੈ ਅਤੇ ਤੁਹਾਡੀ ਸਿਹਤ ਠੀਕ ਨਹੀਂ ਹੈ । ਮੈਂ ਉਨ੍ਹਾਂ ਨੂੰ ਆਪਣੀ ਪਾਰਟੀ ਵੱਲੋਂ ਸ਼ਰਧਾਂਜਲੀ ਇਸ ਅਸੈਂਬਲੀ ਦੇ ਵਿਚ ਪੇਸ਼ ਕਰਾਂਗਾ । ਉਨ੍ਹਾਂ ਦੀ, ਕਮਿਊਨਿਸਟ ਪਾਰਟੀ ਨੂੰ, ਪੰਜਾਬ ਨੂੰ ਅਤੇ ਹਿੰਦੁਸਤਾਨ ਨੂੰ ਬੜੀ ਭਾਰੀ ਦੇਣ ਹੈ । ਉਨ੍ਹਾਂ ਦੀ ਇਨਕਲਾਬ ਨੂੰ ਜਿਹੜੀ ਦੇਣ ਹੈ ਉਸ ਲਈ ਉਨ੍ਹਾਂ ਦਾ ਨਾਮ ਸਾਡੇ ਲਈ ਉਚਾ ਰਹੇਗਾ ਅਤੇ ਸਾਡੇ ਜਿਹੜੇ ਨੌਜਵਾਨ ਹਨ ਉਨ੍ਹਾਂ ਲਈ ਬਹੁਤ ਵੱਡੀ ਮਿਸਾਲ ਬਣੇਗਾ । ਇਨਕਲਾਬ ਦੇ ਰਸਤੇ ਤੇ ਚੱਲਣ ਵਾਸਤੇ ਕਮਿਊਨਿਸਟ ਪਾਰਟੀ ਆਪਣੀ ਪਾਰਟੀ ਦੇ ਤੌਰ ਤੇ ਉਸ ਨਾਮ ਨੂੰ ਹਮੇਸ਼ਾਂ ਇਕ ਯਾਦਗਾਰੀ ਤੌਰ ਤੇ ਕਾਇਮ ਰੱਖਣ ਵਾਸਤੇ ਜੋ ਕੁਝ ਕਰ ਸਕਦੀ ਹੈ, ਉਹ ਕਰੇਗੀ । ਕਮਿਊਨਿਸਟ ਪਾਰਟੀ ਸਭ ਨਾਲੋਂ ਵੱਧ ਉਨ੍ਹਾਂ ਨੂੰ ਸ਼ਰਧਾਂਜਲੀ ਇਹ ਦੇ ਸਕਦੀ ਹੈ ਕਿ ਉਹ ਹਲਫ ਲਵੇ ਕਿ ਜਿਸ ਕੰਮ ਲਈ ਅਤੇ ਜਿਸ ਸਮਾਜ ਲਈ ਕਾਮਰੇਡ ਤੇਜਾ ਸਿੰਘ ਸੁਤੰਤਰ ਨੇ ਆਪਣਾ ਸਾਰਾ ਜੀਵਨ ਲਾ ਦਿਤਾ ਅਤੇ ਪੰਜਾਬ ਅਤੇ ਹਿੰਦੁਸਤਾਨ ਦੇ ਨੌਜਵਾਨ ਦੇ ਅੱਗੇ ਇਕ ਮਿਸਾਲ ਰੱਖੀ, ਉਸ ਦੀ ਪੂਰਤੀ ਲਈ ਕਮਿਊਨਿਸਟ ਪਾਰਟੀ ਪੂਰਾ ਯਤਨ ਕਰੇਗੀ ਅਤੇ ਹਰ ਕਿਸਮ ਦੀ ਕੁਰਬਾਨੀ ਕਮਿਊਨਿਸਟ ਪਾਰਟੀ ਕਰੇਗੀ ।

ਬਲਰਾਜ ਸਾਹਨੀ ਬਾਰੇ ਮੈਂ ਪਹਿਲਾਂ ਵੀ ਕਿਹਾ ਸੀ ਕਿ ਉਹ ਇਕ ਦੂਸਰੇ ਪੰਜਾਬੀ ਸਨ ਜਿਨ੍ਹਾਂ ਦੀ ਮੌਤ ਤੇਜਾ ਸਿੰਘ ਸੁਤੰਤਰ ਦੇ ਬਾਅਦ ਬੰਬਈ ਵਿਚ ਹੋ ਗਈ । ਚੀਫ਼ ਮਨਿਸਟਰ ਸਾਹਿਬ ਨੇ ਵੀ ਕਿਹਾ ਹੈ ਕਿ ਬਲਰਾਜ ਸਾਹਨੀ ਨਿਰੇ ਮਹਾਨ ਐਕਟਰ ਹੀ ਨਹੀਂ ਸਨ । ਉਨ੍ਹਾਂ ਦੀ ਮੌਤ ਨਾਲ ਹਿੰਦੁਸਤਾਨ ਦੀ ਫਿਲਮੀ ਦੁਨੀਆਂ ਨੂੰ ਬਹੁਤ ਵੱਡਾ ਨੁਕਸਾਨ ਹੋਇਆ ਹੈ । ਬੜੀ ਸਿੱਧੀ ਜਿਹੀ ਗੱਲ ਹੈ ਕਿ ਸੌ ਤੋਂ ਵੱਧ ਫਿਲਮਾਂ ਵਿਚ ਉਨ੍ਹਾਂ ਨੇ ਕੰਮ ਕੀਤਾ । ਪਰ ਉਨ੍ਹਾਂ ਦੀ ਗਰੇਟਨੈਸ ਇਸ ਗੱਲ ਦੇ ਵਿਚ ਨਹੀਂ ਸੀ ਕਿ ਉਹ ਇਕ ਮਹਾਨ ਐਕਟਰ ਸਨ ਬਲਕਿ ਉਹ ਪੰਜਾਬੀ ਦੇ ਬਹੁਤ ਵੱਡੇ ਲਿਖਾਰੀ ਵੀ ਸਨ ਔਰ ਇਸ ਗੱਲ ਦੇ ਬਾਵਜੂਦ ਕਿ ਸਿੱਖ ਧਰਮ ਦੇ ਨਾਲ ਸਬੰਧ ਨਹੀਂ ਸਨ ਰੱਖਦੇ । ਉਨ੍ਹਾਂ ਦੀ ਪੈਦਾਇਸ਼ ਇਕ ਹਿੰਦੂ ਘਰ ਵਿਚ ਹੋਈ । ਉਨ੍ਹਾਂ ਨੇ ਇਸ ਗੱਲ ਦਾ ਝੰਡਾ ਚੁਕਿਆ ਕਿ ਪੰਜਾਬੀ ਹਰ ਪੰਜਾਬੀ ਦੀ ਜ਼ਬਾਨ ਹੈ । ਇਹ ਗੱਲ ਉਨ੍ਹਾਂ ਨੇ ਸਿਰਫ ਕਹੀ ਹੀ ਨਹੀਂ ਬਲਕਿ ਗੁਰਮੁਖੀ ਲਿਪੀ ਵਿਚ, ਉਨ੍ਹਾਂ ਦੀ ਪੰਜਾਬੀ ਜ਼ਬਾਨ ਨੂੰ ਬਹੁਤ ਵੱਡੀ ਦੇਣ ਹੈ । ਉਹ ਇਕ ਮਹਾਨ ਲਿਖਾਰੀ ਸਨ । ਉਹ ਤਰੱਕੀ ਪਸੰਦ ਇਨਸਾਨ ਸਨ। ਭਾਵੇਂ ਇਲੈਕਸ਼ਨਜ਼ ਹੋਣ, ਭਾਵੇਂ ਹਿੰਦੁਸਦਤਾਨ ਉਤੇ ਚੀਨ ਨੇ ਹਮਲਾ ਕੀਤਾ ਹੋਵੇ । ਜਿਸ ਤਰ੍ਹਾਂ ਪਾਕਿਸਤਾਨ ਨੇ 1965 ਅਤੇ 1971 ਵਿਚ ਸਾਡੇ ਦੇਸ਼ ਤੇ ਹਮਲਾ ਕੀਤਾ ਸੀ, ਬਲਰਾਜ ਸਾਹਨੀ ਨੇ ਫਿਲਮੀ ਕੰਮਾਂ ਵਿਚੋਂ ਆਪਣਾ ਟਾਈਮ ਕੱਢਕੇ ਔਕੜ ਦੇ ਵਿਚ ਹਮੇਸ਼ਾਂ ਹੀ ਸਾਡਾ ਸਾਥ ਦਿਤਾ ਅਤੇ ਦੇਸ਼ ਦੀ ਸੇਵਾ ਕੀਤੀ । ਉਨ੍ਹਾਂ ਦੀ ਕਿਸੇ ਵੀ ਔਕੜ ਦੇ ਵੇਲੇ ਖਾਹਿਸ਼ ਸੀ ਕਿ ਹਿੰਦੁਸਤਾਨ ਵਿਚ ਜਿਹੜੀਆਂ ਅਗਾਂਹ ਵਧੂ ਸ਼ਕਤੀਆਂ ਹਨ ਉਨ੍ਹਾਂ ਦੇ ਨਾਲ ਮੋਢੇ ਨਾਲ ਮੋਢਾ ਜੋੜ ਕੇ ਦੇਸ਼ ਨੂੰ ਗਲਤ ਪਾਸੇ ਨਾ ਜਾਣ ਦਿਤਾ

[ਕਾਮਰੇਡ ਸੱਤ ਪਾਲ ਡਾਂਗ]
ਜਾਵੇ ਅਤੇ ਉਸ ਨੂੰ ਬਚਾਉਣ ਵਿਚ ਬੜਾ ਹਿੱਸਾ ਪਾਇਆ । ਉਨ੍ਹਾਂ ਦੇ ਅੰਦਰ ਕੁਰਬਾਨੀ ਦਾ ਮਹਾਨ ਜਜ਼ਬਾ ਸੀ । ਮੈਨੂੰ ਇਕ ਗੱਲ ਯਾਦ ਆ ਗਈ ਹੈ । ਉਹ ਅਤੇ ਉਨ੍ਹਾਂ ਦੀ ਬੀਵੀ ਜਦ ਫਿਲਮੀ ਦੁਨੀਆਂ ਵਿਚ ਗਏ ਤਾਂ ਪਹਿਲਾਂ ਕੰਟਰੈਕਟ ਉਨ੍ਹਾਂ ਨੇ 75 ਹਜ਼ਾਰ ਰੁਪਏ ਦਾ ਕੀਤਾ । ਉਹ ਸਾਰੇ ਦਾ ਸਾਰਾ 75 ਹਜ਼ਾਰ ਰੁਪਿਆ ਉਨ੍ਹਾਂ ਨੇ ਲਿਆ ਕੇ ਕਮਿਊਨਿਸਟ ਪਾਰਟੀ ਦੇ ਹਵਾਲੇ ਕੀਤਾ । ਉਨ੍ਹਾਂ ਦੇ ਰਿਸ਼ਤੇ-ਦਾਰਾਂ ਨੇ ਕਿਹਾ ਕਿ ਤੁਸੀਂ ਪਹਿਲਾਂ ਆਪਣੀ ਕਾਰ ਖਰੀਦੋ ਪਰ ਉਨ੍ਹਾਂ ਨੇ ਕਿਹਾ ਕਿ ਅਸੀਂ ਇਸ ਤਰ੍ਹਾਂ ਦੇਸ਼ ਵਿਚ ਅੱਗੇ ਵਧ ਨਹੀਂ ਸਕਦੇ । ਮੈਂ ਸਾਹਨੀ ਜੀ ਦੇ ਬਾਰੇ ਕਹਾਂਗਾ ਕਿ ਜਿਹੜੀ ਗੱਲ ਉਹ ਕਹਿੰਦੇ ਸਨ ਉਸ ਦੇ ਉਤੇ ਉਹ ਅਮਲ ਕਰਦੇ ਸਨ। ਬਲਰਾਜ ਸਾਹਨੀ ਨੇ ਜਦ ਵੇਖਿਆ ਕਿ ਉਨ੍ਹਾਂ ਨੂੰ ਅਟੈਕ ਹੋਇਆ ਹੈ ਉਹ ਹਸਪਤਾਲ ਚਲੇ ਗਏ। ਜਦ ਉਨ੍ਹਾਂ ਨੇ ਦੇਖਿਆ ਕਿ ਉਨ੍ਹਾਂ ਦੀ ਜ਼ਿੰਦਗੀ ਖਤਮ ਹੋ ਰਹੀ ਹੈ ਅਤੇ ਉਨ੍ਹਾਂ ਦੀ ਮੌਤ ਹੋ ਰਹੀ ਹੈ ਤਾਂ ਉਨ੍ਹਾਂ ਨੇ ਡਾਕਟਰ ਨੂੰ ਇਕ ਚਿੱਠੀ ਡਿਕਟੇਟ ਕਰਵਾਈ। ਉਸ ਚਿੱਠੀ ਦੇ ਵਿਚ ਉਨ੍ਹਾਂ ਨੇ ਕਿਹਾ ਕਿ ਮਰਨ ਉਪ੍ਰੰਤ ਮੇਰੇ ਜਿਸਮ ਦੇ ਉਤੇ ਕੌਮੀ ਝੰਡਾ ਰੱਖਿਆ ਜਾਵੇ ਅਤੇ ਸਿਰ ਦੇ ਹੇਠਾਂ ਲੈਨਿਨ ਦੀਆਂ ਤਸਵੀਰਾਂ ਰੱਖੀਆਂ ਜਾਣ । ਉਹ ਕਿਸੇ ਧਰਮ ਵਿਚ ਵਿਸ਼ਵਾਸ ਨਹੀਂ ਸਨ ਰੱਖਦੇ । ਉਹ ਕਿਸੇ ਰਸਮੋ ਰਿਵਾਜ ਵਿਚ ਵਿਸ਼ਵਾਸ ਨਹੀਂ ਸਨ ਰੱਖਦੇ। ਉਸ ਚਿੱਠੀ ਵਿਚ ਉਨ੍ਹਾਂ ਨੇ ਡਿਕਟੇਟ ਕਰਵਾਇਆ ਕਿ ਜਿਸ ਵੇਲੇ ਮੈਨੂੰ ਜਲਾਇਆ ਜਾਵੇ ਤਾਂ ਉਥੇ ਕੋਈ ਰਸਮੋਂ ਰਿਵਾਜ ਨਹੀਂ ਹੋਣਾ ਚਾਹੀਦਾ ਔਰ ਉਨ੍ਹਾਂ ਦੀ ਖਾਹਿਸ਼ ਦੇ ਮੁਤਾਬਿਕ ਹੀ ਉਨ੍ਹਾਂ ਦਾ ਜਿਹੜਾ ਆਖਰੀ ਸਫਰ ਸੀ ਉਹ ਕੀਤਾ ਗਿਆ । ਜਿਹੜੀ ਗੱਲ ਉਹ ਕਹਿੰਦੇ ਸਨ ਉਸ ਦੇ ਉਤੇ ਅਮਲ ਕਰਦੇ ਸਨ । ਉਹ ਬੜੇ ਮਹਾਨ ਇਨਸਾਨ ਸਨ । ਉਨ੍ਹਾਂ ਦੀ ਮੌਤ ਦੇ ਨਾਲ ਸਾਰੇ ਦੇਸ਼ ਨੂੰ ਬੜਾ ਘਾਟਾ ਪਿਆ ਹੈ । ਮੈਂ ਆਪਣੀ ਪਾਰਟੀ ਦੇ ਵੱਲੋਂ ਉਨ੍ਹਾਂ ਨੂੰ ਸ਼ਰਧਾਂਜਲੀ ਪੇਸ਼ ਕਰਦਾ ਹਾਂ । ਉਨ੍ਹਾਂ ਦੇ ਜਿਹੜੇ ਨਿਸ਼ਾਨੇ ਹਨ ਉਨ੍ਹਾਂ ਦੇ ਉਤੇ, ਕਮਿਊਨਿਸਟ ਪਾਰਟੀ ਅਮਲ ਕਰਨ ਦਾ ਯਤਨ ਕਰੇਗੀ ਅਤੇ ਉਨ੍ਹਾਂ ਨਿਸ਼ਾਨਿਆਂ ਨੂੰ ਹਾਸਿਲ ਕਰਨ ਲਈ ਪੂਰਾ ਯਤਨ ਕਰੇਗੀ । ਉਨ੍ਹਾਂ ਦੇ ਪਰਵਾਰ ਨਾਲ ਪੂਰੀ ਸਹਾਨਭੂਤੀ ਦਾ ਪ੍ਰਗਟਾਵਾ ਕਰਦਾ ਹੋਇਆ ਮੈਂ ਆਪਣੀ ਸੀਟ ਲੈਂਦਾ ਹਾਂ ।

**ਸਰਦਾਰ ਅਜਾਇਬ ਸਿੰਘ ਸੰਧੂ** (ਮੋਰਿੰਡਾ, ਐਸ.ਸੀ.) : ਮਾਨਯੋਗ ਸਪੀਕਰ ਸਾਹਿਬ,.....

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਥੋੜ੍ਹੀ ਜਿਹੀ ਗਲਤੀ ਕਰ ਗਿਆ ਸੀ। ਸਾਡੇ ਦੇਸ਼ ਦੀ ਇਕ ਮਹਾਨ ਸ਼ਖਸੀਅਤ ਜਿਹੜੀ ਪਰਸੋਂ ਹੀ ਸਾਥੋਂ ਵਿਛੜੀ ਹੈ ਮੈਂ ਮਹਿਸੂਸ ਕਰਦਾ ਹਾਂ ਕਿ ਉਸ ਦਾ ਸ਼ੋਕ ਪ੍ਰਸਤਾਵ ਵੀ ਸਾਨੂੰ ਜ਼ਰੂਰ ਕਰਨਾ ਚਾਹੀਦਾ ਹੈ। ਉਹ ਸ਼ਖਸੀਅਤ ਹੈ ਮਿਸਿਜ਼ ਜੈ ਪ੍ਰਕਾਸ਼ ਨਾਰਾਇਣ, ਸ੍ਰੀਮਤੀ ਪ੍ਰਭਾ ਵਤੀ ਜੀ। ਉਹ ਇਕ ਇਨਕਲਾਬੀ ਅਤੇ ਦੇਸ਼ ਦੀ ਵਡ ਮੁੱਲੀ ਸੇਵਾ ਕਰਨ ਵਾਲੀ ਇਸਤਰੀ ਸੀ। ਜਦੋਂ ਸ੍ਰੀ ਜੈ ਪ੍ਰਕਾਸ਼ ਨਾਰਾਇਣ ਜੀ ਅੰਡਰ ਗਰਾਊਂਡ ਰਹੇ ਤਾਂ ਉਸ ਵਕਤ ਜੋ ਇਨ੍ਹਾਂ ਨੇ ਇਨਕਲਾਬੀਆਂ ਦੀ ਖਿਦਮਤ ਕੀਤੀ ਉਹ ਇਕ ਬੜੀ ਬੇਮਿਸਾਲ ਹੈ। ਉਸ ਦੇ ਬਾਦ ਉਨ੍ਹਾਂ ਨੇ ਆਪਣਾ ਸਾਰਾ ਜੀਵਨ ਇਸ ਤਰ੍ਹਾਂ ਦਾ ਬਣਾ ਲਿਆ ਸੀ ਕਿ ਉਨ੍ਹਾਂ ਨੇ ਤਨ, ਮਨ ਤੇ ਧਨ ਨਾਲ ਦੇਸ਼ ਦੀ ਸੇਵਾ ਕੀਤੀ ਅਤੇ ਉਨ੍ਹਾਂ ਨੇ ਇਹ ਵਿਚਾਰ ਬਣਾ ਲਿਆ ਸੀ ਕਿ ਉਹ ਦੇਸ਼ ਦੇ ਲਈ ਆਪਣਾ ਜੀਵਨ ਅਰਪਨ ਕਰਨਗੇ। ਉਹ ਆਖ਼ਰੀ ਦਮਾਂ ਤਕ ਦੇਸ਼ ਦੇ ਗਰੀਬ ਲੋਕਾਂ ਦੀ ਸੇਵਾ ਕਰਦੇ ਰਹੇ ਅਤੇ ਉਨ੍ਹਾਂ ਨੇ ਅੰਤ ਤਕ ਉਸ ਆਪਣੇ ਕੀਤੇ ਪ੍ਰਣ ਨੂੰ ਪੂਰੀ ਤਰ੍ਹਾਂ ਨਿਭਾਇਆ। ਉਨ੍ਹਾਂ ਦੇ ਚਲੇ ਜਾਣ ਨਾਲ ਸਾਡੀ ਮਹਾਨ ਇਸਤਰੀ ਜੱਗਤ ਵਿਚ ਹੀ ਨਹੀਂ ਸਗੋਂ ਸਾਰੇ ਦੇਸ਼ ਵਿਚ ਘਾਟਾ ਪਿਆ ਹੈ। ਮੈਂ ਇਕ ਤਾਮੀਰੀ ਕੰਮ ਕਰਨ ਵਾਲੀ ਮਹਾਨ ਇਸਤਰੀ ਜਿਹੜੀ ਕਿ ਸਾਥੋਂ ਜੁਦਾ ਹੋ ਗਈ ਹੈ ਉਸ ਦੇ ਲਈ ਅਫਸੋਸ ਦਾ ਇਜ਼ਹਾਰ ਕਰਦਾ ਹਾਂ ਅਤੇ ਨਾਲ ਹੀ ਉਨ੍ਹਾਂ ਦਾ ਸ਼ੋਕ ਪ੍ਰਸਤਾਵ ਪੇਸ਼ ਕਰਦਾ ਹਾਂ।

**ਸਰਦਾਰ ਅਜਾਇਬ ਸਿੰਘ ਸੰਧੂ** : ਮਾਨਯੋਗ ਸਪੀਕਰ ਸਾਹਿਬ, ਅੱਜ ਅਸੀਂ ਇਸ ਸਦਨ ਵਿਚ ਪੰਜਾਬ ਦੀਆਂ ਉਨ੍ਹਾਂ ਦੋ ਮਹਾਨ ਹਸਤੀਆਂ ਨੂੰ ਜਿਨ੍ਹਾਂ ਤੇ ਨਾ ਕੇਵਲ ਪੰਜਾਬ ਨੂੰ ਹੀ ਬਲਕਿ ਸਾਰੇ ਹਿੰਦੁਸਤਾਨ ਨੂੰ ਮਾਣ ਸੀ ਔਰ ਉਨ੍ਹਾਂ ਦੇ ਨਾਲ ਹੀ ਸ੍ਰੀ ਮਤੀ ਪ੍ਰਭਾ ਵਤੀ ਜੋ ਕਿ ਸ੍ਰੀ ਜੈ ਪ੍ਰਕਾਸ਼ ਨਰਾਇਣ ਦੀ ਧਰਮ ਪਤਨੀ ਸੀ ਅਤੇ ਇਕ ਕੁਰਬਾਨੀਆਂ ਦੇਣ ਵਾਲੀ ਇਸਤਰੀ ਸੀ, ਇਨ੍ਹਾਂ ਨੂੰ ਸ਼ਰਧਾਂਜਲੀਆਂ ਭੇਂਟ ਕਰ ਰਹੇ ਹਾਂ। ਸਰਦਾਰ ਤੇਜਾ ਸਿੰਘ ਸੁਤੰਤਰ ਪੰਜਾਬ ਦੇ ਇਕ ਉੱਘੇ ਕਰਾਂਤੀ-ਕਾਰੀ ਤੇ ਕੁਰਬਾਨੀਆਂ ਦੇਣ ਵਾਲੇ ਦੇਸ਼ ਭਗਤ ਅਤੇ ਹਰ ਕਿਸਮ ਦੀਆਂ ਕੁਰਬਾਨੀਆਂ ਕਰਨ ਵਾਲੇ ਚੰਗੇ ਪਾਰਲੀਮੈਂਟੇਰੀਅਨ ਸਨ । ਉਨ੍ਹਾਂ ਦੇ ਵਿਛੜ ਜਾਣ ਨਾਲ ਜਿਥੇ ਮੈਂ ਸਮਝਦਾ ਹਾਂ ਕਿ ਪੰਜਾਬ ਨੂੰ ਇਕ ਵਡਾ ਘਾਟਾ ਪਿਆ ਹੈ ਉਥੇ ਅੱਜ ਹਿੰਦੁਸਤਾਨ ਨੂੰ ਇਕ ਬਹੁਤ ਵੱਡੇ ਇਨਕਲਾਬੀ ਪਾਰਲੀਮੈਂਟੇਰੀਅਨ ਤੋਂ ਵਾਂਝਿਆ ਹੋਣਾ ਪਿਆ ਹੈ । ਸਪੀਕਰ ਸਾਹਿਬ, ਜ਼ਿਲ੍ਹਾ ਗੁਰਦਾਸਪੁਰ ਦੇ ਇਕ ਛੋਟੇ ਜਿਹੇ ਪਿੰਡ ਅਲੂਣਾ ਵਿਚ ਉਨ੍ਹਾਂ ਨੇ ਜਨਮ ਲਿਆ ਸੀ ਔਰ ਖਾਲਸਾ ਕਾਲਜ , ਤੋਂ ਬੀ.ਏ. ਪਾਸ ਕਰਕੇ ਬਾਕੀ ਮੁਲਕਾਂ ਵਿਚ ਜਿੰਨੀ ਉਹ ਵੱਧ ਤੋਂ ਵੱਧ ਤਾਲੀਮ ਹਾਸਲ ਕਰ ਸਕਦੇ ਸੀ, ਉਨ੍ਹਾਂ ਨੇ ਹਾਸਲ ਕੀਤੀ ਔਰ ਮੇਰਾ ਖਿਆਲ ਹੈ ਕਿ ਕੋਈ ਸਿਆਸਤਦਾਨ ਵੀ ਇੰਨੀਆਂ ਜ਼ਬਾਨਾ ਨਹੀਂ ਜਾਣਦਾ ਹੋਣਾ ਜਿਤਨੀਆਂ ਕਿ ਸਰਦਾਰ ਤੇਜਾ ਸਿੰਘ ਜੀ ਸੁਤੰਤਰ ਜਾਣਦੇ ਸਨ। 16 ਜ਼ਬਾਨਾਂ ਦੁਨੀਆਂ ਦੀਆਂ ਐਸੀਆਂ ਹਨ ਜਿਨ੍ਹਾਂ ਵਿਚ ਉਹ ਲਿਖ ਸਕਦੇ ਸਨ ਔਰ 18 ਜ਼ਬਾਨਾਂ ਦੁਨੀਆਂ ਦੀਆਂ ਐਸੀਆਂ ਹਨ ਜਿਨ੍ਹਾਂ ਵਿਚ ਉਹ ਬੋਲ ਸਕਦੇ ਸਨ ਅਤੇ ਉਹ ਇਕ ਪਹਿਲੇ ਹਿੰਦੁਸਤਾਨੀ ਸਨ ਜਿਨ੍ਹਾਂ ਨੇ ਤੁਰਕਿਸ਼ ਯੂਨੀਵਰਸਿਟੀ ਵਿਚੋਂ ਜਦੋਂ ਉਥੇ ਕਮਲ ਪਾਸ਼ਾ ਦੀ ਸਰਕਾਰ ਸੀ, ਇਕ ਜਰਨੈਲ ਦੀ ਟਰੇਨਿੰਗ ਲਈ ਸੀ ਅਤੇ ਉਸ ਜਰਨੈਲ ਦੀ ਟਰੇਨਿੰਗ ਲੈਣ ਤੋਂ ਬਾਦ ਉਹ ਹਿੰਦੁਸਤਾਨ ਦੀ ਆਜ਼ਾਦੀ ਦੀ ਲਹਿਰ ਵਿਚ ਜੁੱਟ ਗਏ ਸਨ। ਸਪੀਕਰ ਸਾਹਿਬ, ਅਕਾਲੀ ਪਾਰਟੀ ਨੂੰ ਇਹ ਗਲ ਕਹਿਣ ਵਿਚ ਫਖਰ ਹਾਸਲ ਹੈ ਕਿ ਉਹ 1921 ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਸਨ ਅਤੇ ਅਕਾਲੀ ਲਹਿਰ ਵਿਚ ਤੇ ਅਕਾਲੀ ਮੋਰਚਿਆਂ ਵਿਚ ਉਨ੍ਹਾਂ ਨੇ ਆਪਣਾ ਵੱਧ ਚੜ੍ਹ ਕੇ ਹਿਸਾ ਪਾਇਆ ਸੀ। ਮੇਰੀ ਪਾਰਟੀ ਨੂੰ ਇਸ ਗਲ ਦਾ ਬੜਾ ਅਫਸੋਸ ਹੈ ਕਿ ਸਰਦਾਰ ਤੇਜਾ ਸਿੰਘ ਸੁਤੰਤਰ ਵਰਗੇ ਇਕ ਇਮਾਨਦਾਰ, ਅਣਥਕ ਔਰ ਚੰਗੇ ਪਾਰਲੀਮੈਂਟੇਰੀਅਨ ਜਿਸ ਦੀ ਸਾਰੀ ਜ਼ਿੰਦਗੀ ਕੁਰਬਾਨੀਆਂ ਨਾਲ ਭਰੀ ਹੋਈ ਹੈ ਉਹ ਸਾਥੋਂ ਵਿੱਛੜ ਗਏ ਹਨ ਲੇਕਿਨ ਸਾਨੂੰ ਮਾਣ ਇਸ ਗਲ ਦਾ ਹੈ ਕਿ ਪੰਜਾਬ ਨੇ ਹੀ ਇਕ ਇਹੋ ਜਿਹਾ ਸਪੂਤ ਪੈਦਾ ਕੀਤਾ ਜਿਸ ਨੇ ਹਿੰਦੋਸਤਾਨ ਦੀ ਆਜ਼ਾਦੀ ਵਾਸਤੇ ਔਰ ਇਸ ਹਿੰਦੁਸਤਾਨ ਦੀ ਆਜ਼ਾਦੀ ਨੂੰ ਕਾਇਮ ਕਰਨ ਵਾਸਤੇ ਅੱਜ ਤਕ ਲੜਾਈ ਕੀਤੀ। ਮੈਨੂੰ ਇਹ ਗਲ ਕਹਿਣ ਵਿਚ ਵੀ ਕੋਈ ਝਿਜਕ ਨਹੀਂ ਕਿ 1964 ਵਿਚ ਜਦੋਂ ਉਨ੍ਹਾਂ ਨੇ ਪੰਜਾਬ ਲੈਜਿਸਲੇਟਿਵ ਕੌਂਸਲ ਦਾ ਮੈਂਬਰ ਬਣਨਾ ਸੀ ਅਤੇ ਸਾਨੂੰ ਪਤਾ ਲਗਿਆ ਕਿ ਕਮਿਊਨਿਸਟ ਭਰਾਵਾਂ ਵਲੋਂ ਸਰਦਾਰ ਤੇਜਾ ਸਿੰਘ ਜੀ ਸੁਤੰਤਰ ਕੌਂਸਲ ਦੇ ਕੈਂਡੀਡੇਟ ਹਨ, ਮੈਂ ਉਦੋਂ ਇਸ ਹਾਊਸ ਦਾ ਮੈਂਬਰ ਸੀ, ਸਾਡੀ ਸਾਰੀ ਅਕਾਲੀ ਪਾਰਟੀ ਦੇ ਮੈਂਬਰਾਂ ਨੇ ਉਸ ਸੱਚੇ ਸੁੱਚੇ ਤੇ ਕੁਰਬਾਨੀਆਂ ਕਰਨ ਵਾਲੇ ਇਨਸਾਨ ਨੂੰ ਵੋਟਾਂ ਪਾ ਕੇ ਪੰਜਾਬ ਲੈਜਿਸਲੇਟਿਵ ਕੌਂਸਲ ਦਾ ਮੈਂਬਰ ਬਣਾਇਆ ਸੀ ਔਰ ਮੈਂ ਇਹ ਗਲ ਬੜੇ ਫਖਰ ਨਾਲ ਕਹਿ ਸਕਦਾ ਹਾਂ ਕਿ ਜਦੋਂ ਅਸੀਂ ਉਨ੍ਹਾਂ ਦੀਆਂ ਕੌਂਸਲ ਦੇ ਵਿਚ ਤਕਰੀਰਾਂ ਸੁਣਦੇ ਸੀ ਕਿ ਉਹ ਕਿੰਨੀਆਂ ਮੁਦੱਲਲ ਤਕਰੀਰਾਂ ਕਰਦੇ ਸਨ ਅਤੇ ਉਨ੍ਹਾਂ ਦੀਆਂ ਤਕਰੀਰਾਂ ਵਿਚ ਠੋਸ ਸੁਝਾਵ ਹੁੰਦੇ ਸਨ, ਬਾਕੀ ਦੇ ਸਾਰੇ ਸਿਆਸਤਦਾਨ ਇਹ ਕਹਿੰਦੇ ਹੁੰਦੇ ਸਨ ਕਿ ਸਾਨੂੰ ਤਕਰੀਰਾਂ ਸਰਦਾਰ ਤੇਜਾ ਸਿੰਘ ਜੀ ਸੁਤੰਤਰ ਜਿਸ ਤਰ੍ਹਾਂ ਕਰਦੇ ਹਨ ਉਸ ਤਰ੍ਹਾਂ ਦੀਆਂ ਕਰਨੀਆਂ ਚਾਹੀਦੀਆਂ ਹਨ। ਸੁਤੰਤਰ ਜੀ ਨੂੰ 16 ਸਾਲ ਤਕ ਅੰਡਰ ਗਰਾਊਂਡ ਰਹਿਣਾ ਪਿਆ। ਆਮ ਤੌਰ ਤੇ ਅੰਡਰ ਗਰਾਊਂਡ ਲੋਕ ਰੂ ਪੋਸ਼ ਹੋ ਜਾਂਦੇ ਹਨ ਅਤੇ ਆਪਣਾ ਭੇਸ ਬਦਲ ਲੈਂਦੇ ਹਨ ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਸਰਦਾਰ ਤੇਜਾ ਸਿੰਘ ਜੀ ਸੁਤੰਤਰ ਨੂੰ ਜੋ ਵਾਹਿਗੁਰੂ ਨੇ ਉਨ੍ਹਾਂ ਨੂੰ ਸ਼ਕਲ ਸੂਰਤ ਦਿਤੀ ਸੀ ਉਨ੍ਹਾਂ ਨੇ ਉਹ ਇਸ ਦੌਰਾਨ ਕਾਇਮ ਰਖੀ, ਉਨ੍ਹਾਂ ਨੇ ਕੇਸਾਂ ਨੂੰ ਕਤਲ ਨਹੀਂ

[ਸਰਦਾਰ ਅਜਾਇਬ ਸਿੰਘ ਸੰਧੂ]

ਕਰਾਇਆ, ਦਾੜ੍ਹੀ ਨੂੰ ਕਤਲ ਨਹੀਂ ਕਰਾਇਆ। ਜਿਹੋ ਜਿਹਾ ਉਨ੍ਹਾਂ ਦਾ ਭੇਸ ਸੀ ਉਨ੍ਹਾਂ ਨੇ ਆਪਣੇ ਅੰਤਮ ਵੇਲੇ ਤਕ ਉਸੀ ਤਰ੍ਹਾਂ ਰਖਿਆ। ਮੈਂ ਸਮਝਦਾ ਹਾਂ ਕਿ ਜਦੋਂ ਕੋਈ ਅੰਡਰ ਗਰਾਊਂਡ ਰਹਿੰਦਾ ਹੈ ਉਹ ਆਪਣਾ ਭੇਸ ਬਦਲ ਲੈਂਦਾ ਹੈ ਲੇਕਿਨ ਉਨ੍ਹਾਂ ਨੇ ਕੋਈ ਭੇਸ ਨਹੀਂ ਬਦਲਿਆ ਅਤੇ ਜਿਸ ਤਰ੍ਹਾਂ ਸਨ ਉਸੇ ਤਰ੍ਹਾਂ ਹੀ ਰਹੇ। ਫਿਰ, ਸਪੀਕਰ ਸਾਹਿਬ, ਪੰਜਾਬ ਦਾ ਇਕ ਇਹੋ ਜਿਹਾ ਸਿਆਸਤ-ਦਾਨ ਇਸ ਦੁਨੀਆਂ ਵਿਚੋਂ ਲਿਆ ਹੈ ਜਿਹੜਾ ਆਪਣੇ ਪਿੱਛੇ ਨਾ ਕੋਈ ਕਾਰਖਾਨਾ ਛੱਡ ਕੇ ਗਿਆ ਹੈ, ਨਾ ਕੋਈ ਬੈਂਕ ਬੈਲੈਂਸ ਛੱਡ ਕੇ ਗਿਆ ਹੈ ਬਲਕਿ ਆਪਣੀਆਂ ਕੁਰਬਾਨੀਆਂ ਦੀ ਇਕ ਚੰਗੀ ਮਿਸਾਲ ਛੱਡ ਕੇ ਇਸ ਦੁਨੀਆਂ ਤੋਂ ਗਿਆ ਹੈ। ਮੇਰਾ ਖਿਆਲ ਹੈ ਕਿ ਉਨ੍ਹਾਂ ਦੇ ਪਰਵਾਰ ਵਿਚੋਂ ਕੇਵਲ ਉਨ੍ਹਾਂ ਦੀ ਧਰਮ ਪਤਨੀ ਹੀ ਹੈ। ਸਪੀਕਰ ਸਾਹਿਬ, ਜਿਹੜੇ ਮਕਾਨ ਵਿਚ ਉਹ ਪਿੰਡ ਅਲੂਣਾ ਵਿਚ ਰਹਿੰਦੇ ਸੀ ਉਹ ਡਾਂਗ ਸਾਹਿਬ ਦੇ ਕਹਿਣ ਮੁਤਾਬਕ ਢੱਠਾ ਹੋਇਆ ਸੀ ਅਤੇ ਅੱਜ ਉਸ ਥਾਂ ਤੇ ਉਨ੍ਹਾਂ ਦਾ ਅੰਤਮ ਸੰਸਕਾਰ ਹੋਇਆ ਹੈ। ਇਸ ਤੋਂ ਪਤਾ ਚਲਦਾ ਹੈ ਕਿ ਉਹ ਕਿੰਨੇ ਕੁਰਬਾਨੀਆਂ ਦੇਣ ਵਾਲੇ ਇਨਸਾਨ ਸਨ ਜਿਹੜੇ ਕਿ ਆਪਣੇ ਪਿਛੇ ਕੋਈ ਜਾਇਦਾਦ ਜਾਂ ਪੈਸਾ ਨਹੀਂ ਛੱਡ ਕੇ ਗਏ। ਸਾਨੂੰ ਸਿਆਸੀ ਬੰਦਿਆਂ ਨੂੰ ਇਸ ਗਲ ਤੋਂ ਪ੍ਰੇਰਨਾ ਲੈਣੀ ਚਾਹੀਦੀ ਹੈ ਕਿ ਅਸੀਂ ਮਾਇਆ ਇਕਠੀ ਕਰਨ ਮਗਰ ਨਾ ਪਏ ਰਹੀਏ ਜਾਂ ਹੋਰ ਚੀਜ਼ਾਂ ਇਕਠੀਆਂ ਕਰਨ ਦੇ ਮਗਰ ਨਾ ਪਏ ਰਹੀਏ ਸਗੋਂ ਉਨ੍ਹਾਂ ਵਾਂਗ ਜਿਤਨੀ ਅਸੀਂ ਵੱਧ ਤੋਂ ਵੱਧ ਦੇਸ਼ ਦੀ ਸੇਵਾ ਕਰ ਸਕਦੇ ਹਾਂ ਉਹ ਕਰੀਏ।

ਦੂਜੇ, ਸਪੀਕਰ ਸਾਹਿਬ, ਸਾਡੇ ਕੋਲੋਂ ਸ੍ਰੀ ਬਲਰਾਜ ਸਾਹਨੀ ਜੀ ਵਿੱਛੜ ਗਏ ਹਨ ਜਿਨ੍ਹਾਂ ਤੇ ਫਖ਼ਰ ਨਾ ਕੇਵਲ ਪੰਜਾਬ ਨੂੰ ਹੀ ਹੈ ਬਲਕਿ ਸਾਰੇ ਹਿੰਦੁਸਤਾਨ ਨੂੰ ਹੈ। ਉਹ ਸੱਚੇ ਤੇ ਸੁੱਚੇ ਪੰਜਾਬੀ ਸਨ ਅਤੇ ਉਨ੍ਹਾਂ ਦਾ ਰੋਮ ਰੋਮ ਪੰਜਾਬੀ ਸੀ। ਉਹ ਕੇਵਲ ਇਕ ਐਕਟਰ ਹੀ ਨਹੀਂ ਸਨ, ਰਾਈਟਰ ਹੀ ਨਹੀਂ ਸਨ ਸਗੋਂ ਸਿਆਸਤਦਾਨ ਵੀ ਸਨ। ਜਿਤਨਾ ਪੰਜਾਬੀ ਨਾਲ ਉਨ੍ਹਾਂ ਨੂੰ ਪ੍ਰੇਮ ਸੀ ਉਹ ਵਿਖਿਆਨ ਨਹੀਂ ਕੀਤਾ ਜਾ ਸਕਦਾ। ਸਪੀਕਰ ਸਾਹਿਬ, ਤੁਹਾਨੂੰ ਪਤਾ ਹੀ ਹੈ ਕਿ ਅਕਾਲੀ ਸਰਕਾਰ ਨੇ ਉਨ੍ਹਾਂ ਨੂੰ ਚੰਡੀਗੜ੍ਹ ਸਦ ਕੇ ਇਕ ਮਹਾਨ ਲਿਖਾਰੀ ਦਾ ਟਾਈਟਲ ਦਿਤਾ ਸੀ ਕਿਉਂਕਿ ਉਹ ਇਕ ਉਘੇ ਐਕਟਰ ਹੀ ਨਹੀਂ ਸਨ ਬਲਕਿ ਇਕ ਮਹਾਨ ਲਿਖਾਰੀ ਵੀ ਸਨ ਜਿਨ੍ਹਾਂ ਦੇ ਰੋਮ ਰੋਮ ਵਿਚ ਪੰਜਾਬੀ ਵਸੀ ਹੋਈ ਸੀ।

ਸ੍ਰੀਮਤੀ ਪ੍ਰਭਾ ਵਤੀ. ਜੋ ਕਿ ਸ੍ਰੀ ਜੈ ਪ੍ਰਕਾਸ਼ ਨਾਰਾਇਣ ਜੀ ਦੀ ਧਰਮ ਪਤਨੀ ਸਨ, ਨੂੰ ਸਾਰਾ ਹਿੰਦੁਸਤਾਨ ਜਾਣਦਾ ਹੈ ਕਿ ਉਨ੍ਹਾਂ ਨੇ ਆਜ਼ਾਦੀ ਦੀ ਲਹਿਰ ਵਿਚ ਕਿੰਨੀ ਜਦੋ ਜਹਿਦ ਕੀਤੀ, ਕਿੰਨੀਆਂ ਜੇਲ੍ਹਾਂ ਕੱਟੀਆਂ ਔਰ ਕਿੰਨੀਆਂ ਕੁਰਬਾਨੀਆਂ ਦਿਤੀਆਂ। ਮੈਂ ਸਮਝਦਾ ਹਾਂ ਕਿ ਉਹ ਇਕ ਮਹਾਨ ਦੇਵੀ ਸੀ ਜਿਸ ਨੇ ਹਿੰਦੁਸਤਾਨ ਦੀ ਆਜ਼ਾਦੀ ਲੈਣ ਵਾਸਤੇ ਬਹੁਤ ਵੱਡਾ ਹਿੱਸਾ ਪਾਇਆ ਹੈ। ਮੈਂ ਇਨ੍ਹਾਂ ਤਿੰਨਾਂ ਮਹਾਨ ਸ਼ਖ਼ਸੀਅਤਾਂ ਨੂੰ ਜਿਨ੍ਹਾਂ ਨਾਲ ਹਿੰਦੁਸਤਾਨ ਨੂੰ ਬਹੁਤ ਘਾਟਾ ਪਿਆ ਹੈ ਆਪਣੀ ਪਾਰਟੀ ਵਲੋਂ ਸ਼ਰਧਾਂਜਲੀ ਭੇਂਟ ਕਰਦਾ ਹਾਂ ਔਰ ਬੇਨਤੀ ਕਰਦਾ ਹਾਂ ਕਿ ਇਹ ਮਤਾ ਉਨ੍ਹਾਂ ਦੇ ਪਰਿਵਾਰਾਂ ਨੂੰ ਭੇਜਣਾ ਚਾਹੀਦਾ ਹੈ।

**ਮਾਸਟਰ ਚੰਦ ਸਿੰਘ** (ਸ਼ੇਰ ਪੁਰ, ਐਸ. ਸੀ.) : ਸਪੀਕਰ ਸਾਹਿਬ, ਅੱਜ ਸਾਡੇ ਤੋਂ ਤਿੰਨ ਮਹਾਨ ਵਿਅਕਤੀ, ਕਾਮਰੇਡ ਤੇਜਾ ਸਿੰਘ ਸੁਤੰਤਰ, ਸ੍ਰੀ ਬਲਰਾਜ ਸਾਹਨੀ ਅਤੇ ਸ੍ਰੀਮਤੀ ਪ੍ਰਭਾ ਵਤੀ,ਹਮੇਸ਼ਾ ਲਈ ਵਿੱਛੜ ਗਏ ਹਨ। ਕਾਮਰੇਡ ਤੇਜਾ ਸਿੰਘ ਸੁਤੰਤਰ ਜਿਨ੍ਹਾਂ ਨੇ ਆਪਣੀ ਸਾਰੀ ਹੀ ਜ਼ਿੰਦਗੀ ਇਨਕਲਾਬੀ ਕੰਮਾਂ ਵਲ ਲਾ ਦਿਤੀ ਅਤੇ ਆਪਣੀ ਆਰਥਿਕ ਹਾਲਤ ਨੂੰ ਉਨ੍ਹਾਂ ਨੇ ਚੰਗਾ ਨਾ ਕੀਤਾ ਸਗੋਂ ਜਨਤਾ ਦੀ ਸੇਵਾ ਵਿਚ ਹੀ ਆਪਣਾ ਜੀਵਨ ਲਾ ਦਿਤਾ। ਸਪੀਕਰ ਸਾਹਿਬ, ਸੁਤੰਤਰ ਸਾਹਿਬ ਜੀ ਨੇ 17 ਸਾਲ ਦੀ ਉਮਰ ਤੋਂ ਪੁਲੀਟੀਕਲ ਤੌਰ ਤੇ ਲੜਨਾ ਸ਼ੁਰੂ ਕੀਤਾ ਅਤੇ ਅੱਜ 72

ਸਾਲ ਦੀ ਉਮਰ ਵਿਚ ਜਦੋਂ ਕਿ ਅੱਜ ਵੀ ਦੇਸ਼ ਸੇਵਾ ਕਰ ਰਹੇ ਸਨ ਸੇਵਾ ਕਰਦੇ ਹੀ ਅਕਾਲ ਚਲਾਣਾ ਕਰ ਗਏ। ਸਪੀਕਰ ਸਾਹਿਬ, ਮੈਂ ਜਦੋਂ ਹੀ ਉਨ੍ਹਾਂ ਦੀ ਖਬਰ ਸੁਣੀ ਮੈਂ ਉਸ ਵੇਲੇ ਯੂ.ਪੀ. ਵਿਚ ਸੀ, ਕਈ ਦਿਨਾਂ ਦੀ ਤਾਕ ਵਿਚ ਸਾਂ ਕਿ ਮੈਨੂੰ ਪੰਜਾਬ ਦਾ ਕੋਈ ਅਖਬਾਰ ਪੜ੍ਹਨ ਵਾਸਤੇ ਮਿਲੇ। ਕਾਫੀ ਯਤਨਾਂ ਪਿਛੋਂ ਮੈਨੂੰ ਟ੍ਰਿਬਿਊਨ ਮਿਲਿਆ ਤਾਂ ਕੀ ਪੜ੍ਹਿਆ ਕਿ ਸਾਡੇ ਮਹਾਨ ਨੇਤਾ, ਇਨਕਲਾਬੀ ਨੇਤਾ ਅੱਜ ਸਾਥੋਂ ਸਦਾ ਲਈ ਵਿੱਛੜ ਗਏ ਹਨ। ਮੈਨੂੰ ਬੜਾ ਦੁਖ ਹੋਇਆ। ਸਪੀਕਰ ਸਾਹਿਬ, ਸੁਤੰਤਰ ਜੀ ਨੇ ਸਾਡੇ ਨੌਜਵਾਨਾਂ ਨੂੰ ਇਨਕਲਾਬੀ ਸੋਝੀ ਦੇਣ ਲਈ ਮਾਰਕਸਿਜ਼ਮ ਅਤੇ ਲੈਨਿਨਇਜ਼ਮ ਦੇ ਲਿਟਰੇਚਰ ਦਾ ਕਈ ਜ਼ਬਾਨਾਂ ਵਿਚ ਉਲੱਥਾ ਕੀਤਾ, ਜਿਸ ਨੂੰ ਪੜ੍ਹ ਕੇ ਨੌਜਵਾਨ ਜਨਤਾ ਇਨਕਲਾਬੀ ਲੀਹਾਂ ਵਲ ਦਿਨ ਬਦਿਨ ਵੱਧ ਰਹੀ ਹੈ।

ਸਪੀਕਰ ਸਾਹਿਬ, ਸ਼੍ਰੀ ਬਲਰਾਜ ਸਾਹਨੀ, ਜੀ ਦੀ ਮਿਰਤੂ ਹੋ ਜਾਣ ਨਾਲ ਸਾਰੇ ਹਿੰਦੁਸਤਾਨ ਨੂੰ ਖਾਸ ਤੌਰ ਤੇ ਸਾਡੇ ਪੰਜਾਬ ਨੂੰ ਬਹੁਤ ਜ਼ਿਆਦਾ ਦੁਖ ਹੋਇਆ ਕਿਉਂਕਿ ਬਲਰਾਜ ਸਾਹਨੀ ਜੀ ਇਕ ਮਹਾਨ ਲੇਖਕ ਸਨ ਜੋ ਪੰਜਾਬੀ ਬੋਲੀ ਦੇ ਲੇਖਕ ਸਨ। ਇਸ ਤਰ੍ਹਾਂ, ਸਪੀਕਰ ਸਾਹਿਬ, ਪੰਜਾਬੀ ਬੋਲੀ ਦੇ ਜਿਹੜੇ ਲੇਖਕ ਸਨ ਉਹ ਅੱਜ ਸਾਥੋਂ ਵਿੱਛੜ ਗਏ ਹਨ। ਇਸ ਨਾਲ ਪੰਜਾਬੀ ਨੂੰ ਬੜਾ ਧੱਕਾ ਵਜਿਆ।

ਸਪੀਕਰ ਸਾਹਿਬ, ਸ਼੍ਰੀਮਤੀ ਪ੍ਰਭਾ ਵਤੀ ਜੀ ਨੇ ਆਪਣੀ ਸਾਰੀ ਉਮਰ ਦੇਸ਼ ਭਗਤੀ ਵਿਚ ਲਾ ਦਿਤੀ। ਅੱਜ ਉਹ ਸਾਰੇ ਹੀ ਸਾਥੋਂ ਵਿੱਛੜ ਗਏ ਹਨ। ਮੈਂ ਆਪਣੇ ਵਲੋਂ ਅਤੇ ਆਪਣੀ ਪਾਰਟੀ ਵਲੋਂ ਉਨ੍ਹਾਂ ਮਹਾਨ ਵੀਰਾਂ ਨੂੰ ਸ਼ਰਧਾਂਜਲੀ ਭੇਂਟ ਕਰਦਾ ਹਾਂ ਅਤੇ ਉਨ੍ਹਾਂ ਦੇ ਪਰਿਵਾਰਾਂ ਨਾਲ ਹਮਦਰਦੀ ਪ੍ਰਗਟ ਕਰਦਾ ਹੋਇਆ ਸਮਾਪਤ ਕਰਦਾ ਹਾਂ।

**ਸ਼੍ਰੀ ਸਪੀਕਰ** : ਚੀਫ਼ ਮਨਿਸਟਰ ਸਾਹਿਬ ਨੇ ਜਿਹੜਾ ਸ਼ੋਕ ਪ੍ਰਸਤਾਵ , ਇਨ੍ਹਾਂ ਤਿੰਨ ਮਹਾਨ ਹਸਤੀਆਂ ਦੇ ਅਕਾਲ ਚਲਾਣਾ ਕਰਨ ਤੇ, ਹਾਊਸ ਸਾਹਮਣੇ ਲਿਆਂਦਾ ਹੈ ਮੈਂ ਆਪਣੇ ਆਪਨੂੰ ਉਨ੍ਹਾਂ ਦੇ ਨਾਲ ਮਨਸੂਬ ਕਰਦਾ ਹਾਂ। ਜਿਹੜੇ ਸ਼ੋਕ ਭਰੇ ਵਿਚਾਰ ਸਾਰੇ ਲੀਡਰ ਸਾਹਿਬਾਨ ਨੇ ਪ੍ਰਗਟ ਕੀਤੇ ਹਨ ਮੈਂ ਸਮਝਦਾ ਹਾਂ ਕਿ ਉਹ ਸਾਰੇ ਹਾਊਸ ਦੇ ਵਿਚਾਰ ਹਨ। ਹਾਊਸ ਦੀ ਆਗਿਆ ਨਾਲ ਇਹ ਮਤਾ ਉਨ੍ਹਾਂ ਦੇ ਪਰਿਵਾਰਾਂ ਨੂੰ, ਇਸ ਹਾਊਸ ਦੇ ਵਿਚਾਰ, ਅਕੀਦਤ, ਦੁਖ ਅਤੇ ਉਨ੍ਹਾਂ ਦੇ ਨਾਲ ਗਹਿਰੀ ਹਮਦਰਦੀ ਵਜੋਂ , ਜ਼ਰੂਰ ਭੇਜਿਆ ਜਾਏਗਾ। ਇਨ੍ਹਾਂ ਮਹਾਨ ਵਿਅਕਤੀਆਂ ਦੇ ਅਕਾਲ ਚਲਾਣਾ ਕਰ ਜਾਣ ਨਾਲ ਜਿਹੜਾ ਘਾਟਾ ਸਾਡੇ ਦੇਸ਼ ਨੂੰ ਔਰ ਪੰਜਾਬ ਨੂੰ ਹੋਇਆ ਹੈ ਉਹ ਪੂਰਾ ਨਹੀਂ ਹੋ ਸਕਦਾ। ਉਨ੍ਹਾਂ ਦੇ ਕੁਰਬਾਨੀਆਂ ਨਾਲ ਭਰੇ ਮਹਾਨ ਕਾਰਨਾਮੇ ਅਤੇ ਉਨ੍ਹਾਂ ਨੇ ਆਪਣੇ ਆਦਰਸ਼ ਜੀਵਨ ਦੀਆਂ ਜੋ ਲੀਹਾਂ ਪਾਈਆਂ ਹਨ ਉਹ ਹਮੇਸ਼ਾ ਲਈ ਸਾਡੇ ਵਾਸਤੇ ਮਿਸ਼ਾਲੇ-ਰਾਹ ਅਤੇ ਉਚੇਰੀ ਅਗਵਾਈ ਕਰਨ ਵਾਲੇ ਚਾਨਣ ਮੁਨਾਰੇ ਰਹਿਣਗੇ। ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਹਾਊਸ ਨੂੰ ਬੇਨਤੀ ਕਰਾਂਗਾ ਕਿ ਉਨ੍ਹਾਂ ਮਹਾਨ ਵਿਅਕਤੀਆਂ ਲਈ ਅਕੀਦਤ ਵਜੋਂ ਔਰ ਉਨ੍ਹਾਂ ਦੀਆਂ ਰੂਹਾਂ ਦੀ ਸ਼ਾਂਤੀ ਲਈ ਪ੍ਰਾਰਥਨਾ ਵਜੋਂ ਦੋ ਮਿੰਟਾਂ ਲਈ ਆਪਣੀ ਆਪਣੀ ਜਗ੍ਹਾ ਤੇ ਖੜੇ ਹੋ ਕੇ ਮੌਨ ਧਾਰਨ ਕਰੀਏ।

(ਇਸ ਸਮੇਂ ਸਾਰੇ ਮੈਂਬਰ ਸਾਹਿਬਾਨ ਅਪਣੇ ਅਪਣੇ ਥਾਂ ਖੜ੍ਹੇ ਹੋ ਗਏ ਅਤੇ ਮੌਨ ਧਾਰਨ ਕੀਤਾ।)

(I associate myself with the condolence resolution moved in the House by the Chief Minister at the untimely deaths of the three great personalities. I feel that the sorrow expressed in the House by the leaders of the parties represents the feelings of this august House.

[ਸ੍ਰੀ ਸਪੀਕਰ]

With the consent of the House, the feelings of the House, respects paid here and our deep sympathy will be conveyed to the bereaved families. Their deaths have caused irreparable loss to our country as well as to our State. Their great acts and sacrifices and high ideals will always be noble examples and light houses to show us the noble path. With these words I request the Members to rise in their seats as a mark of respect to these great personalities and silently pray for a couple of minutes for the peace of their souls.)

## PRESENTATION OF THE REPORT OF THE SELECT COMMITTEE ON THE PUNJAB URBAN PROPERTY (CEILING) BILL, 1972

**Chairman, Select Committee** (Shri Joginder Pal Pandey) : Sir, I beg to present the *Report of the Select Committee on the Punjab Urban Property (Ceiling) Bill, 1972.

## LEGISLATIVE BUSINESS

### THE INDIAN STAMP (PUNJAB AMENDMENT) BILL, 1973

**Minister for Education and Revenue** (Sardar Umrao Singh) : Sir, I beg to introduce the Indian Stamp (Punjab Amendment) Bill, 1973.

Sir, I beg to move—

That the Indian Stamp (Punjab Amendment) Bill, 1973 be taken into consideration at once.

**ਸਿਖਿਆ ਮੰਤਰੀ (ਸਰਦਾਰ ਉਮਰਾਓ ਸਿੰਘ)** : ਸਪੀਕਰ ਸਾਹਿਬ, ਇਹ ਬੜਾ ਛੋਟਾ ਜਿਹਾ ਬਿਲ ਹੈ। ਜਿਸ ਤਰ੍ਹਾਂ ਸਾਡੇ ਫਾਈਨਾਂਸ ਮਨਿਸਟਰ ਸਾਹਿਬ ਨੇ ਆਪਣੀ ਸਪੀਚ ਵਿਚ ਦਸਿਆ ਸੀ ਕਿ ਸਾਡੇ ਬਜਟ ਵਿਚ ਜੋ ਘਾਟਾ ਹੈ ਉਸ ਨੂੰ ਅਸੀਂ ਕੁਝ ਇਸ ਢੰਗ ਨਾਲ ਪੂਰਾ ਕਰਨ ਦਾ ਯਤਨ ਕੀਤਾ ਹੈ ਜਿਸ ਦੇ ਨਾਲ ਆਮ ਲੋਕਾਂ ਤੇ ਬੋਝ ਨਾ ਪਵੇ। ਇਹ ਟੈਕਸ ਪਹਿਲਾਂ ਬੰਗਲਾ ਦੇਸ਼ ਟੈਕਸ ਦੇ ਸਿਲਸਿਲੇ ਵਿਚ ਲਗਿਆ ਸੀ। ਹੁਣ ਇਸ ਦੇ ਨਾਲ ਗਰੀਬ ਆਦਮੀ ਤੇ ਬੋਝ ਨਹੀਂ ਪਏਗਾ ਕਿਉਂਕਿ ਇਹ ਜਿਹੜੇ ਪ੍ਰਾਪਰਟੀ ਗਿਫਟ ਕਰਦੇ ਹਨ ਅਤੇ ਜਿਹੜੇ ਰੈਹਣ ਵਗੈਰਾ ਕਰਦੇ ਹਨ, ਉਨ੍ਹਾਂ ਪਾਸ ਸਾਧਨ ਹੁੰਦੇ ਹਨ। (ਵਿਘਨ) ਮੇਰੀ ਗੁਜ਼ਾਰਿਸ਼ ਇਹ ਹੈ ਕਿ ਜਿਥੋਂ ਤਕ ਟੈਕਸ ਦਾ ਤੁਅਲਕ ਹੈ ਉਹ ਬਹੁਤ ਥੋੜ੍ਹਾ ਵਧਾਇਆ ਗਿਆ ਹੈ ਪਹਿਲਾਂ 3% ਵੈਲਿਊ ਤੇ ਸੀ ਹੁਣ 5% ਕਰ ਦਿਤਾ ਹੈ ਇਸ ਤਰ੍ਹਾਂ ਰੈਹਣ ਦਾ ਢਾਈ ਫੀ ਸਦੀ ਤੋਂ 5 % ਕਰ ਦਿਤਾ ਹੈ। (ਵਿਘਨ)

**ਸ੍ਰੀ ਸਪੀਕਰ** : ਵਜ਼ੀਰ ਸਾਹਿਬ, ਮਾਰਟਗੇਜ ਤਾਂ ਗਰੀਬ ਹੀ ਕਰਦੇ ਹਨ (ਵਿਘਨ) (It is the poor who mortgage their possessions.)

**ਸਿਖਿਆ ਮੰਤਰੀ** : ਸਪੀਕਰ ਸਾਹਿਬ, ਇਹ ਜਿਹੜੀ ਗਿਫਟਸ ਤੇ ਡਿਊਟੀ ਹੈ ........ (ਵਿਘਨ)

---

*Placed in the Library.

**ਸਰਦਾਰ ਅਜਾਇਬ ਸਿੰਘ ਸੰਧੂ** : ਜੇ ਇਹ ਥੋੜ੍ਹੀ ਹੈ ਤਾਂ 10 ਪ੍ਰਤੀਸ਼ਤ ਕਰ ਦਿਓ (ਵਿਘਨ)

**ਸਿਖਿਆ ਮੰਤਰੀ** : ਤੁਸੀਂ ਅਮੈਂਡਮੈਂਟ ਦੇ ਦਿਓ, ਮੈਂ ਮਨਜ਼ੂਰ ਕਰ ਲਵਾਂਗਾ (ਵਿਘਨ)

**ਸਰਦਾਰ ਅਜਾਇਬ ਸਿੰਘ** ਸੰਧੂ : ਤੁਸੀਂ ਅਸਤੀਫਾ ਦੇ ਦਿਓ (ਵਿਘਨ)।

**ਸਿਖਿਆ ਮੰਤਰੀ** : ਤੁਹਾਨੂੰ ਜੋ ਤਕਲੀਫ ਹੈ ਦਸ ਦਿਓ। ਮੈਂ ਤੁਹਾਡੀ ਤਕਲੀਫ ਰਫਾ ਕਰ ਦਿੰਦਾ ਹਾਂ (ਵਿਘਨ)

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਕਿ ਤੁਸੀਂ ਜੋ ਕੁਝ ਕਹੋ ਮੰਨ ਲਵਾਂਗਾ, ਹੁਣ ਮੈਂ ਕਿਹਾ ਤਾਂ ਮੰਨਦੇ ਨਹੀਂ (ਵਿਘਨ) ।

(ਇਸ ਵਕਤ ਸ੍ਰੀ ਡਿਪਟੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

**ਸਿਖਿਆ ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੈਂ ਅਮੈਂਡਮੈਂਟ ਆਫ ਦੀ ਬਿਲ ਕਿਹਾ ਸੀ। ਜੇ ਸੰਧੂ ਸਾਹਿਬ ਨੂੰ ਮੇਰੇ ਵਜ਼ੀਰ ਬਣਨ ਤੇ ਕੋਈ ਤਕਲੀਫ਼ ਹੈ ਤਾਂ ਮੈਂ ਉਸ ਤੇ ਵੀ ਵਿਚਾਰ ਕਰ ਲਵਾਂਗਾ। ਡਿਪਟੀ ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਇਹ ਹੈ ਕਿ ਸਾਡੇ ਰਿਸੋਰਸਿਜ਼ ਫੋਰਥ ਪਲਾਨ ਦੇ ਫ਼ਿਫ਼ਥ ਈਅਰ ਵਿਚ ਕਾਫੀ ਵੱਧ ਗਏ ਹਨ। ਅਸੀਂ ਇਹ 123 ਕਰੋੜ ਰੁਪਏ ਤਕ ਲੈ ਗਏ ਹਾਂ। ਇਹ ਜ਼ਰੂਰੀ ਹੈ ਕਿ ਸਾਡੀ ਸਟੇਟ ਦੇ ਰਿਸੋਰਸਿਜ਼ ਜਿਹੜੇ ਹਨ ਇਨ੍ਹਾਂ ਨੂੰ ਮੈਚਿੰਗ ਕੰਟਰੀਬਿਊਸ਼ਨ ਬਣਾਉਣ ਵਾਸਤੇ ਵਧਾਏ ਜਾਣ। ਫ਼ਿਫ਼ਥ ਫਾਈਵ ਈਅਰ ਪਲਾਨ ਅਗਲੇ ਸਾਲ ਆ ਰਹੀ ਹੈ। ਉਸ ਵਾਸਤੇ ਵੀ ਸਾਨੂੰ ਜ਼ਿਆਦਾ ਰਿਸੋਰਸਿਜ਼ ਟੇਪ ਕਰਨੇ ਪੈਣਗੇ। ਇਸ ਬਿੱਲ ਨਾਲ ਗਰੀਬ ਕਿਸਾਨਾਂ ਤੇ ਬਹੁਤ ਬੋਝ ਨਹੀਂ ਪੈਣਾ। ਇਸ ਲਈ ਇਸ ਅਮੈਂਡਮੈਂਟ ਬਿਲ ਨੂੰ ਪਾਸ ਕਰ ਦਿੱਤਾ ਜਾਵੇ।

**Mr. Deputy Speaker** : Motion moved—

That the Indian Stamp (Punjab Amendment) Bill, 1973 be taken into consideration at once.

**ਸਰਦਾਰ ਅਜਾਇਬ ਸਿੰਘ ਸੰਧੂ** : (ਮੋਰਿੰਡਾ, ਐਸ. ਸੀ.): ਡਿਪਟੀ ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਇਸ ਬਿੱਲ ਨੂੰ ਪਾਸ ਕਰ ਦਿੱਤਾ ਜਾਵੇ ਕਿਉਂਕਿ ਇਸ ਬਿੱਲ ਰਾਹੀਂ ਪੈਸੇ ਹੋਰ ਉਗਰਾਹੁਣੇ ਹਨ। ਇਨ੍ਹਾਂ ਨੇ ਕਿਹਾ ਹੈ ਕਿ ਇਹ ਪੈਸੇ ਅਮੀਰਾਂ ਕੋਲੋਂ ਉਗਰਾਹੁਣੇ ਹਨ, ਗਰੀਬਾਂ ਕੋਲੋਂ ਨਹੀਂ। ਡਿਪਟੀ ਸਪੀਕਰ ਸਾਹਿਬ, ਮੇਰੀ ਬੇਨਤੀ ਇਹ ਹੈ ਕਿ ਜ਼ਮੀਨ ਜ਼ਿਮੀਂਦਾਰ ਉਸ ਵੇਲੇ ਗਿਰਵੀ ਕਰਦਾ ਹੈ ਜਦੋਂ ਉਸ ਦੀ ਹਾਲਤ ਤਰਸਯੋਗ ਹੋਵੇ। ਤੁਸੀਂ ਵੇਖਿਆ ਹੋਣਾ ਹੈ ਕਿ ਪਿੰਡਾਂ ਵਿਚ ਛੋਟੇ ਛੋਟੇ ਕਿਸਾਨ ਆਪਣੀਆਂ ਜ਼ਮੀਨਾਂ ਨੂੰ ਮਾਰਟਗੇਜ ਕਰਕੇ ਆਪਣੇ ਘਰ ਦਾ ਗੁਜ਼ਾਰਾ ਕਰਦੇ ਹਨ। ਵੱਡਾ ਜ਼ਿਮੀਂਦਾਰ ਕਦੇ ਆਪਣੀ ਜ਼ਮੀਨ ਨੂੰ ਗਿਰਵੀ ਕਰਕੇ ਕਰਜ਼ਾ ਨਹੀਂ ਲੈਂਦਾ। ਇਸ ਲਈ ਇਸ ਦਾ ਬੋਝ ਛੋਟੇ ਜ਼ਿਮੀਂਦਾਰ ਤੇ ਪੈਣਾ ਹੈ। ਵਜ਼ੀਰ ਸਾਹਿਬ ਦਾ ਇਹ ਕਹਿਣਾ ਕਿ ਅਸੀਂ ਵੱਡੇ ਵੱਡੇ ਆਦਮੀਆਂ ਤੇ ਟੈਕਸ ਲਾਉਣਾ ਹੈ ਇਹ ਬਿਲਕੁਲ ਗਲਤ ਬਿਆਨੀ ਹੈ। ਇਸ ਸਰਕਾਰ ਨੇ ਛੋਟੇ ਛੋਟੇ ਜ਼ਿਮੀਂਦਾਰਾਂ ਨੂੰ ਤੰਗ ਕਰਨ ਦਾ ਤਹੱਈਆ ਕੀਤਾ ਹੈ। ਇਨ੍ਹਾਂ ਨੇ ਇਸ ਕੰਮ ਨੂੰ ਸਮਾਜਵਾਦ ਦਾ ਅੰਗ ਬਣਾਇਆ ਹੈ। ਇਨ੍ਹਾਂ ਦੀ ਕੁਲਹਾੜੀ ਜਿਸ ਵੇਲੇ ਚਲਦੀ ਹੈ ਇਹ ਗਰੀਬ ਤੇ ਹੀ ਚਲਦੀ ਹੈ। ਮੈਂ ਸਮਝਦਾ ਹਾਂ ਕਿ ਇਹ ਇੱਕ ਐਂਟੀ ਕਿਸਾਨ ਐਕਟ ਹੈ। ਇਹ ਪੰਜਾਬ ਦੀ ਸਰਕਾਰ ਛੋਟੇ ਕਿਸਾਨ ਦੇ ਖਿਲਾਫ ਵੱਧ ਤੋਂ ਵੱਧ ਕਾਰਵਾਈ ਕਰਨ ਦੀ ਸਕੀਮ ਬਣਾਉਂਦੀ ਹੈ। ਇਨ੍ਹਾਂ ਦਾ ਇਹ ਕਦਮ ਬਹੁਤ ਮਾੜਾ ਹੈ। ਜੇ ਇਨ੍ਹਾਂ ਨੇ ਟੈਕਸ ਲਾਉਣੇ ਹੀ ਸਨ ਤਾਂ ਵੱਡੇ ਵੱਡੇ ਮਗਰ-ਮੱਛਾਂ, ਕਾਰਖਾਨੇਦਾਰਾਂ ਤੇ ਲਾਉਣੇ ਚਾਹੀਦੇ ਸਨ। ਇਹ ਸਿਨੇਮਿਆਂ ਦੀ ਨੈਸ਼ਨੇਲਾਈਜ਼ੇਸ਼ਨ ਕਰਨ ਬਾਰੇ ਕਹਿੰਦੇ ਰਹੇ ਹਨ ਕਿ ਕਰੋੜਾਂ ਰੁਪਏ ਦਾ ਫਾਇਦਾ ਹੋਵੇਗਾ।

**ਡਾਕਟਰ ਅਮੀਰ ਸਿੰਘ ਕਲਕਟ**: ਡਿਪਟੀ ਸਪੀਕਰ ਸਾਹਿਬ, ਜਦੋਂ ਅਸੀਂ ਕੋਈ ਗਲ ਕਰਦੇ ਹਾਂ ਤਾਂ ਤੁਸੀਂ ਕਹਿੰਦੇ ਹੋ ਕਿ ਇਹ ਇਮਪਰਟੀਨੈਂਟ ਹੈ। ਇਨ੍ਹਾਂ ਨੂੰ ਕਹੋ ਕਿ ਇਹ ਬਿਲ ਤੇ ਬੋਲਣ।

**ਸਰਦਾਰ ਅਜਾਇਬ ਸਿੰਘ ਸੰਧੂ** : ਡਿਪਟੀ ਸਪੀਕਰ ਸਾਹਿਬ, ਡਾਕਟਰ ਸਾਹਿਬ ਨੇ ਗਲਤ ਸਟੈਥੋਸਕੋਪ ਲਾਇਆ ਹੈ। ਇਹ ਇਸਨੂੰ ਠੀਕ ਕਰ ਲੈਣ। ਮੰਤਰੀ ਸਾਹਿਬ ਨੇ ਕਿਹਾ ਹੈ ਕਿ ਹੋਰ ਰਿਸੋਰਸਿਜ਼ ਟੈਪ ਕਰਨੇ ਹਨ। ਜੇ ਕਰਨੇ ਹਨ ਤਾਂ ਕੀ ਪੇਂਡੂ ਗਰੀਬ ਕਿਸਾਨਾਂ ਤੋਂ ਹੀ ਕਰਨੇ ਹਨ। ਡਾਕਟਰ ਸਾਹਿਬ ਤਾਂ ਪੇਂਡੂ ਜਨਤਾ ਤੋਂ ਚੁਣ ਕੇ ਆਏ ਹਨ। ਇਹ ਪਿੰਡਾਂ ਵਾਲਿਆਂ ਦੀਆਂ ਵੋਟਾਂ ਲੈ ਕੇ ਇਥੇ ਆਏ ਹਨ। ਜੇ ਮੈਂ ਪਿੰਡਾਂ ਦੇ ਗਰੀਬ ਕਿਸਾਨਾਂ ਦੇ ਮੁਤਲਿਕ ਗਲ ਕਰਦਾ ਹਾਂ ਤਾਂ ਇਹ ਕਹਿੰਦੇ ਹਨ ਕਿ ਇਹ ਇਰਰੈਲੇਵੈਂਟ ਹੈ। * * * *

**ਸ੍ਰੀ ਡਿਪਟੀ ਸਪੀਕਰ**: ਇਹ ਅਖੀਰਲੇ ਸ਼ਬਦ ਐਕਸਪੰਜ ਕਰ ਦਿਤੇ ਜਾਣ। (These last words may be expunged)

**ਸਰਦਾਰ ਅਜਾਇਬ ਸਿੰਘ ਸੰਧੂ**: ਭਾਵੇਂ ਇਹ ਮਾਰਟਗੇਜ, ਜ਼ਮੀਨ ਨੂੰ ਕਰਨ ਵਾਲਾ ਟੈਕਸ ਹੈ ਜਾਂ ਦੂਜੇ ਟੈਕਸ ਹਨ ਇਨ੍ਹਾਂ ਦਾ ਸਾਰੇ ਦਾ ਸਾਰਾ ਬੋਝ ਪੰਜਾਬ ਸਰਕਾਰ ਗਰੀਬਾਂ ਤੇ ਪਾ ਰਹੀ ਹੈ। ਧਨਾਡਾਂ ਤੇ ਨਹੀਂ ਪਾ ਰਹੀ। ਮੈਂ ਇਸ ਬਿੱਲ ਦੀ ਮੁਖਾਲਫ਼ਤ ਕਰਦਾ ਹਾਂ। ਮੈਂ ਕਹਿੰਦਾ ਹਾਂ ਕਿ ਜੇ ਇਹ ਵਾਕਿਆ ਹੀ ਸੀਰੀਅਸ ਹਨ ਤਾਂ ਇਹ ਬੀਬੀ ਇੰਦਰਾ ਗਾਂਧੀ ਨੂੰ ਕਹਿਣ ਕਿ ਜਿਹੜੇ 75 ਮਨਾਪਲੀ ਹਾਊਸਿਜ਼ ਹਨ ਉਨ੍ਹਾਂ ਨੂੰ ਕਾਬੂ ਕਰ ਲੈਣ। ਉਨ੍ਹਾਂ ਵਲ ਤਾਂ ਇਨ੍ਹਾਂ ਦਾ ਹੱਥ ਜਾਂਦਾ ਨਹੀਂ। ਇਸ ਲਈ ਮੇਰੀ ਗੁਜ਼ਾਰਿਸ਼ ਇਹ ਹੈ ਕਿ ਜੇ ਹੋਰ ਜ਼ਿਆਦਾ ਰਿਸੋਰਸਿਜ਼ ਟੈਪ ਕਰਨੇ ਹਨ ਤਾਂ ਅਮੀਰਾਂ ਤੋਂ ਕਰੋ, ਗਰੀਬਾਂ ਤੋਂ ਨਾ ਕਰੋ। ਸਮਾਜਵਾਦ ਇਹ ਨਹੀਂ ਕਹਿੰਦਾ ਕਿ ਅਮੀਰਾਂ ਦੀਆਂ ਜੇਬਾਂ ਨੂੰ ਹੱਥ ਨਾ ਲਾਉ ਅਤੇ ਗਰੀਬਾਂ ਦੀਆਂ ਜੇਬਾਂ ਨੂੰ ਹੱਥ ਪਾਉ। ਇਸ ਲਈ ਮੈਂ ਇਸ ਬਿੱਲ ਦੀ ਮੁਖਾਲਫਤ ਕਰਦਾ ਹਾਂ।

**ਸ੍ਰੀ ਸਰਦਾਰੀ ਲਾਲ ਕਪੂਰ** (ਲੁਧਿਆਣਾ ਉੱਤਰ) : ਡਿਪਟੀ ਸਪੀਕਰ ਸਾਹਿਬ, ਜਿਹੜਾ ਸਟੈਂਪ ਡਿਊਟੀ ਵਧਾਉਣ ਦਾ ਇਹ ਅਮੈਂਡਮੈਂਟ ਬਿਲ ਸਰਕਾਰ ਲਿਆਈ ਹੈ, ਇਹ ਮੈਂ ਸਮਝਦਾ ਹਾਂ ਕਿ ਬੇਜ਼ਰਰ ਹੈ। ਲੈਂਡ ਦੀ ਸੀਲਿੰਗ ਤੋਂ ਬਾਅਦ ਇਹ ਖਿਆਲ ਸੀ ਕਿ ਇਹ ਚੀਜ਼ ਘੱਟ ਜਾਵੇਗੀ। ਜਿਹੜੇ ਵੱਡੇ ਜ਼ਿਮੀਂਦਾਰ ਹਨ ਉਹ ਤਾਂ ਬੈਂਕ ਕੋਲ ਆਪਣੀ ਜ਼ਮੀਨ ਮਾਰਟਗੇਜ ਕਰਕੇ ਪੈਸਾ ਲੈ ਲੈਂਦੇ ਹਨ। ਗਰੀਬ ਆਦਮੀ ਇਹ ਨਹੀਂ ਕਰਦਾ। ਅਮੀਰ ਆਦਮੀ ਆਪਣੀ ਜ਼ਮੀਨ ਬੈਂਕਾਂ ਕੋਲ ਮਾਰਟਗੇਜ ਕਰਕੇ ਹੋਰ ਜ਼ਿਆਦਾ ਕੰਮ ਚਲਾਉਣ ਵਾਸਤੇ ਇਹ ਪੈਸਾ ਲੈਂਦਾ ਹੈ। ਇਸ ਵਾਸਤੇ ਮੈਂ ਸਮਝਦਾ ਹਾਂ ਕਿ ਜੋ ਅਮੈਂਡਮੈਂਟ ਇਹ ਲਿਆਏ ਹਨ ਇਹ ਦਰੁਸਤ ਹੈ। ਇਸ ਦਾ ਪ੍ਰਭਾਵ ਗਰੀਬ ਤੇ ਨਹੀਂ ਪੈਂਦਾ। ਇਸ ਲਈ ਮੈਂ ਇਸ ਅਮੈਂਡਿੰਗ ਬਿੱਲ ਦੀ ਸਪੋਰਟ ਕਰਦਾ ਹਾਂ।

**ਕਮਰੇਡ ਸ਼ਮਸ਼ੇਰ ਸਿੰਘ ਜੋਸ਼** : (ਖਰੜ) ਮਾਨਯੋਗ ਡਿਪਟੀ ਸਪੀਕਰ ਸਾਹਿਬ, ਇਹ ਕਿਹਾ ਗਿਆ ਹੈ ਕਿ ਇਹ ਜਿਹੜੀ ਅਮੈਂਡਮੈਂਟ ਇਸ ਬਿੱਲ ਵਿਚ ਸਰਕਾਰ ਲਿਆਈ ਹੈ ਇਹ ਬੇਜ਼ਰਰ ਹੈ। ਇਸ ਦਾ ਕੋਈ ਨੁਕਸਾਨ ਨਹੀਂ। ਸਰਦਾਰ ਉਮਰਾਓ ਸਿੰਘ ਨੇ ਕਿਹਾ ਹੈ ਕਿ ਇਹ ਅਮੀਰ ਤੇ ਲਗੇਗਾ ਗਰੀਬ ਤੇ ਨਹੀਂ ਲਗੇਗਾ। ਜਿਹੜਾ ਇਨ੍ਹਾਂ ਨੇ ਮੈਟੀਰੀਅਲ ਸਰਕੂਲੇਟ ਕੀਤਾ ਹੈ ਉਸ ਵਿਚ ਲਿਖਿਆ ਹੈ ਕਿ 100 ਰੁਪਏ ਤਕ ਜੇ ਜ਼ਮੀਨ ਜ਼ਿਮੀਂਦਾਰ ਰੈਹਨ ਕਰਦਾ ਹੈ ਤਾਂ 5% ਸਟੈਂਪ ਡਿਊਟੀ ਹੋਵੇਗੀ ਅਤੇ 20,000 ਰੁਪਏ ਤਕ ਅਤੇ ਅਗੇ ਵੀ ਇਹੀ ਰੇਟ ਸਾਰਿਆਂ ਤੇ ਲਾਗੂ ਹੋਵੇਗਾ

*Expunged as ordered by the Chair.

ਜੇ ਇਹ ਗਰੇਡੇਸ਼ਨ ਕਰ ਦਿੰਦੇ ਕਿ 100 ਰੁਪਏ ਤਕ ਜੇ ਜ਼ਮੀਨ ਰੇਹਣ ਕੀਤੀ ਜਾਵੇ ਤਾਂ ਇਤਨੀ ਸਟੈਂਪ ਡਿਊਟੀ ਹੋਵੇਗੀ ਅਤੇ ਜੇ ਇਸ ਤੋਂ ਵੱਧ ਰਕਮ ਲਈ ਰੈਹਣ ਹੋਵੇਗੀ ਤਾਂ ਇਤਨੀ ਸਟੈਂਪ ਡਿਊਟੀ ਹੋਵੇਗੀ ਤਾਂ ਤੇ ਇਨ੍ਹਾਂ ਦੀ ਦਲੀਲ ਸਮਝ ਆ ਸਕਦੀ ਸੀ। ਇਨ੍ਹਾਂ ਨੇ ਤਾਂ ਸਾਰਿਆਂ ਨੂੰ ਇੱਕੋ ਰੱਸੀ ਵਿਚ ਬੰਨ ਦਿੱਤਾ ਹੈ। ਇਸ ਦਾ ਅਸਰ ਗਰੀਬ ਤੇ ਜ਼ਰੂਰ ਪਵੇਗਾ। ਜੇ ਪਹਿਲਾਂ 40 ਲੱਖ ਰੁਪਿਆ ਇਕੱਠਾ ਹੁੰਦਾ ਸੀ ਤਾਂ ਹੁਣ 1 ਕਰੋੜ ਰੁਪਿਆ ਇਕੱਠਾ ਹੋਵੇਗਾ। ਇਨ੍ਹਾਂ ਨੇ ਸਟੈਂਪ ਡਿਊਟੀ ਵਧਾ ਕੇ 5% ਕਰ ਦਿੱਤੀ ਹੈ। ਇਹ ਇੱਕ ਇਨਡਾਇਰੈਕਟ ਟੈਕਸ ਹੈ। ਇਹ ਜਿਹੜੀ ਇਨਡਾਇਰੈਕਟ ਟੈਕਸ ਲਾਉਣ ਦੀ ਸਰਕਾਰ ਦੀ ਟੈਂਡੈਂਸੀ ਹੈ ਇਸ ਦਾ ਅਸਰ ਕਾਮਨ ਮੈਨ ਤੇ ਜ਼ਿਆਦਾ ਪੈਂਦਾ ਹੈ। ਜਿਤਨੇ ਰਿਸੋਰਸਿਜ਼ ਟੈਕਸਾਂ ਰਾਹੀਂ ਇਕੱਠੇ ਹੋਣੇ ਹਨ ਇਨ੍ਹਾਂ ਵਿਚੋਂ 84% ਇਨਡਾਇਰੈਕਟ ਟੈਕਸਾਂ ਰਾਹੀਂ ਇਕੱਠੇ ਹੋਣੇ ਹਨ। ਪੰਜਾਬ ਸਰਕਾਰ ਨੇ 4 ਕਰੋੜ 60 ਲੱਖ ਰੁਪਏ ਦੇ ਟੈਕਸ ਪ੍ਰਪੋਜ਼ ਕੀਤੇ ਹਨ। ਜੇ ਮਾਰਕਿਟ ਕਮੇਟੀ ਦੀ ਫੀਸ ਵਧਾਉਣੀ ਹੈ ਜਾਂ ਸੇਲਜ਼ ਟੈਕਸ ਵਧਾਉਣਾ ਹੈ ਇਹ ਸਾਰੇ ਇਨਡਾਇਰੈਕਟ ਟੈਕਸ ਦਾ ਹਿੱਸਾ ਹਨ। ਇਸ ਦੇ ਵਿਚੋਂ ਸਰਮਾਏਦਾਰਾਂ ਉਤੇ ਡਾਇਰੈਕਟ ਟੈਕਸ ਸਿਰਫ 1 ਲੱਖ ਰੁਪਿਆ ਹੈ। 4 ਕਰੋੜ 60 ਲੱਖ ਰੁਪਏ ਦੇ ਟੈਕਸ ਪੰਜਾਬ ਦੀ ਸਾਧਾਰਣ ਜਨਤਾ ਉਤੇ ਲਗਣੇ ਹਨ। ਇਸ ਲਈ ਸਾਡਾ ਇਤਰਾਜ਼ ਇਸ ਐਕਟ ਦੇ ਟੈਕਸੇਸ਼ਨ ਮਯੀਅਰ ਦੇ ਉੱਤੇ ਹੈ। ਡਿਪਟੀ ਸਪੀਕਰ ਸਾਹਿਬ, ਤੁਸੀਂ ਪਿਛਲੇ ਦਸਾਂ ਸਾਲਾਂ ਤੋਂ ਵੇਖ ਲਓ, ਭਾਵੇਂ ਅਕਾਲੀਆਂ ਦਾ ਰਾਜ ਸੀ ਅਤੇ ਭਾਵੇਂ ਕਾਂਗਰਸ ਦਾ ਇਨਡਾਇਰੈਕਟ ਟੈਕਸਿਜ਼ ਦੋ ਗੁਣਾ ਹੋ ਗਏ ਹਨ ਔਰ ਡਾਇਰੈਕਟ ਟੈਕਸਿਜ਼ ਸਿਰਫ 10 ਫੀ ਸਦੀ ਵਧੇ ਹਨ। ਸਾਨੂੰ ਆਸ ਸੀ ਕਿ ਇਹ ਸਰਕਾਰ ਜਿਹੜੀ ਕਿ ਨਾਹਰੇ ਲਗਾ ਰਹੀ ਸੀ, ਡਾਇਰੈਕਟ ਟੈਕਸਿਜ਼ ਦੀ ਪਾਲਸੀ ਨੂੰ ਇਖਤਿਆਰ ਕਰੇਗੀ ਜਿਸ ਤਰ੍ਹਾਂ ਕਿ ਤੁਸੀਂ ਵੇਖ ਲਵੋ ਹਰਿਆਣੇ ਨੇ ਲੈਂਡ ਟੈਕਸ ਪ੍ਰੋਪੋਜ਼ ਕੀਤਾ ਹੈ। ਉਨ੍ਹਾਂ ਨੇ ਇਕ ਮਯੀਅਰ ਅਡਾਪਟ ਕੀਤਾ ਹੈ। ਇਸ ਲਈ, ਇਸ ਸਰਕਾਰ ਨੂੰ ਚਾਹੀਦਾ ਸੀ ਕਿ ਸਿੱਧੇ ਟੈਕਸਾਂ ਦੀ ਪਾਲਿਸੀ ਅਖਤਿਆਰ ਕਰਦੀ। ਜੇਕਰ ਇਸ ਨੇ ਰੀਸੋਰਸਿਜ਼ ਵਧਾਉਣੇ ਸਨ ਤਾਂ ਇਹ ਨੈਸ਼ਨੇਲਾਈਜ਼ੇਸ਼ਨ ਦੀ ਪਾਲਸੀ ਇਖ-ਤਿਆਰ ਕਰਦੀ। ਟਰਾਂਸਪੋਰਟ ਨੂੰ ਸਿਨਮਿਆਂ ਨੂੰ ਨੈਸ਼ਨੇਲਾਈਜ਼ ਕਰਦੀ। ਜੇਕਰ ਸਰਕਾਰ ਇਸ ਤਰ੍ਹਾਂ ਦੀਆਂ ਪਾਲਸੀਆਂ ਤੇ ਚਲਦੀ ਤਾਂ ਸਮਝ ਆ ਸਕਦੀ ਸੀ। ਪਰ ਇਹ ਜਿਹੜਾ ਇਨ੍ਹਾਂ ਨੇ ਮਯੀਅਰ ਇਖਤਿਆਰ ਕੀਤਾ ਹੈ ਇਸ ਦਾ ਭਾਰ ਗਰੀਬ ਜਨਤਾ ਤੇ ਪਵੇਗਾ। ਇਸ ਲਈ ਅਸੀਂ ਆਪਣੀ ਪਾਰਟੀ ਵਲੋਂ ਇਸ ਟੈਕਸ ਦੀ ਵਿਰੋਧਤਾ ਕਰਦੇ ਹਾਂ।

**ਸਰਦਾਰ ਗੁਰਚਰਨ ਸਿੰਘ ਨਿਹਾਲ ਸਿੰਘ ਵਾਲਾ** (ਬਾਘਾ ਪੁਰਾਣਾ) : ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਅਮੈਂਡਮੈਂਟ ਬਿਲ ਆਇਆ ਹੈ ਮੈਂ ਸਮਝਦਾ ਹਾਂ ਕਿ ਇਹ ਪੰਜਾਬ ਦੀ ਪੈਜ਼ੰਟਰੀ ਦੇ ਬਿਲਕੁਲ ਹੀ ਖਿਲਾਫ ਜਾ ਰਿਹਾ ਹੈ। (ਥੰਪਿੰਗ)। ਇਨ੍ਹਾਂ ਨੇ ਸਟੈਂਪ ਡਿਊਟੀ ਤਿੰਨ ਤੋਂ ਪੰਜ ਅਤੇ ਰੈਹਣ ਕਰਨ ਵਾਲੇ ਲਈ ਢਾਈ ਤੋਂ ਪੰਜ ਪਰਸੈਂਟ ਕਰ ਦਿਤੀ ਹੈ। ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਵੀ ਇਸ ਗਲ ਦਾ ਇਲਮ ਹੈ ਕਿ ਰੈਹਨ ਜ਼ਮੀਨ ਉਹ ਹੀ ਕਰਦਾ ਹੈ ਜਿਸ ਗਰੀਬ ਪਾਸ ਬਿਲਕੁਲ ਪੈਸਾ ਨਹੀਂ ਹੁੰਦਾ ਅਤੇ ਉਹ ਆਪਣੀ ਗਰਜ਼ ਸਾਰਨ ਲਈ ਜ਼ਮੀਨ ਨੂੰ ਹੀ ਰੈਹਣ ਕਰ ਦਿੰਦਾ ਹੈ।

ਡਿਪਟੀ ਸਪੀਕਰ ਸਾਹਿਬ, ਸੀਲਿੰਗ ਬਿੱਲ ਪਾਸ ਹੋ ਜ਼ਾਣ ਤੋਂ ਬਾਦ ਹੁਣ ਕੋਈ ਵੀ ਕਿਸਾਨ ਸਾਢੇ ਸਤਾਰਾਂ ਏਕੜ ਤੋਂ ਜ਼ਿਆਦਾ ਜਾਂ 27 ਏਕੜ ਤੋਂ ਜ਼ਿਆਦਾ ਰਖ ਹੀ ਨਹੀਂ ਸਕੇਗਾ। ਉਸ ਤੋਂ ਬਾਅਦ ਉਹ ਹੀ ਆਦਮੀ ਰੈਹਣ ਕਰੇਗਾ ਜਿਸ ਦਾ ਗੁਜ਼ਾਰਾ ਨਹੀਂ ਹੁੰਦਾ ਔਰ ਉਹ ਆਦਮੀ ਮਜਬੂਰ ਹੋ ਕੇ ਜ਼ਮੀਨ ਨੂੰ ਗਹਿਣੇ ਕਰਦਾ ਹੈ। ਜਦੋਂ ਕੋਈ ਕਿਸਾਨ ਬੇਬੱਸ ਹੋ ਜਾਂਦਾ ਹੈ ਤਾਂ ਉਹ ਆਪਣੀ ਜ਼ਮੀਨ ਗਹਿਣੇ ਕਰਦਾ ਹੈ। ਉਸ ਆਦਮੀ ਉਪਰ ਇਹ ਡਿਊਟੀ ਲਗਾਉਣੀ ਮੈਂ ਸਮਝਦਾ ਹਾਂ ਕਿ ਵਾਜਬ ਗਲ ਨਹੀਂ ਹੈ।

[ਸਰਦਾਰ ਗੁਰਚਰਨ ਸਿੰਘ ਨਿਹਾਲ ਸਿੰਘ ਵਾਲਾ]

ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਵੀ ਪਤਾ ਹੈ ਕਿ ਕਿਸਾਨਾਂ ਦੀ ਬਹੁਤ ਸਾਰੀ ਜ਼ਮੀਨ ਤਾਂ ਲੈਂਡ ਮਾਰਟਗੇਜ ਬੈਂਕ ਜਾਂ ਦੂਜਿਆਂ ਬੈਂਕਾਂ ਪਾਸ ਗਹਿਣੇ ਪਈ ਹੈ। ਸਰਕਾਰ ਉਨਾਂ ਨੂੰ ਤਕਾਵੀ ਦਿੰਦੀ ਹੈ , ਖਾਦ ਦਿੰਦੀ ਹੈ ਇਸ ਤਰ੍ਹਾਂ ਉਹ ਆਪਣੀ ਖੇਤੀ ਬਾੜੀ ਦੀ ਉਨਤੀ ਲਈ ਕਈ ਤਰ੍ਹਾਂ ਦੇ ਕਰਜ਼ੇ ਦੇ ਰਹੀ ਹੈ। ਕੋਈ ਵੀ ਆਦਮੀ ਜਿਸ ਪਾਸ ਪੈਸੇ ਹੋਣ ਉਹ ਕਦੇ ਵੀ ਕਰਜ਼ਾ ਨਹੀਂ ਚੁਕਦਾ ਅਤੇ ਵਿਆਜ ਨਹੀਂ ਭਰਦਾ। ਡਿਪਟੀ ਸਪੀਕਰ ਸਾਹਿਬ, ਅਸੀਂ ਪੇਂਡੂ ਹਾਂ ਅਤੇ ਸਾਨੂੰ ਪਤਾ ਹੈ ਕਿ ਜਦੋਂ ਕਿਸਾਨ ਨੂੰ ਪੈਸੇ ਦੀ ਲੋੜ ਹੁੰਦੀ ਹੈ ਤਾਂ ਉਹ ਜ਼ਮੀਨ ਗਹਿਣੇ ਧਰਦਾ ਹੈ। ਉਹੀ ਆਦਮੀ ਜਿਸ ਪਾਸ ਗਹਿਣੇ ਧਰੀ ਜਾਂਦੀ ਹੈ ਉਹ ਪਹਿਲਾਂ ਹੀ ਕਿਸਾਨ ਨਾਲ ਸ਼ਰਤ ਤਹਿ ਕਰਦਾ ਹੈ ਕਿ ਜਿਹੜੀ ਡਿਊਟੀ ਲਗੇਗੀ ਉਹ ਤੈਨੂੰ ਹੀ ਦੇਣੀ ਪਵੇਗੀ। ਇਸ ਤਰ੍ਹਾਂ ਦੀ ਸ਼ਰਤ ਮਨਾਉਣ ਤੋਂ ਪਿੱਛੋਂ ਹੀ ਉਹ ਕਿਸਾਨ ਨੂੰ ਪੈਸੇ ਦਿੰਦਾ ਹੈ। ਇਸ ਲਈ ਇਸ ਤਰ੍ਹਾਂ ਉਸ ਗਰੀਬ ਕਿਸਾਨ ਉਪਰ ਇਹ ਟੈਕਸ ਵਧਾ ਦੇਣਾ ਬਿਲਕੁਲ ਹੀ ਵਾਜਬ ਨਹੀਂ ਹੈ। ਮੈਂ ਕਹਿੰਦਾ ਹਾਂ ਕਿ ਸਰਕਾਰ ਨੇ ਟੈਕਸ ਲਗਾਉਣਾ ਹੈ ਤਾਂ ਕਾਰਖਾਨਿਆਂ ਤੇ ਲਗਾਵੇ, ਟ੍ਰਾਂਸਪੋਰਟ ਤੇ ਲਗਾਵੇ ਪਰ ਜਿਹੜੇ ਲੋਕ ਆਪਣੀ ਜਾਇਦਾਦ ਵੇਚ ਕੇ ਆਪਣੀ ਗਰਜ਼ ਪੂਰੀ ਕਰਨਾ ਚਾਹੁੰਦੇ ਹਨ ਉਨ੍ਹਾਂ ਉਪਰ ਇਹ ਟੈਕਸ ਲਗਾਉਣਾ ਨਾਵਾਜਬ ਹੈ।

(ਇਸ ਸਮੇਂ ਡਾਕਟਰ ਅਮੀਰ ਸਿੰਘ ਕਲਕਟ ਸਪੀਚ ਕਰਨ ਲਈ ਖੜੇ, ਹੋਏ)

**ਸਰਦਾਰ ਅਜਾਇਬ ਸਿੰਘ ਸੰਧੂ** : ਟਾਂਡੇ ਦਾ ਖਿਆਲ ਰਖਿਓ।

**ਡਾਕਟਰ ਅਮੀਰ ਸਿੰਘ ਕਲਕਟ** : (ਟਾਂਡਾ) ਡਿਪਟੀ ਸਪੀਕਰ ਸਾਹਿਬ, ਜਿਹੜਾ ਇਹ ਬਿਲ ਲਿਆਂਦਾ ਗਿਆ ਹੈ ਇਸ ਦਾ ਕਿਸਾਨਾਂ ਨੂੰ ਖਾਸ ਨੁਕਸਾਨ ਨਹੀਂ ਹੁੰਦਾ। (ਵਿਘਨ) ਡਿਪਟੀ ਸਪੀਕਰ ਸਾਹਿਬ, ਇਕ ਪਾਸਿਉਂ ਮੇਰੇ ਵੀਰਾਂ ਨੇ ਕਿਹਾ ਹੈ ਕਿ ਇਹ ਕਿਸਾਨ ਮਾਰੂ ਹੈ। ਪਰ ਇਸ ਵਿਚ ਇਸ ਤਰ੍ਹਾਂ ਦੀ ਕੋਈ ਵੀ ਗਲ ਨਹੀਂ ਹੈ। ਸਾਡੀ ਪੇਂਡੂ ਕਹਾਵਤ ਹੈ ਕਿ ਜਿਹੜਾ ਜ਼ਮੀਨ ਵੇਚਦਾ ਹੈ * * * * * * ਜ਼ਮੀਨ ਵੇਚਣ ਨੂੰ ਤਾਂ ਵੈਸੇ ਹੀ ਬੜਾ ਮਾੜਾ ਸਮਝਿਆ ਜਾਂਦਾ ਹੈ। (ਵਿਘਨ)

**ਸ੍ਰੀ ਡਿਪਟੀ ਸਪੀਕਰ** : ਜਿਹੜੇ ਇਨ੍ਹਾਂ ਨੇ * * * * * * ਵਾਲੇ ਸ਼ਬਦ ਕਹੇ ਹਨ ਉਹ ਕਾਰਵਾਈ ਵਿਚੋਂ ਕੱਢ ਦਿਤੇ ਜਾਣ। (The words * * * * should be expunged from the proceedings)

**ਸਰਦਾਰ ਗੁਰਚਰਨ ਸਿੰਘ ਨਿਹਾਲ ਸਿੰਘ ਵਾਲਾ** : ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਬੜੇ ਗਲਤ ਲਫਜ਼ ਕਹੇ ਹਨ। ਕਿਸਾਨ ਟਰੈਕਟਰ ਲੈਣ ਲਈ ਆਪਣੀ ਜ਼ਮੀਨ ਨੂੰ ਸਰਕਾਰ ਪਾਸ ਗਹਿਣੇ ਕਰਦੇ ਹਨ। ਕੀ ਉਹ ਵੀ ਸਰਕਾਰ ਪਾਸ ਆਪਣੀਆਂ ×× ×× ਹਨ ? ਤੁਸੀਂ ਇਨ੍ਹਾਂ ਨੂੰ ਕਹੋ ਕਿ ਇਹ ਲਫਜ਼ ਵਾਪਸ ਲੈਣ। (ਵਿਘਨ)

**ਡਾਕਟਰ ਅਮੀਰ ਸਿੰਘ ਕਲਕਟ** : ਡਿਪਟੀ ਸਪੀਕਰ ਸਾਹਿਬ, ਮੈਂ ਇਹ ਲਫਜ਼ ਵਿਦਡਰਾ ਕਰਦਾ ਹਾਂ।

**ਸ੍ਰੀ ਡਿਪਟੀ ਸਪੀਕਰ** : ਇਹ ਲਫਜ਼ ਤਾਂ ਪਹਿਲਾਂ ਹੀ ਐਕਸਪੰਜ ਹੋ ਚੁਕੇ ਹਨ, ਸਰਦਾਰ ਗੁਰਚਰਨ ਸਿੰਘ ਜੀ ਤੁਸੀਂ ਹੁਣ ਤਸ਼ਰੀਫ ਰਖੋ। (These words have already been expunged. Sardar Gurcharan Singh ji please resume your seat now.)

---

**Expunged as ordered by the Chair

**ਡਾਕਟਰ ਅਮੀਰ ਸਿੰਘ ਕਲਕਟ**: ਡਿਪਟੀ ਸਪੀਕਰ ਸਾਹਿਬ, ਸਾਡੀ ਸਰਕਾਰ ਨੇ ਪ੍ਰੀਐਮਪਸ਼ਨ ਐਕਟ ਜਿਹੜਾ ਪਾਸ ਕੀਤਾ ਹੈ ਉਸ ਨਾਲ ਸਰਕਾਰ ਨੂੰ ਕਾਫ਼ੀ ਘਾਟਾ ਪੈਣਾ ਹੈ। ਅਗੇ ਜੇਕਰ ਕੋਈ ਆਦਮੀ ਜ਼ਮੀਨ ਖਰੀਦਦਾ ਸੀ ਤਾਂ ਉਹ ਦੱਸ ਹਜ਼ਾਰ ਦੀ ਬਜਾਏ ਵੀਹ ਹਜ਼ਾਰ ਲਿਖਵਾਉਂਦਾ ਸੀ ਕਿਉਂਕਿ ਉਸ ਨੂੰ ਦਾਅਵੇ ਦਾ ਡਰ ਰਹਿੰਦਾ ਸੀ। ਮੈਂ ਕਲਿਨਿਕ ਵਿਚ ਬੈਠਾ ਸੀ ਤਾਂ ਕੁਝ ਸੱਜਣ ਕਹਿਣ ਲਗੇ ਇਹ ਜਿਹੜਾ ਹੱਕ ਸ਼ੁਫੇ ਦਾ ਕਾਨੂੰਨ ਪਾਸ ਹੋਇਆ ਹੈ ਇਹ ਕਦ ਤੋਂ ਲਾਗੂ ਹੋ ਜਾਵੇਗਾ। ਮੈਂ ਉਸ ਨੂੰ ਪੁਛਿਆ ਕਿ ਉਸ ਦਾ ਪੁੱਛਣ ਦਾ ਕੀ ਮਤਲਬ ਹੈ ? ਤਾਂ ਉਸ ਨੇ ਦਸਿਆ ਕਿ ਮੈਂ ਜ਼ਮੀਨ ਲੈਣੀ ਹੈ ਜੇਕਰ ਮੈਨੂੰ ਪਤਾ ਲਗ ਜਾਵੇ ਤਾਂ ਦੱਸ ਹਜ਼ਾਰ ਦੀ ਜ਼ਮੀਨ ਦਾ ਪੰਜ ਹਜ਼ਾਰ ਲਿਖਵਾ ਲਵਾਂਗਾ। ਪ੍ਰੀਐਮਪਸ਼ਨ ਐਕਟ ਪਾਸ ਕਰ ਦਿਤਾ ਹੈ, ਚੰਗੀ ਚੀਜ਼ ਹੈ ਪਰ ਇਸ ਗਲ ਦਾ ਸਾਨੂੰ ਘਾਟਾ ਪੈਣਾ ਹੈ। ਇਸ ਘਾਟੇ ਨੂੰ ਪੂਰਾ ਕਰਨ ਲਈ ਇਹ ਅਮੈਂਡਿੰਗ ਬਿਲ ਲਿਆਂਦਾ ਹੈ। ਇਹ ਚੰਗਾ ਬਿਲ ਹੈ ਅਤੇ ਸਾਨੂੰ ਇਸ ਨੂੰ ਪਾਸ ਕਰਨਾ ਚਾਹੀਦਾ ਹੈ।

**ਸਰਦਾਰ ਧੰਨਾ ਸਿੰਘ ਗੁਲਸ਼ਨ** (ਨਥਾਣਾ, ਐਸ.ਸੀ.): ਡਿਪਟੀ ਸਪੀਕਰ ਸਾਹਿਬ, ਭਾਵੇਂ ਇਹ ਅਸ਼ਟਾਮ ਡਿਊਟੀ ਟੈਕਸ ਪਹਿਲਾਂ ਹੀ ਲਗਿਆ ਹੋਇਆ ਸੀ ਪਰ ਇਸ ਸਰਕਾਰ ਨੇ ਇਸ ਵਿਚ ਵਾਧਾ ਕੀਤਾ ਹੈ। ਇਨ੍ਹਾਂ ਨੇ ਇਹ 50 ਰੁਪਏ ਤੋਂ 100 ਰੁਪਏ ਤਕ 5 ਰੁਪਏ ਕਰ ਦਿਤਾ ਹੈ। ਇਸ ਤਰ੍ਹਾਂ ਹੀ 100 ਤੋਂ 200 ਤਕ 10 ਰੁਪਏ, 200 ਤੋਂ 300 ਰੁਪਏ ਤਕ 15 ਰੁਪਏ, 300 ਤੋਂ 400 ਰੁਪਏ ਤਕ 20 ਰੁਪਏ ਕਰ ਦਿਤੀ ਹੈ ਅਤੇ ਇਸ ਤਰ੍ਹਾਂ ਹੀ ਵਧਾਉਂਦੇ ਹੀ ਚਲੇ ਗਏ ਹਨ। ਡਿਪਟੀ ਸਪੀਕਰ ਸਾਹਿਬ, ਕਿਸਾਨ ਉਪਰ ਪਹਿਲਾਂ ਹੀ ਵੈਲਥ ਟੈਕਸ, ਵਿੱਕਰੀ ਟੈਕਸ ਲਗਾ ਹੋਇਆ ਹੈ ਅਤੇ ਉਸ ਉਪਰ ਇਸ ਤਰ੍ਹਾਂ ਟੈਕਸ ਵਧਾਏ ਜਾ ਰਹੇ ਹਨ ਪਰ ਉਸ ਦੀ ਜਿਣਸ ਦੇ ਭਾਅ ਜੋ 1969-70 ਵਿਚ ਸਨ ਉਹ ਹੀ ਹੁਣ ਹਨ। ਇਸ ਕਰਕੇ ਜਿਹੜੀ ਅਸ਼ਟਾਮ ਡਿਊਟੀ ਲਗਾਈ ਹੈ ਇਸ ਦੀ ਹੱਦ ਘੱਟੋ ਘੱਟ ਦਸ ਹਜ਼ਾਰ ਰੁਪਏ ਰਖਣੀ ਚਾਹੀਦੀ ਹੈ। ਭਾਵ ਇਹ ਕਿ ਦਸ ਹਜ਼ਾਰ ਰੁਪਏ ਤਕ ਅਸ਼ਟਾਮ ਡਿਊਟੀ ਨਹੀਂ ਸੀ ਲਗਣੀ ਚਾਹੀਦੀ ਪਰ ਇਨ੍ਹਾਂ ਨੇ 50 ਰੁਪਏ ਤੋਂ ਹੀ ਲਗਾ ਦਿਤੀ ਹੈ। ਇਸ ਲਈ ਮੇਰੀ ਬੇਨਤੀ ਹੈ ਕਿ ਇਸ ਦੀ ਹੱਦ ਦਸ ਹਜ਼ਾਰ ਰੁਪਏ ਕਰ ਦਿਤੀ ਜਾਵੇ ਤਾਕਿ ਗਰੀਬ ਕਿਸਾਨ ਉਪਰ ਹੋਰ ਭਾਰ ਨਾ ਪਵੇ।

**ਸਰਦਾਰ ਰਣਧੀਰ ਸਿੰਘ ਚੀਮਾ** (ਸਰਹੰਦ): ਡਿਪਟੀ ਸਪੀਕਰ ਸਾਹਿਬ, ਜੋ ਮਾਲ ਮੰਤਰੀ ਜੀ ਨੇ ਤਰਮੀਮੀ ਬਿਲ ਲਿਆਂਦਾ ਹੈ ਮੈਂ ਇਸ ਦੀ ਵਿਰੋਧਤਾ ਕਰਦਾ ਹਾਂ। ਇਹ ਠੀਕ ਹੈ ਕਿ ਇਹ ਟੈਕਸ ਪਹਿਲਾਂ ਹੀ ਲਗਿਆ ਹੋਇਆ ਸੀ ਪਰ ਇਨ੍ਹਾਂ ਨੇ ਇਸ ਦੀ ਜਿਸ ਹਿਸਾਬ ਨਾਲ ਰੇਸ਼ੋ ਵਧਾਈ ਹੈ ਉਹ ਕਿਸਾਨਾਂ ਨਾਲ ਬੇਇਨਸਾਫੀ ਕੀਤੀ ਹੈ। ਡਿਪਟੀ ਸਪੀਕਰ ਸਾਹਿਬ, ਗਰੀਬ ਕਿਸਾਨ ਆਪਣੀਆਂ ਲੋੜਾਂ ਪੂਰੀਆਂ ਕਰਨ ਵਾਸਤੇ ਆਪਣੀ ਜ਼ਮੀਨ ਨੂੰ ਗਹਿਣੇ ਕਰਦਾ ਹੈ ਪਰ ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਦਾ ਬਿਲ ਲਿਆ ਕੇ ਸਰਦਾਰ ਉਮਰਾਓ ਸਿੰਘ ਹੋਰਾਂ ਨੇ ਉਨ੍ਹਾਂ ਗਰੀਬ ਲੋਕਾਂ ਨਾਲ ਜ਼ਿਆਦਤੀ ਕੀਤੀ ਹੈ। ਗਰੀਬ ਕਿਸਾਨਾਂ ਉਪਰ ਅਗੇ ਹੀ ਹਿੰਦ ਸਰਕਾਰ ਜ਼ਿਆਦਤੀ ਕਰਦੀ ਆ ਰਹੀ ਹੈ। ਪਰ ਇਨ੍ਹਾਂ ਨੇ ਹੋਰ ਭਾਰ ਪਾ ਦਿਤਾ ਹੈ। ਅਗਰ ਇਹ ਇਸ ਤਰ੍ਹਾਂ ਹੀ ਕਰਦੇ ਰਹੇ ਤਾਂ ਗਰੀਬ ਕਿਸਾਨ ਆਪਣੀਆਂ ਜ਼ਮੀਨਾਂ ਛੱਡ ਜਾਣਗੇ। ਇਸ ਵੇਲੇ 95 ਫੀ ਸਦੀ ਆਦਮੀ ਅਜਿਹੇ ਹਨ ਜਿਨ੍ਹਾਂ ਦੀ ਜ਼ਮੀਨ ਸਰਕਾਰ ਪਾਸ ਕਿਸੇ ਨਾ ਕਿਸੇ ਕਰਜ਼ੇ ਦੇ ਸਬੰਧ ਵਿਚ ਗਹਿਣੇ ਹੈ। ਇਸ ਲਈ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੀ ਰਾਹੀਂ ਸਰਕਾਰ ਨੂੰ ਕਹਾਂਗਾ ਕਿ ਕਿਸਾਨਾਂ ਉਪਰ ਅਗਰ ਇਨ੍ਹਾਂ ਨੇ ਇਹ ਟੈਕਸ ਲਗਾਉਣਾ ਹੀ ਹੈ ਤਾਂ ਜਿਸ ਤਰ੍ਹਾਂ ਕਿ ਗੁਲਸ਼ਨ ਜੀ ਨੇ ਕਿਹਾ ਹੈ, ਇਸ ਦੀ ਹੱਦ ਦਸ ਹਜ਼ਾਰ ਹੋਣੀ ਚਾਹੀਦੀ ਹੈ। ਦਸ ਹਜ਼ਾਰ ਤਕ ਕੋਈ ਟੈਕਸ ਨਹੀਂ ਲਗਣਾ ਚਾਹੀਦਾ। (ਘੰਟੀ) ਇਹ ਜਿਹੜੀ ਇਨ੍ਹਾਂ ਨੇ ਚੀਜ਼ ਲਿਆਂਦੀ ਹੈ, ਮੈਂ ਇਸ ਦੀ ਵਿਰੋਧਤਾ ਕਰਦਾ ਹਾਂ।

**ਚੌਧਰੀ ਦਰਸ਼ਨ ਸਿੰਘ** (ਨੂਰਮਹਿਲ): ਡਿਪਟੀ ਸਪੀਕਰ ਸਾਹਿਬ, ਇਹ ਬਿਲ ਸਰਦਾਰ ਉਮਰਾਓ ਸਿੰਘ ਹੋਰਾਂ ਨੇ ਲਿਆਂਦਾ ਹੈ । ਮੈਨੂੰ ਆਸ ਸੀ ਕਿ ਜਦੋਂ ਇਹ ਵਜ਼ੀਰ ਬਣੇ ਸਨ ਤਾਂ ਇਹ ਇਨ੍ਹਾਂ ਜ਼ਿਮੀਂਦਾਰਾਂ ਦਾ ਕੁਝ ਭਲਾ ਕਰਨਗੇ ਪਰ ਇਨ੍ਹਾਂ ਨੇ ਉਨ੍ਹਾਂ ਨੂੰ ਵੀ ਰਗੜਾ ਦੇਣਾ ਸ਼ੁਰੂ ਕਰ ਦਿਤਾ ਹੈ। (ਥੰਪਿੰਗ) ਮੇਰਾ ਖਿਆਲ ਸੀ ਕਿ ਇਹ ਆਪ ਜ਼ਿਮੀਂਦਾਰ ਹੋਣ ਦੇ ਨਾਤੇ ਕੁਝ ਆਪਣੇ ਭਰਾਵਾਂ ਦਾ ਸੁਧਾਰ ਕਰਨਗੇ । ਕਿਉਂਕਿ ਇਹ ਪਹਿਲਾਂ ਤੋਂ ਹੀ ਜ਼ਿਮੀਂਦਾਰਾਂ ਦੀ ਇਮਦਾਦ ਕਰਦੇ ਚਲੇ ਆ ਰਹੇ ਹਨ । ਜਦੋਂ ਦੇ ਸਰਦਾਰ ਉਮਰਾਓ ਸਿੰਘ ਵਜ਼ੀਰ ਬਣੇ ਹਨ ਪਤਾ ਨਹੀਂ ਇਨ੍ਹਾਂ ਨੂੰ ਕੀ ਹੋ ਗਿਆ ਹੈ ਜਿਉਂ ਲਗੇ ਹਨ ਜ਼ਿਮੀਂਦਾਰਾਂ ਨੂੰ ਰਗੜਾ ਲਾਣ (ਵਿਘਨ) ਮੇਰੀ ਅਰਜ਼ ਇਹ ਹੈ ਕਿ ਇਸ ਬਿਲ ਰਾਹੀਂ ਢਾਈ ਤੋਂ ਪੰਜ ਅਤੇ 3 ਤੋਂ 5% ਸਟੈਂਪ ਡਿਊਟੀ ਕੀਤੇ ਜਾਣ ਦੀ ਤਜਵੀਜ਼ ਹੈ ਜਿਹੜੀ ਕਿ ਕੋਈ ਗਿਫਟ ਕਰੇ ਜਾਂ ਮਾਰਟਗੇਜ ਕਰੇ ਤਾਂ ਲਗੇਗੀ। ਲੈਂਡ ਸੀਲਿੰਗ ਤਾਂ ਇਨ੍ਹਾਂ ਨੇ ਅਗੇ ਹੀ ਕਰ ਦਿਤੀ ਹੈ 17 ਏਕੜ ਅਤੇ ਇਹ 10 ਸਾਲਾਂ ਬਾਦ ਘਟ ਕੇ 5 ਏਕੜ ਰਹਿ ਜਾਵੇਗੀ ਤਾਂ ਇਸ ਦਾ ਕੀ ਲਾਭ ਹੋਵੇਗਾ। ਕਿਹੜਾ ਮਾਰਟਗੇਜ ਜਾਂ ਗਿਫਟ ਕਰੇਗਾ ? ਜ਼ਿਮੀਂਦਾਰ ਮਾਰਟਗੇਜ ਤਾਂ ਹੀ ਕਰਦਾ ਹੈ ਜਦ ਕਿ ਉਸ ਦੇ ਗਲ ਤਕ ਪਾਣੀ ਆ ਜਾਵੇ ਜਾਂ ਉਸ ਦੀ ਸੰਘੀ ਵਿਚ ਨਹੁੰ ਦਿਤਾ ਹੋਵੇ ਹਾਲਾਤ ਨੇ। ਲੜਕੀ ਦਾ ਵਿਆਹ ਕਰਨਾ ਹੋਵੇ ਜਾਂ ਬਚੇ ਦੀਆਂ ਫੀਸਾਂ ਭਰਨੀਆਂ ਹੋਣ ਜਾਂ ਬੌਲਦ ਮਰ ਜਾਵੇ ਤਾਂ ਉਹ ਔਖਾ ਹੋ ਕੇ ਜ਼ਮੀਨ ਗਹਿਣੇ ਪਾਂਦਾ ਹੈ ਖੁਸ਼ੀ ਨਾਲ ਨਹੀਂ ਪਾਂਦਾ। ਇਸ ਲਈ ਮੈਂ ਸਮਝਦਾ ਹਾਂ ਕਿ ਇਹ ਕੋਈ ਚੰਗਾ ਬਿਲ ਨਹੀਂ। 17 ਏਕੜ ਦੀ ਜ਼ਮੀਨ ਕਿੰਨੀ ਹੁੰਦੀ ਹੈ ਕਿ ਉਹ ਰਹਿਣ ਕਰੇ । ਉਹ ਗਹਿਣੇ ਪਾਂਦਾ ਹੈ ਅੰਡਰ ਕੰਪਲਸ਼ਨ । ਨਾਲੇ ਇਸ ਨਾਲ ਵੱਧ ਤੋਂ ਵੱਧ ਸੱਤ ਅੱਠ ਲੱਖ ਰੁਪਿਆ ਸਰਕਾਰ ਪਾਸ ਸਾਲ ਵਿਚ ਆ ਜਾਵੇਗਾ। ਜੇਕਰ ਇਹ ਕਹਿੰਦੇ ਹਨ ਕਿ ਅਸਾਂ ਸੋਰਸਿਜ਼ ਟੈਪ ਕਰਨੇ ਹਨ ਤਾਂ ਹੋਰ ਕਈ ਤਰੀਕੇ ਹਨ। ਇਥੇ ਇਕ ਗਲ ਡਾਕਟਰ ਸਾਹਿਬ ਨੇ ਆਖੀ ਹੈ ਕਿ ਪਰੀਐਮਪਸ਼ਨ ਐਕਟ ਹਟ ਗਿਆ ਹੈ ਅਤੇ ਕੀਮਤਾਂ ਗਲਤ ਲਿਖਾਂਦੇ ਸੀ। ਹੁਣ ਸਹੀ ਲਿਖਵਾਇਆ ਕਰਨਗੇ। ਫਿਰ ਇਕ ਪਾਸੇ ਤਾਂ ਇਹ ਟੈਕਸ ਤਜਵੀਜ਼ ਕੀਤਾ ਗਿਆ ਹੈ ਅਤੇ ਦੂਜੇ ਪਾਸੇ ਸਬ ਰਜਿਸਟਰਾਰ ਲਗਾਏ ਜਾ ਰਹੇ ਹਨ ਅਤੇ ਖਰਚ ਵਧਾਇਆ ਜਾ ਰਿਹਾ ਹੈ। ਇਸ ਨਾਲ ਇਕ ਹੋਰ ਬਰਡਨ ਸਟੇਟ ਐਕਸਚੇਕਰ ਤੇ ਪਏਗਾ। ਫਿਰ ਦੂਜੇ ਪਾਸੇ ਕੀ ਹਾਲਤ ਹੈ ਕਿ ਪੰਜਾਬ ਵਿਚ ਵੱਸਣ ਵਾਲੀ ਆਬਾਦੀ ਇਕ ਕਰੋੜ ਦੀ 60 ਕਰੋੜ ਦੀ ਸ਼ਰਾਬ ਪੀਂਦੀ ਹੈ। ਜੇਕਰ ਟੈਕਸ ਲਗਾਣਾ ਹੈ ਤਾਂ ਸਿਨਮੇਂ ਤੇ ਲਗਾਓ। ਜੇਕਰ ਨਹੀਂ ਲਗਾਣਾ ਚਾਹੁੰਦੇ ਤਾਂ ਕੋਲਡ ਸਟੋਰਾਂ ਤੇ ਲਗਾਓ। ਫਿਰ, ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਾਂ ਕਿ ਪੰਜਾਬ ਰੋਡ ਟ੍ਰਾਂਸਪੋਰਟ ਕਾਰਪੋਰੇਸ਼ਨ ਜਦ ਦੀ ਬਣੀ ਹੈ ਇਕ ਮੀਲ ਵੀ ਰੂਟ ਇਨ੍ਹਾਂ ਨੂੰ ਨਹੀਂ ਦਿਤਾ ਗਿਆ, ਸਾਰੇ ਹੀ ਰੂਟ ਪਰਾਈਵੇਟ ਅਪਰੇਟਰਾਂ ਨੂੰ ਦਿਤੇ ਗਏ ਹਨ ਅਤੇ ਕਈ ਵੇਰ 60:40 ਦੀ ਰੇਸ਼ੋ ਦੀ ਵੀ ਪਰਵਾਹ ਨਹੀਂ ਕੀਤੀ ਜਾਂਦੀ (ਵਿਘਨ) (ਘੰਟੀ) ਮੈਂ ਤਾਂ, ਡਿਪਟੀ ਸਪੀਕਰ ਸਾਹਿਬ, ਇਹ ਦਸ ਰਿਹਾ ਹਾਂ ਕਿ ਜੇਕਰ ਇਨ੍ਹਾਂ ਨੇ ਆਮਦਨ ਲਈ ਸੋਰਸਿਜ਼ ਟੈਪ ਕਰਨੇ ਹਨ ਤਾਂ ਸਿਨਮੇਂ ਹਨ, ਟ੍ਰਾਂਸਪੋਰਟ ਹੈ ਅਤੇ ਕੋਲਡ ਸਟੋਰ ਹਨ। ਇਸ ਲਈ ਮੈਂ ਸਮਝਦਾ ਹਾਂ ਕਿ ਢਾਈ ਤੋਂ ਪੰਜ ਪ੍ਰਤੀਸ਼ਤ ਅਤੇ ਤਿੰਨ ਤੋਂ 5 ਪ੍ਰਤੀਸ਼ਤ ਸਟੈਂਪ ਡਿਊਟੀ ਕਰ ਦੇਣੀ ਕੋਈ ਚੰਗਾ ਕਦਮ ਨਹੀਂ ਜਿਹੜਾ ਕਿ ਸਰਕਾਰ ਚੁਕ ਰਹੀ ਹੈ ਇਸ ਬਿਲ ਨੂੰ ਲਿਆ ਕੇ। ਜ਼ਿਮੀਦਾਰ ਤਾਂ ਅਗੇ ਹੀ ਮਰਿਆ ਪਿਆ ਹੈ ਉਹ ਤਾਂ ਅਗੇ ਹੀ ਕਹਿ ਰਿਹਾ ਹੈ ਕਿ ਮੇਰੀ ਕਾਸਟ ਆਫ ਪਰੋਡਕਸ਼ਨ ਵੇਖੋ । ਇਸ ਲਈ ਮੈਂ ਬੇਨਤੀ ਕਰਾਂਗਾ ਕਿ ਇਸ ਬਿਲ ਨੂੰ ਸੋਧ ਕੇ ਪੇਸ਼ ਕੀਤਾ ਜਾਣਾ ਚਾਹੀਦਾ ਹੈ ਤਾਂ ਕਿ ਇਹ ਟੈਕਸ ਵਡਿਆਂ ਉਤੇ ਲਗੇ ਅਤੇ ਜ਼ਿਮੀਂਦਾਰ ਤੇ ਨਾ ਲਗੇ ਗਰੀਬ ਤੇ ਨਾ ਲਗੇ। ਇਥੇ ਇਕ ਪਾਸੇ ਤਾਂ ਐਨਟਰਟੇਨਮੈਂਟ ਟੈਕਸ ਮਾਫ ਕੀਤਾ ਜਾਂਦਾ ਹੈ ਅਤੇ ਇਸ ਨਾਲ ਇਕ ਫਿਲਮ ਦਾ 15 ਲੱਖ ਬਚ ਸਕਦਾ ਹੈ ਜੇਕਰ ਇਹ ਐਗਜ਼ੈਂਪਸ਼ਨ ਨਾ ਦੇਣ। ਕੋਈ ਜ਼ਿਮੀਦਾਰ ਜੇਕਰ ਦੋ ਕਿੱਲੇ ਗਹਿਣੇ ਕਰ ਦੇਵੇ ਤਾਂ ਉਸ ਗਰੀਬ ਤੇ ਇਹ ਟੈਕਸ ਨਹੀਂ ਲਗਾਣਾ ਚਾਹੀਦਾ। (ਵਿਘਨ)

**ਸਿਖਿਆ ਅਤੇ ਮਾਲ ਮੰਤਰੀ** (ਸਰਦਾਰ ਉਮਰਾਓ ਸਿੰਘ): ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਇਹ ਕਹਾਂਗਾ ਕਿ ਸਾਉਣ ਦੇ ਅੰਧੇ ਨੂੰ ਸਭ ਹਰਾ ਹੀ ਨਜ਼ਰ ਆਉਂਦਾ ਹੈ। ਅਕਾਲੀ ਭਰਾ ਅਜ ਗਲ ਕਰਦੇ ਹਨ ਕਿ ਗਰੀਬਾਂ ਤੇ ਇਹ ਟੈਕਸ ਨਾ ਲਗਾਇਆ ਜਾਵੇ ਪਰ ਉਨ੍ਹਾਂ ਨੇ ਇਸ ਨੂੰ ਚੰਗੀ ਤਰ੍ਹਾਂ ਵੇਖਿਆ ਨਹੀਂ। ਇਹ ਜ਼ਿਮੀਂਦਾਰਾਂ ਦੀ ਜ਼ਮੀਨ ਤੇ ਨਹੀਂ ਲਗਣਾ ਸਾਰੀ ਪਰਾਪਰਟੀ ਤੇ ਲਗਣਾ ਹੈ। (ਵਿਘਨ) ਸੰਧੂ ਸਾਹਿਬ ਤਾਂ ਆਪ ਵਕੀਲ ਹਨ। ਜਾਂ ਤਾਂ ਇਨ੍ਹਾਂ ਨੇ ਇਹ ਬਿਲ ਪੜ੍ਹਿਆ ਨਹੀਂ ਤੇ ਜਾਂ ਜਾਣ ਬੁਝ ਕੇ ਇਸ ਤਰ੍ਹਾਂ ਦੀਆਂ ਗਲਾਂ ਕਰਦੇ ਹਨ। ਜੇਕਰ ਜਾਣ ਬੁਝ ਕੇ ਕਰਦੇ ਹਨ, ਤਾਂ ਮੈਂ ਇਹ ਗੱਲ ਚਲਣ ਨਹੀਂ ਦੇਣੀ। ਮੈਂ ਗਲ ਹਾਊਸ ਵਿਚ ਸਾਫ ਕਰ ਦੇਣਾ ਚਾਹੁੰਦਾ ਹਾਂ (ਵਿਘਨ) ਇਹ ਟੈਕਸ ਸਾਰੀ ਪਰਾਪਰਟੀ ਤੇ ਲਗਣਾ ਹੈ ਸ਼ਹਿਰੀ ਜਾਇਦਾਦ ਤੇ ਵੀ ਲਗਣਾ ਹੈ ਕੋਈ ਮਕਾਨ ਗਿਰਵੀ ਰਖੇ ਉਸ ਤੇ ਵੀ ਲਗਣਾ ਹੈ ਅਤੇ ਕੋਈ ਸ਼ੇਅਰ ਗਿਰਵੀ ਰਖੇ ਉਸ ਤੇ ਵੀ ਲਗਣਾ ਹੈ ਇਕਲੇ ਜ਼ਿਮੀਂਦਾਰ ਤੇ ਨਹੀਂ ਲਗਣਾ (ਵਿਘਨ) ਅਕਾਲੀ ਭਰਾਵਾਂ ਨੂੰ ਤਾਂ ਇਸ ਬਿਲ ਦੀ ਪ੍ਰੋੜਤਾ ਕਰਨੀ ਚਾਹੀਦੀ ਸੀ ਕਿਉਂਕਿ ਜ਼ਮੀਨ ਦੀ ਤਾਂ ਸੀਲਿੰਗ ਹੋ ਗਈ ਹੈ ਹੁਣ ਸ਼ਹਿਰੀ ਜਾਇਦਾਦ ਹੀ ਰਹਿ ਗਈ ਹੈ ਜਿਸ ਨੂੰ ਕਿਸੇ ਗਿਰਵੀ ਕਰਨਾ ਹੈ। ਇਸ ਲਈ ਇਹ ਟੈਕਸ ਸਾਰੇ ਦਾ ਸਾਰਾ ਸ਼ਹਿਰੀ ਜਾਇਦਾਦ ਤੇ ਹੀ ਲਗਣਾ ਹੈ। ਇਨ੍ਹਾਂ ਨੂੰ, ਡਿਪਟੀ ਸਪੀਕਰ ਸਾਹਿਬ, ਨਿੱਕੀ ਨਿੱਕੀ ਗਲ ਸਮਝਾਣੀ ਪੈਂਦੀ ਹੈ (ਵਿਘਨ) (ਸ਼ੋਰ)

ਇਥੇ ਗਰੀਬ ਆਦਮੀ ਦਾ ਜ਼ਿਕਰ ਕੀਤਾ ਗਿਆ ਹੈ ਕਿ ਇਸ ਤੇ ਇਸ ਟੈਕਸ ਦਾ ਭਾਰ ਪਏਗਾ ਪਰ ਮੇਰੀ ਬੇਨਤੀ ਇਹ ਹੈ ਕਿ ਸ਼ੈਡੂਲਡ ਕਾਸਟਾਂ ਨੂੰ ਬਹੁਤ ਹੀ ਗਰੀਬ ਸਮਝਿਆ ਜਾਂਦਾ ਹੈ। ਉਨਾਂ ਦੇ ਹਿੱਤ ਲਈ ਕਾਰਪੋਰੇਸ਼ਨ ਕਾਇਮ ਕੀਤੀ ਹੋਈ ਹੈ। ਕਾਰਪੋਰੇਸ਼ਨ ਦੇ ਬਾਰੇ ਵਿਚ ਇਹ ਫੈਸਲਾ ਕੀਤਾ ਗਿਆ ਹੈ ਕਿ ਉਸ ਕਾਰਪੋਰੇਸ਼ਨ ਵਲੋਂ ਕਰਜ਼ੇ ਦੇਣ ਦੀ ਜਿਹੜੀ ਹੱਦ ਹੈ 35 ਹਜ਼ਾਰ ਰੁਪਏ ਤਕ ਉਸ ਨੂੰ ਐਗਜ਼ੈਂਪਟ ਕਰ ਦਿਤਾ ਗਿਆ ਹੈ ਅਸੀਂ ਇਹ ਨਹੀਂ ਚਾਹੁੰਦੇ ਕਿ ਗਰੀਬ ਆਦਮੀ ਸ਼ਾਹਾਂ ਤੋਂ ਕਰਜ਼ਾ ਲਏ। ਅਸੀਂ ਸਮਾਜਵਾਦ ਲਿਆਉਣਾ ਚਾਹੁੰਦੇ ਹਾਂ ਅਤੇ ਇਸ ਤਰਾਂ ਇਸ ਬਿਲ ਰਾਹੀਂ ਕੋਈ ਗੁੰਜਾਇਸ਼ ਨਹੀਂ ਰਖੀ ਗਈ। ਪਤਾ ਨਹੀਂ ਬਾਜਵਾ ਸਾਹਿਬ ਅੱਜ ਗਰੀਬਾਂ ਦੇ ਕਿਸ ਤਰਾਂ ਹਮਦਰਦ ਬਣ ਗਏ (ਵਿਘਨ) (ਹਾਸਾ)

**ਸ੍ਰੀ ਡਿਪਟੀ ਸਪੀਕਰ**: ਤੁਸੀਂ ਗਰੀਬ ਕਰ ਦਿਤੇ ਲੈਂਡ ਸੀਲਿੰਗ ਲਗਾ ਕੇ (ਹਾਸਾ) (You have made him poor by enforcing ceiling on land)

**ਸਿਖਿਆ ਅਤੇ ਮਾਲ ਮੰਤਰੀ**: ਇਹ ਠੀਕ ਹੈ, ਡਿਪਟੀ ਸਪੀਕਰ ਸਾਹਿਬ, ਮੈਨੂੰ ਇਨ੍ਹਾਂ ਨਾਲ ਹਮਦਰਦੀ ਹੈ ਕਿ 17 ਏਕੜ ਜ਼ਮੀਨ ਇਨ੍ਹਾਂ ਪਾਸ ਰਹਿ ਗਈ ਹੈ। ਇਨ੍ਹਾਂ ਨੇ ਜੋ ਕੁਝ ਕੀਤਾ ਹੋਣਾ ਹੈ ਉਹ ਤਾਂ ਕੁਲੈਕਟਰ ਹੀ ਵੇਖੇਗਾ ਕਿ ਕਿਵੇਂ ਬਿਲੇ ਲਾ ਗਏ ਹਨ। ਅਸੀਂ 35 ਹਜ਼ਾਰ ਤਕ ਦੇ ਕਰਜ਼ੇ ਕਾਰਪੋਰੇਸ਼ਨ ਤੋਂ ਲੈਣ ਤਕ ਹਰੀਜਨਾਂ ਨੂੰ ਐਗਜ਼ੈਂਪਟ ਕਰ ਦਿਤਾ ਹੈ ਅਤੇ ਇਸ ਵਿਚ ਜ਼ਿਮੀਂ-ਦਾਰ ਹੀ ਨਹੀਂ ਛੋਟੀ ਮੋਟੀ ਇੰਡਸਟਰੀ ਵਾਲਾ ਵੀ ਆ ਜਾਂਦਾ ਹੈ। ਕਿਸੇ ਪਿਗਰੀ ਲਾਉਣੀ ਹੋਵੇ ਜਾਂ ਪੋਲਟਰੀ ਕਾਇਮ ਕਰਨੀ ਹੋਵੇ ਜਾਂ ਡੇਅਰੀ ਫਾਰਮਿੰਗ ਕਰਨੀ ਹੋਵੇ ਉਹ ਵੀ ਇਸ ਜ਼ੱਦ ਵਿਚ ਆ ਜਾਂਦਾ ਹੈ ਇਨਾਂ ਸਾਰੀਆਂ ਚੀਜ਼ਾਂ ਦਾ ਇਨ੍ਹਾਂ ਨੂੰ ਪਤਾ ਹੋਣਾ ਹੈ ਫਿਰ ਵੀ ਇਨ੍ਹਾਂ ਨੇ ਇਸ ਬਿੱਲ ਤੇ ਇਤਰਾਜ਼ ਕੀਤਾ ਹੈ।

ਜਿਥੋਂ ਤਕ ਐਜੂਕੇਸ਼ਨ ਸੈਸ ਦਾ ਸਬੰਧ ਹੈ ਇਸ ਸਬੰਧ ਵਿਚ ਪਹਿਲਾਂ ਹੀ ਕਿਹਾ ਗਿਆ ਹੈ ਕਿ ਇਸ ਤਰ੍ਹਾਂ ਜਿੰਨੀ ਰਕਮ ਇਕੱਠੀ ਹੋਵੇਗੀ ਉਹ ਸਾਰੀ ਹੀ ਐਜੂਕੇਸ਼ਨ ਦੇ ਵਾਧੇ ਤੇ ਖਰਚ ਕੀਤੀ ਜਾਵੇਗੀ। ਫਿਰ ਉਸ ਦਾ ਫਾਇਦਾ ਗਰੀਬ ਆਦਮੀ ਨੂੰ ਹੋਣਾ ਹੈ। ਅਸੀਂ ਇਹ ਫੈਸਲਾ ਕੀਤਾ

[ਸਿਖਿਆ ਅਤੇ ਮਾਲ ਮੰਤਰੀ]

ਹੈ ਕਿ 57 ਲੱਖ ਰੁਪਏ ਦੀਆਂ ਕਿਤਾਬਾਂ ਮੁਫਤ ਗਰੀਬ ਵਿਦਿਆਰਥੀਆਂ ਵਿਚ ਵੰਡੀਆਂ ਜਾਣ। 15 ਲੱਖ ਦੀ ਰਕਮ ਇਸ ਲਈ ਰੱਖੀ ਹੈ ਕਿ ਗਰੀਬ ਬਚਿਆਂ ਨੂੰ ਦੁਪਹਿਰ ਦਾ ਖਾਣਾ ਦਿਤਾ ਜਾਵੇ ਅਤੇ 70 ਲੱਖ ਦੀ ਰਕਮ ਹਰੀਜਨਾਂ ਨੂੰ ਵਜ਼ੀਫੇ ਦੇਣ ਲਈ ਰੱਖੀ ਗਈ ਹੈ। (ਵਿਘਨ)

ਡਿਪਟੀ ਸਪੀਕਰ ਸਾਹਿਬ, ਇਥੇ ਮੈਂ ਆਪਦੀ ਆਗਿਆ ਨਾਲ ਇਕ ਅਨਾਊਂਸਮੈਂਟ ਕਰਨਾ ਚਾਹੁੰਦਾ ਹਾਂ ਕਿ ਫਾਈਨੈਂਸ ਮਨਿਸਟਰ ਸਾਹਿਬ ਨੇ ਬਜਟ ਸਪੀਚ ਵਿਚ ਇਸ ਗਲ ਦਾ ਜ਼ਿਕਰ ਕੀਤਾ ਸੀ ਕਿ ਜਿਹੜਾ 10 ਪੈਸੇ ਹਰ ਇਨਸਟਰੂਮੈਂਟ ਤੇ ਵੱਧ ਕੋਰਟ ਫੀਸ ਬੰਗਲਾ ਰੀਲੀਫ ਲਈ ਲਗਦਾ ਸੀ ਉਹ ਹਟਾਇਆ ਨਹੀਂ ਜਾਵੇਗਾ ਸਗੋਂ ਉਸ ਨੂੰ ਐਜੂਕੇਸ਼ਨ ਸੈਸ ਦੇ ਤੌਰਤੇ ਵਸੂਲ ਕੀਤਾ ਜਾਵੇਗਾ। ਇਸ ਗਲ ਨੂੰ ਰੀਕਨਸਿਡਰ ਕੀਤਾ ਗਿਆ ਅਤੇ ਕੈਬਨਿਟ ਵਿਚ ਇਹ ਫੈਸਲਾ ਕੀਤਾ ਕਿ ਅਸੀਂ ਦਸ ਪੈਸੇ ਹਰ ਇਨਸਟਰੂਮੈਂਟ ਤੇ ਵਾਧੂ ਇਹ ਰਿਲੀਫ ਟੈਕਸ ਨਹੀਂ ਲਗਾਵਾਂਗੇ ਕਿਉਂਕਿ ਇਸ ਨਾਲ ਹਰਾਸਮੈਂਟ ਹੁੰਦੀ ਹੈ। ਮੈਂ ਦਰਖਾਸਤ ਕਰਾਂਗਾ ਕਿ ਇਸ ਬਿਲ ਨੂੰ ਪਾਸ ਕਰ ਦਿਤਾ ਜਾਵੇਗਾ।

**Mr. Deputy Speaker :** Question is—

That the Indian Stamp (Punjab Amendment) Bill, 1973 be taken into consideration at once.

*The Motion was carried*

**Mr. Deputy Speaker :** Now the House will proceed to consider the Bill Clause by Clause.

**Clause 2**

**Mr. Deputy Speaker :** Question is—

That Clause 2 stand part of the Bill.

*The motion was carried*

**Clause 1**

**Mr. Deputy Speaker :** Question is—

That Clause 1 stand part of the Bill.

**The motion was carried**

TITLE

**Mr. Deputy Speaker :** Question is—

That title be the Title of the Bill.

*The motion was carried*

**Education and Revenue Minister** (Sardar Umrao Singh) : Sir, I beg to move—

That the Indian Stamp (Punjab Amendment) Bill, 1973 be passed.

**Mr. Deputy Speaker :** Motion moved—

That the Indian Stamp (Punjab Amendment) Bill, 1973 be passed.

**ਸਰਦਾਰ ਸੁਰਜੀਤ ਸਿੰਘ** (ਬਰਨਾਲਾ): ਡਿਪਟੀ ਸਪੀਕਰ ਸਾਹਿਬ, ਇਸ ਐਕਟ ਤੇ ਬੋਲਦਿਆਂ ਹੋਇਆਂ ਵਜ਼ੀਰ ਸਾਹਿਬ ਨੇ ਦੋ ਗੱਲਾਂ ਕਹੀਆਂ ਹਨ। ਇਕ ਤਾਂ ਉਨਾਂ ਨੇ ਇਹ ਕਿਹਾ ਹੈ ਕਿ ਇਹ ਟੈਕਸ ਐਜੂਕੇਸ਼ਨ ਸੈਸ ਦੇ ਤੌਰ ਤੇ ਲਾਇਆ ਜਾ ਰਿਹਾ ਹੈ ਜਿਸ ਤਰਾਂ ਬੰਗਲਾ ਦੇਸ਼ ਦੇ ਲਈ ਸਟੈਂਪ ਸੈਸ ਪਹਿਲਾਂ ਲਾਇਆ ਸੀ। ਇਸ ਤਰਾਂ ਦੀ ਗਲ ਬਜਟ ਸਪੀਚ ਦੇ ਵਿਚ ਵੀ ਕਹੀ ਗਈ ਸੀ ਕਿ 4 ਕਰੋੜ 68 ਲੱਖ ਰੁਪਿਆ ਐਜੂਕੇਸ਼ਨ ਸੈਸ ਦੇ ਤੌਰ ਤੇ ਟੈਕਸ ਲਾ ਕੇ ਇਕੱਠਾ ਕੀਤਾ ਜਾਵੇਗਾ ਪਰ ਇਹ ਕਹਿਕੇ ਕਿ ਸਟੈਂਪ ਡਿਊਟੀ ਇਨਕਰੀਜ਼ ਕੀਤੀ ਹੈ, ਇਹ ਗ਼ਲਤ ਬਿਆਨੀ ਕੀਤੀ ਗਈ ਹੈ ।

ਦੂਸਰੇ ਇਨ੍ਹਾਂ ਨੂੰ ਸ਼ਾਇਦ ਪਤਾ ਨਹੀਂ ਜਾਂ ਜਾਣ ਬੁਝਕੇ ਇਹ ਹਾਊਸ ਨੂੰ ਡਾਰਕ ਵਿਚ ਰਖਣਾ ਚਾਹੁੰਦੇ ਹਨ। ਜਿਸ ਤਰ੍ਹਾਂ ਦੀ ਇਨ੍ਹਾਂ ਨੇ ਗਲ ਕੀਤੀ ਉਸ ਤੋਂ ਲਗਦਾ ਹੈ ਕਿ ਮਾਰਟਗੇਜ਼ ਲਈ ਜਾਂ ਡੀਬੈਂਚਰਜ਼ ਲਈ ਇਨ੍ਹਾਂ ਸਟੈਂਪਸ ਦੀ ਲੋੜ ਨਹੀਂ। ਇਹ ਗਲ ਇਸ ਤਰ੍ਹਾਂ ਸਾਫ ਹੋ ਜਾਂਦੀ ਹੈ ।

The following has been mentioned at page 2 of the Bill:

"(2) for clause (a) of entry 40, the following clause shall be substituted, namely :—

(a) When possession of the property or any part of the property comprised in such deed is given by the mortgagor or agreed to be given."

It concerns property.

*(Interruption)*

When the possession of the property or any part thereof is given by the mortgagor, it concerns property. You may consult your Legal Remembrancer in this matter.

ਇਸ ਲਈ ਮੈਂ ਕਹਾਂਗਾ ਕਿ ਸਰਕਾਰ ਨੇ ਇਕ ਤਾਂ ਹਾਊਸ ਵਿਚ ਗ਼ਲਤ ਬਿਆਨੀ ਕੀਤੀ ਹੈ। ਦੂਸਰੇ ਇਨ੍ਹਾਂ ਨੇ ਵੱਡੇ ਆਦਮੀਆਂ ਨੂੰ ਛੋਟ ਦੇ ਕੇ ਗ਼ਰੀਬ ਆਦਮੀਆਂ ਤੇ ਟੈਕਸ ਲਾਉਣ ਦੀ ਕੋਸ਼ਿਸ਼ ਕੀਤੀ ਹੈ। ਜਿਵੇਂ ਕਿ ਇਨ੍ਹਾਂ ਦੀ ਪਾਰਟੀ ਦੇ ਆਦਮੀਆਂ ਨੇ ਵੀ ਕਿਹਾ ਸੀ ਕਿ ਇਹ ਗਰੀਬ ਨੂੰ ਹਿਟ ਕਰਦਾ ਹੈ । ਸਰਦਾਰ ਗੁਰਚਰਨ ਸਿੰਘ, ਨਿਹਾਲਸਿੰਘਵਾਲਾ ਨੇ ਵੀ ਇਹੋ ਗਲ ਕੀਤੀ ਸੀ।

**ਸਿਖਿਆ ਅਤੇ ਮਾਲ ਮੰਤਰੀ**: ਆਨਰੇਬਲ ਮੈਂਬਰ ਸਾਹਿਬਾਨ ਦੀ ਵਾਕਫ਼ੀਅਤ ਲਈ ਮੈਂ ਨੋਟੀ-ਫੀਕੇਸ਼ਨ ਹੀ ਪੜ੍ਹ ਦੇਂਦਾ ਹਾਂ, ਉਹ ਪਹਿਲਾਂ ਸਮਝ ਲੈਣ ਕਿ ਅਸਲ ਇਸ਼ੂ ਹੈ ਕੀ ?

**No. 5819-St-II-73/2089.**—In exercise of the powers conferred by clause (a) of sub-section (1) of section 9 of the Indian Stamp Act, 1899 (Act No. 2 of 1899) and all other powers enabling him in this behalf, the Governor of Punjab is pleased to remit with effect from the date of publication of this order in the official Gazette the duty chargeable under the aforesaid Act :—

(b) on the deed of mortgage without possession executed by the Punjab Scheduled Castes Land Development and Finance Corporation, Punjab Agro-Industries Corporation, and Punjab Warehousing Corporation' Punjab land Development and Seed Corporation, Punjab Dairy Development Corporation, Punjab Poultry Corporation or Punjab State Co-operative Supply and Marketing Federation for securing loan from any commercial or banking institution to implement any scheme falling within the purview of the aims and objects of the concerned corporation.

[ਸਿਖਿਆ ਅਤੇ ਮਾਲ ਮੰਤਰੀ]

(c) on any instrument executed by a member of the Scheduled Castes in the State for securing loan not exceeding thirty five thousand rupees from the Punjab Scheduled castes Land Development and Finance Corporation to meet expenditure for any of the following purposes, namely :—

Agricultural development, marketing processing, supply and storage of agricultural produce, small scale industry, building construction, transport, dairy, piggery, poultry or any other allied purposes and

(d) on any instrument executed by any person for securing loan not exceeding thirty five thousand rupees from any commercial or banking institution to meet the expenditure for any of the following purposes, namely :—

Purchase of tractor with its accessories, tractor-trolly, thrasher or cane-crusher, installation of tube-well based on diesel engine, boring and electrification of tube-well, purchase of pumping set, spray equipment, laying of under ground water pipes, lining of water courses, levelling and reclamation of land, development of horticulture, sprinkler irrigation for agricultural purposes, dairy, piggery, poultry or any other allied purposes.

ਇਥੇ ਸਾਫ਼ ਲਿਖਿਆ ਹੈ any person ਇਨ੍ਹਾਂ ਦਾ ਕਹਿਣਾ ਹੈ ਕਿ ਸਰਕਾਰ ਦਾ ਸਟੇਟਮੈਂਟ ਗ਼ਲਤ ਹੈ ਅਤੇ ਇਹ ਗ਼ਰੀਬ ਆਦਮੀ ਤੇ ਟੈਕਸ ਲਾਇਆ ਜਾ ਰਿਹਾ ਹੈ। ਇਹ ਸੋਚਣ "ਕੋਈ ਆਦਮੀ" ਤੋਂ ਕੀ ਮਤਲਬ ਨਿਕਲਦਾ ਹੈ। ਗਲ ਤਾਂ, ਡਿਪਟੀ ਸਪੀਕਰ ਸਾਹਿਬ, ਇਹ ਸੀ ਕਿ ਜੋਸ਼ ਜੀ ਬੋਲਣ ਲਈ ਉਠੇ ਸੀ, ਇਨ੍ਹਾਂ ਨੇ ਪਹਿਲਾਂ ਹੀ ਉਨਾਂ ਦੀ ਬੋਲੀ ਬੋਲਣੀ ਸ਼ੁਰੂ ਕਰ ਦਿੱਤੀ। ਕਿਸਾਨ ਦੀ ਲੋੜ ਲਈ 35 ਹਜ਼ਾਰ ਰੁਪਏ ਤਕ ਕਰਜ਼ ਤੇ ਛੋਟ ਦੇਣੀ ਹੈ।

**ਸਰਦਾਰ ਅਜਾਇਬ ਸਿੰਘ ਸੰਧੂ** : ਆਨ ਏ ਪੁਆਇੰਟ ਆਫ ਇਨਫਰਮੇਸ਼ਨ, ਸਰ। ਜਿਹੜਾ ਵਜ਼ੀਰ ਸਾਹਿਬ ਨੇ ਨੋਟੀਫੀਕੇਸ਼ਨ ਪੜ੍ਹ ਕੇ ਸੁਣਾਇਆ ਹੈ ਮੈਂ ਪੁਛਣਾ ਚਾਹੁੰਦਾ ਹਾਂ ਕਿ ਜੇ ਕਿਸੇ ਨੇ ਕਾਰਪੋਰੇਸ਼ਨ ਤੋਂ ਕਰਜ਼ਾ ਲੈਣਾ ਹੋਵੇ ਤਾਂ ਉਹ ਆਪਣੀ ਪਰਾਪਰਟੀ ਜਾਂ ਜ਼ਮੀਨ ਮਾਰਟਗੇਜ ਕਰਕੇ ਹੀ ਕਰਜ਼ਾ ਲੈ ਸਕਦਾ ਹੈ। ਜਦੋਂ ਉਹ ਜ਼ਮੀਨ ਯਾ ਪ੍ਰਾਪਰਟੀ ਕਰਜ਼ੇ ਲਈ ਰੇਹਣ ਕਰੇਗਾ ਤਾਂ ਉਹ ਇਸ ਤਰ੍ਹਾਂ ਇਹ ਸਟੈਂਪ ਡਿਊਟੀ ਤੋਂ ਬਚ ਸਕਦਾ ਹੈ ? ਇਹ ਸਾਰਾ ਕੁਝ ਉਸ ਨੂੰ ਕਰਜ਼ਾ ਮੋੜਨ ਲਈ ਹੀ ਕਰਨਾ ਪੈਣਾ ਹੈ ?

**ਸਿਖਿਆ ਅਤੇ ਮਾਲ ਮੰਤਰੀ** : ਸੰਧੂ ਸਾਹਿਬ ਸਮਝਦੇ ਹਨ ਕਿ ਵਿਉਪਾਰੀਆਂ ਦੀ ਸਹੀ ਠੇਕੇਦਾਰੀ ਸਿਰਫ ਉਹੀ ਕਰ ਸਕਦੇ ਹਨ। ਉਨ੍ਹਾਂ ਨੂੰ ਆਪਣਾ ਇਹ ਤਰੀਕਾ ਕਾਰ ਬੰਦ ਕਰ ਦੇਣਾ ਚਾਹੀਦਾ ਹੈ। ਉਨ੍ਹਾਂ ਨੂੰ ਇਹ ਵੀ ਪਤਾ ਹੋਣਾ ਚਾਹੀਦਾ ਹੈ ਕਿ ਕਰਜ਼ਾ ਸਿਰਫ ਗਰੀਬ ਆਦਮੀ ਨੂੰ ਬੈਂਕ ਤੋਂ ਮਿਲਣਾ ਹੈ। ਗਰੀਬਾਂ ਨੂੰ ਸਰਕਾਰ ਨੇ ਅੱਗੇ ਹੀ ਪ੍ਰੋਟੈਕਸ਼ਨ ਦਿੱਤੀ ਹੋਈ ਹੈ।

**Mr. Deputy Speaker** : Question is—

That the Indian Stamp (Punjab Amendment) Bill, 1973, be passed.

*After ascertaining the votes of the Members present by voices, Mr. Deputy Speaker gave an opinion. This opinion was challenged. The bells were sounded. The question was put again and carried by voice vote).*

*The motion was declared carried*

## THE PUNJAB GENERAL SALES TAX (SECOND AMENDMENT) BILL, 1973

**Development Minister** (Captain Rattan Singh) : Sir, I beg to introduce the Punjab General Sales Tax (Second Amendment) Bill.

**Development Minister** : Sir, I beg to move—

That the Punjab General Sales Tax (Second Amendment) Bill be taken into consideration at once.

**Mr. Deputy Speaker** : Motion moved—

That the Punjab General Sales Tax (Second Amendment) Bill be taken into consideration at once.

**ਸਰਦਾਰ ਸੁਰਜੀਤ ਸਿੰਘ (ਬਰਨਾਲਾ)** : ਡਿਪਟੀ ਸਪੀਕਰ ਸਾਹਿਬ, ਇਹ ਬਿਲ ਉਨ੍ਹਾਂ ਵਿਚੋਂ ਇਕ ਕੜੀ ਹੈ ਜਿਨ੍ਹਾਂ ਰਾਹੀਂ ਨਵੇਂ ਟੈਕਸ ਪੰਜਾਬ ਦੀ ਜਨਤਾ ਤੇ ਲਗਣੇ ਹਨ । ਇਸ ਸਰਕਾਰ ਨੇ ਬਜਟ ਵਿਚ ਦਸੇ 4 ਕਰੋੜ 61 ਲੱਖ ਦੇ ਟੈਕਸ ਲਾਉਣੇ ਹਨ । ਇਹ ਟੈਕਸ ਉਨ੍ਹਾਂ ਵਿਚੋਂ ਇਕ ਹੈ । ਇਸ ਬਿਲ ਦੇ ਆਬਜੈਕਟ ਐਂਡ ਰੀਜ਼ਨ ਵਿਚ ਕਿਹਾ ਗਿਆ ਹੈ ਕਿ ਜਿਹੜਾ ਰਿਫੀਊਜੀ ਰਿਲੀਫ ਟੈਕਸ ਸੀ ਉਹ ਹੀ ਕਨਟੀਨਿਊ ਕਰੇਗਾ । ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਬੰਗਲਾ ਦੇਸ਼ ਦੇ ਲੋਕਾਂ ਲਈ ਰਿਫੀਊਜੀ ਰਿਲੀਫ ਟੈਕਸ ਲਗਾ ਸੀ ਉਹ ਸੈਂਟਰ ਦੀ ਸਰਕਾਰ ਨੇ ਖਤਮ ਕਰ ਦਿਤਾ ਹੈ ਅਤੇ ਹੋਰ ਜਿਨ੍ਹਾਂ ਸੂਬਿਆਂ ਵਿਚ ਵੀ ਇਹ ਲੱਗਾ ਸੀ ਉਥੋਂ ਵੀ ਖਤਮ ਕਰ ਦਿਤਾ ਗਿਆ ਹੈ ਪਰ ਇਥੇ ਇਸ ਨੂੰ ਨਾਂ ਬਦਲ ਕੇ ਕੰਟੀਨਿਊ ਰਖਿਆ ਜਾ ਰਿਹਾ ਹੈ । ਮੈਨੂੰ ਇਹ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਸੇਲਜ਼ ਟੈਕਸ ਨੂੰ ਵਧਾਇਆ ਜਾ ਰਿਹਾ ਹੈ । ਜਦੋਂ ਇਹ ਵਾਧੂ ਟੈਕਸ ਲੱਗਾ ਸੀ ਤਾਂ ਲੋਕਾਂ ਨੇ ਇਸ ਨੂੰ ਇਸ ਕਰਕੇ ਬਰਦਾਸ਼ਤ ਕਰ ਲਿਆ ਸੀ ਕਿ ਬੰਗਲਾ ਦੇਸ਼ ਵਿਚੋਂ ਲੱਖਾਂ ਰਿਫ਼ੀਊਜੀ ਆ ਰਹੇ ਹਨ ਅਤੇ ਦੇਸ਼ ਵਿਚ ਹਾਲਾਤ ਅਜਿਹੇ ਹਨ ਜਿਸ ਕਰਕੇ ਪੰਜਾਬੀਆਂ ਨੇ ਹਸਦੇ ਹਸਦੇ ਇਹ ਟੈਕਸ ਸਹਾਰ ਲਿਆ ਸੀ । ਇਸ ਸਰਕਾਰ ਨੇ ਪਿਛਲੀ ਵਾਰੀ ਬਜਟ ਵਿਚ ਕਿਹਾ ਸੀ ਕਿ ਇਹ ਟੈਕਸ ਇਸ ਵਾਰੀ ਤਾਂ ਹੈ ਪਰ ਅਗਲੇ ਸਾਲ ਇਹ ਖਤਮ ਕਰ ਦਿਤਾ ਜਾਵੇਗਾ ਪਰ ਇਹ ਇਸ ਵਾਰ ਵੀ ਐਜੂਕੇਸ਼ਨ ਸੈਸ ਦੇ ਨਾਂ ਹੇਠ ਪੰਜਾਬੀਆਂ ਤੋਂ ਵਸੂਲ ਕੀਤਾ ਜਾਵੇਗਾ । ਡਿਪਟੀ ਸਪੀਕਰ ਸਾਹਿਬ, ਮੈਂ ਇਹ ਅਰਜ਼ ਕਰਦਾ ਹਾਂ ਕਿ ਉਹ ਟੈਕਸ ਲਾਉਣੇ ਠੀਕ ਹਨ ਜਿਨ੍ਹਾਂ ਦਾ ਭਾਰ ਅਮੀਰ ਲੋਕਾਂ ਤੇ ਪਏ, ਧਨਾਢਾਂ ਤੇ, ਜਿਨ੍ਹਾਂ ਦੀ ਕਪੈਸਿਟੀ ਹੈ ਉਨ੍ਹਾਂ ਤੇ ਲਾਏ ਜਾਣ ਪਰ ਇਸ ਟੈਕਸ ਦਾ ਭਾਰ ਗਰੀਬ ਲੋਕਾਂ ਤੇ ਪਏਗਾ । ਪਾਲਿਸੀ ਇਹ ਹੋਣੀ ਚਾਹੀਦੀ ਹੈ ਕਿ ਟੈਕਸ ਲਾਏ ਜਾਣ । ਉਹ ਹਸਬ ਹੈਸੀਅਤ ਵਾਲੇ ਲੋਕਾਂ ਤੋਂ ਵਸੂਲ ਕੀਤੇ ਜਾਣ ਅਤੇ ਜੋ ਥੱਲੇ ਦੇ ਗਰੀਬ ਲੋਕ ਹਨ ਉਨ੍ਹਾਂ ਤੇ ਇਨ੍ਹਾਂ ਟੈਕਸਾਂ ਦਾ ਭਾਰ ਨਹੀਂ ਪੈਣਾ ਚਾਹੀਦਾ । ਇਹ ਜੋ ਟੈਕਸ 2 ਫ਼ੀ ਸਦੀ ਵਧਾਇਆ ਗਿਆ ਹੈ ਇਸ ਦਾ ਭਾਰ ਤਾਂ ਗਰੀਬ ਲੋਕਾਂ ਤੇ, ਹੇਠਲੇ ਦਰਜੇ ਦੇ ਲੋਕਾਂ ਤੇ ਹੀ ਪਏਗਾ । ਇਸ ਲਈ ਮੈਂ ਇਸ ਟੈਕਸ ਦੀ ਵਿਰੋਧਤਾ ਕਰਦਾ ਹਾਂ ।

ਫਿਰ, ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਇਸ ਦੇ ਨਾਲ ਹੀ ਇਕ ਪ੍ਰਾਬਲਮ ਹੈ ਟੈਕਸ ਦੀ ਇਵੇਜ਼ਨ ਦੀ । ਮੈਂ ਸਮਝਦਾ ਹਾਂ ਕਿ ਸੇਲਜ਼ ਟੈਕਸ ਦੀ ਬਹੁਤ ਇਵੇਜ਼ਨ ਹੁੰਦੀ ਹੈ । ਇਨਕਮ ਟੈਕਸ ਦੀ ਵੀ ਹੁੰਦੀ ਹੈ ਪਰ ਸੇਲਜ਼ ਟੈਕਸ ਦੀ ਬਹੁਤ ਹੁੰਦੀ ਹੈ । ਦੁਕਾਨਦਾਰ ਕਨਜ਼ਿਊਮਰ ਤੋਂ ਤਾਂ ਇਹ ਟੈਕਸ ਵਸੂਲ ਕਰ ਲੈਂਦੇ ਹਨ ਅਤੇ ਉਨ੍ਹਾਂ ਦੇ ਸਾਹਮਣੇ ਤਾਂ ਭਾਵੇਂ ਰਸੀਦ ਵੀ ਭਰ ਦਿੰਦੇ ਹਨ ਪਰ ਇਹ ਸਾਰੇ ਜਾਣਦੇ ਹਨ ਕਿ ਡੁਪਲੀਕੇਟ ਰਿਕਾਰਡ ਰਖਿਆ ਹੋਇਆ ਹੁੰਦਾ ਹੈ ਜਿਸ ਕਰਕੇ ਉਹ ਇਸ ਟੈਕਸ ਦੀ ਇਵੇਜ਼ਨ ਕਰ ਜਾਂਦੇ ਹਨ । ਸਰਕਾਰ ਦਾ ਇਹ ਫੰਕਸ਼ਨ ਹੈ ਕਿ ਉਹ ਇਸ ਚੋਰੀ ਨੂੰ ਰੋਕੇ। ਸਰਕਾਰ ਨੇ ਪਹਿਲਾਂ ਵੀ ਇਸ ਬਾਰੇ ਇਹ ਜ਼ਿਕਰ ਕੀਤਾ ਸੀ ਕਿ ਉਹ ਇਸ ਚੋਰੀ ਨੂੰ ਰੋਕਣ ਦਾ ਯਤਨ

[ਸਰਦਾਰ ਸੁਰਜੀਤ ਸਿੰਘ ਬਰਨਾਲਾ]

ਕਰੇਗੀ ਪਰ ਅਜੇ ਤੱਕ ਇਸ ਨੂੰ ਇਸ ਵਿਚ ਕੋਈ ਕਾਮਯਾਬੀ ਨਹੀਂ ਹੋਈ ਜੇ ਅੱਗੇ ਨੂੰ ਕਾਮਯਾਬੀ ਹੋ ਜਾਵੇ ਤਾਂ ਇਹ ਚੰਗੀ ਗੱਲ ਹੈ । ਅੱਜ ਤਾਂ ਵਪਾਰੀ ਲੋਕਾਂ ਤੋਂ ਲੈ ਕੇ ਆਪਣੀਆਂ ਜੇਬਾਂ ਵਿਚ ਪਾ ਲੈਂਦੇ ਹਨ । ਜੇ ਕੋਈ ਕੇਸ ਫੜੇ ਜਾਂਦੇ ਹਨ ਤਾਂ ਉਨ੍ਹਾਂ ਦੇ ਚਲਾਨ ਨਹੀਂ ਹੁੰਦੇ । ਕੋਈ ਐਕਸ਼ਨ ਨਹੀਂ ਲਿਆ ਜਾਂਦਾ । ਵਪਾਰੀ ਆਪਣੀ ਜਾਇਜ਼ ਇਨਕਮ ਦੇ ਨਾਲ ਨਾਲ ਇਸ ਤਰ੍ਹਾਂ ਟੈਕਸ ਦੀ ਚੋਰੀ ਕੀਤੀ ਹੋਈ ਇਨਕਮ ਵੀ ਦੱਸਦੇ ਹਨ । ਉਨ੍ਹਾਂ ਦੀ ਇਹ ਚੋਰੀ ਦੀ ਇਨਕਮ ਉਨ੍ਹਾਂ ਦੀ ਜਾਇਜ਼ ਇਨਕਮ ਦੇ ਬਰਾਬਰ ਹੀ ਹੋ ਜਾਂਦੀ ਹੈ । ਇਸ ਲਈ ਮੈਂ ਸਮਝਦਾ ਹਾਂ ਕਿ ਇਸ ਚੋਰੀ ਨੂੰ ਰੋਕਣਾ ਚਾਹੀਦਾ ਹੈ । ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਇਸ ਬਿੱਲ ਦੀ ਵਿਰੋਧਤਾ ਕਰਦਾ ਹਾਂ ।

**ਕਾਮਰੇਡ ਰਾਜ ਕੁਮਾਰ** (ਧਾਰੀਵਾਲ) : ਡਿਪਟੀ ਸਪੀਕਰ ਸਾਹਿਬ, ਜੋ ਬੰਗਾਲ ਰਿਲੀਫ ਟੈਕਸ ਸੀ ਅੱਜ ਉਸ ਨੂੰ ਹੀ ਕਨਵਰਟ ਕਰਕੇ ਅਤੇ ਉਸ ਦਾ ਨਾਂ ਡਿਵੈਲਪਮੈਂਟ ਸੈਸ ਰੱਖ ਕੇ ਉਸ ਨੂੰ ਜਾਰੀ ਰੱਖਣਾ ਮੈਂ ਸਮਝਦਾ ਹਾਂ ਕਿ ਪੰਜਾਬ ਲਈ ਕੋਈ ਬਹੁਤੀ ਭਲਾ ਖੱਟਣ ਵਾਲੀ ਗੱਲ ਨਹੀਂ ਹੈ । ਇਸ ਟੈਕਸ ਨੂੰ ਸੈਂਟਰ ਨੇ ਖਤਮ ਕਰ ਦਿਤਾ ਹੈ, ਹਰਿਆਣੇ ਨੇ ਖਤਮ ਕਰ ਦਿਤਾ ਹੈ । ਮੈਂ ਇਸ ਟੈਕਸ ਦੇ ਕੰਟੀਨਿਊ ਹੋਣ ਤੇ ਕੁਝ ਨਹੀਂ ਕਹਿੰਦਾ ਪਰ ਮੈਂ ਇਸ ਦੇ ਨਾਲ ਇਸ ਟਰੈਂਡ ਨੂੰ ਕੰਟੀਨਿਊ ਹੁੰਦਾ ਵੇਖ ਰਿਹਾ ਹਾਂ । ਉਹ ਟਰੈਂਡ ਹੈ ਕਿ ਜਿਹੜੇ ਸਾਡੇ ਡਿਕਲੇਅਰਡ ਔਬਜੈਕਟਸ ਹਨ ਇਹ ਟਰੈਂਡ ਉਨ੍ਹਾਂ ਦੇ ਪ੍ਰਤੀਕੂਲ ਹੈ । ਸਾਡਾ ਡਿਕਲੇਅਰਡ ਆਬਜੈਕਟ ਹੈ ਸੋਸ਼ਲਿਜ਼ਮ । ਪਰ ਇਹ ਟਰੈਂਡ ਉਸ ਦੇ ਫਿਟ ਨਹੀਂ ਹੈ । ਡਿਵੈਲਪਮੈਂਟ ਦੇ ਨਾਂ ਤੇ ਜੋ ਵਾਧੂ ਪੈਸਾ ਇਕੱਠਾ ਕਰਨਾ ਹੈ ਉਹ ਭਾਰ ਉਨ੍ਹਾਂ ਕਮਰਾਂ ਤੇ ਪਾ ਰਹੇ ਹਨ ਜੋ ਕਿ ਇਸ ਭਾਰ ਨੂੰ ਸਹਿ ਹੀ ਨਹੀਂ ਸਕਦੀਆਂ । ਫਿਰ ਕੀ ਇਸ ਟੈਕਸ ਦਾ ਕੋਈ ਬਦਲ ਨਹੀਂ ਹੈ ? ਨਹੀਂ, ਮੈਂ ਸਮਝਦਾ ਹਾਂ ਕਿ ਇਸ ਦਾ ਬਦਲ ਮੌਜੂਦ ਹੈ । ਅੱਜ ਸਟੇਟ ਦੇ ਫੰਕਸ਼ਨ ਬਦਲ ਗਿਆ ਹੈ । ਇਸ ਦੇ ਨਾਲ ਹੀ ਸਟੇਟ ਦੀ ਫਿਸਕਲ ਪਾਲਿਸੀ ਬਦਲਨੀ ਚਾਹੀਦੀ ਹੈ । ਪਰ ਅੱਜ ਜੋ ਸਟੇਟ ਦੀ ਫਿਸਕਲ ਪਾਲਿਸੀ ਹੈ ਉਹ ਸੋਸ਼ਲਿਜ਼ਮ ਦੇ ਉਲਟ ਹੈ । ਇਸ ਨੂੰ ਚੇਂਜ ਕਰਨਾ ਚਾਹੀਦਾ ਹੈ । ਅਜ ਸਿਰਫ ਟੈਕਸ ਲਾ ਕੇ ਹੀ ਡਿਵੈਲਪਮੈਂਟ ਦੇ ਕੰਮਾਂ ਨੂੰ ਪੂਰਾ ਨਹੀਂ ਕੀਤਾ ਜਾ ਸਕਦਾ । ਇਸ ਦੇ ਲਈ ਜ਼ਰੂਰੀ ਹੈ ਕਿ ਸਰਕਾਰ ਵੱਧ ਤੋਂ ਵੱਧ ਪਬਲਿਕ ਸੈਕਟਰ ਵਿਚ ਐਂਟਰ ਕਰੇ । ਪੰਜਾਬ ਵਿਚ ਇਹ ਚੰਗੀਆਂ ਗੱਲਾਂ ਸੁਣੀਆਂ ਗਈਆਂ ਸਨ ਕਿ ਸਰਕਾਰ ਸਿਨਮੇ ਨੈਸ਼ਨੇਲਾਈਜ਼ ਕਰੇਗੀ, ਟਰਾਂਸਪੋਰਟ ਦੀ ਕੰਪਲੀਟ ਨੈਸ਼ਨੇਲਾਈਜੇਸ਼ਨ ਹੋਵੇਗੀ । ਪਰ ਡਿਪਟੀ ਸਪੀਕਰ ਸਾਹਿਬ, ਇਸ ਸਰਕਾਰ ਨੇ ਉਸ ਪਾਸੇ ਵੱਲ ਰੁਖ ਨਹੀਂ ਕੀਤਾ । ਮੈਂ ਸਰਕਾਰ ਨੂੰ ਇਸ ਮੌਕੇ ਦਾ ਪੂਰਾ ਫਾਇਦਾ ਉਠਾਉਂਦੇ ਹੋਏ ਕਹਾਂਗਾ ਕਿ ਸਿਰਫ਼ ਟੈਕਸਾਂ ਦੇ ਨਾਲ ਉਹ ਹੁਣ ਇਹ ਘਾਟਾ ਪੂਰਾ ਨਹੀਂ ਕਰ ਸਕੇਗੀ ਕਿਉਂਕਿ ਸਟੇਟ ਦੇ ਫੰਕਸ਼ਨ ਹੁਣ ਬਦਲ ਗਏ ਹਨ । ਫਿਰ ਜੇ ਸਰਕਾਰ ਨੇ ਇਹ ਟੈਕਸ ਲਾਉਣ ਦਾ ਤਰੀਕਾ ਹੀ ਅਖਤਿਆਰ ਕਰਨਾ ਹੈ ਤਾਂ ਇਸ ਵਿਚ ਵੀ ਚੇਂਜ ਆਉਣੀ ਚਾਹੀਦੀ ਹੈ । ਅਸੀਂ ਸਰਕਾਰ ਤੋਂ ਪਹਿਲਾਂ ਵੀ ਮੰਗ ਕੀਤੀ ਸੀ ਕਿ ਸੇਲਜ਼ ਟੈਕਸ ਮੈਨੂਫੈਕਚਰ ਹੋਣ ਵਾਲੀ ਥਾਂ ਤੇ ਲਾਇਆ ਜਾਵੇ । ਇਸ ਨਾਲ ਜਿਹੜੀ ਇਵੇਜ਼ਨ ਹੁੰਦੀ ਹੈ ਟੈਕਸ ਦੀ ਉਹ ਰੁਕ ਜਾਵੇਗੀ । ਫਿਰ, ਡਿਪਟੀ ਸਪੀਕਰ ਸਾਹਿਬ, ਇਹ ਇਕ ਵੈਲਕਮ ਫੀਚਰ ਸੀ ਕਿ ਸਰਕਾਰ ਨੇ ਪਿਛੇ ਜਿਹੇ ਇਕ ਬਿਲ ਰਾਹੀਂ ਅਗਜ਼ੈਂਪਸ਼ਨ ਦੀ ਹਦ 40 ਹਜ਼ਾਰ ਤੋਂ ਵਧਾ ਕੇ ਇਕ ਲੱਖ ਕਰ ਦਿਤੀ ਸੀ । ਉਸ ਸਮੇਂ ਵੀ ਅਸੀਂ ਕੁਝ ਸੁਝਾਵ ਦਿਤੇ ਸੀ ਅਤੇ ਸਾਨੂੰ ਆਸ ਸੀ ਕਿ ਸਰਕਾਰ ਸਾਡੇ ਸੁਝਾਵ ਜ਼ਰੂਰ ਮੰਨ ਲਏਗੀ ਕਿ ਜੋ ਮੈਨੂਫੈਕਜਰਰਜ਼ ਹਨ ਉਨ੍ਹਾਂ ਲਈ ਵੀ ਇਹ ਐਗਜ਼ੈਂਪਸ਼ਨ 10 ਹਜ਼ਾਰ ਤੋਂ ਵਧਾ ਕੇ ਉਤਾਂਹ ਕਰ ਦਿਤੀ ਜਾਵੇਗੀ ਕਿਉਂਕਿ ਇਸ 10 ਹਜ਼ਾਰ ਦੀ ਲਿਮਿਟ ਦੇ ਨਾਲ ਛੋਟੇ ਮੈਨੂੰਫੈਕਚਰਰ ਨੂੰ ਜੋਦ ਹੁੰਦਾ ਹੈ, ਉਸ ਨੂੰ ਨੁਕਸਾਨ ਹੁੰਦਾ ਹੈ । ਉਸ ਦੇ ਕੰਮ ਕਰਨ ਵਿਚ ਰੁਕਾਵਟ ਪੈਂਦੀ ਹੈ । (ਘੰਟੀ)

ਬਸ ਡਿਪਟੀ ਸਪੀਕਰ ਸਾਹਿਬ, ਮੈਂ ਇਕ ਦੋ ਗੱਲਾਂ ਹੀ ਕਰਨੀਆਂ ਹਨ । ਇਕ ਗਲ ਮੈਂ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਜੋ ਕੈਸ਼ ਮੀਮੋ 10 ਰੁਪਏ ਤੇ ਕਟਣਾ ਜ਼ਰੂਰੀ ਹੈ, ਇਸ ਦੀ ਲਿਮਿਟ ਵੀ ਰੇਜ਼ ਕਰ ਦਿਤੀ ਜਾਵੇ । ਤਾਂ ਕਿ ਲੋਕਾਂ ਨੂੰ ਵੱਧ ਤੋਂ ਵੱਧ ਫਾਇਦਾ ਹੋ ਸਕੇ । ਇਕ ਹੋਰ ਗੱਲ ਮੈਂ, ਡਿਪਟੀ ਸਪੀਕਰ ਸਾਹਿਬ, ਕਹਾਂਗਾ ਕਿ ਇਹ ਜੋ ਟੈਕਸ 2 ਫ਼ੀ ਸਦੀ ਵਧਾਇਆ ਗਿਆ ਹੈ ਇਸ ਤਰ੍ਹਾਂ ਇਨਡਾਇਰੈਕਟ ਟੈਕਸ ਵਧਾਉਣ ਦੇ ਨਾਲ ਪ੍ਰਾਈਸ ਰਾਈਜ਼ ਹੁੰਦੀ ਹੈ । ਸਾਡਾ ਜੋ ਸੰਕਲਪ ਸੀ ਪ੍ਰਾਈਜ਼ ਰਾਈਜ਼ ਰੋਕਣ ਦਾ ਉਹ ਇਸ ਬਿਲ ਵਿਚੋਂ ਰੀਫਲੈਕਟ ਨਹੀਂ ਹੁੰਦਾ । ਇਸ ਲਈ ਮੈਂ ਰਿਕੁਵੇਸਟ ਕਰਾਂਗਾ ਕਿ ਪ੍ਰਾਈਸ ਰਾਈਜ਼ ਨੂੰ ਰੋਕਣ ਲਈ ਇਨਡਾਇਰੈਕਟ ਟੈਕਸਾਂ ਨੂੰ ਘਟਾਉਣਾ ਚਾਹੀਦਾ ਹੈ । ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਆਪ ਦਾ ਧੰਨਵਾਦ ਕਰਦਾ ਹਾਂ ।

**ਸ੍ਰੀ ਸਰਦਾਰੀ ਲਾਲ ਕਪੂਰ** (ਲੁਧਿਆਣਾ, ਉੱਤਰ) : ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ (ਇਸ ਵੇਲੇ ਮਾਈਕ ਬੰਦ ਹੋ ਗਿਆ ਅਤੇ ਆਵਾਜ਼ ਸਾਫ ਸੁਣਾਈ ਨਹੀਂ ਦਿੰਦੀ ਸੀ) ਨਵਾਂ ਟੈਕਸ ਨਹੀਂ ਲਗਾਇਆ ਗਿਆ ਮਗਰ ਜਿਹੜਾ ਬੰਗਲਾ ਦੇਸ਼ ਟੈਕਸ ਰਹਿ ਗਿਆ ਹੈ ਇਹਦੇ ਨਾਲ ਇਹ ਟੈਕਸ ਵਧੇਗਾ । (ਵਿਘਨ) ਮੈਂ ਇਹ ਅਰਜ਼ ਕਰਨਾ ਚਾਹੁੰਦਾ ਹਾਂ ਕਿ ਜੋ ਵਪਾਰੀਆਂ ਤੋਂ ਟੈਕਸ ਵਸੂਲ ਕੀਤਾ ਜਾਂਦਾ ਹੈ ਉਹ ਇਸ ਵੇਲੇ ਤਰੀਕਾ ਕਾਰ ਐਸਾ ਹੈ ਕਿ ਵਪਾਰੀਆਂ ਨੂੰ ਹਰਾਸਮੈਂਟ ਬਹੁਤ ਹੁੰਦੀ ਹੈ। ਜਿਹੜੇ ਲੋਕ ਟੈਕਸ ਦੀ ਚੋਰੀ ਕਰਦੇ ਹਨ ਉਨ੍ਹਾਂ ਨਾਲ ਚੰਗੀ ਤਰ੍ਹਾਂ ਨਾਲ ਡੀਲ ਕਰਨਾ ਚਾਹੀਦਾ ਹੈ । ਅਗਰ ਇਸ ਮਹਿਕਮੇ ਵਿਚ ਪੂਰੀ ਤਰ੍ਹਾਂ ਨਾਲ ਟੈਕਸ ਵਸੂਲ ਕੀਤਾ ਜਾਵੇ ਤਾਂ ਨਵੇਂ ਟੈਕਸ ਲਗਾਉਣ ਦੀ ਲੋੜ ਨਹੀਂ । ਇਹ ਜਿਹੜੀ ਟੈਕਸ ਦੀ ਲੀਕੇਜ ਹੁੰਦੀ ਹੈ ਇਹ ਵਪਾਰੀ ਇਕੱਲਾ ਨਹੀਂ ਕਰਦਾ ਬਲਕਿ ਇਹ ਅਫਸਰਾਂ ਨਾਲ ਮਿਲਕੇ ਟੈਕਸ ਦੀ ਚੋਰੀ ਹੁੰਦੀ ਹੈ । ਇਸ ਨੂੰ ਰੋਕਣ ਲਈ ਬੜੇ ਸਟਰਾਂਗ ਸਟੈਪਸ ਲੈਣ ਦੀ ਲੋੜ ਹੈ । ਇਸ ਐਕਟ ਦੀਆਂ ਧਾਰਾਵਾਂ ਨੂੰ ਦਰੁਸਤ ਕਰਨ ਦੀ ਲੋੜ ਹੈ ਜਿਸ ਨਾਲ ਕਿ ਵਸੂਲੀ ਟੈਕਸ ਦੀ ਠੀਕ ਢੰਗ ਨਾਲ ਹੋ ਸਕੇ ਅਤੇ ਬੇਈਮਾਨੀ ਘੱਟ ਹੋਵੇ । ਕਈ ਵੇਰੀ ਇਹ ਦੇਖਣ ਵਿਚ ਆਉਂਦਾ ਹੈ ਕਿ ਮਾਲ ਦੇ ਖਰੀਦਣ ਵੇਲੇ ਅਤੇ ਵੇਚਣ ਵੇਲੇ ਇਹ ਚੀਜ਼ ਨੂੰ ਨੋਟ ਨਹੀਂ ਕੀਤਾ ਜਾਂਦਾ ਜਿਸ ਨਾਲ ਕਿ ਟੈਕਸ ਦੀ ਪੂਰੇ ਤੌਰ ਤੇ ਵਸੂਲੀ ਨਹੀਂ ਹੁੰਦੀ ਹੈ । ਇਹਦਾ ਇਲਾਜ ਇਹ ਹੈ ਕਿ ਜਿਸ ਦਿਨ ਕੋਈ ਅਜਿਹਾ ਕੰਮ ਕਰਦਾ ਪਕੜਿਆ ਜਾਵੇ ਉਸੇ ਦਿਨ ਹੀ ਉਸ ਦਾ ਕੇਸ ਪੇਸ਼ ਹੋਣਾ ਚਾਹੀਦਾ ਹੈ । ਉਸ ਨੂੰ ਤਿੰਨ ਚਾਰ ਦਿਨ ਦੇਣੇ ਇਹਦਾ ਮਤਲਬ ਸਾਫ ਹੈ ਕਿ ਉਹਦੇ ਬਚਾ ਲਈ ਕੋਈ ਨਾ ਕੋਈ ਰਸਤਾ ਲਭਣਾ ਹੈ । ਇਹਦੇ ਨਾਲ ਸਟੇਟ ਨੂੰ ਨੁਕਸਾਨ ਹੁੰਦਾ ਹੈ । ਮੈਂ ਅਰਜ਼ ਕਰਦਾ ਹਾਂ ਕਿ ਇਸ ਦੇ ਮੁਤੱਅਲਕ ਧਿਆਨ ਦੇਣ ਦੀ ਲੋੜ ਹੈ ਤਾ ਕਿ ਟੈਕਸ ਪੂਰੀ ਤਰ੍ਹਾਂ ਨਾਲ ਵਸੂਲ ਹੋ ਸਕੇ।

ਡਿਪਟੀ ਸਪੀਕਰ ਸਾਹਿਬ, ਅਗਲੀ ਗੱਲ ਮੈਂ ਇਹ ਅਰਜ਼ ਕਰਾਂਗਾ ਕਿ ਜਿਹੜੇ ਲੋਕ ਟੈਕਸ ਦੇ ਸਿਲਸਿਲੇ ਵਿਚ ਦਫਤਰਾਂ ਵਿਚ ਜਾਂਦੇ ਹਨ ਉਥੇ ਉਨ੍ਹਾਂ ਦੇ ਬੈਠਣ ਲਈ ਕੋਈ ਥਾਂ ਨਹੀਂ ਹੁੰਦੀ ਅਤੇ ਪੀਣ ਨੂੰ ਪਾਣੀ ਤੱਕ ਉਨ੍ਹਾਂ ਨੂੰ ਨਹੀਂ ਮਿਲਦਾ । ਉਨਾਂ ਨੂੰ ਕਾਫੀ ਤਕਲੀਫ ਉਠਾਉਣੀ ਪੈਂਦੀ ਹੈ । ਇਹ ਲੋਕ ਬਾਹਰ ਧੁੱਪ ਵਿਚ ਹੀ ਸੜਦੇ ਰਹਿੰਦੇ ਹਨ । ਇਸ ਲਈ ਮੇਰੀ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਇਹ ਪ੍ਰਾਰਥਨਾ ਹੈ ਕਿ ਹਰ ਦਫ਼ਤਰ ਵਿਚ ਉਨ੍ਹਾਂ ਦੇ ਬੈਠਣ ਲਈ ਅਤੇ ਪਾਣੀ ਧਾਣੀ ਦਾ ਪ੍ਰਬੰਧ ਹੋਣਾ ਚਾਹੀਦਾ ਹੈ ।

ਅਗਲੀ ਗੱਲ ਮੈਂ ਇਹ ਅਰਜ਼ ਕਰਾਂਗਾ ਕਿ ਟੈਕਸ ਵਾਸਤੇ ਜਿਨ੍ਹਾਂ ਨੂੰ ਬੁਲਾਇਆ ਜਾਂਦਾ ਹੈ ਇਨ੍ਹਾਂ ਨੂੰ ਪਹਿਲਾਂ ਕੋਈ ਡੇਟ ਦਿਤੀ ਜਾਂਦੀ ਹੈ ਅਤੇ ਫਿਰ ਕੋਈ ਹੋਰ ਡੇਟ ਦੇ ਦਿਤੀ ਜਾਂਦੀ ਹੈ । ਇਸ ਤਰ੍ਹਾਂ ਨਾਲ ਇਸ ਨੂੰ ਕਈ ਕਈ ਡੇਟਾਂ ਦਿਤੀਆਂ ਜਾਂਦੀਆਂ ਹਨ । ਇਨ੍ਹਾਂ ਨੂੰ ਸਵੇਰੇ ਦਸ ਬਜੇ ਬੁਲਾ ਕੇ ਸ਼ਾਮ ਦੇ ਚਾਰ ਚਾਰ ਵਜੇ ਤੱਕ ਉਥੇ ਕੋਈ ਪੁਛਦਾ ਨਹੀਂ ਹੈ । ਇਸ ਲਈ ਇਨ੍ਹਾਂ ਨੂੰ ਜੋ ਡੇਟ ਦਿਉ ਉਹ ਪਹਿਲਾਂ ਹੀ ਸੋਚ ਸਮਝ ਕੇ ਦੇਣੀ ਚਾਹੀਦੀ ਹੈ ਅਤੇ ਉਸ ਤੇ ਸਟਿਕ ਕਰਨਾ ਚਾਹੀਦਾ ਹੈ । ਜਿਹੜਾ

[ਸ਼੍ਰੀ ਸਰਦਾਰੀ ਲਾਲ ਕਪੂਰ]

ਇਨ੍ਹਾਂ ਲੋਕਾਂ ਨੂੰ ਟਾਈਮ ਦਿਤਾ ਜਾਵੇ ਉਸ ਟਾਈਮ ਤੇ ਹੀ ਫੈਸਲਾ ਕਰ ਦੇਣਾ ਚਾਹੀਦਾ ਹੈ । ਇਸ ਤਰੀਕਾ ਕਾਰ ਨੂੰ ਠੀਕ ਕਰਨਾ ਚਾਹੀਦਾ ਹੈ ਤਾਂ ਕਿ ਵਪਾਰੀਆਂ ਨੂੰ ਜ਼ਿਆਦਾ ਤਕਲੀਫ ਨਾ ਹੋਵੇ ।

(ਇਸ ਸਟੇਜ ਤੇ ਮਾਈਕ ਠੀਕ ਹੋ ਗਿਆ ਅਤੇ ਅਵਾਜ਼ ਠੀਕ ਸੁਣਾਈ ਦੇਣ ਲੱਗ ਪਈ)

**ਵਿਕਾਸ ਮੰਤਰੀ (ਕੈਪਟਨ ਰਤਨ ਸਿੰਘ):** ਡਿਪਟੀ ਸਪੀਕਰ ਸਾਹਿਬ, ਮੈਂ ਬਰਨਾਲਾ ਜੀ ਦਾ, ਕਾਮਰੇਡ ਰਾਜ ਕੁਮਾਰ ਔਰ ਕਪੂਰ ਜੀ ਦਾ ਬੜਾ ਧੰਨਵਾਦੀ ਹਾਂ ਜਿਨ੍ਹਾਂ ਨੇ ਇਹ ਮੰਨਿਆ ਕਿ ਸੇਲਜ਼ ਟੈਕਸ ਵਿਚ ਇਵੇਜ਼ਨ ਹੈ। ਸੇਲਜ਼ ਟੈਕਸ ਵਿਚ ਇਵੇਜ਼ਨ ਕੋਈ ਨਵਾਂ ਫਿਨੋਮੇਨਾ ਨਹੀਂ ਔਰ ਇਹ ਪੁਰਾਣਾ ਫਿਨੋਮੇਨਾ ਹੀ ਹੈ। ਜੇ ਤੁਸੀਂ ਦੇਖੋ, ਪਿਛਲੇ ਸਾਲ ਵਿਚ ਜਿਹੜੇ ਲੂਪਹੋਲਜ਼ ਨੂੰ ਪਲੱਗ ਕਰਨ ਲਈ ਅਸੀਂ ਸੇਲਜ਼ ਟੈਕਸ ਐਕਟ ਵਿਚ ਤਰਮੀਮਾਂ ਕੀਤੀਆਂ ਹਨ ਉਹਦੇ ਫਲਸਰੂਪ, ਡਿਪਟੀ ਸਪੀਕਰ ਸਾਹਿਬ, ਜਦੋਂ ਕਿ ਸਾਡਾ ਐਸਟੀਮੇਟ ਸੇਲਜ਼ ਟੈਕਸ ਦਾ ਔਰ ਐਕਸਾਈਜ਼ ਦਾ 78 ਕਰੋੜ ਦਾ ਸੀ, ਇਸ ਮਾਮਲੇ ਬਾਰੇ ਸਾਡੇ ਫਾਈਨੈਂਸ ਮਨਿਸਟਰ ਸਾਹਿਬ ਨੇ ਕਿਹਾ ਸੀ ਕਿ ਐਸਟੀਮੇਟਿਡ ਨਾਲੋਂ ਸਾਡੀ ਆਮਦਨ ਕਾਫੀ ਜ਼ਿਆਦਾ ਵਧੀ ਹੈ। ਸੇਲਜ਼ ਟੈਕਸ ਦੀ ਇਵੇਜ਼ਨ ਨੂੰ ਅਸੀਂ ਚੈਕ ਕਰਨ ਦੀ ਕੋਸ਼ਿਸ਼ ਕੀਤੀ ਹੈ ਔਰ ਇਸ ਦਫਾ ਕਾਫ਼ੀ ਸਖ਼ਤ ਕਦਮ ਉਠਾਏ ਜਾਣਗੇ। ਹੁਣ ਅਸੀਂ ਐਮਪਾਵਰਡ ਹੋਏ ਹਾਂ ਥਰੂ ਇਸ ਹਾਊਸ ਦੇ, ਕਿਉਂਕਿ ਜੋ ਇਨ੍ਹਾਂ ਨੇ ਮੇਰੇ ਨਾਲ ਪੂਰੀ ਕੋਆਪਰੇਸ਼ਨ ਕੀਤੀ ਹੈ ਔਰ ਮੈਂ ਵਿਸ਼ਵਾਸ ਦਿਵਾਉਂਦਾ ਹਾਂ ਕਿ ਪੂਰੀ ਕੋਸ਼ਿਸ਼ ਕੀਤੀ ਜਾਵੇਗੀ ਕਿ ਸੇਲਜ਼ ਟੈਕਸ ਦੀ ਇਵੇਜ਼ਨ ਨੂੰ ਰੋਕਿਆ ਜਾਵੇ। ਕਾਮਰੇਡ ਰਾਜ ਕੁਮਾਰ ਜੀ ਨੇ ਫਸਟ ਸੋਰਸ ਤੇ ਟੈਕਸ ਲਗਣ ਬਾਰੇ ਕਿਹਾ ਹੈ। ਠੀਕ ਹੈ ਅਸੀਂ ਇਸ ਬਾਰੇ ਸੋਚ ਰਹੇ ਹਾਂ। ਸਾਰੀਆਂ ਚੀਜ਼ਾਂ ਪੰਜਾਬ ਵਿਚ ਮੈਨੂਫੈਕਚਰ ਨਹੀਂ ਹੁੰਦੀਆਂ ਹਨ। ਇਸ ਲਈ ਫਸਟ ਸੋਰਸ ਤੇ ਟੈਕਸ ਲੈਣਾ ਸਾਰੀਆਂ ਚੀਜ਼ਾਂ ਦੇ ਲਈ ਨਾ ਮੁਮਕਿਨ ਹੈ। ਜਿਹੜੀਆਂ ਜਿਹੜੀਆਂ ਆਈਟਮਜ਼ ਤੇ ਇਹ ਅਸੀਂ ਕਰ ਸਕਦੇ ਹੋਵਾਂਗੇ ਉਹ ਜ਼ਰੂਰ ਕਰਾਂਗੇ ਅਤੇ ਇਸ ਦਾ ਮੈਂ ਤੁਹਾਡੇ ਰਾਹੀਂ ਸਾਰੇ ਹਾਊਸ ਨੂੰ ਯਕੀਨ ਦਿਵਾਉਂਦਾ ਹਾਂ। (ਥੰਪਿੰਗ) ਦੂਸਰੀ ਗਲ ਕੰਟੀਨੀਊਐਂਸ ਬਾਰੇ (ਵਿਘਨ) ਕਾਮਰੇਡ ਰਾਜ ਕੁਮਾਰ ਜੀ ਨੇ ਕਿਹਾ ਕਿ ਇਸ ਸਿਸਟਮ ਵਿਚ ਤਬਦੀਲੀ ਨਹੀਂ ਆਈ ਹੈ। ਜਿਹੜੀ ਕਿ ਸੋਸ਼ਲਿਜ਼ਮ ਲਿਆਉਣ ਲਈ ਤਬਦੀਲੀ ਲਿਆਉਣੀ ਚਾਹੀਦੀ ਹੈ ਉਹ ਤਬਦੀਲੀ ਨਹੀਂ ਆਈ ਹੈ। ਇਸ ਸਿਲਸਿਲੇ ਵਿਚ ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਜੋ ਕੁਝ ਇਸ ਸਾਲ ਵਿਚ ਇਸ ਸਬੰਧੀ ਕੀਤਾ ਹੈ ਇਹ ਅੱਜ ਤਾਈਂ ਨਹੀਂ ਕੀਤਾ ਗਿਆ ਹੈ। ਅਸੀਂ ਗਰੀਬ ਵਪਾਰੀ ਨੂੰ ਰਾਹਤ ਦਿਵਾਈ ਹੈ।ਇਨਸਪੈਕਟਰੀ ਰਾਜ ਤੋਂ। ਢਾਬੇ ਵਾਲਿਆਂ ਦੀ ਲਿਮਿਟ ਵਧਾਈ ਹੈ(ਵਿਘਨ) ਜਿਹੜੀ ਪ੍ਰੋਪਜ਼ਲ ਡਾਂਗ ਸਾਹਿਬ ਨੇ ਦਿਤੀ ਸੀ ਉਹਦੇ ਲਈ ਸੋਚ ਵਿਚਾਰ ਕਰ ਰਹੇ ਹਾਂ ਅਤੇ ਜੇ ਮੌਕਾ ਮਿਲਿਆ ਤਾਂ ਜ਼ਰੂਰ ਕਰਾਂਗੇ। ਜਿਹੜੇ ਆਈਟਮਜ਼ ਤੇ ਅਸੀਂ ਇਸ ਸਾਲ ਸੇਲਜ਼ ਟੈਕਸ ਛਡਿਆ ਜਾਂ ਰਿਡਿਊਸ ਕੀਤਾ ਹੈ ਉਹ ਪੰਜਾਬ ਦੀ ਬੇਹਤਰੀ ਨੂੰ ਮੱਦੇ ਨਜ਼ਰ ਰਖ ਕੇ ਹੀ ਕੀਤਾ ਹੈ। ਇਹ ਕੰਟੀਨਿਊ ਕੀਤਾ ਹੈ (ਵਿਘਨ) ਅਤੇ ਇਸ ਨਾਲ ਸੂਬੇ ਨੇ ਤੇਜ਼ ਰਫਤਾਰ ਨਾਲ ਤਰੱਕੀ ਕਰਨੀ ਹੈ।

**ਕਾਮਰੇਡ ਰਾਜ ਕੁਮਾਰ :** ਮੈਂ ਇਹ ਅਰਜ਼ ਕੀਤੀ ਸੀ ਕਿ ਕੰਟੀਨਿਊ (ਵਿਘਨ) ਇਕ ਟਰੈਂਡ ਕੀਤਾ ਜਾ ਰਿਹਾ ਇਨਡਾਇਰੈਕਟ ਟੈਕਸ ਦਾ। (ਵਿਘਨ) 2 ਪ੍ਰਤੀਸ਼ਤ ਕੰਟੀਨਿਊ ਕਰ ਰਿਹਾ ਹੈ। (ਵਿਘਨ)

**ਵਿਕਾਸ ਮੰਤਰੀ:** ਡਿਪਟੀ ਸਪੀਕਰ ਸਾਹਿਬ, ਟਰੈਂਡ ਵਿਚ ਤਬਦੀਲੀ ਲਿਆਂਦੀ ਹੈ। 1972-73 ਵਿਚ 8 ਆਈਟਮਜ਼ ਤੇ ਅਸੀਂ ਸੇਲਜ਼ ਟੈਕਸ ਦੀ ਸ਼ਰ੍ਹਾ ਰਿਡਿਊਸ ਕੀਤੀ ਹੈ। ਇਹ ਅੱਗੇ ਹੀ ਆ ਚੁਕਾ ਹੈ ਤੇ ਮੈਂ ਮੁੜ ਮੁੜ ਕੇ ਇਸ ਬਾਰੇ ਰੈਪੀਟੀਸ਼ਨ ਨਹੀਂ ਕਰਨਾ ਚਾਹੁੰਦਾ ਹਾਂ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਹਾਊਸ ਨੂੰ ਦਸ ਦੇਣਾ ਚਾਹੁੰਦਾ ਹਾਂ ਕਿ ਸਾਡੀ ਹਰ ਮੁਮਕਿਨ ਕੋਸ਼ਿਸ਼ ਹੋਵੇਗੀ ਕਿ ਛੋਟੇ ਆਦਮੀਂ ਤੋਂ ਜਿਹੜਾ ਟੈਕਸ ਨਹੀਂ ਦੇ ਸਕਦਾ ਉਸ ਤੋਂ ਇਹ ਟੈਕਸ ਨਾ ਲਿਆ ਜਾਵੇ ਅਤੇ ਜਿਹੜਾ ਦੇ ਸਕੇ ਉਸ ਤੋਂ

ਤਗੜੇ ਹੋ ਕੇ ਲਿਆ ਜਾਵੇ। ਮੈਂ ਪਰਫਾਰਮੈਂਸ ਦੇ ਤੌਰ ਤੇ ਦਸ ਸਕਦਾ ਹਾਂ। 1972-73 ਦੀਆਂ ਫਾਈਨਲ ਫਿਗਰਜ਼ ਸਾਡੇ ਕੋਲ ਆ ਜਾਣਗੀਆਂ। ਮੈਂ ਹਾਊਸ ਵਿਚ ਉਨ੍ਹਾਂ ਫਿਗਰਜ਼ ਦਾ ਜ਼ਿਕਰ ਨਹੀਂ ਕਰਨਾ ਚਾਹੁੰਦਾ ਜਿਹੜੀਆਂ ਫਾਈਨਲ ਨਾ ਹੋਈਆਂ ਹੋਣ ਅਤੇ ਏ. ਜੀ. ਰਾਹੀਂ ਸਾਨੂੰ ਪਤਾ ਨਾ ਲਗਾ ਹੋਵੇ। ਇਸ ਦੇ ਆਉਣ ਤੇ ਪਤਾ ਲਗ ਜਾਵੇਗਾ ਕਿ ਅਸੀਂ ਮਹਿਕਮੇ ਵਿਚ ਕਿੰਨੀ ਤਬਦੀਲੀ ਲਿਆਂਦੀ ਹੈ। ਸੇਲਜ਼ ਟੈਕਸ ਦੀਆਂ ਰਿਸੀਟਸ ਵਧੀਆਂ ਹਨ ਅਤੇ ਇਹ ਚੰਗੇ ਕੰਮ ਹੋਣ ਦਾ ਸਬੂਤ ਹੈ। ਸਾਰੇ ਹਿੰਦੁਸਤਾਨ ਵਿਚ ਪੰਜਾਬ ਵਿਚ ਸੇਲਜ਼ ਟੈਕਸ ਦੇ ਏਰੀਅਰਜ਼ ਘਟ ਹਨ ਔਰ ਇਨ੍ਹਾਂ ਦੀ ਰਸੀਟਸ ਪਰ ਕੈਪੀਟਾ ਸੇਲਜ਼ ਟੈਕਸ ਸਵਾਏ ਮਹਾਰਾਸ਼ਟਰਾ ਦੇ, ਜੋ ਕਿ ਹਾਈਲੀ ਇੰਡਸਟ੍ਰੀਅਲਾਈਜ਼ਡ ਹੈ, ਸਾਰੇ ਸੂਬਿਆਂ ਤੋਂ ਵੱਧ ਹੈ।

ਮਤਲਬ ਇਹ ਹੈ ਕਿ ਸਾਡੇ ਸਭ ਤੋਂ ਘੱਟ ਟੈਕਸ ਦੇ ਏਰੀਅਰਜ਼ ਹਨ। ਇਸ ਕਰਕੇ ਮੈਂ, ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਕਹਾਂਗਾ ਕਿ ਇਹ ਤਾਂ ਮਾਮਲਾ ਕੰਟੀਨਿਊਅਸ ਹੈ। ਇਸ ਦੇ ਵਾਸਤੇ ਪੈਸਾ ਸਾਨੂੰ ਜ਼ਰੂਰ ਚਾਹੀਦਾ ਸੀ। (ਵਿਘਨ) ਬੰਗਲਾ ਦੇਸ਼ ਦਾ ਟੈਕਸ ਹਰਿਆਣਾ ਨੇ ਨਹੀਂ ਲਾਇਆ ਪਰ ਉਨ੍ਹਾਂ ਨੇ ਹੋਰ ਪਾਸੇ ਲਾ ਲਿਆ। (ਵਿਘਨ) ਇਕ ਆਦਤ ਪੈ ਗਈ ਹੈ ਅਤੇ ਉਸ ਆਦਤ ਦਾ ਫਾਇਦਾ ਉਠਾਇਆ ਹੈ। ਮੈਂ ਅਰਜ਼ ਕਰਾਂਗਾ ਕਿ ਇਸ ਬਿੱਲ ਨੂੰ ਪਾਸ ਕੀਤਾ ਜਾਵੇ।

**ਸ੍ਰੀ ਸਰਦਾਰੀ ਲਾਲ ਕਪੂਰ:** ਪੁਆਇੰਟ ਆਫ਼ ਆਰਡਰ, ਸਰ। ਜਿਹੜੀ ਮੈਂ ਗੱਲ ਕਹੀ ਸੀ ਕਿ ਜਿਹੜੀਆਂ ਡੇਟਸ ਉਨ੍ਹਾਂ ਨੂੰ ਮਿਲਦੀਆਂ ਹਨ, ਉਨ੍ਹਾਂ ਬਾਰੇ ਕਹੀ ਸੀ ਉਸ ਦਾ ਜਵਾਬ ਇਨ੍ਹਾਂ ਨੇ ਨਹੀਂ ਦਿੱਤਾ। ਦੂਸਰੀ ਗਲ ਇਹ ਕਹੀ ਸੀ ਕਿ ਉਨ੍ਹਾਂ ਦੇ ਬੈਠਣ ਦਾ ਇੰਤਜ਼ਾਮ ਕਰਨ।

**ਵਿਕਾਸ ਮੰਤਰੀ** : ਮੈਂ ਆਨਰੇਬਲ ਮੈਂਬਰ ਕਪੂਰ ਸਾਹਿਬ ਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਜਿਹੜੀ ਚੀਜ਼ ਤੇ ਇਸ ਹਾਊਸ ਵਿਚ ਇਕ ਵਾਰੀ, ਦੋ ਵਾਰੀ ਯਕੀਨ ਦਿਲਾਇਆ ਗਿਆ ਹੋਵੇ ਤਾਂ ਉਸ ਨੂੰ ਮੁੜ ਕੇ ਨਹੀਂ ਲੈਣਾ ਚਾਹੀਦਾ।(ਵਿਘਨ) ਇਸ ਲਈ ਹੁਣ ਹੋਰ ਕੋਈ ਕਹਿਣ ਦੀ ਲੋੜ ਨਹੀਂ ਹੈ।ਇਹ ਨਾਰਾਜ਼ ਨਾ ਹੋਣ। ਮੈਂ ਹਾਊਸ ਦਾ ਟਾਈਮ ਬਚਾਉਣਾ ਚਾਹੁੰਦਾ ਹਾਂ।

**Mr. Deputy Speaker** : Question is—

That the Punjab General Sales Tax (Second Amendment) Bill be taken into consideration at once.

*The motion was carried*

**Mr. Deputy Speaker** : Now the House will proceed to consider the Bill clause by clause.

**Clause 2**

**Mr. Deputy Speaker** : Question is—

That Clause 2 stand part of the Bill.

*The motion was carried*

**Clause 1**

**Mr. Deputy Speaker** : Question is—

That Clause 1 stand part of the Bill.

*The motion was carried*

## TITLE

**Mr. Deputy Speaker :** Question is—

That Title be the Title of the Bill.

*The motion was carried*

**Development Minister** (Captain Rattan Singh) : Sir, I beg to move—

That the Punjab General Sales Tax (Second Amendment) Bill be passed.

**Mr. Deputy Speaker :** Motion moved—

That the Punjab General Sales Tax (Second Amendment) Bill be passed.

**Mr. Deputy Speaker :** Question is—

That the Punjab General Sales Tax (Second Amendment) Bill be passed.

*The motion was carried*

## THE PUNJAB PASSENGERS AND GOODS TAXATION (AMENDMENT) BILL, 1973

**Development Minister** (Captain Rattan Singh) : Sir, I beg to introduce the Punjab Passengers and Goods Taxation (Amendment) Bill, 1973.

**Development Minister :** Sir, I beg to move—

That the Punjab Passengers and Goods Taxation (Amendment) Bill be taken into consideration at once.

**Mr. Deputy Speaker :** Motion moved—

That the Punjab Passengers and Goods Taxation (Amendment) Bill be taken into consideration at once.

**ਸਰਦਾਰ ਬਲਵਿੰਦਰ ਸਿੰਘ ਭੂੰਦੜ** (ਸਰਦੂਲਗੜ੍ਹ): ਡਿਪਟੀ ਸਪੀਕਰ ਸਾਹਿਬ, ਮੈਂ ਬੜੇ ਦੁੱਖ ਦੇ ਨਾਲ ਕਹਿੰਦਾ ਹਾਂ ਕਿ ਇਹ ਸਾਲ ਜਿਹੜਾ ਹੈ, ਇਹ ਗਰੀਬਾਂ ਵਾਸਤੇ ਬੜਾ ਦੁੱਖਾਂ ਦਾ ਸਾਲ ਹੈ। ਇਹ ਜਿਹੜੀ ਸਮਾਜਵਾਦ ਦੀ ਸਰਕਾਰ ਹੈ ਇਹ ਜਨਤਾ ਨੂੰ ਭੁਲੇਖਿਆਂ ਵਿਚ ਪਾਈ ਰੱਖਣਾ ਚਾਹੁੰਦੀ ਹੈ। ਇਸ ਲਈ ਮੈਂ ਸਮਝਦਾ ਹਾਂ ਕਿ ਇਹ ਜਿਹੜਾ ਸਾਲ ਹੈ ਇਹ ਗਰੀਬਾਂ ਵਾਸਤੇ ਦੁੱਖਾਂ ਦਾ ਸਾਲ ਹੈ । ਇਹ ਜਿਹੜਾ ਅੱਜ ਦਾ ਦਿਨ ਹੈ, ਇਹ ਸਪੈਸ਼ਲ ਢੰਗ ਨਾਲ ਪੰਜਾਬ ਦੇ ਗਰੀਬਾਂ ਵਾਸਤੇ ਕੱਲਾ ਦਿਨ ਹੈ। ਅੱਜ ਲਗਾਤਾਰ 4-5 ਟੈਕਸਾਂ ਦੇ ਬਿੱਲ ਆਏ ਹਨ। ਇਸ ਲਈ ਇਹ ਗਰੀਬ ਜਨਤਾ ਦਾ ਕਾਲਾ ਦਿਨ ਹੈ। (ਵਿਘਨ) ਡਿਪਟੀ ਸਪੀਕਰ ਸਾਹਿਬ, ਹਰ ਗੱਲ ਸਰਕਾਰ ਟੇਢੇ ਢੰਗ ਨਾਲ ਕਰਦੀ ਹੈ। ਇਹ ਸਰਕਾਰ ਜ਼ਹਿਰ ਦੀ ਪੁੜੀ ਦੇ ਵਿਚ ਖੰਡ ਪਾ ਕੇ ਲੋਕਾਂ ਨੂੰ ਦਿੰਦੀ ਹੈ ਤਾਂਕਿ ਉਨ੍ਹਾਂ ਨੂੰ ਜ਼ਹਿਰ ਦੀ ਕੁੜੱਤਣ ਨਾ ਲੱਗੇ। ਪਰ ਜ਼ਹਿਰ ਨੇ ਤਾਂ ਆਪਣਾ ਅਸਰ ਕਰਨਾ ਹੀ ਹੁੰਦਾ ਹੈ। ਇਸ ਤਰ੍ਹਾਂ ਹੀ ਇਹ ਸਰਕਾਰ ਗਰੀਬਾਂ ਤੇ ਟੈਕਸ ਲਾ ਰਹੀ ਹੈ। 25 ਸਾਲ ਇਨ੍ਹਾਂ ਦੀ ਨੀਤੀ ਇਹੋ ਰਹੀ ਹੈ। ਇਹ ਜਿਹੜਾ ਬੰਗਲਾ ਦੇਸ਼ ਦੇ ਨਾਮ ਉਤੇ ਜਨਤਾ ਉਤੇ ਟੈਕਸ ਲੱਗਿਆ ਸੀ ਜਿਸਦੀ ਕਿ ਸਮੇਂ ਦੇ ਮੁਤਾਬਿਕ ਜ਼ਰੂਰਤ ਵੀ ਸੀ, ਸਰਕਾਰ ਨੇ, ਲੋਕਾਂ ਨੇ, ਉਸ ਜ਼ਰੂਰਤ ਨੂੰ ਮੁੱਖ ਰੱਖਦੇ ਹੋਏ ਆਪਣਾ ਫਰਜ਼ ਖਿੜੇ ਮੱਥੇ ਅਦਾ ਕੀਤਾ, ਟੈਕਸ ਸਰਕਾਰ ਨੂੰ ਦਿੱਤਾ ਅਤੇ ਸਰਕਾਰ ਦੀ ਮੱਦਦ ਕੀਤੀ ਪੈਸੇ ਨਾਲ ਵੀ ਅਤੇ ਹੋਰ

ਵੀ ਕਈ ਤਰੀਕਿਆਂ ਨਾਲ ਜਨਤਾ ਨੇ ਸਰਕਾਰ ਨੂੰ ਸਹਿਯੋਗ ਦਿੱਤਾ। ਪਰ, ਡਿਪਟੀ ਸਪੀਕਰ ਸਾਹਿਬ, ਮੈਂ ਕਹਿੰਦਾ ਹਾਂ ਕਿ ਜਿਥੇ ਸਰਕਾਰ ਨੂੰ ਹੁਣ ਜਨਤਾ ਨੂੰ ਹੌਂਸਲਾ ਦੇਣਾ ਚਾਹੀਦਾ ਸੀ, ਜਨਤਾਂ ਨੂੰ ਰਾਹਤ ਦੇਣੀ ਚਾਹੀਦੀ ਸੀ ਉਥੇ ਹੁਣ ਨਵੇਂ ਢੰਗ ਦੇ ਨਾਲ ਟੈਕਸ ਨੂੰ ਜਾਰੀ ਰੱਖਣਾ ਇਹ ਬੜੀ ਮਾੜੀ ਗੱਲ ਹੈ ਇਹ ਪੈਸੰਜ਼ਰ ਟੈਕਸ ਦੀ ਮਿਸਾਲ ਤੋਂ ਹੈ। ਸਰਕਾਰ ਨੇ ਕਿਹਾ ਕਿ ਸਾਨੂੰ ਪੈਸੰਜਰ ਟੈਕਸ ਦੀ ਲੋੜ ਤਾਂ ਪਈ, ਇਸ ਨੂੰ ਜਾਰੀ ਰੱਖਣ ਦੀ ਲੋੜ ਇਸ ਕਰਕੇ ਪਈ ਕਿ ਯੋਜਨਾ ਵਾਸਤੇ ਪੈਸੇ ਦੀ ਲੋੜ ਹੈ, ਤਰੱਕੀ ਵਾਸਤੇ ਪੈਸੇ ਦੀ ਲੋੜ ਹੈ। ਯੋਜਨਾ ਅਤੇ ਤਰੱਕੀ ਦਾ ਸਵਾਲ ਤਾਂ ਠੀਕ ਹੈ ਪਰ ਪੈਸਾ ਲੱਭਣ ਦਾ ਜਿਹੜਾ ਤਰੀਕਾ ਹੈ ਉਹ ਗਲਤ ਹੈ। ਮੈਂ ਅਤੇ ਮੇਰੀ ਪਾਰਟੀ ਇਸ ਨਾਲ ਸਹਿਮਤ ਨਹੀਂ। ਕਿਉਂਕਿ ਇਹ ਪੈਸੰਜਰ ਟੈਕਸ ਜਿਹੜਾ ਹੈ ਇਹ ਗਰੀਬਾਂ ਤੇ ਲੱਗਣਾ ਹੈ ਜਿਹੜੇ ਕਿ ਬੱਸਾਂ ਤੇ ਚੜ੍ਹਦੇ ਹਨ। ਜਿਸ ਨੇ ਬੱਸ ਤੇ ਨਹੀਂ ਚੜਨਾ ਅਤੇ ਜਿਸ ਦਾ ਸਰਦਾ ਹੈ ਉਸ ਨੇ ਤਾਂ ਪੈਦਲ ਚਲੇ ਜਾਣਾ ਹੈ। ਸਰਕਾਰ ਨੇ ਟੈਕਸਾਂ ਦਾ ਨਵਾਂ ਰਿਵਾਜ ਪਾ ਲਿਆ ਹੈ। (ਵਿਘਨ) ਪੰਜਾਬ ਅਤੇ ਹਿੰਦੁਸਤਾਨ ਵਿਚ, ਮੈਂ ਹਿੰਦੁਸਤਾਨ ਦਾ ਨਾਮ ਹੀ ਲੈ ਲੈਂਦਾ ਹਾਂ ਕਿਉਂਕਿ ਪੰਜਾਬ ਇਸ ਵਿਚ ਹੀ ਆ ਜਾਂਦਾ ਹੈ। ਹਿੰਦੁਸਤਾਨ ਵਿਚ ਐਂਬੇਸਡਰ ਅਤੇ ਫੀਏਟ ਕਾਰਾਂ ਦੀ ਬਜਾਏ ਅਮਰੀਕਾ ਅਤੇ ਇੰਗਲੈਂਡ ਤੋਂ ਕਾਰਾਂ ਆ ਰਹੀਆਂ ਹਨ। ਪਰ ਕੀ ਸਰਕਾਰ ਨੂੰ ਇਧਰ ਖਿਆਲ ਨਹੀਂ ਆਇਆ ਕਿ ਜਿਥੇ ਦੂਜੀਆਂ ਗੱਡੀਆਂ ਦੋ ਲਿਟਰ ਖਾਂਦੀਆਂ ਹਨ ਉਥੇ ਉਹ 20 ਲਿਟਰ ਤੇਲ ਖਾਂਦੀਆਂ ਹਨ। ਉਨ੍ਹਾਂ ਉਤੇ ਕਿਉਂ ਨਹੀਂ ਟੈਕਸ ਲਾਇਆ ਜਾਂਦਾ? ਤਾਂਕਿ ਜਨਤਾ ਨੂੰ ਡੀਜ਼ਲ ਤੋਂ ਰਾਹਤ ਮਿਲਦੀ ਜਿਹੜਾ ਕਿ ਡੇਢ ਦੋ ਰੁਪਏ ਪਰ ਲਿਟਰ ਮਿਲਦਾ ਹੈ। (ਵਿਘਨ) ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਕਹਿਣਾ ਚਾਹੁੰਦਾ ਹਾਂ ਕਿ ਜੇ ਇਹ ਟੈਕਸ ਲਾਉਣਾ ਸੀ ਤਾਂ ਇਹ ਬੱਸਾਂ ਤੇ ਲਾਉਂਦੇ। ਇਹ ਟੈਕਸ ਦੀਆਂ ਸੀਟਾਂ ਤੇ ਲਾਉਂਦੇ। ਇਹ ਟੈਕਸ ਬੱਸਾਂ ਦੇ ਮਾਲਕਾਂ ਤੇ ਲਾਉਂਦੇ।ਮੈਂ ਕਹਾਂਗਾ ਕਿ ਮਾਲਿਕ ਦੇ ਹੱਕ ਖਤਮ ਕੀਤੇ ਜਾਣ ਲਈ ਇਸ ਲਈ ਮਾਲਕੀ ਦਾ ਲਫਜ਼ ਸਮਾਜਵਾਦ ਵਾਸਤੇ ਕੱਟਣਾ ਪਵੇਗਾ ਤਾਂ ਸਮਾਜਵਾਦ ਆਵੇਗਾ। ਇਹ ਮਾਲਕੀ ਦਾ ਲਫਜ਼ ਜਦ ਤੱਕ ਖਤਮ ਨਹੀਂ ਹੁੰਦਾ, ਮਾਲਕ ਨੂੰ ਤੰਗ ਨਹੀਂ ਕਰਦੇ ਉਦੋਂ ਤੱਕ ਸਮਾਜਵਾਦ ਨਹੀਂ ਆ ਸਕਦਾ।ਸਰਕਾਰ ਦੀ ਕਥਨੀ ਅਤੇ ਕਰਨੀਵਿਚ ਬੜਾ ਫਰਕ ਹੈ।ਹੁਣ ਲੋਕ ਅਜਿਹੀਆਂ ਗੱਲਾਂ ਨੂੰ ਬਰਦਾਸ਼ਤ ਨਹੀਂ ਕਰਨਗੇ। ਗਰੀਬ ਜਨਤਾ ਜਿਹੜੀ ਬੱਸਾਂ ਵਿਚ ਚੜ੍ਹਦੀ ਹੈ ਅਤੇ ਜਿਨ੍ਹਾਂ ਦਾ ਹੋਰ ਕੋਈ ਸਹਾਰਾ ਨਹੀਂ ਹੈ ਉਨਾਂ ਤੇ ਟੈਕਸ ਲਾਏ ਜਾ ਰਹੇ ਹਨ(ਵਿਘਨ) ਸਾਡੇ ਦੇਸ਼ ਵਿਚ 25 ਸਾਲ ਦੀ ਆਜ਼ਾਦੀ ਤੋਂ ਬਾਅਦ ਵੀ ਅਨਪੜ੍ਹ ਲੋਕ ਇਨ੍ਹਾਂ ਦੀਆਂ ਟੇਢੀਆਂ ਗੱਲਾਂ ਨੂੰ ਨਹੀਂ ਸਮਝਦੇ। ਉਹ ਆਪਣੇ ਕੋਲੋਂ ਚਾਹ ਇਨ੍ਹਾਂ ਨੂੰ ਪਿਲਾਉਂਦੇ ਹਨ ਪਰ ਉਨ੍ਹਾਂ ਵਾਸਤੇ ਹੁੰਦਾ ਕੁਝ ਨਹੀਂ। (ਘੰਟੀ) ਉਨ੍ਹਾਂ ਨੂੰ ਇਨ੍ਹਾਂ ਨੂੰ ਕਾਲੀਆਂ ਝੰਡੀਆਂ ਵਿਖਾਉਣੀਆਂ ਚਾਹੀਦੀਆਂ ਹਨ। (ਵਿਘਨ)

ਤੀਜੀ ਗੱਲ ਅਤੇ ਸਭ ਤੋਂ ਵੱਡੀ ਗਲ, ਡਿਪਟੀ ਸਪੀਕਰ ਸਾਹਿਬ, ਇਹ ਹੈ ਕਿ ਸਰਕਾਰ ਦੀਆਂ ਰਿਪੋਟਾਂ ਇਹ ਦੱਸਦੀਆਂ ਹਨ ਕਿ ਜਾਂਚ ਪੜਤਾਲ ਤੋਂ ਬਾਅਦ ਪਤਾ ਲੱਗਦਾ ਹੈ ਕਿ ਹਿੰਦੁਸਤਾਨ ਵਿਚ ਅਤੇ ਪੰਜਾਬ ਦੇ ਵਿਚ, ਮੈਂ ਹਿੰਦੁਸਤਾਨ ਦਾ ਨਾਮ ਹੀ ਲੈਂਦਾ ਹਾਂ। ਕਿਉਂਕਿ ਕਿ ਪੰਜਾਬ ਇਸ ਦੇ ਵਿਚ ਹੀ ਆ ਜਾਂਦਾ ਹੈ, ਹਿੰਦੁਸਤਾਨ ਦੇ ਵਿਚ ਇਤਨੇ ਅਰਬ ਰੁਪਏ ਦੀ ਟੈਕਸ ਦੀ ਚੋਰੀ ਹੁੰਦੀ ਹੈ। ਸੈਂਟਰ ਗੌਰਮਿਟ ਨੇ ਅਗੇ ਵੀ ਬੜੇ ਟੈਕਸ ਲਾਏ ਹਨ ਅਤੇ ਹੋਰ ਲਾਉਂਣੇ ਹਨ। ਜੇ ਉਹ ਇਸ ਟੈਕਸ ਦੀ ਚੋਰੀ ਨੂੰ ਰੋਕਣ ਤਾਂ ਹੋਰ ਟੈਕਸ ਲਾਉਣ ਦੀ ਲੋੜ ਨਹੀਂ ਪੈਂਦੀ। ਇਹ ਖੁਦ ਜਿਹੜੇ ਸਮਾਜਵਾਦ ਦੇ ਹਾਮੀ ਹਨ, ਉਨਾਂ ਦੇ ਵਜ਼ੀਰ ਪਾਰਲੀਮੈਂਟ ਵਿਚ ਆਪ ਕਹਿੰਦੇ ਹਨ ਕਿ ਮੈਂ ਟੈਕਸ ਦੇਣਾ ਭੁੱਲ ਗਿਆ। (ਵਿਘਨ) ਇਹ ਜਿਹੜੇ ਸੱਪ ਵਾਂਗਰ ਕੁੰਡਲੀ ਪਾ ਕੇ ਇਸ ਤਰ੍ਹਾਂ ਲੁੱਟ ਰਹੇ ਹਨ (ਵਿਘਨ) (ਘੰਟੀ)

**Mr. Deputy Speaker** : Please resume your seat.

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਡਿਪਟੀ ਸਪੀਕਰ ਸਾਹਿਬ, ਚੌਥੀ ਅਤੇ ਆਖਰੀ ਗੱਲ ਇਹ ਹੈ (ਵਿਘਨ)

ਸ੍ਰੀ ਡਿਪਟੀ ਸਪੀਕਰ: ਤੁਸੀਂ ਖਤਮ ਕਰੋ। (ਵਿਘਨ) ਤੁਸੀਂ ਰੈਲੇਵੈਂਟ ਨਹੀਂ ਬੋਲ ਰਹੇ। (ਵਿਘਨ) (ਵਿਘਨ) **(Please wind up, you are not relevant)**

**ਸਰਦਾਰ ਬਲਵਿੰਦਰ ਸਿੰਘ ਭੂੰਦੜ:** ਡਿਪਟੀ ਸਪੀਕਰ ਸਾਹਿਬ, ਮੈਂ ਇਕ ਲਫ਼ਜ਼ ਵੀ ਬਾਹਰ ਨਹੀਂ ਜਾਵਾਂਗਾ।

ਸਰਦਾਰ ਅਜਾਇਬ ਸਿੰਘ ਸੰਧੂ : ਡਿਪਟੀ ਸਪੀਕਰ ਸਾਹਿਬ, ਤੁਸੀਂ ਕਿਹਾ ਸੀ ਕਿ ਜੇ ਲੋੜ ਪਈ ਤਾਂ ਹਾਊਸ ਦਾ ਸਮਾਂ ਵਧਾ ਦਿੱਤਾ ਜਾਵੇਗਾ। (ਵਿਘਨ) ਲੋਕਾਂ ਨੂੰ ਤਕਲੀਫ ਹੈ। (ਵਿਘਨ) ਉਹ ਰੈਲੇਵੈਂਟ ਬੋਲ ਰਹੇ ਹਨ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਚੌਥੀ ਗੱਲ ਇਹ ਹੈ ਕਿ ਸਰਕਾਰ ਨੇ ਜਿਹੜੀਆਂ ਨੀਤੀਆਂ ਬਣਾਈਆਂ ਹਨ, ਉਹ ਠੀਕ ਨਹੀਂ। ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਜਿਹੜਾ ਪੈਸੰਜਰ ਟੈਕਸ ਲਗਾਇਆ ਹੈ ਉਹ ਤਾਂ ਇਸੇ ਗਲ ਨਾਲ ਪੂਰਾ ਹੋ ਜਾਣਾ ਸੀ ਜੇਕਰ ਇਨ੍ਹਾਂ ਨੇ ਜਿਹੜੀਆਂ ਪਿਕਚਰਾਂ ਦੇ ਟੈਕਸ ਮਾਫ ਕੀਤੇ ਹਨ ਉਹ ਨਾ ਕਰਦੇ। ਉਸ ਨਾਲ ਹੀ ਇਤਨਾ ਪੈਸਾ ਤਾਂ ਇਕਠਾ ਹੋ ਜਾਣਾ ਸੀ। ਰੈਵੇਨਿਊ ਮਨਿਸਟਰ ਸਾਹਿਬ ਨੇ ਇਸ ਗਲ ਦਾ ਜਵਾਬ ਸਾਨੂੰ ਨਹੀਂ ਸੀ ਦਿਤਾ ਜਦੋਂ ਕਿ ਅਸੀਂ ਪੁੱਛਿਆ ਸੀ ਕਿ ਇਹ ਟੈਕਸ ਇਨ੍ਹਾਂ ਪਿਕਚਰਾਂ ਤੋਂ ਕਿਉਂ ਮਾਫ ਕੀਤਾ ਗਿਆ ਹੈ ਜਿਹੜੀਆਂ ਕਿ ਇਤਨੀਆਂ ਸ਼ਰਮਨਾਕ ਫਿਲਮਾਂ ਹਨ? ਮੈਨੂੰ ਤਾਂ ਡਿਪਟੀ ਸਪੀਕਰ ਸਾਹਿਬ, ਸ਼ੱਕ ਪੈਂਦਾ ਹੈ ਟੈਕਸ ਮਾਫ ਕਰਨ ਦੀ ਵਿਚਲੀ ਗਲ ਕੋਈ ਹੋਰ ਹੈ। ਇਹ ਜਿਸ ਤਰੀਕੇ ਨਾਲ ਪੰਜਾਬ ਦੀ ਗਰੀਬ ਜਨਤਾ ਤੇ ਟੈਕਸ ਲਗਾ ਰਹੇ ਹਨ। ਲੋਕ ਇਸ ਨੂੰ ਬਰਦਾਸ਼ਤ ਨਹੀਂ ਕਰਦੇ ਅਤੇ ਅਸੀਂ ਇਸ ਦੇ ਖਿਲਾਫ ਹਾਂ। ਇਹ ਸੋਚ ਸਮਝ ਕੇ ਗਲਾਂ ਕਰਨ ਨਹੀਂ ਤਾਂ ਪੰਜਾਬ ਦੀ ਜਨਤਾ ਹਰਗਿਜ਼ ਬਰਦਾਸ਼ਤ ਨਹੀਂ ਕਰੇਗੀ। (ਵਿਘਨ)

ਕਾਮਰੇਡ ਸੱਤ ਪਾਲ ਡਾਂਗ (ਅੰਮ੍ਰਿਤਸਰ ਪੱਛਮ) : ਡਿਪਟੀ ਸਪੀਕਰ ਸਾਹਿਬ, ਮੈਂ ਇਹ ਬੇਨਤੀ ਕਰਨਾ ਚਾਹਵਾਂਗਾ ਕਿ ਜੇ ਇਹ ਦਲੀਲ ਬਣਾ ਕੇ ਕਿ ਇਹ ਇਕ ਨਵਾਂ ਟੈਕਸ ਨਹੀਂ, ਪੁਰਾਣਾ ਟੈਕਸ ਜਾਰੀ ਰਖਿਆ ਜਾ ਰਿਹਾ ਹੈ ਅਤੇ ਇਸ ਦੇ ਪਿੱਛੇ ਜੋ ਅਸੂਲ ਇਨਵਾਲਵਡ ਹਨ, ਜੋ ਇਸ਼ੂ ਇਨਵਾਲਵਡ ਹਨ ਉਨ੍ਹਾਂ ਨੂੰ ਜੇ ਇਹ ਸਰਕਾਰ ਗੰਭੀਰਤਾ ਦੇ ਨਾਲ ਨਹੀਂ ਲੈਂਦੀ ਤਾਂ ਮੈਂ, ਡਿਪਟੀ ਸਪੀਕਰ ਸਾਹਿਬ, ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਹ ਸਰਕਾਰ ਸਖ਼ਤ ਗਲਤੀ ਕਰ ਰਹੀ ਹੈ। ਟੈਕਸ ਲਾਉਣ ਤੋਂ ਪਹਿਲਾਂ ਇਹ ਦੇਖਣਾ ਚਾਹੀਦਾ ਹੈ ਕਿ ਜੋ ਸਿਲਸਿਲਾ ਅਗੇ ਹੈ, ਜਿਸ ਚੀਜ਼ ਤੇ ਟੈਕਸ ਲਾਉਣਾ ਹੈ ਉਸ ਦੇ ਅੰਦਰ ਪੈਸਾ ਕੋਈ ਜ਼ਾਇਆ ਤਾਂ ਨਹੀਂ ਹੋ ਰਿਹਾ। ਲੋਕਾਂ ਨੂੰ ਇਹ ਕਹਿਣ ਤੋਂ ਪਹਿਲਾਂ ਕਿ ਤੁਸੀਂ ਟੈਕਸ ਹੋਰ ਦਿਉ ਲੋਕ ਇਹ ਆਸ ਕਰਦੇ ਹਨ ਕਿ ਜਿਹੜਾ ਪੈਸਾ ਪਹਿਲਾ ਜ਼ਾਇਆ ਹੋ ਰਿਹਾ ਹੋਵੇ ਉਹ ਨਾ ਹੋਵੇ ਅਤੇ ਉਹ ਬੰਦ ਕੀਤਾ ਜਾਵੇ। ਡਿਪਟੀ ਸਪੀਕਰ ਸਾਹਿਬ, ਸਾਰਿਆਂ ਨੂੰ ਪਤਾ ਹੈ ਕਿ ਟ੍ਰਾਂਸਪੋਰਟ ਦੇ ਵਿਚ ਕੀ ਹਾਲ ਹੈ ਅਤੇ ਕਿਸ ਤਰ੍ਹਾਂ ਅਫਸਰ ਲਗਾਏ ਜਾਂਦੇ ਹਨ ਕੀ-ਪੋਜ਼ੀਸ਼ਨ ਤੇ ਉਨ੍ਹਾਂ ਅਫਸਰਾਂ ਨੂੰ ਲਗਾਇਆ ਗਿਆ ਹੈ ਜਿਹੜੇ ਬੜੇ ਨੋਨ ਕੁਰੱਪਟ ਅਫ਼ਸਰ ਹਨ। ਹੁੰਦਾ ਕੀ ਹੈ? ਡਿਪਟੀ ਸਪੀਕਰ ਸਾਹਿਬ, ਮੇਰੇ ਕੋਲ ਜਲੰਧਰ ਰੋਡਵੇਜ਼ ਦੀ ਇਕ ਦਿਨ ਦੀ ਸਟੇਟਮੈਂਟ ਹੈ ਕਿ ਬਸਾਂ ਦੇ ਸ਼ੈਡਿਊਲਡ ਟਰਿਪ 65 ਸਨ ਔਰ ਲਗੇ ਕਿੰਨੇ? ਲਗੇ 48 ਟਰਿਪ। ਇਹ 12 ਮਾਰਚ, 1973 ਦੀ ਸਟੇਟਮੈਂਟ ਹੈ। ਬਾਕੀ ਦੇ ਟਰਿਪ ਮਿਸ ਕੀਤੇ ਗਏ ਅਤੇ ਇਹ ਟਰਿਪ ਕਿਉਂ ਮਿਸ ਕੀਤੇ ਗਏ ? ਇਹ ਮਿਸ ਇਸ ਕਰਕੇ ਕੀਤੇ ਜਾਂਦੇ ਹਨ ਕਿਉਂਕਿ ਉਥੇ ਦੇ ਟਰਾਂਸਪੋਰਟ ਅਫ਼ਸਰ ਜੋ ਲੱਗੇ ਹਨ ਉਨ੍ਹਾਂ ਦੀ ਯਾਰੀ ਪ੍ਰਾਈਵੇਟ ਕੰਪਨੀਆਂ ਵਾਲਿਆਂ ਨਾਲ ਹੈ ਜਿਸ ਕਰਕੇ ਉਹ ਸਰਕਾਰੀ ਬੱਸਾਂ ਦੇ ਟਰਿਪ ਮਿੱਸ ਕਰਵਾ ਦਿੰਦੇ ਹਨ ਤਾਂ ਕਿ ਪ੍ਰਾਈਵੇਟ ਵਾਲਿਆਂ ਨੂੰ ਸਵਾਰੀਆਂ ਵੱਧ ਮਿਲਣ। ਇਹ ਹਾਲ ਪੰਜਾਬ ਰੋਡਵੇਜ਼ ਦੇ ਡਿਪੂਆਂ ਦਾ ਹਰ ਰੋਜ਼ ਹੁੰਦਾ ਹੈ। ਮੈਂ ਇਹ ਤਾਂ ਐਕਸਪੈਕਟ ਨਹੀਂ ਕਰਦਾ ਕਿ ਮਨਿਸਟਰ ਸਾਹਿਬ ਬਸਾਂ ਵਿਚ ਟਰੈਵਲ ਕਰਦੇ ਹਨ। ਕਈ ਸਜਣ ਪਹਿਲਾਂ ਜਾਂਦੇ ਹੋਣਗੇ। ਮੈਂ ਬਸ ਤੇ ਜਾਂਦਾ ਹਾਂ। ਛੇਹਰਟਾ ਜਾਣ ਲਈ ਅਟਾਰੀ ਦੀ ਬੱਸ ਫੜਨੀ ਹੁੰਦੀ ਹੈ। ਇਹ ਬੱਸ 12.30 ਵਜੇ ਜਾਂਦੀ ਹੈ। 12.40 ਤੇ ਸਰਕਾਰੀ ਬੱਸ ਦਾ ਰੂਟ ਹੈ ਅਤੇ ਫਿਰ 1.00 ਵਜੇ ਪ੍ਰਾਈਵੇਟ ਬੱਸ ਜਾਂਦੀ ਹੈ। ਮੈਂ ਇਕ ਵਾਰੀ ਨਹੀਂ, ਦੋ ਵਾਰੀ ਨਹੀਂ, ਚਾਰ ਵਾਰੀ ਨਹੀਂ, 10 ਵਾਰੀ ਦੇਖਿਆ ਹੈ ਕਿ ਉਹ 12.40 ਦੀ ਬੱਸ ਕਦੇ ਜਾਂਦੀ ਹੀ ਨਹੀਂ ਜਿਹੜੀ ਕਿ ਰੋਡਵੇਜ਼ ਦੀ ਚਲਦੀ ਹੈ ਪਰ ਬਾਦ ਵਿਚ 1.00 ਵਜੇ ਦੀ ਬੱਸ ਜਿਹੜੀ ਕਿ ਪ੍ਰਾਈਵੇਟ ਕੰਪਨੀ ਵਾਲਿਆਂ

ਦੀ ਹੈ ਉਹ ਦੁਗਣੀ ਭਰ ਕੇ ਉਥੋਂ ਜਾਂਦੀ ਹੈ। ਮੈਂ ਉਥੋਂ ਦੇ ਜੈਨਰਲ ਮੈਨੇਜਰ ਨੂੰ ਵੀ ਲਿਖਿਆ ਕਿ ਇਹ ਕਹਾਣੀ ਕੀ ਹੈ? ਉਹ ਕਹਿਣ ਲਗਾ ਕਿ ਪਤਾ ਨਹੀਂ ਜੀ ਕੀ ਗਲ ਸੀ, ਹੁਣ ਚਲਾ ਦਿੰਦੇ ਹਾਂ। ਡਿਪਟੀ ਸਪੀਕਰ ਸਾਹਿਬ, ਇਕ ਇਕ ਮੇਨ ਸੈਂਟਰ ਵਿਚ ਹਜ਼ਾਰਾਂ ਮੀਲ ਮਿਸ ਕੀਤੇ ਜਾਂਦੇ ਹਨ ਜਿਸ ਦੇ ਨਾਲ ਰੋਡਵੇਜ਼ ਨੂੰ ਨੁਕਸਾਨ ਹੁੰਦਾ ਹੈ। ਇਹੋ ਜਿਹਾ ਟੈਕਸ ਲਾਉਣ ਤੋਂ ਪਹਿਲਾਂ ਇਨ੍ਹਾਂ ਗਲਾਂ ਵਲ ਧਿਆਨ ਦਿਤਾ ਜਾਵੇ ਤਾਂ ਕਿ ਜੋ ਪੈਸਾ ਜ਼ਾਇਆ ਹੋ ਰਿਹਾ ਹੈ, ਜੋ ਨੁਕਸਾਨ ਸਰਕਾਰ ਨੂੰ ਹੋ ਰਿਹਾ ਹੈ ਉਹ ਨਾ ਹੋਵੇ। ਡਿਪਟੀ ਸਪੀਕਰ ਸਾਹਿਬ, ਕੈਪਟਨ ਸਾਹਿਬ ਸੋਸ਼ਲਿਜ਼ਮ ਦੀ ਬਹੁਤ ਗਲ ਕਰਦੇ ਹਨ। ਸੋਸ਼ਲਿਜ਼ਮ ਹੈ ਕੀ, ਮੈਂ ਉਸ ਦੇ ਵਿਚ ਨਹੀਂ ਜਾਣਾ ਚਾਹੁੰਦਾ। ਇਕ ਮਾਮੂਲੀ ਜਿਹਾ ਪ੍ਰੋਗਰੈਸਿਵਿਜ਼ਮ ਦਾ ਇਕ ਨਜ਼ਰੀਆ ਹੈ ਜਿਸ ਅਨੁਸਾਰ ਵੇਖਣਾ ਚਾਹੀਦਾ ਹੈ ਕਿ ਟੈਕਸ ਉਹ ਨਹੀਂ ਹੋਣਾ ਚਾਹੀਦਾ ਜਿਹੜਾ ਕਿ ਗਰੀਬਾਂ ਤੇ ਲਗੇ। ਡਿਪਟੀ ਸਪੀਕਰ ਸਾਹਿਬ, ਗਵਰਨਰੀ ਰਾਜ ਦੇ ਵਿਚ ਪਸੈਂਜਰ ਟੈਕਸ ਵਧਾਇਆ ਗਿਆ। ਅੰਮ੍ਰਿਤਸਰ ਤੇ ਲੁਧਿਆਣਾ ਵਿਚ, ਮੈਂ ਕਪੂਰ ਸਾਹਿਬ ਨੂੰ ਦਸਣਾ ਚਾਹੁੰਦਾ ਹਾਂ ਕਿਉਂਕਿ ਉਹ ਲੁਧਿਆਣਾ ਤੋਂ ਆਏ ਹਨ, ਹਜ਼ਾਰਾਂ ਮਜ਼ਦੂਰ ਕਾਰਖਾਨਿਆਂ ਵਿਚ ਲੋਕਲ ਬੱਸਾਂ ਤੇ ਚੜ੍ਹ ਕੇ ਜਾਂਦੇ ਹਨ। ਪਹਿਲਾਂ 8 ਪੈਸੇ ਲਗਦੇ ਹੁੰਦੇ ਸੀ ਅਤੇ ਉਹ 8 ਪੈਸੇ ਦੇ ਕੇ ਆਪਣੀ ਫੈਕਟਰੀ ਤਕ ਪਹੁੰਚ ਜਾਂਦੇ ਸੀ। ਗਵਰਨਰੀ ਰਾਜ ਵਿਚ ਉਹ 8 ਪੈਸੇ ਵਧਾ ਕੇ 10 ਪੈਸੇ ਕਰ ਦਿੱਤੇ ਅਤੇ 10 ਪੈਸੇ ਤੋਂ ਹੁਣ ਟੈਕਸ ਵਧਾ ਕੇ 15 ਪੈਸੇ ਹੋ ਗਏ। ਇਹ ਟੈਕਸ ਗਰੀਬ ਆਦਮੀ ਨੇ ਦੇਣਾ ਹੈ। ਡਿਪਟੀ ਸਪੀਕਰ ਸਾਹਿਬ, ਇਹ ਠੀਕ ਹੈ ਕਿ 5 ਪ੍ਰਤੀਸ਼ਤ ਟੈਕਸ ਬੰਗਲਾ ਦੇਸ਼ ਦਾ ਲਗਾਇਆ ਸੀ ਬੰਗਲਾ ਦੇਸ਼ ਦੇ ਰਿਫਿਊਜੀਆਂ ਦੀ ਮਦਦ ਕਰਨਾ ਸਾਡਾ ਫਰਜ਼ ਸੀ ਅਤੇ ਇਹ ਗੱਲ ਸਾਡੇ ਦੇਸ਼ ਦੇ ਹਿੱਤ ਵਿੱਚ ਵੀ ਸੀ। ਮੈਂ ਉਦੋਂ ਵੀ ਕਿਹਾ ਸੀ ਕਿ ਇਹ ਟੈਕਸ ਉਦੋਂ ਵੀ ਗਲਤ ਸੀ ਕਿਉਂਕਿ ਬੜੇ ਟੈਕਸ ਐਸੇ ਲੱਗ ਸਕਦੇ ਹਨ ਜਿਨਾਂ ਦਾ ਬੋਝ ਅਮੀਰਾਂ ਤੇ ਪੈਂਦਾ, ਅਤੇ ਗਰੀਬਾਂ ਤੇ ਇਸ ਦਾ ਬੋਝ ਨਾ ਪੈਂਦਾ। ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ 5 ਫ਼ੀ ਸਦੀ ਟੈਕਸ ਵਧਾਇਆ ਹੈ ਇਹ ਗਰੀਬਾਂ ਤੇ ਲਗਦਾ ਹੈ। ਰੇਲਵੇ ਵਿਚ ਗਰੀਬ ਆਦਮੀ ਥਰਡ ਕਲਾਸ ਵਿਚ ਸਫਰ ਕਰਦਾ ਹੈ ਅਤੇ ਅਮੀਰ ਆਦਮੀ ਫਸਟ ਕਲਾਸ ਵਿਚ ਸਫਰ ਕਰਦਾ ਹੈ ਪਰ ਬੱਸਾਂ ਵਿਚ ਤਾਂ ਗਰੀਬ ਆਦਮੀ ਹੀ ਸਫਰ ਕਰਦੇ ਹਨ। ਇਹ ਪੈਸੈਂਜਰ ਟੈਕਸ ਬੰਗਲਾ ਦੇਸ਼ ਦੇ ਨਾਮ ਤੇ ਲਗਾਣਾ ਗਲਤ ਸੀ। ਅਸੀਂ ਉਦੋਂ ਵੀ ਇਹ ਕਿਹਾ ਸੀ ਕਿ ਇਹ ਗਲਤ ਹੈ ਅਤੇ ਹੁਣ ਵੀ ਕਹਿੰਦੇ ਹਾਂ ਕਿ ਇਹ ਗਲਤ ਹੈ ਜਿਸ ਤਰ੍ਹਾਂ ਇਹ ਲਿਆ ਜਾ ਰਿਹਾ ਹੈ। ਮੈਂ ਕੈਪਟਨ ਸਾਹਿਬ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਹ ਅਤੇ ਇਨ੍ਹਾਂ ਦੇ ਮੁੱਖੀ ਬੜੇ ਜ਼ੋਰ ਨਾਲ ਇਹ ਕਹਿੰਦੇ ਸਨ ਕਿ ਇਹ ਆਰਜ਼ੀ ਟੈਕਸ ਹੈ ਜਿਹੜਾ ਕਿ ਬੰਗਲਾ ਦੇਸ਼ ਦੇ ਲਈ ਲਿਆ ਜਾ ਰਿਹਾ ਹੈ ਪਰ ਹੁਣ ਇਹ ਬੰਗਲਾ ਦੇਸ਼ ਟੈਕਸ ਨੂੰ ਮੁਨਤਕਿਲ ਕਰਕੇ ਹੋਰ ਨਾਮ ਹੇਠ ਲਗਾ ਰਹੇ ਹਨ ਤਾਂ ਲੋਕਾਂ ਨੂੰ ਇਨ੍ਹਾਂ ਤੇ ਕਿਤਨਾ ਕੁ ਇਤਬਾਰ ਰਹਿ ਜਾਵੇਗਾ। ਕੈਪਟਨ ਸਾਹਿਬ, ਇਹ ਬਾਰ ਬਾਰ ਦਲੀਲ ਦਿੰਦੇ ਹਨ ਕਿ ਇਹ ਟੈਕਸ ਨਵਾਂ ਨਹੀਂ, ਇਹ ਅੱਗੇ ਹੀ ਲੱਗਿਆ ਹੋਇਆ ਸੀ ਜਿਹੜਾ ਕਿ ਅਸੀਂ ਜਾਰੀ ਕਰ ਰਹੇ ਹਾਂ। (ਵਿਘਨ) ਡਿਪਟੀ ਸਪੀਕਰ ਸਾਹਿਬ, ਰੋਡਵੇਜ਼ ਦੇ ਵਿਚ ਇਤਨੀ ਇਵੇਜ਼ਨ ਹੁੰਦੀ ਹੈ ਜਿਸ ਦਾ ਕੋਈ ਅੰਤ ਹਿਸਾਬ ਨਹੀਂ ਅਤੇ ਇਨਸਪੈਕਟਰ ਅਤੇ ਜੈਨਰਲ ਮੈਨੇਜਰ ਤੱਕ ਇਵੇਜ਼ਨ ਕਰਨ ਵਿਚ ਰਲੇ ਹੋਏ ਹਨ। ਕੰਡਕਟਰ ਵਿਚਾਰੇ ਦਾ ਕੀ ਕਸੂਰ ਹੈ। ਉਹ 30 ਪੈਸੇ ਲਗਦੇ ਹਨ 15 ਪੈਸੇ ਲੈ ਕੇ ਸਵਾਰੀ ਨੂੰ ਲੈ ਜਾਂਦਾ ਹੈ ਅਤੇ ਟਿਕਟ ਨਹੀਂ ਕਟਦਾ। ਉਸ ਨੂੰ ਇਸ ਤਰ੍ਹਾਂ ਕਰਨ ਲਈ ਮਜਬੂਰ ਕੀਤਾ ਜਾਂਦਾ ਹੈ। ਬੰਬਈ ਦੇ ਵਿਚ ਟਿਕਟ ਨਾ ਲੈਣਾ ਪੈਸੰਜਰ ਦੀ ਜ਼ਿੰਮੇਵਾਰੀ ਹੈ ਜਿਹੜਾ ਬਿਨਾਂ ਟਿਕਟ ਫੜਿਆ ਜਾਂਦਾ ਹੈ ਉਸੇ ਵੇਲੇ 10 ਰੁਪਏ ਜੁਰਮਾਨਾ ਕਰ ਦਿਤਾ ਜਾਂਦਾ ਹੈ। ਜੇ ਇਹ ਉਥੇ ਹੋ ਸਕਦਾ ਹੈ ਤਾਂ ਇਥੇ ਪੰਜਾਬ ਵਿਚ ਕਿਉਂ ਨਹੀਂ ਹੋ ਸਕਦਾ ? ਇਹ ਇਸ ਕਰਕੇ ਨਹੀਂ ਹੋ ਸਕਦਾ ਕਿਉਂਕਿ ਇਸ ਦੇ ਵਿਚ ਵੈਸਟਿਡ ਇਨਟੈਰੱਸਟ ਹੈ। ਵਿਚਾਰਾ ਕੰਡਕਟਰ ਤਾਂ ਇਹੋ ਜਿਹੀ ਗੱਲ ਨਹੀਂ ਕਰਦਾ ਪਰ ਉਸ ਨੂੰ ਇਸ ਤਰ੍ਹਾਂ ਕਰਨ ਲਈ ਮਜਬੂਰ ਕੀਤਾ ਜਾਂਦਾ ਹੈ ਅਤੇ ਇਸ ਤਰ੍ਹਾਂ ਜਿਹੜਾ ਪੈਸਾ ਬਣਦਾ ਹੈ ਉਹ ਵੱਡੇ ਵੱਡੇ ਅਫਸਰ ਆਪਸ ਵਿਚ ਹਿੱਸਾ ਵੰਡਦੇ ਹਨ। ਇਸ ਵਕਤ ਰੋਡਵੇਜ਼ ਦੇ ਵਿਚ ਇਤਨੀ ਇਵੇਜ਼ਨ ਹੋ ਰਹੀ ਹੈ ਜਿਸ ਦਾ ਕੋਈ

[ਕਾਮਰੇਡ ਸੱਤ ਪਾਲ ਡਾਂਗ]

ਹਿਸਾਬ ਨਹੀਂ । ਜੇ ਇਸ ਇਵੇਜ਼ਨ ਨੂੰ ਰੋਕਿਆ ਜਾਵੇ ਤਾਂ ਫਿਰ ਹੋਰ ਟੈਕਸ ਦੀ ਲਾਉਣ ਦੀ ਲੋੜ ਹੀ ਨਾ ਪਵੇ (ਘੰਟੀ) ਇਕ ਰੁਪਏ ਤੋਂ ਉਪਰ ਜਿਤਨੇ ਵੀ ਕਰਾਏ ਹਨ ਉਹ ਸਭ ਵੱਧ ਗਏ ਹਨ । ਇਹ ਜਿਹੜਾ ਟੈਕਸ ਹੈ ਇਹ ਗਰੀਬਾਂ ਤੇ ਪੈਂਦਾ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਕਹਾਂਗਾ ਕਿ ਇਹ ਡਿਸਪੈਰਿਟੀ ਘਟਾਉਣ ਵਾਲੀ ਗੱਲ ਨਹੀਂ । ਜੇ ਡਿਸਪੈਰਿਟੀ ਘਟਾਉਣ ਵਾਲੀ ਗੱਲ ਕਰਨੀ ਹੈ ਤਾਂ ਟੈਕਸ ਲਾਉਣ ਦੀ ਨੀਤੀ ਵੀ ਉਹੋ ਹੋਣੀ ਚਾਹੀਦੀ ਹੈ ਜਿਹੜੀ ਡਿਸਪੈਰਿਟੀ ਨੂੰ ਘਟਾਵੇ । ਪੰਜ ਸਾਲਾ ਪਲੈਨ ਵਿਚ ਸੈਂਟਰ ਨੇ ਮੰਨਿਆ ਹੈ, ਪਰ ਪਤਾ ਨਹੀਂ ਕਿਥੋਂ ਤੱਕ ਵਾਇਦਾ ਪੂਰਾ ਕਰੇ, ਕਿ 40 ਫੀ ਸਦੀ ਗਰੀਬ ਦੇ ਲੈਵਲ ਤੋਂ ਵੀ ਹੇਠਾਂ ਲੋਕ ਹਨ ਉਨ੍ਹਾਂ ਦੀ ਗਰੀਬੀ ਨੂੰ ਹਟਾਇਆ ਜਾਵੇਗਾ । ਇਹ ਗਰੀਬੀ ਨਹੀਂ ਹਟ ਸਕਦੀ ਜਿੰਨਾ ਚਿਰ ਉਪਰ ਵਾਲਾ ਕਨਜ਼ਮਪਸ਼ਨ ਲੈਵਲ ਘਟਾਇਆ ਨਹੀਂ ਜਾਂਦਾ । ਡਿਪਟੀ ਸਪੀਕਰ ਸਾਹਿਬ, ਮੈਂ ਹਰਿਆਣੇ ਦੀ ਇਹ ਗੱਲ ਨਹੀਂ ਕਹਿੰਦਾ ਕਿ ਜਿਥੇ ਟੀਚਰਾਂ ਨੂੰ ਫੜ ਕੇ ਕੁਟਿਆ ਗਿਆ ਅਤੇ ਹੁਣ ਬਿਜਲੀ ਵਾਲਿਆਂ ਦੀ ਕੁਟਾਈ ਕੀਤੀ ਜਾ ਰਹੀ ਹੈ । ਪਤਾ ਨਹੀਂ ਕਿਸ ਕਿਸਮ ਦੇ ਚੀਫ਼ ਮਨਿਸਟਰ ਉਥੇ ਦੇ ਹਨ । ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਸਰਕਾਰ ਦੀ ਲੈਂਡ ਲਾਰਡ ਲਾਬੀ, ਕੁਲੈਕ ਲਾਬੀ ਹਰਿਆਣੇ ਨਾਲੋਂ ਤਗੜੀ ਹੈ ਪਰ ਉਨ੍ਹਾਂ ਨੇ ਜੋ ਟੈਕਸ ਲਾਇਆ ਹੈ ਉਹ ਤਗੜੇ ਲੋਕਾਂ ਤੇ, ਲੈਂਡ ਲਾਰਡਜ਼ ਤੇ ਲਗਾਇਆ ਹੈ ਪਰ ਇਹ ਪੰਜਾਬ ਦੀ ਸਰਕਾਰ ਗਰੀਬਾਂ ਤੇ ਹੀ ਟੈਕਸ ਲਗਾ ਰਹੀ ਹੈ । ਮੈਂ ਕਹਿੰਦਾ ਹਾਂ ਕਿ ਇਹ ਚੰਗੀ ਗੱਲ ਹੈ ਇਹ ਤਾਂ ਉਨ੍ਹਾਂ ਤੋਂ ਸਿਖ ਲਓ । (ਘੰਟੀ) ਡਿਪਟੀ ਸਪੀਕਰ ਸਾਹਿਬ, ਮੈਂ ਇਕ ਹੋਰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਕਾਮਰੇਡ ਰਾਜ ਕੁਮਾਰ ਜੀ ਨੇ ਬਿਲਕੁਲ ਠੀਕ ਕਿਹਾ ਸੀ ਕਿ ਇਹ ਟੈਕਸ ਗਲਤ ਹਨ ਅਤੇ ਜਿਸ ਨੀਤੀ ਨੂੰ ਇਹ ਰਿਪ੍ਰੈਜ਼ੈਂਟ ਕਰਦੇ ਹਨ ਗਰੀਬਾਂ ਤੇ ਟੈਕਸ ਲਾਉਣ ਦੀ ਉਹ ਵੀ ਗਲਤ ਹੈ ਇਹ ਪੁਰਾਣੀ ਕਾਂਗਰਸ ਵਾਲੀ ਗੱਲ ਹੈ, ਨਵੀਂ ਕਾਂਗਰਸ ਵਾਲੀ ਨਹੀਂ । ਜੋ ਪੁਰਾਣੀ ਕਾਂਗਰਸ ਕਰਦੀ ਸੀ ਉਸੇ ਰਸਤੇ ਤੇ ਇਹ ਹੁਣ ਦੀ ਕਾਂਗਰਸ ਚੱਲ ਰਹੀ ਹੈ । (ਘੰਟੀ) (ਵਿਘਨ) ।

ਇਕ ਆਖਰੀ ਗੱਲ ਮੈਂ ਇਹ ਕਹਿਣੀ ਚਾਹੁੰਦਾ ਹਾਂ ਗਰੀਬਾਂ ਤੇ ਟੈਕਸ ਇਨ੍ਹਾਂ ਨੇ ਲਾਏ ਹਨ । ਕੀਮਤਾਂ ਚੀਜ਼ਾਂ ਦੀਆਂ ਵਧੀਆਂ ਹਨ ਅਤੇ ਇਨ੍ਹਾਂ ਗੱਲਾਂ ਨਾਲ ਲੋਕਾਂ ਵਿਚ ਬੇਚੈਨੀ ਵਧਣੀ ਹੈ । ਡਿਪਟੀ ਸਪੀਕਰ ਸਾਹਿਬ, ਲੋਕਾਂ ਵਿਚ ਬੇਚੈਨੀ ਦੂਰ ਕਿਸ ਤਰ੍ਹਾਂ ਹੋਵੇ । ਇਹ ਵੈਸਟਿਡ ਇੰਟਰੈਸਟ ਉਤੇ ਅਟੈਕ ਕਰਨ ਨੂੰ ਤਿਆਰ ਨਹੀਂ ਪਰ ਇਹ ਲੋਕਾਂ ਨੂੰ ਹੁਣ ਧਰਮ ਵਾਲੇ ਪਾਸੇ ਲਿਜਾ ਰਹੇ ਹਨ । ਕਿਧਰੇ ਸੀ. ਐਮ. ਸਾਹਿਬ ਰਾਮ ਨੌਮੀ ਮਨਾਉਣ ਜਾ ਰਹੇ ਹਨ, ਕਿਧਰੇ ਗੁਰੂ ਗੋਬਿੰਦ ਸਿੰਘ ਮਾਰਗ ਚਲਾ ਰਹੇ ਹਨ । ਮੈਂ ਕਹਿੰਦਾ ਹਾਂ ਕਿ ਗੁਰੂ ਗੋਬਿੰਦ ਸਿੰਘ ਬਹੁਤ ਮਹਾਨ ਸਨ । ਉਨ੍ਹਾਂ ਨੇ ਬੇ-ਇਨਸਾਫ਼ੀ ਦੇ ਵਿਰੁਧ ਲੜਾਈ ਕੀਤੀ, ਉਨ੍ਹਾਂ ਦੇ ਪੂਰਨਿਆਂ ਤੇ ਤੁਸੀਂ ਚਲੋ ਤਾਂ ਤੇ ਕੋਈ ਗੱਲ ਬਣੇ ਪਰ ਇਹ ਇਹੋ ਜਿਹੀਆਂ ਗੱਲਾਂ ਕਰਕੇ ਲੋਕਾਂ ਦਾ ਧਿਆਨ ਧਰਮ ਵੱਲ ਲੈ ਜਾਣ ਦੀ ਕੋਸ਼ਿਸ਼ ਕਰ ਰਹੇ ਹਨ । ਜਿਹੜੇ ਕੰਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਕਰਨੇ ਹਨ, ਉਹ ਪੰਜਾਬ ਦੀ ਸਰਕਾਰ ਕਰ ਰਹੀ ਹੈ ਅਤੇ ਲੱਖਾਂ ਰੁਪਿਆ ਜਨਤਾ ਦਾ ਇਸ ਤਰ੍ਹਾਂ ਲਗਾ ਰਹੀ ਹੈ । ਜਿਹੜਾ ਕੰਮ ਸਨਾਤਨ ਧਰਮ ਦਾ ਹੈ ਉਹ ਇਹ ਪੰਜਾਬ ਦੀ ਸਰਕਾਰ ਕਰ ਰਹੀ ਹੈ । (ਘੰਟੀ) (ਵਿਘਨ)

ਡਿਪਟੀ ਸਪੀਕਰ ਸਾਹਿਬ, ਬਿੱਲ ਤੇ ਰੈਲੇਵੈਂਟ ਡਿਸਕਸ਼ਨ ਹੋ ਰਹੀ ਹੈ, ਤੁਸੀਂ ਸਾਨੂੰ ਪੂਰਾ ਟਾਈਮ ਬੋਲਣ ਵਾਸਤੇ ਦਿਉ । ਨਾਲੇ ਤੁਸੀਂ ਕਿਹਾ ਸੀ ਕਿ ਜ਼ਰੂਰਤ ਪਈ ਤਾਂ ਹਾਊਸ ਦਾ ਟਾਈਮ ਵੀ ਵਧਾਇਆ ਜਾਵੇਗਾ ।

ਤੋ ; ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਪਹਿਲਾਂ ਗਰੀਬਾਂ ਤੇ ਟੈਕਸ ਲਾ ਕੇ ਬੇਚੈਨੀ ਪੈਦਾ ਕਰੋ ਅਤੇ ਫਿਰ ਬੇਚੈਨੀ ਨੂੰ ਧਰਮ ਦਾ ਸਹਾਰਾ ਲੈ ਕੇ ਇਸ ਤਰ੍ਹਾਂ ਦੂਰ ਕਰਨ ਦਾ ਯਤਨ ਕਰੋ, ਇਹ ਠੀਕ ਨਹੀਂ । ਪਤਾ ਨਹੀਂ ਕਿੰਨਾ ਰੁਪਿਆ ਗੁਰੂ ਗੋਬਿੰਦ ਸਿੰਘ ਮਾਰਗ ਤੇ ਲਗਾਇਆ ਗਿਆ। ਕਾਰ ਸੇਵਾ ਲਈ ਸਰਕਾਰੀ ਖਜ਼ਾਨੇ ਵਿਚੋਂ ਪਤਾ ਨਹੀਂ ਚਾਂਦੀ ਦੀਆਂ ਕਿ ਸੋਨੇ ਦੀਆਂ ਕਹੀਆਂ ਦਿਤੀਆਂ ਗਈਆਂ । ਉਥੇ ਪਤਾ ਨਹੀਂ ਕਿਤਨਾ ਖਰਚ ਹੋਇਆ । ਇਧਰ ਇਹ ਗਰੀਬਾਂ ਤੇ ਟੈਕਸ ਲਾਉਂਦੇ ਹਨ । ਇਹ ਸਰਕਾਰ ਪਹਿਲਾਂ ਲੋਕਾਂ ਦੀ ਛਿੱਲ ਉਤਾਰਦੀ ਹੈ ਅਤੇ ਫਿਰ ਇਸ ਤਰੀਕੇ ਨਾਲ ਵਿਹਾਰ ਕਰਦੀ ਹੈ । ਜੇ ਇਸ ਤਰੀਕੇ ਨਾਲ ਇਨ੍ਹਾਂ ਨੇ ਆਪਣੇ ਵਾਅਦਿਆਂ ਤੋਂ ਪਿੱਛੇ ਹਟਣਾ ਸ਼ੁਰੂ ਕਰ ਦਿਤਾ ਤਾਂ ਉਸ ਦਾ ਜਿਹੜਾ ਨਤੀਜਾ ਹੈ ਇਨ੍ਹਾਂ ਨੂੰ ਭੁਗਤਣਾ ਪਏਗਾ ।

ਸ੍ਰੀ **ਸਰਦਾਰੀ ਲਾਲ ਕਪੂਰ** : (ਲੁਧਿਆਣਾ, ਉਤਰ) ਡਿਪਟੀ ਸਪੀਕਰ ਸਾਹਿਬ, ਇਹ ਜਿਹੜੀ ਅਮੈਂਡਮੈਂਟ ਪੇਸ਼ ਕੀਤੀ ਹੈ, ਇਹ ਇਕ ਤਰ੍ਹਾਂ ਨਾਲ ਜਿਹੜਾ ਪੁਰਾਣਾ ਟੈਕਸ ਸੀ ਉਸ ਨੂੰ ਰੱਖਣ ਦੀ ਕੋਸ਼ਿਸ਼ ਕੀਤੀ ਹੈ । ਇਸ ਵਿਚ ਕੋਈ ਸ਼ੱਕ ਨਹੀਂ ਕਿ ਸਰਕਾਰ ਨੂੰ ਪੈਸੇ ਦਰਕਾਰ ਹਨ, ਪਰ ਇਹ ਤਾਂ ਸਿੱਧਾ ਗਰੀਬਾਂ ਤੇ ਹੀ ਲੱਗੇਗਾ । ਮੈਂ ਸਮਝਦਾ ਹਾਂ ਕਿ ਇਹ ਜਿਹੜਾ ਟੈਕਸ ਹੈ ਇਹ ਗਰੀਬਾਂ ਤੇ ਲੱਗੇਗਾ, ਕਿਉਂਕਿ ਜਿਹੜੇ ਅਮੀਰ ਆਦਮੀ ਹਨ ਉਹ ਤਾਂ ਬੱਸ ਵਿਚ ਸਫ਼ਰ ਹੀ ਨਹੀਂ ਕਰਦੇ, ਬੱਸ ਵਿਚ ਸਫ਼ਰ ਤਾਂ ਗਰੀਬ ਔਰ ਮਜ਼ਦੂਰ ਲੋਕ ਹੀ ਕਰਦੇ ਹਨ ।

ਦੂਸਰੀ ਗੱਲ ਇਹ ਹੈ ਕਿ ਜਿਹੜਾ ਸਾਡੀਆਂ ਬੱਸਾਂ ਦਾ ਹਾਲ ਹੈ ਉਹ ਤੁਸੀਂ ਆਪ ਵੇਖ ਲਵੋ । ਕਈ ਬੱਸਾਂ ਡਿਸਟ੍ਰਿਕਟ ਲੈਵਲ ਤੇ ਖੜੀਆਂ ਹਨ । ਕਿਤੇ ਕਿਸੇ ਦਾ ਟਾਇਰ ਨਹੀਂ, ਕਿਸੇ ਦੀ ਟਿਊਬ ਨਹੀਂ ਕਿਸੇ ਦਾ ਕੁਝ ਨਹੀਂ ਅਤੇ ਕਿਸੇ ਦਾ ਕੁਝ ਨਹੀਂ । ਇਸ ਤਰ੍ਹਾਂ ਬੱਸਾਂ ਨੂੰ ਕੰਮ ਤੇ ਨਹੀਂ ਲਗਾਇਆ ਜਾਂਦਾ । ਇਹ ਜਿਹੜਾ ਟੈਕਸ ਹੈ ਇਹ ਬੱਸਾਂ ਵਾਲੇ ਮਾਲਕਾਂ ਤੇ ਲਗਊਣਾ ਚਾਹੀਦਾ ਹੈ ਨਾ ਕਿ ਪਸੈਂਜਰ ਤੇ ਕਿਉਂਕਿ ਇਹ ਜਿਹੜਾ ਪੈਸੈਂਜਰ ਟੈਕਸ ਹੈ ਇਹ ਗਰੀਬ ਤੇ ਲਗਦਾ ਹੈ ।

ਇਸ ਤੋਂ ਅੱਗੇ ਮੇਰੀ ਪ੍ਰਾਰਥਨਾ ਇਹ ਹੈ ਕਿ ਬਾਜ਼ਔਕਾਤ ਜਿਹੜੇ ਗਰੀਬ ਨੇ 15 ਪੈਸੇ ਦੇਣੇ ਹੋਣ ਅਤੇ ਅਗਰ ਉਹ 20 ਪੈਸੇ ਦਿੰਦਾ ਹੈ ਤਾਂ ਉਸ ਨੂੰ 5 ਪੈਸੇ ਮੁੜ ਕੇ ਕੋਈ ਨਹੀਂ ਦਿੰਦਾ, ਉਹ ਆਪਣੀਆਂ ਜੇਬਾਂ ਵਿਚ ਪਾ ਲੈਂਦੇ ਹਨ । ਗਰੀਬ ਨੇ ਛੇਤੀ ਜਾਣਾ ਹੁੰਦਾ ਹੈ ਉਹ ਟਿਕਟ ਲਈ ਕਹਿੰਦਾ ਰਹਿੰਦਾ ਹੈ ਪਰ ਉਹ ਜਦੋਂ ਆਪਣੇ ਸਟੇਸ਼ਨ ਤੇ ਉਤਰਨ ਲਗਦਾ ਹੈ ਤਾਂ ਉਸ ਨੂੰ ਕਹਿੰਦੇ ਹਨ ਕਿ ਕੱਢ ਪੈਸੇ ਅਤੇ ਉਹ ਜਦੋਂ 20 ਪੈਸੇ ਦਿੰਦਾ ਹੈ ਅਤੇ 15 ਲੈਣੇ ਹੁੰਦੇ ਹਨ ਛੇਤੀ ਵਿਚ ਨਾ ਉਸ ਨੂੰ ਟਿਕਟ ਦਿਤੀ ਜਾਂਦੀ ਹੈ ਅਤੇ ਨਾ ਹੀ 5 ਪੈਸੇ ਮੋੜ ਕੇ ਕੋਈ ਦਿੰਦਾ ਹੈ ।

ਹੁਣ ਗੱਲ ਲਓ ਇਵੇਜ਼ਨ ਦੀ । ਇਵੇਜ਼ਨ ਇਤਨੀ ਜ਼ਿਆਦਾ ਹੈ ਕਿ ਜਿਸ ਦਾ ਕੋਈ ਠਿਕਾਣਾ ਨਹੀਂ । ਬੱਸਾਂ ਥੋੜੀਆਂ ਹੁੰਦੀਆਂ ਹਨ ਅਤੇ ਸਵਾਰੀਆਂ ਜ਼ਿਆਦਾ । ਉਸ ਹਾਲਤ ਵਿਚ ਅਗਰ ਕੰਡਕਟਰ ਵਸੂਲ ਕਰਨਾ ਚਾਹਵੇ ਵੀ ਤਾਂ ਬਾਜ਼ ਔਕਾਤ ਉਹ ਵਸੂਲ ਨਹੀਂ ਕਰ ਸਕਦਾ । ਮੈਂ ਸਮਝਦਾ ਹਾਂ ਕਿ ਕਪਤਾਨ ਸਾਹਿਬ ਨੇ ਬਹੁਤ ਸਾਰੇ ਜਿਹੜੇ ਟੈਕਸ ਦੱਸੇ ਹਨ ਉਹ ਦਰੁਸਤ ਹਨ, ਪਰ ਇਹ ਜਿਹੜਾ ਟੈਕਸ ਹੈ ਇਹ ਸਿੱਧਾ ਗਰੀਬਾਂ ਤੇ ਲਗਦਾ ਹੈ । ਜਿਹੜਾ ਬੰਗਲਾ ਦੇਸ਼ ਦਾ ਹਾਲ ਸੀ, ਉਸ ਵੇਲੇ ਤਾਂ ਲੋਕ ਜਾਨ ਦੇ ਕੇ ਵੀ ਸਹਾਇਤਾ ਕਰਨ ਨੂੰ ਤਿਆਰ ਸਨ ਅਤੇ ਉਨ੍ਹਾਂ ਨੇ ਕੀਤੀ । ਪਰ ਇਸ ਟੈਕਸ ਦੇ ਬਦਲੇ ਅਗਰ ਕੋਈ ਟੈਕਸ ਅਮੀਰਾਂ ਤੇ ਲਗ ਸਕਦਾ ਹੈ ਤਾਂ ਲਾ ਦਿਓ, ਇਹ ਜਿਹੜਾ ਟੈਕਸ ਹੈ ਇਹ ਨਾਜਾਇਜ਼ ਹੈ ਕਿਉਂਕਿ ਇਹ ਗਰੀਬਾਂ ਤੇ ਲਗਦਾ ਹੈ ਇਸ ਲਈ ਇਹ ਵਾਪਸ ਲੈਣਾ ਚਾਹੀਦਾ ਹੈ ।

**ਸਰਦਾਰ ਦਿਲਬਾਗ ਸਿੰਘ** : (ਨਵਾਂ ਸ਼ਹਿਰ) ਡਿਪਟੀ ਸਪੀਕਰ ਸਾਹਿਬ, ਇਹ ਜੋ ਬਿੱਲ ਹੈ ਪੈਸੰਜਰ ਔਰ ਗੁਡਜ਼ ਟੈਕਸ ਬਾਰੇ, ਇਸ ਦੇ ਵਿਚ ਸਾਫ ਲਿਖਿਆ ਹੈ ਕਿ ਅਸੀਂ ਕੋਈ ਨਵਾਂ ਟੈਕਸ ਨਹੀਂ ਲਾਇਆ ਅਤੇ ਨਾ ਲਾਉਣਾ ਹੈ, ਇਹ ਸਿਰਫ ਬੰਗਲਾ ਦੇਸ਼ ਟੈਕਸ ਨੂੰ ਇਸ ਪਾਸੇ ਬਦਲਿਆ ਹੈ, ਮੈਂ ਇਸ ਗੱਲ ਨਾਲ ਇਤਫ਼ਾਕ ਨਹੀਂ ਕਰਦਾ । 23 ਮਾਰਚ ਨੂੰ, ਜਦੋਂ ਕਿ ਅਸੈਂਬਲੀ ਇੰਨ-ਸ਼ੈਸ਼ਨ ਹੋਵੇ ਇਨ੍ਹਾਂ ਨੇ ਟਰੱਕਾਂ ਤੇ ਗੁਡਜ਼ ਟੈਕਸ ਵਧਾਇਆ ਹੈ ਔਰ ਇਹ ਥੋੜਾ ਨਹੀਂ ਵਧਾਇਆ ਬਹੁਤ ਜ਼ਿਆਦਾ ਵਧਾਇਆ ਹੈ । ਪਹਿਲਾਂ 808 ਰੁਪਏ ਸਾਲ ਦੇ ਦਿੰਦੇ ਸਾਂ ਹੁਣ ਉਸ ਨੋਟੀਫ਼ੀਕੇਸ਼ਨ ਨਾਲ ਤਕਰੀਬਨ 250 ਰੁਪਏ ਵਧਾ ਦਿਤੇ ਯਾਨੀ 1,050 ਰੁਪਏ ਟੈਕਸ ਲਾ ਦਿਤਾ । ਨਾਲ ਹੀ ਇਹ ਆਪਣਾ ਬਿਆਨ ਦੇ ਰਹੇ ਹਨ ਕਿ ਅਸੀਂ ਕੋਈ ਨਵਾਂ ਟੈਕਸ ਨਹੀਂ ਲਾਇਆ । ਇਹ ਟਰੱਕਾਂ ਤੇ ਜਿਹੜਾ ਟੈਕਸ ਲਾਇਆ ਹੈ ਨੋਟੀਫ਼ੀਕੇਸ਼ਨ ਰਾਹੀਂ ਜਦੋਂ ਕਿ ਅਸੈਂਬਲੀ ਇੰਨ ਸੈਸ਼ਨ ਹੈ, ਮੈਂ ਕਹਾਂਗਾ ਕਿ ਇਹ ਨਜਾਇਜ਼ ਹੈ ਔਰ ਧੱਕਾ ਜ਼ੋਰੀ ਹੈ । ਇਸ ਦੇ ਨਾਲ ਅੱਜ ਪੰਜਾਬ ਦੇ ਵਿਚ ਬਹੁਤ ਸਾਰੇ ਕਾਰਨਾਂ ਕਰਕੇ ਕੋਇਲੇ ਦੀ ਕਮੀ ਆਦਿ ਕਾਰਨ ਇੰਡਸਟਰੀ ਨੂੰ ਅੱਗੇ ਬਹੁਤ ਧੱਕਾ ਵਜਿਆ ਹੈ । ਮਾਲ ਨਹੀਂ ਮਿਲਦਾ । ਇਸ ਦੇ ਉਪਰ ਲੱਖਾਂ ਰੁਪਏ ਦੇ ਟੈਕਸ ਲਾ ਦੇਣਾ, ਬਗੈਰ ਅਸੈਂਬਲੀ ਦੀ ਮਨਜ਼ੂਰੀ ਤੋਂ, ਤਾਂ ਇਹ ਜ਼ਿਆਦਤੀ ਹੈ । ਮੈਂ ਕਪਤਾਨ ਸਾਹਿਬ ਨੂੰ ਕਹਾਂਗਾ ਕਿ ਜਾਂ ਤਾਂ ਉਹ ਮੰਨਣ ਕਿ ਅਸੀਂ ਨਵੇਂ ਟੈਕਸ ਲਾਏ ਹਨ । ਇਕ ਪਾਸੇ ਤਾਂ ਕਹਿੰਦੇ ਹਨ ਕਿ ਅਸੀਂ ਨਵਾਂ ਟੈਕਸ ਨਹੀਂ ਲਾਇਆ ਦੂਜੇ ਪਾਸੇ ਨੋਟੀਫ਼ੀਕੇਸ਼ਨਾਂ ਰਾਹੀਂ ਟੈਕਸ ਲਾਏ ਜਾਂਦੇ ਹਨ । ਇਹ ਕੋਈ ਖ਼ੂਬਸੂਰਤ ਗੱਲ ਨਹੀਂ ਹੈ ।

ਦੂਸਰੀ ਗੱਲ ਇਹ ਹੈ ਕਿ ਸਾਡੇ ਤੋਂ ਇਹ ਚੀਜ਼ ਛੁਪੀ ਹੋਈ ਨਹੀਂ ਕਿ ਟਰਾਂਸਪੋਰਟ ਵਿਚ ਪੈਸੰਜਰ ਸਾਈਡ ਅਤੇ ਗੁਡਜ਼ ਸਾਈਡ ਹੈ । ਗੁਡਜ਼ ਸਾਈਡ ਤੇ ਆਮ ਤੌਰ ਤੇ ਬੜਾ ਕੰਪੀਟੀਸ਼ਨ ਹੈ ਔਰ ਇਹ ਬਹੁਤ ਗਰੀਬ ਆਦਮੀ ਕੰਮ ਕਰਦੇ ਹਨ । ਇਸ ਸਾਈਡ ਤੇ ਉਹ ਆਦਮੀ ਕੰਮ ਕਰਦੇ ਹਨ ਕਿ ਜਿਸ ਵੇਲੇ ਜ਼ਰੂਰਤ ਪਵੇ ਮੁਲਕ ਨੂੰ ਟਰੱਕਾਂ ਦੀ ਇਹ ਸਭ ਤੋਂ ਅੱਗੇ ਹੁੰਦੇ ਹਨ ਹਾਲਾਂ ਕਿ ਉਨ੍ਹਾਂ ਦੀ ਰੋਟੀ ਦਾ ਜ਼ਰੀਆ ਇਹੋ ਹੈ । ਇਹ ਆਪਣੀ ਰੋਟੀ ਦੇ ਜ਼ਰੀਏ ਨੂੰ ਲੈ ਕੇ ਲੋਕਾਂ ਦੀ ਖ਼ਿਦਮਤ ਕਰਦੇ ਹਨ । ਉਨ੍ਹਾਂ ਉਤੇ ਟੈਕਸ ਲਾਉਣਾ ਬਹੁਤ ਚੰਗੀ ਗਲ ਨਹੀਂ ।

ਮੈਂ ਡਾਂਗ ਸਾਹਿਬ ਦੀ ਇਸ ਗੱਲ ਨਾਲ ਇਤਫ਼ਾਕ ਕਰਦਾ ਹਾਂ ਕਿ ਪੈਸੰਜਰ ਟੈਕਸ ਦੀ ਇਵੇਜ਼ਨ ਬਹੁਤ ਜ਼ਿਆਦਾ ਹੈ । ਇਸ ਵਿਚ ਤਬਦੀਲੀ ਕੀਤੀ ਜਾਵੇ ਇਹ ਟੈਕਸ ਪੈਸੈਂਜਰ ਤੇ ਲਾਗੂ ਕੀਤਾ ਜਾਵੇ ਨਾ ਕਿ ਉਸ ਕੰਡਕਟਰ ਤੇ ਜ਼ਿੰਮੇਵਾਰੀ ਪਾਈ ਜਾਵੇ ਜਿਹੜਾ ਓਵਰਲੋਡ ਹੋਣ ਕਾਰਨ ਵਸੂਲ ਨਹੀਂ ਕਰ ਸਕਦਾ । ਇਸ ਦੀ ਜ਼ਿੰਮੇਵਾਰੀ ਸਵਾਰੀਆਂ ਦੀ ਹੋਣੀ ਚਾਹੀਦੀ ਹੈ । ਇਹ ਅੱਜ ਸਾਰੇ ਹਾਊਸ ਨੇ ਗੱਲ ਮੰਨੀ ਹੈ ਕਿ ਜਿਤਨੀ ਪੰਜਾਬ ਦੇ ਲੋਕਾਂ ਨੂੰ ਟਰਾਂਸਪੋਰਟ ਚਾਹੀਦੀ ਹੈ ਉਤਨੀ ਮਿਲ ਨਹੀਂ ਰਹੀ । ਕੁਝ ਲੋਕ ਟਰਾਂਸਪੋਰਟ ਨਾ ਮਿਲਣ ਕਾਰਨ ਰੇਲ ਵਿਚ ਸਫ਼ਰ ਕਰਦੇ ਹਨ । ਜਿਹੜੇ ਰੇਲ ਵਿਚ ਸਫ਼ਰ ਕਰਨਗੇ ਉਨ੍ਹਾਂ ਦਾ ਪੰਜਾਬ ਸਰਕਾਰ ਨੂੰ ਕੋਈ ਟੈਕਸ ਨਹੀਂ ਮਿਲੇਗਾ । ਕੁਝ ਲੋਕ ਜਿਸ ਵੇਲੇ ਬੱਸਾਂ ਨਹੀਂ ਮਿਲਦੀਆਂ ਮੇਲੇ ਆਦਿ ਦੇ ਮੌਕੇ ਤੇ ਤਾਂ ਉਹ ਟਰੱਕਾਂ ਵਿਚ ਸਫ਼ਰ ਕਰਦੇ ਹਨ, ਉਨ੍ਹਾਂ ਦਾ ਟੈਕਸ ਵੀ ਪੰਜਾਬ ਸਰਕਾਰ ਨੂੰ ਨਹੀਂ ਮਿਲਦਾ । ਇਸੇ ਤਰ੍ਹਾਂ ਓਵਰਲੋਡ ਵੇਲੇ ਬਹੁਤ ਸਾਰੀਆਂ ਸਵਾਰੀਆਂ ਪੇਮੈਂਟ ਨਹੀਂ ਕਰਦੀਆਂ । ਟਰੱਕਾਂ ਵਿਚ ਓਵਰਲੋਡ ਹੋ ਕੇ ਲੋਕ ਸਫ਼ਰ ਕਰਦੇ ਹਨ ਅਤੇ ਫਿਰ ਐਕਸੀਡੈਂਟ ਨਾਲ ਲੋਕ ਮਰਦੇ ਹਨ । ਜੇਕਰ ਟਰਾਂਸਪੋਰਟ ਪੂਰੀ ਮਲੇ ਤਾਂ ਇਹ ਵਾਰਦਾਤਾਂ ਨਾ ਹੋਣ । ਇਹ ਜੋ ਪੈਸੈਂਜਰ ਟੈਕਸ ਹੈ ਇਸ ਨੂੰ ਵਧਾਉਣ ਦੀ ਬਜਾਏ ਅਗਰ ਇਸ ਨੂੰ ਠੀਕ ਢੰਗ ਨਾਲ ਰੈਗੂਲੇਟ ਕੀਤਾ ਜਾਵੇ ਤਾਂ ਇਸ ਵੇਲੇ ਜਿਹੜੀ ਰਕਮ ਆ ਰਹੀ ਹੈ ਇਸ ਦੇ ਜ਼ਰੀਏ ਇਸ ਤੋਂ ਡਬਲ ਹੋ ਸਕਦੇ ਹਨ ।

ਮੈਂ ਕਪਤਾਨ ਸਾਹਿਬ ਨੂੰ ਕਹਾਂਗਾ ਕਿ ਜਿਹੜਾ ਨੋਟੀਫ਼ੀਕੇਸ਼ਨ ਕੀਤਾ ਹੈ ਡਿਊਰਿੰਗ ਸੈਸ਼ਨ ਅਤੇ ਦੂਜੀਆਂ ਜਿਹੜੀਆਂ ਚੰਗੀਆਂ ਗੱਲਾਂ ਹਨ ਉਨ੍ਹਾਂ ਦਾ ਜਵਾਬ ਜ਼ਰੂਰ ਦੇਣ। ਇਨ੍ਹਾਂ ਸ਼ਬਦਾਂ ਨਾਲ ਮੈਂ ਆਪਣੀ ਸੀਟ ਲੈਂਦਾ ਹਾਂ।

**ਸਰਦਾਰ ਬਸੰਤ ਸਿੰਘ ਖਾਲਸਾ** : (ਦਾਖਾ, ਐਸ. ਸੀ) ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ 5% ਟੈਕਸ ਹੋਰ ਵੱਧ ਕੀਤਾ ਮੈਂ ਸਮਝਦਾ ਹਾਂ ਕਿ ਇਹ ਬੜਾ ਗਰੀਬਾਂ ਨਾਲ ਧੱਕਾ ਕੀਤਾ ਹੈ। ਸਹੀ ਮਾਅਨਿਆਂ ਵਿਚ ਗਲ ਇਹ ਹੈ ਕਿ ਗੱਲਾਂ ਤਾਂ ਇਹ ਸਾਰੇ ਭਰਾ ਕਰੀ ਜਾਂਦੇ ਹਨ, ਪਰ ਇਥੇ ਜਿੰਨੇ ਵੀ ਮੇਰੇ ਭਰਾ ਬੈਠੇ ਹਨ ਇਕ ਅੱਧੇ ਨੂੰ ਛੱਡ ਕੇ ਕੋਈ ਵੀ ਬੱਸ ਵਿਚ ਸਫ਼ਰ ਨਹੀਂ ਕਰਦਾ ਕਾਮਰੇਡ ਭਾਵੇਂ ਸਾਈਕਲ ਤੇ ਸਫ਼ਰ ਭੀ ਕਰਦੇ ਹੋਣ। (ਵਿਘਨ) ਬੱਸਾਂ ਵਿਚ ਸਾਰੇ ਗਰੀਬ ਹੀ ਸਫ਼ਰ ਕਰਦੇ ਹਨ ਅਤੇ ਇਹ ਸਾਰਾ ਟੈਕਸ ਗਰੀਬਾਂ ਤੇ ਪੈ ਰਿਹਾ ਹੈ। ਇਸ ਦੇ ਨਾਲ ਨਾਲ ਬੱਸਾਂ ਦੀ ਜਿਹੜੀ ਹਾਲਤ ਹੈ ਅਤੇ ਜਿਹੜੀ ਹਾਲਤ ਗਰੀਬ ਦੀ ਬੱਸਾਂ ਵਿਚ ਹੁੰਦੀ ਹੈ ਉਹ ਵਰਨਣ ਯੋਗ ਨਹੀਂ। ਥੋੜੀ ਦੂਰ ਜਾ ਕੇ ਹੀ ਬੱਸਾਂ ਬਰੇਕ ਡਾਊਨ ਹੋ ਜਾਂਦੀਆਂ ਹਨ। ਵਰਕਸ਼ਾਪਸ ਵਿਚ ਓ.ਕੇ. ਦੇ ਸਰਟੀਫਿਕੇਟ ਦਿਤੇ ਜਾਂਦੇ ਹਨ, ਨਾ ਉਹ ਲੋਕ ਬੱਸਾਂ ਨੂੰ ਚੈਕ ਕਰਦੇ ਹਨ ਅਤੇ ਨਾ ਕੁਝ ਕਰਦੇ ਹਨ। ਸਰਟੀਫਿਕੇਟ ਜਾਰੀ ਕਰ ਦਿੰਦੇ ਹਨ ਕਿ ਇਹ ਬੱਸ ਓ.ਕੇ. ਹੈ। ਥੋੜੀ ਦੂਰ ਜਾ ਕੇ ਉਹ ਬੱਸ ਰੁਕ ਜਾਂਦੀ ਹੈ। ਮੈਂ ਸਮਝਦਾ ਹਾਂ ਕਿ ਜਿਹੜੀਆਂ ਵਰਕਸ਼ਾਪਸ ਹਨ ਉਨਾਂ ਵਿਚ ਯੋਗ ਆਦਮੀ ਲਾਉਣੇ ਚਾਹੀਦੇ ਹਨ ਜਿਹੜੇ ਠੀਕ ਸੁਪਰਵੀਜ਼ਨ ਕਰ ਸਕਣ। ਇਸ ਦੇ ਨਾਲ ਹੀ ਜਿਹੜੀ ਟੈਕਸ ਦੀ ਚੋਰੀ ਹੁੰਦੀ ਹੈ, ਡਿਪਟੀ ਸਪੀਕਰ ਸਾਹਿਬ, ਜੇ ਤੁਹਾਨੂੰ ਕਦੇ ਬੱਸ ਵਿਚ ਸਫ਼ਰ ਕਰਨ ਦਾ ਮੌਕਾ ਮਿਲੇ, ਤਾਂ ਪਤਾ ਲਗੇਗਾ ਕਿ ਕਿਸ ਤਰ੍ਹਾਂ ਕੰਡਕਟਰ ਪੈਸੇ ਲੈਂਦਾ ਹੈ ਕਿਵੇਂ ਇਸਪੈਕਟਰ ਨੂੰ ਦਿੰਦਾ ਹੈ। ਇਸੇ ਤਰ੍ਹਾਂ ਟੈਕਸ ਦੀ ਬੜੀ ਭਾਰੀ ਚੋਰੀ ਹੁੰਦੀ ਹੈ। ਜਿਥੋਂ ਤਕ ਗੁਡਜ਼ ਟਰਕਾਂ ਦਾ ਸੁਆਲ ਹੈ ਉਸ ਵਿਚ ਵੀ ਸਰਕਾਰ ਲੁਟਦੀ ਹੈ। ਇਸ ਦਾ ਬੜਾ ਭਾਰੀ ਅਸਰ ਪੈਂਦਾ ਹੈ। ਇਕ ਪਾਸੇ ਤਾਂ ਸਰਕਾਰ ਟੈਕਸ ਲਾ ਲੈਂਦੀ ਹੈ ਅਤੇ ਦੂਜੇ ਪਾਸੇ ਉਨ੍ਹਾਂ ਟੈਕਸਾਂ ਵਾਲਿਆਂ ਤੋਂ ਥੈਲੀਆਂ ਦੀ ਸ਼ਕਲ ਵਿਚ ਪੈਸੇ ਇਕਠੇ ਕਰਦੀ ਹੈ। ਜਿਹੜੇ ਨਵੇਂ ਰੂਟ ਦਿਤੇ ਹਨ ਉਨਾਂ ਵਿਚ 51 ਹਜ਼ਾਰ ਰੁਪਏ ਦੀ ਥੈਲੀ ਸਰਕਾਰ ਨੇ ਲੁਧਿਆਣੇ ਤੋਂ ਲਈ ਹੈ ਅਤੇ 35 ਹਜ਼ਾਰ ਰੁਪਏ ਦੀ ਪਠਾਨਕੋਟ ਤੋਂ ਲਈ ਹੈ। ਇਹ ਜਿਹੜਾ ਭਾਰ ਪੈਣਾ ਹੈ ਇਹ ਆਖਰ ਗਰੀਬ ਲੋਕਾਂ ਤੇ ਪੈਣਾ ਹੈ।

ਇਸ ਦੇ ਨਾਲ ਹੀ ਟੈਕਸੀਆਂ ਦੀ ਗਲ ਹੈ। ਇਹ ਟੈਕਸੀਆਂ ਗਰੀਬ ਲੋਕਾਂ ਨੂੰ ਜੰਝਾਂ ਆਦਿ ਵਿਚ ਲਿਜਾਣੀਆਂ ਪੈਂਦੀਆਂ ਹਨ। ਇਨਾਂ ਬਾਰੇ ਮੈਂ ਅਰਜ਼ ਕਰਦਾ ਹਾਂ ਕਿ ਜਦੋਂ ਵੀ ਉਹ ਪਾਸ ਹੋਣ ਵਾਸਤੇ ਇਨਾਂ ਅਥਾਰਟੀ ਕੋਲ ਜਾਂਦੀਆਂ ਹਨ ਤਾਂ ਉਨਾਂ ਦਾ ਪਾਸ ਕਰਨ ਵਾਸਤੇ 40 ਰੁਪਏ ਦਾ ਰੇਟ ਰਖਿਆ ਹੋਇਆ ਹੈ। 40 ਰੁਪਏ ਦਿਤੇ ਬਗੈਰ ਉਹ ਟੈਕਸੀ ਪਾਸ ਹੀ ਨਹੀਂ ਹੋ ਸਕਦੀ। ਡਿਪਟੀ ਸਪੀਕਰ ਸਾਹਿਬ, ਮੇਰੇ ਆਪਣੇ ਹਲਕੇ ਦੀ ਗਲ ਹੈ। ਇੱਕ ਗਰੀਬ ਆਦਮੀ ਨੇ ਟੈਕਸੀ ਕਢਾਈ ਅਤੇ ਉਸ ਨੂੰ ਪਾਸ ਕਰਾਉਣ ਲਈ ਉਹ ਅਫ਼ਸਰ ਕੋਲ ਗਿਆ। ਉਸ ਅਫ਼ਸਰ ਨੇ ਲਾਈਸੈਂਸ ਨੂੰ ਚੁਕ ਕੇ ਦੂਰ ਮਾਰਿਆ ਅਤੇ ਕਿਹਾ ਕਿ ਮੈਨੂੰ 40 ਰੁਪਏ ਦੇ ਤਦ ਮੈਂ ਤੇਰੀ ਟੈਕਸੀ ਪਾਸ ਕਰਾਂਗਾ। ਉਸ ਨੇ ਕਿਹਾ ਕਿ ਮੇਰੀ ਟੈਕਸੀ ਤਾਂ ਨਵੀਂ ਹੈ ਅਤੇ ਇਸ ਵਿਚ ਕੋਈ ਨੁਕਸ ਨਹੀਂ। ਅਫ਼ਸਰ ਨੇ ਕਿਹਾ ਕਿ ਮੈਂ ਤਾਂ 40 ਰੁਪਏ ਲੈਣੇ ਹਨ। ਕੀ ਮੈਂ ਆਪਣੇ ਜੁਆਕ ਗੁਰੂਦਵਾਰੇ ਲੈ ਜਾਣੇ ਹਨ? ਉਸ ਅਫ਼ਸਰ ਨੇ ਦਸਿਆ ਕਿ ਇਨਾਂ ਪੈਸਿਆਂ ਵਿਚ ਸਾਰਿਆਂ ਦਾ ਹਿੱਸਾ ਹੈ। ਸੋ ਇੱਕ ਪਾਸੇ ਸਰਕਾਰ ਟੈਕਸ ਲਾਈ ਜਾਂਦੀ ਹੈ ਅਤੇ ਦੂਜੇ ਪਾਸੇ ਜਿਹੜੇ ਅਫ਼ਸਰ ਸਾਹਿਬਾਨ ਹਨ ਉਹ ਲੋਕਾਂ ਨੂੰ ਲੁਟੀ ਜਾਂਦੇ ਹਨ। ਮੈਂ ਸਮਝਦਾ ਹਾਂ ਕਿ ਇਨਾਂ ਟੈਕਸਾਂ ਦਾ ਬੋਝ ਗਰੀਬ ਆਦਮੀ ਉਤੇ ਜ਼ਿਆਦਾ ਪੈਂਦਾ ਹੈ।

**ਵਿਕਾਸ ਮੰਤਰੀ** : (ਕੈਪਟਨ ਰਤਨ ਸਿੰਘ) : ਡਿਪਟੀ ਸਪੀਕਰ ਸਾਹਿਬ, ਇਥੇ ਕਲੀਅਰ ਕਟ ਗਲ ਕੀਤੀ ਗਈ। ਮੈਂ ਮੁਆਫੀ ਚਾਹਾਂਗਾ ਆਪਣੇ ਆਨਰੇਬਲ ਦੋਸਤ ਡਾਂਗ ਸਾਹਿਬ ਤੋਂ। ਇਹ ਤਾਂ ਇਸ ਤਰਾਂ ਦੀ ਗਲ ਹੈ ਕਿ ਜਿਸ ਤਰ੍ਹਾਂ ਇੱਕ ਤਵਾ ਭਰਿਆ ਹੋਵੇ ਤਾਂ ਜਦ ਤਾਈਂ ਉਹ ਪੂਰਾ ਵੱਜ ਨਹੀਂ ਲੈਂਦਾ ਉਹ ਹਟਦਾ ਨਹੀਂ। ਇਥੇ ਗਰੀਬਾਂ ਦੀ ਗਲ ਉਨ੍ਹਾਂ ਨੇ ਕੀਤੀ ਹੈ। ਜੇ ਕੋਈ ਹੋਰ ਇਹ ਗਲ ਕਹਿੰਦਾ ਤਾਂ ਮੈਂ ਕਦੇ ਪੁਆਇੰਟ੍ਰ ਆਊਟ ਨਾ ਕਰਦਾ। ਇਨਾਂ ਨੇ ਮਜ਼ਦੂਰ ਦਾ ਜ਼ਿਕਰ ਕੀਤਾ ਹੈ ਜਿਹੜਾ ਕਿ ਬੱਸ ਤੇ ਜਾਂਦਾ ਹੈ, ਜਿਹੜਾ ਲੋਕਲ ਬੱਸ ਉਤੇ ਸਫਰ ਕਰਦਾ ਹੈ। ਇਸ ਬੱਸ ਦੇ ਵਿਚ ਇੱਕ ਰੁਪਏ ਤਕ ਸਫਰ ਕਰਨ ਵਾਲੇ ਤੇ ਕੋਈ ਐਡੀਸ਼ਨਲ ਟੈਕਸ ਨਹੀਂ ਲੱਗਣਾ।

**ਕਾਮਰੇਡ ਸੱਤ ਪਾਲ ਡਾਂਗ** : ਆਨ ਏ ਪੁਆਇੰਟ ਆਫ ਆਰਡਰ, ਸਰ। ਜੇ ਇਹ ਕੰਨ ਬੰਦ ਕਰਕੇ ਬੈਠੇ ਰਹਿਣ ਤਾ ਮੇਰਾ ਕੀ ਕਸੂਰ ਹੈ। ਮੈਂ ਤਾਂ ਇਹ ਕਿਹਾ ਸੀ ਕਿ ਲੋਕਲ ਬੱਸਾਂ ਦਾ ਕਿਰਾਇਆ ਗਵਰਨਰੀ ਰਾਜ ਵਿਚ ਵੱਧਿਆ। ਹੁਣ ਇੱਕ ਰੁਪਏ ਤਕ ਸਫਰ ਕਰਨ ਵਾਲੇ ਦੀ ਦਲੀਲ ਦੇ ਰਹੇ ਹਨ। ਅੰਮ੍ਰਿਤਸਰ ਤੋਂ ਜਲੰਧਰ ਤਕ ਢਾਈ ਰੁਪਇਆ ਕਿਰਾਇਆ ਲਗਦਾ ਹੈ। ਕੀ ਉਹ ਗਰੀਬ ਆਦਮੀ ਨਹੀਂ ਹਨ ਜਿਹੜੇ ਕਿ ਇਸ ਰੂਟ ਤੇ ਸਫਰ ਕਰਦੇ ਹਨ?

**ਵਿਕਾਸ ਮੰਤਰੀ** : ਡਿਪਟੀ ਸਪੀਕਰ ਸਾਹਿਬ, ਇਥੇ ਜਿਹੜਾ ਵੀ ਆਉਂਦਾ ਹੈ ਉਹ ਗਰੀਬ ਦੀਆਂ ਗੱਲਾਂ ਕਰਦਾ ਹੈ। ਕੀ ਇਨਾਂ ਨੂੰ ਪੱਤਾ ਹੈ ਕਿ ਪੰਜਾਬ ਵਿਚ ਕਾਰਾਂ ਵਾਲੇ ਕਿਤਨੇ ਹਨ ? ਮੇਰਾ ਖਿਆਲ ਹੈ ਕਿ ਅੱਧਾ ਪਰਸੈਂਟ ਵੀ ਨਹੀਂ ਹਨ। ਜਿਹੜੀ ਗਰੀਬ ਪਾਪੂਲੇਸ਼ਨ ਬੱਸਾਂ ਵਿਚ ਸਫਰ ਕਰਨ ਵਾਲੀ ਹੈ ਉਹ 40% ਹੈ। ਗਰੀਬ ਆਦਮੀ ਤਾਂ ਬੱਸਾਂ ਵਿਚ ਸਫਰ ਨਹੀਂ ਕਰਦੇ। ਉਹ ਤਾਂ ਸਾਈਕਲ ਤੇ ਜਾਂਦੇ ਹਨ ਜਾਂ ਪੈਦਲ ਜਾਂਦੇ ਹਨ। ਇਨ੍ਹਾਂ ਨੇ ਗਰੀਬੀ ਦੇਖੀ ਨਹੀਂ। ਪਿੰਡਾਂ ਵਿਚ ਗਰੀਬ ਆਦਮੀ ਤਾਂ ਛੇ, ਛੇ ਮਹੀਨੇ ਬਾਹਰ ਜਾਂਦੇ ਹੀ ਨਹੀਂ। (ਸ਼ੋਰ) (ਵਿਘਨ)

**ਸਰਦਾਰ ਕਰਨੈਲ ਸਿੰਘ ਮਰੜ੍ਹੀ** : × × × × × × × ×

**ਸ੍ਰੀ ਡਿਪਟੀ ਸਪੀਕਰ**: ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। (This is no point of order.)

**ਵਿਕਾਸ ਮੰਤਰੀ** : ਮੈਂ ਮੰਨਦਾ ਹਾਂ ਕਿ ਮਰੜ੍ਹੀ ਸਾਹਿਬ ਸਾਈਕਲ ਤੇ ਜਾਂਦੇ ਰਹੇ ਹਨ। ਅਤੇ ਹੁਣ ਨਹੀਂ ਜਾਂਦੇ। ਮੈਂ ਡਾਂਗ ਸਾਹਿਬ ਦੀ ਇੱਕ ਸੁਜੈਸ਼ਨ ਦਾ ਧੰਨਵਾਦੀ ਹਾਂ। ਉਨ੍ਹਾਂ ਨੇ ਕਿਹਾ ਹੈ ਕਿ ਇਸ ਐਕਟ ਵਿਚ ਤਰਮੀਮ ਲਿਆਂਦੀ ਜਾਵੇ ਜਿਸ ਦੇ ਰਾਹੀਂ ਕਿ ਟੈਕਸ ਦੇਣਾ ਪੈਸੰਜਰ ਦਾ ਫਰਜ਼ ਬਣ ਜਾਵੇ। ਜੇ ਉਹ ਟਿਕਟ ਲਏ ਬਿਨਾਂ ਸਫਰ ਕਰੇ ਤਾਂ ਉਸ ਤੇ ਜੁਰਮਾਨਾ ਲਾਇਆ ਜਾਵੇ। ਇਹ ਅੱਛੀ ਸੁਜੈਸ਼ਨ ਹੈ, ਮੈਂ ਮੰਨਦਾ ਹਾਂ। ਸਰਦਾਰ ਦਿਲਬਾਗ ਸਿੰਘ ਨੇ ਜਿਹੜੀ ਗਲ ਕੀਤੀ ਹੈ ਉਹ ਸਹੀ ਨਹੀਂ। ਇਥੇ ਗੁਡਜ਼ ਟੈਕਸ 810 ਰੁਪਏ ਲੱਗਦਾ ਸੀ। ਇਹ ਜਿਹੜਾ ਬਿੱਲ ਹੈ ਇਸ ਦੇ ਨਾਲ ਇਸਦਾ ਕੋਈ ਤੁਅੱਲਕ ਨਹੀਂ। ਕਿਉਂਕਿ ਇੱਕ ਆਨਰੇਬਲ ਮੈਂਬਰ ਨੇ ਜਿਸ ਨੂੰ ਟਰਾਂਸਪੋਰਟ ਦੀ ਬਹੁਤ ਵਾਕਫੀਅਤ ਹੈ, ਉਨ੍ਹਾਂ ਨੇ ਇਹ ਪੁਆਇੰਟ ਰੇਜ਼ ਕੀਤਾ ਹੈ, ਇਸ ਲਈ ਮੈਂ ਉਨ੍ਹਾਂ ਦੀ ਗਿਆਤ ਲਈ ਦਸਦਾ ਹਾਂ ਕਿ ਅੱਗੇ ਜਿਹੜੇ ਲੋਕਲ ਟਰੱਕ ਚਲਦੇ ਸਨ ਉਨ੍ਹਾਂ ਤੇ ਗੁਡਜ਼ ਟੈਕਸ 810 ਰੁਪਏ ਲਗਦਾ ਸੀ। ਜਿਹੜੇ ਟਰੱਕ ਦੂਜੇ ਸੂਬਿਆਂ ਵਿਚ ਜਾਂਦੇ ਸਨ ਉਨਾਂ ਦਾ ਟੈਕਸ 1215 ਰੁਪਏ ਹੁੰਦਾ ਸੀ। ਹੁਣ ਹਾਈਕੋਰਟ ਦੀ ਇੱਕ ਜਜਮੈਂਟ ਕਾਰਨ ਸਾਰਿਆਂ ਤੇ 1,00 ਰੁਪਏ ਗੁਡਜ਼ ਟੈਕਸ ਲੱਗਦਾ ਹੈ। ਇਹ ਅਸੀਂ ਇਕੱਲੇ ਨਹੀਂ ਕੀਤਾ, ਹਰਿਆਣੇ ਵਾਲਿਆਂ ਨੇ ਵੀ ਕੀਤਾ ਹੈ।

*Expunged as ordered by the Chair.

**ਸਰਦਾਰ ਦਿਲਬਾਗ ਸਿੰਘ** (ਨਵਾਂ ਸ਼ਹਿਰ) : ਆਨ ਏ ਪੁਆਇੰਟ ਆਫ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਪਹਿਲਾਂ ਜਦੋਂ ਸਾਂਝਾ ਪੰਜਾਬ ਸੀ ਉਸ ਵੇਲੇ ਜਿਹੜਾ ਟੈਕਸ ਲਗਦਾ ਸੀ ਉਹ 1,215 ਰੁਪਏ ਸੀ, ਇਹ ਗਲ ਠੀਕ ਹੈ। ਜਿਸ ਵੇਲੇ ਪੰਜਾਬ ਦੀ ਵੰਡ ਹੋਈ ਤਾਂ ਇਹ ਪੰਜਾਬ ਵਿਚ 1215 ਰੁਪਏ ਸੀ, ਹਰਿਆਣੇ ਵਿਚ ਵੀ 1215 ਰੁਪਏ ਸੀ, ਯੂਨੀਅਨ ਟੈਰੇਟਰੀ ਵਿਚ 300 ਰੁਪਏ ਸੀ ਅਤੇ ਹਿਮਾਚਲ ਵਿਚ 1215 ਰੁਪਏ ਸੀ। ਇਹ ਕੋਈ 3400 ਰੁਪਏ ਦੇ ਕਰੀਬ ਬਣ ਜਾਂਦਾ ਸੀ। ਇਹ ਲੋਕ ਹਾਈਕੋਰਟ ਵਿਚ ਗਏ। ਹਾਈਕੋਰਟ ਨੇ ਹਿਦਾਇਤ ਕੀਤੀ ਕਿ 808 ਰੁਪਏ ਤੋਂ ਵੱਧ ਟੈਕਸ ਤੁਸੀਂ ਨਹੀਂ ਲੈ ਸਕਦੇ। ਜਿਸ ਏਰੀਏ ਲਈ ਅਸੀਂ ਪਹਿਲਾਂ 1200 ਰੁਪਏ ਭਰਦੇ ਸੀ ਹੁਣ ਸਾਨੂੰ ਉਸ ਏਰੀਏ ਲਈ 3400 ਰੁਪਏ ਭਰਨੇ ਪੈ ਰਹੇ ਹਨ।

**ਵਿਕਾਸ ਮੰਤਰੀ** : ਇਥੇ ਡਿਪਟੀ ਸਪੀਕਰ ਸਾਹਿਬ, ਇੱਕ ਸੁਝਾਵ ਆਇਆ ਹੈ ਕਿ ਪੈਸੈਂਜਰ ਟੈਕਸ ਮਾਲਕ ਤੋਂ ਲੈਣਾ ਚਾਹੀਦਾ ਹੈ। ਇਹ ਮਾਲਕਾਂ ਤੋਂ ਕਿਸ ਤਰ੍ਹਾਂ ਲਿਆ ਜਾ ਸਕਦਾ ਹੈ। ਇਹ ਤਾਂ ਪੈਸੈਂਜਰ ਟੈਕਸ ਹੈ ਅਤੇ ਪੈਸੈਂਜਰ ਤੋਂ ਹੀ ਲਿਆ ਜਾ ਸਕਦਾ ਹੈ। ਇਨ੍ਹਾਂ ਨੇ ਪ੍ਰਾਈਵੇਟ ਬੱਸਾਂ ਵਾਲਿਆਂ ਦੇ ਬਾਰੇ ਇਹ ਸੁਜੈਸ਼ਨ ਦਿੱਤੀ ਹੈ। ਇਹ ਪੈਸੈਂਜਰ ਟੈਕਸ ਤਾਂ ਸਾਰੇ ਪੈਸੈਂਜ਼ਰਜ਼ ਤੇ ਲਗਦਾ ਹੈ ਭਾਵੇਂ ਉਹ ਰੋਡਵੇਜ਼ ਦੀ ਬੱਸ ਤੇ ਸਫਰ ਕਰਨ ਜਾਂ ਪੈਪਸੂ ਰੋਡਵੇਜ਼ ਟਰਾਂਸਪੋਰਟ ਕਾਰਪਰੇਸ਼ਨ ਦੀ ਬੱਸ ਉਤੇ ਸਫਰ ਕਰਨ ਜਾਂ ਕਿਸੇ ਪ੍ਰਾਈਵੇਟ ਬੱਸ ਤੇ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਆਨ ਏ ਪੁਆਇੰਟ ਆਫ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਕਹਾਂਗਾ ਕਿ ਜੇ ਕੋਈ ਓਨਰਜ਼ ਤੇ ਟੈਕਸ ਹੈ ਤਾਂ ਉਹ ਵੀ ਦਸ ਦੇਣ।

**ਵਿਕਾਸ ਮੰਤਰੀ** : ਓਨਰਜ਼ ਤੇ ਟੈਕਸ ਤਾਂ ਬਹੁਤ ਹੈ। ਪੈਟਰੋਲ ਦੀ ਕੀਮਤ ਵੱਧ ਗਈ ਹੈ, ਡੀਜ਼ਲ ਦੀ ਕੀਮਤ ਵੱਧ ਗਈ ਹੈ। ਵੱਡੀ ਓਨਰ ਤਾਂ ਸਰਕਾਰ ਹੈ। ਇਹ ਕੋਈ ਨਵਾਂ ਟੈਕਸ ਨਹੀਂ। ਮੈਂ ਡਾਂਗ ਸਾਹਿਬ ਦਾ ਧੰਨਵਾਦੀ ਹਾਂ। ਇਨ੍ਹਾਂ ਨੇ ਇੱਕ ਬਹੁਤ ਪਤੇ ਦਾ ਪੁਆਇੰਟ ਕਿਹਾ ਹੈ। ਸਰਕਾਰ ਇਸ ਤੇ ਜ਼ਰੂਰ ਗੌਰ ਕਰੇਗੀ ਅਤੇ ਪੈਸੈਂਜਰਜ਼ ਤੇ ਜ਼ਿਮੇਂਵਾਰੀ ਲਾਵੇਗੀ ਕਿ ਉਹ ਟਿਕਟ ਖਰੀਦੇ ਬਗੈਰ ਸਫਰ ਨਾ ਕਰੇ। ਇਸ ਦੀ ਬਹੁਤ ਇਵੇਜ਼ਨ ਹੁੰਦੀ ਹੈ। ਸਾਡੇ ਜਾਲ ਵਿਚ ਅਜੇ ਕੋਈ ਫਸਿਆ ਨਹੀਂ। ਜਿਸ ਦਿਨ ਕੋਈ ਫਸ ਗਿਆ ਤਾਂ ਉਸ ਨੂੰ ਬਿਲੇ ਲਾ ਦਿਆਂਗੇ।

**Mr. Deputy Speaker** : Question is—

That the Punjab Passengers and Goods Taxation (Amendment) Bill be taken into consideration at once.

*The motion was carried*

**Mr. Deputy Speaker** : Now the House will proceed to consider the Bill Clause by Clause.

**Clause 2**

**Mr. Deputy Speaker** : Question is—

That Clause 2 stand part of the Bill.

*The motion was carried*

**Clause 3**

**Mr. Deputy Speaker** : Question is—

That Clause 3 stand part of the Bill.

*The motion was carried*

**Clause 1**

**Mr. Deputy Speaker** : Question is—

That Clause 1 stand part of the Bill.

*The motion was carried*

TITLE

**Mr. Deputy Speaker** : Question is—

That Title be the Title of the Bill.

*The motion was carried*

**Development Minister** (Captain Rattan Singh) : Sir, I beg to move—

That the Punjab Passengers and Goods Taxation (Amendment) Bill be passed.

**Mr. Deputy Speaker** : Motion moved—

That the Punjab Passengers and Goods Taxation (Amendment) Bill be passed.

**ਕਾਮਰੇਡ ਜੰਗੀਰ ਸਿੰਘ ਜੋਗਾ** (ਮਾਨਸਾ) : ਡਿਪਟੀ ਸਪੀਕਰ ਸਾਹਿਬ, ਇਹ ਠੀਕ ਹੈ ਕਿ ਟੈਕਸਾਂ ਤੋਂ ਬਗੈਰ ਸਰਕਾਰਾਂ ਦੇ ਕੰਮ ਨਹੀਂ ਚਲਦੇ ਪਰ ਜਿਥੋਂ ਤੱਕ ਕਪਤਾਨ ਸਾਹਿਬ ਦੇ ਟੈਕਸ ਲਗਾਉਣ ਦਾ ਢੰਗ ਹੈ ਮੈਂ ਸਮਝਦਾ ਹਾਂ ਕਿ ਇਸ ਤੋਂ ਘਟੀਆ ਕੰਮ ਕੋਈ ਹੋਰ ਨਹੀਂ ਹੋ ਸਕਦਾ।

**ਸ੍ਰੀ ਡਿਪਟੀ ਸਪੀਕਰ** : ਇਹ ਜਿਹੜੇ ਸ਼ਬਦ ਜੋਗਾ ਜੀ ਨੇ ਅਖੀਰ ਵਿਚ ਕਹੇ ਹਨ ਇਹ ਅਨ-ਪਾਰਲੀਮੈਂਟਰੀ ਹਨ । (The last words of Com. Joga are unparliamentary.)

**ਕਾਮਰੇਡ ਸੱਤ ਪਾਲ ਡਾਂਗ** : ਡਿਪਟੀ ਸਪੀਕਰ ਸਾਹਿਬ, ਇਸ ਵਿਚ ਕੋਈ ਵੀ ਅਨਪਾਰਲੀਮੈਂਟਰੀ ਲਫ਼ਜ਼ ਨਹੀਂ ਹੈ ।

**ਕਾਮਰੇਡ ਜੰਗੀਰ ਸਿੰਘ ਜੋਗਾ** : ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਇਨ੍ਹਾਂ ਨੇ ਉਨ੍ਹਾਂ ਬਾਰੇ ਪੈਸੈਂਜਰਾਂ ਦੀ ਹਾਲਤ ਵੱਲ ਧਿਆਨ ਨਹੀਂ ਦਿਤਾ ਜਿਹੜੇ ਕਿ ਸਫਰ ਕਰਦੇ ਹਨ । ਮੈਂ ਟ੍ਰਾਂਸਪੋਰਟ ਦੇ ਬਾਰੇ ਕੁਐਸਚਨ ਵੀ ਦਿਤਾ ਸੀ ਕਿ ਤਿੰਨ ਹਜਾਰ ਲਿਟਰ ਪਟਰੋਲ ਬਠਿੰਡੇ ਡੀਪੂ ਤੋਂ ਚੋਰੀ ਹੋ ਗਿਆ ਔਰ ਉਸ ਦਾ ਜਵਾਬ ਦਿਤਾ ਗਿਆ ਸੀ ਕਿ ਅਸੀਂ ਦੋਸ਼ੀਆਂ ਦੀਆਂ ਸਰਵਿਸਿਜ਼ ਟਰਮੀਨੇਟ ਕਰ ਦਿਤੀਆਂ ਹਨ । ਪਰ ਇਨ੍ਹਾਂ ਨੇ ਇਹ ਨਹੀਂ ਕੀਤਾ ਕਿ ਉਹ ਕੇਸ ਪੁਲੀਸ ਨੂੰ ਦਿੰਦੇ ਤਾਂ ਜੋ ਉਨ੍ਹਾਂ ਨੂੰ ਸਜ਼ਾ ਮਿਲ ਸਕਦੀ । ਪਰ ਇਸ ਤਰ੍ਹਾਂ ਕਰਨ ਨਾਲ ਇਨ੍ਹਾਂ ਦੇ ਆਪਣੇ ਹਿੱਸੇ ਬੰਦ ਹੋ ਜਾਣੇ ਸਨ ।

ਡਿਪਟੀ ਸਪੀਕਰ ਸਾਹਿਬ, ਜਿਸ ਵੇਲੇ ਖੁਰਾਕ ਦਾ ਕੰਟਰੋਲ ਹੋਇਆ ਸੀ ਤਾਂ ਸ੍ਰੀ ਵਾਸੁਦੇਵਾ ਖੁਰਾਕ ਮਹਿਕਮੇ ਦੇ ਸਕੱਤਰ ਸਨ ਔਰ ਮੈਂ ਸਮਝਦਾ ਹਾਂ ਕਿ ਇਕ ਸਾਲ ਦੇ ਅੰਦਰ ਇਕ ਦਾਣਾ ਅਨਾਜ ਦਾ ਚੋਰੀ ਨਹੀਂ ਸੀ ਹੋਇਆ। ਉਹ ਹੀ ਕਾਮ ਰਹੇ ਸਨ। ਪਰ ਦੂਸਰੇ ਪਾਸੇ ਟ੍ਰਾਂਸਪੋਰਟ ਦੀ ਕੀ ਹਾਲਤ ਹੈ ? ਜਿਸ ਆਦਮੀ ਦੇ ਖਿਲਾਫ ਕੁਰੱਪਸ਼ਨ ਦੇ ਇਲਜ਼ਾਮਾਤ ਹੁੰਦੇ ਹਨ ਉਸ ਨੂੰ ਇਸ ਮਹਿਕਮੇ ਵਿਚ ਲਗਾ ਦਿਤਾ ਜਾਂਦਾ ਹੈ। ਅਸੀਂ ਹਰਿਆਣੇ ਬਾਰੇ ਕਹਿੰਦੇ ਸਾਂ ਕਿ ਉਹ ਪਛੜੀ ਹੋਈ ਸਟੇਟ ਹੈ ਔਰ ਪੰਜਾਬ ਨੂੰ ਅਗਾਂਹ ਵਧੂ ਕਹਿੰਦੇ ਸਾਂ ਪਰ ਹਾਲਤ ਇਹ ਹੈ ਕਿ ਪੈਪਸੂ ਦੇ ਏਰੀਏ ਦੇ ਅੰਦਰ ਜੇਕਰ 24 ਬੱਸਾਂ ਚਲਦੀਆਂ ਹਨ ਪੈਪਸੂ ਰੋਡਵੇਜ਼ ਦੀਆਂ ਤਾਂ 24 ਹੀ ਪ੍ਰਾਈਵੇਟ ਓਪ੍ਰੇਟਰਾਂ ਦੀਆਂ ਚਲਦੀਆਂ ਹਨ। ਇਹ ਕਹਿੰਦੇ ਸਨ ਕਿ ਅਸੀਂ 60—40 ਦੇ ਫਾਰਮੂਲੇ ਨੂੰ ਲਾਗੂ ਕੀਤਾ ਹੋਇਆ ਹੈ ਪਰ ਇਸ ਦੇ ਉਲਟ ਜਿਤਨੇ ਵੀ ਲੰਬੇ ਰੂਟ ਹਨ ਉਹ ਪ੍ਰਾਈਵੇਟ ਉਪ੍ਰੇਟਰਾਂ ਪਾਸ ਹਨ। ਜੇਕਰ ਸਰਕਾਰ ਨੇ ਪੈਦਾਵਾਰ ਦੇ ਹੀ ਸਾਧਨ ਵਧਾਉਣੇ ਸਨ ਤਾਂ ਜਿਹੜੀ ਹੇਰਾ ਫੇਰੀ ਇਸ ਮਹਿਕਮੇ ਵਿਚ ਹੁੰਦੀ ਹੈ, ਜਿਸ ਤਰ੍ਹਾਂ ਕਿ ਸਰਦਾਰ ਹਰਚੰਦ ਸਿੰਘ ਹੋਰਾਂ ਨੇ ਵੀ ਜ਼ਿਕਰ ਕੀਤਾ, ਜੇਕਰ ਉਸ ਨੂੰ ਹੀ ਕੰਟ੍ਰੋਲ ਕਰ ਲਿਆ ਜਾਵੇ ਤਾਂ ਆਮਦਨ ਵੱਧ ਸਕਦੀ ਹੈ। ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਪਤਾ ਹੈ ਕਿ ਸੈਂਟਰਲ ਗੌਰਮਿੰਟ ਨੇ ਰਾਜ ਕਮੇਟੀ ਬਠਾਈ ਸੀ ਕਿ ਜਿਹੜੇ ਵੱਡੇ ਵੱਡੇ ਲੈਂਡ ਲਾਰਡਜ਼ ਹਨ ਉਨ੍ਹਾਂ ਤੇ ਟੈਕਸ ਲਗਾਏ ਜਾਣ। ਹਰਿਆਣੇ ਵਿਚ ਸ੍ਰੀ ਬੰਸੀ ਲਾਲ ਜੀ ਦੀ ਸਰਕਾਰ ਨੇ ਇਹ ਟੈਕਸ ਲਗਾ ਦਿਤਾ। ਇਹ ਉਨ੍ਹਾਂ ਤੋਂ ਹੀ ਸਬਕ ਲੈ ਲੈਣ। ਟਾਂਸਪੋਰਟ ਨੂੰ ਨੈਸ਼ਨੇਲਾਈਜ਼ ਕਰ ਦੇਣ।

**ਸ੍ਰੀ ਡਿਪਟੀ ਸਪੀਕਰ** : ਜੋਗਾ ਜੀ, ਤੁਸੀਂ ਆਪਣੀ ਗੱਲ ਕਹਿ ਲਈ ਹੈ, ਹੁਣ ਤੁਸੀਂ ਤਸ਼ਰੀਫ ਰੱਖੋ। (Joga ji, you have had your say. Please resume your seat now.)

**ਕਾਮਰੇਡ ਜਗੀਰ ਸਿੰਘ ਜੋਗਾ** : ਡਿਪਟੀ ਸਪੀਕਰ ਸਾਹਿਬ, ਬੱਸ ਮੈਂ ਇਕ ਮਿੰਟ ਹੋਰ ਲਵਾਂਗਾ। ਕਪਤਾਨ ਸਾਹਿਬ ਮੇਰੇ ਦੋਸਤ ਹਨ ਪਰ ਸਾਨੂੰ ਅਫਸੋਸ ਹੁੰਦਾ ਹੈ ਕਿ ਅਸੀਂ ਪਹਿਲਾਂ ਜਨਤਾ ਨਾਲ ਕਿਸ ਤਰ੍ਹਾਂ ਦਾਅਵੇ ਕਰਦੇ ਹਾਂ ਪਰ ਉਨ੍ਹਾਂ ਨਾਲ ਵਰਤਾਓ ਕਿਸ ਤਰ੍ਹਾਂ ਦਾ ਕਰਦੇ ਹਾਂ (ਘੰਟੀ) ਬੱਸ ਡਿਪਟੀ ਸਪੀਕਰ ਸਾਹਿਬ, ਮੈਂ ਸਿਰਫ ਇਤਨਾ ਹੀ ਕਹਿਣਾ ਹੈ ਕਿ ਜਿਹੜੇ ਟੈਕਸ ਲਗਾਉਣ ਦੇ ਜ਼ਰੀਏ ਇਸ ਸਰਕਾਰ ਨੇ ਅਪਣਾਏ ਹਨ ਉਹ ਠੀਕ ਨਹੀਂ ਹਨ। ਇਨ੍ਹਾਂ ਟੈਕਸਾਂ ਦਾ ਭਾਰ ਗਰੀਬਾਂ ਉਪਰ ਹੀ ਪੈਂਦਾ ਹੈ। ਇਸ ਲਈ ਹੀ ਗੜਬੜ ਪੈਦਾ ਹੁੰਦੀ ਹੈ ਅਤੇ ਕਾਂਗਰਸ ਸਰਕਾਰ ਦੇ ਮੁਖਾਲਫ ਪੈਦਾ ਹੁੰਦੇ ਹਨ। ਇਸ ਲਈ ਮੈਂ ਕਹਾਂਗਾ ਕਿ ਇਹ ਟੈਕਸ ਸਰਕਾਰ ਨੂੰ ਬਿਲਕੁਲ ਨਹੀਂ ਲਗਾਉਣਾ ਚਾਹੀਦਾ।

(ਇਸ ਸਮੇਂ ਡਾਕਟਰ ਅਮੀਰ ਸਿੰਘ ਕਲਕਟ ਜੀ ਸਪੀਚ ਕਰਨ ਲਈ ਖੜ੍ਹੇ ਹੋਏ)

**ਸ੍ਰੀ ਡਿਪਟੀ ਸਪੀਕਰ** : ਡਾਕਟਰ ਸਾਹਿਬ, ਤੁਸੀਂ ਤਸ਼ਰੀਫ ਰੱਖੋ। ਅਗਲੇ ਬਿੱਲ ਤੇ ਬੋਲ ਲਿਆ ਜੇ। ਇਸ ਤਰ੍ਹਾਂ ਤੁਹਾਡੇ ਬੋਲਣ ਨਾਲ ਸਾਰੇ ਮੈਂਬਰ ਸਾਹਿਬਾਨ ਇਸ ਬਿੱਲ ਉਤੇ ਬੋਲਣ ਲਈ ਸਮਾਂ ਮੰਗਣਗੇ। (Doctor Sahib, please resume your seat. You may have your say when the next bill is before the House. If you are given time to speak, then other hon. members will also ask for time.)

**ਡਾਕਟਰ ਅਮੀਰ ਸਿੰਘ ਕਲਕਟ** : ਡਿਪਟੀ ਸਪੀਕਰ ਸਾਹਿਬ, ਮੈਂ ਸਿਰਫ ਦੋ ਲਫਜ਼ ਹੀ ਕਹਿਣੇ ਹਨ ਇਸ ਲਈ ਮੈਨੂੰ ਬੋਲਣ ਦੀ ਆਗਿਆ ਦਿਤੀ ਜਾਵੇ।

**ਸ੍ਰੀ ਡਿਪਟੀ ਸਪੀਕਰ** : ਡਾਕਟਰ ਸਾਹਿਬ, ਤੁਸੀਂ ਬੈਠੋ, ਅਗਲੇ ਬਿੱਲ ਤੇ ਬੋਲ ਲੈਣਾ । (Doctor Sahib, please resume your seat. You may have your say on the next Bill,)

**ਵਿਕਾਸ ਮੰਤਰੀ** (ਕੈਪਟਨ ਰਤਨ ਸਿੰਘ) : ਡਿਪਟੀ ਸਪੀਕਰ ਸਾਹਿਬ, ਮੈਂ ਜੋਗਾ ਜੀ ਦਾ ਬੜਾ ਸਨਮਾਨ ਕਰਦਾ ਹਾਂ । ਇਹ ਪੁਰਾਣੇ ਘੁਲਾਟੀਏ ਹਨ । ਪਰ ਇਨ੍ਹਾਂ ਨੇ ਇਰਰੈਲੇਵੇਂਟ ਗੱਲਾਂ ਕੀਤੀਆਂ ਹਨ ਕਿਉਂ ਕਿ ਇਸ ਬਿੱਲ ਦਾ ਸਕੋਪ ਬੜਾ ਲਿਮਟਿਡ ਹੈ ।

**ਸਰਦਾਰ ਅਜਾਇਬ ਸਿੰਘ ਸੰਧੂ** : ਡਿਪਟੀ ਸਪੀਕਰ ਸਾਹਿਬ, ਕਪਤਾਨ ਸਾਹਿਬ ਨੇ ਕਿਹਾ ਹੈ ਕਿ ਜੋਗਾ ਜੀ ਨੇ ਇਰਰੈਲੇਵੇਂਟ ਗੱਲਾਂ ਕੀਤੀਆਂ ਹਨ । ਇਸ ਦਾ ਤਰਜਮਾ ਕਰਕੇ ਵੇਖ ਲਵੋ ਇਹ ਵੀ ਅਨਪਾਰਲੀਮੈਂਟਰੀ ਹੈ । ਜਦੋਂ ਉਨ੍ਹਾਂ ਨੇ "ਘਟੀਆ" ਲਫਜ਼ ਵਰਤੇ ਸਨ ਤਾਂ ਤੁਸੀਂ ਅਨਪਾਰਲੀਮੈਂਟਰੀ ਡਿਕਲੇਅਰ ਕਰ ਦਿਤੇ ਸਨ ।

**ਸ੍ਰੀ ਡਿਪਟੀ ਸਪੀਕਰ** : ਸੰਧੂ ਸਾਹਿਬ, ਇਨ੍ਹਾਂ ਨੂੰ ਅਸੀਂ 'ਗੈਰ-ਵਾਜਬ' ਕਹਿ ਸਕਦੇ ਹਾਂ, 'ਘਟੀਆ' ਨਹੀਂ, (Sandhu Sahib, we can use the word 'improper' and not 'Ghatia')

**ਵਿਕਾਸ ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਘਟੀਆ ਨਹੀਂ ਕਿਹਾ । ਜੋਗਾ ਜੀ ਜੋ ਮਰਜ਼ੀ ਕਹਿ ਲੈਣ ਉਹ ਮੇਰੇ ਬਜ਼ੁਰਗ ਹਨ । ਮੈਂ ਡਾਂਗ ਸਾਹਿਬ ਦੀ ਬੜੀ ਤਾਰੀਫ ਕੀਤੀ ਸੀ । ਮੈਂ ਉਨ੍ਹਾਂ ਨੂੰ ਦਸਦਾ ਹਾਂ ਕਿ ਐਕਟ ਦੇ ਵਿਚ ਇਕ ਪ੍ਰੋਵੀਜ਼ਨ ਹੈ, ਅਸੀਂ ਉਸ ਨੂੰ ਜ਼ਰੂਰ ਲਾਗੂ ਕਰਾਂਗੇ । ਜਿਹੜੇ ਪੈਸੈਂਜਰ ਟਿਕਟ ਨਹੀਂ ਲੈਣਗੇ ਉਨ੍ਹਾਂ ਤੇ ਐਕਸ਼ਨ ਲਿਆ ਜਾਇਆ ਕਰੇਗਾ ।

**ਕਾਮਰੇਡ ਸੱਤ ਪਾਲ ਡਾਂਗ** : ਪੰਜ ਪਰਸੈਂਟ ਵੀ ਵਾਪਸ ਲਵੋ ਨਾ ਫਿਰ ।

**ਵਿਕਾਸ ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੈਂ ਕੋਈ ਨਵੀਂ ਗੱਲ ਨਹੀਂ ਕੀਤੀ । ਸਾਡੇ ਫਾਈਨੈਂਸ ਮਨਿਸਟਰ ਸਾਹਿਬ ਨੇ ਬਜੱਟ ਪੇਸ਼ ਕਰਦਿਆਂ ਆਪਣੀ ਬਜੱਟ ਸਪੀਚ ਵਿਚ ਕਿਹਾ ਸੀ ਕਿ ਜਿਤਨੇ ਟੈਕਸ ਲੱਗੇ ਹਨ ਉਹ ਕਨਟੀਨਿਊ ਕਰਨਗੇ । ਇਸ ਕਰ ਕੇ ਜੋ ਉਨ੍ਹਾਂ ਨੇ ਐਸੋਰੈਂਸ ਦਿਤੀ ਸੀ ਇਸ ਹਾਊਸ ਵਿਚ ਉਸ ਨੂੰ ਹੀ ਪੂਰਾ ਕਰ ਰਹੇ ਹਾਂ । ਇਸ ਲਈ ਮੇਰੀ ਬੇਨਤੀ ਹੈ ਕਿ ਬਿੱਲ ਨੂੰ ਪਾਸ ਕਰ ਦਿਤਾ ਜਾਵੇ ।

**ਆਵਾਜ਼ਾਂ** : ਚੰਗੇ ਕੰਮ ਲਈ ਅਸ਼ੋਰੈਂਸ ਦਿਤੀ ਜਾਂਦੀ ਹੈ ਜਾਂ ਮਾੜੇ ਲਈ ?

**Mr. Deputy Speaker** : Question is—

That the Punjab Passengers and Goods taxation (Amendment) Bill be passed.

*The motion was carried*

## THE PUNJAB HOUSING DEVELOPMENT BOARD (AMENDMENT) BILL, 1973

**Minister for Irrigation and Power** (Shri Gurmail Singh) : Sir, I beg to introduce the Punjab Housing-Development Board (Amendment) Bill.

**Minister for Irrigation and Power** (Shri Gurmail Singh) : Sir, I also beg to move—

That the Punjab Housing Development Board (Amendment) bill be taken into consideration at once.

**Mr. Deputy Speaker :** Motion moved—

That the Punjab Housing Development Board (Amendment) Bill be taken into consideration at once.

**ਕਾਮਰੇਡ ਸੱਤ ਪਾਲ ਡਾਂਗ** (ਅੰਮ੍ਰਿਤਸਰ, ਪੱਛਮ) : ਡਿਪਟੀ ਸਪੀਕਰ ਸਾਹਿਬ ਇਹ ਜਿਹੜਾ ਬਿੱਲ ਹਾਊਸ ਵਿਚ ਪੇਸ਼ ਕੀਤਾ ਗਿਆ ਹੈ ਇਸ ਨੂੰ ਜਦ ਪਹਿਲਾਂ ਪਾਸ ਕੀਤਾ ਗਿਆ ਸੀ ਤਾਂ ਅਸਾਡੇ ਵੱਲੋਂ ਕੋਈ 40 ਦੇ ਕਰੀਬ ਅਮੈਂਡਮੈਂਟਸ ਇਸ ਵਿਚ ਦਿਤੀਆਂ ਗਈਆਂ ਸਨ ਅਤੇ ਮੈਂ ਇਹ ਬੇਨਤੀ ਕੀਤੀ ਸੀ ਕਿ ਇਨ੍ਹਾਂ ਨੂੰ ਮੰਨ ਲਿਆ ਜਾਵੇ ਕਿਉਂਕਿ ਇਹ ਇਲ ਡਰਾਫਟਿਡ ਹੈ । ਹੁਣ ਡਿਪਟੀ ਸਪੀਕਰ ਸਾਹਿਬ, ਉਸ ਬਿੱਲ ਦੇ ਇਲ ਡਰਾਫਟ ਕੀਤੇ ਜਾਣ ਨਾਲ ਜਿਹੜੇ ਨੁਕਸ ਇਸ ਵਿਚ ਰਹਿ ਗਏ ਹਨ ਅਤੇ ਜਿਸ ਦਾ ਨਤੀਜਾ ਮਾੜਾ ਨਿਕਲਿਆ ਹੈ ਉਸ ਦੀ ਅਮੈਂਡਮੈਂਟ ਲਈ ਇਹ ਬਿੱਲ ਲਿਆਂਦਾ ਗਿਆ ਹੈ ਕਿ ਕਨਟੋਨਮੈਂਟ ਨੂੰ ਵਿਚ ਲੈ ਆਂਦਾ ਸੀ ਉਸ ਨੂੰ ਵਿਚੋਂ ਕਢਣਾ ਚਾਹੀਦਾ ਹੈ । ਇਸ ਬਿੱਲ ਨੂੰ ਪਾਸ ਹੋਇਆਂ ਅਜੇ ਦੋ ਤਿੰਨ ਮਹੀਨੇ ਹੀ ਹੋਏ ਹਨ ਅਤੇ ਅਜੇ ਦਸ ਦਿਨ ਨਹੀਂ ਹੋਏ ਕਿ ਇਸ ਦੀ ਅਸੈਂਟ ਪਰੈਜ਼ੀਡੈਂਟ ਸਾਹਿਬ ਵੱਲੋਂ ਆਈ ਹੈ ਅਤੇ ਇਹ ਉਸ ਐਕਟ ਦਾ ਅਮੈਂਡਿੰਗ ਬਿੱਲ ਵੀ ਅੱਜ ਹਾਊਸ ਵਿਚ ਪੇਸ਼ ਕਰ ਦਿਤਾ ਗਿਆ ਹੈ । ਇਸ ਲਈ ਮੇਰੀ ਬੇਨਤੀ ਇਹ ਹੈ ਕਿ ਸਰਕਾਰ ਦੀ ਇਸ ਤਰ੍ਹਾਂ ਦੇ ਬਿੱਲ ਪੇਸ਼ ਕਰਨ ਨਾਲ ਬਿੱਲਾਂ ਦੀ ਡਿਫੈਕਟਿਵ ਡਰਾਫਟਿੰਗ ਅਤੇ ਇਨ੍ਹਾਂ ਦੀ ਅੰਡਰਸਟੈਂਡਿੰਗ ਤੇ ਇਕ ਰੀਫਲੈਕਸ਼ਨ ਆਉਂਦਾ ਹੈ । ਕੱਲ ਅਜੇ ਇਸ ਦੀ ਅਸ਼ੈਂਟ ਮਿਲੀ ਅਤੇ ਪ੍ਰੈਜ਼ੀਡੈਂਟ ਦੇ ਦਸਖਤ ਕਰਵਾਏ ਗਏ ਅਤੇ ਅੱਜ ਇਹ ਬਿੱਲ ਲੈ ਆਂਦਾ । ਅਜੇ ਲਾਗੂ ਪਤਾ ਨਹੀਂ ਕਦ ਕੁ ਹੋਣਾ ਹੈ । ਇਹ ਕਿਹਾ ਗਿਆ ਹੈ ਕਿ ਹਾਊਸਿੰਗ ਦੀ ਵੱਡੀ ਪ੍ਰਾਬਲਮ ਹੈ ਅਤੇ ਰੁਪਿਆ ਕੈਨੇਡਾ ਵਾਲੇ ਲੈ ਗਏ । ਇਸ ਲਈ ਇਸ ਨੂੰ ਪਹਿਲਾਂ ਫਟਾ ਫਟ ਪਾਸ ਕਰਵਾ ਦਿਤਾ ਗਿਆ ਅਤੇ ਚੇਅਰਮੈਨ ਬਣਾ ਦਿਤਾ । ਪਤਾ ਨਹੀਂ ਸਰਕਾਰ ਵਿਚ ਅਤੇ ਚੇਅਰਮੈਨ ਵਿਚ ਕੋਈ ਝਗੜਾ ਹੈ ਇਸ ਬੋਰਡ ਦੇ ਅੱਧੇ ਮੈਂਬਰ ਬਣਾਏ ਗਏ ਹਨ ਅੱਧੇ ਅਜੇ ਬਣੇ ਨਹੀਂ । ਇਸ ਲਈ ਮੇਰੀ ਅਰਜ਼ ਇਹ ਹੈ ਕਿ ਬਿੱਲ ਨੂੰ ਇਕ ਕਨਸਿਡਰਡ ਤਰੀਕੇ ਨਾਲ ਡਰਾਫਟ ਕਰਨਾ ਚਾਹੀਦਾ ਹੈ ਅਤੇ ਹਾਊਸ ਵਿਚ ਚੰਗੀ ਡਿਸਕਸ਼ਨ ਦਾ ਮੌਕਾ ਦੇਣਾ ਚਾਹੀਦਾ ਹੈ ਤਾਂ ਕਿ ਇਸ ਤਰ੍ਹਾਂ ਦੇ ਅਮੈਂਡਿੰਗ ਬਿੱਲ ਬਾਅਦ ਵਿਚ ਨਾ ਲਿਆਉਣੇ ਪਿਆ ਕਰਨ ।

**Mr. Deputy Speaker :** Question is—

That the Punjab Housing Development Board (Amendment) Bill, 1973 be taken into consideration at once.

*The motion was carried.*

**Mr. Deputy Speaker :** Now the House will proceed to consider the Bill Clause by Clause.

**Clause 2.**

**Mr. Deputy Speaker :** Question is—

That Clause 2 stand part of the Bill.

*The motion was carried.*

**Clause 3**

**Mr. Deputy Speaker** : Question is—

That Clause 3 stand part of the Bill.

*The motion was carried.*

**Clause 4**

**Mr. Deputy Speaker** : Question is—

That Clause 4 stand part of the Bill

*The motion was carried.*

**Clause 5**

**Mr. Deputy Speaker** : Question is—

That Clause 5 stand part of the Bill.

*The motion was carried.*

**Clause 1**

**Mr. Deputy Speaker** : Question is—

That Clause 1 stand part of the Bill.

*The motion was carried.*

TITLE

**Mr. Deputy Speaker** : Question is—

That Title be the tittle of the Bill.

*The motion was carried.*

**Minister for Irrigation and Power** (Shri Gurmail Singh) : Sir, I beg to move—

That the Punjab Housig Development Board (Amendment) Bill, 1973 be passed.

**Mr. Deputy Speaker** : Motion moved—

That the Purjab Housing Development Board (Amendment) Bill, 1973 be passed.

**आचार्य पृथ्वी सिंह आज़ाद** : (खन्ना, एस. सी.) माननीय अध्यक्ष महोदय, यह जो बिल इस सदन में पेश किया गया है यह अच्छा बिल है। पंजाब में जो हाऊसिंग की समस्या है इस को दूर करने के लिए हाऊसिंग बोर्ड बड़ा अच्छा होगा। लेकिन पिछले दिनों जब इस ऐक्ट के अधीन नियम बने तो उन को पढ़ने के पश्चात् डिप्टी स्पीकर साहिब, मेरे मन में जो खदशा पैदा हुआ उसको आप के द्वारा सदन में रखना चाहता हूं। वह यह है कि इस हाऊसिंग बोर्ड के लिये चेयरमैन नान-आफीशल होगा और उस की इतनी पे रख दी गई है कि मैं यह समझता हूं कि सरकार की नज़र में कोई खास व्यक्ति है जिस पर इन्होंने कृपा दृष्टि करनी है। कृपा दृष्टि करना सरकार का काम हुआ करता है इस पर मुझे कोई

आक्षप नहीं। लेकिन मैं सरकार से निवेदन करूंगा कि हाऊसिंग की समस्या इतनी भारी है कि अगर किसी सुल्झे हुए और अनुभवी व्यक्ति को लगाएंगे तो सचमुच पंजाब की सेवा होगी और अगर हाउसिंग बोर्ड ठीक ढंग से काम करेगा तो पंजाब को लाभ होगा। हमारे वित्त मन्त्री काबिल आदमी हैं। (एक आवाज़) और सुन्दर भी। आत्मिक तौर पर सुन्दरता मुझ में ज़्यादा है (हंसी)

डिप्टी स्पीकर साहिब, हाउसिंग की समस्या शहरों में सब से ज्यादा पेचीदा है और वहां पर पिछड़े वर्ग के लोग हैं जिन्हें सफाई मजदूर कहते हैं और जो गन्दी कालोनीज़ में रहते हैं उन्हें इस से लाभ होगा। इस स्कीम में लाखों रुपया पंजाब को मिल सकता था यदि पंजाब सरकार इस हाउसिंग बोर्ड को पहले बना देती लेकिन यह न बन सका। मैं यह समझता हूं कि हाउसिंग बोर्ड को वजूद में ला कर सरकार काम करने की इच्छुक नहीं है। इन्होंने जो लोग इम्प्रुवमैंट ट्रस्टों के चेयरमैन लगाए हैं उन की खास क्वालीफिकेशनन्ज़ होनी चाहिए और इसी तरह इस बोर्ड के चेयरमैन की भी। जब तक यह न होगा इस बिल का प्रप्ज़ पूरा नहीं होगा। मैं आशा करता हूं कि तजरबेकार, सुलझे हुए व्यक्ति को ही चेयरमैन लगाना चाहिए ताकि जिस एक्ट को प्रैज़ीडैंट की मन्ज़ूरी मिल चुकी है उस से पूरा पूरा लाभ उठाया जा सके। मैं सरकार से प्रार्थना करूंगा कि वह इस बात को ध्यान में रखे। इतना कह कर मैं इस बिल का समर्थन करता हूं।

**Mr. Deputy Speaker** : Question is—

That the Punjab Housing Development Board (Amendment) Bill, 1973 be passed.

*The motion was carried.*

## THE PUNJAB AGRICULTURAL PRODUCE MARKETS (AMENDMENT) BILL, 1973

**Minister for Development** (Captain Rattan Singh) : Sir, I beg to introduce the Punjab Agricultural Produce Markets (Amendment) Bill, 1973.

Sir, I beg to move—

That the Punjab Agricultural Produce Markets (Amendment) Bill, 1973 be taken into consideration at once.

**Mr. Deputy Speaker** : Motion moved—

That the Punjab Agricultural Produce Markets (Amendment) Bill, 1973 be taken into consideration at once.

**ਕਾਮਰੇਡ ਦਰਸ਼ਨ ਸਿੰਘ ਕੈਨੇਡੀਅਨ** (ਗੜ੍ਹ ਸ਼ੰਕਰ) : ਸਤਿਕਾਰਯੋਗ ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਟੈਕਸ ਇਸ ਬਿੱਲ ਰਾਹੀਂ ਤਜਵੀਜ਼ ਕੀਤਾ ਗਿਆ ਹੈ ਮੈਂ ਇਸ ਦੀ ਵਿਰੋਧਤਾ ਕਰਨ ਲਈ ਖੜ੍ਹਾ ਹੋਇਆ ਹਾਂ। ਮੈਂ ਇਸ ਦਾ ਵਿਰੋਧ ਇਸ ਕਰਕੇ ਕਰਦਾ ਹਾਂ ਕਿ ਸਾਡੀ ਸਰਕਾਰ ਭਾਵੇਂ ਦਾਅਵਾ ਤਾਂ ਕਰਦੀ ਹੈ ਸਮਾਜਵਾਦ ਦਾ ਪਰ ਇਸ ਦਾ ਨਿਸ਼ਾਨਾ ਇਹ ਹੈ ਕਿ ਬਜਾਏ ਲੋਕਾਂ ਉਤੇ ਸਿੱਧਾ ਟੈਕਸ ਲਾ ਕੇ ਆਮਦਨ ਵਧਾਉਣ ਦੀ ਥਾਂ ਜਿਸ ਨਾਲ ਕਿ ਹਰ ਵਿਅਕਤੀ ਨੂੰ ਪਤਾ ਹੋਵੇ ਕਿ ਉਸ ਦੀ ਆਮਦਨ ਕਿੰਨੀ ਹੈ ਅਤੇ ਟੈਕਸ ਕਿੰਨਾਂ ਦੇਣਾ ਪੈਂਦਾ ਹੈ। ਕਿੰਨਾਂ ਸਰਕਾਰ

[ਕਾਮਰੇਡ ਦਰਸ਼ਨ ਸਿੰਘ ਕੈਨੇਡੀਅਨ]

ਦੇ ਖੋੜੇ ਵਿਚ ਪਾਉਣਾ ਹੈ, ਦਰਜਨਾ ਅਸਿੱਧੇ ਟੈਕਸ ਲਏ ਜਾਣ । ਇਸ ਦਾ ਇਹ ਨਿਸ਼ਾਨਾ ਠੀਕ ਨਹੀਂ। ਇਸ ਟੈਕਸ ਦਾ ਭਾਰ ਗਰੀਬ ਤੇ ਪੈਣਾ ਹੈ। ਇਹ ਲਗਣਾ ਹੈ ਕਿਸਾਨ ਦੀ ਪਰੋਡਿਊਸ ਤੇ ਜਿਹੜੀ ਕਿ ਉਸ ਨੇ ਮੰਡੀ ਵਿਚ ਲਿਆਉਣੀ ਹੈ । ਇਹ ਤਰੀਕਾ ਪਹਿਲਾਂ ਵੀ ਕਾਂਗਰਸ ਸਰਕਾਰ ਵਿਚ ਰਿਹਾ ਫਿਰ ਅਕਾਲੀ ਰਾਜ ਵਿਚ ਰਿਹਾ ਅਤੇ ਹੁਣ ਫਿਰ ਕਾਂਗਰਸ ਰਾਜ ਵਿਚ ਅਪਣਾਇਆ ਜਾ ਰਿਹਾ ਹੈ ਇਨ੍ਹਾਂ ਤਿੰਨਾਂ ਦੀ ਟੈਕਸ ਲਗਾਣ ਦੀ ਨੀਤੀ ਵਿਚ ਡਕੇ ਜਿੰਨਾਂ ਵੀ ਫਰਕ ਨਹੀਂ ਪਿਆ । ਅਕਾਲੀ ਸਰਕਾਰੀ ਵੇਲੇ ਇਸ ਨੂੰ 60 ਪੈਸੇ ਦੀ ਥਾਂ ਤੇ ਸਰਦਾਰ ਬਲਵੰਤ ਸਿੰਘ ਫਾਈਨਾਂਸ ਮਨਿਸਟਰ ਨੇ ਆਮਦਨ ਵਧਾਣ ਲਈ 40 ਪੈਸੇ ਹੋਰ ਐਡ ਕਰਕੇ ਪੂਰਾ ਰੁਪਿਆ ਬਣਾ ਦਿਤਾ ਸੀ ।

ਇਤਨਾ ਜ਼ਰੂਰ ਵਿਕਾਸ ਹੋਇਆ ਹੈ । ਹੋਰ ਭਾਵੇਂ ਕੁਝ ਨਾ ਹੋਇਆ ਹੋਵੇ , ਟੈਕਸ ਜ਼ਰੂਰ $1\frac{1}{2}$ ਰੁਪਏ ਤੱਕ ਆ ਗਿਆ ਹੈ । ਮੈਂ ਅਰਜ਼ ਕਰਾਂਗਾ ਕਿ ਵਿਕਾਸ ਦੇ ਨਾਉਂ ਤੇ ਬੜੇ ਬੜੇ ਟੈਕਸ ਲਾਉਂਦੇ ਜਾ ਰਹੇ ਹਨ । ਕਿਸੇ ਨੂੰ ਕੋਈ ਸਹੂਲਤ ਵੀ ਤਾਂ ਦੇਣ । ਇਨ੍ਹਾਂ ਦੀ ਨੀਤੀ ਅਜੀਬ ਹੀ ਹੈ । ਕਿਸਾਨ ਤੇ ਟੈਕਸ ਇਹ ਕਹਿਕੇ ਲਾਉਂਦੇ ਹਨ ਕਿ ਉਸ ਨੂੰ ਮੰਡੀ ਤੱਕ ਮਾਲ ਲੈ ਜਾਣ ਤੇ ਲੈ ਆਉਣ ਵਿਚ ਪੂਰਾ ਅਰਾਮ ਮਿਲੇਗਾ । ਉਸ ਤੋਂ ਬਿਕਰੀ ਟੈਕਸ, ਸੇਲਜ਼ ਟੈਕਸ, ਲੈਂਡ ਰੈਵਨਿਊ ਅਤੇ ਹੋਰ ਪਤਾ ਨਹੀਂ ਕੀ ਕੀ ਟੈਕਸ ਇਨ੍ਹਾਂ ਨੂੰ ਦੇਣਾ ਪੈਂਦਾ ਹੈ । ਜੇਕਰ ਅੱਜ ਵੇਖਿਆ ਜਾਵੇ ਪੰਜਾਬ ਦੇ ਜਨ ਸਾਧਾਰਨ ਨੂੰ 86 ਰੁਪਏ ਸਾਲਾਨਾ ਬਤੌਰ ਟੈਕਸ ਦੇ ਦੇਣਾ ਪੈਂਦਾ ਹੈ ਜਦੋਂ ਕਿ ਉਸ ਦੀ ਸਾਲਾਨਾ ਆਮਦਨ ਸਿਰਫ 900 ਰੁਪਏ ਹੀ ਹੈ । ਇਨ੍ਹਾਂ ਤੋਂ ਇਲਵਾ ਇਸ ਸੂਬੇ ਵਿਚ 42 ਫ਼ੀ ਸਦੀ ਐਸੇ ਆਦਮੀ ਹਨ ਜਿਹੜੇ ਕਿ ਹੁਣ ਵੀ ਪਾਵਰਟੀ ਲਾਈਨ ਤੋਂ ਹੇਠਾਂ ਹਨ । ਜਿਤਨਾ ਟੈਕਸ ਲਗਦਾ ਹੈ ਉਹ ਸਾਰਾ ਗਰੀਬ ਕਿਸਾਨ ਨੂੰ ਹੀ ਦੇਣਾ ਪੈਂਦਾ ਹੈ । ਭਾਵੇਂ ਸੜਕਾਂ ਲਈ ਭਾਵੇਂ ਹੋਰ ਕਾਸੇ ਲਈ ਕੁਰਬਾਨੀ ਗਰੀਬ ਆਦਮੀ ਦੀ ਹੀ ਹੈ । ਜਿਤਨੀਆਂ ਸੜਕਾਂ ਬਣੀਆਂ ਜ਼ਮੀਨ ਗਰੀਬ ਜ਼ਿਮੀਦਾਰਾਂ ਨੇ ਦਿਤੀ, ਉਨ੍ਹਾਂ ਆਪ ਮਿੱਟੀ ਤੱਕ ਪਵਾ ਕੇ ਸੜਕਾਂ ਤਿਆਰ ਕਰਵਾਈਆਂ ਪਰ ਫਿਰ ਵੀ ਟੈਕਸ ਉਸ ਨੂੰ ਹੀ ਦੇਣਾ ਪਿਆ । ਇਹ ਟੈਕਸ ਨਾਵਾਜਬ ਹੈ, ਜ਼ਿਮੀਂਦਾਰ ਤੇ ਇਕ ਵਾਧੂ ਭਾਰ ਹੈ । ਜਦੋਂ ਕਿਸੇ ਸਰਕਾਰ ਨੂੰ ਕਹੋ ਕਿ ਉਹ ਟੈਕਸ ਲਾਉਂਦੇ ਕਿਉਂ ਹਨ ਤਾਂ ਉਹ ਇਕੋ ਹੀ ਤਵਾ ਲਾ ਦਿੰਦੇ ਹਨ ਕਿ ਇਹ ਦਿਹਾਤੀਆਂ ਦੇ ਵਿਕਾਸ ਲਈ, ਪੇਂਡੂ ਜਨਤਾ ਦੇ ਭਲੇ ਲਈ, ਗਰੀਬਾਂ ਦੀ ਇਮਦਾਦ ਲਈ ਹੈ । ਮੈਂ ਕਪਤਾਨ ਸਾਹਿਬ ਨੂੰ ਕਹਾਂਗਾ ਕਿ ਇਹ ਗੱਲਾਂ ਠੀਕ ਨਹੀਂ । ਕਦੇ ਇਹ ਸੋਸ਼ਲਿਜ਼ਮ ਦੇ ਨਾਉਂ ਤੇ ਨਾਹਰੇ ਲਾਉਂਦੇ ਹਨ । ਕਦੇ ਗਰੀਬੀ ਹਟਾਓ ਦੀ ਪੁਕਾਰ ਕਰਦੇ ਹਨ । ਪਰ ਜਦੋਂ ਅਸੀਂ ਇਨ੍ਹਾਂ ਨੂੰ ਕੋਈ ਗਲ ਕਹਿੰਦੇ ਹਾਂ ਭਾਵੇ ਮੁੜ ਕੇ ਉਥੇ ਹੀ ਆ ਜਾਣ ਇਕ ਵਾਰੀ ਸਾਡੀ ਮੁਖਾਲਫਤ ਜ਼ਰੂਰ ਕਰਦੇ ਹਨ । ਅਸੀਂ ਇਨ੍ਹਾਂ ਨੂੰ 1952 ਤੋਂ ਕਹਿ ਰਹੇ ਹਾਂ ਕਿ ਰਾਜੇ-ਮਹਾਰਾਜੇ ਖ਼ਤਮ ਕਰੋ ਪਰ ਹੁਣ ਕਿਤੇ ਇਨ੍ਹਾਂ ਨੂੰ ਖਿਆਲ ਆਇਆ । ਵੇਰ 10 ਸਾਲ ਤੋਂ ਅਸੀਂ ਬੈਕਾਂ ਦੀ ਨੈਸ਼ਨੇਲਾਈਜ਼ੇਸ਼ਨ ਦੀ ਰਟ ਲਾਈ । ਹੁਣ ਇਹ ਸੋਸ਼ਲਿਜ਼ਮ ਦੇ ਨਾਉਂ ਤੇ ਕਰਨ ਲਗੇ ਹਨ । ਇਹ ਨਹੀਂ ਪਤਾ ਕਿ ਕਿਸ ਪਾਰਟੀ ਨੇ ਪਹਿਲਾਂ ਦੀ ਰਟ ਲਾਈ ਹੋਈ ਸੀ । ਅਸੀਂ ਟੈਕਸਾਂ ਬਾਰੇ ਉਸ ਵੇਲੇ ਤੋਂ ਕਹਿੰਦੇ ਆ ਰਹੇ ਹਾਂ ਕਿ ਇਹ ਲੋਕਾਂ ਤੇ ਬੋਝ ਹੈ । ਅਸੀਂ ਇਹ ਵੀ ਜਦੋ ਜਹਿਦ ਕਰਦੇ ਆ ਰਹੇ ਹਾਂ ਕਿ ਜਦੋਂ ਘਟ ਖਰਚ ਨਾਲ ਸਰਦਾ ਹੋਵੇ ਫਜ਼ੂਲ ਖਰਚੀ ਕਿਉਂ ਕੀਤੀ ਜਾਵੇ । ਪਰ ਕੁਝ ਅਫਸਰ ਐਸੇ ਹੁੰਦੇ ਹਨ ਸਰਦਾਰ ਕਰਨੈਲ ਸਿੰਘ ਡੋਡ ਵਰਗੇ ਜਿਨ੍ਹਾਂ ਦਾ ਅਮਰੀਕਾ ਦੀਆਂ ਲੰਮੀਆਂ ਲੰਮੀਆਂ ਕਾਰਾਂ ਤੋਂ ਬਗੈਰ ਸਰਦਾ ਹੀ ਨਹੀਂ । ਕਿਸ ਤਰ੍ਹਾਂ ਉਹ ਖਰਚ ਲਈ ਰੇਜ਼ੋਲਿਊਸ਼ਨ ਪਾਸ ਕਰਦੇ ਹਨ ਕਿ ਇਹ ਖਰਚ ਕਰਨਾ ਨਿਹਾਇਤ ਜ਼ਰੂਰੀ ਹੈ । ਇਸ ਦੇ ਮੁਕਾਬਲੇ ਤੇ ਅਸੀਂ ਸਰਦਾਰ ਜੁਗਰਾਜ ਸਿੰਘ ਦੀ ਤਾਰੀਫ ਕਰਦੇ ਹ

ਜਿਸ ਨੇ ਸਾਡੇ ਅਸੂਲ ਨੂੰ ਮੰਨਿਆ ਹੈ ।ਕ ਮੈਂ ਦੇਸੀ ਕਾਰ ਨਾਲ ਹੀ ਕੰਮ ਸਾਰ ਸਕਦਾ ਹਾਂ। ਅਸੂਲੀ ਤੌਰ ਤੇ ਅਸੀਂ ਇਸ ਤਰ੍ਹਾਂ ਦੇ ਟੈਕਸ ਲਾਉਣ ਨੂੰ ਇਕ ਬੜੀ ਭਾਰੀ ਗ਼ਲਤੀ ਮੰਨਦੇ ਹਾਂ ਅਤੇ ਮੈਂ ਤੇ ਮੇਰੀ ਪਾਰਟੀ ਇਸ ਟੈਕਸ ਲਾਉਣ ਦੀ ਵਿਰੋਧਤਾ ਕਰਦੀ ਹੈ।

**ਡਾਕਟਰ ਅਮੀਰ ਸਿੰਘ ਕਲਕਟ** (ਟਾਂਡਾ): ਡਿਪਟੀ ਸਪੀਕਰ ਸਾਹਿਬ, ਇਹ ਟੈਕਸ ਲਾਇਆ ਗਿਆ ਹੈ, ਮੈਂ ਸਮਝਦਾ ਹਾਂ ਬੜਾ ਚੰਗਾ ਹੈ ਅਤੇ ਇਹ ਜ਼ਿਮੀਦਾਰਾਂ ਨੂੰ ਫਾਇਦਾ ਪਹੁੰਚਾਉਣ ਦੇ ਲਈ ਹੈ।ਇਹ ਲੋਕ ਜਿਹੜੇ ਗਰੀਬਾਂ ਦਾ ਨਾਉਂ ਲੈ ਕੇ ਰੌਲਾ ਪਾਉਂਦੇ ਹਨ ਇਨ੍ਹਾਂ ਨੂੰ ਪਤਾ ਹੀਂ ਨਹੀਂ ਕਿ ਗ਼ਰੀਬੀ ਹੈ ਕੀ। ਇਹ ਜਿਹੜੇ ਲੋਕ ਇਸ ਤਰ੍ਹਾਂ ਦੀਆਂ ਗਲਾਂ ਕਰਦੇ ਹਨ ਇਹ ਸਿਰਫ ਇਸ ਸਟੇਟ ਦੇ 14 ਪ੍ਰਤੀਸ਼ਤ ਲੋਕਾਂ ਨੂੰ ਰਿਪਰੈਜ਼ੈਂਟ ਕਰਦੇ ਹਨ। ਕੈਨੇਡੀਅਨ ਸਾਹਿਬ, ਡਾਂਗ ਸਾਹਿਬ ਜਾਂ ਹੋਰ ਇਨ੍ਹਾਂ ਦੇ ਸਾਥੀ ਗਰੀਬੀ ਦੀਆਂ ਗਲਾਂ ਕਰਦੇ ਹਨ। ਇਹ ਆਪਣੇ ਹਲਕੇ ਦੀਆਂ ਹੀ ਦਰਅਸਲ ਗਲਾਂ ਕਰਦੇ ਹਨ। ਜੇ ਇਨ੍ਹਾਂ ਨੇ ਪਤਾ ਲੈਣਾ ਹੈ ਕਿ ਗਰੀਬੀ ਹੈ ਕੀ ਤਾਂ ਇਹ ਮੇਰੇ ਹਲਕੇ ਵਿਚ ਚਲ ਕੇ ਵੇਖਣ। ਇਹ ਲੋਕਾਂ ਨੂੰ ਹਨ੍ਹੇਰੇ ਵਿਚ ਹੀ ਰਖ ਰਹੇ ਹਨ। ਇਨ੍ਹਾਂ ਦੀਆਂ ਹੁਣ ਤੱਕ ਦੀਆਂ ਗਲਾਂ ਦਾ ਗਰੀਬਾਂ ਤੇ ਕੋਈ ਅਸਰ ਨਹੀਂ ਪਿਆ। ਅਜ ਜਦੋਂ ਪੰਜਾਬ ਵਿਚ ਕਾਂਗਰਸ ਦਾ ਰਾਜ ਆਇਆ ਜਦੋਂ ਉਨ੍ਹਾਂ ਦੀ ਪਾਲਿਸੀਜ਼ ਦਾ ਅਸਰ ਲੋਕਾਂ ਤੇ ਪਿਆ। ਕਿਧਰੇ ਸਕੂਲ ਕਾਲਜ ਖੁਲ੍ਹ ਰਹੇ ਹਨ, ਕਿਧਰੇ ਸੜਕਾਂ ਬਣ ਰਹੀਆਂ ਹਨ, ਚਾਰੇ ਪਾਸੇ ਤਰੱਕੀ ਹੀ ਤਰਕੀ ਨਜ਼ਰ ਆ ਰਹੀ ਹੈ। ਮਾਸਿਜ਼ ਇਸ ਸਰਕਾਰ ਨੂੰ ਚੰਗਾ ਸਮਝਣ ਲਗ ਪਈਆਂ ਹਨ ਤਾਂ ਇਹ ਸਾਥੀ ਅਤੇ ਅਕਾਲੀ ਭਰਾ ਘਬਰਾ ਗਏ ਹਨ। ਅੱਜ ਲੋਕਾਂ ਨੂੰ ਪਤਾ ਲਗ ਗਿਆ ਹੈ ਕਿ ਅਸਲ ਠੇਕੇਦਾਰ ਉਨ੍ਹਾਂ ਦਾ ਕੌਣ ਹੈ। ਇਹ ਮਜ਼ਹਬ ਦੇ ਠੇਕੇਦਾਰ, ਉਹ ਗਰੀਬਾਂ ਦੇ ਠੇਕੇਦਾਰ, ਸਾਰਿਆਂ ਦਾ ਪਾਜ ਉਘੜ ਗਿਆ ਹੈ। ਉਹ ਲੋਕ ਜਿਹੜੇ ਇਨ੍ਹਾਂ ਦੇ ਅਸਰ ਵਿਚ ਆ ਰਹੇ ਸੀ ਅਜ ਸਮਝਦੇ ਹਨ ਕਿ ਅਸਲ ਠੇਕੇਦਾਰ ਉਨ੍ਹਾਂ ਦਾ ਪੰਜਾਬ ਦਾ ਚੀਫ਼ ਮਨਿਸਟਰ ਗਿਆਨੀ ਜ਼ੈਲ ਸਿੰਘ ਹੀ ਹੈ। (ਵਿਘਨ)

**ਸਰਦਾਰ ਗੁਰਦੇਵ ਸਿੰਘ ਸਿਧੂ**: ਡਿਪਟੀ ਸਪੀਕਰ ਸਾਹਿਬ, ਮੈਂ ਆਨਰੇਬਲ ਮੈਂਬਰ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਉਹ ਟੈਕਸ ਤੇ ਬੋਲ ਰਹੇ ਹਨ ਜਾਂ ਠੇਕੇਦਾਰੀ ਤੇ ਬੋਲਦੇ ਹਨ -- (ਹਾਸਾ)

**ਡਾਕਟਰ ਅਮੀਰ ਸਿੰਘ ਕਲਕਟ** : ਮੈਂ ਓਥੇ ਹੀ ਆਉਂਦਾ ਹਾਂ, ਮੈਂ ਅਰਜ਼ ਕਰ ਰਿਹਾ ਸੀ ਕਿ ਕਿਸ ਤਰ੍ਹਾਂ ਇਸ ਰਾਜ ਵਿਚ ਤਰੱਕੀ ਹੋ ਰਹੀ ਹੈ। ਕਿਵੇਂ ਸੜਕਾਂ ਕਢੀਆਂ ਜਾ ਰਹੀਆਂ ਹਨ, ਅਸੀਂ ਪਿੰਡਾਂ ਦੀਆਂ ਸ਼ਕਲਾਂ ਬਦਲ ਕੇ ਉਨ੍ਹਾਂ ਨੂੰ ਸ਼ਹਿਰੀ ਲੈਵਲ ਤੇ ਲੈ ਆਉਣਾ ਹੈ। ਅੱਜ ਲੋਕਾਂ ਨੂੰ ਪਤਾ ਲਗ ਗਿਆ ਹੈ ਕਿ ਕੌਣ ਹੈ ਜੋ ਉਨ੍ਹਾਂ ਦੀ ਨੁਮਾਇੰਦਗੀ ਕਰਦਾ ਹੈ। ਅਸੀਂ ਜਿਹੜਾ ਟੈਕਸ ਲਾਉਣਾ ਹੈ ਉਸ ਨੂੰ ਲੋਕਾਂ ਦੀ ਬੇਹਤਰੀ ਲਈ ਖਰਚ ਕਰਨਾ ਹੈ ਚਾਹੇ ਉਹ ਫਾਰਮ ਦੀ ਇਨਕਮ ਤੇ ਟੈਕਸ ਹੈ ਜਾਂ ਹੋਰ, ਇਹਦੇ ਵਿਚੋਂ ਹੀ ਡਿਵੈਲਪਮੈਂਟ ਤੇ ਖਰਚ ਹੋਣਾ ਹੈ। ਇਸ ਸਰਕਾਰ ਨੇ ਹਰ ਖੇਤ ਵਿਚ ਤਰੱਕੀ ਕੀਤੀ ਹੈ ਜਿਸ ਦੇ ਲਈ ਮੈਂ ਇਸ ਸਰਕਾਰ ਨੂੰ ਵਧਾਈ ਦਿੰਦਾ ਹਾਂ। (ਵਿਘਨ) ਬੜੇ ਵਡੇ ਵਡੇ ਕੰਮ ਇਸ ਸਰਕਾਰ ਨੇ ਕੀਤੇ ਹਨ।

**ਸਰਦਾਰ ਬਲਵਿੰਦਰ ਸਿੰਘ ਭੂੰਦੜ**: (ਸਰਦੂਲਗੜ੍ਹ) ਸਤਿਕਾਰਯੋਗ ਡਿਪਟੀ ਸਪੀਕਰ ਸਾਹਿਬ, ਅਸੀਂ ਬਥੇਰੀਆਂ ਰਾਇਆਂ ਦਿੱਤੀਆਂ ਕਿ ਸਰਕਾਰ ਕਿਵੇਂ ਸਿੱਧੀ ਹੋ ਜਾਵੇ ਪਰ ਇਹ ਆਪਣੇਂ ਪਿਛਲੇ 25 ਸ਼ਾਲ ਦੀਆਂ ਗਲਾਂ ਭੁਲੇ ਨਹੀਂ ਇਹ ਮੁੜ ਪੁਰਾਣੀਆਂ ਗਲਾਂ ਤੇ ਆ ਗਏ ਹਨ। ਪਿਛਲੇ ਤਿੰਨ ਸਾਲ ਵਿਚ ਜਨਤਾਂ ਇਨ੍ਹਾਂ ਦੇ ਧੋਖੇ ਵਿਚ ਆ ਗਈ ਸੀ ਪਰ ਹੁਣ ਲੋਕਾਂ ਨੇ ਉਨ੍ਹਾਂ ਨੂੰ ਮੁਆਫ ਨਹੀਂ ਕਰਨਾ ਜੇ ਮੁੜ ਉਹ ਇਸ ਤਰ੍ਹਾਂ ਦੀਆਂ ਹੀ ਗਲਾਂ ਕਰਨਗੇ। ਇਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਵਰਲਡ ਬੈਂਕ ਦੇ ਚੇਅਰਮੈਨ ਦੀ ਰਿਪੋਰਟ ਹੈ ਕਿ 44 ਪ੍ਰਤੀਸ਼ਤ ਹਿੰਦੁਸਤਾਨ ਵਿਚ ਉਹ ਲੋਕ ਹਨ ਜਿਹੜੇ ਗਰੀਬੀ ਦੀ ਲਾਈਨ ਦੇ ਵਿਚ ਆਉਂਦੇ ਹਨ। ਇਸ ਤਰ੍ਹਾਂ 20 ਕਰੋੜ ਬੰਦੇ ਗਰੀਬ ਹਨ। ਕੁਝ ਲੋਕ ਹੀ ਹਨ ਜੋ ਇਸ ਤੋਂ ਉਪਰ ਹਨ। ਇਕ ਆਦਮੀ ਦੀ ਆਮਦਨ

[ਸਰਦਾਰ ਬਲਵਿੰਦਰ ਸਿੰਘ ਭੂੰਦੜ]

**ਸਿਰਫ** 35 ਪੈਸੇ ਹੈ। ਇਸ ਤਰ੍ਹਾਂ ਇਸ ਮੁਲਕ ਦੇ ਵਿਚ 90 ਪ੍ਰਤੀਸ਼ਤ ਉਹ ਲੋਕ ਹਨ ਜਿਹੜੇ ਭੁੱਖ ਮਰੀ ਦਾ ਸ਼ਿਕਾਰ ਹੋ ਰਹੇ ਹਨ। ਪੜ੍ਹੇ ਲਿਖੇ ਤਬਕੇ ਵਿਚ ਬੀ. ਏ., ਬੀ. ਐਸ. ਸੀ. ਅਤੇ ਐਮ. ਐਸ. ਸੀ. ਲੜਕੇ ਲੜਕੀਆਂ ਬੇਕਾਰੀ ਦਾ ਸ਼ਿਕਾਰ ਹਨ, ਜਿਨ੍ਹਾਂ ਨੂੰ ਮਾੜੀ ਮੋਟੀ ਨੌਕਰੀ ਤੱਕ ਵੀ ਨਹੀਂ ਮਿਲਦੀ। ਇਸ ਤਰ੍ਹਾਂ ਦੀ ਮੁਲਕ ਦੀ ਹਾਲਤ ਹੈ, ਪਰ ਸਰਕਾਰ ਦਾ ਕੀ ਰਵਈਆ ਹੈ, ਭੁੱਖ ਨੂੰ, ਬੇਕਾਰੀ ਨੂੰ ਅਤੇ ਗਰੀਬੀ ਨੂੰ ਦੂਰ ਕਰਨ ਵਾਸਤੇ (ਵਿਘਨ)

**ਸਰਦਾਰ ਹਰਚੰਦ ਸਿੰਘ:** ਆਨਰੇਬਲ ਮੈਂਬਰ ਨੇ 90 ਪ੍ਰਤੀਸ਼ਤ ਲੋਕ ਭੁੱਖਮਰੀ ਦਾ ਸ਼ਿਕਾਰ ਦਸਿਆ ਹੈ। ਡਿਪਟੀ ਸਪੀਕਰ ਸਾਹਿਬ. ਮੈਂ ਉਨ੍ਹਾਂ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਹੁਣ ਤੱਕ ਉਨਾਂ ਦੇ ਅਕਾਲੀ ਕਿਤਨੇ ਭੁੱਖ ਨਾਲ ਮਰੇ ਹਨ? (ਹਾਸਾ)

**ਸਰਦਾਰ ਧੰਨਾ ਸਿੰਘ ਗੁਲਸ਼ਨ:** ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕੀ ਸਰਦਾਰ ਹਰਚੰਦ ਸਿੰਘ ਨੇ ਪੁਛਿਆ ਹੈ ਕਿ ਕਿਤਨੇ ਅਕਾਲੀ ਹੁਣ ਤੱਕ ਮਰੇ ਹਨ। ਮੈਂ ਕਹਿੰਦਾ ਹਾਂ ਕਿ ਸਾਡੀ ਜਾਇਦਾਦ ਉਨ੍ਹਾਂ ਨਾਲ ਵੱਟਾ ਲਓ। ਜੋ ਅਕਾਲੀਆਂ ਕੋਲ ਹੈ ਉਹ ਲੈ ਲਓ ਜੋ ਕਾਂਗਰਸੀਆਂ ਕੋਲ ਹੈ ਉਹ ਦੇ ਦਿਓ, ਕੀ ਇਹ ਵਟਾਉਣ ਨੂੰ ਤਿਆਰ ਹਨ? (ਹਾਸਾ)

**ਸਰਦਾਰ ਬਲਵਿੰਦਰ ਸਿੰਘ** ਭੂੰਦੜ: ਡਿਪਟੀ ਸਪੀਕਰ ਸਾਹਿਬ, ਇਹ ਦੁੱਖ ਦੀ ਗਲ ਹੈ ਕਿ ਮੈਂ ਕੋਈ ਕਿਸੇ ਨੂੰ ਚੁਭਵੀਂ ਗਲ ਨਹੀਂ ਕਹੀ, ਫਿਰ ਇਹ ਕਿਉਂ ਇੰਟਰਪਟ ਕਰਦੇ ਹਨ। ਇਨ੍ਹਾਂ ਨੂੰ ਸ਼ਾਂਤੀ ਨਾਲ ਸੁਣਨਾ ਚਾਹੀਦਾ ਹੈ। (ਘੰਟੀ) ਬੱਸ ਜੀ ਮੈਂ ਦੋ ਮਿੰਟਾਂ ਵਿਚ ਹੀ ਖਤਮ ਕਰ ਦਿਆਂਗਾ। ਡਿਪਟੀ ਸਪੀਕਰ ਸਾਹਿਬ ਮੈਂ ਜ਼ਰਾਇਤੀ ਟੈਕਸ ਦੀ ਗਲ ਕਰ ਰਿਹਾ ਸੀ। ਇਥੇ ਸਰਦਾਰ ਹਰਚੰਦ ਸਿੰਘ ਨੇ ਕਿਹਾ ਹੈ ਕਿ ਕਿੰਨੇ ਅਕਾਲੀ ਭੁੱਖ ਨਾਲ ਮਰ ਗਏ ਹਨ। ਮੈਂ ਉਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ (ਵਿਘਨ) ਡਿਪਟੀ ਸਪੀਕਰ ਸਾਹਿਬ, ਅਜੇ ਕੱਲ ਦੀ ਅਖ਼ਬਾਰ ਵਿਚ ਸੀ ਕਿ ਇਕ ਨੌਜਵਾਨ ਨੇ ਭੁੱਖ ਦੇ ਦੁਖੋਂ ਆਪਣੀ ਇਸਤਰੀ ਅਤੇ ਬਚੀ ਵੇਚ ਦਿਤੀ ਹੈ। (ਵਿਘਨ) (ਸ਼ੇਮ, ਸ਼ੇਮ) ਇਹ ਹਾਲਤ ਹੈ ਭੁੱਖ ਮਰੀ ਦੀ। ਇਥੇ ਕੈਨੇਡੀਅਨ ਸਾਹਿਬ ਨੇ ਵੀ ਕਿਹਾ ਕਿ ਸਰਕਾਰ ਗਰੀਬ ਕਿਸਾਨਾਂ ਤੋਂ ਡੇਢ੍ਹ ਰੁਪਿਆ ਸੈਂਕੜੇ ਪਿਛੇ ਲੈਂਦੀ ਹੈ। ਮੈਂ ਇਸ ਤੋਂ ਵੀ ਅਗੇ ਜਾਂਦਾ ਹਾਂ ਅਤੇ ਕਹਿੰਦਾ ਹਾਂ ਇਕ ਸਰਕਾਰ ਪਹਿਲਾਂ ਤਾਂ ਉਤਪਾਦਕਾਂ ਤੋਂ ਟੈਕਸ ਲੈਂਦੀ ਹੈ ਅਤੇ ਫਿਰ ਜਦੋਂ ਉਹ ਗਰੀਬ ਮਜ਼ਦੂਰਾਂ ਨੂੰ ਵੇਚਦੀ ਹੈ ਤਾਂ ਉਹ ਵੀ ਮਹਿੰਗੇ ਭਾਅ ਵੇਚਦੀ ਹੈ। ਇਸ ਤਰ੍ਹਾਂ ਉਤਪਾਦਕਾਂ ਤੋਂ ਸਸਤੇ ਭਾਅ ਅਨਾਜ ਲੈ ਕੇ ਗਰੀਬ ਖਪਤਕਾਰਾਂ ਨੂੰ ਮਹਿੰਗੇ ਭਾਅ ਤੇ ਮਿਲਦਾ ਹੈ। ਇਸ ਤਰ੍ਹਾਂ ਦੋਨੋਂ ਪਾਸੇ ਗਰੀਬ ਹੀ ਮਾਰੇ ਜਾਂਦੇ ਹਨ। ਫਿਰ ਇਹ ਕਹਿੰਦੇ ਹਨ ਕਿ ਇਹ ਟੈਕਸ ਇਸ ਮਤਲਬ ਲਈ ਲਾਇਆ ਜਾ ਰਿਹਾ ਹੈ ਕਿ ਪੈਦਾਵਾਰ ਕਰਨ ਵਾਲਿਆਂ ਵਾਸਤੇ ਮੰਡੀਆਂ ਦਾ ਸੁਧਾਰ ਕੀਤਾ ਜਾਵੇ, ਉਨ੍ਹਾਂ ਨੂੰ ਉਥੇ ਸਹੂਲਤਾਂ ਦਿਤੀਆਂ ਜਾਣ। ਪਰ ਡਿਪਟੀ ਸਪੀਕਰ ਸਾਹਿਬ ਜੇ ਆਂਕੜੇ ਦੇਖੀਏ ਤਾਂ ਪਤਾ ਲਗਦਾ ਹੈ ਕਿ ਮਾਰਕੀਟ ਕਮੇਟੀਆਂ ਦੀ ਫੀਸ ਦੀ ਜੋ ਆਮਦਨ ਹੈ ਉਹ ਕਾਫੀ ਹੈ ਪਰ ਉਸ ਵਿਚੋਂ ਕਦੇ ਕੋਈ ਮਨਿਸਟਰ ਵਾਰ ਫੰਡ ਦੇ ਨਾਂ ਤੇ ਪੈਸਾ ਲੈ ਆਉਂਦਾ ਹੈ ਅਤੇ ਕਦੇ ਕੋਈ ਰਲੀਫ ਦੇ ਨਾਂ ਤੇ ਪੈਸਾ ਲੈ ਆਉਂਦਾ ਹੈ ਅਤੇ ਕਦੇ ਕੋਈ ਸੜਕਾਂ ਦੇ ਨਾਂ ਤੇ ਪੈਸਾ ਲੈ ਆਉਂਦਾ ਹੈ। ਮੇਰੇ ਕਹਿਣ ਦਾ ਭਾਵ ਇਹ ਹੈ ਕਿ ਉਹ ਮਾਰਕੀਟਿੰਗ ਫੀਸ ਦੀ ਆਮਦਨ ਇਸ ਤਰ੍ਹਾਂ ਹੀ ਵਰਤੀ ਜਾਂਦੀ ਹੈ ਅਤੇ ਮੰਡੀਆਂ ਦਾ ਕੋਈ ਸੁਧਾਰ ਨਹੀਂ ਹੋਇਆ ਹੈ। ਉਥੇ ਕਿਸਾਨਾਂ ਨੂੰ ਪੀਣ ਲਈ ਪਾਣੀ ਨਹੀਂ ਮਿਲਦਾ ਹੈ, ਪਸ਼ੂਆਂ ਨੂੰ ਪਿਲਾਵਣ ਲਈ ਪਾਣੀ ਨਹੀਂ ਮਿਲਦਾ ਹੈ। (ਵਿਘਨ)

**ਸਰਦਾਰ ਪ੍ਰਿਥੀਪਾਲ ਸਿੰਘ:** ਆਨ ਏ ਪੁਆਇੰਟ ਆਫ਼ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਇਹ ਆਪਣੀ ਸਰਕਾਰ ਦੇ ਵੇਲੇ ਦੀਆਂ ਗਲਾਂ ਕਰਦੇ ਹਨ ਜਾਂ ਸਾਡੀ ਸਰਕਾਰ ਦੀਆਂ? (ਹਾਸਾ) (ਵਿਘਨ)

**ਸਰਦਾਰ ਬਲਵਿੰਦਰ ਸਿੰਘ** (ਭੂੰਦੜ) : ਡਿਪਟੀ ਸਪੀਕਰ ਸਾਹਿਬ, ਕੈਪਟਨ ਸਾਹਿਬ ਕੈਪਟਨ ਹੀ ਹਨ। ਇਹ ਜੱਟਾਂ ਬਾਰੇ ਕੀ ਜਾਣ ਸਕਦੇ ਹਨ, ਡਾਕਟਰ ਸਾਹਿਬ ਵੀ ਡਾਕਟਰੀ ਹੀ ਕਰਦੇ ਹਨ ਇਹ ਜੱਟਾਂ ਬਾਰੇ ਕੀ ਜਾਣਦੇ ਹਨ। ਅਸੀਂ ਆਪ ਜੱਟ ਹਾਂ, ਅਸੀਂ ਜਾਣਦੇ ਹਾਂ ਕਿ ਜੱਟਾਂ ਦੀਆਂ ਕੀ ਮੁਸ਼ਕਲਾਂ ਹਨ। (ਵਿਘਨ)

**ਵਿਕਾਸ ਮੰਤਰੀ**: ਕੀ ਤੂੰ ਜਟਾਂ ਦਾ ਵਕੀਲ ਹੈ ?

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਹਾਂ ਮੈਂ ਜੱਟਾਂ ਦਾ ਵਕੀਲ ਹਾਂ। ਮੈਂ ਡਿਪਟੀ ਸਪੀਕਰ ਸਾਹਿਬ, ਅਰਜ਼ ਕਰ ਰਿਹਾ ਸੀ ਕਿ --(ਵਿਘਨ)

**ਡਾਕਟਰ ਅਮੀਰ ਸਿੰਘ ਕਲਕਟ**: ਇਹ ਤਾਂ ਟਰੈਕਟਰ ਵੀ ਨਹੀਂ ਵਾਹ ਸਕਦਾ। (ਵਿਘਨ)

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਡਿਪਟੀ ਸਪੀਕਰ ਸਾਹਿਬ, ਮੇਰੇ ਕਹਿਣ ਦਾ ਮਤਲਬ ਇਹ ਹੈ ਕਿ ਕੈਪਟਨ ਸਾਹਿਬ ਨੂੰ ਟੇਢੇ ਢੰਗਾਂ ਨਾਲ ਜੱਟ ਤੇ ਟੈਕਸ ਨਹੀਂ ਲਾਉਣੇ ਚਾਹੀਦੇ। ਅੱਜ ਜ਼ਮਾਨਾ ਬਦਲ ਗਿਆ ਹੈ, ਪਰ ਪਿੰਡਾਂ ਦਾ ਅਜੇ ਵੀ ਬੁਰਾ ਹਾਲ ਹੈ। ਇਹ ਮੰਡੀਆਂ ਦੀ ਗਲ ਕਰਦੇ ਹਨ। ਮੈਂ ਸਰਦੂਲਗੜ੍ਹ ਦੀ ਗਲ ਦਸਣਾ ਚਾਹੁੰਦਾ ਹਾਂ। ਉਥੇ 10 ਸਾਲ ਤੋਂ ਮੰਡੀ ਬਣਾਉਣ ਦੀ ਗਲ ਕੀਤੀ ਜਾ ਰਹੀ ਹੈ ਪਰ ਅਜੇ ਉਥੇ ਕੁਝ ਨਹੀਂ ਕੀਤਾ ਗਿਆ। ਪਸ਼ੂਆਂ ਨੂੰ ਬੰਨਣ ਦੀ ਵੀ ਉਥੇ ਥਾਂ ਨਹੀਂ ਹੈ। (ਵਿਘਨ) (ਘੰਟੀ) ਬੱਸ ਡਿਪਟੀ ਸਪੀਕਰ ਸਾਹਿਬ, ਮੈਂ ਅਖੀਰ ਵਿਚ ਇਹ ਆਖ ਕੇ ਬੈਠ ਜਾਂਦਾ ਹਾਂ ਕਿ ਜੋ ਟੈਕਸਾਂ ਰਾਹੀਂ ਪਿੰਡਾਂ ਦੇ ਲੋਕਾਂ ਤੋਂ ਪੈਸਾ ਇਕਠਾ ਹੁੰਦਾ ਹੈ ਉਹ ਪਿੰਡਾਂ ਦੀ ਭਲਾਈ ਲਈ ਹੀ ਖਰਚ ਕੀਤਾ ਜਾਣਾ ਚਾਹੀਦਾ ਹੈ ਅਤੇ ਉਸ ਦੀ ਦੁਰ ਵਰਤੋਂ ਨਹੀਂ ਹੋਣੀ ਚਾਹੀਦੀ।

**ਵਿਕਾਸ ਮੰਤਰੀ** (ਕੈਪਟਨ ਰਤਨ ਸਿੰਘ): ਡਿਪਟੀ ਸਪੀਕਰ ਸਾਹਿਬ, ਮੈਨੂੰ ਇਸ ਗਲ ਦਾ ਅਫ਼ਸੋਸ ਹੈ ਕਿ ਆਨਰੇਬਲ ਮੈਂਬਰਜ਼ ਨੇ ਉਹ ਮੰਤਵ ਸਮਝਣ ਦੀ ਕੋਸ਼ਿਸ਼ ਨਹੀਂ ਕੀਤੀ ਜਿਸ ਲਈ ਕਿ ਇਹ ਬਿੱਲ ਪੇਸ਼ ਕੀਤਾ ਹੈ। ਕਾਮਰੇਡ ਕੈਨੇਡੀਅਨ ਸਾਹਿਬ ਨੇ ਕਿਹਾ ਹੈ ਕਿ ਕਿਸਾਨ ਤੇ ਹੋਰ ਟੈਕਸ ਲਾਉਣਾ ਚਾਹੁੰਦੇ ਹਨ। ਮੈਂ ਅਰਜ਼ ਕਰਾਂ ਕਿ ਇਹ ਬਿਲਕੁਲ ਗਲਤ ਗਲ ਹੈ। ਇਹ ਟੈਕਸ ਕਿਸਾਨ ਤੇ ਨਹੀਂ ਲਗੇਗਾ, ਇਹ ਮਾਲ ਖਰੀਦਣ ਵਾਲੇ ਤੇ ਲਗੇਗਾ। (ਵਿਘਨ) ਸਰਕਾਰ ਨੇ ਜੋ ਖਰੀਦ ਕਰਨੀ ਹੈ, ਉਸ ਲਈ ਭਾਅ ਮੁਕੱਰਰ ਹਨ, (ਵਿਘਨ) ਹਰ ਇਕ ਨੂੰ ਇਸ ਗਲ ਦਾ ਪਤਾ ਹੈ, ਇਹ ਗਲ ਨਹੀਂ ਬਣਦੀ। (ਵਿਘਨ) ਸੁਣ ਤਾਂ ਲਓ। ਡਿਪਟੀ ਸਪੀਕਰ ਸਾਹਿਬ ਪਿਛਲੇ ਸਾਲ ਇਸ ਤਰ੍ਹਾਂ 10 ਕਰੋੜ ਦੀ ਆਮਦਨ ਹੋਈ ਸੀ ਜਿਹੜੀ ਕਿ ਸੜਕਾਂ ਬਣਾਉਣ ਲਈ ਦੇ ਦਿਤੀ ਗਈ ਸੀ। (ਵਿਘਨ)

**श्री बलराम : आन ए प्वायंट आफ आर्डर सर डिप्टी स्पीकर साहिब क्या कैप्टन साहिब बताएंगे कि जैसे U. P. की सरकार** ने किसानों **को** 2 रूपया प्रति क्विन्टल **की दर** से **मंडी में अनाज** लाने **के** लिए **दिए** हैं यानी लाने का सारा खर्च **सरकार बरदाश्त करेगी क्या यह** भी ऐसा **करने के लिए तैयार** हैं ?

**ਵਿਕਾਸ ਮੰਤਰੀ**: ਡਿਪਟੀ ਸਪੀਕਰ ਸਾਹਿਬ, ਇਸ ਬਿੱਲ ਦੀ ਜੋ ਸਟੇਟਮੈਂਟ ਆਫ਼ ਆਬਜੈਕਟਸ ਐਂਡ ਰੀਜ਼ਨਜ਼ ਹੈ, ਉਸ ਵਿਚ ਇਹ ਕਲੀਅਰ ਦਿਤਾ ਹੋਇਆ ਹੈ ਕਿ ਪਹਿਲਾਂ ਸਾਡੇ ਕੋਲ ਖਰੀਦਣ ਲਈ 250 ਸੈਂਟਰ ਸਨ ਪਰ ਹੁਣ ਸਾਡੀ ਸਰਕਾਰ ਨੇ ਇਹ ਵਾਧਾ ਕੇ 450 ਕਰ ਦਿਤੇ ਹਨ। ਨਵੀਆਂ ਮੰਡੀਆਂ ਤਾਮੀਰ ਕੀਤੀਆਂ ਗਈਆਂ ਹਨ ਅਤੇ ਉਨ੍ਹਾਂ ਤੇ ਖਰਚ ਕੀਤਾ ਗਿਆ ਹੈ। ਕਈਆਂ ਮੰਡੀਆਂ ਤੇ ਅਜੇ ਹੋਰ ਖਰਚਾ ਕੀਤਾ ਜਾਣਾ ਹੈ। ਸਭ ਤੋਂ ਪਹਿਲੀ ਲੋੜ ਜੋ ਮੈਂ ਮਹਿਸੂਸ ਕਰਦਾ ਹਾਂ ਉਹ ਹੈ ਸੜਕਾਂ ਦੀ। ਹਰ ਪਿੰਡ ਨੂੰ ਪੱਕੀ ਸੜਕ ਦੇ ਨਾਲ

[ਵਿਕਾਸ ਮੰਤਰੀ]

ਜੋੜਨਾ ਹੈ। ਇਹ ਸਹੂਲੀਅਤ ਸਭ ਤੋਂ ਪਹਿਲਾਂ ਦਿੱਤੀ ਜਾਣੀ ਚਾਹੀਦੀ ਹੈ। ਫਿਰ ਮੰਡੀਆਂ ਦੀ ਡਿਵੈਲਪਮੈਂਟ ਕਰਨ ਦੀ ਹੈ। ਪਹਿਲਾਂ ਮੰਡੀਆਂ ਵਿਚ ਕੋਈ ਸਹੂਲਤਾਂ ਨਹੀਂ ਸੀ ਹੁੰਦੀਆਂ। ਹੁਣ ਮੰਡੀਆਂ ਵਿਚ ਬਲਦ ਅਤੇ ਟਰੈਕਟਰ ਆਦਿ ਖੜੇ ਕਰਨ ਦੀਆਂ ਥਾਵਾਂ ਬਣਾਈਆਂ ਗਈਆਂ ਹਨ ਤਾਂ ਕਿ ਕਿਸਾਨ ਦਾ ਮਾਲ ਚੋਰੀ ਨਾ ਹੋ ਜਾਵੇ। ਫਿਰ ਸਰਕਾਰ ਇਸ ਕਿਸਮ ਦੀ ਰਿਸਰਚ ਕਰਨ ਤੇ ਵੀ ਖ਼ਰਚ ਕਰਨ ਨੂੰ ਤਿਆਰ ਹੈ ਕਿ ਕਿਸ ਤਰ੍ਹਾਂ ਕਿਸਾਨ ਨੂੰ ਚੰਗਾ ਭਾਅ ਮਿਲ ਸਕੇ। ਡਿਪਟੀ ਸਪੀਕਰ ਸਾਹਿਬ, ਅਸੀਂ ਲਗ ਭੱਗ 50 ਲੱਖ ਟੰਨ ਜਿਨਸ ਬਾਹਰ ਭੇਜ ਰਹੇ ਹਾਂ। ਇਸ ਤੋਂ ਬਿਨਾਂ ਨਰਮਾ, ਮੂੰਗਫਲੀ ਅਤੇ ਹੋਰ ਤੇਲਾਂ ਦੇ ਬੀਜ ਬਾਹਰ ਭੇਜ ਕੇ ਵੀ ਆਮਦਨ ਕੀਤੀ ਹੈ। ਮੈਂ ਸਮਝਦਾ ਸੀ ਕਿ ਕਮ ਅਜ਼ ਕਮ ਮੇਰੇ ਸਾਹਮਣੇ ਬੈਠੇ ਵੀਰ ਇਸ ਗਲ ਦੀ ਪ੍ਰਸ਼ੰਸਾ ਕਰਨਗੇ ਕਿ ਇਸ ਪੈਸੇ ਨਾਲ ਨਵੀਆਂ ਸੜਕਾਂ, ਮੰਡੀਆਂ ਅਤੇ ਰੈਸਟ ਹਾਊਸ ਆਦਿ ਬਣਾਏ ਜਾਣਗੇ। ਪਰ ਇਨ੍ਹਾਂ ਨੇ ਮਾੜੇ ਵਕੀਲ ਕਰ ਲਏ ਹਨ ਅਤੇ ਤੁਹਾਨੂੰ ਪਤਾ ਹੀ ਹੈ ਕਿ ਮਾੜੇ ਵਕੀਲ ਭੱਠਾ ਹੀ ਬਿਠਾ ਦਿੰਦੇ ਹਨ (ਹਾਸਾ)

**चौधरी कांशी राम** ; आन ए प्वायंट आफ आर्डर सर। डिपटी स्पीकर साहिब क्या मंत्री महोदय यहां तास्सुब वाली बात करके हमें भड़का रहे हैं? बाहर के सूबों में अनाज भेज कर आमदन बढ़ा ली गई है। क्या अनाज अमरिका भेजा गया है? (विघ्न)

**ਵਿਕਾਸ ਮੰਤਰੀ:** ਚੌਧਰੀ ਕਾਂਸ਼ੀ ਰਾਮ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਹਿੰਦੁਸਤਾਨ ਦੀ ਜਿਤਨੀ ਸ਼ੇਵਾ ਪੰਜਾਬ ਨੇ ਕੀਤੀ ਹੈ ਹੋਰ ਕਿਸੇ ਸੂਬੇ ਨੇ ਨਹੀਂ ਕੀਤੀ। ਜੇ ਇਹ ਅਨਾਜ ਅਮਰੀਕਾ ਤੋਂ ਜਾਂ ਆਸਟ੍ਰੇਲੀਆ ਤੋਂ ਮੰਗਵਾਉਣਾ ਪਵੇ ਤਾਂ ਫਿਰ ਪਤਾ ਲਗੇ ਕਿ ਕੀ ਗਲ ਹੈ (ਵਿਘਨ) ਇਹ ਪੰਜਾਬ ਇਕੱਲਾ ਸੂਬਾ ਹੈ ਜਿਸ ਨੇ ਆਪਣੇ ਇੰਟ੍ਰੈਸਟ ਨੂੰ ਸਬਾਰਡੀਨੇਟ ਟੂ ਦੀ ਸੈਂਟਰ ਰੱਖਿਆ ਹੈ। (ਵਿਘਨ)

ਇੱਕ ਮਾਨਯੋਗ ਮੈਂਬਰ: ਕੀ ਸ਼ੇਵਾ ਕੀਤੀ ਹੈ? (ਵਿਘਨ)

**ਸਰਦਾਰ ਜਸਵਿੰਦਰ ਸਿੰਘ ਬਰਾੜ:** * * * *

ਸ੍ਰੀ ਡਿਪਟੀ ਸਪੀਕਰ: ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। (This is no point of order.)

**चौधरी कांशी राम** : आन ए प्वायंट आफ आर्डर सर। क्या यह इस बात का प्रयत्न कर पाएंगे कि और अनाज की कीमतें गेहूं की कीमतों से कम रहे? (विघ्न) अब तो उलटा बांस बरेली वाली बात हो रही है। (विघ्न) गेहूं की कीमत और दूसरे अनाज से कम है। इस को कैसे रोकोगे ?

**ਵਿਕਾਸ ਮੰਤਰੀ** : ਮੈਂ ਐਨਾ ਹੀ ਕਹਿੰਦਾ ਹਾਂ ਕਿ ਜੋ ਪਰੋਡਿਊਸ ਮਾਰਕਿਟ ਵਿਚ ਲੈ ਆਵੇਗਾ ਉਹਦੇ ਤੇ ਹੀ ਇਹ ਪੈਸਾ ਲਾਉਣਾ ਹੈ। ਇਹ ਕਿਸਾਨਾਂ ਦੇ ਫਾਇਦੇ ਲਈ ਹੈ। ਇਹ ਬਿੱਲ ਪਾਸ ਕੀਤਾ ਜਾਵੇ।

**Mr. Deputy Speaker** : Question is—

That the Punjab Agricultural Produce Markets (Amendment) Bill, 1973 be taken into consideration at once.

*The motion was carried.*

---

*Expunged as ordered by the Chair.

**Mr. Deputy Speaker** : Now the House will proceed to consider the Bill Clause lay Clause.

**Clause 2**

**Mr. Deputy Speaker** : Question is—

That Clause 2 stand part of the Bill.

*The motion was carried*

**Clause 1**

**Mr. Deputy Speaker** : Question is—

That Clause 1 stand part of the Bill.

*The motion was carried*

TITLE

**Mr. Deputy Speaker** : Question is—

That Title be the Title of the Bill.

*The motion was carried*

**Minister for Development** (Captain Rattan Singh) : Sir, I beg to move—

That the Punjab Agricultural Produce Markets (Amendment) Bill, 1973 be passed.

**Mr. Deputy Speaker** : Motion moved—

That the Pu jab Agricultural Produce Markets (Amendment) Bill, 1973 be passed.

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** :(ਖਰੜ) ਕੈਪਟਨ ਸਾਹਿਬ ਨੇ ਪੁਰਾਣੀ, ਥੋਥੀ ਔਰ ਬੋਦੀ ਦਲੀਲ ਦਿਤੀ ਹੈ ਕਿ ਇਹ ਸੜਕਾਂ ਲਈ ਚਾਹੀਦਾ ਹੈ। ਮੈਂ ਤੁਹਾਡੇ ਰਾਹੀਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਹਜ਼ਾਰਾਂ ਮੀਲ ਲੰਬੀਆਂ ਸੜਕਾਂ ਪੰਜਾਬ ਵਿਚ, ਪਿੰਡਾਂ ਵਿਚ ਬਣੀਆਂ ਅਤੇ ਇਸ ਲਈ ਲੋਕਾਂ ਨੇ ਮੁਫ਼ਤ ਮਿੱਟੀ ਪਾਈ, ਜ਼ਮੀਨ ਦਿਤੀ। ਪਹਿਲਾਂ ਇਹ ਮਿੱਟੀ ਪਾਉਣ ਦਾ ਕੰਮ ਅਤੇ ਜ਼ਮੀਨਾਂ ਦਾ ਪ੍ਰਬੰਧ ਸਰਕਾਰ ਆਪ ਕਰਦੀ ਸੀ। ਹੁਣ ਪਿੰਡਾਂ ਵਾਲਿਆਂ ਨੇ ਆਪ ਸੜਕਾਂ ਲਈ ਮਿੱਟੀ ਪਾਈ ਅਤੇ ਮੁਫ਼ਤ ਜ਼ਮੀਨਾਂ ਦਿਤੀਆਂ, ਫਿਰ ਇਸ ਦੀ ਕੀ ਸਮਸਿਆ ਹੈ? ਇਹਦੇ ਨਾਲ ਮੈਂ ਇਹ ਵੀ ਕਹਿੰਦਾ ਹਾਂ ਕਿ ਹੁਣ ਜੋ ਵ੍ਹੀਟ ਨੂੰ ਸਰਕਾਰੀ ਪੱਧਰ ਹੇਠ ਲਿਆ ਗਿਆ ਹੈ ਇਸ ਨਾਲ ਲੱਖਾਂ ਨਹੀਂ ਸਗੋਂ ਕਰੋੜਾਂ ਰੁਪਏ ਦਾ ਸਰਕਾਰ ਨੂੰ ਫਾਇਦਾ ਹੋਣਾ ਹੈ। ਹੋਲਸੇਲ ਟਰੇਡ ਜਿਹੜੀ ਕਣਕ ਦੀ ਹੋ ਗਈ ਹੈ ਇਹਦੇ ਨਾਲ ਸਰਕਾਰ ਨੂੰ ਕਰੋੜਾਂ ਰੁਪਏ ਦੀ ਆਮਦਨੀ ਹੋਣੀ ਹੈ । ਫੇਰ ਇਸ ਦੀ ਜ਼ਰੂਰਤ ਨਹੀਂ ਰਹਿ ਜਾਂਦੀ। ਕੀ ਜ਼ਰੂਰਤ ਹੈ ਫਰਦਰ ਲੋਕਾਂ ਤੇ ਟੈਕਸ ਲਗਾਉਣ ਦੀ ? ਮਾਰਕੀਟਿੰਗ ਬੋਰਡ ਦੇ ਕੰਮ ਕਰਨ ਦਾ ਘੇਰਾ ਬਹੁਤ ਘੱਟ ਹੈ। ਇਹ ਪੁਲੀ ਲਈ ਵੀ ਪੈਸੇ ਨਹੀਂ ਦੇ ਸਕਦਾ ਹੈ । ਕਿਸੇ ਪਿੰਡ ਦੀ ਤਰੱਕੀ ਲਈ ਇਖਰਾਜਾਤ ਨਹੀਂ ਕਰ ਸਕਦਾ ਹੈ। ਇਸ ਲਈ ਮੈਂ ਕਹਾਂਗਾ ਕਿ ਇਸ ਨੂੰ ਐਗਜ਼ਾਮਿਨ ਕਰਨ ਦੀ ਲੋੜ ਹੈ ਕਿ ਮਾਰਕਿਟਿੰਗ ਬੋਰਡ ਦੇ ਘੇਰੇ ਨੂੰ ਹੁਣ ਕਾਫ਼ੀ ਸੀਮਤ ਕੀਤਾ ਗਿਆ ਹੈ ਜਿਸ ਨਾਲ ਹੋਰ ਕੋਈ ਡਿਵੈਲਪਮੈਂਟ ਨਹੀਂ ਹੋ ਸਕਦੀ ਹੈ। ਇਹ ਮਾਰਕਿਟਿੰਗ ਕਮੇਟੀਆਂ ਛੇ ਮਹੀਨੇ ਦੀਆਂ ਟੁੱਟੀਆਂ ਹੋਈਆਂ ਹਨ ਅਤੇ ਐਡਮਨਿਸਟ੍ਰੇਟਰ ਲਗੇ ਹੋਏ ਹਨ। ਸਰਕਾਰ ਨੂੰ ਇਥੇ ਇਲੈਕਸ਼ਨਜ਼ ਕਰਾਉਣੀਆਂ ਚਾਹੀਦੀਆਂ ਹਨ। ਇਕ ਇਹ ਵੀ ਗਲ ਆਮ ਹੈ ਕਿ ਪੰਜਾਬ ਸਰਕਾਰ ਆਰਡੀਨੈਂਸ ਜਾਰੀ ਕਰੇਗੀ ਅਤੇ ਇਹ ਕਮੇਟੀਆਂ

[ਕਾਮਰੇਡ ਸ਼ਮਸ਼ੇਰ ਸਿੰਘ ਜੋਸ਼]

ਨੂੰ ਤੋੜਨਾ ਚਾਹੁੰਦੀ ਹੈ। ਇਸ ਬਾਰੇ ਵੀ ਕੈਪਟਨ ਸਾਹਿਬ ਕਲੀਅਰ ਕਰਨ ਕਿ ਪੰਜਾਬ ਸਰਕਾਰ ਕੋਈ ਅਜਿਹੇ ਕਦਮ ਤੇ ਗੌਰ ਕਰ ਰਹੀ ਹੈ ਜਾਂ ਨਹੀਂ ਕਰ ਰਹੀ? ਮਾਰਕਿਟਿੰਗ ਕਮੇਟੀਆਂ ਦੀਆਂ ਚੋਣਾ ਕਰਾਉਣੀਆਂ ਚਾਹੀਦੀਆਂ ਹਨ। ਐਡਮਨਿਸਟ੍ਰੇਟਰ ਇਨ੍ਹਾਂ ਬਾਡੀਜ਼ ਦੇ ਰੁਪਏ ਖਰਚ ਨਾ ਕਰਨ ਅਤੇ ਇਸ ਦੀ ਬਜਾਏ ਇਲੈਕਟਿਡ ਬਾਡੀਜ ਹੀ ਇਹ ਖਰਚ ਕਰਨ। ਮੈਂ ਇਸ ਦੀ ਵਿਰੋਧਤਾ ਕਰਦਾ ਹਾਂ।

**ਸਰਦਾਰ ਰਣਧੀਰ ਸਿੰਘ ਚੀਮਾ** : ਡਿਪਟੀ ਸਪੀਕਰ ਸਾਹਿਬ, ਇਹ ਜਿਹੜੇ ਮਾਰਕੀਟਿਗ ਫੀਸ ਦੇ ਪੈਸੇ ਵਧਾਏ ਹਨ (ਵਿਘਨ)

## EXTENSION OF TIME OF THE SITTING

**ਸਰਦਾਰ ਉਮਰਾਓ ਸਿੰਘ** : ਇਕ ਬਿਲ ਰਹਿੰਦਾ ਹੈ ਇਸ ਲਈ ਸਮਾਂ 15 ਮਿੰਟ ਹੋਰ ਵਧਾ ਲਵੋ।

**Mr. Deputy Speaker** : Is it the pleasure of the House ?

**Voices** : Yes, yes.

**Mr. Deputy Speaker** : The time of the sitting of the House is extended by 15 minutes.

## THE PUNJAB AGRICULTURAL PRODUCE MARKETS (AMENDMENT) BILL, 1973 (*RESUMPTION OF DISCUSSION*)

**ਸਰਦਾਰ ਰਣਧੀਰ ਸਿੰਘ ਚੀਮਾਂ** : (ਸਰਹਿੰਦ) ਇਹ ਜਿਹੜਾ ਬੋਝ ਪੰਜਾਬ ਦੀ ਜਨਤਾ ਤੇ ਪਾਇਆ ਗਿਆ ਹੈ ਇਹ ਵਾਪਸ ਲੈਣਾ ਚਾਹੀਦਾ ਹੈ। ਮੈਂ ਬੇਨਤੀ ਕਰਾਂਗਾ ਕਿ ਪੰਜਾਬ ਦਾ ਕਿਸਾਨ ਜਿਹੜਾ ਕਿ ਐਨੀ ਮੇਹਨਤ ਨਾਲ ਅਨਾਜ ਪੈਦਾ ਕਰਦਾ ਹੈ ਇਸ ਸਬੰਧੀ ਜਿਸ ਤਰ੍ਹਾਂ ਕਿ ਕਾਂਸ਼ੀ ਰਾਮ ਜੀ ਨੇ ਕਿਹਾ ਹੈ ਮੈਂ ਉਨ੍ਹਾਂ ਨਾਲ ਸਹਿਮਤ ਹਾਂ। ਪੰਜਾਬ ਦਾ ਕਿਸਾਨ ਅੱਜ ਇਸ ਗਲ ਵਲ ਜਾ ਰਿਹਾ ਹੈ ਕਿ ਕਣਕ ਦੀ ਬਜਾਏ ਉਹ ਦੂਸਰੀਆਂ ਚੀਜ਼ਾਂ ਬੀਜੇ ਅਰ ਉਹ ਇਸ ਤਰ੍ਹਾਂ ਕਰਨ ਤੇ ਮਜਬੂਰ ਹੋ ਰਿਹਾ ਹੈ। ਸੈਂਟਰ ਦੀ ਅਤੇ ਇਥੇ ਦੀ ਸਰਕਾਰ ਦੀ ਪਾਲਿਸੀ ਕਿਸਾਨ ਨੂੰ ਕਮਜ਼ੋਰ ਕਰਨ ਦੀ ਹੈ। 1967-72 ਤਕ ਛੇ ਸਾਲ ਦੇ ਅਰਸੇ ਵਿਚ ਕਣਕ ਦੇ ਉਹੀ ਭਾਅ ਚਲ ਰਹੇ ਹਨ। ਜੇ ਬਾਹਰੋਂ ਕਣਕ ਮੰਗਵਾਉਣੀ ਪਵੇ ਤਾਂ ਉਹ ਇਥੇ 113 ਰੁਪਏ ਦੇ ਕਰੀਬ ਪੈਂਦੀ ਹੈ। ਇਸ ਲਈ ਇਥੇ ਇਸ ਦਾ ਰੇਟ 76 ਰੁਪਏ ਕੁਇੰਟਲ ਤੋਂ ਵਧਾ ਦੇਣਾ ਚਾਹੀਦਾ ਹੈ। ਮਧਿਆ ਪ੍ਰਦੇਸ਼ ਸਰਕਾਰ ਨੇ ਇਹ ਰੇਟ 76 ਰੁਪਏ ਤੋਂ 82 ਰੁਪਏ ਕਰ ਦਿਤਾ ਹੈ । ਇਸ ਤਰ੍ਹਾਂ ਹੀ ਮੈਂ ਪੰਜਾਬ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਇਸ ਨੂੰ ਵੀ ਇਹ ਰੇਟ 76 ਰੁਪਏ ਤੋਂ ਵਧਾ ਕੇ 82 ਰੁਪਏ ਕਰ ਦੇਣਾ ਚਾਹੀਦਾ ਹੈ ।

**ਸ੍ਰੀ ਪਿਆਰਾ ਰਾਮ ਧੰਨੋਵਾਲੀ** : ਮੈਨੂੰ ਬੋਲਣ ਲਈ ਟਾਈਮ ਦਿਤਾ ਜਾਣਾ ਚਾਹੀਦਾ ਹੈ।

**ਸ੍ਰੀ ਡਿਪਟੀ ਸਪੀਕਰ**: ਇਕ ਬਿਲ ਹੋਰ ਪਿਆ ਹੈ, ਉਸ ਤੇ ਬੋਲ ਲੈਣਾ।

(*Addressing Shri Piara Ram Dhanowali* : You may speak on the other Bill which is yet to be taken up by the House,)

**चौधरी कांशी राम** : (फाजिल्का) : हमारे कृषि मन्त्री जी ने अमेंडमेंट एक्ट मूव कर दिया है।पंजाब में मार्किटिंग ड्यूटी बढ़ाई गई है (विघ्न) मार्किटिंग एक्ट किस ज़रूरत को देखते हुए लाया गया है। पहले अनाज किसान से बन्जारा लेता है, फिर व्यापारी लेता है और फिर इस की disposal होती है। इस बन्जारा ट्रैडीशन को रोकने के लिये यह

Marketing Act आया है। और आज जिस ढंग से हमारी सरकार ने डिवैलपमैंट के लिये यह किया है यह appreciable बात है। पहले अकाली सरकार के वक्त में यह टैक्स एक रुपया था और अब यह डेढ़ रुपया कर दिया गया है। इस से सरकार के वारे न्यारे होते हैं क्योंकि पहले दामी किसान से ली जाती है और फिर व्यापारी से ली जाती है और कहा यह जाता है कि किसान से कुछ नहीं लिया जाता मुझे इस सिलसिले में एक कहानी याद आ गई है। एक बनिया और एक व्यापारी था। व्यापारी ने बनिये से कहा कि व्यापार करने के लिये उस के पास कुछ नहीं है। अब मैं पंजाबी में ही बोलूंगा। (विघ्न)

ਵਪਾਰੀ ਨੇ ਕਿਹਾ ਕਿ ਪਹਿਲਾਂ ਹੱਟੀ ਪਾ ਲਈਏ ਪਰ ਜੇਬ ਵਿਚ ਤਾਂ ਪੈਸੇ ਨਹੀਂ ਹਨ ਅਤੇ ਹੱਟੀ ਕਿਵੇਂ ਪਾ ਲਈਏ। ਬਾਣੀਏ ਨੇ ਕਿਹਾ ਕਿ ਤੇਰਾ ਪਿੰਡ ਵਿਚ ਰਸੂਖ ਹੈ। ਮੈਂ ਭੈੜੀ ਗਲ ਨਹੀਂ ਕਹਿੰਦਾ ਅਤੇ ਚੰਗੀ ਗਲ ਕਹਿੰਦਾ ਹਾਂ। ਘੁਮਾਰ ਜਾ ਰਿਹਾ ਹੈ ਅਤੇ ਇਸ ਤੋਂ ਵੀਹ ਤੀਹ ਮਘੀਆਂ ਲੈ ਲੈ ਔਰ ਇਕ ਦੂਜੇ ਉਤੇ ਰਖ ਲੈ ਅਤੇ ਹੱਟੀ ਪਾ ਲੈ। ਉਸ ਨੇ ਉਸੇ ਤਰ੍ਹਾਂ ਹੀ ਕੀਤਾ ਅਤੇ ਹੱਟੀ ਪਾ ਕੇ ਬੈਠ ਗਿਆ। ਪਿੰਡ ਵਿਚ ਰਿਵਾਜ ਹੁੰਦਾ ਹੈ ਕਿ ਉਥੇ ਦੇ ਲੋਕ ਦਾਣੇ ਲੈ ਕੇ ਆਉਂਦੇ ਹਨ ਅਤੇ ਹੱਟੀ ਵਾਲੇ ਨੂੰ ਕਹਿੰਦੇ ਹਨ ਕਿ ਦਾਣੇ ਲੈ ਲੈ ਅਤੇ ਇਸ ਦੀ ਬਜਾਏ ਹਲਦੀ ਆਦਿ ਦੇ ਦੇ। ਜਦ ਇਸ ਹੱਟੀ ਵਾਲੇ ਕੋਲ ਕੋਈ ਆਉਂਦਾ ਕਿ ਦਾਣੇ ਲੈ ਲੈ ਅਤੇ ਹਲਦੀ ਦੇਦੇ ਤਾਂ ਇਹ ਕਹਿੰਦਾ ਕਿ ਹਲਦੀ ਹੈ ਨਹੀਂ। ਉਹ ਕਹਿੰਦਾ ਕਿ ਹਲਦੀ ਨਹੀਂ ਤਾਂ ਮਿਰਚਾਂ ਦੇ ਦੇ, ਗੁੜ ਦੇ ਦੇ ਪਰ ਇਹ ਕਹਿੰਦਾ ਕਿ ਨਾ ਬੀਬੀ ਇਹ ਵੀ ਹੈ ਨਹੀਂ ਅਤੇ ਆਪਣੇ ਦਾਣੇ ਵਾਪਸ ਲੈ ਲੈ। ਪਰ ਇਹ ਦਾਣੇ ਲੈਣ ਵੇਲੇ ਹੋਰ ਤਰ੍ਹਾਂ ਨਾਲ ਤੋਲਦਾ ਸੀ ਅਤੇ ਦੇਣ ਵੇਲੇ ਹੋਰ ਤਰ੍ਹਾਂ ਨਾਲ ਤੋਲਦਾ ਸੀ (ਹਾਸਾ) ਇਸ ਦਾ ਕੀ ਇਲਾਜ ਕਰੋਗੇ। ਇਹਦਾ ਕੋਈ ਇਲਾਜ ਹੈ?

इन लोगों का हमारे पास कोई इलाज नहीं। हमारी सरकार ने एक और काम किया कि सब्जी वालों की जो 4 प्रतिशत दामी होती थी वह पहले आधी कर दी और अब उन की दामी डबल कर दी है। मैं कहता हूं कि मिडलमैंन का क्या बनेगा ? मार्किट में जाकर वहां किसान को गड्डा खड़ा करना बड़ा मुश्किल हो जाता है। जब देहाती लोग गेहूं लेकर शहर मंडी में जाते हैं तो पहिले उन को चुंगी वाले रोक लेते हैं। वे कहते हैं कि हमें पैसे दो और कहते हैं कि तुम पैसे दिये बगैर शहर में घुस नहीं सकते कहते हैं कि आप शहर के आदमी नहीं हैं। इस लिये पैसे दे कर शहर में दाखिल हो। Municipal Committee वाले Octroi लेते हैं। उन्होंने वहां खोखे लगाये हुए हैं। उन बेचारों से शहर में दाखिल होने के पैसे लिये जाते हैं। (विघ्न) अबोहर में 20—30 दिन तक लोगों का नरमा नहीं बिका मगर इस सरकार के कानों पर जूं नहीं रींगी। सरदार उमराओ सिंह से बात चीत की कि अबोहर में काटन के संबंध में बड़ी प्राबलम है लेकिन यह कहते हैं कि दो parallel मंडियां नहीं चल सकतीं।

**Mr. Deputy Speaker**: Please wind up.

**चौधरी काशी राम** : अबोहर की मंडी जिस समय बनी उस समय उसे बनाने वाले आदमी के दिमाग में यह नहीं था कि किसी समय यह हिंदुस्तान की सब से बड़ी मंडी होगी। 1947 में अबोहर में 27-28 हजार गांठ कपास हुई मगर आज 1½ लाख गांठ की उपज हुई है। इतनी वहां से मार्किट फीस आती है। अबोहर Market Committee के Rest House के 6-7 कमरे हैं। वे कमरे या तो कैप्टन

[चोधरी कांशी राम]

साहिब या एग्रीकलचर महकमें वाले रोक लेते हैं मगर किसान उस में जा नहीं सकता। अगर कोई किसान उस में चला जाता है तो पुलिस उसको पकड़ लेती है। पैसे हमारे लगते हैं मगर वहां हाकम लोग जा कर रहते हैं। मैं कहता हूं कि इन हाकमों को Market Committee के Rest House में रहने की आज्ञा नहीं होनी चाहिये। (आपोजीशन की तरफ से प्रशंसा) जब से काटन सी. सी. आई. ने खरीदनी शुरू की है उन्होंने अबोहर में barriers लगा दिये हैं। C. C. I. वाले कहते हैं कि adulteration होती है, व्यापारी adulteration करते हैं। वे कहते हैं कि और जगह का माल भी वहां आता है। फरीदकोट ज़िला अब बना है इस मे मुक्तसर, मलोट और मोगा के इलाके आते हैं, वहां का माल वहां जाता है। वे कहते हैं कि व्यापारी इस में adulteration करते हैं। इस लिये barriers लगा दिये हैं। इस तरह barriers लगा कर लोगों को परेशान किया जाता है। इस में किसान का कोई फायदा नहीं है। (विघ्न) किसान को वे कहते हैं कि जाकर सरपंच को लाओ मगर सरपंच किस किस आदमी के साथ जाए। (घंटी) इस लिये मैं कैप्टन साहिब से कहूंगा कि आप इस बात में सुधार करें या इस बिल में amendment लाएं।

**ਵਿਕਾਸ ਮੰਤਰੀ** (ਕੈਪਟਨ ਰਤਨ ਸਿੰਘ): ਡਿਪਟੀ ਸਪੀਕਰ ਸਾਹਿਬ, ਸ੍ਰੀ ਕਾਂਸ਼ੀ ਰਾਮ ਨੇ ਫੈਗ ਐਂਡ ਤੇ ਆ ਕੇ ਜੋ ਕੁਝ ਕਿਹਾ ਹੈ, ਉਸ ਦੇ ਨਾਲ ਉਨ੍ਹਾਂ ਨੇ ਸਾਰੇ ਆਨਰੇਬਲ ਮੈਂਬਰਜ਼ ਦਾ ਦਿਲ ਖੁਸ਼ ਕੀਤਾ ਹੈ। (ਵਿਘਨ) ਡਿਪਟੀ ਸਪੀਕਰ ਸਾਹਿਬ, ਮੈਂ ਕਹਾਂਗਾ ਕਿ ਇਹ ਜਿਹੜਾ ਸਾਡਾ ਬਿੱਲ ਪੇਸ਼ ਹੈ ਉਸ ਦਾ ਮਕਸਦ ਕੁਝ ਹੋਰ ਸੀ ਅਤੇ ਜਿਹੜੀ ਉਨ੍ਹਾਂ ਨੇ ਸਪੀਚ ਕੀਤੀ ਹੈ ਉਹ ਇਰਰੈਲੇਵੈਂਟ ਸਪੀਚ ਸੀ। (ਵਿਘਨ) ਉਨ੍ਹਾਂ ਨੂੰ ਸਗੋਂ ਸਾਡੀ ਸਰਕਾਰ ਦੀ ਤਾਰੀਫ਼ ਕਰਨੀ ਚਾਹੀਦੀ ਸੀ ਕਿਉਂਕਿ ਪਿਛਲੇ ਸਾਲ ਭਾਅ ਘੱਟ ਗਏ ਸੀ ਅਤੇ ਸਾਰੇ ਕਿਸਾਨਾਂ ਨੇ ਇਸ ਹਾਊਸ ਵਿਚ ਮੰਗ ਕੀਤੀ ਸੀ ਕਿ ਸਾਡੀ ਕਪਾਹ ਦਾ ਬੰਦੋਬਸਤ ਕਰੋ। ਅਸੀਂ ਸੀ. ਸੀ. ਆਈ ਰਾਹੀਂ ਸਹੀ ਭਾਅ ਦਿੱਤਾ। ਇਹ ਠੀਕ ਹੈ ਕਿ ਮੰਡੀ ਵਿਚ ਮਾਲ ਜ਼ਿਆਦਾ ਆਉਣ ਕਰਕੇ ਉਨ੍ਹਾਂ ਨੂੰ ਕੁਝ ਰੁਕਾਵਟ ਆਈ ਸੀ। ਉਸ ਨੂੰ ਵੀ ਅਸੀਂ ਦੂਰ ਕਰਾਂਗੇ। ਕਾਟਨ ਦੇ 250 ਦੀ ਬਜਾਏ 400 ਪਰਚੇਜ਼ ਸੈਂਟਰ ਕਰ ਦਿੱਤੇ ਹਨ। (ਪ੍ਰਸੰਸਾ) ਜੇ ਇਸ ਤਰ੍ਹਾਂ ਇਹ ਜਨਰਲ ਡਿਬੇਟ ਵੇਲੇ ਕਹਿ ਲੈਂਦੇ ਤਾਂ ਫਿਰ ਕੁਝ ਹੋਰ ਗੱਲ ਸੀ ਪਰ ਇਸ ਤਰ੍ਹਾਂ ਹੁਣ ਕਹਿਣਾ ਠੀਕ ਨਹੀਂ। ਮਾਰਕਿਟ ਫੀਸ ਬਿਲਕੁਲ ਕਿਸਾਨ ਦੇ ਹਿੱਤ ਵਿਚ ਹੈ। ਜਿਹੜੀ ਇਸਦੀ ਆਮਦਨ ਹੈ ਇਸ ਦਾ ਡਾਇਰੈਕਟਲੀ ਕਿਸਾਨਾਂ ਨੂੰ ਲਾਭ ਹੈ। ਉਨ੍ਹਾਂ ਦੇ ਆਪਣੇ ਨੁਮਾਇੰਦੇ ਮਾਰਕਿਟ ਕਮੇਟੀ ਦੇ ਵਿਚ ਚੁਣੇ ਜਾਂਦੇ ਹਨ। ਇਹ ਸਾਰਾ ਕੰਮ ਉਨ੍ਹਾਂ ਲਈ ਹੈ। ਮੈਂ ਸਮਝਦਾ ਹਾਂ ਕਿ ਪਹਿਲਾਂ ਪੱਕੀਆਂ ਸੜਕਾਂ ਬਣ ਜਾਣ ਤਾਂ ਦੂਸਰਾ ਨੰਬਰ ਬਾਅਦ ਵਿਚ ਆਉਂਦਾ ਹੈ। ਮੈਂ ਇਸ ਗੱਲ ਨੂੰ ਅੱਜ ਜ਼ੋਰ ਨਾਲ ਕਹਿਣਾ ਚਾਹੁੰਦਾ ਹਾਂ ਕਿ ਜਦ ਤੱਕ ਪਿੰਡਾਂ ਵਿਚ ਸੜਕਾਂ ਨਹੀਂ ਹੁੰਦੀਆਂ ਉਦੋਂ ਤੱਕ ਕੰਮ ਠੀਕ ਨਹੀਂ ਹੋ ਸਕਦਾ। ਮਾਰਚ, 1974 ਤੱਕ ਹਰ ਪਿੰਡ ਸੜਕ ਨਾਲ ਜੋੜਿਆ ਜਾਵੇਗਾ। ਮਤਲਬ, ਕਿ ਹਰ ਇਕ ਪਿੰਡ ਵਿਚ ਸੜਕ ਪਹੁੰਚਾਈ ਜਾਵੇਗੀ ਤਾਂ ਕਿ ਕਿਸਾਨ ਦਾ ਫਾਇਦਾ ਹੋ ਸਕੇ ਅਤੇ ਉਹ ਆਪਣੀ ਆਮਦਨ ਵਧਾ ਸਕੇ। (ਘੰਟੀ) ਮੈਂ ਕਹਾਂਗਾ ਕਿ ਇਸ ਬਿਲ ਨੂੰ ਪਾਸ ਕੀਤਾ ਜਾਵੇ।

**Mr. Deputy Speaker** : Question is—

That the Agricultural Produce Markets (Amendment) Bill be passed.

*The motion was carried.*

## THE SALARIES AND ALLOWANCES OF DEPUTY MINISTERS, PUNJAB (AMENDMENT) BILL, 1973

**Education and Revenue Minister** (Sardar Umrao Singh) : Sir, I beg to introduce the Salaries and Allowances of Deputy Ministers, Punjab (Amendment) Bill, 1973.

**Education and Revenue Minister** : Sir, I beg to move—

That the Salaries and Allowances of Deputy Ministers, Punjab (Amendment), Bill be taken into conssideration at once.

**Mr. Deputy Speaker** : Motion moved—

That the Salaries and Allowances of Deputy Ministers, Punjab, (Amenament), Bill be taken into consideration at once.

**ਸਰਦਾਰ ਅਜਾਇਬ ਸਿੰਘ ਸੰਧੂ** (ਮੌੜਿੰਡਾ, ਐਸ. ਸੀ.): ਮਾਨਯੋਗ ਡਿਪਟੀ ਸਪੀਕਰ ਸਾਹਿਬ, ਅੱਜ ਜਦ ਸੈਸ਼ਨ ਸ਼ੁਰੂ ਹੋਇਆ ਸੀ ਅਤੇ ਇਹ ਬਿੱਲ ਪੇਸ਼ ਹੋਣੇ ਸ਼ੁਰੂ ਹੋਏ ਸਨ ਤਾਂ ਸਾਰਿਆਂ ਬਿੱਲਾਂ ਦੀ ਮੁਖਾਲਫਿਤ ਕੀਤੀ ਗਈ ਕਿਉਂਕਿ ਅਸੀਂ ਸਮਝਦੇ ਹਾਂ ਕਿ ਸਰਕਾਰ ਇਹ ਚੰਗੇ ਬਿਲ ਨਹੀਂ ਲਿਆ ਰਹੀ। ਪਰ ਇਹ ਜਿਹੜਾ ਅਖ਼ੀਰ ਵਿਚ ਬਿਲ ਲਿਆਂਦਾ ਗਿਆ ਹੈ ਇਹ ਇਕ ਚੰਗਾ ਬਿੱਲ ਹੈ। ਇਸ ਦੀ ਅਸੀਂ ਸਪੋਰਟ ਕਰਦੇ ਹਾਂ। ਕਿਉਂਕਿ ਇਸ ਦੇ ਵਿਚ ਕੋਈ ਨਵੀਂ ਗੱਲ ਨਹੀਂ ਕੀਤੀ ਗਈ। ਚੀਫ ਪਾਰਲੀਮੈਂਟਰੀ ਸੈਕਟਰੀ ਅਤੇ ਪਾਰਲੀਮੈਂਟਰੀ ਸੈਕਟਰੀ ਨੂੰ ਪਹਿਲਾਂ ਦੋ ਥਾਵਾਂ ਤੋਂ ਤਨਖਾਹ ਮਿਲਦੀ ਸੀ। ਪੰਜ ਸੌ ਰੁਪਿਆ ਤਾਂ ਸਪੀਕਰ ਦੇ ਦਫ਼ਤਰ ਤੋਂ ਮਿਲਦਾ ਸੀ ਅਤੇ ਤਿੰਨ ਸੌ ਰੁਪਿਆ ਚੀਫ ਮਨਿਸਟਰ ਦੇ ਦਫਤਰ ਤੋਂ ਮਿਲਦਾ ਸੀ। ਪਰ ਕੰਮ ਸਾਰੇ ਦਾ ਸਾਰਾ ਉਨ੍ਹਾਂ ਦਾ ਕਰਦਾ ਸੀ। ਇਸ ਕਰਕੇ ਮੈਂ ਸਮਝਦਾ ਹਾਂ ਕਿ ਇਸ ਵੇਗਨੈਸ ਨੂੰ ਦੂਰ ਕਰਕੇ ਇਹ ਚੰਗਾ ਕੰਮ ਕੀਤਾ ਹੈ। ਚੀਫ ਪਾਰਲੀਮੈਂਟਰੀ ਸੈਕਟਰੀ 13 ਮਹੀਨਿਆਂ ਵਿਚ ਇਨ੍ਹਾਂ ਨੂੰ ਕੋਈ ਨਹੀਂ ਮਿਲਿਆ (ਵਿਘਨ) ਇਸ ਦੇ ਵਿਚ ਇਹ ਹੈ ਕਿ ਉਸ ਦੀ ਸੈਲੇਰੀ, ਉਸ ਦਾ ਅਲਾਊਂਸ ਅਤੇ ਉਸ ਦੀ ਅਮੈਨਿਟੀਜ਼ ਉਹੀ ਹੋਣਗੀਆਂ ਜਿਹੜੀਆਂ ਡਿਪਟੀ ਮਨਿਸਟਰ ਦੀਆਂ ਹੋਣਗੀਆਂ। ਮੈਂ ਸਮਝਦਾ ਹਾਂ ਕਿ ਇਹ ਪੈਸੇ ਦਾ ਕੰਮ ਤਾਂ ਕਰ ਦਿੱਤਾ ਲੇਕਿਨ ਪਾਵਰਜ਼ ਦਾ ਕੰਮ ਹਾਲਾਂ ਤੱਕ ਨਹੀਂ ਹੋਇਆ ਅਤੇ ਨਾ ਹੀ ਹੋਣਾ ਹੈ। ਜੇ ਪਾਰਲੀ-ਮੈਂਟਰੀ ਸੈਕਟਰੀ ਕੋਲ ਕੋਈ ਪਾਵਰ ਨਾ ਹੋਵੇ ਤਾਂ ਪਾਰਲੀਮੈਂਟਰੀ ਸੈਕਟਰੀ ਕੋਈ ਪੈਸੇ ਵਾਸਤੇ ਨਹੀਂ ਬਣਦਾ। ਮੈਂ ਵਧਾਈ ਦਿੰਦਾ ਹਾਂ ਸਰਦਾਰ ਗੁਰਮੇਜ ਸਿੰਘ ਨੂੰ ਜਿਹੜਾ ਇਨ੍ਹਾਂ ਕੋਲ ਇਕ ਪਾਰਲੀਮੈਂਟਰੀ ਸੈਕਟਰੀ ਹੈ, ਉਹ ਜਿਸ ਅਫਸਰ ਨੂੰ ਗੋਡੇ ਥੱਲੇ ਲੈਂਦਾ ਹੈ, ਚੰਗੀ ਤਰ੍ਹਾਂ ਲੈਂਦਾ ਹੈ। ਕੋਈ ਵੀ ਅਫਸਰ ਜਿਹੜਾ ਮਾੜਾ ਅਫਸਰ ਹੈ ਉਸ ਨੂੰ ਉਨ੍ਹਾਂ ਨੇ ਚੰਗਾ ਰਗੜਿਆ ਹੈ। (ਪ੍ਰਸ਼ੰਸਾ) (ਘੰਟੀ) ਇਸ ਗੱਲ ਦੀ ਮੈਂ ਉਨ੍ਹਾਂ ਨੂੰ ਵਧਾਈ ਦਿੰਦਾ ਹਾਂ। ਉਨ੍ਹਾਂ ਨੇ ਕਿਸੇ ਅਫਸਰ ਨੂੰ ਨਹੀਂ ਛੱਡਿਆ। (ਘੰਟੀ) ਉਸ ਨੂੰ ਪ੍ਰਿਵਿਲਿਜ ਦੇ ਨਾਲ ਪਾਵਰ ਦਿਓ। ਤਾਂਕਿ ਉਹ ਮਾੜੇ ਬੰਦਿਆਂ ਨੂੰ ਰਗੜੇ ਦੇਵੇ। (ਘੰਟੀ)

**ਸਿਖਿਆ ਮੰਤਰੀ** :(ਸਰਦਾਰ ਉਮਰਾਓ ਸਿੰਘ) ਮੈਨੂੰ ਖੁਸ਼ੀ ਹੈ ਕਿ ਸੰਧੂ ਸਾਹਿਬ ਨੇ ਇਸ ਬਿੱਲ ਦੀ ਪ੍ਰੋੜ੍ਹਤਾ ਕੀਤੀ ਹੈ। ਇਹ ਠੀਕ ਹੈ ਕਿ ਅੱਗੇ ਪਾਰਲੀਮੈਂਟਰੀ ਸੈਕਟਰੀ ਦੀ ਤਨਖਾਹ ਐਗਜ਼ੇਕਟਿਵ ਆਰਡਰ ਦੇ ਹੇਠ ਕਲੇਮ ਕੀਤੀ ਜਾਂਦੀ ਸੀ। ਇਸ ਤਰ੍ਹਾਂ ਦੇ ਆਦਮੀ ਦਾ ਪੰਜਾਬ ਦੀ ਐਡਮ-ਜਿਨਸਟਰੇਸ਼ਨ ਦੇ ਵਿਚ ਬੜਾ ਅਹਿਮ ਹਿੱਸਾ ਹੈ। ਇਸ ਵਾਸਤੇ ਡਿਪਟੀ ਸਪੀਕਰ ਸਾਹਿਬ, ਸਰਕਾਰ ਨੇ ਫੈਸਲਾ ਕੀਤਾ ਹੈ ਕਿ ਜਿਸ ਤਰ੍ਹਾਂ ਮਨਿਸਟਰਜ਼ ਦੀ ਤਨਖਾਹ ਜਿਹੜੀ ਹੈ ਉਹ ਅਸੈਂਬਲੀ ਐਕਟ ਦੇ ਥਲੇ ਦਿਤੀ ਜਾਂਦੀ ਹੈ ਉਸੇ ਤਰ੍ਹਾਂ ਇਹ ਦਿਤੀ ਜਾਣੀ ਹੈ। ਬਾਕੀ ਜਿਥੋਂ ਤਕ ਡਿਪਟੀ ਸਪੀਕਰ ਸਾਹਿਬ, ਪਾਵਰ ਦਾ ਸਵਾਲ ਹੈ ਇਕ ਪਾਸੇ ਤਾਂ ਸੰਧੂ ਸਾਹਿਬ ਨੇ ਇਹ ਕਹਿ ਦਿਤਾ ਕਿ ਜਿਸ ਨੂੰ ਇਹ ਗੋਡੇ ਥਲੇ ਲੈਂਦੇ ਹਨ ਉਸ ਨੂੰ ਨਹੀਂ ਛਡਦੇ ਅਤੇ ਦੂਸਰੇ ਪਾਸੇ ਇਹ ਪਾਵਰ ਦੀ ਗਲ ਕਰਦੇ ਹਨ। ਮੇਰਾ ਖਿਆਲ ਹੈ ਕਿ ਸੰਧੂ ਸਾਹਿਬ ਨੂੰ ਹਾਲੀਂ ਉਨ੍ਹਾਂ ਦੇ ਹੱਥ ਨਹੀਂ ਲਗੇ, ਜਦੋਂ ਇਨ੍ਹਾਂ ਨੂੰ ਹੱਥ ਲਗ ਗਏ ਤਾਂ ਇਨ੍ਹਾਂ ਨੂੰ ਪਾਵਰ ਦਾ ਵੀ ਪਤਾ ਲਗ ਜਾਵੇਗਾ।

[ਸਿਖਿਆ ਮੰਤਰੀ]

(ਹਾਸਾ) (ਵਿਘਨ) ਸੋ ਮੇਰੀ ਅਰਜ਼ ਹੈ ਕਿ ਪਾਵਰ ਉਨ੍ਹਾਂ ਕੋਲ ਪੂਰੀ ਹੈ ਅਤੇ ਅਸੀਂ ਉਨ੍ਹਾਂ ਕੋਲੋਂ ਪੂਰਾ ਕੰਮ ਲੈ ਰਹੇ ਹਾਂ। ਬਾਕੀ ਹੋਰ ਜਿਹੜੇ ਪਾਰਲੀਮੈਂਟਰੀ ਸਕੱਤਰ ਲਾਏ ਜਾਣਗੇ ਉਨ੍ਹਾਂ ਤੋਂ ਵੀ ਯੋਗ ਕੰਮ ਲਿਆ ਜਾਵੇਗਾ।

**Mr. Deputy Speaker** : Question is—

That the Salaries and Allowances of Deputy Ministers, Punjab (Amendment) Bill be taken into consideration at once.

*The motion was carried.*

**Mr. Deputy Speaker** : Now the House will proceed to consider the Bill Clause by Clause.

**Clause 2**

**Mr. Deputy Speaker** : Question is—

That Clause 2 stand part of the Bill.

*The motion was carried.*

**Clause 1**

**Mr. Deputy Speaker** : Question is—

That Clause 1 stand part of the Bill.

*The motion was carried.*

TITLE

**Mr. Deputy Speaker** : Question is—

That Title be the Title of the Bill.

*The motion was carried.*

**Education and Revenue Minister** : (Sardar Umrao Singh) Sir, I beg to move—

That the Salaries and Allowances of Deputy Ministers Punjab (Amendment) Bill be passed.

**Mr. Deputy Speaker** : Motion moved —

That the Salaries and Allowances of Deputy Ministers, Punjab (Amendment) Bill be passed.

**Mr. Deputy Speaker** : Question is—

That the Salaries and Allowances of Deputy Ministers, Punjab (Amendment) Bill be passed.

*The motion was carried.*

**Mr. Deputy Speaker**: The House stands adjourned till 9.00 A.M. on Tuesday, the 17th April, 1973.

(*The Sabha then adjourned till* 9.00 *A.M. on Tuesday, the* 17*th April*, 1973).

11459/PVS—Govt. Press, Chd.

# PUNJAB VIDHAN SABHA

26
S.P.

## DEBATES

*17th April, 1973*

Vol. I—No. 26

OFFICIAL REPORT




CONTENTS

*Tuesday, the 17th April, 1973*



Punjab Vidhan Sabha Secretariat, Chandigarh.

Price Rs. 27/75 P.

# *ERRATA*

TO

## Punjab Vidhan Sabha Debates

*Dated 17th April, 1973*

*Vol. I—No. 26*

| *Read* | *For* | *Page* | *Line* |
|---|---|---|---|
| ਤਾਂਗਾਂ | ਤਾਂ । | (26)4 | 17 |
| Scooters | Seooters | (26)11 | 1 |
| Com. Achhra Singh | Com. Achhar Singh | (26)26 | 1 |
| assurance | assu nce | (26)44 | 23 |
| require | requre | (26)44 | 12th from below |
| was | as | (26)59 | 11 |
| ਕਹਿ | ਹਿ | (26)61 | 17th from below |
| ਹੈ | ਦੇ | (26)67 | 5th from below |
| ਬੈਕਵਰਡ | ਬੈਕਵੈਂਦ | (26)70 | 5th from below |
| ਬਲਕਿ | ਬਾਲਕ | (26)75 | 5 |
| ਦੇਣਾ | ਣਾ | (26)79 | 17th from below |
| ਸਰਦਾਰ ਧੰਨਾ ਸਿੰਘ ਗੁਲਸ਼ਨ | ਸਰਦਾਰ ਧਨਾ ਸਿੰਘ ਗੁਲਸ਼ਨ | (26)106 | 1 |
| ਸਪੀਕਰ | ਸਪਿਕਰ | (26)116 | 15 |
| COMMISSIONER | COMMION-SSIER | (26)121 | 13 |
| ਇਹ | ਇਸ | (26)123 | 9 |
| ਮਾਮਲੇ | ਮਾਸਲੇ | (26)123 | 14 |
| ਮਾਰਨਾ | ਮਾਰਾਨਾ | (26)125 | 9th from below |

# PUNJAB VIDHAN SABHA

*Tuesday, the 17th April, 1973*

*The Vidhan Sabha met in the Punjab Vidhan Sabha Hall, Vidhan Bhavan, Chandigarh-1 at 9-00 A. M. of the Clock. Mr. Speaker (Sardar Darbara Singh) in the Chair.*

## STARRED QUESTIONS AND ANSWERS

### TREATING GOVERNMENT EMPLOYEES ON STRIKE AS ON DUTY

***1459. Comrade Achhra Singh** : Will the Chief Minister be pleased to state—

(a) whether the Government has issued orders that the Government employees who had gone on strike on the 12th, 13th and 14th January, 1971 be treated as on duty and paid accordingly;

(b) the decision of the Government in case of the employees who went on strike on the 21st August, 1970 ?

**Sardar Nasib Singh Gill** (Deputy Minister, Home and Industries) : (a) The period of absence on the 12th, 13th and 14th January, 1971, has been treated as leave of the kind due.

(b) There was no general strike of Punjab Government employees on the 21st August, 1970.

[(ੲ) ਜਨਵਰੀ, 1971 ਦੀ ਮਿਤੀ 12 ਤੋਂ 14 ਤੱਕ ਦੀ ਗੈਰ ਹਾਜ਼ਰੀ ਦੇ ਸਮੇਂ ਨੂੰ ਬਣਦੀ ਛੁੱਟੀ ਗਿਣਿਆ ਗਿਆ ਸੀ ।

(ਬੀ) 21 ਅਗਸਤ, 1970 ਨੂੰ ਪੰਜਾਬ ਸਰਕਾਰ ਦੇ ਕਰਮਚਾਰੀਆਂ ਦੀ ਕੋਈ ਆਮ ਹੜਤਾਲ ਨਹੀਂ ਸੀ ਹੋਈ ।]

**ਕਾਮਰੇਡ ਅੱਛਰਾ ਸਿੰਘ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਸੁਆਲ ਦੇ ਦੂਜੇ ਹਿੱਸੇ ਵਿਚ ਦਸਿਆ ਹੈ ਕਿ 21 ਅਗਸਤ, 1970 ਨੂੰ ਸਰਕਾਰ ਦੇ ਕਰਮਚਾਰੀਆਂ ਦੀ ਆਮ ਹੜਤਾਲ ਨਹੀਂ ਹੋਈ ਸੀ । ਸਪੀਕਰ ਸਾਹਿਬ, ਇਹ ਹਕੀਕਤ ਹੈ ਕਿ ਟੀਚਰਜ਼ ਦੇ ਇਕ ਬੜੇ ਤਕੜੇ ਸੈਕਸ਼ਨ ਨੇ ਉਸ ਦਿਨ ਸਟਰਾਈਕ ਕੀਤੀ ਸੀ । ਕੀ ਇਹ ਚੀਜ਼ ਸਰਕਾਰ ਦੇ ਜ਼ੇਰੇ ਗੌਰ ਹੈ ਕਿ ਉਹ ਦਿਨ ਛੁਟੀ ਵਾਲਾ ਦਿਨ ਕਰਾਰ ਦਿਤਾ ਜਾਏਗਾ ?

**ਉੱਪ ਮੰਤਰੀ** : ਜੇ ਕੋਈ ਅਜਿਹੀ ਗੱਲ ਹੋਈ ਤਾਂ ਜ਼ਰੂਰ ਵਿਚਾਰ ਕਰ ਲਵਾਂਗੇ ।

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਮੈਂ ਪੁਛਣਾ ਚਾਹੁੰਦਾ ਹਾਂ ਕਿ ਵਜ਼ੀਰ ਸਾਹਿਬ ਦੀ ਅਜਿਹੀ ਗਲ ਦਾ ਕੀ ਮਤਲਬ ਹੈ। ਸੁਆਲ ਵਿਚ ਸਾਫ ਲਿਖਿਆ ਹੈ ਕਿ 21 ਅਗਸਤ, 1970 ਨੂੰ ਹੜਤਾਲ ਹੋਈ ਅਤੇ ਉਸ ਦਿਹਾੜੇ ਦਾ ਕੀ ਫੈਸਲਾ ਕੀਤਾ ਹੈ। ਇਨ੍ਹਾਂ ਨੇ ਕਿਹਾ ਹੈ ਕਿ ਜਨਰਲ ਹੜਤਾਲ ਨਹੀਂ ਹੋਈ। ਮੈਂ ਪੁਛਣਾ ਚਾਹੁੰਦਾ ਹਾਂ ਕਿ ਉਸ ਦਿਨ ਜਿਹੜੀ ਹੜਤਾਲ ਹੋਈ ਉਸ ਦਾ ਕੀ ਫੈਸਲਾ ਕੀਤਾ ?

**ਉੱਪ ਮੰਤਰੀ :** ਸਪੀਕਰ ਸਾਹਿਬ, ਰਿਪੋਰਟ ਦੇ ਮੁਤਾਬਕ ਇਹ ਚੀਜ਼ ਮੇਰੇ ਨੋਟਿਸ ਵਿਚ ਨਹੀਂ ਲਿਆਂਦੀ ਗਈ ਕਿ ਉਸ ਦਿਨ ਟੀਚਰਜ਼ ਨੇ ਹੜਤਾਲ ਕੀਤੀ ਸੀ। ਮੈਂ ਕਿਹਾ ਹੈ ਕਿ ਜੇ ਹੋਈ ਤਾਂ ਜ਼ਰੂਰ ਪੜਤਾਲ ਕਰ ਲਵਾਂਗੇ।

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਮੈਂ ਤੁਹਾਡੀ ਪ੍ਰੋਟੈਕਸ਼ਨ ਚਾਹੁੰਦਾ ਹਾਂ। ਇਹ ਸਪੈਸਿਫ਼ਿਕ ਕੁਐਸ਼ਚਨ ਹੈ ਕਿ 21 ਅਗਸਤ, 1970 ਨੂੰ ਹੜਤਾਲ ਹੋਈ ਪਰ ਮਹਿਕਮੇ ਵਾਲਿਆਂ ਨੇ ਇਸ ਬਾਰੇ ਇਨ੍ਹਾਂ ਨੂੰ ਨਹੀਂ ਦਸਿਆ। ਸਪੀਕਰ ਸਾਹਿਬ, ਇਹ ਚੀਜ਼ ਸੁਆਲ ਦੇ 'ਬੀ' ਪਾਰਟ ਵਿਚ ਸਾਫ਼ ਹੈ। ਜਾਂ ਤਾਂ ਇਨ੍ਹਾਂ ਨੇ ਪੈਡ ਨਹੀਂ ਪੜ੍ਹਿਆ। (ਵਿਘਨ)

**ਉੱਪ ਮੰਤਰੀ :** ਸਪੀਕਰ ਸਾਹਿਬ, ਜੋ ਇਨਫਰਮੇਸ਼ਨ ਡਿਪਾਰਟਮੈਂਟ ਵਲੋਂ ਮਿਲੀ ਹੈ ਉਸ ਦੇ ਮੁਤਾਬਕ ਸਟਰਾਈਕ ਦੀ ਇਹ ਜਿਹੜੀ 21 ਅਗਸਤ, 1970 ਦੀ ਡੇਟ ਦਿਤੀ ਗਈ ਹੈ ਸੁਆਲ ਵਿਚ ਇਹ ਗਲਤ ਜਾਪਦੀ ਹੈ। ਉਸ ਦਿਨ ਕੋਈ ਹੜਤਾਲ ਨਹੀਂ ਹੋਈ ਸੀ।

**ਚੌਧਰੀ ਰਾਮ ਸਿੰਘ :** ਸਪੀਕਰ ਸਾਹਿਬ, ਜਿਹੜੀ 3 ਦਿਨਾਂ ਦੀ ਹੜਤਾਲ ਹੋਈ ਇਨ੍ਹੀ ਨੇ ਲੀਵ ਟਰੀਟ ਕਰ ਦਿਤੀ। ਮੈਂ ਪੁੱਛਦਾ ਹਾਂ ਕਿ ਅਗੇ ਲਈ ਜੇ ਇਹੋ ਜਿਹੀਆਂ ਹੜਤਾਲਾਂ ਹੁੰਦੀਆਂ ਰਹੀਆਂ ਤਾਂ ਕੀ ਲੀਵ ਟਰੀਟ ਕਰਦੇ ਰਹਿਣਗੇ ?

**ਉੱਪ ਮੰਤਰੀ :** ਇਹ ਕੋਈ ਜ਼ਰੂਰੀ ਨਹੀਂ।

**ਮਾਸਟਰ ਚੰਦ ਸਿੰਘ :** ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਕਿਹਾ ਹੈ ਕਿ 21 ਅਗਸਤ, 1970 ਨੂੰ ਹੜਤਾਲ ਨਹੀਂ ਹੋਈ, ਪਰ ਸਾਰੇ ਅਖਬਾਰਾਂ ਵਿਚ ਉਸ ਵੇਲੇ ਦੀ ਸਰਕਾਰ ਨੇ ਮੰਨਿਆ ਸੀ ਕਿ ਉਹ ਹੜਤਾਲ ਸਫਲ ਸੀ ਅਤੇ ਇਸ ਲਈ ਕਈ ਥਾਵਾਂ ਤੇ ਟੀਚਰਜ਼ ਦੀ ਛੁਟੀ ਟਰੀਟ ਕੀਤੀ ਗਈ ਹੈ ਅਤੇ ਕਈ ਥਾਵਾਂ ਤੇ ਹਦਾਇਤ ਨਹੀਂ ਭੇਜੀ। ਜਿਥੇ ਨਹੀਂ ਭੇਜੀ ਕੀ ਉਥੇ ਹਦਾਇਤ ਭੇਜਣਗੇ ਅਤੇ ਛੁੱਟੀ ਟਰੀਟ ਕਰਨਗੇ ?

**ਉਪ ਮੰਤਰੀ :** ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ 21 ਅਗਸਤ, 1970 ਨੂੰ ਹੜਤਾਲ ਹੋਈ, ਮੈਂ ਦਬਾਰਾ ਪੜਤਾਲ ਕਰ ਲਵਾਂਗਾ ਜੇ ਕਰ ਹੋਈ ਹੋਵੇਗੀ ਤਾਂ ਕਾਰਵਾਈ ਕਰ ਦਿਤੀ ਜਾਵੇਗੀ।

**ਸ੍ਰੀ ਸਰਦਾਰੀ ਲਾਲ ਕਪੂਰ :** ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਫਰਮਾਇਆ ਹੈ ਕਿ 21 ਅਗਸਤ, 1970 ਨੂੰ ਹੜਤਾਲ ਨਹੀਂ ਹੋਈ। ( ਵਿਘਨ ) ਮੈਂ ਕਹਿੰਦਾ ਹਾਂ ਕਿ ਜੇ ਕਿਸੇ ਹੋਰ ਦਿਨ ਹੋਈ ਹੈ ਤਾਂ ਕੀ ਉਸ ਦਿਨ ਲਈ ਛੁਟੀ ਟਰੀਟ ਕਰ ਲੈਣਗੇ ?

**ਉਪ ਮੰਤਰੀ :** ਮੈਂ ਪਹਿਲੇ ਹੀ ਇਸ ਦਾ ਜਵਾਬ ਦੇ ਚੁੱਕਾ ਹਾਂ ਕਿ ਇਹ ਜ਼ਰੂਰੀ ਨਹੀਂ । ਹਰ ਹੜਤਾਲ ਦਾ ਮੈਰਿਟ ਤੇ ਫੈਸਲਾ ਕੀਤਾ ਜਾਂਦਾ ਹੈ ।

**ਸ੍ਰੀ ਸਪੀਕਰ :** ਅਗਲਾ ਪ੍ਰਸ਼ਨ ਨੰ: 1410 ਵੱਲੋਂ ਮਾਸਟਰ ਚੰਦ ਸਿੰਘ। (Next question No. 1410 by Master Chand Singh.)

**ਸਰਦਾਰ ਅਜਾਇਬ ਸਿੰਘ ਸੰਧੂ :** ਸਪੀਕਰ ਸਾਹਿਬ, *1777 ਇਹ ਬੜਾ ਛੋਟਾ ਜਿਹਾ ਸੁਆਲ ਹੈ। ਪਟਿਆਲੇ ਵਿਚ ਪ੍ਰਾਈਮ ਮਨਿਸਟਰ ਸਾਹਿਬਾ ਆਏ ਸਨ, ਉਸ ਸੁਆਲ ਦਾ ਕੀ ਬਣਿਆ ? ਉਹ ਸਵਾਲ ਤੁਹਾਡੀਆਂ ਅੱਖਾਂ ਅਗੋਂ ਲੰਘ ਗਿਆ ਹੈ। ( ਵਿਘਨ )

---

STARRED QUESTION NO. 1777.

**ਸ੍ਰੀ ਸਪੀਕਰ:** ਇਹ ਸਵਾਲ ਅਗਾਂਹ ਪਾਉਣ ਲਈ ਕਿਹਾ ਗਿਆ ਹੈ । (Extension has been requested for in respect of starred question No. 1777.)

ਡੀ. ਓ. ਨੰ: 4690-ਆਈ. ਪੀ. II-73
ਮੁੱਖ ਮੰਤਰੀ, ਪੰਜਾਬ,
ਚੰਡੀਗੜ੍ਹ ।
ਮਿਤੀ ਅਪ੍ਰੈਲ 16, 1973

ਪਿਆਰੇ ਸਰਦਾਰ ਸਾਹਿਬ,

ਪੰਜਾਬ ਵਿਧਾਨ ਸਭਾ ਦੇ ਸਟਾਰਡ ਸਵਾਲ ਨੰ: 1777, ਜੋ ਮਿਤੀ 17 ਅਪ੍ਰੈਲ, 1973 ਲਈ ਸਵਾਲਾਂ ਦੀ ਸੂਚੀ ਵਿਚ ਸ੍ਰੀ ਗੁਰਦੇਵ ਸਿੰਘ ਸਿੱਧੂ, ਦੇ ਨਾਂ ਹੇਠ ਦਰਜ ਹੈ, ਦਾ ਜਵਾਬ ਅਜੇ ਤਿਆਰ ਨਹੀਂ ਹੋ ਸਕਿਆ ਹੈ । ਲੋੜੀਂਦੀ ਸੂਚਨਾ ਸਬੰਧਤ ਥਾਵਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ । ਇਸ ਲਈ ਬੇਨਤੀ ਕੀਤੀ ਜਾਂਦੀ ਹੈ ਕਿ ਇਸ ਸਵਾਲ ਦੇ ਜਵਾਬ ਦੇਣ ਦੀ ਮਿਆਦ ਵਿਚ ਵਾਧਾ ਕਰਨ ਅਤੇ ਇਸ ਸਵਾਲ ਨੂੰ ਮਿਤੀ 2 ਮਈ, 1973 ਤੋਂ ਪਿਛੋਂ ਦੀ ਕਿਸੇ ਮਿਤੀ ਲਈ ਸਵਾਲਾਂ ਦੀ ਸੂਚੀ ਵਿਚ ਸ਼ਾਮਿਲ ਕਰਨ ਦੀ ਕ੍ਰਿਪਾ ਕੀਤੀ ਜਾਵੇ ।

ਆਪ ਦਾ ਵਿਸ਼ਵਾਸ਼ਪਾਤਰ,
ਸਹੀ/-
(ਜ਼ੈਲ ਸਿੰਘ)

ਸ੍ਰੀ ਦਰਬਾਰਾ ਸਿੰਘ ਜੀ,
ਸਪੀਕਰ, ਪੰਜਾਬ ਵਿਧਾਨ ਸਭਾ,
ਚੰਡੀਗੜ੍ਹ ।

---

*For Starred Question No. 1777 and reply thereto please *see* Appendix to this Debate.

**ਸਰਦਾਰ ਅਜਾਇਬ ਸਿੰਘ ਸੰਧੂ :** ਸਪੀਕਰ ਸਾਹਿਬ, ਪ੍ਰਾਈਮ ਮਨਿਸਟਰ ਸਾਹਿਬਾ, ਇਕ ਦਿਨ ਲਈ ਪਟਿਆਲਾ ਆਏ । ਲੱਖਾਂ ਰੁਪਏ ਖਰਚ ਕੀਤੇ ਗਏ । ਇਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ।

**ਸ੍ਰੀ ਸਪੀਕਰ** . ਹਿਸਾਬ ਕਿਤਾਬ ਠੀਕ ਕਰਨ ਲਈ ਵੀ ਤਾਂ ਸਮਾਂ ਚਾਹੀਦਾ ਹੈ । (It takes time to set the accounts in order.)

**ਸਰਦਾਰ ਅਜਾਇਬ ਸਿੰਘ ਸੰਧੂ :** ਸਪੀਕਰ ਸਾਹਿਬ, ਤੁਸੀਂ ਇੰਨੀ ਕਿਰਪਾ ਕਰੋ ਕਿ ਪਰਸੋਂ ਤਕ ਜਵਾਬ ਜ਼ਰੂਰ ਆ ਜਾਵੇ ।

**ਸ੍ਰੀ ਸਪੀਕਰ** ਵਜ਼ੀਰ ਸਾਹਿਬ, ਯਤਨ ਕਰੋ ਜਿਤਨੀ ਜਲਦੀ ਹੋ ਸਕੇ ਜਵਾਬ ਦਿਤਾ ਜਾਏ (Minister Sahib, please make efforts to supply the information at the earliest possible.)

**ਉੱਪ ਮੰਤਰੀ :** ਬਹੁਤ ਅੱਛਾ ਜੀ, ਜਿਤਨੀ ਜਲਦੀ ਹੋ ਸਕੇਗਾ ਅਸੀਂ ਜਵਾਬ ਦੇ ਦਿਆਂਗੇ ।

**ਸਰਦਾਰ ਗੁਰਦੇਵ ਸਿੰਘ ਸਿੱਧੂ :** ਸਪੀਕਰ ਸਾਹਿਬ, ਇੱਕ ਦਿਨ ਵਿਚ ਲੱਖਾਂ ਰੁਪਏ ਖਰਚ ਕੀਤੇ ਗਏ ਹਨ....( ਵਿਘਨ )

**ਸ੍ਰੀ ਸਪੀਕਰ** . ਸਿੱਧੂ ਸਾਹਿਬ, ਕੀ ਤੁਸੀਂ ਉਥੇ ਜਾ ਕੇ ਦਰਸ਼ਨ ਕੀਤੇ ਸੀ ? (ਵਿਘਨ) (Sidhu Sabib, were you also present there?)

**ਸਰਦਾਰ ਅਜਾਇਬ ਸਿੰਘ ਸੰਧੂ :** ਇਨ੍ਹਾਂ ਦੇ ਤਾਂ ਉਥੇ ਡਾਂਗਾਂ ਵਜੀਆਂ . (ਵਿਘਨ)

**ਸਰਦਾਰ ਗੁਰਦੇਵ ਸਿੰਘ ਸਿੱਧੂ :** ਸਪੀਕਰ ਸਾਹਿਬ, ਜਦੋਂ ਤੁਸੀਂ ਉਥੇ ਉਨ੍ਹਾਂ ਦੇ ਹਾਰ ਪਾ ਰਹੇ ਸੀ ਮੈਂ ਉਥੇ ਹੀ ਸੀ........ ( ਵਿਘਨ )

**ਸਰਦਾਰ ਅਜਾਇਬ ਸਿੰਘ ਸੰਧੂ :** ਸਪੀਕਰ ਸਾਹਿਬ, ਇਹ ਠੀਕ ਹੈ ਕਿ ਤੁਹਾਨੂੰ ਵੀ, ਇਨ੍ਹਾਂ ਨੂੰ ਵੀ ਅਤੇ ਸਾਨੂੰ ਵੀ ਪ੍ਰਾਈਮ ਮਨਿਸਟਰ ਸਾਹਿਬਾ ਦਾ ਬੜਾ ਸਤਿਕਾਰ ਹੈ । ਲੇਕਿਨ ਇਸ ਸੁਆਲ ਦਾ ਜਵਾਬ ਤਾਂ ਆਉਣਾ ਹੀ ਚਾਹੀਦਾ ਹੈ, ਟਾਲ ਮਟੋਲ ਨਹੀਂ ਹੋਣੀ ਚਾਹੀਦੀ...... ( ਵਿਘਨ ) ਖਰਚ ਦਾ ਪਤਾ ਲਗਣਾ ਚਾਹੀਦਾ ਹੈ ।

**ਸ੍ਰੀ ਸਪੀਕਰ :** ਸੰਧੂ ਸਾਹਿਬ, ਇਹ ਪਤਾ ਕਰਨ ਲਈ ਸਮਾਂ ਚਾਹੀਦਾ ਹੈ। (ਵਿਘਨ) (Sandhu Sahib, it requires some time to supply this information.)

**ਸਰਦਾਰ ਅਜਾਇਬ ਸਿੰਘ ਸੰਧੂ :** ਸਪੀਕਰ ਸਾਹਿਬ, ਇਸ ਛੋਟੀ ਜਿਹੀ ਗੱਲ ਲਈ ਕਿੰਨਾ ਸਮਾਂ ਚਾਹੀਦਾ ਹੈ ? ( ਵਿਘਨ )

**Chaudhri Darshan Singh**: Defence and Security of the Prime Minister is the duty of the State. That is only the movement of Police Officers and Security Officers.

**Mr. Speaker**: I hope you have been satisfied with the answer given by the hon'ble Member.

**Sardar Ajaib Singh Sandhu**: Has he been promoted as Minister ? ਸਪੀਕਰ ਸਾਹਿਬ, ਕੀ ਮਨਿਸਟਰ ਸਾਹਿਬ ਦਾ ਜਵਾਬ ਹੁਣ ਮੈਂਬਰ ਸਾਹਿਬ ਦਿਆ ਕਰਨਗੇ ?

**ਸ੍ਰੀ ਸਪੀਕਰ**: ਹੁਣ ਤੁਹਾਡੀ ਤਾਂ ਤਸੱਲੀ ਹੋ ਗਈ ਹੈ ਨਾ (ਵਿਘਨ)
(I hope you are satisfied now.)

**ਸਰਦਾਰ ਅਜਾਇਬ ਸਿੰਘ ਸੰਧੂ**: ਸਾਡੀ ਤਸੱਲੀ ਤਾਂ ਮਨਿਸਟਰ ਸਾਹਿਬ ਨਹੀਂ ਕਰਾ ਸਕਦੇ ਮੈਂਬਰ ਸਾਹਿਬ ਤਾਂ ਕੀ ਕਰਾਉਣਗੇ। (ਵਿਘਨ)

**ਵਿਕਾਸ ਮੰਤਰੀ**: ਸਵਾਲ ਪੋਸਟਪੋਨਮੈਂਟ ਲਈ ਕਿਹਾ ਗਿਆ ਹੈ, ਗੱਲ ਹੀ ਖਤਮ ਹੋ ਗਈ।

---

TEACHERS ARRESTED AT POLICE STATION SHERPUR

*1410 **Master Chand Singh**: Will the Chief Minister be pleased to state :—

(a) whether any teachers were arrested at Police Station Sherpur, during December, 1971 and January, 1972; if so, their number;

(b) the nature of the case/cases instituted against them;

(c) the action taken by the Government for the disposal of the said cases?

**Sardar Nasib Singh Gill (Deputy Minister Home, and Industries)**: (a) Yes, 2 (Two).

(b) Case FIR No. 165 dated 29th December, 1971 u/s 452/506/190/323/148/149 IPC 25 Arms Act, P.S. Sherpur.

(c) As a result of the investigation, the arrested teachers were found innocent and were got discharged from the court.

[(ੲ) ਹਾਂ ਜੀ, 2 (ਦੋ)

[Deputy Minister Home and Industries]

(ਬੀ) ਮੁਕੱਦਮਾ ਨੰ: 165 ਮਿਤੀ 29 ਦਸੰਬਰ, 1971 ਅਧੀਨ ਧਾਰਾ 452/506/190/323/148/149 ਹ. ਡ. ਅਤੇ 25 ਆਰਮਜ਼ ਐਕਟ, ਥਾਣਾ ਸ਼ੇਰਪੁਰ ।

(ਸੀ) ਤਫਤੀਸ਼ ਕਰਨ ਤੇ ਗ੍ਰਿਫਤਾਰ ਹੋਏ ਅਧਿਆਪਕ ਬੇਗੁਨਾਹ ਪਾਏ ਗਏ ਅਤੇ ਅਦਾਲਤ ਤੋਂ ਡਿਸਚਾਰਜ ਕਰਵਾ ਦਿਤੇ ਗਏ ।]

**ਮਾਸਟਰ ਚੰਦ ਸਿੰਘ :** ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਇਹ ਜਿਹੜਾ ਜਵਾਬ ਦਿਤਾ ਹੈ ਕਿ 1971-72 ਵਿਚ ਦੋ ਟੀਚਰ ਫੜੇ ਗਏ ਸਨ ਉਹ ਸਪੀਕਰ ਸਾਹਿਬ, 3 ਟੀਚਰ ਸਨ । ਉਹ ਸਨ (1) ਸਰਦਾਰ ਸੁਖਦੇਵ ਸਿੰਘ (2) ਕੇ. ਕੇ. ਬਾਮਾ ਅਤੇ (3) ਸ਼੍ਰੀ ਫਕੀਰ ਚੰਦ । ਉਨ੍ਹਾਂ ਵਿਚੋਂ ਸ਼੍ਰੀ ਫਕੀਰ ਚੰਦ ਅਤੇ ਸ਼੍ਰੀ ਬਾਮਾ ਦੇ ਕੇਸ ਵਾਪਸ ਲੈ ਲਏ ਗਏ ਅਤੇ ਸੁਖਦੇਵ ਸਿੰਘ ਦਾ ਅਜੇ ਤਕ ਵਾਪਸ ਨਹੀਂ ਲਿਆ । ਇਕੋ ਕੇਸ ਹੈ ਕੀ ਉਹ ਵੀ ਵਾਪਸ ਲੈ ਲੈਣਗੇ ?

**ਉੱਪ ਮੰਤਰੀ :** ਸਪੀਕਰ ਸਾਹਿਬ, ਇਸ ਕੇਸ ਦੇ ਹਾਲਾਤ ਇਸ ਤਰ੍ਹਾਂ ਹਨ ਕਿ ਜਿਹੜੀ ਐਫ. ਆਈ. ਆਰ. ਰਿਕਾਰਡ ਹੋਈ ਸੀ ਉਸ ਵਿਚ ਕਿਸੇ ਵੀ ਮੁਲਜ਼ਮ ਦੇ ਨਾਮ ਨਹੀਂ ਸਨ ਲਏ ਗਏ । ਦੌਰਾਨੇ ਤਫਤੀਸ਼ ਪਤਾ ਲਗਾ ਕਿ ਜਿਹੜੇ ਮੁਲਜ਼ਮ ਹਨ ਉਹ ਡੇਰੇ ਤੇ ਛੁਪੇ ਹੋਏ ਹਨ । ਉਥੋਂ 6 ਆਦਮੀ ਗ੍ਰਿਫਤਾਰ ਕੀਤੇ ਗਏ ਸਨ ਉਨ੍ਹਾਂ ਵਿਚੋਂ ਦੋ ਟੀਚਰਜ਼ ਸਨ । ਜਿਹੜਾ ਇਹ ਤੀਸਰੇ ਟੀਚਰ ਦਾ ਨਾਮ ਲੈ ਰਹੇ ਹਨ ਉਸ ਬਾਰੇ ਪਤਾ ਕਰ ਲਵਾਂਗੇ ਕਿ ਉਹ ਵੀ ਇਸ ਵਿਚ ਸੀ ਜਾਂ ਨਹੀਂ । ਜੇਕਰ ਉਹ ਇਨੋਸੈਂਟ ਹੋਇਆ ਤਾਂ ਜ਼ਰੂਰ ਡਿਸਚਾਰਜ ਕਰ ਦਿਆਂਗੇ ਅਤੇ ਜੇ ਕਰ ਨਾ ਹੋਇਆ ਤਾਂ ਨਹੀਂ ਕਰਾਂਗੇ ।

**ਮਾਸਟਰ ਚੰਦ ਸਿੰਘ :** ਸਪੀਕਰ ਸਾਹਿਬ, ਅਸੀਂ ਉਸ ਟੀਚਰ ਬਾਰੇ ਕਈ ਵਾਰੀ ਹਾਇਰ ਅਥਾਰਟੀਜ਼ ਨੂੰ ਮਿਲੇ ਹਾਂ ਅਤੇ ਉਨ੍ਹਾਂ ਨੇ ਕਿਹਾ ਕਿ ਉਹ ਬਿਲਕੁਲ ਬੇਕਸੂਰ ਹੈ । ਕੀ ਇਹ ਗਲ ਠੀਕ ਹੈ ? ਜੇ ਠੀਕ ਹੈ ਤਾਂ ਕੀ ਕੇਸ ਵਾਪਸ ਲੈਣਗੇ ?

**ਸ਼੍ਰੀ ਸਪੀਕਰ :** ਇਹ ਰੇਪੀਟੀਸ਼ਨ ਹੈ । (It is merely repetition.)

**ਸਰਦਾਰ ਅਜਾਇਬ ਸਿੰਘ ਸੰਧੂ** ਸਪੀਕਰ ਸਾਹਿਬ, ਲੋਕਲ ਪੁਲਿਸ ਤਾਂ ਕਦੇ ਵੀ ਨਹੀਂ ਕਹੇਗੀ ਕਿ ਕੋਈ ਇਨੋਸੈਂਟ ਹੈ । ਕੀ ਸਰਕਾਰ ਇਸ ਬਾਰੇ ਵਿਚ ਇਥੋ ਕੋਈ ਹਾਈ ਆਫੀਸਰ ਭੇਜ ਕੇ ਇਨਕੁਆਇਰੀ ਕਰਾਏਗੀ ?

**ਉਪ ਮੰਤਰੀ :** ਸਪੀਕਰ ਸਾਹਿਬ, ਇਹ ਕੇਸ ਕੋਰਟ ਵਿਚ ਚਲ ਰਿਹਾ ਹੈ । ਇਹ ਮੈਟਰ ਸਬਜੁਡਿਸ ਹੈ । ਕੋਰਟ ਨੇ ਅਜੇ ਫੈਸਲਾ ਦੇਣਾ ਹੈ ।

**ਸ਼੍ਰੀ ਸਪੀਕਰ :** ਵਜ਼ੀਰ ਸਾਹਿਬ, ਪਹਿਲਾਂ ਤਾਂ ਤੁਸੀਂ ਕਿਹਾ ਕਿ ਜੇ ਉਹ ਇਨੋਸੈਂਟ ਸਾਬਤ ਹੋਇਆ ਤਾਂ ਕੇਸ ਵਾਪਸ ਲੈ ਲਵਾਂਗੇ । ਹੁਣ ਜਦੋਂ ਉਹੀ ਸਵਾਲ ਦੁਬਾਰਾ ਪੁਛਿਆ ਤਾਂ ਤੁਸੀਂ ਕਿਹਾ ਹੈ ਕਿ ਇਹ ਕੇਸ ਸਬ-ਜੁਡਿਸ ਹੈ । (Minister Sahib, earlier replying to a supplementary you said that the case would be withdrawn if he was proved to be innocent. Now when the same question has again been put you state the matter is Sub-Judice.)

**ਮਾਸਟਰ ਚੰਦ ਸਿੰਘ :** ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਕੇਸ ਕੋਰਟ ਵਿਚ ਚਲ ਰਿਹਾ ਹੈ। ਦੋ ਕੇਸ ਇਨ੍ਹਾਂ ਨੇ ਵਾਪਸ ਲੈ ਲਏ ਹਨ। ਇਕ ਵਾਪਸ ਨਹੀਂ ਲਿਆ।

( ਕੋਈ ਉੱਤਰ ਨਹੀਂ ਦਿਤਾ ਗਿਆ )

---

## ALLOTMENT OF AUTO-RICKSHAWS OUT OF GOVERNMENT QUOTA

***1246. Comrade Satya Pal Dang** : Will the Chief Minister be pleased to state the number and names of persons who were allotted Auto Rickshaws out of Government quota during the years 1972 and 1973 upto-date ?

**Shri Joginder Pal Pandey** (Minister of State for Local Government and Jails) : Till date 99 Auto Rickshaws out of State quota have been allotted during the year 1972-73. The list of allottees is placed on the Table of the House.

[1972 ਅਤੇ 1973 ਵਿਚ ਹੁਣ ਤੀਕ ਕੁਲ 99 ਆਟੋ ਰਿਕਸ਼ਾ ਸਰਕਾਰੀ ਅਜ਼ੋਤ ਕੋਟੇ ਵਿਚੋਂ ਅਲਾਟ ਕੀਤੀਆਂ ਗਈਆਂ ਸਨ।

ਅਲਾਟੀਜ਼ ਦੀ ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।]

**List of those who have been allotted auto rickshaws out of the State quota during 1972 and 1973 upto-date.**

Quarter ending 30th November, 1971 (re-allotted on 29th January, 1972.)

**Lambretta Scooters.**

1. Shri Harjinder Singh, s/o Shri Hazura Singh c/o Shri Amrik Singh Sohi, House No. BXX—1126, Gurdev Nagar Ludhiana.
2. Shri Pritam Singh, s/o Shri Jagdev Singh s/o Shri Puran Singh Grewal, Village & Post Office Assi Kalan, District Ludhiana.
3. Shri Arun Kumar, House of Sodhi Jai Dev Singh, Joti Ram Street, Patiala.
4. Shri Shanti Sarup Sharma, House No. 250, Kishanpura Jullundur City.

**Vespa Scooters**

1. Shri Darshan Singh Charmohindra Automobiles, Opp. B.S. Stand, Model Town Road, Ludhiana.
2. Shri Siri Ram, BX—813/8, Ahata Tair, Ludhiana.
3. Shri Ram Singh, House No. BV—591 Chowk Vaishno Devi, Ludhiana.
4. Shri Harbans Lal, Shop No. 25, Bharat Nagar Road, New Model Ludhiana.
5. Shri Sukhpal Singh, Quarter No. 87/2 Gali No. 9, Arjan Nagar, Mohalla Raghomajra, Patiala.
6. Shri Surjit Singh, s/o Shri Narota Ram c/o Shri Chandan Singh, Village Sular, P. O. Patiala, District Patiala.

(Minister of State for Local Government and Jails)

7. Shri Devinder Singh, s/o Shri Gurbax Singh, House No. 1198/A, Mohalla Ragomajra, Patiala.

8. Shri Madan Lal s/o Shri Haweli Ram, 2024, Model Town, Jullundur City.

**Quarter Ending 28th February, 1972.**

**Lambretta Scooters.**

1. Shri Baldev Singh Parmar, Village and Post Office Panjaur, Via Baddon, District Jullundur.

2. Shri Harnam Singh, s/o Shri Karam Singh, Truck Union, Budhlada, Distt. Bhatinda.

3. Shri Jaspal Singh, s/o Shri Jang Singh Plot No. 2, Partap Nagar, Patiala Cantt.

4. Shri Tilak Ram, s/o Shri Bishna Ram, Balmik Basti, Balram Gate, Nabha, District Patiala.

5. Shri Niranjan Singh, s/o Shri Ram Singh, Village Bharunjian, P. O. Mullanpur, District Ropar.

6. Ex-Sub. Nirmal Singh, Village Parash, P. O. Mullanpur, District Ropar.

7. Shri Gurdial Singh, s/o Shri Harnam Singh, Mohalla Mir Kunda, House No. 1815/2, Patiala.

8. Shri Baldev Singh, s/o Shri Ajit Singh, House No. 2473/I, Ram Gali, Patiala.

9. Shri Jarnail Singh, s/o Shri Joginder Singh, Worker, Pepsu Industries, G. T. Road Phagwara.

**Vespa Scooters**

1. Shri Mohinder Singh s/o Shri Bishan Singh, Village Jareekpur, District Patiala.

2. Shri Rajinder Paul, s/o Shri Nathu Ram, Charanjitpur, Jullundur City.

3. Shri Maharaj Kishan, s/o Shri Nathu Ram, Charanjitpura, Jullundur.

4. Shri Harmohinder Singh, House No. BX—32, Hargobindpur, Ludhiana.

5. Shri Om Parkash, New Municipal, BXI—2161 Hargobindpura Opp. C. M. C. Hospital, Ludhiana.

6. Shri Gurcharan Singh c/o Shri Ujagar Singh, Oil Merchants, Rajgarh, Ludhiana.

7. Shri Hans Raj, BV—151, Khud Mohalla, Ludhiana.

8. Shri Baldev Raj Thukral Niwas, Ahata Opp. C. M. C. Hospital, Ludhiana.

9. Shri Darshan Lal, 244, Karmnan Road Ludhiana.

**Quarter ending 30th June, 1972.**

**Lambretta Scooters.**

1. Shri Baru Singh s/o Shri Chet Singh (ex-Hav.) Barawala Gate, Near Basti, Nabha, District Patiala.

2. Shri Biru Ram s/o Shri Rala Ram, V. & P. O. Chohal, District Hoshiarpur.

3. Shri Swaran Singh s/o Shri Mehnga Singh, House No. 137, Mubarkapur Camp, Tehsil Kharar, District Ropar.

Vespa Scooters

1. Shri Santokh Singh s/o Shri Sher Singh, 9 Link Road, Model Town, Jullundur City.

2. Fx-Hav. Kartar Singh s/o Shri Jatha Singh, Salimpur Kalan, Tehsil Kharar, District Ropar.

3. Shri Sat Pal Bhatia, s/o Shri Sant Ram, 89, Guru Nanak Nagar, Jullundur City.

4. Shri Surinder Kumar s/o Shri Babu Ram, Grain Market, Ahmedgarh, District Sangrur.

5. Shri Pyara Lal s/o Shri Ram, Ex Army 19th Inf. c/o H.S. Grewal, Model Printing Press, Lahori Gate, Patiala.

6. Tarlok Singh s/o Shri Gurdit Singh, Gali No. 1, Mondhi Guru Harsahai, District Ferozepur (ex-Sub. Major).

7. Shri Kartar Singh s/o Shri Hazoora Singh (Danka, V. Bhotna), Tehsil Barnala, District Sangrur.

8. Shri Gurbux Singh s/o Shri Basant Singh, V. & P. O. Kanech, District Ludhiana.

9. Subedar Balbir Singh (Retd.) c/o M/s K. C. Khanna & Co., Chartered Accountant Anand Bhawan, Opp. Courts, Civil Lines, Ludhiana.

10. Shri Pritam Sfngh, V. & P. O. Sheikh Baulat, Tehsil Jagraon.

11. Shri Gian Singh s/o Shri Nazar, V. & P. O. Dhahan, Via Banga, District Jullundur.

12. Ex-Capt. Inder Mohan, B—38, Udham Singh Nagar, Civil Lines, Ludhiana.

13. Shri Satya Paul Narad c/o Pandit Muni Lal, V. & P. O. Manakpur, Tehsil Rajpura, District Patiala.

**Quarter ending 30th September, 1972**

**Lambretta Scooters**

1. Shri Payara Lal s/o Shri Ram (ex-Army 19th Inf.) c/o H. S. Grewal, Model Printing Press, Lahori Gate, Patiala.

2. Shri Gurmit Singh s o Shri Saudhagar Singh, House No. 137, Mubarak-Pur Camp, Kharar.

3. Shri Piara Singh s/o Shri Kanshi Ram, V. & P. O. Gandiran District Jullundur.

4. Shri Lekha Singh s/o Shri Lal Singh, V. & P. O. Gandiran, District Jullundur.

5. Shri Dyal Singh s/o Shri Mangal Singh, V. & P. O. Kurar, Tehsil Barnala, District Sangrur.

[Minister of State for Local Government and Jails]

Vespa Scooters

1. Ex-Sub. Jaswant Singh, Village and Post Office Khan Salalatpur, District Ropar.
2. Lt. Col. Ranjit Singh Retd. Pili Kothi, Nanak Nagri, Moga.
3. Shri Daljit Singh, House No. 375, Kucha Harnam Dass, Jail Road, Ludhiana.
4. Shri Naresh Kumar, 4/17, Lajpat Nagar, Ludhiana.
5. Shri Ashok Kumar, s/o Shri Hansraj, House No. 190, Lajpat Nagar Ludhiana.
6. Shri Baldev Raj Khud, Mohalla, B—9,543, Ludhiana.
7. Shri Hari Singh s/o Shri Ram Kishan, Village Jawadi, Post Office and District Ludhiana.
8. Shri Nachhatar Singh s/o Shri Mohinder Singh, Village Bains, P.O. Baddowal, District Ludhiana.
9. Shri Joginder Singh s/o Shri Inder Singh, Guru Nanak Scooter Works, Model Town, Ludhiana.
10. Shri Kuldip Singh s/o Shri Inder Singh, Guru Nanak Scooter Works, Model Town, Ludhiana.
11. Shri Madan Lal s/o Shri Raghbir Singh, House No. 126, Engine Shed, Ludhiana.
12. Shri Waris Chand s/o Shri Jawala Singh, House No. 3167, New Abadi, Jawahar Nagar, Ludhiana.
13. Shri Kesar Singh s/o Shri Jawala Singh, House No. 1159, Block No. 17, Azad Nagar, Ludhiana.
14. Shri Mall Ditta s/o Shri Thakar Brik Raj, Kundan Nagar, Model Town, Jawadi Road, Maghi Singh, Mohan Malik, Ludhiana.
15. Shri Raghbir Singh, House No. 156—B—XVII—Bharat Nagar, Ludhiana.

Quarter ending 31st December 1972

Lambretta Scooters

1. Shri M. L. Bhalla s/o Shri D. M. Bhalla, Talwara Gate, Phagwara.
2. Shri Teja Singh s/o Jagat Singh, Village Lalton, District Ludhiana.
3. Shri Karpal Singh s/o Shri Gurdit Singh, Gali No. 1 Mondhi Guru Harsahai, District Ferozepur.
4. Shri Hari Singh s/o Shri Sarwan Singh, Village Partap, Post Office Chudiala (Sundan) Tehsil Kharar, District Ropar.
5. Shri Harbans Singh s/o Shri Gian Singh Village Kharla Kalan, Post Office Cholang, District Jullundur.
6. Smt. Parmeshwari Devi widow of Shri Jodh Singh, 530/3, Mohalla Khalsa, Patiala.
7. Shri Amar Singh s/o Shri Sunder Dass Subherwal, Mohalla Mistrian, Jullundur.

**Vespa Seooters**

1. Shri Jatinder Singh s/o Shri Iqbal Singh, House No. 72—E, Saraba Nagar, Ludhiana.
2. Shri Jaswant Singh s/o Shri Nand Singh, House No. 31/2, Jawahar Nagar Camp, Ludhiana.
3. Shri Pirthi Singh s/o Shri Mulkh Raj, House No. 732 Narhianwala Mohalla, Ludhiana.
4. Shri Mehar Singh s/o Shri Khazan Singh, Sarghoda Colony, House No. 39. Pakhowal Road, Ludhiana.
5. Shri Jagan Nath, Field Master, Cycle Avon Industrial Estate, Ludhiana.
6. Shri Raj Kumar, H. No. 62/12, Jawahar Nagar Camp, Ludhiana.
7. Shri Baldev Singh. House No. B-/146, Khud Mohalla, Ludhiana.
8. Shri G. S. Bedi, Flight Lqd. S.N.C.C.S. Mess No. 15, Wing Airforce c/o 56 A.P.O.
9. Shri Charan Singh s/o Shri Niranjan Singh, Village Barsalpur Taprian, Tehsil Kharar, District Ropar.
10. Shri Ashok Kumar, Udyog Printing Press, Mali Ganj, Ludhiana.
11. Shri Dev Raj Joshi, Village and Post Office Tootomazara, District Hoshiarpur.
12. Shri Varrinder Mohan c/o Shri Mast Ram, Plot No. 97, Street 91, Street Town, Jullundur.
13. Shri Ujagar Singh, s/o Shri Kartar Singh, 45, Bindhi Nagar, New Patiala.
14. Shri Vas Dev s/o Shri Muni Lal, Village and Post Office Manakpur, District Patiala.
15. Shri Manga Ram s/o Shri Motan Dass of 187/26, Rajinder Nagar, Civil Line, Ludhiana.
16. Shri Babu Ram s/o Shri Madan Lal, House No. 5, Bachittar Nagar, Model Town, New Patiala.
17. Smt. Vidya Rani widow of Shri Bal Kishan, House 117, Unchi Gali, Kharar, District Ropar.
18. Shri Dharmbir s/o Shri Ram Ditta Mal, House No. 205, Basti Gobind Garh, Moga District Faridkot.
19. Shri Ramesh Chander s/o Shri Sham Lal, Chak Mughla, Anardana Chowk, Patiala.
20. Shahzada Nand & Sons, Financiers Chit Fund (P) Ltd., Amritsar.
21. Shri Hira Lal Kohli s/o Shri Sham Dass, Advocate, Plot No. 9. Opp. Ram Lal Eye Hospital, Majitha Road, Amritsar.
22. Shri Madan Lal Mehra s/o Shri Sahib Dayal, 18, Race Course, Amritsar.
23. Shri Narrinder Singh Uppal, 318/5, G. T. Road, Putlighar, Amritsar.
24. Shri G. S. Paul, Retd. Lt. Genl. 14, Prem Nagar, Race Course Road, Amritsar.
25. Shri Nirmal Singh s/o Shri Sham Singh c/o Truck Union, Moga, District Faridkot.
26. Shri Mohinderjit Singh s/o Shri Hakam Singh, Village and Post Office Jandu Singha, District Jullundur.

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਮੈਂ ਸਵਾਲ ਪੁੱਛਿਆ ਹੈ ਆਟੋ ਰਿਕਸ਼ਾ ਦਾ । ਇਨ੍ਹਾਂ ਨੇ ਜਿਹੜੀ ਲਿਸਟ ਦਿੱਤੀ ਹੈ ਇਹ ਵੈਸਪਾ ਅਤੇ ਲੈਂਬਰੇਟਾ ਸਕੂਟਰਜ਼ ਦੀ ਹੈ । ਇਸ ਦਾ ਕੀ ਕਾਰਨ ਹੈ ?

**ਰਾਜ ਮੰਤਰੀ :** ਸਪੀਕਰ ਸਾਹਿਬ, ਡਾਂਗ ਸਾਹਿਬ ਆਪਣੀ ਤਸੱਲੀ ਕਰ ਲੈਣ । ਜੋ ਸਵਾਲ ਇਨ੍ਹਾਂ ਨੇ ਕੀਤਾ ਸੀ ਮੈਂ ਉਸੇ ਦਾ ਹੀ ਜਵਾਬ ਦਿਤਾ ਹੈ । ਚੈਸੀਜ਼ ਆਟੋ-ਰਿਕਸ਼ਾ ਦੀਆਂ ਲੈਂਬਰੇਟਾ ਅਤੇ ਵੈਸਪਾ ਦੀਆਂ ਹੁੰਦੀਆਂ ਹਨ । ਇਹ ਚੀਜ਼ ਆਪਣੀ ਵਾਕਫੀਅਤ ਲਈ ਨੋਟ ਕਰ ਲੈਣ ।

**ਕਾਮਰੇਡ ਸੱਤ ਪਾਲ ਡਾਂਗ :** ਕੀ ਮਨਿਸਟਰ ਸਾਹਿਬ ਨੂੰ ਪਤਾ ਹੈ ਕਿ ਮੌਜੂਦਾ ਕੰਟਰੋਲ ਐਕਟ ਦੇ ਅਧੀਨ ਇਹ ਜਿਹੜੀਆਂ ਆਟੋ ਰਿਕਸ਼ਾ ਪੰਜਾਬ ਵਿਚ ਮਿਲ ਰਹੀਆਂ ਹਨ, ਇਹ ਬਹੁਤ ਸਾਰੀਆਂ ਉਨ੍ਹਾਂ ਲੋਕਾਂ ਨੂੰ ਮਿਲ ਰਹੀਆਂ ਹਨ ਜਿਹੜੇ ਕਿ ਖੁਦ ਆਟੋ ਰਿਕਸ਼ਾ ਡਰਾਈਵ ਨਹੀਂ ਕਰਦੇ । ਉਹ 12, 15 ਜਾਂ 20 ਰੁਪਏ ਤੇ ਰੋਜ਼ਾਨਾ ਕਿਰਾਏ ਤੇ ਦਿੰਦੇ ਹਨ । ਕੀ ਵਜ਼ੀਰ ਸਾਹਿਬ ਇਸ ਗਲ ਤੇ ਵਿਚਾਰ ਕਰਨਗੇ ਕਿ ਇਹ ਉਨ੍ਹਾਂ ਨੂੰ ਹੀ ਮਿਲਣ ਜਿਨ੍ਹਾਂ ਨੇ ਆਪ ਹੀ ਡਰਾਈਵ ਕਰਨੀਆਂ ਹਨ ਅਤੇ ਹੋਰ ਕਿਸੇ ਨੂੰ ਤਾਂ ਮਿਲਣ ਜੇ ਇਨ੍ਹਾਂ ਵਿਚੋਂ ਲੈਣ ਵਾਲਾ ਕੋਈ ਨਾ ਹੋਵੇ ?

**ਰਾਜ ਮੰਤਰੀ :** ਸਰਕਾਰ ਇਸ ਪਾਲਿਸੀ ਨਾਲ ਸਹਿਮਤ ਹੈ । ਇਤਫਾਕ ਨਾਲ ਜਿਨ੍ਹਾਂ ਨੂੰ ਇਹ ਆਟੋ ਰਿਕਸ਼ਾ ਅਲਾਟ ਹੋਏ ਹਨ ਉਨ੍ਹਾਂ ਦੇ ਨਾਂ ਮੈਂ ਦਸ ਨਹੀਂ ਸਕਦਾ ਪਰ ਮੈਂ ਹਾਊਸ ਦੀ ਗਿਆਤ ਲਈ ਦਸਣਾ ਚਾਹੁੰਦਾ ਹਾਂ ਕਿ ਇਸ ਦੀ ਅਲਾਟਮੈਂਟ ਵਿਚ ਪਰੈਫਰੈਂਸ, ਸਾਬਕਾ ਫੌਜੀਆਂ, ਹਰੀਜਨਾਂ ਅਤੇ ਪੜ੍ਹੇ ਲਿਖੇ ਬੇਰੁਜ਼ਗਾਰ ਜਿਹੜੇ ਹਨ ਜਾਂ ਡਰਾਈਵਰ ਹਨ, ਉਨ੍ਹਾਂ ਨੂੰ ਦਿੱਤੀ ਗਈ ਹੈ । ਇਸ ਤਰੀਕੇ ਨਾਲ ਸਾਰੀ ਅਲਾਟਮੈਂਟ ਹੋਈ ਹੈ ?

**ਸਰਦਾਰ ਅਜਾਇਬ ਸਿੰਘ ਸੰਧੂ :** ਵਜ਼ੀਰ ਸਾਹਿਬ ਇਹ ਦਸਣ ਦੀ ਖੇਚਲ ਕਰਨ ਕਿ ਜਿਹੜੀ ਇਹ ਤਰਜੀਹ ਦਿਤੀ ਹੈ ਇਨ੍ਹਾਂ ਵਿਚੋਂ ਕਿਤਨੇ ਹਰੀਜਨਾਂ ਨੂੰ ਤਰਜੀਹ ਦਿਤੀ ਹੈ ?

**ਰਾਜ ਮੰਤਰੀ :** ਸਪੀਕਰ ਸਾਹਿਬ, ਇਹ ਗਲ ਮੇਰੇ ਦਿਲ ਵਿਚ ਆਈ ਸੀ ਕਿ ਇਹ ਕੁਐਸ਼ਚਨ ਪੁਛਿਆ ਜਾਵੇਗਾ ਅਤੇ ਮੈਨੂੰ ਇਸ ਦਾ ਜਵਾਬ ਦੇਣਾ ਚਾਹੀਦਾ ਹੈ ਪਰ ਆਫਿਸ ਬੰਦ ਹੋਣ ਕਾਰਣ ਮੈਂ ਇਹ ਫਿਗਰਜ਼ ਨਹੀਂ ਲਿਆ ਸਕਿਆ । ਅਸੀਂ 15 ਜਨਵਰੀ, 1972 ਨੂੰ ਅਖਬਾਰ ਵਿਚ ਐਡਵਰਟਾਈਜ਼ਮੈਂਟ ਦਿਤੀ ਸੀ ਕਿ ਇਨ੍ਹਾਂ ਸ਼੍ਰੇਣੀਆਂ ਨੂੰ ਤਰਜੀਹ ਦੇਵਾਂਗੇ । ਹਾਊਸ ਨੂੰ ਇਹ ਸੁਣ ਕੇ ਖੁਸ਼ੀ ਹੋਵੇਗੀ ਕਿ ਹੁਣ ਤਕ 99 ਆਟੋ ਰਿਕਸ਼ਾ ਅਲਾਟ ਹੋ ਚੁਕਿਆਂ ਹਨ ਅਤੇ 3 ਐਪਲੀਕੇਸ਼ਨਜ਼ ਪੈਂਡਿੰਗ ਸਨ ਉਨ੍ਹਾਂ ਨੂੰ ਵੀ ਅਜ ਅਲਾਟ ਕਰ ਦਿਤੀਆਂ ਹਨ । 17 ਆਟੋ ਰਿਕਸ਼ਾ ਇਸ ਵੇਲੇ ਸਾਡੇ ਕੋਲ ਫਾਲਤੂ ਪਈਆਂ ਹਨ । ਜੇ ਕੋਈ ਇਨ੍ਹਾਂ ਸ਼੍ਰੇਣੀਆਂ ਵਿਚੋਂ ਲੈਣਾ ਚਾਹੁੰਦਾ ਹੈ ਤਾਂ ਅਸੀਂ ਅਲਾਟ ਕਰ ਦੇਵਾਂਗੇ ।

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ :** ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਹੁਣੇ ਫੁਰਮਾਇਆ ਹੈ ਕਿ ਫੌਜੀਆਂ ਨੂੰ, ਪੜ੍ਹੇ ਲਿਖੇ ਬੇਰੁਜ਼ਗਾਰਾਂ ਨੂੰ ਅਤੇ

ਹਰੀਜਨਾਂ ਨੂੰ ਆਟੋ ਰਿਕਸ਼ਾ ਦੀ ਅਲਾਟਮੈਂਟ ਵਿਚ ਤਰਜੀਹ ਦਿਤੀ ਗਈ ਹੈ। ਇਹ ਬੜਾ ਵੇਗ ਜਵਾਬ ਹੈ। ਪੜ੍ਹਿਆ ਲਿਖਿਆ ਪ੍ਰਾਇਮਰੀ ਪਾਸ ਵੀ ਹੋ ਸਕਦਾ ਹੈ ਅਤੇ ਪੀ.ਐਚ.ਡੀ. ਵੀ ਹੋ ਸਕਦਾ ਹੈ। ਫੌਜੀ ਇੱਕ ਸਿਪਾਹੀ ਵੀ ਹੋ ਸਕਦਾ ਹੈ ਅਤੇ ਮੇਜਰ ਜਨਰਲ ਵੀ ਹੋ ਸਕਦਾ ਹੈ। ਹਰੀਜਨ ਮਨਿਸਟਰ ਵੀ ਹੋ ਸਕਦਾ ਹੈ ਜਾਂ ਇਕ ਗਰੀਬ ਰਿਕਸ਼ਾ ਪੁਲਰ ਵੀ ਹੋ ਸਕਦਾ ਹੈ। ਮੈਂ ਪੁੱਛਦਾ ਹਾਂ ਕਿ ਇਸ ਦਾ ਕਰਾਈਟੇਰੀਆ ਕੀ ਹੈ ? ਕਿਹੜੇ ਹਰੀਜਨ, ਕਿਹੜੇ ਫੌਜੀ ਅਤੇ ਕਿਹੜੇ ਪੜ੍ਹ ਲਿਖੇ ਨੂੰ ਇਹ ਅਲਾਟਮੈਂਟ ਹੋਈ ਹੈ ? ਜਿਸ ਤਰ੍ਹਾਂ ਫੀਅਟ ਟੈਕਸੀਆਂ ਅਲਾਟ ਕੀਤੀਆਂ ਹਨ ਪਰ ਪੰਜਾਬ ਵਿਚ ਅਜ ਕੋਈ ਫੀਅਟ ਟੈਕਸੀ ਨਜ਼ਰ ਹੀ ਨਹੀਂ ਆਉਂਦੀ, ਕਿਤੇ ਉਹ ਤਰੀਕਾ ਤਾਂ ਅਖਤਿਆਰ ਨਹੀਂ ਕੀਤਾ ?

**ਰਾਜ ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਨੇ ਪੁੱਛਿਆ ਹੈ ਕਿ ਤਰਜੀਹ ਦੇਣ ਦਾ ਕੀ ਕਰਾਈਟੇਰੀਆ ਹੈ। ਮੈਂ ਅਰਜ਼ ਕੀਤੀ ਹੈ ਕਿ ਐਪਲੀਕੇਸ਼ਨਜ਼ ਮੰਗਾਈਆਂ ਗਈਆਂ ਸਨ। ਜਿੰਨੀਆਂ ਐਪਲੀਕੇਸ਼ਨਜ਼ ਆਈਆਂ ਉਨ੍ਹਾਂ ਸਾਰਿਆਂ ਨੂੰ ਅਲਾਟਮੈਂਟ ਹੋ ਚੁਕੀ ਹੈ। ਇਨ੍ਹਾਂ ਪਾਸ ਅਜਿਹੀ ਕੋਈ ਕੰਪਲੇਂਟ ਨਹੀਂ ਕਿ ਕੋਈ ਆਦਮੀ ਕਹੇ ਕਿ ਮੈਂ ਉਸ ਸ਼੍ਰੇਣੀ ਨੂੰ ਬਿਲੌਂਗ ਕਰਦਾ ਹੈ ਅਤੇ ਮੈਨੂੰ ਇਗਨੋਰ ਕੀਤਾ ਗਿਆ ਹੈ। ਮੈਂ ਅਰਜ਼ ਕੀਤੀ ਹੈ ਕਿ ਸਾਡੇ ਕੋਲ 17 ਆਟੋ ਰਿਕਸ਼ਾ ਪਈਆਂ ਹਨ। ਜਿਨ੍ਹਾਂ ਨੂੰ ਅਲਾਟ ਹੋਈਆਂ ਹਨ ਉਨ੍ਹਾਂ ਵਿਚ ਨਾ ਕੋਈ ਹਰੀਜਨ ਐਮ. ਐਲ. ਏ. ਹੈ ਅਤੇ ਨਾ ਹੀ ਕੋਈ ਪੜ੍ਹਿਆ ਲਿਖਿਆ ਮਨਿਸਟਰ ਹੈ। ਇਹ ਉਨ੍ਹਾਂ ਲੋਕਾਂ ਨੂੰ ਹੀ ਦੇਣੀਆਂ ਹਨ ਜਿਹੜੇ ਇਸ ਸ਼੍ਰੇਣੀ ਵਿਚ ਆਉਂਦੇ ਹਨ।

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਮਹਿਕਮੇ ਵਾਲਿਆਂ ਨੇ ਪਤਾ ਨਹੀਂ ਕੀ ਮਨਿਸਟਰ ਸਾਹਿਬ ਨੂੰ ਲਿਖ ਕੇ ਦਿਤਾ ਹੈ। ਅੰਮ੍ਰਿਤਸਰ ਵਿਚ ਆਟੋ ਰਿਕਸ਼ਾ ਲਈ 8 ਮਹੀਨੇ ਤੋਂ ਪਹਿਲਾਂ ਵਾਰੀ ਨਹੀਂ ਆਉਂਦੀ। ਸਾਰੀਆਂ ਅਰਜ਼ੀਆਂ ਪੈਂਡਿੰਗ ਹਨ। ਮਨਿਸਟਰ ਸਾਹਿਬ ਕਹਿੰਦੇ ਹਨ ਕਿ ਸਾਡੇ ਕੋਲ ਸਪੇਅਰ ਹਨ। ਮੈਂ ਮਨਿਸਟਰ ਸਾਹਿਬ ਨੂੰ ਮੁੜ ਕੇ ਪੁਛਣਾ ਚਾਹੁੰਦਾ ਹਾਂ ਕਿ ਕੀ ਮਨਿਸਟਰ ਸਾਹਿਬ ਇਹ ਸਿਸਟਮ ਬੰਦ ਕਰਨ ਨੂੰ ਤਿਆਰ ਹਨ ਕਿ ਇਹ ਆਟੋ ਰਿਕਸ਼ਾ ਉਨ੍ਹਾਂ ਨੂੰ ਨਾ ਦਿਤੀਆਂ ਜਾਣ ਜਿਹੜੇ ਇਨ੍ਹਾਂ ਨੂੰ ਕਿਰਾਏ ਤੇ ਦਿੰਦੇ ਹਨ ਅਤੇ ਪੈਸੇ ਖਾਂਦੇ ਹਨ। ਇਹ ਸਿਰਫ ਉਨ੍ਹਾਂ ਨੂੰ ਹੀ ਦਿਤੀਆਂ ਜਾਣ ਜਿਸ ਨੇ ਆਪ ਆਟੋ ਰਿਕਸ਼ਾ ਚਲਾਉਣੀ ਹੈ ?

**ਰਾਜ ਮੰਤਰੀ :** ਸਪੀਕਰ ਸਾਹਿਬ, ਇਸ ਦੀ ਬਕਾਇਦਾ ਅਡਵਰਟਾਈਜ਼ਮੈਂਟ ਕੀਤੀ ਗਈ, ਐਪਲੀਕੇਸ਼ਨਜ਼ ਮੰਗੀਆਂ ਗਈਆਂ ਅਤੇ ਡੀ.ਟੀ.ਓ. ਨੇ ਇਨਕੁਆਇਰੀ ਕਰਕੇ ਇਹ ਐਪਲੀਕੇਸ਼ਨਜ਼ ਭੇਜੀਆਂ ਹਨ, ਮੈਂ ਸਮਝਦਾ ਹਾਂ ਕਿ ਇਹ ਸਿਸਟਮ ਠੀਕ ਹੈ। ਇਸ ਨਾਲ ਕਿਸੇ ਨਾਲ ਧੱਕਾ ਨਹੀਂ ਹੋਇਆ, ਕੋਈ ਇਗਨੋਰ ਨਹੀਂ ਹੋਇਆ। ਅਗਰ ਡਾਂਗ ਸਾਹਿਬ ਕੋਲ ਕੋਈ ਐਪਲੀਕੇਸ਼ਨ ਹੋਵੇ ਤਾਂ ਉਹ ਲੈ ਆਉਣ, ਸਰਕਾਰ ਇਸ ਪੋਜ਼ੀਸ਼ਨ ਵਿਚ ਹੈ ਕਿ ਉਨ੍ਹਾਂ ਨੂੰ ਆਟੋ ਰਿਕਸ਼ਾ ਅਲਾਟ ਕਰ ਦੇਵੇਗੀ।

**ਸਰਦਾਰ ਗੁਰਦੇਵ ਸਿੰਘ ਸਿੱਧੂ :** ਸਪੀਕਰ ਸਾਹਿਬ, ਕੀ ਮਨਿਸਟਰ ਸਾਹਿਬ ਦਾਸਣਗੇ ਕਿ ਜਿਹੜੇ ਫੌਜੀ ਚੀਨ ਦੀ ਲੜਾਈ ਲੜ ਕੇ ਵਾਪਸ ਆਏ ਹਨ, ਕੀ ਉਨ੍ਹਾਂ ਨੂੰ ਕੋਈ ਗਰਾਂਟ ਦਿਤੀ ਗਈ ਹੈ ?

ਸ੍ਰੀ ਸਪੀਕਰ : ਇਹ ਸਵਾਲ ਇਸ ਵਿਚੋਂ ਤਾਂ ਉਠਦਾ ਨਹੀਂ । (This supplementary does not arise out of this question.)

**ਚੌਧਰੀ ਰਾਮ ਸਿੰਘ :** ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ 99 ਆਟੋ ਰਿਕਸ਼ਾ ਅਲਾਟ ਕੀਤੀਆਂ ਹਨ । ਇਸ ਵਿਚ ਜ਼ਿਲ੍ਹਾ ਗੁਰਦਾਸਪੁਰ ਦਾ ਨਾਂ ਬਿਲਕੁਲ ਨਹੀਂ । ਕੀ ਆਟੋ ਰਿਕਸ਼ਾ ਦੀ ਅਲਾਟਮੈਂਟ ਲਈ ਗੁਰਦਾਸਪੁਰ ਜ਼ਿਲ੍ਹੇ ਵਿਚੋਂ ਕੋਈ ਐਪਲੀਕੇਸ਼ਨ ਨਹੀਂ ਆਈ ?

(ਕੋਈ ਜਵਾਬ ਨਹੀਂ ਦਿਤਾ ਗਿਆ)

**ਚੌਧਰੀ ਦਰਸ਼ਨ ਸਿੰਘ :** ਸਪੀਕਰ ਸਾਹਿਬ, ਸਾਈਕਲ ਰਿਕਸ਼ਾ ਮੋਸਟ ਇਨਹਯੂਮਨ ਐਕਟ ਹੈ । ਕੀ ਵਜ਼ੀਰ ਸਾਹਿਬ ਦਸਣ ਦੀ ਖੇਚਲ ਕਰਨਗੇ ਕਿ ਕੀ ਸਰਕਾਰ ਦੇ ਕੋਈ ਪ੍ਰਪੋਜ਼ਲ ਜ਼ੇਰੇ ਗੌਰ ਹੈ ਕਿ ਸਿਵਲੀਅਨ ਪਾਪੂਲੇਸ਼ਨ ਨੂੰ ਜਿਹੜੇ ਆਟੋ ਰਿਕਸ਼ਾ ਦਿਤੇ ਜਾਂਦੇ ਹਨ, ਉਹ ਬੰਦ ਕਰਕੇ ਜਿਹੜੇ ਆਲਰੈਡੀ ਸਾਈਕਲ ਰਿਕਸ਼ਾ ਚਲਾਉਂਦੇ ਹਨ ਉਨ੍ਹਾਂ ਨੂੰ ਆਟੋ ਰਿਕਸ਼ਾ ਦੀ ਅਲਾਟਮੈਂਟ ਕੀਤੀ ਜਾਏ ਤਾਂ ਕਿ ਸਾਈਕਲ ਰਿਕਸ਼ਾ ਬੰਦ ਹੋ ਜਾਵੇ ?

**ਰਾਜ ਮੰਤਰੀ :** ਸਪੀਕਰ ਸਾਹਿਬ, ਇਹ ਬਹੁਤ ਅੱਛਾ ਆਈਡੀਆ ਹੈ । ਇਹ ਗਲ ਹੋਣੀ ਚਾਹੀਦੀ ਹੈ ਕਿ ਇਨਸਾਨ ਇਨਸਾਨ ਨੂੰ ਨਾ ਖਿੱਚੇ । ਪਰ ਜਿਉਂ ਜਿਉਂ ਸਾਨੂੰ ਪੈਸੀਆਂ ਜ਼ਿਆਦਾ ਮਿਲਣਗੀਆਂ ਤਿਉਂ ਤਿਉਂ ਅਸੀਂ ਆਟੋ ਰਿਕਸ਼ਾ ਜ਼ਿਆਦਾ ਲਿਆਵਾਂਗੇ । ਯਕੀਨੀ ਤੌਰ ਤੇ ਇਸ ਟੈਂਡੈਂਸੀ ਨੂੰ ਕਰਬ ਕਰਾਂਗੇ ਤਾਂ ਕਿ ਜਿਹੜੇ ਸਾਇਕਲ ਰਿਕਸ਼ਾ ਚਲਦੇ ਹਨ ਉਹ ਬੰਦ ਹੋ ਜਾਣ ।

**ਡਾਕਟਰ ਅਮੀਰ ਸਿੰਘ ਕਲਕਟ :** ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਨੂੰ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਇਹ ਜਿਹੜਾ ਇਨ੍ਹਾਂ ਦਾ ਐਡਵਰਟਾਈਜ਼ਮੈਂਟ ਦਾ ਢੰਗ ਹੈ ਉਸ ਨੂੰ ਬਦਲਣ ਲਈ ਵਿਚਾਰ ਕਰਨਗੇ ਕਿਉਂਕਿ ਜਿਹੜੇ ਇਨ੍ਹਾਂ ਪਾਸ 17 ਆਟੋ ਰਿਕਸ਼ਾ ਬਚੇ ਪਏ ਹਨ ਉਹ ਮੈਂ ਸਮਝਦਾ ਹਾਂ ਕਿ ਇਸ ਲਈ ਬਚੇ ਹੋਏ ਹਨ ਕਿ ਇਨ੍ਹਾਂ ਦੀ ਐਡਵਰਟਾਈਜ਼ਮੈਂਟ ਨੂੰ ਆਮ ਲੋਕ ਨਹੀਂ ਪੜ੍ਹਦੇ ?

**ਰਾਜ ਮੰਤਰੀ :** ਸਪੀਕਰ ਸਾਹਿਬ, ਇਹ ਕੋਟਾ ਕਿਉਂਕਿ ਰੀਸੈਂਟਲੀ ਆਇਆ ਹੈ ਇਸ ਲਈ ਇਹ ਬਚ ਗਿਆ ਹੈ । ਬਾਕੀ ਐਡਵਰਟਾਈਜ਼ਮੈਂਟ ਦੇ ਬਾਰੇ ਵਿਚ ਸਰਕਾਰ ਕੋਈ ਨਵੀਂ ਪਾਲਿਸੀ ਅਡਾਪਟ ਕਰਨਾ ਚਾਹੁੰਦੀ ਹੈ ਅਤੇ ਇਸ ਤੇ ਵਿਚਾਰ ਕੀਤਾ ਜਾਵੇਗਾ ।

---

## SUB-INSPECTORS OF CONSOLIDATION DEPARTMENT ABSORBED IN THE COOPERATION DEPARTMENT

***1708. Comrade Jangir Singh Joga :** Will the Chief Minister be pleased to state :—

(a) the total number of Consolidation Sub-Inspectors absorbed in the Co-operative Department as Sub-Inspectors during the year 1971;

(b) the pay which each of the said Sub-Inspectors was drawing in the Consolidation Department at the time of his/their absorption in the Cooperation Department and the pay paid to each Sub-Inspector for the first month after joining the Co-operative Department;

(c) the rate at which each of the said Sub-Inspectors are being paid by the Cooperative Department;

(d) whether there is any reduction in the basic pay in case of some of the said Sub-Inspectors; if so, under what rules ?

**Sardar Nasib Singh Gill** (Deputy Minister, Home and Industries.):

(a) 14

(b) & (c) Statement showing requisite information is laid on the Table of the House.

(d) Yes, under rule 5(2) (b) of C.S.R. Volume II.

[(ੳ) 14

(ਅ) ਅਤੇ (ੲ) ਲੋੜੀਂਦੀ ਸੂਚਨਾ ਦਰਸਾਉਂਦੀ ਸਟੇਟਮੈਂਟ ਹਾਊਸ ਵਿਚ ਰੱਖੀ ਜਾਂਦੀ ਹੈ ।

(ਸ) ਹਾਂ । ਪੰਜਾਬ ਸਿਵਲ ਸਰਵਿਸਜ਼ ਜਿਲਦ 2 ਦੇ ਰੂਲ ਨੰ: 5(2) (ਬੀ) ਦੇ ਅਧੀਨ ।]

**Statement showing information in-respect of para B and C of Starred Question No. 1708.**

| Name of Sub-Inspector | | The pay which he was drawing in the Consolidation Department at the time of absorption in the Cooperation Department | The pay which was given to him for the first month in the Co-operative Department | The rate of pay which he is getting now in the Co-operative Department |
|---|---|---|---|---|
| 1 | | 2 | 3 | 4 |
| Sarvshri | | | | |
| 1. Mal Singh | .. | 180.00 | 185.00 | 110.00 |
| 2. Mohinder Singh | .. | 180.00 | 185.00 | 110.00 |
| 3. Mohinder Singh | .. | 185.00 | 185.00 | 185.00 |
| 4. Mangat Singh | .. | 180.00 | 180.00 | 185.00 |

[Deputy Minister, Home and Industries]

| 1 | 2 | 3 | 4 |
|---|---|---|---|
| 5. Amarjit Singh | 180.00 | 180.00 | 185.00 |
| 6. Dharam Singh | 180.00 | 180.00 | 185.00 |
| 7. Ram Sarup | 180.00 | 180.00 | 185.00 |
| 8. Santokh Singh | 175.00 | 175.00 | 110.00 |
| 9. Nirmal Kishore | 180.00 | 180.00 | 110.00 |
| 10. Rajinder Pal Sud | 180.00 | 180.00 | 185.00 |
| 11. Jai Singh | 180.00 | 180.00 | 180.00 |
| 12. Ajit Singh | 175.00 | 175.00 | 175.00 |
| 13. Sarwan Singh | 180.00 | 180.00 | 185.00 |
| 14. Bant Singh | 175.00 | 175.00 | 175.00 |

**ਕਾਮਰੇਡ ਦਰਸ਼ਨ ਸਿੰਘ ਕੈਨੇਡੀਅਨ**: ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਜਿਹੜੇ ਸਬ ਇਨਪੈਸਕਟਰ ਕਨਸਾਲੀਡੇਸ਼ਨ ਦੇ ਮਹਿਕਮੇ ਵਿਚੋਂ ਕੋਆਪਰੇਟਿਵ ਦੇ ਮਹਿਕਮੇ ਵਿਚ ਐਬਜ਼ਾਰਬ ਕੀਤੇ ਗਏ ਹਨ ਉਹ ਕਨਸਾਲੀਡੇਸ਼ਨ ਦੇ ਮਹਿਕਮੇ ਵਿਚ ਤਨਖਾਹ 180 ਜਾਂ 185 ਰੁਪਏ ਮਹੀਨਾ ਲੈਂਦੇ ਸਨ ਪਰ ਹੁਣ ਉਨ੍ਹਾਂ ਦੀ ਤਨਖਾਹ 110 ਰੁਪਏ ਮਹੀਨਾ ਤਕ ਕਰ ਦਿਤੀ ਗਈ ਹੈ। ਮੈਂ ਵਜ਼ੀਰ ਸਾਹਿਬ ਨੂੰ ਇਹ ਪੁਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਮੁਲਾਜ਼ਮਾਂ ਨੂੰ ਜਿਨ੍ਹਾਂ ਦੀ ਤਨਖਾਹ ਘਟਾ ਦਿਤੀ ਗਈ ਹੈ, ਉਨ੍ਹਾਂ ਨੂੰ ਕਿਸ ਗੱਲ ਦੀ ਸਜ਼ਾ ਦਿਤੀ ਜਾ ਰਹੀ ਹੈ ?

**ਉਪ ਮੰਤਰੀ**: ਸਪੀਕਰ ਸਾਹਿਬ, ਸਜ਼ਾ ਨਹੀਂ ਮਿਲ ਰਹੀ ਉਨ੍ਹਾਂ ਦੇ ਕੇਸਿਜ਼ ਵਿਚਾਰੇ ਜਾ ਰਹੇ ਹਨ ਔਰ ਛੇਤੀ ਫੈਸਲਾ ਹੋ ਜਾਵੇਗਾ।

---

REPRESENTATION REGARDING TENDER SCANDAL OF MARKET COMMITTEE, BHAWANIGARH

*1645. 1. **Comrade Saghar Singh**
2. **Comrade Sat Pal Dang** | Will the Minister for Development be pleased to state—

(a) whether he received a copy of the representation dated 5th February, 1973 addressed to the Governor, Punjab, from the General Secretary, Arya Naw Jawan Sabha, Bhawanigarh (Sangrur) regarding "Tender Scandal Market Committee, Bhawanigarh (in Punjabi), if so, a copy of the same be laid on the Table of the House;

(b) the action taken by the Government in this connection ?

**Captain Rattan Singh**: (a) Yes. A copy is laid on the Table of the House.

(b) The matter is under consideration. Meanwhile, payment to the contractor has been withheld.

[(ੲ) ਹਾਂ ਜੀ । ਇਕ ਕਾਪੀ ਸਭਾ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

(ਅ) ਮਾਮਲਾ ਵਿਚਾਰ ਅਧੀਨ ਹੈ । ਇਸ ਸਮੇਂ ਠੇਕੇਦਾਰ ਦੀ ਪੇਮੈਂਟ ਰੋਕ ਦਿੱਤੀ ਗਈ ਹੈ ।]

ਪ੍ਰਤੀਬੇਨਤੀ ਦੀ ਕਾਪੀ

ਵਲੋਂ

ਹਲਕਾ ਨੌਜਵਾਨ ਸਭਾ.
ਭਵਾਨੀ ਗੜ੍ਹ (ਸੰਗਰੂਰ)

ਵੱਲ

ਗਵਰਨਰ, ਪੰਜਾਬ,
ਚੰਡੀਗੜ੍ਹ ।

ਨੰ: 31 ਮਿਤੀ 5 ਫਰਵਰੀ, 1973

ਵਿਸ਼ਾ: ਟੈਂਡਰ ਸਕੈਂਡਲ ਮਾਰਕੀਟ ਕਮੇਟੀ ਭਵਾਨੀ ਗੜ੍ਹ ।

---

ਬੇਨਤੀ ਹੈ ਕਿ ਸਭਾ ਮਜਬੂਰ ਹੋਕੇ ਆਪ ਦੀ ਅਦਾਲਤ ਦੇ ਦਰਵਾਜ਼ੇ ਖੜਕਾ ਰਹੀ ਹੈ । ਇਸ ਤੋਂ ਪਹਿਲਾਂ ਅਸੀਂ ਆਪਦੇ ਮਾਤਹਿਤ ਤਕਰੀਬਨ ਹਰ ਦਫਤਰ ਨੂੰ ਇਸ ਸਕੈਂਡਲ ਬਾਰੇ ਸੂਚਿਤ ਕਰ ਦਿਤਾ ਹੈ । ਪਰ ਭਰਿਸ਼ਟਾਚਾਰੀ ਲੋਕਾਂ ਦੀ ਕੜੀ ਇਤਨੀ ਮਜ਼ਬੂਤ ਹੈ ਕਿ ਸਾਡੀ ਫਰਿਆਦ ਦੀ ਸੁਣਾਈ ਤਕ ਨਹੀਂ ਹੋ ਰਹੀ ਹੈ । ਇਸ ਸਕੈਂਡਲ ਵਿਚ ਤਕਰੀਬਨ ਦੋ ਲੱਖ (2,00,000) ਰੁਪਏ ਦੀ ਹੇਰਾ ਫੇਰੀ ਹੈ ।

ਪੰਜਾਬ ਸਰਕਾਰ ਨੇ 1972 ਵਿੱਚ ਇਹ ਫੈਸਲਾ ਕੀਤਾ ਸੀ ਕਿ ਪੰਜਾਬ ਰਾਜ ਵਿੱਚ ਮਾਰਕਿਟ ਕਮੇਟੀਆਂ ਸਾਲ 72-73 ਵਿੱਚ ਕੋਈ ਨਵਾਂ C. C. flooring, ਬਿਲਡਿੰਗ ਜਾਂ ਕੈਟਲ ਸ਼ੈਡ ਆਦਿ ਦਾ ਕੰਮ ਨਾ ਕਰਾਉਣ । ਇਹ ਫੈਸਲਾ ਪ੍ਰਧਾਨ, ਪੰਜਾਬ ਰਾਜ ਖੇਤੀ ਮੰਡੀਕਰਣ ਬੋਰਡ ਰਾਹੀਂ ਸਭ ਮਾਰਕਿਟ ਕਮੇਟੀਆਂ ਨੂੰ ਉਸਦੇ ਨੰ: 42891-982 ਮਿਤੀ 19 ਅਪਰੈਲ, 1972 ਸੀ. 188 ਰਾਹੀਂ ਭੇਜਕੇ ਹਦਾਇਤ ਕੀਤਾ ਗਈ ਹੈ । ਪਰ ਮਾਰਕਿਟ ਕਮੇਟੀ ਭਵਾਨੀਗੜ੍ਹ ਦੇ ਕੁਝ ਲਾਲਚੀ ਮੈਂਬਰਾਂ ਤੇ ਸੈਕਟਰੀ ਨੇ ਇਸ ਹੁਕਮ ਦੀ ਪਰਵਾਹ ਨਾ ਕਰਦੇ ਹੋਏ ਜਾਹਲੀ ਕਾਰਵਾਈ ਕਰਕੇ C.C. flooring ਦਾ ਕੰਮ ਆਰੰਭ ਕਰਾ ਦਿੱਤਾ ਹੈ । ਕਾਗਜ਼ੀ ਕਾਰਵਾਈ ਹਾਲਾਂਕਿ ਪੂਰੀ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ ਫੇਰ ਭੀ ਬਹੁਤ ਸਾਰੀਆਂ ਖਾਮੀਆਂ ਰਹਿ ਗਈਆਂ ਹਨ ਜੋ ਨਿਮਨ-ਲਿਖਤ ਹਨ :—

ਇਸ ਕੰਮ ਲਈ ਟੈਂਡਰਾਂ ਦੀ ਐਡਵਰਟਾਈਜ਼ਮੈਂਟ ਟਰਬਿਊਨ ਵਿੱਚ ਮਿਤੀ 1 ਸਤੰਬਰ, 1972 ਨੂੰ ਆਈ । ਟੈਂਡਰ ਮਿਤੀ 16 ਸਤੰਬਰ, 1972 ਨੂੰ ਮੰਗੇ ਗਏ ਸਨ । ਐਡਵਰਟਾਈਜ਼ਮੈਂਟ ਦੀ ਕਾਪੀ ਨੱਥੀ ਹੈ । 16 ਸਤੰਬਰ, 1972 ਨੂੰ ਕਾਫੀ ਠੇਕੇਦਾਰ ਟੈਂਡਰ ਦੇਣ ਲਈ ਆਏ ਪਰ ਸੈਕਟਰੀ ਨੇ ਠੇਕੇਦਾਰਾਂ ਨੂੰ ਇਹ ਕਹਿਕੇ ਵਾਪਸ ਕਰ ਦਿੱਤਾ ਕਿ ਟੈਂਡਰ ਮੁਲਤਵੀ ਕਰ ਦਿੱਤੇ ਗਏ ਹਨ । ਕਿਉਂਕਿ ਕਮੇਟੀ ਪਾਸ ਰੁਪਏ ਥੋੜ੍ਹੇ ਹਨ । ਇੱਕ ਲੱਖ ਤੀਹ ਹਜ਼ਾਰ ਰੁਪਏ ਪੰਜਾਬ ਦੇ ਮੁੱਖ ਮੰਤਰੀ ਨੂੰ ਸੜਕਾਂ ਦੀ ਉਸਾਰੀ ਲਈ ਦੇ ਦਿੱਤੇ

[ਵਿਕਾਸ ਮੰਤਰੀ]

ਹਨ । ਮਿਥੀ ਸਾਜਿਸ਼ ਅਧੀਨ ਉਸੇ ਰਾਤ ਠੇਕਾ ਸ੍ਰੀ ਪਰਕਾਸ਼ ਚੰਦ ਗੋਇਲ ਠੇਕੇਦਾਰ ਨੂੰ ਦੇ ਦਿੱਤਾ ਗਿਆ । ਉਹ ਠੇਕੇਦਾਰ ਇਹ ਕੰਮ ਕਰਨ ਦਾ P.W.D. B and R ਦਾ ਪ੍ਰਵਾਨਿਤ ਠੇਕੇਦਾਰ ਨਹੀਂ ਹੈ । ਇਹ ਸਿਰਫ 20000/- ਦਾ ਕੰਮ ਕਰਨ ਦਾ ਹੱਕਦਾਰ ਹੈ । ਇਹ ਸਿਰਫ C Class ਠੇਕੇਦਾਰ ਹੈ । ਇਹ ਠੇਕਾ ਸਿਰਫ A Class ਠੇਕੇਦਾਰ ਹੀ ਕਰ ਸਕਦਾ ਹੈ । ਇਸ ਸਬੰਧ ਵਿੱਚ Punjab P.W.D. B and R Manual of Orders, Revised 1962, Chapter 7.23 Appx 7-C ਵੇਖਿਆ ਜਾ ਸਕਦਾ ਹੈ । ਕਿਉਂਕਿ ਠੇਕਾ ਨਾਜਾਇਜ਼ ਢੰਗ ਨਾਲ ਦਿੱਤਾ ਗਿਆ ਹੈ ਇਸ ਲਈ ਕਮੇਟੀ ਦੀ ਕਾਰਵਾਈ ਮਿਤੀ 16 ਸਤੰਬਰ, 1972 ਅਤੇ 28 ਨਵੰਬਰ, 1972 ਦੀ ਇਹ ਸਿੱਧ ਕਰੇਗੀ ਕਿ ਠੇਕੇਦਾਰ ਨੂੰ ਕਾਰਵਾਈ ਵਿੱਚ A Class ਲਿਖਿਆ ਗਿਆ ਹੈ ਤਾਂ ਕਿ ਕੋਈ ਇਤਰਾਜ਼ ਨਾ ਕਰ ਸਕੇ ਕਿ ਇਹ ਠੇਕੇਦਾਰ ਪ੍ਰਕਾਸ਼ ਚੰਦ ਗੋਇਲ ਠੇਕਾ ਲੈਣ ਦਾ ਹਕਦਾਰ ਨਹੀਂ ਹੈ ।

ਐਡਵਰਟਾਈਜ਼ਮੈਂਟ ਵਿੱਚ ਸਾਫ ਲਿਖਿਆ ਹੈ ਕਿ ਠੇਕੇਦਾਰ enlistment ਦੀ ਮਨਜ਼ੂਰੀ ਨਾਲ ਲਿਆਉਣ । ਫੇਰ ਇਹ ਸਮਝ ਨਹੀਂ ਆਉਂਦੀ ਕਿ C Class ਠੇਕੇਦਾਰ ਨੂੰ ਕਾਰਵਾਈ ਵਿੱਚ A Class ਕਿਵੇਂ ਲਿਖਿਆ ਗਿਆ । ਇਸ ਬਾਰੇ ਪ੍ਰਧਾਨ ਮਾਰਕਿਟ ਕਮੇਟੀ ਅਤੇ ਸੈਕਟਰੀ ਨੇ ਦੋ ਲੱਖ ਰੁਪੈ ਦੀ ਹੇਰਾਫੇਰੀ ਕਰਨ ਲਈ ਅੱਖਾਂ ਬੰਦ ਕਰ ਲਈਆਂ । ਇਹੀ ਕੰਮ ਦੂਜੇ ਠੇਕੇਦਾਰ 50 ਅਤੇ 54 ਪ੍ਰਤੀਸ਼ਤ above C.S.R. ਉਤੇ ਕਰਨ ਲਈ ਤਿਆਰ ਸਨ । ਪਰ ਪਰਕਾਸ਼ ਚੰਦ ਗੋਇਲ ਨੂੰ ਮਿਥੀ ਸਾਜਿਸ਼ ਅਧੀਨ ਤਕਰੀਬਨ 75 ਪ੍ਰਤੀਸ਼ਤ above C.S.R. ਦੇ ਦਿੱਤਾ ਹੈ ਅਤੇ ਦੂਜੇ ਠੇਕੇਦਾਰ ਇਹ ਕਹਿਕੇ ਮੋੜ ਦਿੱਤੇ ਕਿ ਠੇਕਾ ਮਨਸੂਖ ਕਰ ਦਿੱਤਾ ਗਿਆ ਹੈ ।

ਐਡਵਰਟਾਈਜ਼ਮੈਂਟ ਦੀ ਸ਼ਰਤ ਨੰ: 2 ਦੇ ਅਨੁਸਾਰ ਠੇਕਾ ਮਨਜ਼ੂਰ ਨਹੀਂ ਹੋਣਾ ਚਾਹੀਦਾ ਸੀ ਕਿਉਂਕਿ ਠੇਕੇਦਾਰ ਦਾ ਟੈਂਡਰ conditional ਹੈ । ਐਡਵਰਟਾਈਜ਼ਮੈਂਟ ਵਿੱਚ ਸਿਰਫ unconditional ਟੈਂਡਰ ਮੰਗੇ ਗਏ ਸਨ ।

ਐਡਵਰਟਾਈਜ਼ਮੈਂਟ PWD B and R Rules, ਦੇ ਅਨੁਸਾਰ ਪ੍ਰੈਸ ਨੂੰ ਚਾਰ ਹਫਤੇ ਪਹਿਲਾਂ ਭੇਜਣਾ ਚਾਹੀਦਾ ਸੀ ਅਤੇ ਤਿੰਨ ਹਫਤੇ ਪਹਿਲਾਂ ਲੋਕਾਂ ਦੇ ਸਾਮਣੇ ਆਉਣਾ ਚਾਹੀਦਾ ਸੀ । ਪਰ ਇਸ ਬਾਰੇ ਭੀ ਕੋਈ ਪ੍ਰਵਾਹ ਨਹੀਂ ਕੀਤੀ ਗਈ ।

ਗਰੇਨ ਮਾਰਕਿਟ ਦੇ ਯਾਰਡਾਂ ਦਾ ਕਬਜ਼ਾ ਭੀ ਹਾਲੇ ਤੱਕ ਮਾਰਕਿਟ ਕਮੇਟੀ ਪਾਸ ਨਹੀਂ ਹੈ । ਪਰ ਲਾਲਚ ਵਿਚ ਆ ਕੇ ਫਰਸ਼ਾਂ ਦਾ ਕੰਮ ਆਰੰਭ ਕਰ ਦਿਤਾ ਗਿਆ ਹੈ ।

ਠੇਕੇਦਾਰ ਨੂੰ 28 ਨਵੰਬਰ, 1972 ਨੂੰ ਕਮੇਟੀ ਵਲੋਂ ਵਰਕ ਆਰਡਰ ਦਿਤਾ ਗਿਆ ਹੈ ਪਰ 28 ਨਵੰਬਰ, 1972 ਨੂੰ ਹੀ ਕਮੇਟੀ ਦੇ ਸੱਤ ਮੈਂਬਰ ਮੀਟਿੰਗ ਵਿਚੋਂ ਵਾਕ ਆਊਟ ਕਰ ਗਏ ਸਨ ਅਤੇ ਉਸ ਦਿਨ ਕੋਈ ਕਾਰਵਾਈ ਨਹੀਂ ਹੋਈ । 29 ਨਵੰਬਰ, 1972 ਨੂੰ ਮੈਂਬਰਾਂ ਵਲੋਂ ਬੋਰਡ ਨੂੰ ਤਾਰ ਦਿੱਤੀ ਗਈ ਕਿ 28 ਨਵੰਬਰ, 1972 ਨੂੰ ਸੱਤ ਮੈਂਬਰ ਮੀਟਿੰਗ ਵਿਚੋਂ ਵਾਕ ਆਊਟ ਕਰ ਗਏ ਹਨ । ਅਤੇ ਫੇਰ ਸਤ ਮੈਂਬਰਾਂ ਨੇ ਹੀ 30 ਨਵੰਬਰ, 1972 ਨੂੰ ਮਾਰਕਿਟ ਕਮੇਟੀ ਵਿੱਚ ਇਸ ਬਾਰੇ ਅਰਜ਼ੀ ਦਿੱਤੀ । ਜਿਸ ਵਿਚ ਸਾਫ ਲਿਖਿਆ ਹੈ ਕਿ

28 ਨਵੰਬਰ, 1972 ਨੂੰ ਕੋਈ ਕਾਰਵਾਈ ਨਹੀਂ ਹੋਈ। ਪਰ ਫੇਰ 28 ਨਵੰਬਰ, 1972 ਵਿੱਚ ਵਰਕ ਆਰਡਰ ਦੇਣ ਦਾ ਮਤਾ ਕਿਵੇਂ ਪਾਸ ਹੋ ਗਿਆ। ਅਸੀਂ ਸਾਬਤ ਕਰਾਂਗੇ ਕਿ ਇਹ ਕਾਰਵਾਈ ਸਰਾ ਸਰ ਜਾਹਲੀ ਹੈ।

ਸੈਕਟਰੀ, ਮਾਰਕਿਟ ਕਮੇਟੀ ਨੇ ਅਪਣੇ ਫਰਜ਼ ਦੀ ਪਾਲਣਾ ਨਹੀਂ ਕੀਤੀ। ਦਰ ਅਸਲ ਇਸ ਕੰਮ ਦੇ ਟੈਂਡਰ ਲੈਣੇ ਪੰਜਾਬ ਸਰਕਾਰ ਦੇ ਹੁਕਮ ਦੀ ਉਲੰਘਣਾ ਹੈ। ਪ੍ਰਧਾਨ ਅਤੇ ਸੈਕਟਰੀ ਨੇ ਸਾਰੀ ਕਾਰਵਾਈ ਖੁਦ ਜਾਹਲੀ ਤਿਆਰ ਕੀਤੀ ਹੈ। ਸੈਕਟਰੀ ਦਾ ਫਰਜ਼ ਬਣਦਾ ਸੀ ਕਿ ਸਭ ਹੇਰਾਫੇਰੀ ਬਾਰੇ ਬੋਰਡ ਨੂੰ ਸੂਚਿਤ ਕਰਦਾ। ਪਰ ਇਹ ਕਿਉਂ ਹੁੰਦਾ ਠੇਕੇ ਵਿੱਚ ਸੈਕਟਰੀ ਦਾ ਰਿਸ਼ਤੇਦਾਰ ਸਰੂਪ ਚੰਦ ਗੋਇਲ ਠੇਕੇ ਵਿੱਚ ਅੰਦਰੋਗਤੀ ਹਿੱਸੇਦਾਰ ਹੈ। ਪ੍ਰਧਾਨ ਅਤੇ ਮਾਰਕਿਟ ਦੇ ਕੁਝ ਮੈਂਬਰਾਂ ਦਾ ਮੈ: ਕਸਤੂਰੀ ਲਾਲ ਸਰੂਪ ਚੰਦ ਫਰਮ ਨਾਲ ਲੈਣ ਦੇਣ ਹੈ। ਇਕ ਮੈਂਬਰ ਕ੍ਰਿਸ਼ਨ ਚੰਦ ਭੀ ਸਰੂਪ ਚੰਦ ਦਾ ਰਿਸ਼ਤੇਦਾਰ ਹੈ। ਇਸ ਲਈ ਇਨ੍ਹਾਂ ਸਾਰਿਆਂ ਨੇ ਰਲਕੇ ਦੋ ਲੱਖ ਰੁਪੈ ਦੀ ਹੇਰਾਫੇਰੀ ਕਰਨ ਦਾ ਹੌਸਲਾ ਕੀਤਾ ਹੈ।

ਟੈਂਡਰ ਫਾਰਮ ਵੇਚਣ ਦੀਆਂ ਰਸੀਦਾਂ ਅਤੇ ਠੇਕੇਦਾਰ ਤੋਂ Earnest money ਲੈਣ ਬਾਰੇ ਸਭ ਜਾਹਲੀ ਕਾਰਵਾਈ ਹੋਈ ਹੈ। ਕਮੇਟੀ ਦੇ ਮੁਲਾਜ਼ਮ ਅਤੇ ਮੈਂਬਰਾਨ ਕਮੇਟੀ ਦੇ ਬਿਆਨ ਸਾਡੇ ਸਾਹਮਣੇ ਲਏ ਜਾਣ। ਅਸੀਂ ਸਾਬਤ ਕਰਾਂਗੇ ਕਿ ਸਭ ਕਾਰਵਾਈ ਜਾਹਲੀ ਹੈ। ਕਿਤੇ PWD ਦੇ ਰੂਲਜ਼ ਨੂੰ ਅਪਣਾਇਆ ਗਿਆ ਹੈ ਅਤੇ ਕਿਤੇ ਸਿਵਲ ਰੂਲਜ਼ ਨੂੰ ਅਤੇ ਕਿਤੇ ਲੋਕਲ ਬਾਡੀਜ਼ ਦੇ ਰੂਲਜ਼ ਦੀ ਪਾਲਣਾ ਕਰਨ ਦਾ ਦਾਵਾ ਕੀਤਾ ਹੈ। ਇਹ ਸਭ ਮਾਮਲਾ cross examination ਰਾਹੀਂ ਸਾਫ ਕੀਤਾ ਜਾ ਸਕਦਾ ਹੈ। ਚੀਫ ਮਨਿਸਟਰ ਪੰਜਾਬ ਤੋਂ ਲੈ ਕੇ ਨੀਚੇ ਪੰਜਾਬ ਐਗਰੀਕਲਚਰਲ ਮਾਰਕੀਟਿੰਗ ਬੋਰਡ ਤੱਕ ਸਾਰੇ ਦਫਤਰਾਂ ਨੂੰ ਲਿਖ ਚੁਕੇ ਹਾਂ ਕਿ ਜੰਤਾ ਦੇ ਖੂਨ ਪਸੀਨੇ ਦੀ ਕਮਾਈ ਨੂੰ ਰੁੜ੍ਹਣ ਤੋਂ ਬਚਾਇਆ ਜਾਵੇ। ਪਰ ਅਫਸੋਸ ਦੀ ਗੱਲ ਇਹ ਹੈ ਕਿ ਚਾਰ ਮਹੀਨੇ ਦੀ ਲਗਾਤਾਰ ਲਿਖਾ ਪੜ੍ਹੀ ਦੇ ਬਾਵਜੂਦ ਕੋਈ ਸੁਣਾਈ ਨਹੀਂ ਹੋਈ। ਖਾਸ ਕਰਕੇ ਬੋਰਡ ਵਲੋਂ ਜਿਨ੍ਹ ਦੀ ਅਫਸਰ ਪੜਤਾਲ ਲਈ ਭੇਜੇ ਗਏ ਉਨ੍ਹਾਂ ਵਿਚੋਂ ਕਿਸੇ ਦਾ ਭੀ ਹੌਸਲਾ ਨਹੀਂ ਪਿਆ ਕਿ complainant ਦੇ ਸਾਹਮਣੇ ਆ ਸਕੇ। ਇਸ ਦਾ ਕਾਰਣ ਭਰਿਸ਼ਟਾਚਾਰ ਤੋਂ ਸਿਵਾਏ ਹੋਰ ਕੁਝ ਨਹੀਂ।

ਅਸੀਂ ਆਪ ਅੱਗੇ ਫਰਿਆਦ ਕਰਦੇ ਹਾਂ ਕਿ ਜੰਤਾ ਦੇ ਗਾੜ੍ਹੇ ਪਸੀਨੇ ਦੀ ਕਮਾਈ ਨੂੰ ਸ਼ਰਾਬ ਦੀਆਂ ਪਿਆਲੀਆਂ ਵਿੱਚ ਡੁਬਣ ਤੋਂ ਬਚਾਇਆ ਜਾਵੇ। ਕੰਮ ਬੰਦ ਕਰਨ ਦੇ ਆਰਜ਼ੀ ਆਦੇਸ਼ ਦਿੱਤੇ ਜਾਣ ਤੇ ਸਭਾ ਦੇ ਸਾਹਮਣੇ ਇਨਕੁਆਇਰੀ ਕਰਾਈ ਜਾਵੇ। ਆਪ ਨੂੰ ਫਿਰ ਵਿਸ਼ਵਾਸ਼ ਦਿਵਾਉਂਦੇ ਹਾਂ ਕਿ ਇਸ ਸਕੈਂਡਲ ਨੂੰ ਨੰਗਾ ਕਰਕੇ ਰਖ ਦੇਵਾਂਗੇ।

ਸਹੀ:
ਮੁੱਖ ਸਕੱਤਰ,
ਹਲਕਾ ਨੌਜਵਾਨ ਸਭਾ,
ਭਵਾਨੀਗੜ੍ਹ (ਸੰਗਰੂਰ)

ਇਸ ਦਾ ਇਕ ਉਤਾਰਾ Development ਕਮਿਸ਼ਨਰ, ਪੰਜਾਬ ਚੰਡੀਗੜ੍ਹ ਨੂੰ ਜ਼ਰੂਰੀ ਕਾਰਵਾਈ ਲਈ ਭੇਜਿਆ ਜਾਂਦਾ ਹੈ।

ਸਹੀ:
ਮੁੱਖ ਸਕੱਤਰ,
ਹਲਕਾ ਨੌਜਵਾਨ ਸਭਾ,
ਭਵਾਨੀਗੜ੍ਹ (ਸੰਗਰੂਰ)

[ਵਿਕਾਸ ਮੰਤਰੀ]

**ਦਫਤਰ ਪੰਜਾਬ ਰਾਜ ਖੇਤੀਬਾੜੀ ਮੰਡੀਕਰਨ ਬੋਰਡ, ਚੰਡੀਗੜ੍ਹ।**

ਨੰ: 4782-982 ਮਿਤੀ 19 ਅਪਰੈਲ, 1972

ਸੀ 188

ਸਮੂਹ ਸਕੱਤਰ,
ਮਾਰਕਿਟ ਕਮੇਟੀਆਂ
ਪੰਜਾਬ ਰਾਜ ਵਿੱਚ,

ਉੱਚ ਪੱਧਰ ਸਰਕਾਰ ਵਲੋਂ ਇਹ ਫੈਸਲਾ ਕੀਤਾ ਗਿਆ ਹੈ ਕਿ ਮਾਰਕਿਟ ਕਮੇਟੀਆਂ ਦੇ ਫੰਡ ਸਾਲ 72-73 ਵਿੱਚ ਵਧੇਰੇ ਕਰਕੇ ਸੜਕਾਂ ਲਈ ਵਰਤੇ ਜਾਣ। ਬਹੁਤ ਸਾਰੀਆਂ ਮਾਰਕਿਟ ਕਮੇਟੀਆਂ ਦੀ ਪਿਛਲੇ ਸਾਲ 71-72 ਵਿੱਚ ਸੜਕਾਂ ਲਈ ਜੋ ਰਕਮ ਪ੍ਰਵਾਨ ਕੀਤੀ ਗਈ ਸੀ ਉਹ ਪੂਰੀ ਤਰ੍ਹਾਂ ਪੀ. ਡਬਲਊ. ਡੀ. ਵਿੱਚ ਜਮ੍ਹਾਂ ਨਹੀਂ ਕਰਾਈ ਗਈ। ਉਸਦਾ ਬਕਾਇਆ ਭੀ ਸਾਲ 72-73 ਵਿੱਚ ਜਮ੍ਹਾਂ ਕਰਾਉਣਾ ਸੀ। ਇਸ ਲਈ ਸਮੂਹ ਮਾਰਕਿਟ ਕਮੇਟੀਆਂ ਨੂੰ ਹਦਾਇਤ ਕੀਤੀ ਜਾਂਦੀ ਹੈ ਕਿ ਕੋਈ ਭੀ ਪੱਕੇ ਫਰਸ਼ ਜਾਂ ਦਫਤਰ ਦੀ ਬਿਲਡਿੰਗ ਆਦਿ ਜਾਂ ਕੈਂਟਨਮੈਂਟ ਆਦਿ ਦੇ ਕੰਮ ਲਈ ਨਵਾਂ ਵਰਕ ਆਰਡਰ ਨਾ ਜਾਰੀ ਕੀਤਾ ਜਾਵੇ। ਜੋ ਕੰਮ ਪਹਿਲਾਂ ਸ਼ੁਰੂ ਕੀਤੇ ਗਏ ਹਨ ਉਹ ਕੰਮ ਬੰਦ ਨਹੀਂ ਕਰਨੇ ਹਨ।

ਸਹੀ:
ਪ੍ਰਧਾਨ,

ਪਿੱਠ ਅੰਕਣ ਨੰ: 112983-996 ਮਿਤੀ 19 ਅਪਰੈਲ, 1972.

ਉਤਾਰਾ ਸਮੂਹ ਐਸ.ਐਫ.ਐਮ.ਈ.ਓ., ਐਲ.ਐਮ.ਈ.ਓ. ਨੂੰ ਸੂਚਨਾ ਤੇ ਜਰੂਰੀ ਕਾਰਵਾਈ ਲਈ ਭੇਜਿਆ ਜਾਂਦਾ ਹੈ।

ਸਹੀ:
ਕਰਨੈਲ ਸਿੰਘ,

Advertisement. Tribune dated, 1st September, 1972.

Sealed tenders are hereby invited from the approved contractors of Punjab P. W. D., B & R and labour construction societies on prescribed forms obtainable on payment of Rs. 2 per tender form for the works noted below on 16th September, 1972 at 3 PM and will be opened on the same day in the presence of the tenderers or their authorised representatives who may like to be present.

| | | | |
|---|---|---|---|
| Name of the work | C.C. flooring | Pt to 56 | 9700/- each. |
| Estimated amount | .. | .. | Rs. 5,43,000/- |
| Earnest money | .. | .. | Rs. 11,000/- |
| Time limit | .. | .. | Six months. |

**Conditions**

1. Tenders without earnest money will not be entertained.
2. Conditional tenders will be rejected.
3. Plans and estimate can be seen in the office of the U/S on any working day.

4. The U/S reserves the right to accept or reject any tender without assigning any reason.

5. The contractors will have to provide the copy of the enlistment in PWD (B and R).

6. Earnest money in shape of cash or bank draft to the credit of Chairman, Market Committee, Bhawanigarh will be accepted.

Chairman Market Committee
Bhawani Garh

6418 B.

**ਕਾਮਰੇਡ ਸੱਤ ਪਾਲ ਡਾਂਗ**: ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਚੂੰਕਿ ਕਾਫੀ ਸੀਰੀਅਸ ਐਲੀਗੇਸ਼ਨਜ਼ ਹਨ ਇਸ ਲਈ ਇਹ ਕਦ ਤਕ ਇਨਕੁਆਇਰੀ ਕਰਕੇ ਫੈਸਲਾ ਕਰਨਗੇ ?

**ਮੰਤਰੀ**: ਵਾਕਿਆ ਹੀ ਸੀਰੀਅਸ ਐਲੀਗੇਸ਼ਨਜ਼ ਹਨ ਔਰ ਜਿਹੜੀ ਇਨਕੁਆਇਰੀ ਕੀਤੀ ਗਈ ਸੀ ਮੇਰੀ ਉਸ ਨਾਲ ਤਸੱਲੀ ਨਹੀਂ ਸੀ ਹੋਈ । I am ordering a special enquiry for this purpose.

---

## DEVELOPMENT OF VILLAGES MITHAPUR AND SUBHANA IN TEHSIL JULLUNDUR INTO MODEL GRAMS.

***1771. Sardar Darshan Singh K.P.** : Will the Minister for Development be pleased to state—

(a) whether it is a fact that village Mithapur and Subhana in Tehsil Jullundur, having a majority of Harijan population, were selected by the Government to be developed as Model Grams;

(b) if the reply to part (a) above be in the affirmative, the date on which the work was started in each of the said two villages for converting them into Model Grams;

(c) the target date fixed by the Government for completing work in the said villages and the time by which it is likely to be completed ?

**Captain Rattan Singh**: (a) Yes.

(b) The village Subhana was selected in December, 1970 and the village Mithapur in January, 1971.

(c) The work in village Subhana is expected to be completed by March, 1973. The work in village Mithapur has been completed except a short length of drain which is under dispute by villagers.

[ (ੳ) ਹਾਂ ਜੀ ।

(ਅ) ਪਿੰਡ ਸੁਭਾਨਾ ਦਸੰਬਰ, 1970 ਵਿੱਚ ਅਤੇ ਪਿੰਡ ਮਿਥਾਪੁਰ ਜਨਵਰੀ, 1971 ਵਿੱਚ ਚੁਣੇ ਗਏ ਸਨ ।

[Development Minister]

(ੲ) ਪਿੰਡ ਸੁਭਾਨਾ ਵਿਖੇ ਕੰਮ ਮਾਰਚ, 1973 ਤੱਕ ਖਤਮ ਹੋਣ ਦੀ ਸੰਭਾਵਨਾ ਹੈ। ਪਿੰਡ ਮਿਥਾਪੁਰ ਵਿੱਚ ਕੰਮ ਮੁਕੰਮਲ ਹੋ ਗਿਆ ਹੈ ਪਰ ਇਕ ਨਾਲੀ ਦੇ ਥੋੜ੍ਹੇ ਜਿਹੇ ਹਿੱਸੇ ਤੇ ਕੰਮ ਰਹਿੰਦਾ ਹੈ ਜਿਸ ਬਾਰੇ ਪਿੰਡ ਦੇ ਲੋਕਾਂ ਦਾ ਕੁਝ ਝਗੜਾ ਹੈ। ]

**ਸਰਦਾਰ ਦਰਸ਼ਨ ਸਿੰਘ ਕੇ.ਪੀ.:** ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਦੱਸਿਆ ਹੈ ਕਿ ਕੰਮ ਕੰਪਲੀਟ ਹੋ ਗਿਆ ਹੈ ਪਰ ਅਸਲੀਅਤ ਇਹ ਹੈ ਕਿ ਇਹ ਕੰਪਲੀਟ ਨਹੀਂ ਹੋਇਆ। ਅਜੇ ਥੋੜ੍ਹੀ ਹੀ ਦੇਰ ਹੋਈ ਹੈ ਅਸੀਂ ਡਿਪਟੀ ਕਮਿਸ਼ਨਰ ਨੂੰ ਮਿਲੇ ਸੀ, ਐਸ.ਡੀ.ਐਮ. ਅਤੇ ਐਕਸ. ਈ. ਐਨ. ਸਾਹਿਬ ਵੀ ਉਥੇ ਸਨ। ਉਥੇ 50 ਹਜ਼ਾਰ ਰੁਪਏ ਦਾ ਬੱਜਟ ਪਿਆ ਹੈ। ਜ਼ਿਮੀਂਦਾਰਾਂ ਦਾ ਪਾਸਾ ਤਾਂ ਬਣ ਗਿਆ ਹੈ ਪਰ ਹਰੀਜਨਾਂ ਦਾ ਪਾਸਾ ਉਸੇ ਤਰ੍ਹਾਂ ਹੀ ਪਿਆ ਹੈ।

**ਮੰਤਰੀ:** ਸਪੀਕਰ ਸਾਹਿਬ, ਉਥੇ ਇਕ ਡਰੇਨ ਦਾ ਝਗੜਾ ਹੈ ਮੈਂ ਤਾਂ ਸਮਝਦਾ ਸੀ ਕਿ ਇਹ ਕੰਮ 31 ਮਾਰਚ ਤਕ ਕੰਪਲੀਟ ਹੋਣਾ ਐਕਸਪੈਕਟਿਡ ਸੀ ਪਰ ਇਹ ਪੂਰਾ ਨਹੀਂ ਹੋਇਆ।

**ਸਰਦਾਰ ਦਰਸ਼ਨ ਸਿੰਘ ਕੇ. ਪੀ.:** ਸਪੀਕਰ ਸਾਹਿਬ, ਉਥੇ ਕੋਈ ਡਰੇਨ ਦਾ ਝਗੜਾ ਨਹੀਂ ਹੈ। ਇਹ ਸਿਰਫ ਅਫਸਰਾਂ ਦੀ ਅਣਗਹਿਲੀ ਨਾਲ ਕੰਮ ਵਿਚ ਦੇਰੀ ਹੋ ਰਹੀ ਹੈ। ਪਲੈਨ ਸਾਰੀ ਬਣੀ ਹੋਈ ਹੈ। ਇਕ ਮਹੱਲੇ ਦਾ ਪਾਣੀ ਛੱਪੜ ਵਿਚ ਕੱਢਿਆ ਗਿਆ ਹੈ ਔਰ ਦੂਜੇ ਦੀ ਪਲੈਨ ਬਣੀ ਹੋਈ ਹੈ। ਇਹ ਤਾਂ ਅਫਸਰਾਂ ਦੀ ਅਣਗਹਿਲੀ ਕਰਕੇ ਹੈ। ਕੀ ਵਜ਼ੀਰ ਸਾਹਿਬ ਇਸ ਪਾਸੇ ਧਿਆਨ ਦੇਣਗੇ ?

**ਮੰਤਰੀ:** ਜ਼ਰੂਰ ਜੀ, ਮੈਂ ਹੁਣੇ ਹੀ ਇਨਸਟਰੱਕਸ਼ਨਜ਼ ਭੇਜ ਦਿਆਂਗਾ ਕਿ ਇਹ ਕੰਮ ਛੇਤੀ ਤੋਂ ਛੇਤੀ ਖਤਮ ਹੋ ਜਾਵੇ।

**श्री बलराम :** स्पीकर साहिब, मैं वजीर साहिब से यह पूछना चाहूंगा कि कुछ गांव ऐसे हैं जो माडल ग्राम बनाए गए हैं लेकिन वह अभी पूरी तरह नहीं बने। उन में काम का कुछ हिस्सा बाकी रह गया है क्या वह पूरा किया जाएगा ?

**ਮੰਤਰੀ:** ਸਪੀਕਰ ਸਾਹਿਬ, ਇਨ੍ਹਾਂ ਦੀ ਗਲ ਦਰੁਸਤ ਹੈ। ਸਰਕਾਰ ਨੇ ਇਹ ਫੈਸਲਾ ਕੀਤਾ ਹੈ ਕਿ ਜਿਹੜਾ ਕੰਮ ਅਧੂਰਾ ਪਿਆ ਹੈ ਉਸ ਨੂੰ ਪਹਿਲਾਂ ਪੂਰਾ ਕਰਵਾਇਆ ਜਾਵੇ।

**ਸਰਦਾਰ ਰਣਧੀਰ ਸਿੰਘ ਚੀਮਾ:** ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਮੰਤਰੀ ਜੀ ਨੂੰ ਪੁੱਛਾਂਗਾ ਕਿ ਮੇਰੇ ਹਲਕੇ ਵਿਚ ਮਾਡਲ ਵਿਲੇਜਿਜ਼ ਦਾ ਕੰਮ ਸ਼ੁਰੂ ਹੀ ਨਹੀਂ ਹੋਇਆ। ਦੋ ਸਾਲ ਇਹ ਸਕੀਮ ਲਾਗੂ ਹੋਈ ਨੂੰ ਹੋ ਗਏ ਹਨ ਪਰ ਮੇਰੇ ਪਿੰਡਾਂ ਵਿਚ ਅਜੇ ਤਕ ਇਕ ਇੱਟ ਵੀ ਨਹੀਂ ਲਗੀ। ਕੀ ਇਹ ਭਰੋਸਾ ਦਿਵਾਉਣਗੇ ਕਿ ਕੰਮ ਛੇਤੀ ਤੋਂ ਛੇਤੀ ਸ਼ੁਰੂ ਕਰਵਾਇਆ ਜਾਵੇਗਾ ?

**ਮੰਤਰੀ:** ਸਪੀਕਰ ਸਾਹਿਬ, ਜਿਨ੍ਹਾਂ ਪਿੰਡਾਂ ਨੂੰ ਸਰਕਾਰ ਨੇ ਐਪਰੂਵਲ ਦੇ ਦਿਤੀ ਹੈ ਉਥੇ ਕੰਮ ਜ਼ਰੂਰ ਹੋਵੇਗਾ।

**ਸਰਦਾਰ ਅਜਾਇਬ ਸਿੰਘ ਸੰਧੂ:** ਸਪੀਕਰ ਸਾਹਿਬ, ਅਕਾਲੀ ਸਰਕਾਰ ਨੇ ਇਸ ਗਲ ਨੂੰ ਮੁੱਖ ਰਖ ਕੇ ਕਿ ਜਿਨ੍ਹਾਂ ਪਿੰਡਾਂ ਦੇ ਵਿਚ ਹਰੀਜਨਾਂ ਦੀ ਵਸੋਂ ਵੱਧ ਹੈ ਉਥੇ ਮਾਡਲ ਗਰਾਮ ਬਣਾਉਣੇ ਸ਼ੁਰੂ ਕੀਤੇ ਸਨ । ਕੀ ਵਜ਼ੀਰ ਸਾਹਿਬ ਇਹ ਸਕੀਮ ਜਾਰੀ ਰਖਣਗੇ ?

**ਮੰਤਰੀ:** ਐਸੀ ਕੋਈ ਸਕੀਮ ਨਹੀਂ ਸੀ ।

**ਮਾਸਟਰ ਗੁਰਬੰਤਾ ਸਿੰਘ:** ਸਪੀਕਰ ਸਾਹਿਬ, ਜਿਨ੍ਹਾਂ ਪਿੰਡਾਂ ਵਿਚ ਮਾਡਲ ਗਰਾਮ ਬਣਾਉਣ ਦਾ ਕੰਮ ਸ਼ੁਰੂ ਕੀਤਾ ਗਿਆ ਹੈ ਉਥੇ ਇਹ ਹਾਲਤ ਹੈ ਕਿ ਅਮੀਰਾਂ ਦੇ ਪਾਸੇ ਜਿਹੜੇ ਹਨ ਉਹ ਤਾਂ ਕੰਪਲੀਟ ਹੋ ਗਏ ਹਨ ਪਰ ਗਰੀਬਾਂ ਦੇ ਪਾਸੇ ਉਸੇ ਤਰ੍ਹਾਂ ਹੀ ਪਏ ਹਨ । ਕੀ ਵਜ਼ੀਰ ਸਾਹਿਬ ਉਨ੍ਹਾਂ ਨੂੰ ਵੀ ਕੰਪਲੀਟ ਕਰਾਉਣਗੇ ?

**ਮੰਤਰੀ:** ਅਸੀਂ ਤਾਂ ਕੰਮ ਹੀ ਹੁਣ ਗਰੀਬਾਂ ਦਾ ਕਰਨਾ ਹੈ, ਮਾਸਟਰ ਜੀ । (ਹਾਸਾ)

**ਚੌਧਰੀ ਜਗਤ ਰਾਮ:** ਸਪੀਕਰ ਸਾਹਿਬ, ਸੰਧੂ ਸਾਹਿਬ ਨੇ ਵੀ ਹਰੀਜਨਾਂ ਦੀ ਗਲ ਕੀਤੀ ਹੈ ਔਰ ਕਪਤਾਨ ਸਾਹਿਬ ਨੇ ਵੀ ਜਵਾਬ ਦਿਤਾ ਹੈ । ਅਕਾਲੀ ਸਰਕਾਰ ਨੇ ਜਿਹੜੀ ਸਕੀਮ ਸ਼ੁਰੂ ਕੀਤੀ ਸੀ ਮਾਡਲ ਵਿਲੇਜ ਬਣਾਉਣ ਦੀ ਉਨ੍ਹਾਂ ਨੇ ਤਾਂ ਨਰਕ ਵਿਲੇਜ ਬਣਾ ਦਿਤੇ ਸਨ । ਮੇਰੇ ਹਲਕੇ ਵਿਚ ਘਮਣ ਤੇ ਚੱਕ ਦੇਸ ਰਾਜ ਹਨ ਉਹ ਨਰਕ ਵਿਲੇਜ ਬਣੇ ਹੋਏ ਹਨ । ਸਪੀਕਰ ਸਾਹਿਬ, ਵਜ਼ੀਰ ਸਾਹਿਬ ਮੇਰੇ ਨਾਲ ਜਾ ਕੇ ਵੇਖ ਲੈਣ ਕਿ ਉਥੇ ਅਕਾਲੀ ਸਰਕਾਰ ਨੇ ਕਿਸ ਤਰ੍ਹਾਂ ਦਾ ਮਾਡਲ ਗਰਾਮ ਬਣਾਇਆ ਹੈ । ਕੀ ਵਜ਼ੀਰ ਸਾਹਿਬ ਇਨ੍ਹਾਂ ਪਿੰਡਾਂ ਦੀ ਹਾਲਤ ਠੀਕ ਕਰਨ ਨੂੰ ਤਿਆਰ ਹਨ ?

**ਮੰਤਰੀ:** ਸਪੀਕਰ ਸਾਹਿਬ, ਇਨ੍ਹਾਂ ਨੇ ਮੈਨੂੰ ਇਨਫਰਮੇਸ਼ਨ ਦਿਤੀ ਹੈ, ਮੰਗੀ ਨਹੀਂ ਹੈ । ਇਸ ਕਰਕੇ ਮੈਂ ਇਸ ਗਲ ਨੂੰ ਧਿਆਨ ਵਿੱਚ ਰਖਾਂਗਾ ।

**ਕਾਮਰੇਡ ਦਰਸ਼ਨ ਸਿੰਘ ਕੈਨੇਡੀਅਨ:** ਸਪੀਕਰ ਸਾਹਿਬ, ਇਸ ਨੂੰ ਲਗ ਭਗ ਦੋ ਢਾਈ ਸਾਲ ਹੋ ਗਏ ਹਨ ਪਰ ਮੇਰੇ ਹਲਕੇ ਵਿਚ ਕੰਮ ਸ਼ੁਰੂ ਹੀ ਨਹੀਂ ਹੋਇਆ । ਉਥੇ ਨਾ ਸੀਮਿੰਟ ਮਿਲਦਾ ਹੈ ਔਰ ਨਾ ਹੀ ਇੱਟਾਂ ਮਿਲਦੀਆਂ ਹਨ । ਕੀ ਵਜ਼ੀਰ ਸਾਹਿਬ ਕੋਈ ਡੈਡ ਲਾਈਨ ਸੈਟ ਕਰਨਗੇ ਔਰ ਮੈਟੀਰੀਅਲ ਸਪਲਾਈ ਕਰਾਉਣ ਦਾ ਅਰੇਂਜਮੈਂਟ ਵੀ ਕਰਨਗੇ ਤਾਕਿ ਕੰਮ ਹੋ ਸਕੇ ?

**ਮੰਤਰੀ:** ਸਪੀਕਰ ਸਾਹਿਬ, ਜਿਹੜਾ ਇਨ੍ਹਾਂ ਦਾ ਹਲਕਾ ਹੈ ਉਹ ਹੀ ਮੇਰਾ ਹਲਕਾ ਸੀ ਉਥੇ ਤਾਂ ਅਕਾਲੀ ਸਰਕਾਰ ਨੇ ਕੰਮ ਨਹੀਂ ਸੀ ਕਰਨਾ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ:** ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਜਿਹੜੇ ਪਿੰਡਾਂ ਵਿਚ ਬੱਜਟ ਖਤਮ ਹੋਣ ਤੋਂ ਬਾਅਦ ਕੰਮ ਰੁਕ ਗਿਆ ਹੈ ਉਸ ਨੂੰ ਕੰਪਲੀਟ ਕਰਾਉਣ ਲਈ ਵਿਚਾਰ ਕਰਨਗੇ ?

(ਕੋਈ ਉਤਰ ਨਹੀਂ ਆਇਆ)

**ਡਾਕਟਰ ਹਰਭਜਨ ਸਿੰਘ:** ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਮੇਰੇ ਹਲਕੇ ਵਿਚ ਪਿੰਡ ਪੰਡੋਰੀ ਨਿਝਰਾਂ ਹੈ ਜਿਥੇ ਕਿ ਹਰੀਜਨਾਂ ਦੇ ਬਹੁਤ ਘਰ ਹਨ। ਉਹ ਵੱਡਾ ਪਿੰਡ ਹੈ ਉਥੇ ਦੇ ਲੋਕ ਵੀ ਗਰੀਬ ਹਨ ਕੀ ਉਸ ਤਰ੍ਹਾਂ ਦੇ ਪਿੰਡਾਂ ਵਿਚ ਕੰਮ ਕੰਪਲੀਟ ਕਰਕੇ ਵਿਤਕਰੇ ਨੂੰ ਦੂਰ ਕਰੋਗੇ।

**ਸ੍ਰੀ ਸਪੀਕਰ:** ਇਸ ਦਾ ਜਵਾਬ ਦੇ ਦਿਤਾ ਗਿਆ ਹੈ ਕਿ ਅਸੀਂ ਤਾਂ ਕੰਮ ਹੀ ਹਰੀਜਨਾਂ ਤੇ ਗਰੀਬਾਂ ਦਾ ਕਰਨਾ ਹੈ। (This information has already been given that the Government are to work for the welfare of the Harijans and the poor.)

**ਸਰਦਾਰ ਸੱਤਪਾਲ ਸਿੰਘ ਰੰਧਾਵਾ:** ਸਪੀਕਰ ਸਾਹਿਬ, ਜਿਹੜੇ ਕਈ ਪਿੰਡਾਂ ਵਿਚ ਕੰਮ ਹੋਇਆ ਵੀ ਹੈ ਤਾਂ ਉਥੇ ਮੈਟੀਰੀਅਲ ਬੜਾ ਹੀ ਨਾਕਸ ਲਗਾਇਆ ਗਿਆ ਹੈ। ਇੱਟਾਂ ਫੋਰਥ ਕਲਾਸ ਦੇ ਸਪਾਂਸਰਡ ਕੋਲ ਨਾਲ ਪਕਾਈਆ ਹੁੰਦੀਆਂ ਹਨ। ਪਿੰਡਾਂ ਵਿਚ ਇੱਟਾਂ ਪਈਆਂ ਹਨ ਇਹ ਵੇਖ ਲੈਣ ਕਿ ਕਿਸ ਤਰ੍ਹਾਂ ਦੀਆਂ ਹਨ।

**ਮੰਤਰੀ** ਮੈਂ ਇਨਕੁਆਇਰੀ ਕਰ ਲਵਾਂਗਾ ਜੀ।

**ਚੌਧਰੀ ਰਾਮ ਸਿੰਘ:** ਸਪੀਕਰ ਸਾਹਿਬ, ਸੱਬ-ਮਾਉਂਟੇਨੀਅਸ ਏਰੀਏ ਵਿਚ ਮਾਡਲ ਵਿਲੇਜ ਬਣਾਉਣ ਲਈ ਦਸ ਹਜ਼ਾਰ ਰੁਪਏ ਪਿੰਡ ਤੋਂ ਲੈਣ ਦੀ ਸਕੀਮ ਹੈ ਪਰ ਉਸ ਨੂੰ ਫਿਰ ਬੰਦ ਕਰਵਾ ਦਿਤਾ ਗਿਆ ਸੀ ਕਿਉਂਕਿ ਲੋਕ ਦੇ ਨਹੀਂ ਸਕ ਸਕਦੇ। ਉਥੇ ਮਾਡਲ ਵਿਲੇਜ ਦਾ ਕੰਮ ਵੀ ਸ਼ੁਰੂ ਹੋ ਗਿਆ ਪਰ ਗਵਰਨਰੀ ਰਾਜ ਦੇ ਵੇਲੇ ਪਿੰਡ ਨੂੰ ਦਸ ਹਜ਼ਾਰ ਰੁਪਏ ਦੇਣ ਲਈ ਨੋਟਿਸ ਦੇ ਦਿਤਾ ਗਿਆ। ਉਹ ਦਸ ਹਜ਼ਾਰ ਰੁਪਏ ਇਕੱਠੇ ਨਹੀਂ ਹੋ ਸਕਦੇ ਕਿਉਂਕਿ ਲੋਕ ਬੜੇ ਗਰੀਬ ਹਨ। ਕੀ ਵਜ਼ੀਰ ਸਾਹਿਬ ਇਸ ਗਲ ਤੇ ਵਿਚਾਰ ਕਰਨਗੇ ਕਿ ਇਹ ਸ਼ਰਤ ਉਨ੍ਹਾਂ ਸੱਬ-ਮਾਉਂਟੇਨੀਅਸ ਏਰੀਏ ਦੇ ਲੋਕਾਂ ਤੇ ਨਾ ਲਗਾਈ ਜਾਵੇ?

**ਮੰਤਰੀ:** ਸਪੀਕਰ ਸਾਹਿਬ, ਇਹ ਤਾਂ ਪੁਰਾਣੀ ਸਕੀਮ ਹੈ ਨਵੀਂ ਨਹੀਂ ਹੈ।

**ਚੌਧਰੀ ਦਰਸ਼ਨ ਸਿੰਘ:** ਸਪੀਕਰ ਸਾਹਿਬ, ਇਹ ਹੁਣ ਪੁਰਾਣੇ ਯਾਰ ਛੱਡ ਗਏ ਹਨ ਹੁਣ ਇਹ ਨਵਿਆਂ ਨਾਲ ਗਲਾਂ ਕਰਦੇ ਹਨ ਜੀ। (ਹਾਸਾ)

ਕੀ ਵਜ਼ੀਰ ਸਾਹਿਬ ਦਸਣ ਦੀ ਖੇਚਲ ਕਰਨਗੇ ਕਿ ਇਥੇ ਸੱਤਪਾਲ ਸਿੰਘ ਰੰਧਾਵਾ ਨੇ ਦਸਿਆ ਹੈ ਕਿ ਮੈਟੀਰੀਅਲ ਸਬ-ਸਟੈਂਡਰਡ ਲਗਾਇਆ ਗਿਆ ਹੈ ਅਤੇ ਕੇ.ਪੀ. ਸਾਹਿਬ ਨੇ ਵੀ ਦਸਿਆ ਹੈ ਕਿ 50 ਹਜ਼ਾਰ ਰੁਪਏ ਦੀ ਰਕਮ ਅਜੇ ਤਕ ਖਰਚ ਨਹੀਂ ਕੀਤੀ ਗਈ, (ਵਿਘਨ) ਤਾਂ ਕੀ ਵਜ਼ੀਰ ਸਾਹਿਬ ਇਸ ਤਰ੍ਹਾਂ ਦੀ ਡਿਵੈਲਪਮੈਂਟ ਦੀਆਂ ਸਕੀਮਾਂ ਦੇ ਬਾਰੇ ਕੋਈ ਪੀਪਲਜ਼ ਕਮੇਟੀ ਬਣਾਉਣਗੇ ਤਾਂ ਕਿ ਪਤਾ ਲਗ ਸਕੇ ਕਿ ਕਿਹੜੇ ਅਫਸਰ ਜਾਂ ਸਰਕਾਰੀ ਕਰਮਚਾਰੀ ਸਕੀਮਾਂ ਨੂੰ ਇਮਪਲੀਮੈਂਟ ਨਹੀਂ ਕਰਦੇ ਜਾਂ ਕਿਥੇ ਮੈਟਰੀਅਲ ਸੱਬ-ਸਟੈਂਡਰਡ ਲਗਾਇਆ ਜਾਂਦਾ ਹੈ ਅਤੇ ਕਿਥੇ ਐਸ.ਡੀ.ਓਜ਼., ਐਕਸੀਅਨ ਨਾਲ ਮਿਲੇ ਹੋਏ ਹੁੰਦੇ ਹਨ। ਇਸ ਤਰ੍ਹਾਂ ਦੀ ਪੀਪਲਜ਼ ਕਮੇਟੀ ਇਸ ਬਾਰੇ ਡਿਵੈਲਪਮੈਂਟ ਦੀਆਂ ਸਕੀਮਾਂ ਨੂੰ ਵੇਖ ਸਕੇਗੀ।

**ਮੰਤਰੀ:** ਸੁਝਾਵ ਬੜਾ ਚੰਗਾ ਹੈ।

**ਸ੍ਰੀ ਸਪੀਕਰ** : ਤਾਂ ਫਿਰ ਹਰ ਚੰਗਾ ਕੰਮ ਸਰਕਾਰ ਨੂੰ ਕਰਨਾ ਚਾਹੀਦਾ ਹੈ । (Then the Government should do every constructive work.)

**ਸਰਦਾਰ ਬਸੰਤ ਸਿੰਘ ਖਾਲਸਾ** : ਕੀ ਵਜ਼ੀਰ ਸਾਹਿਬ ਦਸਣ ਦੀ ਖੇਚਲ ਕਰਨਗੇ ਕਿ ਜਿਹੜੀ ਮਾਡਲ ਗਰਾਮ ਬਣਾਉਣ ਦੀ ਸਕੀਮ ਸੀ, ਭਾਵੇਂ ਕਿਸੇ ਸਰਕਾਰ ਨੇ ਵੀ ਚਲਾਈ ਸੀ, ਇਹ ਚੰਗੀ ਸਕੀਮ ਸੀ ਤਾਂ ਕੀ ਜਿਥੇ ਮਾਡਲ ਗਰਾਮ ਮੈਟੀਰੀਅਲ ਦੀ ਥੁੜ ਕਰਕੇ ਇਨਕੰਪਲੀਟ ਪਏ ਹਨ ਉਨ੍ਹਾਂ ਨੂੰ ਪੂਰਾ ਕਰਨ ਲਈ ਮੈਟੀਰੀਅਲ ਦਾ ਕੋਈ ਕੋਟਾ ਫਿਕਸ ਕਰੇਗੀ ਤਾਂ ਕਿ ਇਹ ਕੰਮ ਖਤਮ ਹੋ ਸਕੇ ?

ਮੰਤਰੀ : ਜ਼ਰੂਰ ਪਰੇਫਰੈਂਸ ਦਿਆਂਗੇ ਜੀ ।

**ਅਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ਮਾਸਟਰ ਗੁਰਬੰਤਾ ਸਿੰਘ ਜੀ ਨੇ ਇਕ ਸਪੈਸੇਫਿਕ ਕਵੈਸਚਨ ਕੀਤਾ ਸੀ ਕਿ ਕੀ ਹਰੀਜਨ ਬਸਤੀਆਂ ਨੂੰ ਪੱਕਾ ਕਰਨ ਵਲ ਧਿਆਨ ਦਿਤਾ ਜਾਵੇਗਾ ਤਾਂ ਵਜ਼ੀਰ ਸਾਹਿਬ ਨੇ ਇਹ ਜਵਾਬ ਦਿਤਾ ਕਿ ਅਸੀਂ ਤਾਂ ਕੰਮ ਹੀ ਹਰੀਜਨਾਂ ਦਾ ਕਰਾਂਗੇ. ਮੈਂ ਫਿਰ ਵਜ਼ੀਰ ਸਾਹਿਬ ਤੋਂ, ਆਪ ਦੀ ਰਾਹੀਂ, ਪੁਛਣਾ ਚਾਹੁੰਦਾ ਹਾਂ ਕਿ ਜਿਹੜੇ ਪਿੰਡਾਂ ਵਿਚ ਮਾਡਲ ਗਰਾਮ ਹੇਠ ਜਾਂ ਕਿਸੇ ਹੋਰ ਸਕੀਮ ਅਧੀਨ ਹਰੀਜਨਾਂ ਦੀਆਂ ਬਸਤੀਆਂ ਕੱਚੀਆਂ ਰਹਿ ਗਈਆਂ ਹਨ ਉਨ੍ਹਾਂ ਨੂੰ ਪੱਕਾ ਕਰਨ ਲਈ ਕੀ ਸਰਕਾਰ ਇਕ ਵਿਸ਼ੇਸ਼ ਯੋਜਨਾਂ ਤਿਆਰ ਕਰੇਗੀ ਤਾਂ ਕਿ ਹਰੀਜਨ ਬਸਤੀਆਂ ਵੀ ਮਾਡਲ ਬਸਤੀਆ ਬਣ ਸਕਣ ?

**ਮੰਤਰੀ** : ਇਸ ਸਬੰਧ ਵਿਚ ਕੰਮ ਸ਼ੁਰੂ ਕਰ ਦਿਤਾ ਹੈ ਅਤੇ ਸਰਕਾਰ ਪਾਸ ਪਹਿਲਾਂ ਹੀ ਇਸ ਤਰ੍ਹਾਂ ਦੀ ਸਕੀਮ ਬਣੀ ਹੋਈ ਹੈ । ਕਲੀਅਰ ਕਟ ਪਾਲਿਸੀ ਸਰਕਾਰ ਦੀ ਵੀ ਇਹੀ ਹੈ ।

ਡਾਕਟਰ ਅਮੀਰ ਸਿੰਘ ਕਲਕਟ : ਕੀ ਵਜ਼ੀਰ ਸਾਹਿਬ ਦਸਣਗੇ ਕਿ ਮਾਡਲ ਗਰਾਮ ਦੀ ਸਕੀਮ ਅਧੀਨ ਪਿੰਡਾਂ ਨੂੰ ਚੁਣਨ ਦਾ ਕਰਾਇਟੇਰੀਆ ਕੀ ਪਿਛਲੀ ਸਰਕਾਰ ਪਾਸ ਇਹੀ ਸੀ ਕਿ ਜਿਥੇ ਦਾ ਜੱਥੇਦਾਰ ਮਸ਼ਹੂਰ ਹੋਵੇ ਉਸ ਪਿੰਡ ਨੂੰ ਮਾਡਲ ਗਰਾਮ ਸਕੀਮ ਹੇਠ ਲੈ ਆਂਦਾ ਜਾਵੇ । ਤਾਂ ਕੀ ਸਰਕਾਰ ਇਸ ਤਰ੍ਹਾਂ ਦੇ ਕਰਾਇਟਰੀਆਂ ਨੂੰ ਡੀ-ਨੋਵੋ ਕਰਨ ਦਾ ਵਿਚਾਰ ਰਖਦੀ ਹੈ (ਵਿਘਨ) (ਹਾਸਾ)

**ਮੰਤਰੀ** : ਕੁਝ ਇਸ ਤਰ੍ਹਾਂ ਦੀ ਹੀ ਸੀ । (ਹਾਸਾ)

---

PAY SCALES OF HEALTH EMPLOYEES OF ZILA PARISHADS

*1437 1. **Comrade Achhra Singh**
2. **Comrade Jangir Singh Joga** : Will the Minister for Development be pleased to state:

(a) the pay scales of various categories of Health Staff of the Zila Parishads as introduced after the revision of the pay scales of Government employees of 1968;

[Com. Achhar Singh]

(b) the details of instructions issued by the Government directing the Zila Parishads to grant the revised pay scales;

(c) whether the arrears of pay have been given to various categories of staff referred to in part (a) above; if so, the amount paid in each district?

**Captain Rattan Singh**: (a) A statement is laid on the Table of the House, as Annexure 'A'.

(b) A statement is laid on the Table as Annexure **'B'**.

(c) Yes, under the Zila Parishads where these posts exist arrears of pay were given as under:

| Name of the District | Total amount of arrears given from 1st February, 1968 |
|---|---|
| | Rs. |
| 1. Amritsar. | 22,342/- |
| 2. Jullundur | 13,237/- |
| 3. Hoshiarpur | 1,733/- (Arrears were allowed by Zila Parishad from 1st January, 1970) |
| 4. Gurdaspur | 30,370/31 |
| 5. Ludhiana | 12,621.86 |
| 6. Ferozepur | 32,593.00 |

In other districts of Sangrur, Kapurthala, Bhatinda, Ropar and Patiala, no such post of health staff exists, as such, the question of arrears of pay does not arise.

In the new district of Faridkot, no Zila Parishad has so far been constituted.

ANNEXURE 'A'

| Sr. No. | Name of the Post | Revised scale with effect from 1st February, 1968. |
|---|---|---|
| 1. | Medical Officer Rural Dispensaries. | Rs. 350-15-380/20-600/20-600. |
| 2. | Dispenser/Pharmacist. | (i) Rs. 140-6-170/8-210/10-300.<br>(ii) Rs. 160-10-280/15-400 (where selection grades exist). |
| 3. | Trained Dai | Rs. 80-2-90/3-120. |

| | | |
|---|---|---|
| 4. | Nurse Dai | Rs. 80-2-90/3-120 with one advance increment. |
| 5. | Hakim/Vaid. | Rs. 200-15-380/20-500. |
| 6. | Up Vaid | Rs. 100-4-140/5-160. |
| 7. | Superintendent Vaccination. | Rs. 160-10-280/15-400 (Revised from 16th September, 1971). |
| 8. | Inspector Vaccination. | Rs. 120-5-150/6-180/8-220/10-250. |
| 9. | Vaccinator | Rs. 90-3-120/4-140. |
| 10. | Lady Health Visitor. | Rs. 140-5-150/6-180/8-220/10-250. |

ANNEXURE 'B'

Vide Development and Panchayat Department Notification No. 7540 4ECDII-69/16201, dated 27th October, 1969, Government revised the grades of Panchayat Samiti/Zila Parished employees (including health staff) in the State in the light of the recommendations ot the Pay Commission constituted to go into the pay scales and other conditions of the Government employees. This revision of grade was subject to the availability of funds provided that the limit, so fixed, shall not exceed the limit under any general or special orders for the time being in force, such employees would be entitled to, if his service had been under the State Government. These orders will not entitle the Zila Parishads and Panchayat Samities to claim any funds from Government on this account.

2. Arrears, if any, payable to an employee for the period from 1st February, 1968 to 31st October, 1968, as a result of refixation of pay under these orders shall be treated as his additional contribution to his Contributory Provident Fund Account. Interest will accrue on the contribution to the Provident Fund from the date of issue of these orders.

3. These new grades shall be deemed to have come into force on the Ist day of February, 1968.

In Notification No. 3439-4ECDII-71/18745, dated 16th September, 1971, instructions were issued vide which the posts of Superintendent Vaccination, which, were equated to the posts of Inspector Vaccination previously, were disintegrated and made separate to each other. Accordingly, the Superintendents Vaccination were allowed a uniform scale of Rs. 160-10-280/15-400, where as the Inspector Vaccination and Rural Sanitation was allowed to draw the old scale of Rs. 120-5-150/6-180/8-220/10-250. These orders were given effect to from 16th September, 1971.

[(ਏ) ਲੋੜੀਂਦੀ ਸਟੇਟਮੈਂਟ ਅਨੁਲੱਗ 'ਏ' ਸਭਾ ਦੀ ਮੇਜ਼ ਤੇ ਰਖੀ ਜਾਂਦੀ ਹੈ ।

(ਬੀ) ਲੋੜੀਂਦੀ ਸਟੇਟਮੈਂਟ ਅਨੁਲੱਗ 'ਬੀ' ਸਭਾ ਦੀ ਮੇਜ਼ ਤੇ ਰਖੀ ਜਾਂਦੀ ਹੈ ।

(ਸੀ) ਹਾਂ ਜੀ । ਜ਼ਿਲ੍ਹਾ ਪ੍ਰੀਸ਼ਦ ਅਧੀਨ ਜਿਥੇ ਇਹ ਆਸਾਮੀਆਂ ਹਨ, ਤਨਖਾਹ ਦਾ ਬਕਾਇਆ ਇਸ ਪ੍ਰਕਾਰ ਦਿੱਤਾ ਗਿਆ ।

| ਜ਼ਿਲ੍ਹੇ ਦਾ ਨਾਂ | 1 ਫਰਵਰੀ, 1968 ਤੋਂ ਬਕਾਏ ਦੀ ਕੁਲ ਦਿੱਤੀ ਗਈ ਰਕਮ |
|---|---|
| 1. ਅੰਮ੍ਰਿਤਸਰ | 22,342/- ਰੁਪਏ |
| 2. ਜਲੰਧਰ | 13,237/- |
| 3. ਹੁਸ਼ਿਆਰਪੁਰ | 1,733 ਜ਼ਿਲਾ ਪ੍ਰੀਸ਼ਦ ਵਲੋਂ ਇਹ ਬਕਾਇਆ 1 ਜਨਵਰੀ, 1970 ਤੋਂ ਸਵੀਕਾਰ ਕੀਤਾ ਗਿਆ) |

[Development Minister]

4. ਗੁਰਦਾਸਪੁਰ 30,370.31

5. ਲੁਧਿਆਣਾ 12,621.‌6

6. ਫਿਰੋਜ਼ਪੁਰ 32,593.00

ਹੋਰਨਾਂ ਜ਼ਿਲ੍ਹਿਆਂ ਵਿਚ ਜਿਵੇਂ ਕਿ ਸੰਗਰੂਰ, ਕਪੂਰਥਲਾ, ਬਠਿੰਡਾ, ਰੋਪੜ ਅਤੇ ਪਟਿਆਲਾ ਵਿਚ ਹੈਲਥ ਸਟਾਫ ਦੀਆਂ ਆਸਾਮੀਆਂ ਨਹੀਂ ਹਨ ਇਸ ਲਈ ਉਨ੍ਹਾਂ ਦੇ ਕੇਸ ਵਿਚ ਤਨਖਾਹ ਦਾ ਬਕਾਇਆ ਦੇਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ ।

ਫਰੀਦਕੋਟ ਨਵੇਂ ਜ਼ਿਲ੍ਹੇ ਵਿਚ ਜ਼ਿਲ੍ਹਾ ਪ੍ਰੀਸ਼ਦ ਦੀ ਬਣਤਰ ਨਹੀਂ ਹੋਈ ।]

**ਅਨੁਲੱਗ 'ਏ'**

| ਲੜੀ ਨੰ: | ਆਸਾਮੀ ਦਾ ਨਾਂ | ਮਿਤੀ 1 ਫਰਵਰੀ, 1968 ਤੋਂ ਸੋਧਿਆ ਸਕੇਲ |
|---|---|---|
| 1. | ਮੈਡੀਕਲ ਅਫਸਰ ਰੂਰਲ ਡਿਸਪੈਂਸਰੀਜ਼ | ਰੁ. 350-15-380/20-500/20-600 |
| 2. | ਡਿਸਪੈਂਸਰ/ਫਾਰਮਿਸਟ | i) 140-6-170/8-210/10-300<br>ii) ਰੁ. 160-10-280/15-400 (ਜਿਥੇ ਚੋਣਵਾਂ ਗਰੇਡ ਹੋਂਦ ਵਿਚ ਹੈ) |
| 3. | ਟਰੇਂਡ ਦਾਈ | ਰੁ. 80-2-90/3-120 |
| 4. | ਨਰਸ ਦਾਈ | ਰੁ. 80-2-90/3-120 ਇਕ ਅਕਾਊਂਟ ਇਨਕਰੀਮੈਂਟ |
| 5. | ਹਕੀਮ/ਵੈਦ | ਰੁ 200-15-380/20-500 |
| 6. | ਉਪ ਵੈਦ | ਰੁ. 100-4-140/5-160 |
| 7. | ਸੁਪਰਡੈਂਟ ਵੈਕਸੀਨੇਸ਼ਨ | ਰੁ. 160-10-280/15-400 (ਮਿਤੀ 16 ਸਤੰਬਰ, 1971 ਤੋਂ ਸੋਧੇ ਗਏ) |
| 8. | ਇਨਸਪੈਕਟਰ ਵੈਕਸੀਨੇਸ਼ਨ | ਰੁ. 1[illegible]0-5-150/6-180/8-220/10-250 |
| 9. | ਵੈਕਸੀਨੇਟਰ | ਰੁ. 90-3-120/4-140 |
| 10. | ਲੇਡੀ ਹੈਲਥ ਵਿਜ਼ੀਟਰ | ਰੁ. 140-5-150/6-180/8-225/10-250 ]' |

ਅਨੁਲੱਗ 'ਬੀ'

[ਵਿਕਾਸ ਅਤੇ ਪੰਚਾਇਤ ਵਿਭਾਗ ਦੇ ਨੋਟੀਫਿਕੇਸ਼ਨ ਨੰ: 7540-ਈ.ਸੀ.ਡੀ.-II-69/16201, ਮਿਤੀ 27 ਅਕਤੂਬਰ, 1969 ਅਨੁਸਾਰ ਪੰਜਾਬ ਸਰਕਾਰ ਵਲੋਂ ਜੋ ਸਰਕਾਰੀ ਕਰਮਚਾਰੀਆਂ ਦੇ ਤਨਖਾਹ ਸਕੇਲ ਅਤੇ ਹੋਰ ਸਰਵਿਸ ਕੰਡੀਸ਼ਨਜ਼ ਵਾਸਤੇ ਪੇ ਕਮਿਸ਼ਨ ਬਣਾਇਆ ਗਿਆ ਸੀ, ਉਸ ਦੀਆਂ ਸਿਫਾਰਿਸ਼ਾਂ ਦੇ ਆਧਾਰ ਤੇ ਪੰਚਾਇਤ ਸੰਮਤੀ ਅਤੇ ਜ਼ਿਲ੍ਹਾ ਪ੍ਰੀਸ਼ਦ ਕਰਮਚਾਰੀਆਂ, ਜਿਨ੍ਹਾਂ ਵਿਚ ਹੈਲਥ ਸਟਾਫ ਵੀ ਸ਼ਾਮਲ ਹੈ, ਦੇ ਸਕੇਲ ਵੀ ਸੋਧ ਦਿੱਤੇ ਗਏ ਸਨ । ਇਹ ਸਕੇਲ ਦੀ ਸੋਧ ਫੰਡ ਦੇ ਹੋਣ ਤੇ ਨਿਰਭਰ ਸੀ ਬਸ਼ਰਤੇ ਕਿ ਇਹ ਸੀਮਾਂ ਉਸ ਸੀਮਾਂ ਤੋਂ ਜੋ ਸਰਕਾਰੀ ਕਰਮਚਾਰੀਆਂ ਲਈ ਕਿਸੇ ਆਮ ਜਾਂ ਵਿਸੇਸ਼ ਹੁਕਮ ਅਧੀਨ ਨਿਸ਼ਚਿਤ ਕੀਤੀ ਗਈ ਹੈ, ਨਹੀਂ ਵਧੇਗੀ । ਇਹ ਹੁਕਮ ਜ਼ਿਲ੍ਹਾ ਪ੍ਰੀਸ਼ਦ/ਪੰਚਾਇਤ ਸੰਮਤੀਆਂ ਨੂੰ ਇਸ ਗੱਲ ਦਾ ਹੱਕ ਨਹੀਂ ਦੇਵੇਗਾ ਕਿ ਉਹ ਸਰਕਾਰ ਕੋਲੋਂ ਕੋਈ ਫੰਡ ਕਲੇਮ ਕਰਨ ।

2 ਇਹਨਾਂ ਹੁਕਮਾਂ ਅਧੀਨ ਦੁਬਾਰਾ ਤਨਖਾਹ ਫਿਕਸ ਕਰਨ ਦੇ ਸਿੱਟੇ ਵੱਜੋਂ ਜੇ ਕਿਸੇ ਕਰਮਚਾਰੀ ਦਾ 1 ਫਰਵਰੀ 1968 ਤੋਂ 31 ਅਕਤੂਬਰ, 1968 ਤਕ ਦੇ ਸਮੇਂ ਦਾ ਬਕਾਇਆ ਬਣਿਆ ਤਾਂ ਇਹ ਉਸ ਦੇ ਪ੍ਰੋਵੀਡੈਂਟ ਫੰਡ ਵਿਚ ਇਹ ਵਾਧੂ ਰਕਮ ਹੋਵੇਗੀ । ਪ੍ਰੋਵੀਡੈਂਟ ਫੰਡ ਦੀ ਰਕਮ ਤੇ ਜੋ ਵਿਆਜ ਲੱਗੇਗਾ ਉਹ ਇਹਨਾਂ ਹੁਕਮਾਂ ਦੇ ਜਾਰੀ ਹੋਣ ਦੀ ਮਿਤੀ ਤੋਂ ਹੋਵੇਗਾ ।

3 ਇਹ ਨਵੇਂ ਸਕੇਲ ਮਿਤੀ, 1 ਫਰਵਰੀ, 1968 ਤੋਂ ਲਾਗੂ ਹੋਏ ਸਮਝੇ ਜਾਣਗੇ ।

ਇਕ ਨੋਟੀਫਿਕੇਸ਼ਨ ਨੰ: 3439-4 ਈ ਸੀ ਡੀ-II-71/18745, ਮਿਤੀ 16 ਸਤੰਬਰ, 1971 ਰਾਹੀਂ ਇਹ ਹਦਾਇਤਾਂ ਕੀਤੀਆਂ ਗਈਆਂ ਸਨ ਜਿਸ ਨਾਲ ਸੁਪਰਡੰਟ ਵੈਕਸੀਨੇਸ਼ਨ ਦੀਆਂ ਆਸਾਮੀਆਂ ਨੂੰ ਇਨਸਪੈਕਟਰ ਵੈਕਸੀਨੇਸ਼ਨ ਦੀਆਂ ਅਸਾਮੀਆਂ ਨਾਲ ਜੋ ਪਹਿਲਾਂ ਇਕ ਕੀਤੀਆਂ ਗਈਆਂ ਹੋਈਆਂ ਸਨ, ਬੇਜੋੜ ਕਰਦਿਆਂ ਇਕ ਦੂਜੇ ਤੋਂ ਵੱਖ ਕਰ ਦਿੱਤੀਆਂ ਗਈਆਂ ਜਿਸ ਦੇ ਫਲਸਰੂਪ ਸੁਪਰਡੰਟ ਵੈਕਸੀਨੇਸ਼ਨ ਨੂੰ 160-10-280/15-400 ਦਾ ਇਕਸਾਰ ਸਕੇਲ ਦਿੱਤਾ ਗਿਆ ਸੀ ਤਾਂ ਕਿ ਇਨਸਪੈਕਟਰ ਵੈਕਸੀਨੇਸ਼ਨਾਂ ਨੂੰ ਪਿਛਲੇ ਸਕੇਲ ਅਰਥਾਤ 120-5-150/6-180/8-220/10-250 ਦਾ ਪੁਰਾਣਾ ਸਕੇਲ ਦੇਣ ਦੀ ਇਜਾਜ਼ਤ ਦਿੱਤੀ ਗਈ । ਇਹ ਹੁਕਮ ਮਿਤੀ 16 ਸਤੰਬਰ, 1971 ਤੋਂ ਲਾਗੂ ਕੀਤਾ ਗਿਆ । ]

---

## STARRED QUESTION NO. 1780

ਕੈਪਟਨ ਰਤਨ ਸਿੰਘ
ਵਿਕਾਸ ਤੇ ਪੰਚਾਇਤ ਮੰਤਰੀ ।

ਅ: ਸ: ਨੰ: ਡੀ. ਪੀ-ਏ 1-73/229
ਚੰਡੀਗੜ੍ਹ, ਮਿਤੀ 16 ਅਪਰੈਲ, 1973 ।

ਪਿਆਰੇ ਸਰਦਾਰ ਜੀ,

ਪੰਜਾਬ ਵਿਧਾਨ ਸਭਾ ਦੇ ਸਟਾਰਡ ਸਵਾਲ ਨ: 1780, ਮਿਤੀ 17 ਅਪਰੈਲ, 1973, ਲਈ ਸਵਾਲਾਂ ਦੀ ਸੂਚੀ ਵਿੱਚ ਸਰਦਾਰ ਪ੍ਰਕਾਸ਼ ਸਿੰਘ ਬਾਦਲ, ਐਮ. ਐਲ. ਏ. ਦੇ

[ਵਿਕਾਸ ਤੇ ਪੰਚਾਇਤ ਮੰਤਰੀ]

ਨਾਂ ਹੇਠ ਦਰਜ ਹੈ ਦਾ ਜਵਾਬ ਅਜੇ ਤਿਆਰ ਨਹੀਂ ਹੋ ਸਕਿਆ । ਲੋੜੀਂਦੀ ਸੂਚਨਾ ਸਬੰਧਤ ਥਾਵਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ । ਇਸ ਲਈ ਬੇਨਤੀ ਕੀਤੀ ਜਾਂਦੀ ਹੈ ਕਿ ਸਵਾਲ ਦਾ ਜਵਾਬ 15 ਦਿਨਾਂ ਪਿਛੋਂ ਦੀ ਕਿਸੇ ਮਿਤੀ ਲਈ ਸਵਾਲਾਂ ਦੀ ਸੂਚੀ ਵਿਚ ਸ਼ਾਮਲ ਕਰਨ ਦੀ ਕਿਰਪਾ ਕੀਤੀ ਜਾਵੇ ।

ਆਪ ਦਾ ਵਿਸ਼ਵਾਸ਼ ਪਾਤਰ,

ਸਹੀ :—

(ਕੈਪਟਨ ਰਤਨ ਸਿਘ)

ਸ: ਦਰਬਾਰਾ ਸਿੰਘ

ਸਪੀਕਰ,

ਪੰਜਾਬ ਵਿਧਾਨ ਸਭਾ, ਚੰਡੀਗੜ੍ਹ ।

---

GOVERNMENT GRANT GIVEN TO GRAM PANCHAYAT VILLAGE MIANKOT, DISTRICT GURDASPUR

***1775 Sardar Balwinder Singh Bhunder**: Will the Minister for Development be pleased to state:

(a) whether any Government grants were given to the Gram Panchayat village Mian Kot, tehsil Batala, District Gurdaspur during the period from 1960 upto date, if so, the details thereof, yearwise;

(b) whether the said grants were utilised by the said Gram Panchayat for the works/purposes for which the same were given, if so, the details of the purposes/works on which the grants were utilized upto date yearwise;

(c) if the grants were not utilized by the said Gram Panchayat for the purposes/works for which these were given the reason therefor;

(d) whether any inspection has been made by the Government Department to check up the accounts and the works done by the said Gram Panchayat, if so, the details thereof yearwise?

**Captain Rattan Singh**: There is no village/Panchayat by the name "Mian Kot" in Tehsil Batala, District Gurdaspur.

[ਤਹਿਸੀਲ ਬਟਾਲਾ, ਜ਼ਿਲ੍ਹਾ ਗੁਰਦਾਸਪੁਰ, ਵਿਚ ਮੀਆਂ ਕੋਟ ਨਾਉਂ ਦਾ ਕੋਈ ਪਿੰਡ ਜਾਂ ਪੰਚਾਇਤ ਨਹੀਂ ਹੈ । ]

**ਸਰਦਾਰ ਬਲਵਿੰਦਰ ਸਿੰਘ ਭੂੰਦੜ**: ਸਪੀਕਰ ਸਾਹਿਬ, ਪਿੰਡ ਤਾਂ ਮੀਆਂ ਕੋਟ ਹੀ ਸੀ ਇਥੇ ਸ਼ਾਇਦ ਗਲਤ ਛਪਿਆ ਹੋਇਆ ਹੈ ਵਜ਼ੀਰ ਸਾਹਿਬ ਨੂੰ ਇਸ ਦਾ ਜਵਾਬ ਦੇਣਾ ਚਾਹੀਦਾ ਹੈ । (ਵਿਘਨ)

**ਕਾਮਰੇਡ ਰਾਜ ਕੁਮਾਰ**: ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਇਹ ਜਵਾਬ ਦਿਤਾ ਹੈ ਕਿ ਇਸ ਨਾਮ ਦਾ ਕੋਈ ਪਿੰਡ ਹੀ ਇਸ ਜ਼ਿਲ੍ਹੇ ਵਿਚ ਨਹੀਂ ਪਰ ਮੈਂ ਵਜ਼ੀਰ ਸਾਹਿਬ ਨੂੰ ਦਸਣਾ ਚਾਹੁੰਦਾ ਹਾਂ ਕਿ ਮੀਆਂ ਕੋਟ ਮੇਰੀ ਆਪਣੀ ਕਾਨਸਟੀਚੂਐਂਸੀ ਵਿਚ ਪਿੰਡ ਹੈ ਇਨ੍ਹਾਂ ਨੂੰ ਜਵਾਬ ਦੇਣਾ ਚਾਹੀਦਾ ਹੈ । (ਵਿਘਨ)

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਦੇ ਪਿੰਡ ਦਾ ਨਾਮ ਕੋਟ ਮੀਆਂ ਸਾਹਿਬ ਹੈ, ਮੀਆਂ ਕੋਟ ਨਹੀਂ ।

**ਸ੍ਰੀ ਸਪੀਕਰ** : ਉਥੇ ਇਹ ਹੀ ਨਾਮ ਪ੍ਰਚਲਿਤ ਹੋਣਾ ਹੈ ਇਹ ਤਾਂ ਮਾਮੂਲੀ ਗੱਲ ਸੀ ਜਵਾਬ ਮੰਗਵਾ ਲੈਣਾ ਚਾਹੀਦਾ ਸੀ (That name might be popular there. This was an ordinary matter. The information should have been called for.)

**ਮੰਤਰੀ** : ਹਲਕਿਆਂ ਵਿਚ ਕਈ ਪਿੰਡ ਹੁੰਦੇ ਹਨ ਅਤੇ ਹਰ ਇਕ ਦੇ ਨਾਮ ਬਾਰੇ ਐਮ. ਐਲ.ਏ. ਸਾਹਿਬ ਨੂੰ ਵੀ ਪਤਾ ਨਹੀਂ ਹੁੰਦਾ (ਵਿਘਨ) ਇਨ੍ਹਾਂ ਦੇ ਹਲਕੇ ਵਿਚ ਮੀਆਂ ਕੋਟ ਕੋਈ ਪਿੰਡ ਨਹੀਂ, ਕੋਟ ਮੀਆਂ ਸਾਹਿਬ ਹੈ । (ਵਿਘਨ)

**ਕਾਮਰੇਡ ਰਾਜ ਕੁਮਾਰ** : ਐਮ. ਐਲ. ਏ. ਨੂੰ ਵੀ ਉਹੀ ਨਾਮ ਪਤਾ ਹੁੰਦਾ ਹੈ ਜਿਹੜਾ ਕਿ ਲੋਕਾਂ ਨੂੰ ਪਤਾ ਹੁੰਦਾ ਹੈ । (ਵਿਘਨ)

**ਸਰਦਾਰ ਅਜਾਇਬ ਸਿੰਘ ਸੰਧੂ** : ਇਹ ਤਾਂ ਛਪਣ ਵਿਚ ਗਲਤੀ ਸੀ ਜਿਸ ਤਰ੍ਹਾਂ ਅੱਜ ਦੀ ਸਵਾਲਾਂ ਦੀ ਲਿਸਟ ਵਿਚ ਪਹਿਲੇ ਸਫ਼ੇ ਤੇ ਦੂਜੇ ਸਵਾਲ ਦੇ ਸ਼ੁਰੂ ਵਿਚ 'ਇਲ ਦੀ ਚੀਫ ਮਨਿਸਟਰ' ਛਪ ਗਿਆ ਹੈ 'ਵਿਲ ਦੀ ਚੀਫ ਮਨਿਸਟਰ ਦੀ ਥਾਂ ਤੇ' । ਇਸ ਲਈ ਜਵਾਬ ਆਉਣਾ ਚਾਹੀਦਾ ਹੈ । (ਵਿਘਨ)

**ਚੌਧਰੀ ਸੁੰਦਰ ਸਿੰਘ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਮੀਆਂ ਕੋਟ ਕੋਈ ਪਿੰਡ ਨਹੀਂ ਪਰ ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਐਨਾ ਮਸ਼ਹੂਰ ਪਿੰਡ ਹੈ ਅਤੇ ਇਥੇ ਸ਼ਾਨਦਾਰ ਅਤੇ ਤਕੜੇ ਹਰੀਜਨ ਵਸਦੇ ਹਨ (ਹਾਸਾ) ਅਤੇ ਮੇਰੇ ਰਿਸ਼ਤੇਦਾਰ ਹਨ । (ਹਾਸਾ) ਤਕੜੇ ਆਦਮੀ ਹਨ ਪਰ ਵਜ਼ੀਰ ਸਾਹਿਬ ਕਹਿੰਦੇ ਹਨ ਕਿ ਇਸ ਨਾਂ ਦਾ ਕੋਈ ਪਿੰਡ ਹੀ ਨਹੀਂ (ਪ੍ਰਸ਼ੰਸਾ)

**ਸ੍ਰੀ ਸਪੀਕਰ** : ਹੁਣ ਤਾਂ ਵਜ਼ੀਰ ਸਾਹਿਬ, ਤੁਹਾਡੇ ਇਕ ਐਲਡੈਸਟ ਮੈਂਬਰ ਨੇ ਕਹਿ ਦਿਤਾ ਹੈ ਕਿ ਇਸ ਨਾਮ ਦਾ ਪਿੰਡ ਹੈ ਇਸ ਲਈ ਇਸ ਬਾਰੇ ਇਨਫਰਮੇਸ਼ਨ ਮੰਗਵਾ ਲੈਣੀ ਸੀ । (Now one of the eldest members of this House has given the information that there does exist a village having this name. The hon. Minister could have obtained requisite information.)

**ਮੰਤਰੀ** : ਮੈਂ ਇਸ ਬਾਰੇ ਇਨਫਰਮੇਸ਼ਨ ਮੰਗਵਾਈ ਸੀ ਤਾਂ ਇਹ ਹੀ ਪਤਾ ਲਗਾ ਕਿ ਇਸ ਨਾਮ ਦਾ ਕੋਈ ਪਿੰਡ ਨਹੀਂ । ਕੋਟ ਮੀਆਂ ਸਾਹਿਬ ਨਾਮ ਦਾ ਪਿੰਡ ਹੈ ਜੇਕਰ ਇਹ ਇਸ ਪਿੰਡ ਬਾਰੇ ਚਾਹੁੰਦੇ ਹਨ ਤਾਂ ਮੈਂ ਇਨਫਰਮੇਸ਼ਨ ਮੰਗਵਾ ਦਿਆਂਗਾ ।

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ, ਇਸ ਹਾਊਸ ਦੇ ਦੋ ਆਨਰੇਬਲ ਮੈਂਬਰਾਂ ਨੇ ਇਹ ਕਿਹਾ ਹੈ ਕਿ ਇਸ ਨਾਮ ਦਾ ਪਿੰਡ ਹੈ ਪਰ ਵਜ਼ੀਰ ਸਾਹਿਬ ਇਸ ਗੱਲ ਨੂੰ ਮੰਨ ਨਹੀਂ ਰਹੇ । ਇਹ ਤਾਂ ਹਾਊਸ ਦੀ ਬਰੀਚ ਆਫ ਪ੍ਰਿਵਿਲੇਜ ਹੈ ।

**ਕਾਮਰੇਡ ਰਾਜ ਕੁਮਾਰ** : ਸਪੀਕਰ ਸਾਹਿਬ, ਪਿੰਡ ਤਾਂ ਇਕੋ ਹੀ ਹੈ ਇਸ ਗੱਲ ਵਿਚ ਕੋਈ ਝਗੜਾ ਨਹੀਂ ਪੈਂਦਾ ਕਿ ਮੀਆਂ ਕੋਟ ਹੈ ਜਾਂ ਕੋਟ ਮੀਆਂ ਸਾਹਿਬ ਹੈ ਕਿਉਂਕਿ ਲੋਕੀਂ ਇਸੇ ਹੀ ਪਿੰਡ ਨੂੰ ਮੀਆਂ ਕੋਟ ਕਹਿੰਦੇ ਹਨ ।

**ਸ੍ਰੀ ਸਪੀਕਰ**: ਇਹੋ ਜਿਹੀ ਗੱਲ ਵਿਚ ਤਾਂ ਕੋਈ ਭੁਲੇਖਾ ਨਹੀਂ ਹੋਣਾ ਚਾਹੀਦਾ, ਇਸ ਪਿੰਡ ਬਾਰੇ ਇਨਫਰਮੇਸ਼ਨ ਮੰਗਵਾ ਲਉ ਇਹ ਸਧਾਰਨ ਜਿਹੀ ਗੱਲ ਹੈ । (There should be no confusion in such a matter. The information about this village may please be asked for. This is just an ordinary matter.)

**ਮੰਤਰੀ** : ਸਪੀਕਰ ਸਾਹਿਬ, ਮੈਂ ਇਸ ਦੇ ਬਾਰੇ ਵਿਚ ਪਤਾ ਕੀਤਾ ਹੈ ਕਿ ਕੀ ਕੋਈ ਨੇੜੇ ਤੇੜੇ ਵੀ ਇਸ ਨਾਂ ਦਾ ਪਿੰਡ ਹੋਵੇ ਡੀ. ਸੀ. ਤੋਂ ਟੈਲੀਫੋਨ ਕਰਕੇ ਵੀ ਪੁਛਿਆ ਗਿਆ ਸੀ ਅਤੇ ਉਸ ਨੇ ਲਿਖ ਕੇ ਭੇਜਿਆ ਹੈ ਕਿ:

> "There is no such village or Gram Panchayat which is known as 'Mian Kot'. It is Kot Mian Sahib."

**ਵਿਤ ਮੰਤਰੀ** : ਸਪੀਕਰ ਸਾਹਿਬ, ਕਿਉਂਕਿ ਚੌਧਰੀ ਸਾਹਿਬ ਦੇ ਰਿਸ਼ਤੇਦਾਰ ਉਥੇ ਰਹਿੰਦੇ ਹਨ ਇਸ ਲਈ ਉਸ ਦੇ ਨਾਲ ਸਾਹਿਬ ਲਫਜ਼ ਲਗਾ ਦਿਤਾ ਗਿਆ ਹੈ । (ਹਾਸਾ)

**ਸ੍ਰੀ ਸਪੀਕਰ** : ਚੌਧਰੀ ਜੀ ਕਹਿ ਦਿਉ ਜਾਂ ਚੌਧਰੀ ਸਾਹਿਬ ਕਹਿ ਦਿਓ ਇਸ ਵਿਚ ਬਹੁਤਾ ਫਰਕ ਨਹੀਂ ਪੈਂਦਾ । (It does not make much difference to call "Chaudhri Ji" or "Chaudhri Sahib")

**ਮਾਸਟਰ ਗੁਰਬੰਤਾ ਸਿੰਘ** : ਸਪੀਕਰ ਸਾਹਿਬ, ਇਨ੍ਹਾਂ ਨੇ ਡੀ. ਸੀ. ਦਾ ਲੈਟਰ ਪੜ੍ਹ ਕੇ ਸੁਣਾ ਦਿਤਾ ਹੈ ਪਰ ਮੈਂ ਆਪ ਦੀ ਰਾਹੀਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਜਿਸ ਡੀ. ਸੀ. ਨੇ ਇਨ੍ਹਾਂ ਨੂੰ ਖਤ ਲਿਖਿਆ ਹੈ ਉਸ ਡੀ .ਸੀ. ਬਾਰੇ ਇਨ੍ਹਾਂ ਨੂੰ ਪੂਰੀ ਵਾਕਫੀਅਤ ਹੈ, ਉਹ ਹਰੀਜਨਾਂ ਨਾਲ ਹਥ ਮਿਲਾ ਕੇ ਰਾਜ਼ੀ ਨਹੀਂ । ਉਸ ਨੂੰ ਫ਼ਰਕ ਨਹੀਂ ਸੀ ਪੈਂਦਾ ਜੇਕਰ ਇਸ ਪਿੰਡ ਬਾਰੇ ਇਨਫਰਮੇਸ਼ਨ ਭੇਜ ਦਿੰਦਾ । ਕੀ ਸਰਕਾਰ ਉਸ ਡੀ. ਸੀ. ਦੀ ਜਵਾਬ ਤਲਬੀ ਕਰਨ ਨੂੰ ਤਿਆਰ ਹੈ ਜਿਸ ਨੇ ਇਸ ਤਰ੍ਹਾਂ ਦਾ ਜਵਾਬ ਭੇਜਿਆ ਹੈ ਕਿ ਇਸ ਨਾਂ ਦਾ ਪਿੰਡ ਕੋਈ ਨਹੀਂ । ਉਹ ਹਰੀਜਨ ਪੀ. ਸੀ. ਐਸ. ਅਫਸਰਾਂ ਨਾਲ ਵੀ ਹੱਥ ਮਿਲਾਉਣ ਨੂੰ ਤਿਆਰ ਨਹੀਂ । ਉਸ ਨੇ ਜਵਾਬ ਭੇਜਿਆ 'ਨਹੀਂ' ਹਾਲਾਂਕਿ ਜਵਾਬ ਭੇਜਣਾ ਚਾਹੀਦਾ ਸੀ ।

(ਕੋਈ ਉਤਰ ਨਹੀਂ ਦਿਤਾ ਗਿਆ)

---

## MEETINGS HELD BY THE CONSULTATIVE COMMITTEE OF EDUCATION DEPARTMENT

*1436. 1. Comrade Achhra Singh
2. Comrade Jangir Singh Joga : Will the Minister for Education and Revenue be pleased to state—

(a) the dates on which meetings of the Consultative Committee of the Education Department constituted by the present Government were held together with the agenda of each of the said meetings;

(b) whether any Legislator who is a member of the said Committee proposed any items before the said Committee; if so, the action taken by the Department thereon ;

(c) the details of the decision taken on each item in various meetings held by the said Committee;

(d) the steps taken by the Government to implement the decisions referred to in part (c) above?

**Sardar Umrao Singh** : (a) Only on 15th February, 1973. A copy of the agenda of the meeting held on this date is placed on the Table of the House at Annexure 'A'.

(b) Yes. the items were discussed in the meeting and decisions taken.

(c) A copy of the proceedings of the meeting containing decisions taken on each item of the agenda is placed on the Table of the House at Annexure 'B';

(d) Action is being taken to implement the decision taken in the meeting.

[(ਏ) ਕੇਵਲ ਮਿਤੀ 15 ਫਰਵਰੀ, 1973 ਨੂੰ ਇਸ ਮਿਤੀ ਨੂੰ ਹੋਈ ਮੀਟਿੰਗ ਦੇ ਏਜੰਡੇ ਦੀ ਕਾਪੀ ਸਦਨ ਦੀ ਮੇਜ਼ (ਅਨੈਕਸਚਰ ਏ) ਤੇ ਰਖੀ ਜਾਂਦੀ ਹੈ ।

(ਬੀ) ਹਾਂ, ਮੀਟਿੰਗ ਵਿਚ ਆਈਟਮਾਂ ਤੇ ਬਹਿਸ ਹੋਈ ਅਤੇ ਫ਼ੈਸਲੇ ਕੀਤੇ ਗਏ ।

(ਸੀ) ਇਸ ਕਮੇਟੀ ਦੀ ਮੀਟਿੰਗ ਦੀ ਕਾਰਵਾਈ ਦੀ ਕਾਪੀ, ਜਿਸ ਵਿਚ ਹਰ ਆਈਟਮ ਤੇ ਹੋਇਆ ਫੈਸਲਾ ਦਰਜ ਹੈ, ਸਦਨ ਦੀ ਮੇਜ ਤੇ ਅਨੈਕਸਚਰ 'ਬੀ' ਤੇ ਰੱਖੀ ਜਾਂਦੀ ਹੈ ।

(ਡੀ) ਇਕਤਰਤਾ ਵਿਚ ਹੋਏ ਫੈਸਲਿਆਂ ਤੇ ਲੋੜੀਂਦੀ ਕਾਰਵਾਈ ਕੀਤੀ ਜਾ ਰਹੀ ਹੈ ]

## ਅਨੈਕਸ਼ਚਰ (ਏ)

## ਏਜੰਡਾ

ਹੇਠ ਲਿਖੀਆਂ 10 ਆਈਟਮਾਂ ਤੇ ਵਿਚਾਰ ਕਰਨ ਲਈ ਬੁਲਾਈ ਗਈ ਵਿਦਿਅਕ ਮਾਮਲਿਆਂ ਬਾਰੇ ਰਾਜ ਦੀ ਸਲਾਹਕਾਰ ਕਮੇਟੀ ਦੀ 15 ਫਰਵਰੀ, 1973 ਨੂੰ ਸਵੇਰੇ ਦੇ 11 ਵਜੇ ਸਿਖਿਆ ਮੰਤਰੀ ਜੀ ਦੇ ਕਮਰਾ ਨੰ: 34, ਮੰਜ਼ਲ-3, ਨਵਾਂ ਸਕੱਤਰੇਤ, ਚੰਡੀਗੜ੍ਹ ਵਿਖੇ ਹੋਣ ਵਾਲੀ ਮੀਟਿੰਗ ਦਾ ਏਜੰਡਾ:—

ਪਾਰਟ 1 ਸਿਖਿਆ ਵਿਭਾਗ ਵਲੋਂ ਤਜਵੀਜ਼ਾਂ

| ਮੱਦ ਨੰ: | ਤਜਵੀਜ਼ | ਟਿਪਣੀ |
|---|---|---|
| 1. | ਕੀ ਹਾਈ/ਹਾਇਰ ਸੈਕੰਡਰੀ ਸਕੂਲ, ਕਾਲਿਜ ਦੀ ਵਿਦਿਆ ਖਤਮ ਹੋਣ ਉਪਰੰਤ ਕੀ | ਇਸ ਸਬੰਧ ਵਿਚ ਡੀ. ਪੀ. ਆਈ. ਸਾਹਿਬ ਆਪਣੀ ਟਿਪਣੀ ਮੀਟਿੰਗ |

[ਸਿਖਿਆ ਮੰਤਰੀ]

| 1 | 2 | 3 |
|---|---|---|
| | ਹਰ ਕਿਸੇ ਵਿਦਿਆਰਥੀ ਨੂੰ ਕਾਲਿਜ ਵਿਚ/ਯੂਨੀਵਰਸਿਟੀ ਵਿਚ ਵਿਦਿਆ ਪਰਾਪਤ ਕਰਨ ਦੀ ਖੁਲ੍ਹ ਹੋਣੀ ਚਾਹੀਦੀ ਹੈ ਜਾਂ ਕੇਵਲ ਮੈਰਿਟ ਵਾਲੇ ਵਿਦਿਆਰਥੀਆਂ ਨੂੰ ਹੀ ਕਾਲਿਜ/ਯੂਨੀਵਰਸਿਟੀ ਵਿਚ ਦਾਖਲਾ ਮਿਲਣਾ ਚਾਹੀਦਾ ਹੈ। ਜੇ ਉਪਰ ਦਸੀ ਖੁਲ੍ਹ ਹਰ ਵਿਦਿਆਰਥੀ ਨੂੰ ਨਹੀਂ ਦਿਤੀ ਜਾਣੀ ਤਾਂ ਇਨ੍ਹਾਂ ਲਈ ਕਿਸ ਕਿਸਮ ਦੀ ਵਿਦਿਆ ਹੋਣੀ ਚਾਹੀਦੀ ਹੈ । | ਵਿਚ ਪੇਸ਼ ਕਰਨਗੇ । |
| 2. | ਕੀ ਸਕੂਲ ਇਮਾਰਤਾਂ ਲਈ ਮੁਰੰਮਤ/ਨਵੀਂ ਉਸਾਰੀ ਲਈ ਵਿਦਿਆ ਟੈਕਸ ਲਗਣਾ ਚਾਹੀਦਾ ਹੈ ਜੇ ਲਗਣਾ ਚਾਹੀਦਾ ਹੈ ਤਾਂ ਆਮ ਜਨਤਾ ਤੇ ਜਾਂ ਵਿਦਿਆਰਥੀਆਂ ਤੇ ਲਾਇਆ ਜਾਣਾ ਚਾਹੀਦਾ ਹੈ ਅਤੇ ਕੀ ਉਸ ਦੀ ਦਰ ਹੋਵੇ । | ਇਸ ਵੇਲੇ ਸਕੂਲਾਂ ਦੀਆਂ ਇਮਾਰਤਾਂ ਦੀ ਬੜੀ ਘਾਟ ਹੈ ਅਤੇ ਬੜੀਆਂ ਇਮਾਰਤਾਂ ਪਹਿਲਾਂ ਬਣੀਆਂ ਹੋਈਆਂ ਹਨ । ਉਨ੍ਹਾਂ ਵਿਚ ਬਹੁਤ ਭਾਰੀ ਖਰਚੇ ਨਾਲ ਮੁਰੰਮਤ ਕਰਾਉਣ ਦੀ ਲੋੜ ਹੈ ਅਤੇ ਪਰਦੇਸ਼ ਵਿਚ ਇਹ ਕੰਮ ਤੁਰੰਤ ਸ਼ੁਰੂ ਕੀਤਾ ਜਾਣਾ ਜ਼ਰੂਰੀ ਹੈ ਜਿਸ ਉਤੇ ਤਕਰੀਬਨ 20 ਕਰੋੜ ਰੁਪਏ ਖਰਚ ਆਉਣ ਦਾ ਅਨੁਮਾਨ ਹੈ । ਇਸ ਸਬੰਧੀ ਆਮ ਬਜਟ ਵਿਚ ਜਿੰਨੀ ਵੀ ਰਕਮ ਰੱਖੀ ਜਾਂਦੀ ਹੈ ਉਹ ਬਹੁਤ ਥੋੜ੍ਹੀ ਹੁੰਦੀ ਹੈ । ਇਸ ਲਈ ਇਸ ਸਬੰਧ ਵਿਚ ਵਿਸ਼ੇਸ਼ ਤੌਰ ਤੇ ਪਾਲਿਸੀ ਬਣਾਉਣ ਦੀ ਲੋੜ ਹੈ । |

**ਸ੍ਰੀ ਸੱਤ ਪਾਲ ਡਾਂਗ, ਐਮ. ਐਲ. ਏ. ਵਲੋਂ ਆਏ ਸੁਝਾਓ ।**

| ਮਦ ਨੰ: | ਤਜਵੀਜ਼ | ਟਿਪਣੀ |
|---|---|---|
| 1. | ਪ੍ਰਾਈਵੇਟ ਸਕੂਲਾਂ ਨੂੰ ਜਿਨ੍ਹਾਂ ਨੂੰ ਸਰਕਾਰੀ ਇਮਦਾਦ ਦੇਂਦੇ ਹਾਂ ਦੇ ਪੜ੍ਹਾਉਣ ਤੇ ਨਾ ਪੜ੍ਹਾਉਣ ਵਾਲੇ ਕਰਮਚਾਰੀਆਂ ਨੂੰ ਤਨਖਾਹ ਦੇਣ ਬਾਰੇ । | ਸਰਕਾਰ ਕੇਵਲ ਇਮਦਾਦ ਲੈਣ ਵਾਲੇ ਸਕੂਲਾਂ ਨੂੰ ਇਮਦਾਦ ਬੰਦ ਕਰ ਸਕਦੀ ਹੈ ਇਸ ਤੋਂ ਇਲਾਵਾ ਕੋਈ ਵਸੀਲਾ ਨਹੀਂ ਹੈ । |

| 1 | 2 | 3 |
|---|---|---|
| 2. | ਪ੍ਰਾਈਵੇਟ ਸਕੂਲਾਂ/ਕਾਲਜਾਂ ਦੇ ਅਮਲੇ ਨੂੰ ਸਰਕਾਰੀ ਸਕੂਲਾਂ ਦੇ ਬਰਾਬਰ ਤਨਖਾਹ ਅਤੇ ਭੱਤੇ ਆਦਿ ਦੀਆਂ ਰਿਆਇਤਾਂ ਦੇਣ ਬਾਰੇ । | ਇਸ ਨਾਲ ਸਰਕਾਰ ਦੇ ਖਜ਼ਾਨੇ ਤੇ ਬੜਾ ਭਾਰੀ ਬੋਝ ਪੈਂਦਾ ਹੈ ਇਸ ਲਈ ਜਦ ਵੀ ਵਿਦਿਅਕ ਸਥਿਤੀ ਠੀਕ ਹੋਵੇ ਤਾਂ ਇਸ ਤੇ ਵਿਚਾਰ ਹੋ ਸਕਦੀ ਹੈ । |
| 3. | ਪ੍ਰਾਈਵੇਟ ਸਕੂਲਾਂ/ਕਾਲਜਾਂ ਦੇ ਮੁਅੱਤਲ ਕੀਤੇ ਕਰਮਚਾਰੀਆਂ ਨੂੰ ਗੁਜ਼ਾਰਾ ਭੱਤਾ ਦੇਣ ਬਾਰੇ । | ਇਸ ਸਬੰਧ ਵਿਚ ਇਸ ਵੇਲੇ ਅਜਿਹੇ ਅਮਲੇ ਨੂੰ ਕੋਈ ਭੱਤਾ ਨਹੀਂ ਦਿਤਾ ਜਾ ਰਿਹਾ ਅਤੇ ਅਜਿਹੇ ਕਰਮਚਾਰੀਆਂ ਨੂੰ ਮੁਅਤਲੀ ਦੇ ਦਿਨਾਂ ਵਿਚ ਗੁਜ਼ਾਰਾ ਭੱਤਾ ਦੇਣਾ ਪ੍ਰਾਈਵੇਟ ਸਕੂਲਾਂ ਦਾ ਪ੍ਰਬੰਧਕੀ ਮਾਮਲਾ ਹੈ ਜਿਸ ਵਿਚ ਸਰਕਾਰ ਦਖਲ ਨਹੀਂ ਦੇ ਸਕਦੀ। |
| 4. | ਜੇ. ਬੀ. ਟੀ. ਕਾਡਰ ਵਿਚ ਜਿਨ੍ਹਾਂ ਕਰਮ-ਚਾਰੀਆਂ ਨੇ ਬੀ. ਟੀ./ਬੀ. ਐਡ. ਕੀਤੀ ਹੋਈ ਹੈ ਨੂੰ ਮਾਸਟਰ ਕਾਡਰ ਵਿਚ ਲਾਉਣ ਬਾਰੇ ਫਾਰਮੂਲਾ ਅਤੇ ਹਾਈ ਕੋਰਟ ਵਲੋਂ ਇਸ ਸਬੰਧ ਵਿਚ ਦਿਤਾ ਗਿਆ ਫੈਸਲਾ ਲਾਗੂ ਕਰਨ ਬਾਰੇ। | ਇਸ ਸਬੰਧ ਵਿਚ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਨੇ ਜੋ ਫੈਸਲਾ ਕੀਤਾ ਹੈ ਉਹ ਲਾਗੂ ਕੀਤਾ ਜਾ ਚੁਕਾ ਹੈ। ਇਸ ਫੈਸਲੇ ਅਨੁਸਾਰ ਮਾਸਟਰ ਕਾਡਰ ਦੀਆਂ 25% ਆਸਾਮੀਆਂ ਬਿਨਾ ਵਿਸ਼ਿਆਂ ਦੇ ਤਾਲਮੇਲ ਦੇ ਅਤੇ ਸਿਨੀਆਰਟੀ ਤੇ ਮੈਰਿਟ ਦੇ ਅਧਾਰ ਤੇ ਭਰ ਦਿਤੀਆਂ ਗਈਆਂ ਹਨ ਅਤੇ ਸਾਲ 1958 ਤੋਂ ਲੈ ਕੇ ਉਨ੍ਹਾਂ ਦਾ ਹਿਸਾ ਦੇਣਾ ਪ੍ਰਵਾਨ ਕਰਕੇ ਹੁਕਮ ਜਾਰੀ ਹੋ ਚੁਕੇ ਹਨ । |
| 5. | ਸਕੂਲਾਂ ਦੇ ਨਾ ਪੜ੍ਹਾਉਣ ਵਾਲੇ ਅਮਲੇ ਨੂੰ ਉਨ੍ਹਾਂ ਵਲੋਂ ਆਪਣੀਆਂ ਵਿਦਿਅਕ ਯੋਗਤਾਵਾਂ ਭਾਵ ਬੀ. ਐਡ. ਪ੍ਰਾਪਤ ਕਰਨ ਉਪਰੰਤ ਮਾਸਟਰਾਂ/ਮਿਸਟ੍ਰੈਸਾਂ ਦੇ ਕੋਟੇ ਵਿਚ ਆਸਾਮੀਆਂ ਰੀਜ਼ਰਵ ਕਰਨ ਬਾਰੇ । | ਕਲਰਕਾਂ ਦਾ ਕਾਡਰ ਪੜ੍ਹਾਉਣ ਵਾਲੇ ਕਾਡਰ ਤੋਂ ਵੱਖਰਾ ਅਤੇ ਇਕ ਕਾਡਰ ਤੋਂ ਦੂਜੇ ਕਾਡਰ ਵਿਚ ਜਾਣ ਵਾਲੇ ਚਾਹਵਾਨ ਕਰਮਚਾਰੀ ਜੇ ਚਾਹੁੰਣ ਤਾਂ ਉਨ੍ਹਾਂ ਨੂੰ ਨਵੀਂ ਤੌਰ ਤੇ ਭਰਤੀ ਕਰਨ ਵਾਲੀ ਅਜੈਂਸੀ ਰਾਹੀਂ ਆਪਣੀ ਕਿਸਮਤ ਅਜ਼ਮਾਈ ਕਰਨੀ ਪੈਂਦੀ ਹੈ । ਇਸ ਸਬੰਧ ਵਿਚ ਰੀਜ਼ਰਵੇਸ਼ਨ ਨਹੀਂ ਕੀਤੀ ਜਾ ਸਕਦੀ। ਪੜ੍ਹਾਉਣ ਵਾਲੇ ਅਮਲੇ ਵਿਚ ਜੇ. ਬੀ. ਟੀ. ਤੋਂ ਮਾਸਟਰ ਬਣਾਉਣ ਲਈ ਪਹਿਲਾਂ ਹੀ 25% ਆਸਾਮੀਆਂ ਰਾਖਵੀਆਂ ਰੱਖੀਆਂ ਗਈਆਂ ਹਨ । |

| 1 | 2 | 3 |
|---|---|---|
| 6. | ਗੁਰੂ ਨਾਨਕ ਯੂਨੀਵਰਸਿਟੀ ਅੰਮ੍ਰਿਤਸਰ ਅਤੇ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿਚ ਵਿਦਿਆਰਥੀਆਂ ਨੂੰ ਉਨ੍ਹਾਂ ਦੀਆਂ ਕਮੇਟੀਆਂ ਆਦਿ ਵਿਚ ਪ੍ਰਤੀਨਿਧਤਾ ਦੇਣ ਬਾਰੇ । | ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ ਆਪਣੀ ਕਮੇਟੀ ਵਿਚ ਵਿਦਿਆਰਥੀਆਂ ਨੂੰ ਪ੍ਰਤੀਨਿਧਤਾ ਦੇਣ ਬਾਰੇ ਰੈਜ਼ੋਲੂਸ਼ਨ ਪਾਸ ਕਰ ਲਿਆ ਹੈ । ਗੁਰੂ ਨਾਨਕ ਯੂਨੀਵਰਸਿਟੀ ਇਸ ਬਾਰੇ ਵਿਚਾਰ ਕਰ ਰਹੀ ਹੈ । ਇਸ ਯੂਨੀਵਰਸਿਟੀ ਦੇ ਫੈਸਲਾ ਕਰਨ ਉਪਰੰਤ ਸਰਕਾਰ ਵਿਚਾਰ ਕਰੇਗੀ । |
| 7. | ਖਾਲੀ ਮਾਸਟਰਾਂ/ਮਿਸਟ੍ਰੈਸਾਂ ਦੀਆਂ ਆਸਾਮੀਆਂ ਭਰਨ ਬਾਰੇ । | ਇਹ ਆਸਾਮੀਆਂ ਪਹਿਲਾਂ ਹੀ ਹੇਠ ਲਿਖੇ ਅਨੁਸਾਰ ਭਰੀਆਂ ਜਾ ਚੁਕੀਆਂ ਹਨ । ਜੇ. ਬੀ.ਟੀ. ਕਾਡਰ ਵਿਚੋਂ ਬੀ.ਟੀ./ ਬੀ. ਐਡ. ਪਾਸ ਉਮੀਦਵਾਰਾਂ ਨਾਲ 25% ਅਤੇ 1970 ਵਿਚ ਤਿਆਰ ਕੀਤੀ ਸੂਚੀ ਵਿਚੋਂ ਨਵੇਂ ਉਮੀਦਵਾਰਾਂ ਨੂੰ 75% । ਇਸੇ ਹਿਸਾਬ ਨਾਲ ਆਸਾਮੀਆਂ ਭਰੀਆਂ ਜਾਂਦੀਆਂ ਹਨ । |
| 8. | ਸਕੂਲ ਅਪਗ੍ਰੇਡ ਕਰਨ ਲਈ ਨਿਯਮਾਂ ਬਾਰੇ । | ਇਸ ਸਬੰਧ ਵਿਚ ਪਹਿਲਾਂ ਹੀ ਸਰਕਾਰ ਨੇ ਪਾਲਿਸੀ ਬਣਾਈ ਹੋਈ ਹੈ । ਸਕੂਲਾਂ ਦਾ ਪੱਧਰ ਇਲਾਕੇ ਦੀਆਂ ਵਿਦਿਅਕ ਲੋੜਾਂ ਅਤੇ ਉਸ ਸਕੂਲ ਵਿਚ ਹੋਰ ਜਮਾਤਾਂ ਕਾਇਮ ਕਰਨ ਲਈ ਕਮਰੇ, ਖੇਡਾਂ ਦੇ ਮੈਦਾਨ ਦੇਖਕੇ ਵਧਾਇਆ ਜਾਂਦਾ ਹੈ । ਹਾਈ ਸਕੂਲ ਲਈ 5 ਕੇ. ਐਮ. ਰਖਿਆ ਗਿਆ ਸੀ ਅਤੇ ਮਿਡਲ ਸਕੂਲ ਲਈ 3 ਕੇ. ਐਮ. ਰਖਿਆ ਗਿਆ ਸੀ । |

## ਅਨੈਕਸਚਰ 'ਬੀ'

ਪੰਜਾਬ ਇਨਫਾਰਮਲ ਸਲਾਹਕਾਰ ਕਮੇਟੀ ਸਿਖਿਆ ਵਿਭਾਗ ਦੀ 15 ਫਰਵਰੀ, 1973 ਨੂੰ ਸਿਖਿਆ ਮੰਤਰੀ ਜੀ ਦੀ ਪ੍ਰਧਾਨਗੀ ਹੇਠ ਹੋਈ ਮੀਟਿੰਗ ਦੀ ਕਾਰਵਾਈ ।

ਹਾਜ਼ਰ

ਸਿੱਖਿਆ ਮੰਤਰੀ, ਪੰਜਾਬ (ਪ੍ਰਧਾਨ)

ਸਿੱਖਿਆ ਸਕੱਤਰ, ਪੰਜਾਬ, ਮੈਂਬਰ

ਸ: ਕਿਰਪਾਲ ਸਿੰਘ ਢਿਲੋਂ, ਐਮ. ਐਲ. ਏ. ਮੈਂਬਰ

ਸ੍ਰੀਮਤੀ ਗੁਰਬਰਿੰਦਰ ਕੌਰ ਬਰਾੜ, ਐਮ. ਐਲ. ਏ., ਮੈਂਬਰ

ਸ੍ਰੀ ਸੱਤ ਪਾਲ ਡਾਂਗ, ਐਮ. ਐਲ. ਏ., ਮੈਂਬਰ

ਸ੍ਰੀ ਪ੍ਰੇਮ ਗੁਪਤਾ, ਐਮ. ਐਲ. ਏ., ਮੈਂਬਰ

ਡੀ. ਪੀ. ਆਈ. ਪੰਜਾਬ। (ਸ਼ਾਮਿਲ ਸੱਦੇ ਤੇ)

**ਮੈਂਬਰਾਂ ਦਾ ਸਵਾਗਤ**

ਇਹ ਕਮੇਟੀ ਦੀ ਪਹਿਲੀ ਮੀਟਿੰਗ ਸੀ, ਸਿਖਿਆ ਮੰਤਰੀ ਜੀ ਨੇ ਮੈਂਬਰਾਂ ਨੂੰ ਜੀ ਆਇਆਂ ਆਖਦਿਆਂ ਹੋਇਆਂ, ਏਜੰਡੇ ਤੇ ਦਿਤੀਆਂ ਆਈਟਮਾਂ ਤੇ ਵਾਰੋ ਵਾਰੀ ਵਿਚਾਰ ਕਰਨ ਦੀ ਆਗਿਆ ਦਿਤੀ।

| ਮੱਦ ਨੰ: | ਤਜਵੀਜ਼ | ਕਾਰਵਾਈ |
|---|---|---|
| 1. | ਕੀ ਹਾਈ/ਹਾਇਰ ਸੈਕੰਡਰੀ ਸਕੂਲ ਅਤੇ ਕਾਲਜ ਦੀ ਵਿਦਿਆ ਖਤਮ ਹੋਣ ਉਪਰੰਤ ਹਰ ਵਿਦਿਆਰਥੀ ਨੂੰ ਉਚ ਵਿਦਿਆ ਪ੍ਰਾਪਤ ਕਰਨ ਦੀ ਆਗਿਆ ਹੋਣੀ ਚਾਹੀਦੀ ਹੈ, ਤੇ ਜੇ ਨਹੀਂ ਤਾਂ ਫਿਰ ਅਜਿਹੇ ਨੌਜਵਾਨਾਂ ਲਈ ਕਿਸ ਪ੍ਰਕਾਰ ਦੀ ਵਿਦਿਆ ਹੋਵੇ ? | ਇਸ ਮਸਲੇ ਤੇ ਵਿਸਥਾਰ ਪੂਰਬਕ ਵਿਚਾਰ ਵਟਾਂਦਰਾ ਹੋਇਆ। ਕਿਉਂਕਿ ਜੋ ਇਹ ਇਕ ਅਹਿਮ ਮਸਲਾ ਹੈ, ਇਸ ਲਈ ਇਸ ਸਬੰਧ ਵਿਚ ਕਮੇਟੀ ਨੇ ਆਪਣੇ ਵਿਚਾਰ ਪ੍ਰਗਟ ਕਰਨ ਤੋਂ ਪਹਿਲਾਂ ਇਹ ਮੁਨਾਸਿਬ ਸਮਝਿਆ ਕਿ ਇਸ ਬਾਰੇ ਸਿਖਿਆ ਵਿਭਾਗ ਤੋਂ ਇਕ ਵਰਕਿੰਗ ਪੇਪਰ ਤਿਆਰ ਕਰਵਾ ਕੇ ਮੈਂਬਰਾਂ ਨੂੰ ਭੇਜਿਆਂ ਜਾਵੇ ਤਾਂ ਜੋ ਇਸ ਬਾਰੇ ਉਹ ਆਪਣੇ ਵਿਚਾਰ ਬਣਾ ਸਕਣ।<br><br>ਇਹ ਵੀ ਫੈਸਲਾ ਹੋਇਆ ਹੈ ਕਿ ਅਜਿਹਾ ਵਰਕਿੰਗ ਪੇਪਰ ਡਾਇਰੈਕਟਰ, ਸਿਖਿਆ ਵਿਭਾਗ, ਤਿਆਰ ਕਰਵਾਉਣ ਪਰ ਅਜਿਹਾ ਕਰਨ ਤੋਂ ਪਹਿਲਾਂ ਸਿਖਿਆ ਸਕੱਤਰ ਜੀ ਯੋਜਨਾ ਵਿਭਾਗ ਅਤੇ ਡਾਇਰੈਕਟਰ, ਸਿਖਿਆ ਵਿਭਾਗ ਦੀ ਇਕ ਇਕੱਤਰਤਾ ਬੁਲਾਕੇ |

| 1 | 2 | 3 |
|---|---|---|
| | | ਵਰਕਿੰਗ ਪੇਪਰ ਬਣਾਉਣ ਬਾਰੇ ਹਦਾਇਤਾਂ ਦੇਣ ਤਾਂ ਜੋ ਵਰਕਿੰਗ ਪੇਪਰ ਵਿਚ ਲੋੜੀਂਦੀਆਂ ਗੱਲਾਂ ਬਾਰੇ ਚਾਨਣਾ ਪਾਇਆ ਜਾ ਸਕੇ । |
| 2. | ਸਕੂਲਾਂ ਦੀਆਂ ਇਮਾਰਤਾਂ ਦੀ ਮੁਰੰਮਤ/ਨਵੀਂ ਉਸਾਰੀ ਲਈ ਵਿਦਿਅਕ ਟੈਕਸ ਲਾਉਣ ਸਬੰਧੀ । | ਮੀਟਿੰਗ ਵਿਚ ਸਰਵ ਸੰਮਤੀ ਨਾਲ ਇਸ ਤੇ ਅਸੂਲੀ ਤੌਰ ਤੇ ਸਹਿਮਤੀ ਪ੍ਰਗਟ ਕੀਤੀ ਗਈ ਕਿ ਅਜਿਹੇ ਟੈਕਸ ਲਗਾਉਣੇ ਚਾਹੀਦੇ ਹਨ ਜਿਨ੍ਹਾਂ ਦਾ ਬੋਝ ਗਰੀਬਾਂ ਤੇ ਨਹੀਂ ਪੈਣਾ ਚਾਹੀਦਾ ਪਰ ਉਨ੍ਹਾਂ ਤੇ ਲਗਣਾ ਚਾਹੀਦਾ ਹੈ ਜਿਹੜੇ ਦੇਣ ਦੀ ਸਮਰਥਾ ਰਖਦੇ ਹੋਣ । ਇਸ ਤਰੀਕੇ ਨਾਲ ਵਸੂਲ ਕੀਤੀ ਰਕਮ ਸਹੀ ਤਰੀਕੇ ਨਾਲ ਜਾਇਜ਼ ਤੌਰ ਤੇ ਖ਼ਰਚ ਹੋਣੀ ਚਾਹੀਦੀ ਹੈ ਅਤੇ ਇਸ ਗੱਲ ਦੀ ਤਸੱਲੀ ਕਰ ਲੈਣੀ ਜ਼ਰੂਰੀ ਹੈ । |
| | | ਸ੍ਰੀ ਸਤਪਾਲ ਡਾਂਗ, ਐਮ. ਐਲ. ਏ. ਨੇ ਸੁਝਾਉ ਵੀ ਦਿਤਾ ਕਿ ਹੁਣ ਦੇ ਸਮੇਂ ਵਿਚ ਸਰਕਾਰ ਵਲੋਂ ਮਨਜ਼ੂਰ ਕੀਤੀਆਂ ਰਕਮਾਂ ਦੇ ਜਾਇਜ਼ ਅਤੇ ਲਾਭਦਾਇਕ ਤਰੀਕੇ ਨਾਲ ਹੀ ਖਰਚ ਦਾ ਪ੍ਰਬੰਧ ਹੋਣਾ ਚਾਹੀਦਾ ਹੈ । |
| | ਸ੍ਰੀ ਸਤਪਾਲ ਡਾਂਗ, ਐਮ. ਐਲ. ਏ. ਵਲੋਂ ਆਏ ਸੁਝਾਉ । | |
| 1. | ਪ੍ਰਾਈਵੇਟ ਸਕੂਲਾਂ ਦੇ ਅਮਲੇ ਨੂੰ ਸਰਕਾਰ ਵਲੋਂ ਤਨਖਾਹ ਦੇਣ ਬਾਰੇ ਪ੍ਰਬੰਧ ਕਰਨਾ | ਏਜੰਡੇ ਵਿਚ ਦਸੀ ਸਥਿਤੀ ਪੜ੍ਹੀ ਅਤੇ ਨੋਟ ਕੀਤੀ ਗਈ। |
| 2. | ਪ੍ਰਾਈਵੇਟ ਸਕੂਲਾਂ/ਕਾਲਜਾਂ ਦੇ ਅਮਲੇ ਨੂੰ ਸਰਕਾਰੀ ਸਕੂਲਾਂ ਦੇ ਅਮਲੇ ਬਰਾਬਰ ਤਨਖਾਹ ਭਤੇ ਦੇਣ ਬਾਰੇ | ਏਜੰਡੇ ਵਿਚ ਦਸੀ ਸਥਿਤੀ ਪੜ੍ਹੀ ਅਤੇ ਨੋਟ ਕੀਤੀ ਗਈ । |
| 3. | ਪ੍ਰਾਈਵੇਟ ਸਕੂਲਾਂ/ਕਾਲਜਾਂ ਦੇ ਮੁਅਤਲ ਕੀਤੇ ਕਰਮਚਾਰੀਆਂ ਨੂੰ ਗੁਜ਼ਾਰਾ ਭੱਤਾ ਦੇਣ ਬਾਰੇ। | ਵਿਚਾਰ ਅਗਲੀ ਮੀਟਿੰਗ ਲਈ ਮੁਅੱਤਲ ਕੀਤੀ ਗਈ । |
| 4. | ਜ. ਬੀ. ਟੀ. ਕਾਡਰ ਵਿਚ ਜਿਨ੍ਹਾਂ ਕਰਮਚਾਰੀਆਂ ਨੇ ਜੇ.ਬੀ.ਟੀ./ਬੀ. ਐਡ. | ਏਜੰਡੇ ਵਿਚ ਦਸੀ ਸਥਿਤੀ ਪੜ੍ਹੀ ਅਤੇ ਨੋਟ ਕੀਤੀ ਗਈ |

| 1 | 2 | 3 |
|---|---|---|
| | ਕੀਤੀ ਹੋਈ ਹੈ ਨੂੰ ਮਾਸਟਰ ਕੇਡਰ ਵਿਚ ਤਰੱਕੀ ਦੇਣ ਬਾਰੇ । | |
| 5. | ਸਕੂਲਾਂ ਦੇ ਨਾ-ਪੜ੍ਹਾਉਣ ਵਾਲੇ ਅਮਲੇ ਨੂੰ ਵਿਦਿਅਕ ਯੋਗਤਾਵਾਂ ਭਾਵ ਬੀ. ਐਂਡ. ਆਦਿ ਪ੍ਰਾਪਤ ਕਰਨ ਉਪਰੰਤ ਬਤੌਰ ਮਾਸਟਰ/ਮਿਸਟਰੈਸ ਲਾਉਣ ਬਾਰੇ ਆਸਾਮੀਆਂ ਰਾਖਵੀਆ ਕਰਨ ਬਾਰੇ | ਇਸ ਸਬੰਧ ਵਿਚ ਸਾਰੇ ਮਸਲੇ ਨੂੰ ਘੋਖ ਕੇ ਮਾਮਲਾ ਦੁਬਾਰਾ ਵਿਚਾਰ ਕਰਨ ਲਈ ਅਗਲੀ ਮੀਟਿੰਗ ਵਿਚ ਪੇਸ਼ ਕੀਤਾ ਜਾਵੇ । |
| 6. | ਯੂਨੀਵਰਸਿਟੀਆਂ ਦੀਆਂ ਸੰਸਥਾਵਾਂ ਵਿਚ ਵਿਦਿਆਰਥੀਆਂ ਨੂੰ ਪ੍ਰਤੀਨਿਧਤਾ ਦੇਣ ਬਾਰੇ । | ਮਾਮਲਾ ਅਗਲੀ ਮੀਟਿੰਗ ਵਿਚ ਵਿਚਾਰ ਲਈ ਮੁਲਤਵੀ ਕੀਤਾ ਗਿਆ । |
| 7. | ਖਾਲੀ ਆਸਾਮੀਆਂ ਭਰਨ ਬਾਰੇ । | ਏਜੰਡੇ ਵਿਚ ਦਸੀ ਸਥਿਤੀ ਪੜ੍ਹੀ ਅਤੇ ਨੋਟ ਕੀਤੀ ਗਈ । |
| 8. | ਸਕੂਲ ਅਪਗ੍ਰੇਡ ਕਰਨ ਲਈ ਨਿਯਮ ਬਣਾਉਣ ਬਾਰੇ | ਇਸ ਮਾਮਲੇ ਤੇ ਮੈਂਬਰਾਂ ਨੇ ਆਪਣ ਵਿਚਾਰ ਵਿਸਥਾਰ ਨਾਲ ਰਖੇ ਅਤੇ ਫੈਸਲਾ ਹੋਇਆਂ ਕਿ ਇਸ ਵਿਸ਼ੇ ਤੇ ਬਣਾਏ ਹੋਏ ਨਿਯਮਾਂ ਅਨੁਸਾਰ ਪਹਿਲਾਂ ਜ਼ਿਲ੍ਹਾ ਪੱਧਰ ਤੇ ਵਿਧਾਇਕਾਂ ਦੀ ਮਹਿਕਮਾਨਾ ਅਫਸਰ ਅਤੇ ਜ਼ਿਲ੍ਹੇ ਦੇ ਡਿਪਟੀ ਕਮਿਸ਼ਨਰਾਂ ਦੀ ਸਲਾਹਕਾਰ ਕਮੇਟੀ ਆਪਣੇ ਜ਼ਿਲ੍ਹੇ ਬਾਰੇ ਸਿਫਾਰਸ਼ਾਂ ਕਰੇਗੀ ਅਤੇ ਇਸ ਉਪਰੰਤ ਇਹ ਮਾਮਲਾ ਇਸ ਕਮੇਟੀ ਸਾਹਮਣੇ ਪੇਸ਼ ਕੀਤਾ ਜਾਵੇ ।ਇਹ ਵੀ ਫੈਸਲਾ ਕੀਤਾ ਗਿਆ ਕਿ ਲੋੜੀਂਦੇ ਸਕੂਲਾਂ ਦਾ ਪਧਰ ਹਰ ਸੂਰਤ ਵਿਚ 15 ਮਈ, 1973 ਤਕ ਉਚਾ ਹੋ ਜਾਣਾ ਚਾਹੀਦਾ ਹੈ । |

**ਕਾਮਰੇਡ ਸੱਤਪਾਲ ਡਾਂਗ** : ਸਪਲੀਮੈਂਟਰੀ ਬਜਟ ਦੇ ਵਿਚ ਟੀਚਰਾਂ ਲਈ 18 ਲੱਖ ਰੁਪਿਆ ਰਖਿਆ ਗਿਆ ਸੀ ਪਰ ਅਜੇ ਤੱਕ ਟੀਚਰਾਂ ਨੂੰ ਕਿਉਂ ਨਹੀਂ ਦਿਤਾ ਜਾ ਰਿਹਾ ?

**ਮੰਤਰੀ** : ਇਹ ਅਮਾਊਂਟ ਜਲਦੀ ਹੀ ਕਲੀਅਰ ਕੀਤੀ ਜਾ ਰਹੀ ਹੈ ।

**ਸ਼੍ਰੀ ਸਰਦਾਰੀ ਲਾਲ ਕਪੂਰ** : ਮੈਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਦੋਂ ਇਹ ਐਲਾਨ ਕਈ ਦਫਾ ਕੀਤਾ ਜਾ ਚੁਕਾ ਹੈ ਕਿ ਪ੍ਰੋਵਿੰਸ਼ੇਲਾਈਜ਼ ਸਕੂਲਾਂ ਦੇ ਟੀਚਰਜ਼ ਨੂੰ ਪੈਨਸ਼ਨਜ਼ ਦਿੱਤੀਆਂ ਜਾਣੀਆਂ ਹਨ, ਸਰਕਾਰ ਹੁਣ ਤੱਕ ਉਨ੍ਹਾਂ ਨੂੰ ਦੇਣ ਦਾ ਕੋਈ ਬੰਦੋਬਸਤ ਕਿਉਂ ਨਹੀਂ ਕਰ ਰਹੀ?

**ਮੰਤਰੀ** : ਇਸ ਸਵਾਲ ਤੋਂ ਇਹ ਸਵਾਲ ਉਠਦਾ ਨਹੀਂ। ਪਰ ਉਨ੍ਹਾਂ ਦੀ ਵਾਕਫੀਅਤ ਲਈ ਫੇਰ ਵੀ ਦਸ ਦੇਵਾਂ ਕਿ ਇਹ ਅਸੀਂ ਜਲਦੀ ਹੀ ਕਰ ਰਹੇ ਹਾਂ ।

## CLERKS PROMOTED AS ASSISTANTS IN THE EDUCATION DEPARTMENT

*1450. **Master Chand Singh**: Will the Minister for Education and Revenue be pleased to state—

(a) the total number of clerks promoted as Assistants in the Education Department after passing the Examination prescribed for promotion of Assistants during the period from January, 1963 to date;

(b) whether any clerks were promoted as Assistants on the basis of the decisions of the courts in favour of clerks on a suit/writ filed by them during the period mentioned in part (a) above, if so, the number of such clerks ;

(c) whether reservation for the Scheduled Castes, was adhered to while filling up the posts mentioned in parts (a) and (b) above, if not, the reasons therefor together with the time by which due reservation is likely to be given to them ?

**Sardar Umrao Singh**: (a)32.

(b) Yes. 14.

(c) Yes, so far as part (a) is concerned. So far as part (b) is concerned, no Scheduled Caste clerk filed suit/writ in the court.

[(ਏ). 32 ।

(ਬੀ) ਹਾਂ ਜੀ 14 ।

(ਸੀ) ਹਾਂ ਜੀ, ਜਿਥੇ ਤੀਕ ਭਾਗ (ਏ) ਦਾ ਸਬੰਧ ਹੈ ।
ਜਿਥੋਂ ਤੀਕ ਭਾਗ (ਬੀ) ਦਾ ਸਬੰਧ ਹੈ ਅਨੁਸੂਚਿਤ ਜਾਤੀ ਦੇ ਕਿਸੇ ਕਲਰਕ ਨੇ ਦਾਅਵਾ/ਰਿਟ ਦਾਇਰ ਨਹੀਂ ਕੀਤੀ ।]

**ਮਾਸਟਰ ਚੰਦ ਸਿੰਘ**: ਵਜ਼ੀਰ ਸਾਹਿਬ ਨੇ ਇਥੇ ਜਵਾਬ ਦੇ ਵਿਚ ਦਸਿਆ ਸੀ ਕਿ ਜਿਨ੍ਹਾਂ 14 ਕਲਰਕਾਂ ਨੇ ਹਾਈਕੋਰਟ ਦੇ ਵਿਚ ਰਿਟ ਕੀਤੀ ਸੀ, ਕਿਉਂਕਿ ਉਨ੍ਹਾਂ ਦੇ ਹਕ ਵਿਚ ਫੈਸਲਾ ਹੋਇਆ ਸੀ, ਉਨ੍ਹਾਂ ਨੂੰ ਪ੍ਰਮੋਸ਼ਨ ਦੇ ਦਿਤੀ ਗਈ ਸੀ । ਪਰ ਉਹ ਸ਼ੈਡੂਲਡ ਕਾਸਟਸ ਜਿਹੜੇ ਗਰੀਬ ਹੋਣ ਕਰਕੇ ਰਿਟ ਤੇ ਪੈਸਾ ਖਰਚ ਨਹੀਂ ਸੀ ਸਕਦੇ ਉਨ੍ਹਾਂ ਨੂੰ ਅਜੇ ਤਕ ਕਿਸੇ ਨੇ ਪੁਛਿਆ ਤਕ ਨਹੀਂ, ਕੀ ਸਰਕਾਰ ਉਨ੍ਹਾਂ ਨੂੰ ਹੁਣ ਪ੍ਰਮੋਟ ਕਰੇਗੀ ?

**ਮੰਤਰੀ**: ਜਿਸ ਵਕਤ ਤੋਂ ਰਿਜ਼ਰਵੇਸ਼ਨ ਹੋਈ ਹੈ, ਬਹੁਤ ਸਾਰੇ ਪ੍ਰਮੋਟ ਕੀਤੇ ਜਾ ਚੁਕੇ ਹਨ । ਜਿਹੜੇ ਕੇਸਿਜ਼ ਰਹਿ ਗਏ ਹਨ ਉਹ ਰੀਜ਼ਰਵੇਸ਼ਨ ਤੋਂ ਪਹਿਲਾਂ ਦੇ ਹੀ ਹਨ ।

---

## ALLEGED ISSUING OF BOGUS/FORGED MIDDLE STANDARD CERTIFICATE.

*1667 1. **Comrade Saghar Singh**
2. **Comrade Satya Pal Dang**: Will the Minister for Education & Revenue be pleased to state —

(a) whether he received a letter dated 22nd December, 1972 from any legislator drawing his attention to a big racket going on in different parts of the State particularly in Kapurthala District regarding issuing of bogus forged Middle Standard Certificate, if so, a copy of the same be laid on the Table of the House ;

(b) whether in the month of January, 1973, a reminder from the same legislator was also received by him. If so, the action taken by the Government in this connection ?

**Sardar Umrao Singh**: Yes. A copy of letter dated 22nd December, 1972 is laid on the Table of the House.

(b) Yes. The matter is being handed over to the Police for investigation.

[(ੲ) ਹਾਂ ਜੀ । ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

(ਬੀ) ਹਾਂ ਜੀ । ਮੁਆਮਲਾ ਤਫਤੀਸ਼ ਲਈ ਪੁਲਸ ਦੇ ਹਵਾਲੇ ਕੀਤਾ ਜਾ ਰਿਹਾ ਹੈ ।]

COPY OF LETTER

Satyapal Dang, M.L.A.

Ekta Bhavan,
Chheharta.
Camp: Chandigarh.
Dated the 22nd December, 1972.

My dear,

Some one has told me that a big racket is going on in different parts of Punjab and particularly in Kapurthala district, of issuing a bogus/forged middle Standard Certificates. The gentleman who has brought this matter to my notice has also sent me two specimens of such forged certificates. I am enclosing one of these two. He has complained that he wrote to the Education Department but nothing has been done. He has also mentioned that a number of people have obtained pass-ports and gone to England after obtaining Employment vouchers on the basis of these certificates.

It seems to me that a thorough inquiry into this allegation is necessary and the same may please be got done. I would be thankful if you please let me know about the action that you may take in the matter.

With regards,

Encl As above.

Yours sincerely,
Sd/—
(Satyapal Dang)

Shri Umrao Singh,
Education Minister, Punjab,
Chandigarh.

**ਕਾਮਰੇਡ ਸੱਤ ਪਾਲ ਡਾਂਗ:** ਮੈਂ ਮਨਿਸਟਰ ਸਾਹਿਬ ਤੋਂ ਇਹ ਜਾਨਣਾ ਚਾਹੁੰਦਾ ਹਾਂ ਕਿ ਜਦੋਂ ਮੈਂ ਉਨ੍ਹਾਂ ਨੂੰ 22 ਦਸੰਬਰ, 1972 ਨੂੰ ਇਕ ਚਿੱਠੀ ਲਿਖੀ ਸੀ ਕਿ ਕਪੂਰਥਲੇ ਵਿਚ ਕੁਝ ਸਾਹਿਬਾਨ ਜਾਲੀ ਸਰਟੀਫੀਕੇਟ ਦੇ ਰਹੇ ਹਨ, ਤੁਸੀਂ ਉਨ੍ਹਾਂ ਦੇ ਖਿਲਾਫ ਤੁਰੰਤ ਕੋਈ ਕਾਰਵਾਈ ਕਰੋ। ਇਸ ਦਾ ਕੀ ਕਾਰਨ ਹੈ ਕਿ ਅਜ 4 ਮਹੀਨੇ ਤੋਂ ਬਾਦ ਵੀ ਇਹੋ ਹੀ ਜਵਾਬ ਦੇ ਰਹੇ ਹਨ ਕਿ "ਕੇਸ ਬੀਇੰਗ ਹੈਂਡਿਡ ਓਵਰ ਟੂ ਦੀ ਪੁਲਿਸ"। ਇਸ ਦਾ ਮਤਲਬ ਹੈ ਕਿ ਅਜੇ ਤਾਈਂ ਦਿਤਾ ਨਹੀਂ ਗਿਆ ਇਹ ਅਜੇ ਦਿੱਤਾ ਜਾਣਾ ਹੈ। ਇਤਨੀ ਸੀਰੀਅਸ ਜਦੋਂ ਗੱਲ ਸੀ ਤਾਂ ਸਰਕਾਰ ਨੇ ਫੌਰਨ ਕਿਉਂ ਕੋਈ ਕਾਰਵਾਈ ਨਹੀਂ ਕੀਤੀ ?

**ਮੰਤਰੀ :** ਜਦੋਂ ਇਤਲਾਹ ਮਿਲੀ, ਕੇਸ ਦੀ ਇਨਕੁਆਇਰੀ ਕੀਤੀ ਜਦੋਂ ਸਾਬਤ ਹੋ ਗਿਆ ਤਾਂ ਹੁਣ ਇਹ ਕੇਸ ਪੁਲਿਸ ਨੂੰ ਦੇ ਰਹੇ ਹਾਂ। ਤੁਸੀਂ ਸ਼ੁਕਰ ਕਰੋ ਕਿ ਇਹ ਸਾਬਤ ਹੋ ਗਿਆ ਹੈ।

---

## ALLEGED DEMOLITION OF ROOFS OF BUILDING OF GOVERNMENT HIGHER SECONDARY SCHOOL, VALTOHA BY THE SARPANCH

***1788. Sardar Surjit Singh** (Barnala) : Will the Minister for Education and Revenue be pleased to state whether it is a fact that the roofs of the building of Government Higher Secondary School, Valtoha District Amritsar have been demolished by the Sarpanch of the Village and the material misappropriated by him, if so, the action, if any, taken in the matter?

**Sardar Umrao Singh** : No. The question of taking any action against the Sarpanch does not, therefore, arise.

[ਨਹੀਂ ਜੀ। ਇਸ ਲਈ ਸਰਪੰਚ ਵਿਰੁੱਧ ਕੋਈ ਕਾਰਵਾਈ ਕਰਨ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ।]

**ਸਰਦਾਰ ਸੁਰਜੀਤ ਸਿੰਘ** (ਬਰਨਾਲਾ) : ਇਸ ਪਿੰਡ ਦੀ ਪੰਚਾਇਤ ਅਤੇ ਪਿੰਡ ਦੇ ਆਗੂਆਂ ਦਾ ਡੈਪੂਟੇਸ਼ਨ ਮੇਰੇ ਪਾਸ ਆਇਆ ਸੀ ਕਿ ਪਿੰਡ ਦਾ ਸਰਪੰਚ 15 ਹਜ਼ਾਰ ਦਾ ਸਕੂਲ ਬਿਲਡਿੰਗ ਦਾ ਮਲਵਾ ਉਠਾ ਕੇ ਲੈ ਗਿਆ ਹੈ। ਸਰਕਾਰ ਨੇ ਜਿਹੜਾ 'ਨਾਂਹ' ਦੇ ਵਿਚ ਜਵਾਬ ਦਿਤਾ ਹੈ, ਮੈਂ ਸਮਝਦਾ ਹਾਂ ਕਿ ਸਰਕਾਰ ਨੂੰ ਬੜੀ ਗਲਤੀ ਲਗੀ ਹੈ, ਉਨ੍ਹਾਂ ਨੂੰ ਮੁੜ ਪੜਤਾਲ ਕਰਕੇ ਪਤਾ ਲਾਉਣਾ ਚਾਹੀਦਾ ਹੈ।

**ਮੰਤਰੀ :** ਜੇ ਬਰਨਾਲਾ ਜੀ ਪੰਚਾਇਤ ਵਲੋਂ ਜਾਂ ਡੈਪੂਟੇਸ਼ਨ ਵਲੋਂ ਆਈ ਰਿਪਰੇਜ਼ੈਂਟੇਸ਼ਨ ਮੈਨੂੰ ਭੇਜ ਦੇਂਦੇ ਤਾਂ ਮੈਂ ਇਨਕੁਆਇਰੀ ਕਰਵਾ ਲੈਂਦਾ। ਅਸਲੀਅਤ ਇਹ ਹੈ ਕਿ ਜਦੋਂ ਸਕੂਲ ਟੇਕਓਵਰ ਕੀਤਾ ਗਿਆ ਸੀ ਤਾਂ ਉਸ ਵੇਲੇ ਕਮਰੇ ਢੱਠੇ ਹੋਏ ਸੀ ਅਤੇ ਮਲਬਾ ਉਥੇ ਪਿਆ ਸੀ।

**ਕਾਮਰੇਡ ਅਰਜਨ ਸਿੰਘ ਮਸਤਾਨਾ :** ਇਹ ਮੇਰੇ ਹਲਕੇ ਦਾ ਪਿੰਡ ਹੈ, ਇਹ ਇਕ ਹਕੀਕਤ ਹੈ ਕਿ ਪਿੰਡ ਦਾ ਸਰਪੰਚ ਮਲਬਾ ਉਠਾ ਕੇ ਲੈ ਗਿਆ ਅਤੇ ਸਰਕਾਰ ਅਜੇ ਤੱਕ ਚੁੱਪ ਹੈ।

**ਮੰਤਰੀ :** ਜੋ ਸਰਕਾਰ ਦੇ ਨੋਟਿਸ ਦੇ ਵਿਚ ਗੱਲ ਆਈ ਹੈ ਉਹ ਮੈਂ ਅਰਜ਼ ਕਰ ਚੁਕਾ ਹਾਂ, ਪਰ ਅਜੇ ਵੀ ਜੇ ਕੋਈ ਸ਼ਕ ਦੀ ਗੁੰਜਾਇਸ਼ ਹੈ ਤਾਂ ਮੈਂ ਇਹਦੀ ਇਨਕੁਆਇਰੀ ਕਰਵਾ ਲਵਾਂਗਾ।

**ਸਰਦਾਰ ਸੁਰਜੀਤ ਸਿੰਘ** (ਬਰਨਾਲਾ) : ਆਨਰੇਬਲ ਮਨਿਸਟਰ ਨੇ ਕੈਟੇਗੋਰੀਕਲੀ ਜਵਾਬ 'ਨੋ' ਦੇ ਵਿਚ ਦਿਤਾ ਹੈ। ਮੈਂ ਅਰਜ਼ ਕੀਤਾ ਹੈ ਕਿ ਮੇਰੇ ਪਾਸ ਇਕ ਪਿੰਡ ਦਾ ਡੈਪੂਟੇਸ਼ਨ ਆਇਆ ਸੀ ਜਿਸ ਨੇ ਕਿਹਾ ਕਿ ਸਰਪੰਚ 15 ਹਜ਼ਾਰ ਦਾ ਮਲਬਾ ਆਪਣੇ ਘਰ ਨੂੰ ਲੈ ਗਿਆ। ਫੇਰ ਜਿਸ ਮੈਂਬਰ ਦੇ ਹਲਕੇ ਦਾ ਪਿੰਡ ਹੈ ਉਹ ਖੁਦ ਹਾਊਸ ਦੇ ਵਿਚ ਕਹਿ ਰਿਹਾ ਹੈ ਕਿ ਇਸ ਤਰ੍ਹਾਂ ਹੋਇਆ ਹੈ। ਮੈਂ ਸਰਕਾਰ ਨੂੰ ਕਹਾਂਗਾ ਕਿ ਇਸ ਮਾਮਲੇ ਦੀ ਮੁੜ ਪੜਤਾਲ ਕਰਾਈ ਜਾਵੇ।

**ਮੰਤਰੀ :** ਮੈਂ ਇਹ ਨਹੀਂ ਕਿਹਾ ਕਿ ਮੈਂਬਰਜ਼ ਨੇ ਕੋਈ ਗਲਤ ਗੱਲ ਕੀਤੀ ਹੈ, ਮੈਂ ਤਾਂ ਅਰਜ਼ ਕੀਤੀ ਹੈ ਕਿ ਜਦੋਂ ਅਸੀਂ ਸਕੂਲ ਟੇਕਓਵਰ ਕੀਤਾ ਤਾਂ ਇਕ ਕਮਰਾ ਢੱਠਾ ਹੋਇਆ ਸੀ ਅਤੇ ਮਲਬਾ ਉਥੇ ਪਿਆ ਸੀ। ਜੇ ਕੋਈ ਐਸੀ ਗੱਲ ਹੈ ਤਾਂ ਮੈਂ ਦੁਬਾਰਾ ਇਨਕੁਆਇਰੀ ਕਰਾ ਲਵਾਂਗਾ।

**ਕਾਮਰੇਡ ਸੱਤ ਪਾਲ ਡਾਂਗ :** ਮੈਂ ਵਜ਼ੀਰ ਸਾਹਿਬ ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਜਿਹੜੇ ਅਫਸਰ ਨੇ ਸਰਕਾਰ ਨੂੰ 'ਨਾਂਹ' ਵਿਚ ਜਵਾਬ ਭੇਜਿਆ ਹੈ ਹੋ ਸਕਦਾ ਹੈ ਕਿ ਉਸ ਨੂੰ ਵੀ ਸਰਪੰਚ ਨੇ ਜਿਹੜਾ 15,000/- ਦਾ ਮਲਬਾ ਲੈ ਗਿਆ ਸੀ, ਕੁਝ ਹਿੱਸਾ ਦੇ ਦਿੱਤਾ ਹੋਵੇ ਅਤੇ ਸਰਕਾਰ ਨੂੰ ਇਹ ਜਵਾਬ ਭਿਜਵਾ ਦਿਤਾ ਹੋਵੇ ?

**ਮੰਤਰੀ :** ਜਿਸ ਅਫਸਰ ਤੇ ਡਾਂਗ ਸਾਹਿਬ ਦੀ ਤਸੱਲੀ ਹੋਵੇ ਮੈਂ ਉਹ ਭੇਜ ਕੇ ਦੁਬਾਰਾ ਇਨਕੁਆਇਰੀ ਕਰਵਾ ਦੇਵਾਂਗਾ। ਆਫੀਸਰ ਮੈਂ ਚੰਡੀਗੜ੍ਹ ਤੋਂ ਭੇਜ ਦੇਵਾਂਗਾ।

---

## STRIKE OF STAFF (TEACHERS) IN GOVERNMENT MEDICAL COLLEGES IN THE STATE

***1651. 1. Comrade Jangir Singh Joga**
**2. Comrade Satya Pal Dang** } Will the Minister for Finance be pleased to state—

(a) whether any strike of the staff (teachers) of the two Government Colleges in the State took place after the present Government assumed office ; if so, the period for which it lasted ;

(b) the reasons/demands which led to the said strike ;

(c) the basis on which it was settled ;

(d) whether it is a fact that the Government agreed that they would appoint a separate Director for Medical Education, if so, whether this has been done, if not, the reasons therefor ;

(e) the details of the functions being performed at present by the Director, Health Services, Punjab, in relation to Medical Education?

**Shri Hans Raj Sharma** : Information is laid on the Table of the House.

(a) Yes sir, the doctors (teaching staff) of both the Medical Colleges at Patiala and Amritsar went on sit-in strike in August, 1972. The strike lasted eight days (18th August, 1972 to 25th August, 1972) in the Medical College, Patiala and nine days (17th August, 1972 to 25th August, 1972) in the Medical, College, Amritsar.

(b) The strike took place against an advertisement which appeared in the Daily Tribune dated 17th August, 1972, in connection with rationalization of private practice. The main demands of the doctors were : —

(i) Removal of Director Health Services, Punjab;

(ii) Unconditional apology by Government which should appear on the front page of the Newspaper regretting the derogatory remarks against the Government doctors contained in the said advertisement.

(iii) Setting up of a separate Directorate of Medical Education and Research and taking the administration of the Medical Colleges and attached hospitals out of the purview of Director Health Services, Punjab.

(c) The strike was withdrawn by the doctors on the withdrawal of the above advertisement by the Government

(d) The Government gave an assurance that the administration of the teaching medical institutions and attached hospitals would be taken over from Director Health Services, Punjab, and handed over to a separate Director of Research and Medical Education, The case for the setting up of a separate Directorate of Research and Medical Education is under the active consideration of Government.

(e) From 1st September, 1972, the Principals of both the Medical Colleges were permitted to correspond direct with the Government in the Health Department. Thus both the Principals are doing correspondence with Government direct. However, some of the references which require previous background are sent for comments to the Directorate wherein a special cell called 'Medical Education Cell' has been created. Pending the creation of a separate Directorate, the Medical Education Cell in the Directorate of Health Services are also processing schemes relating to budget of these Colleges as also proposals for filling up posts etc. Personal record of doctors belonging to the teaching cadre is also being maintained by the Medical Education Cell in the Directorate of Health Services.

**ਕਾਮਰੇਡ ਸੱਤ ਪਾਲ ਡਾਂਗ** : ਮੈਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਦੋਂ ਸਰਕਾਰ ਨੇ ਇਕ ਐਸ਼ੋਰੈਂਸ ਦੇ ਰਾਹੀਂ ਆਪ ਮੰਨਿਆ ਹੈ ਕਿ ਅਸੀਂ ਮੈਡੀਕਲ ਐਜੂਕੇਸ਼ਨ ਲਈ ਇਕ ਸੈਪਰੇਟ ਡਾਇਰੈਕਟੋਰੇਟ ਬਣਾ ਰਹੇ ਹਾਂ ਪਰ ਹਣ ਇਹ ਕਹਿਣਾ ਕਿ ਹਾਲੇ ਬਣਾਇਆ ਨਹੀਂ ਗਿਆ, ਇਹ ਅਜੇ ਤੱਕ ਕਿਉਂ ਨਹੀਂ ਬਣਾਇਆ ਗਿਆ ?

**ਮੰਤਰੀ** : ਐਸ਼ੋਰੈਂਸ ਨੂੰ ਤਾਂ ਟਾਈਮ ਲਗਣਾ ਸੀ, ਅਸੀਂ ਉਨ੍ਹਾਂ ਨੂੰ ਇਹ ਅਥਾਰਿਟੀ ਦੇ ਦਿਤੀ ਸੀ ਕਿ ਉਹ ਸਾਰਾ ਕੇਸ ਡਿਪਟੀ ਸੈਕਟਰੀ ਨੂੰ ਸਿੱਧਾ ਭੇਜ ਦੇਣ । ਹੁਣ ਡਾਇਰੈਕਟਰ ਦੇ ਆਰਡਰਜ਼ ਹੋ ਚੁਕੇ ਹਨ । ਮਿਸਟਰ ਰਾਮ ਜੀ ਦਾਸ ਨੂੰ ਡਾਇਰੈਕਟਰ ਐਪੁਆਇੰਟ ਕੀਤਾ ਗਿਆ ਹੈ ।

**ਕਾਮਰੇਡ ਸੱਤ ਪਾਲ ਡਾਂਗ** : ਮੈਂ ਵਜ਼ੀਰ ਸਾਹਿਬ ਤੋਂ ਇਹ ਜਾਨਣਾ ਚਾਹੁੰਦਾ ਹਾਂ ਕਿ ਜਿਹੜੇ ਰਾਮ ਜੀ ਦਾਸ ਦੇ ਐਜ਼ ਏ ਡਾਇਰੈਕਟਰ ਆਰਡਰ ਹੋਏ ਹਨ ਕੀ ਉਸ ਨੂੰ ਡਾਇਰੈਕਟੋਰੇਟ ਦੇ ਰਨ ਕਰਨ ਲਈ ਪੂਰਾ ਸਟਾਫ ਵੀ ਦਿਤਾ ਗਿਆ ਹੈ ?

**Minister for Finance**: He will be full-fledged Director and he will get the necessary staff.

---

## REPRESENTATION FROM AMRITSAR RETAIL KARYANA MERCHANTS ASSOCIATION, AMRITSAR

***1052. 1. Comrade Dana Ram**
**2. Comrade Satya Pal Dang** : Will the Minister for Finance be pleased to state—

(a) whether he received a representation No. 19 dated 13th December, 1972 from the Amritsar Retail Karyana Merchants Association, Amritsar, regarding their grievances about the working of the Pure Food Act; if so, a copy of the same be laid on the Table of the House;

(b) the action, if any, taken by the Government on the said representation?

**Shri Hans Raj Sharma**: (a) No Sir.

(b) Question does not arise.

[ (ੳ) ਨਹੀਂ ਜੀ ।

(ਅ) ਸਵਾਲ ਪੈਦਾ ਨਹੀਂ ਹੁੰਦਾ ।]

---

## FAIR PRICE SHOPS MANAGED BY FACTORIES/MILLS IN THE STATE

***1053. 1. Comrade Dana Ram**
**2. Comrade Satya Pal Dang** : Will the Minister for Finance be pleased to state—

(a) the number, names and location of Factories/Mills in the State, which have their own Fair Price Shops for their workers;

(b) the details of goods which are supplied by these shops to their workers?

**Shri Hans Raj Sharma**: (a) & (b) Information is laid on the Table of the House.

(Minister for Finance)

| Part (a) | | Part (b) |
|---|---|---|
| Sr. No. | Name of factories & addresses | The details of goods which are supplied to workers |
| 1. | M/S The British India Corporation Ltd., New Egerton Woollen Mills Branch Dhariwal. | All necessary goods of daily use including Atta, Ghee, Sugar, Rice & Cloth etc. |
| 2. | M/S New India Embroidery Mills (P). Ltd., Chheharta. | All kinds of Dalls, Soaps, Oils, Atta, Sugar, Ghee and other things of daily use. |
| 3. | M/S. Neimla Textile Finishing Mills, Chheharta. | —do— |
| 4. | M/S Punjab Roadways, Amritsar. | Atta, Ghee, Rice, Tea and Sugar etc. |
| 5. | M/S Shri Bhiwani Cotton Mills Ltd. Abohar. | Atta, Sugar, Ghee, etc. |
| 6. | M/S Fertilizer Corporation of India Ltd. Naya Nangal. | All kinds of ration goods. |
| 7. | M/S Jagatjit Industries Ltd. Jagatjit Nagar, Hamira. | Atta, Dalls, Sugar, Rice and Cloth etc. |
| 8. | M/S Leader Engineering works Industrial Area, Jullundur. | —do— |
| 9. | M/S The Janta Co-operative Sugar Mills Ltd. Bhogpur. | —do— |
| 10. | M/S Jagatjit Cotton Textile Mills Ltd. Phagwara. | —do— |
| 11. | M/S The Sukhjit Scarch and Chemical Ltd. Phagwara. | —do— |

**ਕਾਮਰੇਡ ਸੱਤਪਾਲ ਡਾਂਗ** : ਇਸ ਗੱਲ ਦੀ ਰੋਸ਼ਨੀ ਵਿਚ ਕਿ ਪੰਜਾਬ ਵਿਚ ਸਿਰਫ ਹਾਲੇ ਤੱਕ 11 ਫੇਅਰ ਪ੍ਰਾਈਸ ਸ਼ਾਪਸ ਹੀ ਖੁਲ੍ਹੀਆਂ ਹੋਈਆਂ ਹਨ ਕੀ ਸਰਕਾਰ ਇਸ ਗੱਲ ਤੇ ਵਿਚਾਰ ਕਰੇਗੀ ਕਿ ਜਿਥੇ ਵੀ ਕਿਸੇ ਜਗ੍ਹਾ ਵਿਚ 50 ਤੋਂ ਉਤੇ ਵਰਕਰ ਹਨ ਉਥੇ ਜ਼ਰੂਰੀ ਫੇਅਰ ਪ੍ਰਾਈਸ ਸ਼ਾਪਸ ਖੋਲ੍ਹੀਆਂ ਜਾਣਗੀਆਂ, ਜਿਸ ਤਰ੍ਹਾਂ ਆਲ ਇੰਡੀਆ ਲੇਬਰ ਕਾਨਫਰੰਸ ਵਿਚ ਇਕ ਫੈਸਲਾ ਹੋਇਆ ਸੀ ਕਿ ਜਿਥੇ 300 ਤੋਂ ਵੱਧ ਵਰਕਰ ਹੋਣ ਉਥੇ ਫੇਅਰ ਪ੍ਰਾਈਸ ਸ਼ਾਪ ਜ਼ਰੂਰ ਖੋਲ੍ਹੀ ਜਾਵੇ ?

**ਮੰਤਰੀ:** (ਵਿਘਨ) ਕੋਈ ਫੈਸਲਾ ਹੁਣ ਤਕ ਨਹੀਂ ਆਇਆ ਅਤੇ ਨਾ ਹੀ ਇਸ ਬਾਰੇ ਕੋਈ ਲਾਅ ਹੀ ਹੈ । ਸਰਕਾਰ ਇਹ ਕੋਸ਼ਿਸ਼ ਕਰ ਰਹੀ ਹੈ ਕਿ ਜਿਤਨੀਆਂ ਵੀ ਲੇਬਰ ਯੂਨੀਅਨਜ਼ ਹਨ ਜਿਥੇ 50 ਜਾਂ 50 ਤੋਂ ਘਟ ਵੀ ਹਨ, ਉਥੇ ਅਸੈਂਸ਼ੀਅਲ ਕਮਾਡਿਟੀਜ਼ ਠੀਕ ਦਾਮ ਤੇ ਸਪਲਾਈ ਕੀਤੀਆਂ ਜਾਣ । ਸਰਕਾਰ ਇਹ ਵੀ ਕੋਸ਼ਿਸ਼ ਕਰ ਰਹੀ ਹੈ ਕਿ ਜਿਥੇ 100 ਜਾਂ 100 ਤੋਂ ਵਧ ਲੇਬਰ ਹੈ ਉਥੇ ਫੇਅਰ ਪ੍ਰਾਈਸ ਸ਼ਾਪ ਖੋਲ੍ਹੀ ਜਾਵੇ ।

**Comrade Satya Pal Dang**: It has been mentioned against item No. 2 in reply to part (b) of the question that all kinds of Dalls, Soaps, Oils, Atta, Sugar, Ghee and other things of daily use are supplied to workers.

ਇਹ ਗ਼ਲਤ ਹੈ। ਇਨ੍ਹਾਂ ਨੇ ਕਿਹਾ ਹੈ ਕਿ ਬੀ.ਆਈ.ਸੀ. ਵਿਚ ਫੇਅਰ ਪ੍ਰਾਈਸ ਸ਼ਾਪ ਹੈ। ਮੈਂ ਦਸ ਦੇਣਾ ਚਾਹੁੰਦਾ ਹਾਂ ਕਿ ਉਥੇ ਫੇਅਰ ਪ੍ਰਾਈਸ ਸ਼ਾਪ ਨਹੀਂ ਹੈ ਸਗੋਂ ਕੋਆਪ੍ਰੇਟਿਵ ਸਟੋਰ ਹੈ ਜਿਸ ਵਿਚ ਮਾਰਕੀਟ ਵਿਚੋਂ ਲਿਆ ਕੇ ਚੀਜ਼ਾਂ ਵੇਚੀਆਂ ਜਾਂਦੀਆਂ ਹਨ। ਕੀ ਮਨਿਸਟਰ ਸਾਹਿਬ ਇਸ ਗੱਲ ਦੀ ਇਨਕੁਆਇਰੀ ਕਰਵਾਉਣਗੇ?

**ਮੰਤਰੀ:** ਇਹ ਲਿਖ ਕੇ ਭੇਜ ਦੇਣ ਮੈਂ ਇਨਕੁਆਇਰੀ ਕਰਵਾ ਲਵਾਂਗਾ।

**ਸ੍ਰੀ ਸਪੀਕਰ**: ਉਨ੍ਹਾਂ ਇਥੇ ਜੋ ਕਹਿ ਦਿਤਾ ਹੈ, ਫਿਰ ਲਿਖ ਕੇ ਭੇਜਣ ਦੀ ਕੀ ਲੋੜ ਹੈ। (When the hon. Member has stated the facts in the House, then what is the necessity of asking for it in writing.)

**ਕਾਮਰੇਡ ਸਤ ਪਾਲ ਡਾਂਗ:** ਮੈਂ ਲਿਖ ਕੇ ਵੀ ਭੇਜ ਦਿਆਂਗਾ ਜੀ।

---

PAYMENT OF WAGES TO THE WORKMEN OF M/S LEADER ENGINEERING WORKS, JULLUNDUR.

*1077. 1. **Comrade Dana Ram**
2. **Comrade Satya Pal Dang**
: Will the Minister for Finance with reference to the reply to unstarred question No. 564 included in the Supplementary list of Unstarred Questions for 14th August, 1972 regarding payment of wages to the workmen of M/S Leader Engineering Works, Jullundur be pleased to state whether any action was taken against the Management of the said Engineering firm for not showing the records to the Inspector; if so, what and the date when action was taken, if not, the reasons therefor?

**Shri Hans Raj Sharma**: The Inspector of Factories, Jullundur was authorised to launch prosecution against the management under Section 95 of the Factories Act, 1948, for non production of record to the Inspector. The Inspector of Factories filed the complaint in the Court of Chief Judicial Magistrate, Jullundur on 1st December, 1972. The case was heard by the Chief Judicial Magistrate, Jullundur on 13th February, 1973 and the management was fined Rs. 50.00.

[ਫੈਕਟਰੀਜ਼ ਇੰਸਪੈਕਟਰ, ਜਲੰਧਰ ਨੂੰ ਦਫਤਰ ਚੀਫ਼ ਇੰਸਪੈਕਟਰ ਫੈਕਟਰੀਜ਼, ਪੰਜਾਬ ਵਲੋਂ ਹੁਕਮ ਦਿਤੇ ਗਏ ਸਨ ਕਿ ਮੈਸ: ਲੀਡਰ ਇੰਜਨੀਰਿੰਗ ਵਰਕਸ, ਜਲੰਧਰ ਦਾ ਫੈਕਟਰੀਜ਼ ਐਕਟ, 1948 ਦੀ ਧਾਰਾ 95 ਦੀ ਉਲੰਘਣਾ ਬਾਰੇ ਚਲਾਨ ਚੀਫ ਜੁਡੀਸ਼ਲ ਮੈਜਿਸਟਰੇਟ ਜਲੰਧਰ ਦੀ ਅਦਾਲਤ ਵਿਚ ਦਾਇਰ ਕਰੇ। ਫੈਕਟਰੀਜ਼ ਇੰਸਪੈਕਟਰ. ਜਲੰਧਰ ਨੇ ਮਿਤੀ 1 ਦਸੰਬਰ, 1972 ਨੂੰ ਉਪਰੋਕਤ ਚਲਾਨ ਚੀਫ ਜੁਡੀਸ਼ਲ ਮੈਜਿਸਟਰੇਟ, ਜਲੰਧਰ ਦੀ

[Minister for Finance]

ਅਦਾਲਤ ਵਿਚ ਦਾਇਰ ਕਰ ਦਿਤਾ ਸੀ । ਇਸ ਚਲਾਨ ਦਾ ਫੈਸਲਾ ਮਿਤੀ 13 ਫਰਵਰੀ, 1973 ਨੂੰ ਚੀਫ ਜੁਡੀਸ਼ਲ ਮੈਜਿਸਟਰੇਟ, ਜਲੰਧਰ ਦੀ ਅਦਾਲਤ ਵਿਚ ਹੋਇਆ ਸੀ ਤੇ ਮੈਸ : ਲੀਡਰ ਇੰਜਨੀਰਿੰਗ ਵਰਕਸ, ਜਲੰਧਰ ਦੇ ਮਾਲਕਾਂ ਨੂੰ 50/- ਰੁਪਏ ਜੁਰਮਾਨਾ ਹੋਇਆ ਹੈ । ]

**ਕਾਮਰੇਡ ਸੱਤ ਪਾਲ ਡਾਂਗ** : ਕੀ ਮਨਿਸਟਰ ਸਾਹਿਬ ਦਸਣਗੇ ਕਿ ਇਹ ਇਨ੍ਹਾਂ ਦੇ ਨੋਟਿਸ ਵਿਚ ਆਇਆ ਹੈ ਕਿ ਜਲੰਧਰ ਦੀ ਮਿਲ ਲੀਡਰ ਮੈਨੇਜਮੈਂਟ ਨੇ 50 ਤੋਂ ਵੱਧ ਛੁਟੀਆਂ ਵਾਲੇ ਦਿਨਾਂ ਵਿਚ ਵਰਕਰਾਂ ਤੋਂ ਕੰਮ ਲਿਆ ਹੈ ਅਤੇ ਡਬਲ ਤਨਖਾਹ ਦੇਣ ਦੀ ਥਾਂ ਤੇ ਅੱਧੀ ਤਨਖਾਹ ਵੀ ਨਹੀਂ ਦਿਤੀ ਅਤੇ ਕਿਹਾ ਕਿ ਇਹ ਪੈਸਾ ਡੀਫੈਂਸ ਫੰਡ ਵਿਚ ਦੇਣਾ ਹੈ । ਪਰ ਇਸ ਨੇ ਇਕ ਧੇਲਾ ਵੀ ਡਿਫੈਂਸ ਫੰਡ ਵਿਚ ਨਹੀਂ ਦਿਤਾ ? ਜਦੋਂ ਸ਼ਕਾਇਤ ਕੀਤੀ ਗਈ ਤਾਂ ਇੰਸਪੈਕਟਰ ਇਨਕੁਆਇਰੀ ਕਰਨ ਲਈ ਗਿਆ ਤਾਂ ਉਸ ਨੇ ਰਜਿਸਟਰ ਦਿਖਾਉਣ ਤੋਂ ਨਾਂਹ ਕਰ ਦਿਤੀ । ਉਸ ਨੂੰ ਲੱਖਾਂ ਰੁਪਏ ਗਬਨ ਕਰਨ ਦੇ ਬਦਲੇ ਸਿਰਫ 50 ਰੁਪਏ ਜੁਰਮਾਨਾ ਹੋਇਆ ਹੈ । ਕੀ ਮਨਿਸਟਰ ਸਾਹਿਬ ਅਜਿਹੇ ਨਾਕਸ ਕਾਨੂੰਨ ਵਿਚ ਤਰਮੀਮ ਲਿਆਉਣ ਤੇ ਵਿਚਾਰ ਕਰਨਗੇ ਕਿ ਜੁਰਮਾਨੇ ਦੀ ਥਾਂ ਤੇ ਅਜਿਹੇ ਬੰਦਿਆਂ ਨੂੰ ਕੈਦ ਦੀ ਸਜ਼ਾ ਹੋਵੇ ?

**ਮੰਤਰੀ** : ਸਪੀਕਰ ਸਾਹਿਬ, ਕਾਨੂੰਨ ਵਿਚ ਜੋ ਪ੍ਰੋਵੀਜ਼ਨ ਸੀ ਉਸ ਦੇ ਮੁਤਾਬਿਕ ਐਕਸ਼ਨ ਲੈ ਲਿਆ ਗਿਆ ਹੈ । ਦੂਜੀ ਗੱਲ ਜੋ ਇਹ ਆਖੀ ਗਈ ਹੈ ਕਿ ਉਹ ਇੰਨਾ ਰੁਪਿਆ ਖਾ ਗਿਆ ਹੈ, ਉਸ ਦੀ ਸੈਪਰੇਟ ਇਨਕੁਆਇਰੀ ਕਰਵਾ ਲਵਾਂਗੇ । ਤੀਸਰੀ ਗੱਲ ਜੋ ਕਾਨੂੰਨ ਵਿਚ ਤਰਮੀਮ ਦੀ ਕੀਤੀ ਗਈ ਹੈ, ਉਸ ਬਾਰੇ ਮੈਂ ਅਰਜ਼ ਕਰਦਾ ਹਾਂ ਪਾਰਲੀਮੈਂਟ ਵਿਚ ਇਕ ਕੰਪਰੀਹੈਂਸਿਵ ਕਾਨੂੰਨ ਆ ਰਿਹਾ ਹੈ, ਉਹ ਇਸ ਸਾਰੀ ਚੀਜ਼ ਨੂੰ ਕਵਰ ਕਰੇਗਾ ।

---

## SERVICE RULES OF THE EMPLOYEES IN THE IRRIGATION DEPARTMENT

***1668. Comrade Saghar Singh**: Will the Minister for Irrigation and Power be pleased to state—

(a) whether the Government received any letter from any Legislator in February/March, 1973 regarding finalisation of Service Rules of certain categories of employees of the Irrigation Department, if so, a copy of the same be laid on the Table of the House;

(b) the action taken on the letter mentioned in part (a) above?

**Shri Gurmail Singh**: Yes. A copy of the letter is placed on the Table of the House.

(b) The Service Rules in respect of 13 categories of the employees belonging to Irrigation Department, out of 16 mentioned by the Legislator in his letter dated the 28th February, 1973, have since been finalised and notified. As regard the remaining three categories i. e. serial No. 4, 8 and 10 the matter is under consideration of Government.

[ (ੲ) ਹਾਂ ਜੀ । ਚਿੱਠੀ ਦੀ ਨਕਲ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

(ਅ) ਲੈਜਿਸਲੇਟਰ ਦੀ ਚਿੱਠੀ ਮਿਤੀ 28 ਫਰਵਰੀ, 1973 ਵਿਚ ਲਿਖਿਆ ਸਿੰਜਾਈ ਵਿਭਾਗ ਦੇ ਕਰਮਚਾਰੀਆਂ ਦੀਆਂ 16 ਸ਼੍ਰੇਣੀਆਂ ਦੇ ਸਰਵਿਸ ਰੂਲਾਂ ਵਿਚੋਂ 13 ਸ਼੍ਰੇਣੀਆਂ ਦੇ ਰੂਲਜ਼ ਫਾਇਨਲਾਇਜ਼ ਹੋ ਚੁਕੇ ਹਨ ਅਤੇ ਛਪ ਚੁਕੇ ਹਨ । ਬਾਕੀ ਦੀਆਂ 3 ਸ਼੍ਰੇਣੀਆਂ ਜਾਂ ਲੜੀ ਨੰ: 4, 8 ਅਤੇ 10 ਬਾਰੇ ਸਰਵਿਸ ਰੂਲਜ਼ ਸਰਕਾਰ ਦੇ ਵਿਚਾਰ ਅਧੀਨ ਹਨ । ]

## COPY OF LETTER

1680, 22/B
Chandigarh.

Dated the February 28, 1973

*Subject*:—Service Rules of Employees of Irrigation Department.

---

My dear,

I am pointing out the feeling of resentment due to the understanding that exists amongst the various categories of employees in the Irrigation Department as the Government has failed to finalise the Service Rules. Under Article 309 of Constitution of India the Service Rules are framed by the State Government and in the absence of such rules the employees have no protection and they have no guarantee of justice. On 20th February, 1964, the Chief Minister replied S. Gurcharan Singh the then M.L.C. of Vidhan Parished that the Government was busy in collecting information and comments in order to finalise the service rules of the following categories of employees of Irrigation Department:—

1. Punjab P.W.D. (I.B.) Computers State Service.
2. Punjab P.W.D. Workshop Trade State Service.
3. Punjab P.W.D. (I.B.) Artificers State Service.
4. Punjab P.W.D. (I.B.) Mistries State Service.
5. Punjab P.W.D. (I.B.) State Serveyors Service.
6. Punjab P.W.D. (I.B.) Store Keepers State Service.
7. Punjab P.W.D. (I.B.) State Service Draftsman and Tracers State Services.
8. Punjab P.W.D. (I.B.) Tubewell Operators State Service.
9. Punjab P.W.D. (I.B.) Azo Operators State Service.
10. Punjab P.W.D. (I.B.) Photographers and Photostet duplicators State Services.
11. Punjab P.W.D. (I.B.) Land Reclamation Supervisors State Service.
12. Punjab P.W.D. (I.B.) Silt Analysis & Silt Observers State Service.
13. Punjab P.W.D. (I.B.) Drivers State Service.
14. Punjab P.W.D. (I.B.) Clerical State Service Rules Class III (Head Office).
15. Punjab P.W.D. (I.B.) Circle Clerical Establishment State Service.
16. Punjab P.W.D. (I.B.) Research Class I & II Service.

(Minister for Irrigation and Power)

Even after lapse of so many years the service rules of many categories have not been finalised. Kindly supply me the copies of those categories of Civil Service which have been finalised so that I could suggest amendments. Kindly let me know the exact position of those service rules which have not been finalised.

Yours faithfully,

Shri Parmjit Singh, I.A.S.,
Secretary to Government Punjab,
P.W.D. (I. B.) Department,
CHANDIGARH

(Arjan Singh Mastana)
M.L.A.
Member, Consultative Committee (P.W.D.),
Punjab.

**ਕਾਮਰੇਡ ਸੱਘੜ ਸਿੰਘ:** ਸਪੀਕਰ ਸਾਹਿਬ ਇਨ੍ਹਾਂ ਨੇ ਸ੍ਰੇਣੀਆਂ ਬਾਰੇ ਤਾਂ ਦਸ ਦਿਤਾ ਹੈ ਪਰ ਬਾਕੀ ਤਿੰਨਾਂ ਬਾਰੇ ਕਦ ਤਕ ਫੈਸਲਾ ਹੋ ਜਾਵੇਗਾ ?

**ਮੰਤਰੀ:** ਉਹ ਤਿੰਨ ਅਜੇ ਵਿਚਾਰ ਅਧੀਨ ਹਨ। ਕਾਫ਼ੀ ਕੰਮ ਉਨ੍ਹਾਂ ਬਾਰੇ ਹੋ ਚੁਕਾ ਹੈ।

---

## STARRED QUESTION NO. 1690

ਸ੍ਰੀ ਗੁਰਮੇਲ ਸਿੰਘ

ਸਿੰਜਾਈ ਅਤੇ ਬਿਜਲੀ ਮੰਤਰੀ,
ਪੰਜਾਬ, ਚੰਡੀਗੜ੍ਹ।

ਅ.ਸ. ਪੱਤਰ ਨੰ: 3902—ਸਿ.ਅ. (3)73/
ਸਿੰਜਾਈ ਅਤੇ ਬਿਜਲੀ ਮੰਤਰੀ, ਪੰਜਾਬ,
ਚੰਡੀਗੜ੍ਹ।
ਮਿਤੀ 16 ਅਪਰੈਲ, 1973

ਪਿਆਰੇ ਸਪੀਕਰ ਸਾਹਿਬ,

ਪੰਜਾਬ ਵਿਧਾਨ ਸਭਾ ਦੇ **ਸਟਾਰਡ ਪ੍ਰਸ਼ਨ ਨੰ:** 1690, ਜੋ ਮਿਤੀ 17 ਅਪਰੈਲ, 1973 ਲਈ ਸਟਾਰਡ ਸਵਾਲਾਂ ਦੀ ਸੂਚੀ ਵਿਚ ਕਾਮਰੇਡ ਜੰਗੀਰ ਸਿੰਘ ਜੋਗਾ ਅਤੇ ਕਾਮਰੇਡ ਅੱਛਰਾ ਸਿੰਘ, ਐਮ.ਐਲ.ਏਜ਼. ਦੇ ਨਾਵਾਂ ਹੇਠਾਂ ਦਰਜ ਹੈ, ਦਾ ਜਵਾਬ ਅਜੇ ਤਿਆਰ ਨਹੀਂ ਹੋ ਸਕਿਆ। ਲੋੜੀਂਦੀ ਸੂਚਨਾ ਸਬੰਧਤ ਥਾਵਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ। ਇਸ ਲਈ ਬੇਨਤੀ ਕੀਤੀ ਜਾਂਦੀ ਹੈ ਕਿ ਇਸ ਸਵਾਲ ਦੇ ਜਵਾਬ ਦੇਣ ਦੀ ਮਿਆਦ ਵਿਚ ਵਾਧਾ ਕਰਨ ਅਤੇ ਇਸ ਸਵਾਲ ਨੂੰ ਮਿਤੀ 20 ਅਪਰੈਲ, 1973 ਤੋਂ ਪਿਛੋਂ ਦੀ ਕਿਸੇ ਮਿਤੀ ਲਈ ਸਵਾਲਾਂ ਦੀ ਸੂਚੀ ਵਿਚ ਸ਼ਾਮਲ ਕਰਨ ਦੀ ਕਿਰਪਾ ਕੀਤੀ ਜਾਵੇ।

ਆਪ ਦਾ ਵਿਸ਼ਵਾਸ਼ਪਾਤਰ,
ਸਹੀ/- ਗੁਰਮੇਲ ਸਿੰਘ

ਸ੍ਰੀ ਦਰਬਾਰਾ ਸਿੰਘ ਜੀ,
ਸਪੀਕਰ, ਪੰਜਾਬ ਵਿਧਾਨ ਸਭਾ।

PROPOSED GENERAL CLOSURE OF UPPER BARI DOAB CANAL

*1776. **Comrade Arjan Singh Mastana**: Will the Minister for Irrigation and Power be pleased to state whether there is any proposal under the consideration of the Government for the general closure (general bandi) of the Upper Bari Doab Canal; if so, the date when it is likely to be finalised?

**Shri Gurmail Singh**: (i) Yes.

(ii) Upper Bari Doab Canal is proposed to the closed from 20th April, 1973 to 29th April, 1973 (both days inclusive).

[ 1. ਹਾਂ ਜੀ,

2. ਅਪਰ ਬਾਰੀ ਦੁਆਬ ਨਹਿਰ ਦੀ ਬੰਦੀ 20 ਅਪਰੈਲ, 1973 ਤੋਂ 29 ਅਪਰੈਲ, 1973 (ਦੋਵੇਂ ਦਿਨ ਸ਼ਾਮਲ ਹਨ) ਨੂੰ ਹੋਣੀ ਨਿਯਤ ਹੋਈ ਹੈ । ]

**ਕਾਮਰੇਡ ਅਰਜਨ ਸਿੰਘ ਮਸਤਾਨਾ**: ਕੀ ਵਜ਼ੀਰ ਸਾਹਿਬ ਇਸ ਗੱਲ ਵੱਲ ਧਿਆਨ ਦੇਣਗੇ ਕਿ ਉਥੇ ਨਰਮੇ ਦੀ ਬੀਜਾਈ ਸਿਰ ਤੇ ਹੈ ਅਤੇ ਪੱਟੀ ਵਿਚ ਅਪਰ ਬਾਰੀ ਦੁਆਬ ਨਹਿਰ ਦਾ ਹੀ ਪਾਣੀ ਲਗਦਾ ਹੈ । ਜੇ ਪਾਣੀ ਬੰਦ ਕੀਤਾ ਗਿਆ ਤਾਂ ਉਸ ਇਲਾਕੇ ਦਾ ਭਾਰੀ ਨੁਕਸਾਨ ਹੋਵੇਗਾ ਕਿਉਂਕਿ ਪਹਿਲਾਂ ਹੀ ਉਹ ਇਲਾਕਾ ਜੰਗ ਦੀ ਮਾਰ ਹੇਠ ਆਇਆ ਹੋਇਆ ਹੈ । ਇਸ ਲਈ ਇਸ ਨਹਿਰ ਦਾ ਪਾਣੀ 8 ਦਿਨਾਂ ਲਈ ਅਜੇ ਬੰਦ ਨਾ ਕੀਤਾ ਜਾਵੇ ।

**ਮੰਤਰੀ**: ਸਪੀਕਰ ਸਾਹਿਬ, ਵਿਸਾਖੀ ਵਾਲੇ ਦਿਨ ਮੈਂ ਉਸ ਇਲਾਕੇ ਵਿਚ ਸੀ, ਕੁਝ ਆਦਮੀਆਂ ਨੇ ਮੈਨੂੰ ਵੀ ਇਹ ਗੱਲ ਕਹੀ ਸੀ । ਪਰ ਜਦੋਂ ਮੈਂ ਇਹ ਕਿਹਾ ਕਿ ਤੁਸੀਂ ਫੈਸਲਾ ਕਰਕੇ ਦਸ ਦਿਓ ਕਿ ਪਾਣੀ ਕਦੋਂ ਬੰਦ ਕੀਤਾ ਜਾਵੇ ਤਾਂ ਉਸ ਇਲਾਕੇ ਦੇ ਹਜ਼ਾਰਾਂ ਪੰਚ ਅਤੇ ਸਰਪੰਚ ਇਕੱਠੇ ਹੋਏ ਉਨ੍ਹਾਂ ਨੇ ਕਿਹਾ ਕਿ ਹੁਣ ਬੇਸ਼ਕ ਪਾਣੀ ਬੰਦ ਕਰ ਦਿਤਾ ਜਾਵੇ ਪਰ ਅਗੇ ਪਾਣੀ ਨਾ ਬੰਦ ਕੀਤਾ ਜਾਵੇ । ਹੁਣ ਦਾ ਬੰਦ ਹੋਇਆ ਪਾਣੀ ਤਾਂ ਉਹ ਸਹਾਰ ਲੈਣਗੇ ਪਰ ਜੇ ਅਗੇ ਨੂੰ ਪਾਣੀ ਬੰਦ ਹੋਇਆ ਤਾਂ ਉਨ੍ਹਾਂ ਦਾ ਬਹੁਤ ਨੁਕਸਾਨ ਹੋਵੇਗਾ। ਇਸ ਲਈ ਇਹ ਫੈਸਲਾ ਕੀਤਾ ਗਿਆ ਸੀ ।

**ਕਾਮਰੇਡ ਅਰਜਨ ਸਿੰਘ ਮਸਤਾਨਾ**: ਸਪੀਕਰ ਸਾਹਿਬ, ਪਤਾ ਨਹੀਂ ਇਹ ਕਿਹੜੇ ਇਲਾਕੇ ਵਿਚ ਗਏ ਸੀ। ਸਾਡੇ ਇਲਾਕੇ ਵਿਚ ਪੱਟੀ ਸਬ ਡਿਵੀਜ਼ਨ ਦੇ ਲੋਕਾਂ ਵਿਚ ਬੜੀ ਭਾਰੀ ਬੇਚੈਨੀ ਹੈ । ਉਥੇ ਸਿੰਜਾਈ ਦਾ ਹੋਰ ਕੋਈ ਸਾਧਨ ਨਹੀਂ ਹੈ । ਹੇਠਲਾ ਪਾਣੀ ਖਾਰਾ ਹੈ । ਇਸ ਲਈ ਜੇ ਇਹ ਪਾਣੀ ਬੰਦ ਕੀਤਾ ਗਿਆ ਤਾਂ ਨਰਮੇ ਦੀ ਫਸਲ ਮਾਰੀ ਜਾਵੇਗੀ । ਹੋ ਸਕਦਾ ਹੈ ਕਿ ਜਿਨ੍ਹਾਂ ਦੇ ਇਲਾਕੇ ਵਿਚ ਟਿਊਬਵੈਲ ਆਦਿ ਹਨ ਉਨ੍ਹਾਂ ਲੋਕਾਂ ਨੇ ਇਨ੍ਹਾਂ ਨੂੰ ਪਾਣੀ ਹੁਣੇ ਬੰਦ ਕਰਨ ਲਈ ਕਿਹਾ ਹੋਵੇ । ਮੈਂ ਇਨ੍ਹਾਂ ਨੂੰ ਬੇਨਤੀ ਕਰਦਾ ਹਾਂ ਕਿ ਇਹ ਪਾਣੀ ਬੰਦ ਕਰਨਾ ਅਗੇ ਪਾ ਦਿਤਾ ਜਾਵੇ । ਪਿਛਲੇ ਸਾਲਾਂ ਵਿਚ ਇਹ ਪਾਣੀ ਬੰਦ ਨਹੀਂ ਵੀ ਹੁੰਦਾ ਰਿਹਾ ।

**ਮੰਤਰੀ**: ਸਪੀਕਰ ਸਾਹਿਬ, ਮੈਂ ਵਿਸਾਖੀ ਵਾਲੇ ਦਿਨ ਚੋਹਲਾ ਸਾਹਿਬ ਗਿਆ ਸੀ। ਉਥੇ ਇਨ੍ਹਾਂ ਨੂੰ ਪਤਾ ਹੀ ਹੈ ਕਿ ਹਜ਼ਾਰਾਂ ਦੀ ਗਿਣਤੀ ਵਿਚ ਲੋਕ ਵਿਸਾਖੀ ਵਾਲੇ ਦਿਨ ਇਕਠੇ ਹੁੰਦੇ ਹਨ। ਹੁਣ ਇਹ ਆਪ ਹੀ ਦਸਣ ਕਿ ਮੈਂ ਕਿਹੜੇ ਇਲਾਕੇ ਵਿਚ ਗਿਆ ਸੀ। (ਹਾਸਾ) ਉਥੇ ਹਜ਼ਾਰਾਂ ਦੀ ਗਿਣਤੀ ਵਿਚ ਪੰਚ ਅਤੇ ਸਰਪੰਚ ਆਏ ਹੋਏ ਸੀ। ਸਾਡੇ ਬੀਬੀ ਜਸਵੰਤ ਕੌਰ, ਐਮ.ਐਲ.ਏ. ਵੀ ਉਥੇ ਹੀ ਸਨ। ਪਹਿਲਾਂ ਕੁਝ ਲੋਕਾਂ ਨੇ ਇਹ ਕਿਹਾ ਕਿ ਪਾਣੀ ਹੁਣ ਬੰਦ ਨਾ ਕੀਤਾ ਜਾਵੇ ਅਤੇ ਬਾਅਦ ਵਿਚ ਬੰਦ ਕੀਤਾ ਜਾਵੇ ਪਰ ਜਦੋਂ ਮੈਂ ਉਨ੍ਹਾਂ ਨੂੰ ਕਿਹਾ ਕਿ ਉਹ ਆਪ ਦਸਣ ਕਿ ਪਾਣੀ ਕਿਸ ਸਮੇਂ ਬੰਦ ਕੀਤਾਂ ਜਾਵੇ ਤਾਂ ਉਨ੍ਹਾਂ ਕਿਹਾ ਕਿ ਹੁਣ ਹਫਤੇ ਵਾਸਤੇ ਜੇ ਪਾਣੀ ਬੰਦ ਹੋਇਆ ਤਾਂ ਅਸੀਂ ਝਲ ਲਵਾਂਗੇ ਪਰ ਜੇ ਬਾਅਦ ਵਿਚ ਬੰਦ ਹੋਇਆ ਤਾਂ ਸਾਡਾ ਨੁਕਸਾਨ ਜ਼ਿਆਦਾ ਹੋਵੇਗਾ, ਇਸ ਲਈ ਹੁਣ ਬੇਸ਼ਕ ਪਾਣੀ ਬੰਦ ਕੀਤਾ ਜਾਵੇ। ਇਸ ਲਈ ਹੀ ਇਹ ਸਮਾਂ ਮਿਥਿਆ ਗਿਆ ਹੈ।

**ਸਰਦਾਰ ਬਲਵਿੰਦਰ ਸਿੰਘ ਭੂੰਦੜ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਇਹ ਪੁਛਣਾ ਚਾਹੁੰਦਾ ਹਾਂ ਕਿ ਕੈਨਾਲ ਐਕਟ ਦੇ ਤਹਿਤ ਤਾਂ ਜੇ ਇਹ ਜ਼ਿਮੀਂਦਾਰ ਨੂੰ 5 ਵਾਰੀ ਪਾਣੀ ਦੇਣ ਤਾਂ ਮਾਮਲਾ ਉਗਰਾਹ ਸਕਦੇ ਹਨ ਪਰ ਇਨ੍ਹਾਂ ਦੇ ਆਪਣੇ ਅੰਕੜਿਆਂ ਅਨੁਸਾਰ ਇਹ ਤਾਂ ਪਾਣੀ ਇਕ ਵਾਰ ਦਿੰਦੇ ਰਹੇ ਹਨ। ਨਵੰਬਰ ਤੋਂ ਲੈ ਕੇ ਫਰਵਰੀ ਤਕ 4 ਮਹੀਨਿਆਂ ਵਿਚ ਸਿਰਫ਼ 4 ਵਾਰ ਪਾਣੀ ਦਿਤਾ ਗਿਆ ਹੈ, ਕੀ ਇਸ ਕਰਕੇ ਇਹ ਸਾਰੇ ਪੰਜਾਬ ਦੇ ਕਿਸਾਨਾਂ ਦਾ ਮਾਲੀਆ ਮਾਫ਼ ਕਰਨਗੇ ?

**ਮੰਤਰੀ**: ਪਾਣੀ ਤਾਂ ਕਾਫ਼ੀ ਇਸ ਸਾਲ ਦਿਤਾ ਗਿਆ ਹੈ। ਜਿਸ ਜਗ੍ਹਾ ਤੋਂ ਵੀ ਸ਼ਿਕਾਇਤ ਆਈ ਉਹ ਦੂਰ ਕੀਤੀ ਗਈ ਹੈ। ਜੇ ਇਨ੍ਹਾਂ ਨੂੰ ਕਿਸੇ ਥਾਂ ਬਾਰੇ ਕੋਈ ਸ਼ਿਕਾਇਤ ਹੈ ਤਾਂ ਇਹ ਮੈਨੂੰ ਦਸ ਦੇਣ ਮੈਂ ਪੜਤਾਲ ਕਰਵਾ ਲਵਾਂਗਾ।

**ਸਰਦਾਰ ਸੁਰਜੀਤ ਸਿੰਘ (ਬਰਨਾਲਾ)**: ਸਪੀਕਰ ਸਾਹਿਬ, ਬਠਿੰਡੇ ਵਿਚ ਪਾਣੀ 10 ਦਿਨ ਦੀ ਥਾਂ ਤੇ 8 ਦਿਨ ਹੀ ਮਿਲਦਾ ਰਿਹਾ ਹੈ, ਕੀ ਮਨਿਸਟਰ ਸਾਹਿਬ ਇਸ ਬਾਰੇ ਕੋਈ ਇੰਸਟ੍ਰਕਸ਼ਨਜ਼ ਦੇਣਗੇ ਕਿ ਪਾਣੀ ਪੂਰਾ ਸਮਾਂ ਮਿਲੇ?

**ਸ੍ਰੀ ਸਪੀਕਰ**: ਇਹ ਸਪਲੀਮੈਂਟਰੀ ਇਸ ਸਵਾਲ ਨਾਲ ਸਬੰਧਤ ਨਹੀਂ ਹੈ ਇਸ ਲਈ ਇਹ ਡਿਸਅਲਾਓ ਕੀਤਾ ਜਾਂਦਾ ਹੈ। (This supplementary does not arise out of this question; it is disallowed.)

**ਕਾਮਰੇਡ ਅਰਜਨ ਸਿੰਘ ਮਸਤਾਨਾ**: ਸਪੀਕਰ ਸਾਹਿਬ, ਮੈਂ ਫਿਰ ਕਹਿੰਦਾ ਹਾਂ ਕਿ ਮੰਤਰੀ ਸਾਹਿਬ ਹੇਠਲੇ ਇਲਾਕੇ ਵਲ ਗਏ ਹਨ, ਉਥੇ ਪਾਣੀ ਦੀ ਸਿੰਜਾਈ ਦੇ ਹੋਰ ਸਾਧਨ ਹਨ। ਪਰ ਪੱਟੀ ਸਬ ਡਿਵੀਜ਼ਨ ਵਿਚ ਹੋਰ ਕੋਈ ਸਾਧਨ ਨਹੀਂ ਹੈ ਅਤੇ ਉਨ੍ਹਾਂ ਨੇ ਨਰਮਾ ਬੀਜਣਾ ਹੈ। (ਵਿਘਨ) ਨਹੀਂ ਜੀ ਉਥੇ ਝੋਨਾ ਬਿਲਕੁਲ ਹੀ ਨਹੀਂ ਹੁੰਦਾ। ਉਥੇ ਦਾ ਪਾਣੀ ਖਾਰਾ ਹੈ, ਇਸ ਲਈ ਉਥੇ ਪਾਣੀ ਹੁਣ ਬੰਦ ਨ ਕਰਨ। ਪਿਛਲੇ ਸਾਲਾਂ ਵਿਚ ਵੀ ਉਥੇ ਪਾਣੀ ਬੰਦ ਨਹੀਂ ਸੀ ਹੁੰਦਾ। ਇਸ ਲਈ ਸਰਕਾਰ ਨੇ ਜਿਹੜਾ ਫੈਸਲਾ ਕੀਤਾ ਹੈ, ਉਸ ਤੇ ਫਿਰ ਵਿਚਾਰ ਕੀਤਾ ਜਾਵੇ।

**ਮੰਤਰੀ**: ਜਦੋਂ ਬੰਦੀ ਕਰਨੀ ਹੁੰਦੀ ਹੈ ਤਾਂ ਬਾਕਾਇਦਾ ਨੋਟੀਫਿਕੇਸ਼ਨ ਕਰਨਾ ਪੈਂਦਾ ਹੈ। ਅਤੇ ਬੰਦੀ ਕਰਨ ਤੋਂ ਪਹਿਲਾਂ ਕੁਝ ਦਿਨ ਮੁਕਰਰ ਹੁੰਦੇ ਹਨ। ਉਸ ਹਿਸਾਬ ਨਾਲ

ਬੰਦੀ ਕਰਨ ਤੋਂ ਪਹਿਲਾਂ ਨੋਟਿਸ ਦੇਣਾ ਪੈਂਦਾ ਹੈ। (ਵਿਘਨ) ਅੱਜ ਕੱਲ ਇਹ ਫੈਸਲਾ ਕੀਤਾ ਹੈ ਕਿ ਜਦੋਂ ਪਾਣੀ ਦੀ ਘੱਟ ਲੋੜ ਹੋਵੇ ਉਦੋਂ ਬੰਦੀ ਕੀਤੀ ਜਾਵੇ। ਇਹ ਜੋ ਸਰਕਾਰ ਨੇ ਫੈਸਲਾ ਕੀਤਾ ਹੈ ਇਹ ਸੋਚ ਸਮਝ ਕੇ ਕੀਤਾ ਹੈ ਅਤੇ ਇਹ ਬਦਲਿਆ ਨਹੀਂ ਜਾ ਸਕਦਾ।

**ਸਰਦਾਰ ਸੁਖਦੇਵ ਸਿੰਘ ਢਿਲੋਂ**: ਵਜ਼ੀਰ ਸਾਹਿਬ ਨੇ ਦਸਿਆ ਹੈ ਕਿ ਜਦੋਂ ਉਹ ਦੌਰੇ ਤੇ ਗਏ ਤਾਂ ਹਜ਼ਾਰਾਂ ਹੀ ਪੰਚ ਅਤੇ ਸਰਪੰਚ ਉਨ੍ਹਾਂ ਨੂੰ ਮਿਲੇ। ਇਹ ਸਬ-ਡਵੀਜ਼ਨ ਵਿਚ ਗਏ ਹਨ ਅਤੇ ਇਹ ਕਿਸ ਤਰ੍ਹਾਂ ਹੋ ਸਕਦਾ ਹੈ ਕਿ ਇਨ੍ਹਾਂ ਨੂੰ ਹਜ਼ਾਰਾਂ ਹੀ ਸਰਪੰਚ ਮਿਲੇ ਹੋਣ। ਇਨ੍ਹਾਂ ਨੂੰ ਬੇਲਦਾਰ ਮਿਲੇ ਹੋਣਗੇ। ਕਿਤੇ ਇਨ੍ਹਾਂ ਤੋਂ ਗਲਤ ਆਰਡਰਜ਼ ਤਾਂ ਨਹੀਂ ਹੋ ਗਏ ?

**ਮੰਤਰੀ**: ਮੈਂ ਨਹੀਂ ਕਹਿ ਸਕਦਾ ਕਿ ਮੈਨੂੰ ਗਲਤ ਆਦਮੀ ਮਿਲੇ। ਜੋ ਵੀ ਮਿਲੇ ਉਹ ਇਨਸਾਨ ਸਨ ਅਤੇ ਠੀਕ ਆਰਡਰਜ਼ ਕੀਤੇ ਗਏ (ਵਿਘਨ)

**ਸਰਦਾਰ ਜਸਵਿੰਦਰ ਸਿੰਘ ਬਰਾੜ**: ਇਨ੍ਹਾਂ ਨੇ ਕਿਹਾ ਕਿ ਬੰਦੀ ਕਰਨ ਤੋਂ ਪਹਿਲਾਂ ਨੋਟੀਫਿਕੇਸ਼ਨ ਕਰਨਾ ਪੈਂਦਾ ਹੈ (ਵਿਘਨ) ਮੈਂ ਵਜ਼ੀਰ ਸਾਹਿਬ ਨੂੰ ਤੁਹਾਡੇ ਰਾਹੀਂ ਪੁਛਣਾ ਚਾਹੁੰਦਾ ਹਾਂ ਕਿ ਸਾਡੇ ਸਰਹਿੰਦ ਕੈਨਾਲ ਵਿਚ ਫਰੀਦਕੋਟ ਰਾਜਬਾਹੇ ਤੇ ਬੰਦੀ ਕੀਤੇ ਨੂੰ ਮਹੀਨਾ ਹੋ ਗਿਆ ਹੈ ਪਰ ਉਥੇ ਇਸ ਲਈ ਕੋਈ ਨੋਟੀਫਿਕੇਸ਼ਨ ਨਹੀਂ ਕੀਤਾ ਗਿਆ। ਲੋਕਾਂ ਦੀ ਨਰਮੇਂ ਦੀ ਫਸਲ ਤਬਾਹ ਹੋ ਰਹੀ ਹੈ। ਕੋਈ ਨੋਟੀਫਿਕੇਸ਼ਨ ਨਹੀਂ ਜਾਰੀ ਕੀਤਾ ਗਿਆ। ਕੀ ਇਹ ਇਸ ਗੱਲ ਦੀ ਪੜਤਾਲ ਕਰਨਗੇ ਕਿ ਬੰਦੀ ਕਿਉਂ ਹੋਈ ਅਤੇ ਨੋਟੀਫਿਕੇਸ਼ਨ ਕਿਉਂ ਨਹੀਂ ਕੀਤਾ ਗਿਆ ?

**ਮੰਤਰੀ**: ਮੈਂ ਪਹਿਲਾਂ ਦਸਿਆ ਹੈ ਕਿ ਜਿਥੇ ਬੰਦੀ ਕਰਨੀ ਹੈ ਉਸ ਲਈ ਨੋਟੀਫਿਕੇਸ਼ਨ ਕਰਨਾ ਹੈ। ਇਹ ਵਖਰੀ ਗੱਲ ਹੈ ਕਿ ਇਨ੍ਹਾਂ ਦੇ ਇਲਾਕੇ ਵਿਚ ਕਿਤੇ ਪਾਣੀ ਦੀ ਤਕਲੀਫ ਹੋਵੇ। ਇਸ ਪਰਟੀਕੁਲਰ ਕੇਸ ਵਾਸਤੇ ਇਹ ਮੈਨੂੰ ਦਸ ਸਕਦੇ ਹਨ ਅਤੇ ਦਸਣ ਤੇ ਪੜਤਾਲ ਕੀਤੀ ਜਾ ਸਕਦੀ ਹੈ। ਇਹ ਜੋ ਬੰਦੀ ਕਰਨੀ ਪਈ ਹੈ ਇਹ ਡਿਕਲੇਅਰਡ ਹੈ ਅਤੇ ਉਸ ਨਹਿਰ ਦੀ ਮੁਰੰਮਤ ਕਰਨੀ ਹੈ।

10.00 A.M.

**Mr Speaker**: The Question Hour is over. The remaining questions will be deemed to have been answered under Rule 38 of the Rules of Procedure and Conduct of Business in the Punjab Legislative Assembly.

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### APPLICATIONS FOR OLD AGE PENSIONS RECEIVED FROM THE RESIDENTS OF TARN-TARAN, DISTRICT AMRITSAR AS ON 27TH MAY, 1970

***1664. Master Chand Singh**: Will the Minister for Irrigation and Power be pleased to state—

(a) the number of applications for the grant of old age pensions received by Government from the residents of Tarn-Taran, District Amritsar as on 27th May, 1970 ;

[Master Chand Singh]

(b) whether it is a fact that the applications referred to in part (a) above sent a reminder on 30th March, 1972 and also submitted a memorandum on 17th January, 1973 regarding the grant of pensions;

(c) the number and names of the applicants out of those mentioned in part (a) above who have so far been sanctioned pensions;

(d) the reasons for which the rest of the applicants have not so far been sanctioned any pensions ?

**Shri Gurmail Singh**: (a) Six.

(b) No.

(c) Four (i) Smt. Maya Devi Wd/o Shri Sunder Singh.

(ii) Smt. Thakri Wd/o Shri Sobha Singh.

(iii) Shri Lachhman Singh s/o Sh. Vir Singh.

(iv) Shri Makhan Singh s/o Shri Ralla Singh.

(d) Rest of the cases were rejected because they were not covered under the rules.

[ (ੳ) 6.

(ਅ) ਨਹੀਂ ਜੀ ।

(ੲ) 4. (1) ਸ੍ਰੀਮਤੀ ਮਾਇਆ ਦੇਵੀ ਵਿਧਵਾ ਸ੍ਰੀ ਸੁੰਦਰ ਸਿੰਘ

(2) ਸ੍ਰੀਮਤੀ ਠਾਕਰੀ ਵਿਧਵਾ ਸ੍ਰੀ ਸੋਭਾ ਸਿੰਘ

(3) ਸ੍ਰੀ ਲਛਮਣ ਸਿੰਘ ਪੁੱਤਰ ਸ੍ਰੀ ਵੀਰ ਸਿੰਘ

(4) ਸ੍ਰੀ ਮਖਣ ਸਿੰਘ ਪੁੱਤਰ ਸ੍ਰੀ ਰਲਾ ਸਿੰਘ

ਸ) ਬਾਕੀ ਦੇ ਕੇਸ ਰਦ ਕਰ ਦਿਤੇ ਗਏ ਸੀ ਕਿਉਂ ਜੋ ਇਹ ਨਿਯਮਾਂ ਅਧੀਨ ਨਹੀਂ ਸੀ ਆਉਂਦੇ ।]

---

ALLEGATION LEVELLED AGAINST DISTRICT WELFARE OFFICER, LUDHIANA

*1663. **Sardar Basant Singh Khalsa**: Will the Minister for Irrigation and Power be pleased to state whether the General Secretary, Punjab Republican Party, Ludhiana levelled any charges in writing against the District Welfare Officer, Ludhiana for issuing a blank signed Scheduled Caste Certificate during 1971-72; if so, the action, if any, taken thereon?

**Shri Gurmail Singh**: Yes, the complaint was enquired into by the Deputy Director of the Department. The allegation against the District Welfare Officer could not be proved. However, the District Welfare Officer was advised to be careful in future.

[ਹਾਂ ਜੀ, ਸ਼ਕਾਇਤ ਦੀ ਪੜਤਾਲ ਵਿਭਾਗ ਦੇ ਡਿਪਟੀ ਡਾਇਰੈਕਟਰ ਵਲੋਂ ਕੀਤੀ ਗਈ ਸੀ। ਜ਼ਿਲ੍ਹਾ ਭਲਾਈ ਅਫਸਰ ਦੇ ਖਿਲਾਫ ਦੋਸ਼ ਸਾਬਤ ਨਹੀਂ ਹੋ ਸਕਿਆ। ਫਿਰ ਭੀ ਜ਼ਿਲ੍ਹਾ ਭਲਾਈ ਅਫਸਰ ਨੂੰ ਅਗੋਂ ਲਈ ਸਾਵਧਾਨ ਰਹਿਣ ਲਈ ਹਦਾਇਤ ਕੀਤੀ ਗਈ ਸੀ।]

---

## LICENCE FEE FOR SELLING MEAT

*1245. **Comrade Satya Pal Dang**: Will the Minister of State for Local Government and Jails be pleased to state—

(a) whether in December, 1971 or there about Municipal Committees in the State were asked by the Government in the Local Government to adopt a uniform Licence fee for selling meat; if so, the rate of fee suggested by the Government;

(b) the number and names of the Committees which have so far adopted and enforced this rate;

(c) whether any Committee have requested the Government to reconsider the matter on the ground that the rate proposed by the Government is exorbitant ?

**Shri Joginder Pal Pandey**: (a) Yes Sir, the rate of licence fee is Rs. 20/- per annum for the premises to be used for the sale of meat. Slaughter house fee for Goat is Rs. 1/- per tail and Rs. 2/- for Pig.

(b) 52. List is enclosed.

(c) Yes Sir.

[(ੳ) ਹਾਂ ਜੀ, ਇਹਾਤੇ ਜਿਥੇ ਕਿ ਮੀਟ ਦੀ ਸੇਲ ਹੁੰਦੀ ਹੈ 20 ਰੁਪਏ ਸਾਲਾਨਾ ਫੀਸ ਨਿਯੁਕਤ ਕੀਤੀ ਗਈ ਹੈ। ਸਲਾਟਰ ਹਾਊਸ ਦੀ ਫੀਸ ਬਕਰੇ ਦੀ ਇਕ ਰੁਪਿਆ ਅਤੇ ਸੂਰ ਦੀ 2 ਰੁਪਏ।

(ਅ) 52. ਸੂਚੀ ਨੱਥੀ ਕੀਤੀ ਜਾਂਦੀ ਹੈ।

(ੲ) ਹਾਂ ਜੀ, ਕੇਵਲ ਛੇਹਰਟਾ ਕਮੇਟੀ ਨੇ।]

**Statement regarding Assembly Question No. 1245.**

52. Committees,

1. Patiala.
2. Nabha.

[Minster of State for Local Government and Jails]

3. Rajpura.
4. Samana.
5. Sirhind.
6. Sanaur.
7. Amloh.
8. Gobindgarh.
9. N.A.C. Rajpura.
10. Banur.
11. Dera Bassi.
12. Sangrur.
13. Sunam.
14. Malerkotla.
15. Dhuri.
16. Ahmadgarh.
17. Barnala.
18. Tappa.
19. Bhodaur.
20. Muktsar.
21. Jalalabad.
22. Mansa.
23. Abohar.
24. Ferozepur.
25. Bhatinda.
26. Moga.
27. Faridkot.
28. Talwandi Bhai.
29. Guruharsahai.
30. Kotkapura.
31. Dharamkot.
32. Fazilka.
33. Tarn Tarn.
34. Jandiala.
35. Gurdaspur.
36. Hoshiarpur.
37. Nurmahal.
38. Rahon.
39. Adampur.
40. Nakodar.
41. Jullundur.
42. Alawalpur.
43. Sultanpur Lodhi.
44. Garhshankar.
45. Urmur Tanda.
46. Kartarpur.
47. Khanna.
48. Raikot.
49. Kharar.
50. Morinda.
51. N.A.C. Nangal Township.
52. N.A.C. Naya Nangal.

ਸਟੇਟਮੈਂਟ ਵਿਧਾਨ ਸਭਾ ਸਬੰਧੀ ਸਵਾਲ ਨੰ: 1245 ਬਾਰੇ ।

52 ਨਗਰਪਾਲਕਾਵਾਂ

| | | | |
|---|---|---|---|
| 1. | ਪਟਿਆਲਾ | 22. | ਮਾਨਸਾ |
| 2. | ਨਾਭਾ | 23. | ਅਬੋਹਰ |
| 3. | ਰਾਜਪੁਰਾ | 24. | ਫਿਰੋਜ਼ਪੁਰ |
| 4. | ਸਮਾਣਾ | 25. | ਬਠਿੰਡਾ |
| 5. | ਸਰਹਿੰਦ | 26. | ਮੋਗਾ |
| 6. | ਸਨੌਰ | 27. | ਫਰੀਦਕੋਟ |
| 7. | ਅਮਲੋਹ | 28. | ਤਲਵੰਡੀ ਭਾਈ |
| 8. | ਗੋਬਿੰਦਗੜ੍ਹ | 29. | ਗੁਰੂ ਹਰਸਰਾਏ |
| 9. | ਐਨ.ਏ.ਸੀ. ਰਾਜਪੁਰਾ | 30. | ਕੋਟਕਪੂਰਾ |
| 10. | ਡੇਰਾ ਬਸੀ | 31. | ਧਰਮਕੋਟ |
| 11. | ਬਨੂੜ | 32. | ਫ਼ਾਜ਼ਿਲਕਾ |
| 12. | ਸੰਗਰੂਰ | 33. | ਤਰਨ ਤਾਰਨ |
| 13. | ਸੁਨਾਮ | 34. | ਜੰਡਿਆਲਾ |
| 14. | ਮਲੇਰਕੋਟਲਾ | 35. | ਗੁਰਦਾਸਪੁਰ |
| 15. | ਧੂਰੀ | 36. | ਹੁਸ਼ਿਆਰਪੁਰ |
| 16. | ਐਹਮਦਗੜ੍ਹ | 37. | ਨੂਰਮਹਲ |
| 17. | ਬਰਨਾਲਾ | 38. | ਰਾਹੋਂ |
| 18. | ਤਪਾ | 39. | ਆਦਮਪੁਰ |
| 19. | ਭਦੌੜ | 40. | ਅਲਵਾਲਪੁਰ |
| 20. | ਮੁਕਤਸਰ | 41. | ਨਕੋਦਰ |
| 21. | ਜਲਾਲਾਬਾਦ | 42. | ਜਲੰਧਰ |

[Minister of State for Local Government and Jails]

| | | | |
|---|---|---|---|
| 43. | ਸੁਲਤਾਨਪੁਰ ਲੋਧੀ | 48. | ਰਾਏਕੋਟ |
| 44. | ਗੜ੍ਹਸ਼ੰਕਰ | 49. | ਖਰੜ |
| 45. | ਉੜਮੁੜ ਟਾਂਡਾ | 50. | ਮੁਰਿੰਡਾ |
| 46. | ਕਰਤਾਰਪੁਰ | 51. | ਐਨ.ਏ.ਸੀ. ਨੰਗਲ ਟਾਊਨਸ਼ਿਪ |
| 47. | ਖੰਨਾ | 52. | ਐਨ.ਏ.ਸੀ. ਨਇਆ ਨੰਗਲ] |

---

## MUNICIPAL GRANT FOR T.B. HOSPITAL IN AMRITSAR.

*1306. **Comrade Satya Pal Dang**, **Comrade Dana Ram**: Will the Minister of State for Local Government and Jails be pleased to state whether Government has ordered the Amritsar Municipal Committee to decrease the amount of the Municipal grant to the T.B. Hospital in Amritsar; if so, the extent of the decrease and reasons for the same ?

**Shri Joginder Pal Pandey** : (a) No.

(b) Question does not arise.

(ਏ) ਨਹੀਂ ਜੀ ।

[(ਬੀ) ਸਵਾਲ ਪੈਦਾ ਨਹੀਂ ਹੁੰਦਾ ।]

---

## QUESTION OF PRIVILEGE

**Mr. Speaker** : The Hon'ble Members will kindly recall that yesterday, I stated that I had received a Privilege Motion from Comrade Raj Kumar and Comrade Satya Pal Dang, in regard to an editorial by Shri Yash captioned "Galat Tarika" which appeared in the 'Milap' dated the 6th April, 1973. I had then stated that I was having the matter examined and that I would give my ruling later.

Yesterday, in the evening, I discussed this matter with Comrade Satya Pal Dang and Comrade Raj Kumar and Shri Yash in my Chamber. I was told by Shri Yash that he had written the said article on the basis of a news item which gave a brief account of what happened when the matter regarding the disallowed Adjournment Motion in respect of Bearing Union Christian College, Batala was raised. Mr. Dang pointed out that all the courses suggested in the article had already been resorted to before raising this matter in the House and in fact, Mr. Raj Kumar had mentioned this fact in the House itself. Shri Yash pointed out that when this question was raised in the House, he as not present. Had he known this fact, he might not have written the articl . He had no intention to injure the feelings of the Members. If the feelings of any Member had been hurt, he was sorry for it. Shri Yash added that all he wanted to point out in his article was that their was some deficiency in the procedure.

In view of what has been stated above, I do not give my consent to the question of privilege being raised.

---

## ADJOURNMENT MOTIONS

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਮੈਂ ਐਡਜਰਨਮੈਂਟ ਮੋਸ਼ਨ ਦਿਤੀ ਸੀ ਅਤੇ ਇਸ ਨੂੰ ਐਡਮਿਟ ਨਾ ਕਰਨ ਦੇ ਤੁਸੀਂ ਦੋ ਕਾਰਨ ਦਿਤੇ ਹਨ। ਬਿਜਲੀ ਬੋਰਡ ਦੇ ਐਮਪਲਾਈਜ਼ ਦਾ ਸਵਾਲ ਹੈ। ਇਹ ਅਟਾਨੋਮਸ ਬਾਡੀ ਹੈ ਅਤੇ ਇਸ ਤੇ ਅੱਗੇ ਹੀ ਡਿਸਕਸ਼ਨ ਹੋ ਚੁਕੀ ਹੈ। ਬਿਜਲੀ ਦੀ ਜੋ ਗੜਬੜ ਹੋਈ ਹੈ ਉਸ ਨਾਲ ਪੰਜਾਬ ਦੀ ਇਕਾਨੋਮੀ ਤਬਾਹ ਹੋਈ ਹੈ। ਹਰਿਆਣੇ ਦੇ ਬਿਜਲੀ ਬੋਰਡ ਦੇ ਮੁਲਾਜ਼ਮਾਂ ਨੇ ਹੜਤਾਲ ਕੀਤੀ ਹੋਈ ਹੈ ਅਤੇ ਬੰਸੀ ਲਾਲ ਉਨ੍ਹਾਂ ਨੂੰ ਕੁੱਟਣ ਤੇ ਲੱਗੇ ਹੋਏ ਹਨ ਜਿਸ ਤਰ੍ਹਾਂ ਕਿ ਇਨ੍ਹਾਂ ਨੇ ਟੀਚਰਾਂ ਨੂੰ ਕੁਟਿਆ ਸੀ। ਇਹਦੇ ਨਾਲ ਪੰਜਾਬ ਦੇ ਬਿਜਲੀ ਬੋਰਡ ਦੇ ਮੁਲਾਜ਼ਮਾਂ ਵਿਚ ਘਬਰਾਹਟ ਫੈਲੀ ਹੋਈ ਹੈ। ਇਨ੍ਹਾਂ ਨੇ ਇਥੇ ਪੰਜਾਬ ਵਿਚ ਮਿਤੀ 18 ਅਪ੍ਰੈਲ, 1973 ਨੂੰ ਇਕ ਘੰਟੇ ਦੀ ਹੜਤਾਲ ਕਰਨੀ ਹੈ ਅਤੇ 22 ਅਪਰੈਲ, 1973 ਨੂੰ ਦੋ ਘੰਟੇ ਦੀ ਹੜਤਾਲ ਕਰਨੀ ਹੈ। ਆਖਰ ਇਨ੍ਹਾਂ ਦੀ ਡਿਜੈਂਟਮੈਂਟ ਜਸਟੀਫਾਈਡ ਹੈ। (ਵਿਘਨ)

**ਸ੍ਰੀ ਸਪੀਕਰ** . ਦੂਸਰੀ ਸਟੇਟ ਦਾ ਮਾਮਲਾ ਇਥੇ ਰੇਫਰ ਨਹੀਂ ਕਰਨਾ ਚਾਹੀਦਾ। (The hon. Member should not raise the matter relating to an other State.)

**ਕਾਮਰੇਡ ਸੱਤ ਪਾਲ ਡਾਂਗ :** ਜੇ ਇਥੇ ਕਲ ਨੂੰ ਹੜਤਾਲ ਹੋ ਗਈ (ਵਿਘਨ) ਬਿਜਲੀ ਬੋਰਡ ਦੇ ਮੁਲਾਜ਼ਮ ਕਹਿੰਦੇ ਹਨ ਕਿ ਦੋਵੇਂ ਸੂਬਿਆਂ ਵਿਚ ਸਰਕਾਰ ਇਕੋ ਪਾਰਟੀ ਦੀ ਹੈ ਅਤੇ ਜੇ ਕਲ ਨੂੰ ਪੰਜਾਬ ਵਿਚ ਹੜਤਾਲ ਹੋ ਗਈ ਤਾਂ ਫਿਰ ਕਹੋਗੇ। ਜੇ ਇਨ੍ਹਾਂ ਲੋਕਾਂ ਦਾ ਭਲਾ ਦੇਖਣਾ ਚਾਹੁੰਦੇ ਹੋ ਤਾਂ ਹਰਿਆਣਾ ਸਰਕਾਰ ਨੂੰ ਕਹਿਣਾ ਚਾਹੀਦਾ ਹੈ ਕਿ ਉਹ ਉਥੇ ਦੇ ਬਿਜਲੀ ਬੋਰਡ ਦੇ ਮੁਲਾਜ਼ਮਾਂ ਨਾਲ ਮਿਲ ਕੇ ਇਸ ਮਾਮਲੇ ਨੂੰ ਸੁਲਝਾਉਣ। (ਵਿਘਨ)

**ਸਿੰਜਾਈ ਅਤੇ ਬਿਜਲੀ ਮੰਤਰੀ :** ਇਹ ਨਾ ਅੱਗ ਤੇ ਤੇਲ ਪਾਉਣ ਦੀ ਕੋਸ਼ਿਸ਼ ਕਰਨ। (ਵਿਘਨ)

**ਸਰਦਾਰ ਸੁਰਜੀਤ ਸਿਘ (ਬਰਨਾਲਾ)**: ਮੇਰੀ ਐਡਜਰਨਮੈਂਟ ਮੋਸ਼ਨ ਸੀ ਸ਼ਾਰਟੇਜ ਆਫ਼ ਡੀਜ਼ਲ ਦੇ ਬਾਰੇ ਵਿਚ ਪਰ ਇਨ੍ਹਾਂ ਨੇ ਇਹ ਕਹਿ ਕੇ ਡਿਸਅਲਾਓ ਕਰ ਦਿਤੀ ਹੈ ਕਿ ਇਸ ਸਬੰਧੀ ਕਾਲ ਅਟੈਨਸ਼ਨ ਮੋਸ਼ਨਜ਼ ਦੇ ਜਵਾਬ ਆ ਚੁਕੇ ਹਨ । (ਵਿਘਨ)

**ਸ਼੍ਰੀ ਸਪੀਕਰ** : ਇਸ ਤੇ ਕਾਫ਼ੀ ਡਿਸਕਸ਼ਨ ਹੋ ਗਈ ਸੀ । (That matter had already been sufficiently discussed.)

**ਸਰਦਾਰ ਸੁਰਜੀਤ ਸਿੰਘ (ਬਰਨਾਲਾ)** : ਮਨਿਸਟਰ ਸਾਹਿਬ ਨੇ ਕਿਹਾ ਸੀ ਕਿ ਸ਼ਾਰਟੇਜ ਕੋਈ ਨਹੀਂ ਰਹੇਗੀ । ਪਰ ਡੀਜ਼ਲ ਕਿਤੇ ਨਹੀਂ ਮਿਲ ਰਿਹਾ ਹੈ । ਉਧਰ ਵਾਢੀ ਦਾ ਕੰਮ ਸ਼ੁਰੂ ਹੋ ਗਿਆ ਹੈ ਪੈਟਰੋਲ ਪੰਪਾਂ ਤੇ ਸੈਂਕੜਿਆਂ ਦੀ ਤਾਦਾਦ ਵਿਚ ਲੋਕ ਡੀਜ਼ਲ ਲੈਣ ਲਈ ਬੈਠੇ ਹਨ ।

ਸ਼੍ਰੀ ਸਪੀਕਰ : ਸੰਗਰੂਰ ਔਰ ਬਠਿੰਡੇ ਦੇ ਜ਼ਿਲ੍ਹਿਆਂ ਵਿਚ ਕਾਫੀ ਦਿੱਕਤ ਹੈ । (There is actute shortage of diesel in Sangrur and Bhatinda districts.)

**ਵਿਕਾਸ ਮੰਤਰੀ** : ਡੀਜ਼ਲ ਬਾਰੇ, ਜਿਸ ਤਰ੍ਹਾਂ ਮੈਂ ਇਸ ਹਾਊਸ ਵਿਚ ਦਸਿਆ ਸੀ, ਬੜੀ ਕੋਸ਼ਿਸ਼ ਕਰਕੇ ਸੈਂਟਰ ਤੋਂ ਸਪੈਸ਼ਲ ਗੱਡੀਆਂ ਆਈਆਂ ਹਨ ਔਰ ਜੇ ਕਿਧਰੇ ਖਾਸ ਜਗ੍ਹਾ ਤੇ ਜੇ ਕੋਈ ਇਸ ਚੀਜ਼ ਦੀ ਤਕਲੀਫ ਰਹਿ ਗਈ ਹੋਵੇ ਤਾਂ ਮੈਨੂੰ ਲਿਖ ਦਿਉ ਮੈਂ ਪਤਾ ਕਰ ਲਵਾਂਗਾ । ਮੈਂ ਸਾਰੇ ਪੰਜਾਬ ਵਿਚ ਫਿਰਿਆ ਹਾਂ ਅਤੇ ਮੇਰੇ ਨੋਟਿਸ ਵਿਚ ਕੋਈ ਅਜਿਹੀ ਜਗ੍ਹਾ ਨਹੀਂ । ਲੇਕਿਨ ਜੇ ਕਿਸੇ ਖਾਸ ਜਗ੍ਹਾ ਤੇ ਰਹਿ ਗਿਆ ਹੋਵੇ ਤਾਂ ਉਹ ਮੇਰੇ ਨੋਟਿਸ ਵਿਚ ਲਿਆ ਦਿਤਾ ਜਾਵੇ ਮੈਂ ਪਤਾ ਕਰਵਾ ਲਵਾਂਗਾ ।

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਦੇ ਗਿਆਤ ਲਈ ਦਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਗਲਤ ਬਿਆਨੀ ਕੀਤੀ ਹੈ । ਪਹਿਲੀ ਗੱਲ ਤਾਂ ਇਹ ਹੈ ਕਿ ਗੱਡੀ ਕੋਈ ਨਹੀਂ ਆਈ ਅਤੇ ਜੇ ਗੱਡੀ ਆਈ ਹੈ ਤਾਂ ਬਲੈਕ ਮਾਰਕੀਟੀਆਂ ਨੇ ਜਾਂ ਇਨ੍ਹਾਂ ਦੇ ਹਵਾਰੀਆਂ ਨੇ ਅਪਣੇ ਆਪਣੇ ਪਾਸੇ ਲਾ ਲਈ । ਦੋ ਦੋ ਸੌ, ਚਾਰ ਚਾਰ ਸੌ ਬੰਦੇ ਸਾਰਾ ਸਾਰਾ ਦਿਨ ਕਤਾਰਾਂ ਵਿਚ ਖੜੇ ਰਹਿੰਦੇ ਹਨ (ਵਿਘਨ) ਕੋਟ ਕਪੂਰਾ, ਫਰੀਦਕੋਟ, ਮਾਨਸਾ, ਸਮਾਣਾ ਇਨ੍ਹਾਂ ਸਭ ਜਗ੍ਹਾਂ ਡੀਜ਼ਲ ਦੀ ਤਕਲੀਫ ਹੈ । ਕਿਤੇ ਡੀਜ਼ਲ ਨਹੀਂ ਮਿਲ ਰਿਹਾ । ਹਾੜੀ ਦਾ ਮੌਸਮ ਆ ਰਿਹਾ ਹੈ ਅਤੇ ਬਿਜਲੀ ਵੀ ਨਹੀਂ ਮਿਲ ਰਹੀ ।

ਸ਼੍ਰੀ ਸਪੀਕਰ : ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਇਹ ਪੜਤਾਲ ਕਰ ਲੈਣਗੇ । (ਵਿਘਨ) (The hon. Minister has already said that he would make an enquiry into this matter.)

**ਸਰਦਾਰ ਜਸਵਿੰਦਰ ਸਿੰਘ ਬਰਾੜ** : ਡੀਜ਼ਲ ਦੀ ਬੜੀ ਕਿਲਤ ਹੈ । ਡੀਜ਼ਲ ਮਿਲ ਨਹੀਂ ਰਿਹਾ । (ਵਿਘਨ) ਉਧਰੋਂ ਨਰਮੇ ਦੀ ਬਿਜਾਈ ਆ ਗਈ ਹੈ ਪਰ ਡੀਜ਼ਲ ਨਹੀਂ ਮਿਲ ਰਿਹਾ । ਲੋਕਾਂ ਵਿਚ ਬੜੀ ਬੇਚੈਨੀ ਪਾਈ ਜਾਂਦੀ ਹੈ । (ਵਿਘਨ) ਹਜ਼ਾਰ ਹਜ਼ਾਰ ਬੰਦਿਆਂ ਦੀਆਂ ਲਾਈਨਾਂ ਲੱਗੀਆਂ ਹੋਈਆਂ ਹਨ । (ਵਿਘਨ)

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਆਨ ਏ ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਕੈਪਟਨ ਸਾਹਿਬ ਨੇ ਉਸ ਦਿਨ ਹਾਊਸ ਵਿਚ ਬਿਆਨ ਦਿੱਤਾ ਸੀ ਅਤੇ ਅੱਜ ਫਿਰ ਉਸੇ ਤਰ੍ਹਾਂ ਗੱਲ ਕਹਿ ਰਹੇ ਹਨ । (ਵਿਘਨ) ਇਹ ਕਹਿੰਦੇ ਹਨ ਕਿ ਅਸੀਂ ਡੀਜ਼ਲ ਦੀਆਂ ਗੱਡੀਆਂ ਮੰਗਵਾਈਆਂ ਹਨ ਅਤੇ ਆਈਆਂ ਹਨ । ਡੀਜ਼ਲ ਦੀ ਮਾਨਸੇ ਵਿਚ ਬੜੀ ਬੁਰੀ ਹਾਲਤ ਹੈ । (ਵਿਘਨ) ਮਾਨਸਾ ਵਿਚ 30-30 ਮੀਲ ਦੇ ਏਰੀਆ ਵਿਚ ਪੰਪ ਨਹੀਂ ਹੈ । ਉਥੇ ਟਰੈਕਟਰ ਅਤੇ ਇੰਜਣ ਦਾ ਡੀਜ਼ਲ ਡੇਢ ਰੁਪਿਆ ਪਰ ਲਿਟਰ ਮਿਲਦਾ ਹੈ । (ਵਿਘਨ) ਮੈਂ ਖੁਦ ਇਕ ਪੰਪ ਤੇ ਗਿਆ । ਮੈਂ ਕਿਹਾ ਕਿ ਮੈਂ ਐਮ.ਐਲ.ਏ. ਹਾਂ । ਉਹ ਕਹਿਣ ਲੱਗੇ ਤੁਸੀਂ ਲੈ ਜਾਵੋ ਪਰ ਮੈਂ ਕਿਹਾ ਕਿ ਮੈਂ ਕਿਹੜੀ ਬਲੈਕ ਕਰਨੀ ਹੈ । (ਵਿਘਨ) ਇਹ ਜਿਹੜਾ ਇਨ੍ਹਾਂ ਨੇ ਜਵਾਬ ਦਿੱਤਾ ਹੈ ਇਹ ਗਲਤ ਕਹਿ ਰਹੇ ਹਨ । (ਵਿਘਨ) (ਸ਼ੋਰ)

**ਸਰਦਾਰ ਅੜ੍ਹਾਇਕ ਸਿੰਘ ਸੰਧੂ** : ਆਨ ਏ ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਇਹ ਜਿਹੜੀ ਐਡਜਰਨਮੈਂਟ ਮੋਸ਼ਨ ਹੈ ਇਹ ਸਰਦਾਰ ਸੁਰਜੀਤ ਸਿੰਘ ਵੱਲੋਂ, ਮੇਰੇ ਵੱਲੋਂ, ਸਰਦਾਰ ਬਲਵਿੰਦਰ ਸਿੰਘ ਭੂੰਦੜ ਅਤੇ ਸਰਦਾਰ ਧੰਨਾ ਸਿੰਘ ਗੁਲਸ਼ਨ ਵਲੋਂ, ਸਾਡੇ ਸਾਰਿਆਂ ਵਲੋਂ ਇਕੱਠੀ ਦਿਤੀ ਗਈ ਸੀ । (ਵਿਘਨ) ਇਹ ਸਾਡੇ ਚਾਰ ਮੈਂਬਰਾਂ ਦੀ ਤਰਫੋਂ ਦਿੱਤੀ ਗਈ ਸੀ ਪਰ ਤੁਸੀਂ ਇਸ ਨੂੰ ਨਾ ਮਨਜ਼ੂਰ ਕਰ ਦਿੱਤਾ ਅਤੇ ਕਿਹਾ ਕਿ ਇਸ ਦੇ ਉਤੇ ਡਿਸਕਸ਼ਨ ਨਹੀਂ ਹੋ ਸਕਦੀ ਕਿਉਂਕਿ ਇਸ ਦਾ ਜਵਾਬ 2 ਤਰੀਕ ਨੂੰ ਇਥੇ ਕਾਲ ਅਟੈਨਸ਼ਨ ਮੋਸ਼ਨ ਦੇ ਜਵਾਬ ਵਿਚ ਵਜ਼ੀਰ ਸਾਹਿਬ ਨੇ ਦੇ ਦਿੱਤਾ ਸੀ । (ਵਿਘਨ) ਸਪੀਕਰ ਸਾਹਿਬ, ਉਸ ਦੇ ਬਾਅਦ ਛੁਟੀਆਂ ਹੋ ਗਈਆਂ । ਛੁਟੀਆਂ ਵਿਚ ਅਸੀਂ ਵੀ ਬਾਹਿਰ ਗਏ ਅਤੇ ਤੁਸੀਂ ਵੀ ਬਾਹਰ ਗਏ ਅਤੇ ਅਸੀਂ ਬਾਹਿਰ ਜਾ ਕੇ ਦੇਖਿਆ ਕਿ ਲੋਕਾਂ ਨੂੰ ਡੀਜ਼ਲ ਬਿਲਕੁਲ ਨਹੀਂ ਮਿਲਦਾ । ਪਰ ਵਜ਼ੀਰ ਸਾਹਿਬ ਕਹਿ ਰਹੇ ਹਨ ਕਿ ਮਿਲ ਰਿਹਾ ਹੈ ਅਤੇ ਅਸੀਂ ਕਹਿੰਦੇ ਹਾਂ ਕਿ ਨਹੀਂ ਮਿਲ ਰਿਹਾ। (ਵਿਘਨ) Speaker Sahib, it is a serious matter. (ਵਿਘਨ) (ਸ਼ੋਰ) ਇਸ ਚੀਜ਼ ਦੀ ਪੜਤਾਲ ਹੋਣੀ ਚਾਹੀਦੀ ਹੈ ਅਤੇ ਪਤਾ ਕਰਨਾ ਚਾਹੀਦਾ ਹੈ ਕਿ ਆਇਆ ਮਿਲ ਰਿਹਾ ਹੈ ਜਾਂ ਕਿ ਨਹੀਂ । ਇਸ ਲਈ ਇਸ ਦੇ ਉਤੇ ਡਿਸਕਸ਼ਨ ਹੋਣੀ ਚਾਹੀਦੀ ਹੈ । (ਵਿਘਨ) ਇਹ ਦੇਖਣਾ ਚਾਹੀਦਾ ਹੈ ਕਿ ਆਇਆ ਇਹ ਠੀਕ ਕਹਿੰਦੇ ਹਨ ਜਾਂ ਕਿ ਨਹੀਂ । (ਵਿਘਨ) ਇਸ ਨੂੰ ਇਨ੍ਹਾਂ ਨੇ ਕੰਟਰੋਵਰਸ਼ੀਅਲ ਮੈਟਰ ਬਣਾ ਦਿੱਤਾ ਹੈ । (ਵਿਘਨ) ਸਰਕਾਰ ਕਹਿੰਦੀ ਹੈ ਕਿ ਡੀਜ਼ਲ ਮਿਲ ਰਿਹਾ ਹੈ ਪਰ ਅਸੀਂ ਸਾਰੇ ਕਹਿੰਦੇ ਹਾਂ ਕਿ ਨਹੀਂ ਮਿਲ ਰਿਹਾ ਇਸ ਕਰਕੇ ਇਸ ਚੀਜ਼ ਨੂੰ ਦੇਖਣਾ ਚਾਹੀਦਾ ਹੈ। (ਵਿਘਨ)

Mr. Speaker : Please resume your seat.

**ਵਿਕਾਸ ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਾਂਗਾ ਕਿ ਉਹ ਸਕੇਅਰ ਪੈਦਾ ਨਾ ਕਰਨ । (ਵਿਘਨ) (ਸ਼ੋਰ) ਉਹ ਸਕੇਅਰ ਪੈਦਾ ਕਰਨ ਦੀ ਕੋਸ਼ਿਸ਼ ਨਾ ਕਰਨ । (ਵਿਘਨ) ਪੁਜ਼ੀਸ਼ਨ ਡੈਫੇਨਿਟਲੀ ਇੰਪਰੂਵ ਹੋਈ ਹੈ ਅਤੇ ਜਿਥੇ ਜਿਥੇ ਕੋਈ ਕਮੀ ਹੈ ਉਥੇ ਅੱਜ ਮੈਂ ਪੜਤਾਲ ਕਰਾਕੇ ਇੰਤਜ਼ਾਮ ਕਰਾਂਗਾ । (ਵਿਘਨ) I have definite assurance from the Government of India.

**ਸਰਦਾਰ ਜਸਦੇਵ ਸਿੰਘ ਸੰਧੂ** : ਸਪੀਕਰ ਸਾਹਿਬ, ਡੀਜ਼ਲ ਦੀ ਬੜੀ ਕਿਲਤ ਹੈ । (ਵਿਘਨ) ਬੜੀ ਦੇਰ ਲਾਈਨਾਂ ਵਿਚ ਖੜਕੇ ਮਿਲਦਾ ਹੈ । (ਵਿਘਨ)

ਕਾਮਰੇਡ ਰਾਜ ਕੁਮਾਰ : ਸਪੀਕਰ ਸਾਹਿਬ, ਮੈਂ ਤੁਹਾਡਾ ਧਿਆਨ ਮੈਂਬਰਜ਼ ਦੀ ਜੈਨੂਅਨ ਡਿਫੀਕਲਟੀ ਵੱਲ ਦਿਵਾਉਣਾ ਚਾਹੁੰਦਾ ਹਾਂ । ਮੈਂ ਕੱਲ ਸਵੇਰੇ 8 ਵਜੇ ਦੇ ਕਾਲ ਅਟੈਨਸ਼ਨ ਮੋਸ਼ਨਜ਼ ਦੇਣ ਦੀ ਕੋਸ਼ਿਸ਼ ਕੀਤੀ ਪਰ ਡਿਫੀਕਲਟੀ ਇਹ ਹੈ ਕਿ ਜਿਸ ਦਿਨ ਹਾਊਸ ਸ਼ਾਮ ਨੂੰ ਲੱਗਦਾ ਹੈ ਉਸ ਦਿਨ ਦਫਤਰ ਸਵੇਰ ਦੇ 10 ਵਜੇ ਲੱਗਦੇ ਹਨ ਅਤੇ ਇਸ ਤਰ੍ਹਾਂ ਅਸੀਂ 10 ਵਜੇ ਤੋਂ ਪਹਿਲਾਂ ਕੋਈ ਅਜਿਹੀ ਚੀਜ਼ ਦਫਤਰ ਵਿਚ ਨਹੀਂ ਦੇ ਸਕਦੇ । ਇਸ ਲਈ ਮੇਰੀ ਬੇਨਤੀ ਹੈ ਕਿ ਕੋਈ ਅਜਿਹਾ ਪਰੋਸੀਜਰ ਹੋ ਜਾਵੇ ਕਿ ਜਿਹੜੀਆਂ ਕਾਲ ਅਟੈਨਸ਼ਨ ਮੋਸ਼ਨਜ਼ 10 ਵਜੇ ਆਉਣ ਉਨ੍ਹਾਂ ਨੂੰ ਟਰੀਟ ਕਰਕੇ ਅਗਲੇ ਦਿਨ ਲੈ ਲਿਆ ਜਾਵੇ । ਮੇਰੀਆਂ ਦੋ ਕਾਲ ਅਟੈਨਸ਼ਨ ਮੋਸ਼ਨਜ਼ ਸਨ ਜੋ ਕਿ ਬਹੁਤ ਹੀ ਇੰਪਾਰਟੈਂਟ ਹਨ । (ਵਿਘਨ)

ਸ੍ਰੀ ਸਪੀਕਰ : ਤੁਸੀਂ ਚੈਂਬਰ ਵਿਚ ਆ ਜਾਣਾ, ਉਥੇ ਡਿਸਕਸ਼ਨ ਕਰ ਲਵਾਂਗੇ । (ਵਿਘਨ) ਜੋ ਜੈਨੂਅਨ ਡਿਫੀਕਲਟੀ ਹੋਈ, ਦੇਖ ਲਵਾਂਗੇ । (ਵਿਘਨ) (You may come to my Chamber. We will go over this matter there. (*Interruptions*) If there is any genuine difficulty, we will look into it. )

ਕਾਮਰੇਡ ਰਾਜ ਕੁਮਾਰ : ਸਪੀਕਰ ਸਾਹਿਬ, ਮੇਰੀ ਇਕ ਕਾਲ ਅਟੈਨਸ਼ਨ ਮੋਸ਼ਨ ਲੱਖਾਂ ਰੁਪਏ ਦੇ ਗਬਨ ਦੇ ਬਾਰੇ ਵਿਚ ਸੀ । (ਵਿਘਨ)

**ਸਰਦਾਰ ਸੁਰਜੀਤ ਸਿੰਘ (ਬਰਨਾਲਾ)** : ਸਪੀਕਰ ਸਾਹਿਬ, ਇਥੇ ਇਹ ਗੱਲ ਹੋਈ ਹੈ ਕਿ ਉਲਟਾ ਚੋਰ ਕੋਤਵਾਲ ਕੋ ਡਾਂਟੇ (ਵਿਘਨ) ਅਸੀਂ ਕਿਹਾ ਕਿ ਤੁਸੀਂ ਸਕੇਅਰਸਿਟੀ ਕਰੀਏਟ ਕੀਤੀ ਹੈ ਪਰ ਇਹ ਸਾਨੂੰ ਕਹਿੰਦੇ ਹਨ ਕਿ ਤੁਸੀਂ ਸਕੇਅਰ ਕਰੀਏਟ ਨਾ ਕਰੋ । (ਵਿਘਨ) ਸਪੀਕਰ ਸਾਹਿਬ, ਡੀਜ਼ਲ ਦੇ ਬਾਰੇ ਵਿਚ ਬਹੁਤ ਬੁਰੀ ਹਾਲਤ ਹੋ ਰਹੀ ਹੈ, ਲੋਕਾਂ ਤੇ ਡਾਂਗਾਂ ਮਾਰੀਆਂ ਜਾਂਦੀਆਂ ਹਨ । (ਵਿਘਨ) ਉਹ ਵਿਚਾਰੇ ਲਾਈਨਾਂ ਵਿਚ ਖੜੇ ਹੁੰਦੇ ਹਨ । ਉਨ੍ਹਾਂ ਨੂੰ ਉਹ ਕਹਿੰਦੇ ਹਨ ਕਿ ਜੇ ਲਾਈਨਾਂ ਤੋੜੀਆਂ ਗਈਆਂ ਤਾਂ ਫਿਰ ਤੁਹਾਡੀ ਵਾਰੀ 3 ਦਿਨ ਬਾਅਦ ਵਿਚ ਆਵੇਗੀ । (ਵਿਘਨ)

**ਸ੍ਰੀ ਸਪੀਕਰ** . ਵਜ਼ੀਰ ਸਾਹਿਬ ਨੇ ਬੜਾ ਕੈਟੇਗੋਰੀਕਲੀ ਜਵਾਬ ਦੇ ਦਿੱਤਾ ਹੈ । (ਵਿਘਨ) Please resume your seat (ਵਿਘਨ) (The hon. Minister has replied very categorically (*Interruption*) Please resume your seat.)

**ਸਰਦਾਰ ਜਸਵਿੰਦਰ ਸਿੰਘ ਬਰਾੜ** : * * * * * *
(ਇਸ ਸਮੇਂ ਬਹੁਤ ਸਾਰੇ ਮੈਂਬਰ ਸਾਹਿਬਾਨ ਬੋਲ ਰਹੇ ਸਨ ਅਤੇ ਹਾਊਸ ਵਿਚ ਇਤਨਾ ਸ਼ੋਰ ਸੀ ਕਿ ਕੁਝ ਸੁਣਾਈ ਨਹੀਂ ਸੀ ਦੇ ਰਿਹਾ)

---

* Expunged as ordered by the Chair.

**ਸ਼੍ਰੀ ਸਪੀਕਰ** : ਜੋ ਕੁਝ ਮੈਂਬਰ ਸਾਹਿਬਾਨ ਕਹਿੰਦੇ ਹਨ ਇਹ ਕਾਰਵਾਈ ਦਾ ਹਿੱਸਾ ਨਾ ਬਣੇ । (Whatever the hon. Members are saying may not form part of the proceedings)

---

## STATEMENTS LAID ON THE TABLE IN REPLY TO CALL ATTENTION NOTICES

**Minister for Education and Revenue** (Sardar Umrao Singh): Sir, I beg to lay on the Table of the House replies to Call Attention Notices Nos. 219 and 220.

(Serial No. 219)

1. **Comrade Darshan Singh Canadian**
2. **Comrade Mehtab Singh**
3. **Comrade Saghar Singh**

} To draw the attention of the Government towards a matter of urgent public importance, namely that on the night of March 31st, a number of police constables, who were in civilian clothes, mercilessly beat up a citizen named Kailash Sabharwal in Haryana town of Hoshiarpur District and then dragged him to the police station. Due to this high-handed conduct of the police officials there is deep resentment among the people of the area and the agitation is likely to spread. In view of the urgent and immediate importance of the matter the Government may be requested to make a statement in the House.

ਗਿਆਨੀ ਜ਼ੈਲ ਸਿੰਘ (ਮੁੱਖ ਮੰਤਰੀ) : ਇਸ ਮਾਮਲੇ ਦੀ ਪੜਤਾਲ ਐਸ.ਪੀ. ਹੁਸ਼ਿਆਰਪੁਰ ਰਾਹੀਂ ਕਰਾਉਣ ਤੋਂ ਪ੍ਰਤੀਤ ਹੋਇਆ ਹੈ ਕਿ ਮਿਤੀ 31-3-74 ਨੂੰ ਵਕਤ 9-15 ਵਜੇ ਰਾਤ ਨੂੰ ਇਕ ਵਿਅਕਤੀ ਸੁਖਾ ਅਤੇ ਉਹਦਾ ਸਾਥੀ ਪੁਰਾਣੇ ਬੱਸ ਸਟੈਂਡ ਕੋਲ ਹਰਿਆਣਾ ਸ਼ਹਿਰ ਦੇ ਬਜ਼ਾਰ ਵਿਚ ਊਧਮ ਮਚਾ ਰਹੇ ਸਨ । ਦੋ ਸਿਪਾਹੀ ਕੁਲਦੀਪ ਰਾਜ ਅਤੇ ਸਤਪਾਲ ਜੋ ਮੌਕੇ ਤੇ ਮੌਜੂਦ ਸਨ ਨੇ ਦੋਨਾਂ ਦੋਸ਼ੀਆਂ ਨੂੰ ਗਿਰਫਤਾਰ ਕਰ ਲਿਆ । ਜਿਸ ਵੇਲੇ ਇਹ ਸਿਪਾਹੀ ਦੋਸ਼ੀਆਂ ਨੂੰ ਹਰਿਆਣਾ ਥਾਣਾ ਵਿੱਚ ਲੈ ਜਾ ਰਹੇ ਸਨ, ਦੋ ਹੋਰ ਵਿਅਕਤੀ ਕਮਲੇਸ਼ ਪੁਤਰ ਦੀਨਾ ਨਾਥ ਅਤੇ ਸ਼ਾਮ ਸਿੰਘ ਉਰਫ਼ ਪਾਸੀ ਪੁਤਰ ਬਲਵੰਤ ਸਿੰਘ ਵਾਸੀ ਹਰਿਆਣਾ ਨੇ ਮਦਾਖਲਤ ਕੀਤੀ ਅਤੇ ਸਿਪਾਹੀਆਂ ਉਤੇ ਹਮਲਾ ਕਰ ਕੇ ਦੋਨਾਂ ਦੋਸ਼ੀਆਂ ਨੂੰ ਸਿਪਾਹੀਆਂ ਦੀ ਕਾਨੂੰਨੀ ਹਿਰਾਸਤ ਵਿਚੋਂ ਛੁਡਾ ਲਿਆ । ਦੋਨਾਂ ਸਿਪਾਹੀਆਂ ਦਾ ਰੌਲਾ ਸੁਣ ਕੇ ਇਕ ਹੋਰ ਸਿਪਾਹੀ ਜਰਨੈਲ ਸਿੰਘ ਜਿਸ ਦਾ ਮਕਾਨ ਨਜ਼ਦੀਕ ਹੀ ਸੀ, ਮੌਕੇ ਤੇ ਦੌੜ ਕੇ ਆਇਆ ਅਤੇ ਸਿਪਾਹੀਆਂ ਨੂੰ ਦੋਸ਼ੀਆਨ ਦੇ ਘੇਰੇ ਵਿਚੋਂ ਕਢਾਨ ਦੀ ਕੋਸ਼ਿਸ਼ ਕੀਤੀ । ਕਮਲੇਸ ਅਤੇ ਸ਼ਾਮ ਸਿੰਘ ਨੇ ਸਿਪਾਹੀਆਂ ਉਪਰ ਹਮਲਾ ਕੀਤਾ । ਉਨ੍ਹਾਂ ਤੇ ਕਾਨੂੰਨ ਅਨੁਸਾਰ ਕੰਮ ਵਿਚ ਦਖ਼ਲ ਦਿੱਤਾ ਅਤੇ ਇਸ ਗੈਰ ਕਾਨੂੰਨੀ ਰੁਕਾਵਟ ਵਜੋਂ ਦੋਨੋਂ ਦੋਸ਼ੀ ਸਪਾਹੀਆਂ ਦੀ ਕਾਨੂੰਨੀ ਹਿਰਾਸਤ ਵਿਚੋਂ ਭੱਜ ਗਏ । ਇਹ ਇਤਲਾਹ ਮਿਲਦੇ ਹੀ ਸ਼੍ਰੀ ਐਮ.ਐਮ.ਕਪੂਰ, ਡੀ.ਐਸ.ਪੀ. ਹੁਸ਼ਿਆਰਪੁਰ ਮੌਕੇ ਤੇ ਪੁਜੇ ਅਤੇ ਵਾਕਿਆਤ ਦੀ ਪੜਤਾਲ ਕਰਨ ਉਪਰੰਤ ਕਮਲੇਸ਼, ਸ਼ਾਮ ਸਿੰਘ ਅਤੇ ਸੁਖੇ ਨੂੰ ਦੋਸ਼ੀ ਪਾਇਆ ਅਤੇ ਇਨ੍ਹਾਂ ਦੇ ਵਿਰੁਧ ਕੇਸ ਨੰ: 64 ਮਿਤੀ 1 ਅਪਰੈਲ, 1973 ਜ.ਧ. 160/224/353/332/186 ਆਈ.ਪੀ.ਸੀ. ਥਾਣਾ ਹਰਿਆਣਾ ਵਿਚੋਂ ਦਰਜ ਕੀਤਾ ਗਿਆ ਸੀ ।

[ਮੁੱਖ ਮੰਤਰੀ]

ਹਰਿਆਣਾ ਪੁਲਿਸ ਦੇ ਵਿਰੁਧ ਇਹ ਦੂਸ਼ਨ ਸਰਾਸਰ ਗਲਤ ਹੈ ਕਿ ਉਨ੍ਹਾਂ ਨੇ ਹਰਿਆਣੇ ਦੇ ਇਕ ਸ਼ਹਿਰੀ ਕਮਲੇਸ਼ ਨੂੰ ਮਾਰਿਆ ਕੁਟਿਆ। ਪੁਲਿਸ ਦੇ ਤਿੰਨੇ ਸਿਪਾਹੀ ਜ਼ਖਮੀ ਵੀ ਹੋਏ। ਹਰਿਆਣੇ ਦੇ ਪਤਵੰਤਿਆਂ ਦਾ ਇਕ ਡੈਪੂਟੇਸ਼ਨ ਮਿਤੀ 2 ਅਪਰੈਲ 1973 ਨੂੰ ਸੁਪਰਡੈਂਟ ਪੁਲਿਸ ਹੁਸ਼ਿਆਰਪੁਰ ਨੂੰ ਮਿਲਿਆ ਅਤੇ ਵਾਕਿਆਤ ਤੋਂ ਜਾਣੂੰ ਹੋਣ ਉਪਰੰਤ ਤੱਸਲੀ ਜ਼ਾਹਰ ਕੀਤੀ। ਉਨ੍ਹਾਂ ਨੇ ਇਸ ਮਾਮਲੇ ਸਬੰਧੀ ਅੰਦੋਲਣ ਨੂੰ ਬੰਦ ਕਰਣ ਦਾ ਫੈਸਲਾ ਭੀ ਕੀਤਾ ਅਤੇ ਇਸ ਦਾ ਯੋਗ ਫੈਸਲਾ ਸੁਪਰਡੈਂਟ ਪੁਲਿਸ, ਹੁਸ਼ਿਆਰਪੁਰ ਉਪਰ ਛੱਡ ਦਿੱਤਾ।

ਅੰਦੋਲਣ 3 ਅਪਰੈਲ, 1973 ਤੋਂ ਬੰਦ ਹੈ ਅਤੇ ਮੁਕਾਮੀ ਲੋਕਾਂ ਵਿਚ ਕੋਈ ਰੋਸ ਨਹੀਂ ਹੈ। ਸ਼ਹਿਰ ਹਰਿਆਣਾ ਵਿੱਚ ਅਮਨੋ ਅਮਾਨ ਹੈ ਅਤੇ ਕੋਈ ਸਟਰਾਇਕ ਨਹੀਂ ਹੈ।

(Serial No. 220)

1. **Comrade Darshan Singh Canadian**
2. **Comrade Mehtab Singh**
3. **Comrade Saghar Singh**

} To draw the attention of the Government towards a matter of urgent public importance, namely, that on March 31st, a number of Goondas, who were armed with pistols, attacked the House of one Harijan Congress Worker Mr. Bakhtawar Singh of Moga. The goondas beat up men and women members of Bakhtawar Singh family. Following this, 50 Harijans of Moga went to the Pulice Station to lodge a complaint where they were insulted by the Police Officers and their complaint was not registered. In view of the urgent and grave public importance of the matter the Government be asked to make a statement in the House.

ਗਿਆਨੀ ਜ਼ੈਲ ਸਿੰਘ (ਮੁੱਖ ਮੰਤਰੀ): ਪੜਤਾਲ ਤੋਂ ਇਹ ਪਤਾ ਲਗਾ ਹੈ ਕਿ ਇਹ ਦੂਸ਼ਣ ਗਲਤ ਹੈ। ਇਹ ਠੀਕ ਨਹੀਂ ਹੈ ਕਿ ਹਥਿਆਰਬੰਦ ਗੁੰਡਿਆ ਨੇ ਸ੍ਰੀ ਬਖਤਾਵਰ ਸਿਘ ਦੇ ਘਰ ਤੇ ਹਮਲਾ ਕੀਤਾ ਅਤੇ ਉਨਾ ਨੂੰ ਮਾਰ ਕੁਟ ਕੀਤੀ ਪਰ ਆਪਸ ਵਿਚ ਦੋ ਧਿਰਾਂ ਦਾ ਗਾਲੀ ਗਲੋਚ ਹੋਇਆ ਸੀ। ਮਿਤੀ 30/31 ਮਾਰਚ, 73 ਦੀ ਰਾਤ ਨੂੰ 10 ਵਜ ਕੇ 20 ਮਿੰਟ ਤੇ ਸ੍ਰੀ ਬਖਤਾਵਰ ਸਿੰਘ ਨੇ ਥਾਣਾ ਸਿਟੀ ਮੋਗਾ ਵਿਖੇ ਆਪਣੀ ਰਿਪੋਰਟ ਦਰਜ ਕਰਵਾਈ ਸੀ ਜਿਸ ਵਿਚ ਉਸ ਨੇ ਕਿਹਾ ਸੀ ਕਿ ਉਸ ਦੇ ਭਰਾ ਸ੍ਰੀ ਮੋਹਰ ਸਿੰਘ ਨੂੰ 6 ਆਦਮੀਆਂ ਨੇ ਗਾਲੀਆਂ ਦਿਤੀਆਂ ਸਨ। ਇਹ ਗਲ ਗਲਤ ਹੈ ਕਿ ਜਿਸ ਵੇਲੇ ਥਾਣੇ ਰਿਪੋਰਟ ਦਰਜ ਕਰਵਾਉਣ ਗਏ ਸੀ ਤੇ ਉਨ੍ਹਾਂ ਦੀ ਪੁਲਿਸ ਵਾਲਿਆਂ ਨੇ ਬੇਇਜ਼ਤੀ ਕੀਤੀ ਸੀ ਅਤੇ ਰਿਪੋਰਟ ਦਰਜ ਨਹੀਂ ਕੀਤੀ ਸੀ। ਸਗੋਂ ਪੁਲਿਸ ਵਲੋਂ ਤੁਰੰਤ ਗਰਿਫਤਾਰੀਆਂ ਕਰਨ ਤੇ ਉਥੇ ਦੇ ਕੁਝ ਸ਼ਰਾਰਤੀ ਲੋਕਾਂ ਨੇ ਹਾਲਾਤ ਨੂੰ ਵਿਗਾੜਨ ਲਈ ਇਕ ਛੋਟਾ ਜਿਹਾ ਜਲੂਸ ਕਢਿਆ ਸੀ। ਇਸ ਜਲੂਸ ਦਾ ਆਮ ਲੋਕਾਂ ਤੇ ਕੋਈ ਅਸਰ ਨਹੀਂ ਪਿਆ ਅਤੇ ਨਾ ਹੀ ਲੋਕਾਂ ਵਿਚ ਕੋਈ ਰੋਸ ਪਾਇਆ ਗਿਆ ਹੈ।

---

## DISCUSSION ON THE 19TH REPORT OF THE COMMISSIONER FOR SCHEDULED CASTES AND SCHEDULED TRIBES FOR THE YEAR, 1969-70

**Comrade Saghar Singh** ( NihalSinghWala, S. C.) Sir, I beg to move—

> That the 19th Report of the Commissioner for Scheduled Castes and Scheduled' Tribes for the year 1969-70 which was laid on the Table of the House on the 27th March, 1973. be discussed.

ਸਪੀਕਰ ਸਾਹਿਬ, ਇਹ ਜਿਹੜੀ ਕਾਮਸ਼ਨਰ ਨੇ ਰਿਪੋਰਟ ਪੇਸ਼ ਕੀਤੀ ਗਈ ਹੈ, ਮੈਂ ਤੁਹਾਡੀ ਆਗਿਆ ਦੇ ਨਾਲ ਉਸ ਦੇ ਬਾਰੇ ਵਿਚ ਕੁਝ ਕਹਿਣਾ ਚਾਹੁੰਦਾ ਹਾਂ। ਇਸ ਦੇ ਵਿਚ 97 ਪ੍ਰਸੰਗ ਹਨ। (ਵਿਘਨ) ਇਸ ਦੇ ਨੰਬਰ 2 ਦੇ ਪ੍ਰਸੰਗ ਦੇ ਵਿਚ ਮੰਨਿਆਂ ਗਿਆ ਹੈ ਕਿ ਸਰਕਾਰ ਨੇ ਜ਼ਿਹੜੀ ਪਲਾਨ ਬਣਾਈ ਅਤੇ ਵੱਖ ਵੱਖ ਰਾਜਾਂ ਦੇ ਵਿਚ ਉਨਤੀ ਕਰਨ ਦੇ ਬਾਵਜੂਦ ਵੀ ਇਹ ਰਿਪੋਰਟ ਦਸਦੀ ਹੈ ਕਿ ਸੂਬਿਆਂ ਦੀ ਹਾਲਤ ਅੱਜੇ ਤੱਕ ਅਸਾਵੇਂ ਰਹੀ। ਇਸ ਦਾ ਕਾਰਨ ਕੀ ਹੈ ? ਸਾਡੇ ਹਰੀਜਨਾਂ ਵਿਚ ਵੀ, ਮੇਰੇ ਤਜਰਬੇ ਤੋਂ ਦੋ ਧੜੇ ਬਣ ਗਏ ਹਨ। ਇਕ ਧੜਾ ਬਹੁਤ ਹੀ ਗਰੀਬ ਹੈ ਅਤੇ ਦੂਜਾ ਧੜਾ ਬਹੁਤ ਹੀ ਅਮੀਰ ਹੈ। ਜਿਹੜੀਆਂ ਵੀ ਸਰਕਾਰ ਕੁਝ ਰਿਆਇਤਾਂ ਦਿੰਦੀ ਹੈ ਉਸ ਨੂੰ ਅਮੀਰ ਧੜਾ ਜਿਹੜਾ ਹੈ ਕਿ ਉਹ ਮਗਰ ਮੱਛ ਬਣੇ ਹੋਏ ਹਨ ਅਤੇ ਉਹ ਹੜੱਪ ਕਰੀ ਜਾਂਦੇ ਹਨ ਅਤੇ ਇਸ ਤਰ੍ਹਾਂ ਜਿਹੜੇ ਛੋਟੇ ਗਰੀਬ ਹਰੀਜਨ ਹਨ ਉਨ੍ਹਾਂ ਨੂੰ ਰਿਆਇਤਾਂ ਨਹੀਂ ਮਿਲਦੀਆਂ। ਸਪੀਕਰ ਸਾਹਿਬ, ਇਹ ਜਿਹੜਾ ਸੀਲਿੰਗ ਬਿੱਲ ਪਹਿਲਾਂ ਆਇਆ ਸੀ, ਉਸ ਦੇ ਉਤੇ ਅਜੇ ਕੋਈ ਗੌਰ ਨਹੀਂ ਕੀਤਾ ਗਿਆ। ਮੈਂ ਸਰਕਾਰ ਤੋਂ ਆਸ ਰੱਖਦਾ ਹਾਂ ਕਿ ਇਸ ਦੇ ਵਾਸਤੇ ਕਮੇਟੀ ਬਣਾ ਕੇ ਜਿਹੜੇ ਲੋਕ ਜ਼ਮੀਨੀ ਸੁਧਾਰ ਤੇ ਵਿਸ਼ਵਾਸ਼ ਰੱਖਦੇ ਹੋਣ ਅਤੇ ਲੋਕਾਂ ਦੇ ਜਿਹੜੇ ਹੱਕ ਹਨ, ਉਨ੍ਹਾਂ ਦੇ ਬਾਰੇ ਵਿਚਾਰ ਕਰਨ।

ਸਪੀਕਰ ਸਾਹਿਬ, ਸਾਡੇ ਪਹਿਲੇ ਇਥੇ ਜਿਹੜਾ 30 ਸਟੈਂਡਰਡ ਏਕੜ ਦਾ ਕਾਨੂੰਨ ਲਾਗੂ ਹੋਇਆ ਸੀ ਉਸ ਵੇਲੇ ਵੀ ਤਕਰੀਬਨ ਪੌਣੇ ਦੋ ਲੱਖ ਏਕੜ ਜ਼ਮੀਨ ਬਚਦੀ ਸੀ ਪਰ ਨਾ ਹੀ ਕਿਸੇ ਨੇ ਜ਼ਮੀਨ ਕੱਢੀ ਅਤੇ ਨਾ ਹੀ ਉਹ ਜ਼ਮੀਨ ਕਿਸੇ ਨੂੰ ਵੰਡੀ ਗਈ। ਮੈਂ ਸਰਕਾਰ ਕੋਲ ਅਪੀਲ ਕਰਾਂਗਾ ਕਿ ਸਰਕਾਰ ਨੂੰ ਹਰੀਜਨ ਭਰਾਵਾਂ ਦੀ ਭਲਾਈ ਲਈ ਤਿਖਾ ਕਦਮ ਚੁਕਣਾ ਚਾਹੀਦਾ ਹੈ। ਇਸ ਸਿਲਸਿਲੇ ਵਿਚ ਫੌਰੀ ਤੌਰ ਤੇ ਕਮੇਟੀਆਂ ਕਾਇਮ ਕਰਕੇ ਡਿਪਟੀ ਕਮਿਸ਼ਨਰਜ਼ ਅਤੇ ਐਸ.ਪੀਜ਼ ਨੂੰ ਤਾਰਾਂ ਰਾਹੀਂ ਹੁਕਮ ਦਿਤਾ ਜਾਵੇ ਤਾਂ ਕਿ ਇਸ ਹੁਕਮ ਤੇ ਅਮਲ ਕਰਕੇ ਫੌਰੀ ਤੌਰ ਤੇ ਕਮੇਟੀਆਂ ਦੇ ਰਾਹੀਂ ਉਨ੍ਹਾਂ ਲੋਕਾਂ ਨੂੰ, ਜਿਹੜੀ ਜ਼ਮੀਨ ਸਰਪਲਸ ਹੋ ਗਈ ਹੈ, ਵੰਡੀ ਜਾਵੇ। ਸਪੀਕਰ ਸਾਹਿਬ, ਜਿਹੜਾ ਪਲਾਟਾਂ ਦੇ ਮਸਲੇ ਬਾਰੇ ਸਰਕਾਰ ਨੇ ਸੋਚਿਆ ਹੈ ਮੈਂ ਇਸ ਦੇ ਲਈ ਸਰਕਾਰ ਨੂੰ ਕਹਾਂਗਾ ਕਿ ਇਹ ਇਕ ਸ਼ਲਾਘਾ ਯੋਗ ਕਦਮ ਹੈ ਪਰ ਨਾਲ ਹੀ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਹਾਲੀ ਤਕ ਕੋਈ ਪਲਾਟ ਕਿਸੇ ਨੂੰ ਮਿਲਿਆ ਨਹੀਂ। ਸਰਕਾਰ ਨੇ ਇਹ ਪਲਾਟ ਦੇਣ ਦਾ ਲੋਕਾਂ ਨੂੰ ਵਾਇਦਾ ਕੀਤਾ ਹੈ ਪਰ ਹਾਲੀਂ ਤਕ ਇਹ ਪਲਾਟ ਦਿਤੇ ਨਹੀਂ ਗਏ। ਮੇਰੀ ਬੇਨਤੀ ਹੈ ਕਿ ਇਹ ਸਾਰੇ ਪਲਾਟ 1973 ਦੇ ਅੰਤ ਤਕ ਦਿਤੇ ਜਾਣੇ ਚਾਹੀਦੇ ਹਨ। ਨਾਲ ਦੀ ਨਾਲ ਮੈਂ ਇਹ ਵੀ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਦੋਂ ਇਹ ਪਲਾਟ ਗਰੀਬ ਲੋਕਾਂ ਨੂੰ ਦਿਤੇ ਗਏ ਤਾਂ ਉਹ ਵਿਚਾਰੇ ਕਾਹਦੇ ਨਾਲ ਛੱਤਾਂ ਵਗੈਰਾ ਪਾ ਕੇ ਵਿਚ ਰਹਿ ਸਕਣਗੇ, ਉਨ੍ਹਾਂ ਦਾ ਇਨ੍ਹਾਂ ਪਲਾਟਾਂ ਨੂੰ ਬਨਾਉਣ ਲਈ ਕੋਈ ਜ਼ਰੀਆ ਨਹੀਂ। ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ

[ਕਾਮਰੇਡ ਸਘੱੜ ਸਿੰਘ]

ਇਹ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਜਿਵੇਂ ਕੇਰਲਾ ਸਰਕਾਰ ਨੇ ਕੀਤਾ ਹੈ ਕਿ ਲਖਾਂ ਮਕਾਨ ਬਣਾ ਕੇ ਲੋਕਾਂ ਨੂੰ ਦੇਣ ਦਾ ਵਾਇਦਾ ਕੀਤਾ ਹੈ ਉਸੇ ਤਰ੍ਹਾਂ ਇਸ ਸਰਕਾਰ ਨੂੰ ਵੀ ਚਾਹੀਦਾ ਹੈ ਕਿ ਉਹ ਵੀ ਕੇਰਲਾ ਸਰਕਾਰ ਦੀ ਤਰ੍ਹਾਂ ਲੋਕਾਂ ਨੂੰ ਮਕਾਨ ਪਾ ਕੇ ਦੇਣ ਦਾ ਕੋਈ ਉਪਰਾਲਾ ਕਰੇ ।

ਸਪੀਕਰ ਸਾਹਿਬ, ਮੈਂ ਕਰਜ਼ਾ ਨੀਤੀ ਦੇ ਬਾਰੇ ਵਿਚ ਬੇਨਤੀ ਕਰਨੀ ਚਾਹੁੰਦਾ ਹਾਂ । ਜਿਹੜੀ ਪਹਿਲਾਂ ਕਰਜ਼ਾ ਨੀਤੀ 1500/- ਰੁਪਏ ਬਿਨਾਂ ਸੂਦ ਦੇਣ ਦੀ ਬਣਾਈ ਹੋਈ ਸੀ ਉਹ ਹੁਣ ਸਰਕਾਰ ਨੇ 3,000/- ਰੁਪਏ ਦੇਣ ਦੀ ਕਰ ਦਿਤੀ ਹੈ। ਸਰਕਾਰ ਨੇ ਇਹ ਜਿਹੜਾ ਚੰਗਾ ਕਦਮ ਚੁਕਿਆ ਹੈ ਮੈਂ ਉਸ ਦੀ ਸ਼ਲਾਘਾ ਕਰਦਾ ਹਾਂ ਪਰ ਨਾਲ ਦੀ ਨਾਲ ਇਹ ਬੇਨਤੀ ਕਰਦਾ ਹਾਂ ਕਿ ਇਸ ਕੰਮ ਦੇ ਵਿਚ ਜਿਹੜੀ ਹਰੀਜਨ ਭਰਾਵਾਂ ਦੇ ਨਾਲ ਹੁੰਦੀ ਹੈ ਉਸ ਦਾ ਅਸੀਂ ਬੜਾ ਦੁਖ ਮਹਿਸੂਸ ਕਰਦੇ ਹਾਂ ਔਰ ਸਰਕਾਰ ਤੋਂ ਇਸ ਗਲ ਦੀ ਮੰਗ ਕਰਦੇ ਹਾਂ ਕਿ ਜਿਹੜਾ ਉਨ੍ਹਾਂ ਨੇ ਇਹ 3,000/- ਰੁਪਿਆ ਬਿਨਾ ਸੂਦ ਦੇਣ ਦਾ ਐਲਾਨ ਕੀਤਾ ਹੈ ਉਸ ਦੇ ਲਈ ਸਰਕਾਰ ਆਪਣੇ ਹੇਠਲੇ ਮੁਲਾਜ਼ਮਾਂ ਪਟਵਾਰੀ ਤੋਂ ਲੈ ਕੇ ਤਹਿਸੀਲ-ਦਾਰ ਤਕ ਨੂੰ ਹਦਾਇਤ ਕਰੇ ਕਿ ਹਰੀਜਨਾਂ ਨੂੰ ਜਿਹੜੇ ਕਰਜ਼ੇ ਦਿਤੇ ਜਾਂਦੇ ਹਨ ਅਤੇ ਜਿਹੜੇ ਕਾਗਜ਼ ਆਦਿ ਅਟੈਸਟ ਹੁੰਦੇ ਹਨ ਉਨ੍ਹਾਂ ਵਿਚ ਦੇਰੀ ਨਾ ਕੀਤੀ ਜਾਵੇ ਅਤੇ ਹਰੀਜਨਾਂ ਦੀ ਭਲਾਈ ਲਈ ਵੱਧ ਤੋਂ ਵੱਧ ਸੋਚਿਆ ਜਾਵੇ । ਜਦੋਂ ਤਕ ਸਰਕਾਰ ਹੇਠਾਂ ਕੋਈ ਹਦਾਇਤ ਨਹੀਂ ਕਰਦੀ ਅਤੇ ਸਰਕਾਰ ਆਪ ਕੋਈ ਤਵੱਜੋ ਨਹੀਂ ਕਰਦੀ ਉਦੋਂ ਤੱਕ ਥਲੇ ਇਹ ਕੰਮ ਠੀਕ ਨਹੀਂ ਚਲ ਸਕੇਗਾ । ਹਰੀਜਨ ਵਿਚਾਰੇ ਦਫਤਰਾਂ ਦੇ ਆਲੇ ਦੁਆਲੇ ਹੀ ਫਿਰਦੇ ਰਹਿੰਦੇ ਹਨ ਅਤੇ ਜਿੰਨਾ ਚਿਰ ਉਨ੍ਹਾਂ ਦਾ ਕੋਈ ਜਾਣਕਾਰ ਆਦਮੀ ਨਾ ਹੋਵੇ ਉਨ੍ਹਾਂ ਵਿਚਾਰਿਆਂ ਦੀ ਕੋਈ ਸੁਣਾਈ ਨਹੀਂ ਹੁੰਦੀ । ਸਰਕਾਰ ਨੇ ਇਹ ਐਲਾਨ ਤਾਂ ਕਰ ਦਿਤਾ ਹੈ ਪਰ ਮੇਰੇ ਨੋਟਿਸ ਵਿਚ ਆਇਆ ਹੈ ਕਿ ਬਹੁਤ ਸਾਰੇ ਹਰੀਜਨਾਂ ਭਰਾਵਾਂ ਨੇ ਦਰਖਾਸਤਾਂ ਦਿਤੀਆਂ ਹਨ ਅਤੇ ਉਹ ਦਰਖਾਸਤਾਂ ਚੰਡੀਗੜ੍ਹ ਆ ਗਈਆਂ ਉਥੇ ਇਨ੍ਹਾਂ ਦੀ ਪੜਤਾਲ ਹੋਈ ਅਤੇ ਇਹ ਕਿਹਾ ਗਿਆ ਕਿ ਕੱਚੇ ਮਕਾਨ ਦਾ ਕੋਈ ਕਰਜ਼ਾ ਨਹੀਂ ਦਿਤਾ ਜਾਵੇਗਾ । ਉਹ ਲੋਕ 95% ਕੱਚੇ ਮਕਾਨਾਂ ਵਿਚ ਰਹਿੰਦੇ ਹਨ ਪਰ ਉਨ੍ਹਾਂ ਨੂੰ ਕਰਜ਼ਾ ਦੇਣ ਤੋਂ ਜਵਾਬ ਦਿਤਾ ਗਿਆ । ਇਸ ਲਈ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਕੋਲ ਬੇਨਤੀ ਕਰਾਂਗਾ ਕਿ ਜਿਨ੍ਹਾਂ ਭਰਾਵਾਂ ਨੇ ਦਰਖਾਸਤਾਂ ਦਿਤੀਆਂ ਹਨ ਉਨ੍ਹਾਂ ਨੂੰ ਕਰਜ਼ਾ ਜ਼ਰੂਰ ਦਿਤਾ ਜਾਵੇ । ਜਿਹੋ ਜਿਹੀ ਵਿਚਾਰ ਹਰੀਜਨ ਕੋਈ ਡੀਮਾਂਡ ਲੈ ਕੇ ਆਵੇ ਉਸ ਨੂੰ ਜ਼ਰੂਰ ਪੂਰਾ ਕੀਤਾ ਜਾਵੇ ।

ਫਿਰ, ਸਪੀਕਰ ਸਾਹਿਬ, ਜਿਸ ਤਰ੍ਹਾਂ ਪਿੰਡਾਂ ਦੇ ਵਿਚ ਪਲਾਟ ਦੇਣ ਦਾ ਇਸ ਸਰਕਾਰ ਨੇ ਫੈਸਲਾ ਕੀਤਾ ਹੈ, ਸ਼ਹਿਰਾਂ ਦੇ ਵਿਚ ਵੀ ਜਿਹੜੇ ਸਾਡੇ ਭਰਾ ਰਹਿੰਦੇ ਹਨ ਉਹ ਵੀ ਬਹੁਤ ਤੰਗੀ ਨਾਲ ਆਪਣਾ ਗੁਜ਼ਾਰਾ ਕਰਦੇ ਹਨ । ਉਨ੍ਹਾਂ ਨੂੰ ਵੀ ਇਹ ਪਲਾਟ ਦੇਣ ਦਾ ਫੈਸਲਾ ਕੀਤਾ ਜਾਣਾ ਚਾਹੀਦਾ ਹੈ । ਸ਼ਹਿਰ ਦੇ ਵਿਚ ਇਕ ਮਜ਼ਦੂਰ 4/- ਰੁਪਏ ਸਵੇਰ ਤੋਂ ਸ਼ਾਮ ਤਕ ਮਜ਼ਦੂਰੀ ਕਰਕੇ ਕਮਾਉਂਦਾ ਹੈ, ਉਸ ਨਾਲ ਉਹ ਆਪਣੇ ਬਚਿਆਂ ਨੂੰ ਪਾਲੇ ਜਾਂ ਕਰਾਇਆ ਦੇਵੇ ?

**ਸ੍ਰੀ ਸਪੀਕਰ** : ਸ਼ਰਮਾ ਜੀ, ਵੇਲਫੇਅਰ ਮਨਿਸਟਰ ਸਾਹਿਬ ਨੂੰ ਖੇਚਲ ਦਿਉ ਕਿ ਉਹ ਮੈਂਬਰ ਸਾਹਿਬਾਨ ਦੇ ਸੁਝਾਵ ਇਥੇ ਜ਼ਰੂਰ ਸੁਣਨ । (Sharma Ji, please request

the Minister for Social Welfare to be present in the House and listen to the suggestions being given by the hon. Members.)

**ਵਿੱਤ ਮੰਤਰੀ** : ਬਹੁਤ ਅੱਛਾ ਜੀ, ਬੁਲਾ ਲੈਂਦੇ ਹਾਂ ।

**Acharya Prithvi Singh Azad** : Sir, I would request you to ask the Chief Minister also to be present in the House because this matter is very important. This is not an ordinary Report. If all the Ministers cannot be present, at least the Chief Minister must be here.

**ਸਰਦਾਰ ਅਜਾਇਬ ਸਿਘ ਸੰਧੂ** : ਸਪੀਕਰ ਸਾਹਿਬ, ਇਕਲੇ ਵੈਲਫੇਅਰ ਦੀਆਂ ਹੀ ਨਹੀਂ ਗਲਾਂ ਤਾਂ ਸਾਰੇ ਮਹਿਕਮਿਆਂ ਬਾਰੇ ਕਰਨੀਆਂ ਹਨ । ਚਾਹੀਦਾ ਤਾਂ ਇਹ ਸੀ ਕਿ ਸਾਰੇ ਮਨਿਸਟਰ ਸਾਹਿਬਾਨ ਹਾਊਸ ਵਿਚ ਹਾਜ਼ਰ ਹੁੰਦੇ ਪਰ ਜੇ ਸਾਰੇ ਨਹੀਂ ਬੈਠ ਸਕਦੇ ਤਾਂ ਚੀਫ ਮਨਿਸਟਰ ਸਾਹਿਬ ਤਾਂ ਜ਼ਰੂਰ ਹੋਣੇ ਚਾਹੀਦੇ ਹਨ । (ਵਿਘਨ)

ਸ੍ਰੀ ਸਪੀਕਰ : ਮੈਂ ਤਾਂ ਪਹਿਲਾਂ ਹੀ ਕਹਿ ਦਿਤਾ ਹੈ, I share your anxiety. (I have already sent for the Minister. I share your anxiety.)

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ, ਸਾਰੇ ਮਹਿਕਮਿਆਂ ਬਾਰੇ ਬੋਲਣਾ ਹੈ । ਪੁਲਿਸ ਦੇ ਬਾਰੇ, ਐਜੂਕੇਸ਼ਨ ਦੇ ਬਾਰੇ ਅਤੇ ਸਰਵਿਸਿਜ਼ ਦੇ ਬਾਰੇ ਵਿਚ ਗੱਲਾਂ ਕਰਨੀਆਂ ਹਨ । ਪਰ ਸਾਰੇ ਮਨਿਸਟਰ ਸਾਹਿਬ ਇਥੇ ਹਾਜ਼ਰ ਨਹੀਂ ਅਤੇ ਨਾ ਹੀ ਸਾਰੇ ਹੈਡ ਆਫ਼ ਦੀ ਡੀਪਾਰਟਮੈਂਟਸ ਜਾਂ ਸੈਕਟਰੀਜ਼ ਵਗੈਰਾ ਆਫੀਸਰਜ਼ ਗੈਲਰੀ ਵਿਚ ਬੈਠੇ ਹਨ । ਇਕੱਲੇ ਵੈਲਫੇਅਰ ਡੀਪਾਰਟਮੈਂਟ ਦੇ ਹੈਡ ਆਫੀਸਰਜ਼ ਗੈਲਰੀ ਵਿਚ ਬੈਠੇ ਹਨ । ਮੈਂ ਸਮਝਦਾ ਹਾਂ ਕਿ ਇਨ੍ਹਾਂ ਨੂੰ ਪਹਿਲਾਂ ਆਪਣੇ ਸੈਕਟਰੀਜ਼ ਵਗੈਰਾ ਨੂੰ ਹਦਾਇਤ ਕਰ ਦੇਣੀ ਚਾਹੀਦੀ ਸੀ, ਜੇ ਇਨ੍ਹਾਂ ਨੇ ਹਦਾਇਤ ਨਹੀਂ ਕੀਤੀ ਅਤੇ ਉਹ ਇਥੇ ਨਹੀਂ ਆਏ ਤਾਂ ਕਮ-ਅਜ਼-ਕਮ ਮਨਿਸਟਰ ਸਹਿਬਾਨ ਤਾਂ ਸਾਰੇ ਇਥੇ ਜ਼ਰੂਰ ਬੈਠਣ । (ਵਿਘਨ)

**ਕਾਮਰੇਡ ਸੱਘੜ ਸਿੰਘ** : ਤਾਂ, ਸਪੀਕਰ ਸਾਹਿਬ, ਮੇਰੀ ਅਰਜ਼ ਹੈ ਕਿ ਉਹ ਲੋਕ, ਜਿਨ੍ਹਾਂ ਦੇ ਪਾਸ ਅੱਧੇ ਮਰਲੇ ਤੋਂ ਜ਼ਿਆਦਾ ਜਗ੍ਹਾ ਨਹੀਂ ਪਰ ਕਰਾਇਆ ਉਨ੍ਹਾਂ ਦੇ ਸਿਰ 10-10 ਸਾਲ ਦਾ ਖੜ੍ਹਾ ਹੈ ਜਿਹੜਾ ਕਿ ਉਹ ਦੇ ਨਹੀਂ ਸਕਦੇ, ਉਹ ਵਿਚਾਰਾ ਮਜ਼ਦੂਰ ਆਦਮੀ ਜਿਹੜਾ ਥੋੜ੍ਹੀ ਬਹੁਤ ਦਿਹਾੜੀ ਕਮਾ ਕੇ ਲਿਆਉਂਦਾ ਹੈ ਉਸ ਦੇ ਨਾਲ ਆਪਣੇ ਬਚਿਆਂ ਨੂੰ ਪਾਲੇ ਜਾਂ ਉਹ ਕਰਾਇਆ ਦੇਵੇ । ਉਹ ਬੜੀ ਮੁਸੀਬਤ ਵਿਚ ਹਨ । ਮੈਂ ਉਨ੍ਹਾਂ ਦੀ ਇਕ ਮੀਟਿੰਗ ਅਟੈਂਡ ਕੀਤੀ । ਮੈਨੂੰ ਇਹ ਦੇਖ ਕੇ ਬੜਾ ਦੁਖ ਹੋਇਆ ਕਿ ਉਨ੍ਹਾਂ ਗਰੀਬਾਂ ਕੋਲ ਪੈਣ ਨੂੰ ਥਾਂ ਨਹੀਂ ਹੈ । ਇਕ ਪਾਸੇ ਤਾਂ ਪੋਜ਼ੀਸ਼ਨ ਇਹ ਹੈ ਕਿ ਇਹੋ ਜਿਹੇ ਜਿਹੇ ਲੋਕ ਵੀ ਹਨ ਜਿਥੇ ਧਨ ਦਾ ਪਤਾ ਹੀ ਨਹੀਂ ਲਗਦਾ ਕਿ ਉਨ੍ਹਾਂ ਪਾਸ ਕਿੰਨਾ ਧਨ ਹੈ ਅਤੇ ਕਿੰਨਾ ਕਾਪੀਆਂ ਵਿਚ ਚੜ੍ਹਿਆ ਹੈ ਜਾਂ ਬੈਂਕਾਂ ਵਿਚ ਹੈ ਪਰ ਇਕ ਪਾਸੇ ਉਹ ਗਰੀਬ ਹਨ ਜਿਨ੍ਹਾਂ ਦੇ ਪਾਸ ਪੈਣ ਲਈ ਥਾਂ ਨਹੀਂ ਅਤੇ ਖਾਣ ਲਈ ਰੋਟੀ ਨਹੀਂ ਅਤੇ ਕਿਰਾਏ ਲੈਣ ਵਾਲੇ ਕਿਰਾਇਆ ਲੈਣ ਲਈ ਉਨ੍ਹਾਂ ਨੂੰ ਤੰਗ ਕਰਦੇ ਰਹਿੰਦੇ ਹਨ । ਇਸ ਲਈ ਸਰਕਾਰ ਅਗੇ ਮੇਰੀ ਬੇਨਤੀ ਹੈ ਕਿ ਸ਼ਹਿਰਾਂ ਦੇ ਜਿਹੜੇ ਮਜ਼ਦੂਰ ਹਨ ਉਨ੍ਹਾਂ ਨੂੰ ਵੀ ਪਲਾਟ ਦੇਣ ਦੇ ਲਈ ਛੇਤੀ ਤੋਂ ਛੇਤੀ ਯਤਨ ਕੀਤਾ ਜਾਵੇ । (ਘੰਟੀ)

ਸ੍ਰੀ ਸਪੀਕਰ : ਕਾਮਰੇਡ ਸਾਹਿਬ, ਹੁਣ ਸਮਾਪਤ ਕਰਨ ਦਾ ਯਤਨ ਕਰੋ। (Comrade Sahib, please try to wind up now).

**ਕਾਮਰੇਡ ਸ਼ਮਸ਼ੇਰ ਸਿੰਘ** : ਹਾਲੀ ਤਾਂ ਮੈਂ ਟਾਈਮ ਕੁਝ ਵੀ ਨਹੀਂ ਲਿਆ ਜੀ ਮੈਨੂੰ ਬੋਲ ਲੈਣ ਦਿਉ। ਫਿਰ, ਸਪੀਕਰ ਸਾਹਿਬ, ਮੈਂ ਨਿਕਾਸੀ ਜ਼ਮੀਨ ਬਾਰੇ, ਜਿਹੜੀ ਸਾਡੇ ਭਰਾ ਆਬਾਦ ਕਰਕੇ ਬੈਠੇ ਹਨ, ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਹ ਸਰਕਾਰ ਉਨ੍ਹਾਂ ਨੂੰ ਮਾਲਕੀ ਦਾ ਹੱਕ ਨਹੀਂ ਦੇ ਰਹੀ, ਉਨ੍ਹਾਂ ਵਿਚਾਰਿਆਂ ਨੂੰ ਇਹ ਮਾਲਕੀ ਦਾ ਹੱਕ ਦਿਤਾ ਜਾਣਾ ਚਾਹੀਦਾ ਹੈ। ਫਿਰ, ਸਪੀਕਰ ਸਾਹਿਬ, ਨਿਲਾਮੀ ਸਿਸਟਮ ਬਾਰੇ ਜਿਹੜਾ ਸਰਕਾਰ ਕੁਝ ਇਰਾਦਾ ਬਣਾ ਰਹੀ ਹੈ ਇਸ ਦੇ ਲਈ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਹ ਨਿਲਾਮੀ ਸਿਸਟਮ ਨੂੰ ਬੰਦ ਕੀਤਾ ਜਾਵੇ ਅਤੇ ਜਿਹੜੇ ਜ਼ਮੀਨ ਦੇ ਚਾਹਵਾਨ ਹਨ ਜਿਨ੍ਹਾਂ ਦਾ ਕਿ ਗੁਜ਼ਾਰਾ ਹੀ ਜ਼ਮੀਨ ਤੇ ਹੈ ਅਤੇ ਜ਼ਮੀਨ ਤੋਂ ਬਿਨਾਂ ਉਨ੍ਹਾਂ ਦਾ ਹੋਰ ਕੋਈ ਰੋਜ਼ੀ ਦਾ ਸਾਧਨ ਨਹੀਂ, ਉਨ੍ਹਾਂ ਨੂੰ ਜ਼ਮੀਨ ਦਿਤੀ ਜਾਵੇ। ਇਸ ਦੇ ਲਈ ਇਕ ਹਾਊਸ ਦੀ ਕਮੇਟੀ ਬਣੀ ਸੀ। ਦੂਸਰੇ ਪਾਸੇ ਕੁਝ ਲੋਕ ਸੈਂਕੜੇ ਕਿਲੇ ਜ਼ਮੀਨ ਦਬੀ ਬੈਠੇ ਹਨ ਅਤੇ ਮਾਲਕ ਬਣੀ ਬੈਠੇ ਹਨ।

ਜਦੋਂ ਸਾਡੀ ਕਮੇਟੀ ਪੜਤਾਲ ਵਾਸਤੇ ਗਈ, ਉਥੇ ਦੇ ਕੁਝ ਇਮਾਨਦਾਰ ਲੋਕ ਉਥੇ ਗਏ ਹੋਏ ਸਨ ਅਤੇ ਮੈਨੂੰ ਵੀ ਉਥੇ ਜਾਣ ਦਾ ਮੌਕਾ ਮਿਲਿਆ, ਮੈਂ ਵੀ ਉਥੇ ਸੀ। ਉਹ ਲੋਕ ਡਰਦੇ ਸਨ ਕਿਤੇ ਉਨ੍ਹਾਂ ਤੇ ਨਾਜਾਇਜ਼ ਦਬਾਅ ਨਾ ਪਾਇਆ ਜਾਏ। ਅਸੀਂ ਉਨ੍ਹਾਂ ਨੂੰ ਰਿਕੁਐਸਟ ਕੀਤੀ ਅਤੇ ਉਨ੍ਹਾਂ ਨੇ ਸਚੀ ਰੂਹ ਨਾਲ ਬਿਆਨ ਦਿਤੇ। ਸਾਡੀ ਕਮੇਟੀ ਮੁੜਨ ਹੀ ਵਾਲੀ ਸੀ ਕਿ ਉਥੇ ਲੜਾਈ ਸ਼ੁਰੂ ਹੋ ਗਈ ਅਤੇ ਗੋਲੀ ਚਲ ਗਈ। ਉਨ੍ਹਾਂ ਲੋਕਾਂ ਤੇ ਬੜਾ ਦਬਾਅ ਪਾਇਆ ਗਿਆ। ਇਹ ਨਹੀਂ ਪਤਾ ਕਿ ਮੁਕੱਦਮੇ ਦਰਜ ਹੋਏ ਜਾਂ ਨਹੀਂ। ਸਪੀਕਰ ਸਾਹਿਬ, ਸਾਡੇ ਵਿਚੋਂ ਹੀ ਇਕ ਧਨਾਢ ਤਬਕਾ ਹੈ ਜਿਹੜਾ ਗਰੀਬ ਨੂੰ ਉਤਾਂਹ ਨਹੀਂ ਆਉਣ ਦਿੰਦਾ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਜਿਨ੍ਹਾਂ ਲੋਕਾਂ ਨੇ ਆਪ ਜ਼ਮੀਨਾਂ ਆਬਾਦ ਕੀਤੀਆਂ ਹਨ ਉਨ੍ਹਾਂ ਨੂੰ ਮਾਲਕੀ ਦੇ ਹੱਕ ਛੇਤੀ ਤੋਂ ਛੇਤੀ ਦਿਤੇ ਜਾਣੇ ਚਾਹੀਦੇ ਹਨ।

ਸਪੀਕਰ ਸਾਹਿਬ, ਸਾਡੇ ਹਰੀਜਨ ਭਰਾ ਹਰ ਮਹਿਕਮੇ ਵਿਚ ਗਿਣਤੀ ਦੇ ਹਿਸਾਬ ਨਾਲ ਲਏ ਜਾਣੇ ਚਾਹੀਦੇ ਹਨ। ਜਿਸ ਫੀ ਸਦੀ ਦੇ ਹਿਸਾਬ ਨਾਲ ਸਾਡੇ ਭਰਾ ਲਾਉਣੇ ਚਾਹੀਦੇ ਸਨ ਉਹ ਨਹੀਂ ਲਗਾਏ ਗਏ। ਸਪੀਕਰ ਸਾਹਿਬ, ਮੈਂ ਅਰਜ਼ ਕਰਾਂ ਕਿ ਸਾਡੇ ਪੰਜਾਬ ਰੂਲਜ਼ ਵਿਚ ਜਿੰਨੀ ਵੀ ਪਰਸੈਂਟੇਜ ਹੈ 21 ਜਾਂ 22 ਰਿਜ਼ਰਵੇਸ਼ਨ ਦੀ ਉਸ ਵਿਚ ਹੋਰ ਕੋਈ ਨਾ ਲਾਇਆ ਜਾਵੇ ਅਤੇ ਸਾਡੇ ਹੀ ਕਬੀਲਿਆਂ ਨੂੰ ਨੌਕਰੀਆਂ ਤੇ ਲਾਉਣਾ ਚਾਹੀਦਾ ਹੈ। ਸਾਨੂੰ ਸਾਰਿਆਂ ਨੂੰ ਪਤਾ ਹੈ ਮੰਗਾ ਰੋਡਵੇਜ਼ ਦਾ ਡਿਪੂ ਲੈ ਲਵੋ ਜਾਂ ਪੁਲੀਸ ਦਾ ਮਹਿਕਮਾ ਲੈ ਲਵੋ ਭਾਵੇਂ ਕੋਈ ਹੋਰ ਮਹਿਕਮਾ ਲੈ ਲਵੋ ਇਨ੍ਹਾਂ ਵਿਚ ਸਰਕਾਰ ਨੇ ਸਾਡੀ ਗਿਣਤੀ ਅਜੇ ਤਕ ਪੂਰੀ ਨਹੀਂ ਕੀਤੀ। ਇਸ ਲਈ ਮੈਂ ਸਰਕਾਰ ਤੋਂ ਮੰਗ ਕਰਦਾ ਹਾਂ ਕਿ ਸਾਡੇ ਮੁਲਾਜ਼ਮ ਹਰ ਮਹਿਕਮੇ ਵਿਚ ਪੂਰੇ ਕਰਨੇ ਚਾਹੀਦੇ ਹਨ। (ਘੰਟੀ) ਸਪੀਕਰ ਸਾਹਿਬ, ਜਿਹੜੇ ਸਾਡੇ ਹਰੀਜਨ ਭਰਾ ਵਿਦਿਆ ਹਾਸਲ ਕਰਦੇ ਹਨ ਉਨ੍ਹਾਂ ਨੂੰ ਨੌਕਰੀਆਂ ਨਹੀਂ ਮਿਲਦੀਆਂ। ਮੈਂ ਸਰਕਾਰ ਨੂੰ ਤੁਹਾਡੇ ਰਾਹੀਂ ਬੇਨਤੀ ਕਰਾਂਗਾ ਕਿ ਉਨ੍ਹਾਂ ਦੀ ਰੋਟੀ ਦਾ ਮਸਲਾ ਹਲ ਕਰੋ। ਉਨ੍ਹਾਂ ਨੂੰ ਜੇਕਰ ਸਰਕਾਰ ਗਰਾਂਟ ਨਹੀਂ ਦੇ ਸਕਦੀ ਤਾਂ ਸਰਕਾਰ ਇਹੋ ਜਿਹੇ ਕਰਜ਼ੇ ਦੇਵੇ ਜਿਸ ਦੇ ਨਾਲ ਉਹ ਨੌਕਰੀ ਮਿਲਣ ਤੋਂ ਪਹਿਲਾਂ ਕੁਝ ਪੜ੍ਹ ਸਕਣ। ਉਹ 10-12 ਜਮਾਤਾਂ

ਪੜ੍ਹ ਜਾਂਦੇ ਹਨ ਨੌਕਰੀ ਮਿਲਦੀ ਨਹੀਂ, ਦਿਹਾੜੀ ਉਹ ਕਰ ਨਹੀਂ ਸਕਦੇ, ਉਨ੍ਹਾਂ ਵਲ ਧਿਆਨ ਦੇਣਾ ਚਾਹੀਦਾ ਹੈ। ਇਤਨੇ ਸ਼ਬਦਾਂ ਦੇ ਨਾਲ, ਸਪੀਕਰ ਸਾਹਿਬ ਮੈਂ ਤੁਹਾਡਾ ਧੰਨਵਾਦ ਕਰਕੇ ਬੈਠ ਜਾਂਦਾ ਹਾਂ।

**Mr. Speaker** : Motion moved—

> that the 19th Report of the Commissioner for Scheduled Castes and Scheduled Tribes for the year 1969-70 which was laid on the Table of the House on the 27th March, 1973, be discussed.

**आचार्य पृथ्वी सिंह आज़ाद** (खन्ना एस. सी.) : स्पीकर साहिब, क्या मैं बैठ कर बोल सकता हूँ ?

**ਸ਼੍ਰੀ ਸਪੀਕਰ** : ਆਨਰੇਬਲ ਮੈਂਬਰ, ਆਜ਼ਾਦ ਸਾਹਿਬ ਕੁਝ ਢਿਲੇ ਹਨ ਇਸ ਕਰਕੇ ਉਹ ਬੈਠ ਕੇ ਬੋਲ ਲੈਣ। (The hon. Member, Azad Sahib, is not feeling well, hence he may speak, while seated.)

**आचार्य पृथ्वी सिंह आज़ाद** : आदरणीय अध्यक्ष महोदय, आपका बहुत धन्यवाद कि आपने मुझे बैठ कर बोलने की आज्ञा दी है। मेरी यह हार्दिक इच्छा थी कि जब यह शैडयूल्ड कास्ट्स कमिश्नर की 1969-70 की रिपोर्ट सदन के सामने है, आदरणीय चीफ मिनिस्टर और सभी मिनिस्टर साहिबान सदन में मौजूद होते क्योंकि इस रिपोर्ट का सम्बन्ध सिर्फ वैलफयर मिनिस्टर साहिब से नहीं। स्पीकर साहिब, अभी 10 अप्रैल से लेकर 13 अप्रैल तक, आप जानते हैं कि हमारे पंजाब में हमारे चीफ़ मिनिस्टर साहिब, और सभी मन्त्री एक महान यात्रा कर के आये हैं और इस यात्रा के दौरान बार बार विशेषकर चीफ़ मिनिस्टर साहिब परम आदरणीय दशमेश पिता का यह वाक्य दोहराते रहे हैं :

> "इन्हीं की कृपा के सजे हम हैं,
> नहीं मो सो गरीब करोर परे।"

तो, स्पीकर साहिब, वह तो बहुत अच्छी बातें कह गये, आप इतना समय नहीं देंगे, नहीं तो मैं इतिहास से बता सकता हूं कि पिछड़ी हुई जातियों का श्री गुरु गोबिन्द सिंह जी के साथ क्या सम्बन्ध था। लेकिन, स्पीकर साहिब, आज बदले हुए हालात में जो पंजाब के हरिजनों का इस सरकार से और कांग्रेस पार्टी के साथ सम्बन्ध है और जो इनके लिये उनकी कन्ट्रीब्यूशन है वह आदरणीय चीफ मिनिस्टर साहिब तथा उनके साथियों के सामने रखता हूँ :

> "इन्हीं की कृपा से प्रताप मिला है,
> इन्हीं की कृपा से वज़ीरी मिली है,
> इन्हीं के साथ मित्रता है,
> इन्हीं के साथ सकीरी है।"

**ਸਰਦਾਰ ਅਜਾਇਬ ਸਿੰਘ ਸੰਧੂ** : ਇਹ ਵੀ ਕਹਿ ਦਿਉ :
'इन्हीं से मिलनी फ़कीरी है।" (विघ्न)

**आचार्य पृथ्वी सिंह आज़ाद** : स्पीकर साहिब, जिस श्रेणी का ऐसा साथ इस सरकार से जुड़ा हुआ हो तो इस सरकार को उनकी तरफ पूरा ध्यान देना चाहिए । यह 1969–70 की रिपोर्ट इतनी पुरानी हो चुकी है कि इस पर विचार करने से ज्यादा लाभ नहीं । लेकिन इस के माध्यम से एक दो बातों की तरफ हाऊस का ध्यान दिलाना चाहता हूँ । शिक्षा और आर्थिक फैक्टस के बारे में तो मेरे दूसरे मित्र बोलेंगे । स्पीकर साहिब, जो पोलिटिकल और इकनामिक स्फेअर में रैज़र्वेशन की बात रखी थी जिसका संकेत संविधान के अनुच्छेद 46 में दिया गया वह इस रूह से था कि जब तक किसी पछड़ी हुई जाति के लोगों को राजनैतिक क्षेत्र में रैज़र्वेशन न दी जाये तब तक न तो उसकी आर्थिक उन्नति हो सकती है, न ही सामाजिक उन्नति और न ही शिक्षा के क्षेत्र में उन्नति हो सकती है । स्पीकर साहिब, जहां जहां इन जातियों के लोग बैठे हुए हैं वहां वहां कुछ हद तक इनकी प्रगति हुई है । (इस समय श्री उपाध्यक्ष महोदय ने कुर्सी संभाली) लेकिन, डिप्टी स्पीकर साहिब, जहां जहां यह लोग ज़िम्मेवारी के पथ पर नहीं आये वहां अभी तक इनकी उन्नति न होने के बराबर हुई है , डिप्टी स्पीकर साहिब, पंजाब में छूआ छात कम है और यह कम इसलिये है कि पंजाब सरकार ने इस तरफ बहुत काम किया है । यह ठीक है कि इस तरफ कांग्रेस ने बहु त काम किया है, पर इन के लिये धार्मिक संस्थाओं ने भी बहुत काम किया है । आज छूआ छूात मज़हब में नहीं है बल्कि गरीबी में है । जब तक पंजाब में से गरीबी दूर करने के लिये यह सरकार ठोस कदम नहीं उठायेगी तब तक इन्हें equal opportunity नहीं मिल सकती संविधान में ईकुअल अप्रचूनिटी की बात आती है लेकिन आप तो जानते हैं कि जो बड़े भारी धनाढ हैं, जमींदार हैं उनके बच्चे वहां बैठ कर तालीम हासिल नहीं कर सकते जहां गरीब आदमी के बच्चे मिट्टी में बैठ कर, टाट पर बैठ कर साधारण अध्यापकों से तालीम हासिल करते हैं और पब्लिक स्कूलों में नहीं पढ़ते । गरीब बच्चे वहां पढ़ते हैं जहां घरों में रौशनी नहीं है, खाने के साधन नहीं, पुस्तकें लेने के साधन नहीं, स्वच्छ और साफ रहने के साधन नहीं फिर, डिप्टी स्पीकर साहिब, उनका मुकाबला यू. पी. एस. सी. में उन लोगों के साथ होता है जो बहुत आगे बढ़े हुए होते हैं। इसी लिये कांस्टीच्यूशन में जो equal opportunity का शब्द है, वह क्रियात्मक रूप से नहीं प्रयोग में लाया जाता । मैं अपनी सरकार को कहना चाहता हूँ कि इस रिपोर्ट को सच्ची भावना से लिया जाये (विघ्न) मैं कहना चाहता हूँ कि दूसरे प्रदेशों में जो आश्रम टाईप के स्कूल हैं उनकी तरफ पंजाव सरकार ने कोई ध्यान नहीं दिया । मैं चाहता हूँ कि या तो पब्लिक स्कूलों में उन बच्चों को सरकार अपनी तरफ से पूरा खर्च देकर पढ़ाये या उनके लिये स्पैशल स्कूल खोले जायें ताकि उन्हें स्पैशल ढंग से तालीम दी जा सके । डिप्टी स्पीकर साहिब, इस रिपोर्ट के सफा 16–62 पर बैकवैंड लोगों की लिविंग कंडीशनज़ की तरफ ध्यान दिलाया गया है । आप देखेंगे कि दूसरे प्रदेशों में बकवैंड लोगों की हालत को ठीक करने के लिये काफी खर्च किया गया है । हरियाणा, जो अभी बना है वहां भी इस तरफ खर्च किया गया है लेकिन पंजाब सरकार ने इस तरफ कोई ध्यान नहीं दिया । पता नहीं यह इस तरफ ध्यान क्यों नहीं देते और उन्हें पिछड़ा रहने देना चाहते हैं (विघ्न) यह तो स्पर्शों महां-स्पर्शों, कमज़ोरों, महां कमज़ोरों की नीत पर चलते हैं । मैं

कहता हूँ कि इसमें कोई ईज्जत नहीं होगी । इस तरफ सरकार को अधिक ध्यान देना चाहिए । डिप्टी स्पीकर साहिब, सरकार को बजट का बहुत बड़ा हिस्सा हरिजनों के लिए बस्तियां बनाने के लिये खर्च करना चाहिएं । धर्मशालाएं बनाना भी अच्छा काम है । पर इससे किसी समाज का कल्याण नहीं हो सकता अगर पिछड़े हुए समाज का कल्याण करना है तो इसके लिए जरूरी है कि slum clearance की स्कीम के नीचे और Housing Board की स्कीम के नीचे हरिजनों के लिए शहरों में बस्तियां बनाई जाएं : पंजाब में सिर्फ अमृतसर की एक म्युनिसिपल कमेटी थी जिसने 1949 में बाल्मीकियों के लिए बसती बनाई थी उसके बाद यह बननी बन्द हो गई । इसे फिर से चालू करना चाहिए ।

डिप्टी स्पीकर साहिब, मैं नौकरियों के बारे में ज्यादा समय लेना चाहता हूँ । पंजाब में हरिजनों को रिज़र्वेशन देने का काम दूसरे सूबों से पहले आरम्भ हुआ । 1949 में पंजाब सरकार ने यह रिज़र्वेशन 15 प्रतिशत निर्धारित की । इसके बाद जब सरकार ने देखा कि 15 प्रतिशत से काम नहीं चलता तो 1956 में यह 20 प्रतिशत कर दी । जब इसके बाद भी यह देखा गया कि हरिजनों को पूरा हिस्सा नौकरियों में नहीं मिलता तो सरकार ने अपनी नीति को 1964 में बदला और यह फैसला किया । ।

"That scheduled caste candidates should not be rejected in favour of non-scheduled caste candidates having better and higher qualifications".

अगर आप 1964 तक की Public Service Commission की रिपोर्ट पढ़ें तो आप देखेंगे कि जो पोस्ट हरिजनों के लिए रिजर्व थी वह अनरिज़र्व कर दी गई जब उसके मुकाबले में कोई ज्यादा Highly qualified candidate आ जाता था । हालांकि होना यह चाहिए था कि जो कम-से-कम शिक्षा की योग्यता निर्धारित की थी उस पर जोर दिया जाता । सरकार ने 1956 में उसमें तब्दीली कर दी ताकि उन्हें इस तरह से रिजैक्ट न किया जाए । 13 वर्ष तक यह नीति चलती रही । इसके पश्चात् भी हरिजनों को पूरी नौकरियां नहीं मिलीं तब सरदार प्रताप सिंह कैरों ने पुलिस में और पटवारियों की भर्ती में 50 प्रतिशत रिज़र्वेशन कर दी । मैं आपके द्वारा वज़ीर साहिब से कहना चाहता हूं कि ज़रा अपने कागज़ात को तलाश करके यह बताएं कि 1956 से लेकर अब तक कितने पुलिस के सिपाहियों की भर्ती हुई और कितनी पटवारियों की भर्ती हुई और इनमें हरिजनों की क्या Percentage थी । अगर यह जवाब देने की कृपा करें तो आपको पता लग जाएगा कि कागज़ों में सब कुछ लिखा होता है लेकिन क्रियात्मक रूप से कुछ भी नहीं होता । सरकार ने 1964 में फिर से फैसला बदला और यह फैसला किया कि रिजर्वेशन में वही लोग आ सकते हैं जो competition में बैठते हैं । जो promotion से आते थे उनके लिए कोई स्थान नहीं था । सरदार प्रताप सिंह कैरों के आगे मेरा सर झुक जाता है । उन्होंने तमाम मुखालिफत के बावजूद भी यह फैसला किया कि प्रमोशन में 10 प्रतिशत रिज़र्वेशन की जाए । फिर उसके बाद फैसला यह हुआ कि जो रिज़र्वेशन-इन-प्रमोशन है अगर अनुसूचित जातियों के लोग उसमें आ जाते हैं तो उसके पैशेनज़र Open recruitment की Percentage पर असर नहीं होना चाहिए । लेकिन जैसे मैंने अर्ज़ किया है फिर भी हरिजनों को नौकरियां पूरी नहीं मिलती थीं । पंजाब सरकार ने 1966 में एक Welfare cell कायम किया । उसका काम था कि सभी

[आचार्य पृथ्वी सिंह आज़ाद]

विभागों से पड़ताल करके हर तीसरे महीने यह रिपोर्ट किया करें कि कितनी posts Scheduled Castes को मिली हैं। लेकिन यह cell नाम मात्र ही रहा। डिप्टी स्पीकर साहिब, सरकार के जितने प्रयत्न थे जब यह सभी के सभी असफल हो गए तो उस दौरान 1966 में पंजाब में राष्ट्रपति शासन लागू हो गया। अगर पुराने कागजों की छानबीन की जाए तो पता लग जायेगा कि किस किस अफसर और किस किस मिनिस्टर ने 10 प्रतिशत reservation in promotion का विरोध किया है अन्तिम आर्डर जो हुआ, यह कहा गया कि यह गवर्नरी राज्य में हुआ, सरदार प्रताप सिंह ने जो बेहतरीन सिद्धांत निर्धारित किये वह 1966 में गवर्नरी राज्य की आड़ लेकर reservation in promotion withdraw कर लिए गए। इसके खिलाफ तमाम विधायकों ने ऐजीटेशन की। जनता ने ऐजीटेशन की लेकिन ना अकाली सरकार के कान पर जूं रींगी और न ही कांग्रेस सरकार के कान पर। यह दोनों सरकारें इस हमाम में नंगी हैं। यह कहना कि अकालियों ने नहीं किया और उनका मज़ाक उड़ाना ठीक नहीं। जितना गुनाह अकालियों ने किया उतना ही गुनाह आजकी कांग्रेस सरकार कर रही है। उस फैसले को नजर अन्दाज़ करके जो सरदार प्रताप सिंह कैरों ने किया था.......(विघ्न) पार्लियामेंट ने 1969 में एक कमेटी कायम की। वह कमेटी पंजाब में आई। उस कमेटी ने रिपोर्ट की :

> "The Committee feels that decision of the State Government regarding change in their policies has been very demoralising, retrograde and injurious to the interests of the Scheduled Castes. It has practically denied all chances of promotion for Harijans to higher posts. In actual practice ever since reservation in promotion was laid down, there has hardly been any benefit to the Harijans in Class II and higher posts. But with this change in policy whatever semblance of hope there was, has been completely shattered".

इस कमेटी की रिपोर्ट के बावजूद 1969, 1970 और यहां तक कि 1971 में जो सरकार थी, जो हरीजनों के हामी होने का दावा करती थी, ने यह रिपोर्ट सुनी नहीं, पढ़ी नहीं। इस हाउस ने एक कमेटी कायम की Evaluation Committee जिसके Chairman बाबू बृषभान जी थे और इस कमेटी के सदस्य हमारे Welfare Minister भी थे और मैं भी सदस्य था और भी बहुत सारे सज्जनों को इस कमेटी का सदस्य बनने का अवसर मिला उस कमेटी की जो रिपोर्ट थी वह पिछली सरकार ने Cold Storage में रख दी और इस सरकार ने उस रिपोर्ट को दीमक के सपुर्द कर दिया। उस रिपोर्ट में लिखा है :—

> "The Committee has taken a serious view of this change of the policies of the State Government. The decision has been demoralising, retrograde and injurious to the interest of the Scheduled Castes. It has practically denied all chances of promotion for Harijans to higher posts. In actual practice ever since reservation in promotion was laid down, there has hardly been any benefit to the Harijans in Class II and higher posts. But with this change in policy, whatever semblance of hope there was, has been completely ruled out."

डिप्टी स्पीकर साहिब, कहने का मतलब यह है कि जो Evaluation Committee ने recommendation की थी वह Recommendation Parliament की कमेटी ने हू बहू adopt की।

मै आपके द्वारा इस सरकार से कहना चाहता हूँ कि जो गलती 1966 में हुई थी उसको ठीक करना इस सरकार का काम है ।

डिप्टी स्पीकर साहिब, यह सरकार वचन बद्ध है कि हरिजनों के साथ जो पहले अन्याय हुआ है उसे दूर किया जाएगा । हरिजनों को आगे बढ़ने का मौका देंगे । डिप्टी स्पीकर साहिब, पिछले दिनों में एक हाई पावर्ड कमेटी बनी और वह हाउस की ही कमेटी है लेकिन जिस तरह की प्रवृत्ति चली हुई है किसी ऐसे व्यक्ति को मैंबर नहीं लेना जोकि सरकार के खिलाफ अपनी आवाज ऊंची करे। डिप्टी स्पीकर साहिब, मैं उस समय से सेवा कर रहा हूँ जिस समय मेरे कई मैम्बर भाइयों का जन्म भी नहीं हुआ होगा । लेकिन मैंने अपना पक्का इरादा बनाया हुआ है कि जब तक मुझ में सांस हैं अपनी आवाज़ को बुलन्द करता रहूँगा। कोई भी सरकार चाहे वह अकाली हो या कोई और मुझे इस लक्ष्य से कोई भी रोक नहीं सकता ।

**ਸ੍ਰੀ ਡਿਪਟੀ ਸਪੀਕਰ :** ਅਚਾਰੀਆ ਸਾਹਿਬ ਤੁਸੀਂ ਹੋਰ ਕਿਤਨਾ ਸਮਾਂ ਲਵੋਂਗੇ ? (Acharya Sahib, how much more time would you require ?)

**आचार्य पृथ्वी सिंह आजाद :** मैं पांच सात प्वायंट्स कह कर खत्म कर दूंगा। If you don't mind, I will take 10 minutes. I think my other friends would not touch service section, they will touch other sections.

हमारे चीफ मिनिस्टर साहिब और फाईनेंस मिनिस्टर साहब और दूसरे जो मिनिस्टर हैं इन सब के दिलों में हरिजनों के लिये प्यार है और जब भी हरिजनों के बारे में कोई मीटिंग होती है तो जितनी भी मांगे हरिजनों की होती हैं वह सारी की सारी ही स्वीकार कर ली जाती हैं लेकिन बदकिस्मती की बात यह है कि जो सरकार के चलाने वाले ऊंचे अधिकारी हैं उनमें एक सैल बना हुआ है जो कि ऐंटी-हरीजन सैल है । डिप्टी स्पीकर साहिब, अगर आप थोड़ा सा भी ध्यान दें तो आपको पता चलेगा कि हरिजनों को किस तरह से दबाया जा रहा है । एक फैसला हुआ था रिजर्वेशन के बारे में उसे हाईकोर्ट में चैलेंज किया गया । उस के बाद वह सुप्रीमकोर्ट में चला गया । अब अगर हम देखें कि उसको चैलेंज किसने किया ? वह इन्हीं ऊंचे अधिकारियों ने किया था । इस सैल ने यह काम किया । एक तरफ तो मुलाज़िम केस लड़ते थे दूसरी तरफ ऊंचे अधिकारी उनकी सहायता करते थे और तीसरी ओर यह सरकार की तरफ से लड़ते थे। कोर्ट में जो मैटीरीयल पेश किया गया वह इनका ही दिया हुआ था । इस तरह से मुतज़ाद पालिसी चल रही है । इस लिये मेरी चीफ मिनिस्टर साहिब से, फाईनेंस मिनिस्टर साहिब से, वैलफेयर मिनिस्टर साहिब से और दूसरे मिनिस्टरों से प्रार्थना है कि उन्हें सतर्क रहना चाहिए ।

डिप्टी स्पीकर साहिब, सिविल रिट नं: 271 श्री हीरा लाल बनाम स्टेट था । हाईकोर्ट का फैसला जब सुप्रीमकोर्ट में गया तो उसने अपना फैसला रिज़र्वेशन के हक में दे दिया, लेकिन डिप्टी स्पीकर साहिब, आपको यह सुन कर हैरानी होगी कि वह फैसला अब पंजाब के

[आचार्य पृथ्वी सिंह आज़ाद]

चीफ सैक्रेटरी और एल. आर. साहिब एग्जामिन कर रहे हैं। हालांकि यह कितने भी कानून के माहिर क्यों न हों फैसले में एक कामां तक भी नहीं लगा सकते। लेकिन, डिप्टी स्पीकर साहिब, आज तक वह फैसला लागू नहीं किया गया। पिछले दिनों जब हाई पावर्ड कमेटी की मीटिंग हुई मैं उस कमेटी का मैंबर तो नहीं लेकिन चीफ मिनिस्टर मुझे विशेष प्रतिनिध के तौर पर ले गए। मैं वहां चीफ सैक्रेटरी के पीछे पड़ गया कि फलां फलां फाईल पर ऐंटी हरिजन सैल ने इस तरह से लिखा है। वह कहने लगे कि आनरेबल मैंबर को कैसे पता है? तो मैंने कहा कि मैं चीफ मिनिस्टर ज्ञानी जैल सिंह जी की पार्टी का मैम्बर हूँ मुझे सब चीज़ का पता है। मैंने उसको बताया कि जो भी चीज़ हरिजनों के हक में जाती है यह सैल उसके खिलाफ लिखता है। जो वैलफेयर डिपार्टमैंट के रूल्ज़ हैं उनके मुताबिक जो डिपार्टमैंट का सैक्रेटरी है : He is competent authority to decide all such cases which are referred to him by the Scheduled Castes employees.

अब यह तो कम्पीटैंट है और इसमें, डिप्टी स्पीकर साहिब, सुप्रीम कोर्ट का फैसला हो चुका है। चीफ सैक्रटरी की जुरअत नहीं कि वह इसको चेंज कर दे। इसी तरह, डिप्टी स्पीकर साहिब, चार पांच केसिज़ और हैं जिनमें हरिजनों को प्रोमोट किया गया लेकिन यह जो सैल चीफ सैक्रटरी के आफिस में बना हुआ है इसने प्रोमोशनज़ के खिलाफ लिखा। अपनी राय उस प्रोमोशन के खिलाफ दी। मैं आप के सामने इस तरह की दो चार राय बताता हूँ :

> That reservation in promotion after 23rd August, 1966 is not applicable in Class II and Class I services. It, therefore, can not be made applicable in Classes 3 and 4.

डिप्टी स्पीकर साहिब डिपार्टमैंट से होकर एक केस गया तो इसे चीफ सैक्रेटरी के आफिस ने कहा :

> That policy instructions were contained in Circular letter No. 3180/SWI/70/893 dated 11th January, 1971.

**Mr. Deputy Speaker** : Please wind up your speech within two minutes.

**आचार्य पृथ्वी सिंह आज़ाद** : मैंने तो दस मिनट मांगे थे।

**ਸ੍ਰੀ ਡਿਪਟੀ ਸਪੀਕਰ** : ਅਚਾਰਿਆ ਸਾਹਿਬ, ਬਾਕੀ ਬੋਲਣ ਵਾਲੇ ਮੈਂਬਰਾਂ ਦੀ ਲੰਬੀ ਲਿਸਟ ਹੈ। ਤੁਸੀਂ ਅੱਧਾ ਘੰਟਾ ਬੋਲ ਚੁਕੇ ਹੋ। (Achyarya Sahib, there are a number of hon'ble members on the list who are to speak. You have already spoken for half an hour.)

**आचार्य पृथ्वी सिंह आज़ाद** : डिप्टी स्पीकर साहिब, 17 केसिज़ ऐसे हैं जो कि डिपार्टमैंट से रिकमैंड होकर आए लेकिन चीफ सैक्रेटरी के सैल ने उनको टर्न डाऊन कर दिया उनको दबा कर रख लिया। एक नई प्रोपज़ल चली थी जिस की प्रोवीज़न थी कि :—"The Secretary of the Department is the competent authority."

डिप्टी स्पीकर साहिब, अब उसको डीलीट करने की कोशिश की जा रही है ताकि न रहे बांस और न बजे बांसरी। जो कम्पीटीशनों से सर्विस में आते हैं वह क्लास I में 15.2 प्रतिशत शडयूल्ड कास्टस आए हैं। क्लास II में 15.5 प्रतिशत हिस्सा मिला है। और क्लास III में 9.3 प्रतिशत हिस्सा मिला है। डिप्टी स्पीकर साहिब, कुछ केस ऐसे भी हैं जहां इम्तहान से न प्रोमोशन से बल्कि कृपा दृष्टि से तरक्की दी जाती है।

जहां तक पी. सी. एस. बनाने का सवाल है मैंने एक प्रश्न दिया था और उसका जवाब वजीर साहिब ने दिया जो इस वक्त यहां पर नहीं है कि 28 रजिस्टर ए में और 27 रजिस्टर-ए-2 में और 3 रजिस्टर सी में से कुल मिला कर 58 पी.सी.ऐस.आफीसर लिये गए। सन 1949 से लेकर 1971 तक और डिप्टी स्पीकर साहिब, इनमें से कृपा दृष्टि का पात्र केवल एक ही बन सका। सन 1949 में (विघ्न) (एक आवाज़ :— वह भी आपने ही बनवाया था) यह ठीक है कि मैंने ही बनवाया था मैं यह बात कहना नहीं चाहता था लेकिन मास्टर जी ने मुझसे कहलवा ली है, सरकार कहती है कि हम हरिजनों का काम करते हैं आप ही अंदाजा लगा सकते हैं, डिप्टी स्पीकर साहिब, जो पी. सी. ऐस. में प्रोमोट होते हैं उनमें केवल एक हरिजन को लिया गया (विघ्न) (एक आवाज़ : वह भी आप का रिश्तेदार था) नो।

फिर, डिप्टी स्पीकर साहिब, 10 डी. आई.जी. में से केवल एक हरिजन है और उसका सीनीयारटी में नंबर चौथा या पांचवां आता है लेकिन इन्होंने उसे खुड्डे लाइन पर लगा रखा है और उससे जो जूनियर हैं उन्हें जिम्मेदारी के पद पर लगाया हुआ है। फिर, डिप्टी स्पीकर साहिब, डी. एस.पी. से एस. पी. बनाये जाने के बारे में मैंने एक सवाल किया था तो वित्तमंत्री जी ने कहा था कि एक अफसर का, जो हरिजन है, रिकार्ड खराब है तो मैंने उस वक्त कहा था कि इस हाऊस के किन्हीं पांच मैम्बरों की कमेटी बना दी जाए जो कि जाकर देख सके कि उसका रिकार्ड खराब हो गया है या नहीं लेकिन नहीं बनाई गई। फिर डिप्टी स्पीकर साहिब, पी. सी.ऐस. से आई. ए. ऐस. में जाने के बारे में असूल कायम किया हुआ है कि जिसका रिकार्ड सी. हो उसे कनसिडर ही न किया जाए, जिस का रिकार्ड प्लस बी हो और प्लस ए हो उन्हें कनसिडर किया जाए। तो प्लस बी के रिकार्ड वाले 3 हरिजन आते थे तो उनको इगनोर करने के लिये इस तरीका को छोड़ ही दिया गया। अब 60 आई.ए.एस. पी.सी.एस. से बनाए गए और इनमें से केवल एक शैडूल्ड कास्ट पी. सी.एस.को आई.ए.एस.बनाया गया। तो मैं आप के द्वारा सरकार से कहना चाहता हूँ कि अब भी एक लिस्ट जा रही है आई. ए..एस. के बारे में तो सरकार अगर हरिजनों की हितैषी है तो इस बात को ध्यान में रखे ताकि हरिजन पी. सी. एस. को पूरी प्रोमोशन मिल सके। (घंटी) मैं एक मिन्ट और लेकर अपना भाषण समाप्त कर दूंगा मेरे पास गवर्नमेंट आफ इण्डिया का एक सरर्कुलर लैटर है जिस का नंबर 27-2-72 एसतट-एस.सी. और उसकी तारीख 27-11-72 इस सारे को पढ़ने में वक्त ज्यादा लगेगा। सारे को छोड़ कर केवल दो पैरे ही पढ़ कर छोड़ दूंगा और सरकार से

[आचार्य पृथ्वी सिंह आज़ाद]

कहूँगा कि वह इस की रोशनी में अपनी मौजूदा पालिसी को बदले :

The policy in regard to reservation of Scheduled Castes and Scheduled Tribes Officers for posts filled by promotion on the basis of seniority, subject to the fitness, has now been reviewed and it has been decided in supersession of the orders contained in the aforesaid para 2(c) of the O.M. dated 11th July, 1968 that there will be reservation of 15% for Scheduled Castes and 7½% for Scheduled Tribes in promotions made on the basis of seniority, subject to the fitness for appointment to all Class I, Class II, Class III and Class IV posts in grade or services in which the limits of direct recruitment, if any, does not exceed 50%.

इसके होते हुए, डिप्टी स्पीकर साहिब, मैं सरकार से कहना चाहता हूँ कि यह तो 10 परसैंट रिज़रवेशन देते भी हिचकचाते हैं और अब तो सैंटर ने तमाम प्रोमोशन में 15 परसैंट कर दी है।

Provided the representation of Scheduled Castes does not exceed 50% in that Cadre.

It is, there-fore, requested that the Government should take immediate action to revise its old policies and government should create a permanent cell in the Secretariat and the Chief Secretary and his Secretariat should not be allowed to murder Harijans/to play with the Harijans and further, Sir, the Government should also organise a welfare section so that the Scheduled Castes may get proper representations.

With these remarks, I thank you very much for giving me time.

11.00 A.M.

**ਸਰਦਾਰ ਅਜਾਇਬ ਸਿੰਘ ਸੰਧੂ** : (ਮੁਰਿੰਡਾ, ਐਸ. ਸੀ.) ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੇਰੇ ਤੋਂ ਪਹਿਲਾਂ ਅਚਾਰਿਆ ਜੀ ਨੇ ਕੁਝ ਖਰੀਆਂ ਖਰੀਆਂ ਗਲਾਂ ਕਹੀਆਂ ਹਨ (ਵਿਘਨ) (ਇਕ ਮਾਨਯੋਗ ਮੈਂਬਰ : ਚਾਚਾ ਭਤੀਜਾ ਜੋ ਹੋਏ।) (ਹਾਸਾ)

ਮੈਂ ਸਮਝਦਾ ਹਾਂ ਕਿ ਇਹ ਅਜ ਬੜੀ ਸੀਰੀਅਸ ਮਾਮਲੇ ਤੇ ਡਿਸਕਸ਼ਨ ਹੋ ਰਹੀ ਹੈ ਕਿਉਂਕਿ ਪੰਜਾਬ ਦੀ ਚੌਥਾ ਹਿੱਸਾ ਆਬਾਦੀ ਭਾਵ 25% ਆਬਾਦੀ ਦੀ ਸੋਸ਼ੋ ਇਕਨਾਮਿਕ ਕੰਡੀਸ਼ਨ ਕੀ ਹੈ ਅਤੇ ਕਿਹੋ ਜਿਹੀ ਹੋਣੀ ਚਾਹੀਦੀ ਹੈ ਇਸ ਤੇ ਅਸੀਂ ਵਿਚਾਰ ਕਰ ਰਹੇ ਹਾਂ। ਇਸ ਲਈ ਮੈਂ ਸਮਝਦਾ ਹਾਂ ਕਿ ਇਸ ਵਿਸ਼ੇ ਤੇ ਸੀਰੀਅਸਲੀ ਸੋਚਣਾ ਚਾਹੀਦਾ ਹੈ। ਮੈਂ ਮਹਿਸੂਸ ਕਰਦਾ ਹਾਂ, ਡਿਪਟੀ ਸਪੀਕਰ ਸਾਹਿਬ ਕਿ ਇਥੇ ਖਾਸੀ ਬਿਆਨਬਾਜ਼ੀ ਹੋ ਜਾਂਦੀ ਹੈ ਪਰ ਕੰਮ ਨਹੀਂ ਕੀਤਾ ਜਾਂਦਾ ਜਦ ਤਕ ਸੀਰੀਅਸਲੀ ਇਸ ਪੱਖ ਵਲ ਧਿਆਨ ਨਹੀਂ ਦਿਤਾ ਜਾਵੇਗਾ ਤਦ ਤਕ ਇਸ ਦਾ ਹਰੀਜਨਾਂ ਨੂੰ ਕੋਈ ਫਾਇਦਾ ਨਹੀਂ ਪਹੁੰਚੇਗਾ। ਮੈਂ ਆਪਣੀ ਜ਼ਿੰਦਗੀ ਵਿਚ ਪੰਜਾਬ ਵਿਚ ਕੋਈ 10 ਚੀਫ ਮਨਿਸਟਰ ਵੇਖੇ ਹਨ ਅਤੇ ਤਿੰਨਾਂ ਚੀਫ ਮਨਿਸਟਰਾਂ ਦੇ ਬਾਰੇ ਵਿਚ ਤਾਂ ਪੱਕੇ ਤੌਰ ਤੇ ਜਾਣਦਾ ਹਾਂ ਜਿਨ੍ਹਾਂ ਵਿਚੋਂ ਇਕ ਨਵਾਂ ਅਤੇ ਦੋ ਪੁਰਾਣੇ ਹਨ। ਇਕ ਚੀਫ ਮਨਿਸਟਰ ਤਾਂ ਹਰੀਜਨਾਂ ਨੂੰ ਘੂਰ ਕੇ ਟਾਲ ਦਿੰਦਾ ਸੀ ਅਤੇ ਇਕ ਚੀਫ ਮਨਿਸਟਰ ਹਸ ਕੇ ਟਾਲ ਦਿੰਦਾ ਸੀ ਅਤੇ ਅਜ ਦਾ ਜਿਹੜਾ ਚੀਫ ਮਨਿਸਟਰ ਹੈ ਇਹ ਭਾਸ਼ਣ ਦੇ ਕੇ ਟਾਲ ਦਿੰਦਾ ਹੈ (ਹਾਸਾ) ਤੁਸੀਂ ਵੀ ਚਾਚਾ ਭਤੀਜਾ ਦੀ ਗਲ ਵਿਚ ਫਸ ਕੇ ਟਾਲਦੇ ਹੋ ਅਸਾਨੂੰ ਸੀਰੀਅਸ ਹੋਣਾ ਚਾਹੀਦਾ ਹੈ।

ਭਾਵੇਂ ਐਜੂਕੇਸ਼ਨ ਦਾ ਮਾਮਲਾ ਹੋਵੇ ਜਾਂ ਲੈਂਡ ਦਾ ਮਸਲਾ ਹੋਵੇ ਇਹ ਭਾਸ਼ਣ ਬਾਜ਼ੀ ਨਾਲ ਹਲ ਨਹੀਂ ਹੋ ਸਕਦਾ। ਆਜ਼ਾਦ ਸਾਹਿਬ ਨੇ ਅਕਾਲੀ ਗੌਰਮਿੰਟ ਦਾ ਜ਼ਿਕਰ ਕੀਤਾ

ਹੈ । ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਅਕਾਲੀ ਗੌਰਮਿੰਟ ਨੇ ਤਾਂ ਦੋ ਤਿੰਨ ਸਾਲ ਰਾਜ ਕੀਤਾ ਹੈ ਪਰ ਇਨ੍ਹਾਂ ਦੀ ਪਾਰਟੀ ਤਾਂ 20 ਸਾਲ ਰਾਜ ਕਰਦੀ ਰਹੀ ਹੈ । ਅਸੀਂ ਦੋ ਤਿੰਨ ਸਾਲਾਂ ਵਿਚ ਸ਼ੈਡੂਲਡ ਕਾਸਟਾਂ ਦੀ ਹਾਲਤ ਨੂੰ ਬੇਹਤਰ ਬਣਾਉਣ ਦਾ ਯਤਨ ਕੀਤਾ ਹੈ । ਸ਼ੈਡੂਲਡ ਕਾਸਟਾਂ ਲਈ ਲੈਂਡ ਕਾਰਪੋਰੇਸ਼ਨ ਬਣਾਈ ਹੈ । ਨੌਵੀਂ ਤਕ ਵਜ਼ੀਫਾ ਮਾਫ ਕੀਤਾ ਹੈ ਅਤੇ ਧਰਮਸ਼ਾਲਾਂ ਕਾਇਮ ਕੀਤੀਆਂ ਹਨ । ਇਸ ਲਈ ਇਹ ਕਹਿਣਾ ਗ਼ਲਤ ਹੈ ਕਿ ਅਕਾਲੀ ਸਰਕਾਰ ਨੇ ਹਰੀਜਨਾਂ ਦੇ ਸੁਧਾਰ ਵਲ ਧਿਆਨ ਨਹੀਂ ਦਿਤਾ ਜਾਂ ਅਕਾਲੀ ਸਰਕਾਰ ਦੇ ਦਿਲ ਵਿਚ ਹਰੀਜਨਾਂ ਲਈ ਦਰਦ ਨਹੀਂ ਸੀ । ਮੈਂ ਇਹ ਨਹੀਂ ਕਹਿੰਦਾ ਕਿ ਪਹਿਲਾਂ ਨਹੀਂ ਸੀ ਤੇ ਅਕਾਲੀਆਂ ਨੇ ਹਾਲਤ ਬੇਹਤਰ ਕਰਨ ਦਾ ਯਤਨ ਕੀਤਾ ਹੈ ਇਸ ਲਈ ਅਸਾਨੂੰ ਇਨ੍ਹਾਂ ਗਲਾਂ ਵਿਚ ਨਹੀਂ ਜਾਣਾ ਚਾਹੀਦਾ ਕਿ ਕਿਸ ਸਰਕਾਰ ਨੇ ਕੀ ਕੀਤਾ ਅਸਾਨੂੰ ਇਸ ਪਖ ਵਿਚ ਸੀਰੀਅਸਲੀ ਸੋਚਣਾ ਚਾਹੀਦਾ ਹੈ ।

ਡਿਪਟੀ ਸਪੀਕਰ ਸਾਹਿਬ, ਇਹ ਜਿਹੜੀ ਰਿਪੋਰਟ ਹੈ ਇਸ ਦੇ ਪਹਿਰਾ 146 ਵਿਚ ਸਾਫ ਦਰਜ਼ ਕੀਤਾ ਗਿਆ ਤੇ ਸਾਡੇ ਦੇਸ਼ ਦਾ ਵਿਧਾਨ ਵੀ ਇਹ ਕਹਿੰਦਾ ਹੈ ਕਿ ਦੇਸ਼ ਦੇ ਵੀਕਰ ਸੈਕਸ਼ਨ ਜਿਹੜੇ ਹਨ ਉਨ੍ਹਾਂ ਨੂੰ ਪਰੋਟੈਕਟ ਕਰਨਾ ਸਾਡਾ ਸਾਰਿਆਂ ਦਾ ਫਰਜ਼ ਬਣਦਾ ਹੈ । ਜਦ ਤਕ ਮੈਨਟੈਲਿਟੀ ਨੂੰ ਚੇਂਜ ਨਹੀਂ ਕੀਤਾ ਜਾਂਦਾ ਭਾਵੇਂ ਅਕਾਲੀ ਸਰਕਾਰ ਹੋਵੇ ਜਾਂ ਕਾਂਗਰਸ ਦੀ ਸਰਕਾਰ ਹੋਵੇ ਜਾਂ ਕੋਈ ਲੈਜਿਸਲੇਟਰ ਹੋਵੇ ਜਾਂ ਸਰਕਾਰੀ ਅਫਸਰ ਹੋਵੇ ਅਤੇ ਜਦੋਂ ਤਕ ਇਸ ਪਖ ਵਿਚ ਸੋਚਿਆਂ ਨਹੀਂ ਜਾਂਦਾ ਅਤੇ ਜਦੋਂ ਤਕ ਗਰੀਬ ਦਾ ਭਲਾ ਕਰਨ ਅਤੇ ਹਰੀਜਨਾਂ ਦਾ ਧਿਆਨ ਰਖਣ ਲਈ ਤੀਬਰ ਇਛਾ ਪੈਦਾ ਨਹੀਂ ਹੁੰਦੀ, ਕੋਈ ਗਲ ਨਹੀਂ ਹੋ ਸਕਦੀ ।

ਮੈਂ ਪਹਿਲੀ ਗਲ ਤਾਂ ਇਹ ਕਰਨੀ ਚਾਹੁੰਦਾ ਹਾਂ ਕਿ ਜੇ ਵਾਕਈ ਤੁਸੀਂ ਸੀਰੀਅਸ ਹੋ ਤਾਂ ਜਿਥੇ ਵੀ ਕੋਈ ਸ਼ੈਡੂਲਡ ਕਾਸਟ ਦੀ ਭਲਾਈ ਦਾ ਕੋਈ ਕੰਮ ਕਰੇ ਉਸ ਕਰਮਚਾਰੀ ਦੇ ਕਰੈਕਟਰ ਰੋਲ ਦੇ ਵਿਚ ਦਰਜ਼ ਕੀਤਾਂ ਜਾਣਾ ਚਾਹੀਦਾ ਹੈ। ਜਿਹੜੇ ਅਫਸਰ ਨੇ ਸਹਿਯੋਗ ਦਿੱਤਾ ਹੋਵੇ ਉਸ ਦਾ ਕਰੈਕਟਰ ਰੋਲ ਦਸੇ ਕਿ ਇਹ ਹਰੀਜਨਾਂ ਦੇ ਭਲੇ ਲਈ ਕੰਮ ਕਰਨ ਵਾਲਾ, ਉਨ੍ਹਾਂ ਦੇ ਹਿੱਤ ਵਾਲਾ ਆਫੀਸਰ ਹੈ। ਸਾਰੇ ਆਫੀਸਰਜ਼ ਨੂੰ ਹਦਾਇਤ ਹੋਣੀ ਚਾਹੀਦੀ ਹੈ ਕਿ ਜਿਹੜੀਆਂ ਵੀ ਹਰੀਜਨ ਭਲਾਈ ਦੀਆਂ ਸਕੀਮਾਂ ਹਨ, ਸ਼ੈਡੂਲਡ ਕਾਸਟਸ ਨਾਲ ਸਬੰਧਤ ਹਨ ਉਨ੍ਹਾਂ ਸਾਰੀਆਂ ਨੂੰ ਟਾਪ ਪ੍ਰਾਇਰਟੀ ਦੇ ਕੇ ਇੰਪਲੀਮੈਂਟ ਕਰਨਾ ਚਾਹੀਦਾ ਹੈ । ਪਰ ਇਸ ਹਾਊਸ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਇਸ ਵਕਤ ਸਰਕਾਰੀ ਅਫਸਰਾਂ ਵਿਚ ਬਹੁਤ ਸਾਰਿਆਂ ਦੀ ਮੈਜਾਰਿਟੀ ਹੈ ਜਿਹੜੇ ਇਹ ਕਸਮ ਖਾਈ ਬੈਠੇ ਹਨ ਕਿ ਅਸੀਂ ਸ਼ੈਡੂਲਡ ਕਾਸਟਸ ਦਾ ਕੋਈ ਭਲਾ ਹੀ ਨਹੀਂ ਕਰਨਾ । ਜਿਤਨੇ ਵੀ ਪੰਜਾਬ ਸਰਕਾਰ ਦੇ ਆਈ.ਏ.ਐਸ. ਆਫੀਸਰਜ਼ ਹਨ ਜਾਂ ਪੀ.ਸੀ.ਐਸ. ਆਫੀਸਰਜ਼ ਹਨ ਜਿਹੜੇ ਜਾਣ ਬੁਝ ਕੇ ਖਰਾਬ ਕਰਦੇ ਹਨ, ਉਨ੍ਹਾਂ ਦੇ ਕਰੈਕਟਰ ਰੋਲਜ਼ ਦੇ ਵਿਚ ਵੀ ਐਂਟਰੀਜ਼ ਹੋਣੀਆਂ ਚਾਹੀਦੀਆਂ ਹਨ । ਮੈਂ ਸਮਝਦਾ ਹਾਂ ਬਹੁਤ ਸਾਰੇ ਆਫੀਸਰਜ਼ ਇਹੋ ਜਿਹੇ ਹਨ ਜਿਹੜੇ ਹਰੀਜਨਾਂ ਨੂੰ ਰਿਜ਼ਰਵੇਸ਼ਨ ਦੇਣਾ ਹੀ ਨਹੀਂ ਚਾਹੁੰਦੇ । ਇਹ ਉਦੋਂ ਤੱਕ ਠੀਕ ਨਹੀਂ ਹੋਣਗੇ ਜਦੋਂ ਤੱਕ ਇਨ੍ਹਾਂ ਦੇ ਕਰੈਕਟਰ ਰੋਲ ਦੇ ਵਿਚ ਕੋਈ ਐਂਟਰੀ ਨਾ ਹੋਵੇ ।

ਐਜੂਕੇਸ਼ਨ ਦੇ ਮਹਿਕਮੇ ਦੇ ਮੁਤਾਲਿਕ ਮੈਂ ਦਸਣਾ ਚਾਹੁੰਦਾ ਹਾਂ ਕਿ ਵਜ਼ੀਫਿਆਂ ਦੀ ਦਰ ਉਹੀ ਹੈ ਜਿਹੜੀ ਕਿ 1946 ਦੇ ਵਿਚ ਮਨਜ਼ੂਰ ਹੋਈ ਸੀ ਭਾਵੇਂ ਮਹਿੰਗਾਈ ਕਿਤੇ ਦੀ

[ਸਰਦਾਰ ਅਜਾਇਬ ਸਿੰਘ ਸੰਧੂ]

ਕਿਤੇ ਚੜ੍ਹ ਗਈ ਹੈ । ਫੇਰ ਜਿਹੜੇ ਮੁੰਡਿਆਂ ਨੂੰ ਵਜ਼ੀਫੇ ਮਿਲਦੇ ਹਨ ਉਹ ਉਦੋਂ ਮਿਲਦੇ ਹਨ ਜਦੋਂ ਕਿ ਮੁੰਡਾ ਪਾਸ ਕਰਕੇ ਸਕੂਲ ਵਿਚੋਂ ਚਲਾ ਜਾਂਦਾ ਹੈ ਅਤੇ ਪਿਛੋਂ ਮਾਸਟਰ ਉਸ ਦਾ ਪਤਾ ਲਭਦੇ ਫਿਰਦੇ ਰਹਿੰਦੇ ਹਨ । ਇਸ ਹਾਊਸ ਵਿਚ ਇਸ ਤਰ੍ਹਾਂ ਦੇ ਕਈ ਵਾਰ ਸਵਾਲ ਵੀ ਆਏ ਹਨ ਕਿ ਹੈਡਮਾਸਟਰ ਮੁੰਡਿਆਂ ਨੂੰ ਵਜ਼ੀਫੇ ਨਹੀਂ ਦੇਂਦੇ, ਆਪ ਹੀ ਛੱਕ ਛੱਕਾ ਜਾਂਦੇ ਹਨ । ਵਜ਼ੀਫਿਆਂ ਦੇ ਕੰਮ ਦੀ ਡਿਊਟੀ ਡਿਸਟ੍ਰਿਕਟ ਐਜੂਕੇਸ਼ਨ ਆਫੀਸਰ ਦੀ ਲਾਉਣੀ ਚਾਹੀਦੀ ਹੈ ਜਿਹੜਾ ਆਪ ਵਕਤ ਸਿਰ ਵਜ਼ੀਫੇ ਦੇਣ ਦਾ ਜ਼ੁੰਮੇਵਾਰ ਹੋਵੇ । ਬਹੁਤ ਸਾਰੇ ਸਕੂਲਾਂ ਵਿਚ ਸਮੇਂ ਸਿਰ ਕੋਈ ਵਜ਼ੀਫਾ ਨਹੀਂ ਮਿਲਦਾ ਉਥੇ ਖੁਦ ਜਾਕੇ ਇਸ ਨੂੰ ਵੰਡਣਾ ਚਾਹੀਦਾ ਹੈ ਤਾਂ ਜੋ ਬੱਚਿਆਂ ਵਿਚ ਵਧ ਤੋਂ ਵਧ ਉਤਸ਼ਾਹ ਹੋਵੇ ।

ਜਿਥੋਂ ਤਕ ਰਿਜ਼ਰਵੇਸ਼ਨ ਦਾ ਸਵਾਲ ਹੈ ਸਰਵਿਸਿਜ਼ ਵਿਚ ਜਿਤਨੇ ਵੀ ਆਫੀਸਰ ਕਲਾਸ ਦੇ ਬੰਦੇ ਹਨ, ਜਦੋਂ ਦਾ ਰਿਜ਼ਰਵੇਸ਼ਨ ਦਾ ਆਰਡਰ ਹੋਇਆ ਹੈ, ਉਨ੍ਹਾਂ ਨੇ ਤਾਂ ਇਹ ਫੈਸਲਾ ਹੀ ਕਰ ਲਿਆ ਹੈ ਕਿ ਅਸੀਂ ਕਿਸੇ ਨੂੰ ਰਿਜ਼ਰਵੇਸ਼ਨ ਦੇਣੀ ਹੀ ਨਹੀਂ । ਜਦੋਂ ਵੀ ਸ਼ੈਡੂਲਡ ਕਾਸਟ ਦੇ ਮੁੰਡੇ ਦੀ ਪ੍ਰਮੋਟ ਹੋਕੇ ਲਗਣ ਦੀ ਵਾਰੀ ਆਉਂਦੀ ਹੈ । ਇਹ ਆਫੀਸਰ ਇਸ ਤਰ੍ਹਾਂ ਦੀਆਂ ਗਲਾਂ ਕਰਦੇ ਹਨ ਕਿ ਉਸ ਦੇ ਕਰੈਕਟਰ ਰੋਲ ਤੱਕ ਖਰਾਬ ਕਰਨ ਤਾਈਂ ਜਾਂਦੇ ਹਨ । ਆਮ ਬੱਚੇ ਸਾਡੇ ਕੋਲ ਆਕੇ ਸ਼ਿਕਾਇਤਾਂ ਕਰਦੇ ਹਨ ਕਿ ਹੁਣ ਤੱਕ ਮੇਰੀਆਂ 10 ਰਿਪੋਰਟਾਂ ਠੀਕ ਸੀ, ਪਰ ਹੁਣ ਜਦੋਂ ਗਿਆਰਵੀਂ ਰਿਪੋਰਟ ਆਈ ਉਹ ਖਰਾਬ ਕਰ ਦਿੱਤੀ ਹੈ, ਇਸ ਲਈ ਹੁਣ ਜਦੋਂ ਮੇਰੀ ਤਰੱਕੀ ਦੀ ਵਾਰੀ ਸੀ ਮੈਨੂੰ ਨਹੀਂ ਮਿਲੀ । (ਵਿਘਨ)

**ਸਰਦਾਰ ਕਰਨੈਲ ਸਿੰਘ ਮਰੜ੍ਹੀ :** ਡਿਪਟੀ ਸਪੀਕਰ ਸਾਹਿਬ, ਮੈਂ ਵਿਚਾਲੇ ਦੀ ਬੋਲਣ ਦੀ ਮੁਆਫੀ ਚਾਹੁੰਦਾ ਹਾਂ ਮੈਂ ਤਾਂ ਸਰਕਾਰ ਨੂੰ ਇਕ ਸੁਝਾਓ ਇਸ ਮਸਲੇ ਤੇ ਇਹ ਦੇਣਾ ਚਾਹੁੰਦਾ ਹਾਂ ਕਿ ਸਰਕਾਰ ਨੂੰ ਸਾਰੇ ਆਫੀਸਰਜ਼ ਨੂੰ ਇਹ ਹਦਾਇਤ ਕਰਨੀ ਚਾਹੀਦੀ ਹੈ ਕਿ ਸਾਰੇ ਮਹਿਕਮਿਆ ਦੇ ਵਿਚ ਜਿਤਨੀਆਂ ਵੀ ਰਿਜ਼ਰਵੇਸ਼ਨ ਲਈ ਨੌਕਰੀਆਂ ਹਨ, ਚਾਹੇ ਉਹ ਹਰੀਜਨ ਵੈਲਫੇਅਰ ਵਿਚ ਹੋਵੇ, ਚਾਹੇ ਹਰੀਜਨ ਕਲਿਆਣ ਕੇਂਦਰ ਵਿਚ ਜਾਂ ਹੋਰ ਕਿਸੇ ਪਛੜੀਆਂ ਜਾਤੀਆਂ ਦਾ ਹੋਵੇ ਉਸ ਨੂੰ ਆਪਣਾ ਹੱਕ ਮਿਲਣਾ ਚਾਹੀਦਾ ਹੈ । ਉਸ ਦੇ ਨਾਲ ਕੋਈ ਧੱਕਾ ਨਹੀਂ ਹੋਣਾ ਚਾਹੀਦਾ । ਜੇ ਸਾਬਤ ਹੋ ਜਾਵੇ ਕਿ ਕਿਸੇ ਦੇ ਨਾਲ ਧੱਕਾ ਹੋਇਆ ਹੈ ਤਾਂ ਉਸ ਦੇ ਖਿਲਾਫ ਸਖਤ ਕਾਰਵਾਈ ਕੀਤੀ ਜਾਵੇ ਤਾਂ ਜੋ ਉਹ ਅਗੇ ਨੂੰ ਕਿਸੇ ਦੇ ਨਾਲ ਕੋਈ ਧੱਕਾ ਨਾ ਕਰ ਸਕੇ ।

**ਸਰਦਾਰ ਅਜਾਇਬ ਸਿੰਘ ਸੰਧੂ :** ਮੈਂ ਵੀ ਇਹੋ ਕਹਿ ਰਿਹਾ ਸੀ, ਡਿਪਟੀ ਸਪੀਕਰ ਸਾਹਿਬ, ਕਿ ਜਿਥੇ ਕਿਤੇ ਵੀ ਸ਼ੈਡੂਲਡ ਕਾਸਟਸ ਦੇ ਨਾਲ ਧੱਕਾ ਹੁੰਦਾ ਹੈ, ਉਹ ਰੋਕਣਾ ਚਾਹੀਦਾ ਹੈ । ਚਾਹੇ ਕੋਈ ਸ਼ੈਡੂਲਡ ਕਾਸਟ ਅਫਸਰ ਹੈ, ਚਾਹੇ ਮਾਤਹਿਤ ਹੈ, ਉਸ ਨਾਲ ਜਦੋਂ ਵੀ ਧੱਕਾ ਹੋਵੇ ਫੌਰਨ ਪੁਛ ਪੜਤਾਲ ਹੋਣੀ ਚਾਹੀਦੀ ਹੈ । ਧੱਕਾ ਕਰਨ ਵਾਲੇ ਨੂੰ ਸਜ਼ਾ ਮਿਲਣੀ ਚਾਹੀਦੀ ਹੈ । ਇਕ ਤਾਂ ਮੈਂ ਸਰਵਿਸਿਜ਼ ਬਾਰੇ ਜ਼ਰੂਰ ਕਹਾਂਗਾਂ ਕਿ ਇਨ੍ਹਾਂ ਦੀ ਹਿਫਾਜ਼ਤ ਵਾਸਤੇ ਕੋਈ ਕਮੇਟੀ ਇਹੋ ਜਿਹੀ ਬਣਨੀ ਚਾਹੀਦੀ ਹੈ ਜੋ ਜਦੋਂ ਵੀ ਕਿਸੇ ਸ਼ੈਡੂਲਡ ਕਾਸਟਸ ਦੇ ਮੈਂਬਰ ਦੇ ਨਾਲ ਬੇਇਨਸਾਫੀ ਹੋਵੇ , ਜਿਵੇਂ ਕਿ ਕਰੈਕਟਰ ਰੋਲ ਦੇ ਖਰਾਬ ਕਰਨ ਵਾਲੀ ਗਲ ਹੋਵੇ , ਕੋਈ ਪ੍ਰਮੋਸ਼ਨ ਦੇ ਵਿਚ ਰੁਕਾਵਟ ਪਾਵੇ ਇਸ ਤਰ੍ਹਾਂ ਦੇ ਧੱਕੇ ਦੀ ਕਿਸੇ ਨੂੰ ਵੀ ਇਜਾਜ਼ਤ ਨਹੀਂ ਹੋਣੀ ਚਾਹੀਦੀ । ਇਸ ਤਰਾਂ ਦੀ ਜਦੋਂ ਕੋਈ ਗਲ ਹੋਵੇ,

ਉਹ ਆਪਣੀ ਰਿਪਰੇਜ਼ੈਂਟੇਸ਼ਨ ਇਸ ਕਮੇਟੀ ਨੂੰ ਦੇਵੇ ਅਤੇ ਕਮੇਟੀ ਰਿਕਾਰਡ ਵੇਖ ਕੇ ਡਿਸੀਜ਼ਨ ਦੇਵੇ ਅਤੇ ਉਸ ਦਾ ਫਰਜ਼ ਹੈ ਕਿ ਬੇਇਨਸਾਫੀ ਹੋਣ ਹੀ ਨਾ ਦਿੱਤੀ ਜਾਵੇ , ਅਤੇ ਇਸ ਦਾ ਕੀਤਾ ਹੋਇਆ ਫੈਸਲਾ ਤੁਰੰਤ ਲਾਗੂ ਹੋਣਾ ਚਾਹੀਦਾ ਹੈ । ਇਕ ਤਾਂ ਇਹ ਇਲਾਜ ਹੈ ਇਸ ਗਲ ਦਾ ।

ਆਬਾਦੀ ਦੇ ਲਿਹਾਜ਼ ਨਾਲ ਮੈਂ ਸਮਝਦਾ ਹਾਂ ਕਿ ਸਾਨੂੰ 25% ਰਿਜ਼ਰਵੇਸ਼ਨ ਮਿਲਣੀ ਚਾਹੀਦੀ ਹੈ, ਪਰ ਇਹ 20% ਵੀ ਨਹੀਂ ਦੇਂਦੇ । ਜੇ 25% ਮੰਨਣਗੇ ਤਾਂ ਜਾਂ ਕੇ 20% ਦੇਣਗੇ । ਪਰ ਜੇ ਕਲਾਸ III ਵਿਚ ਵੀ ਰਿਜ਼ਰਵੇਸ਼ਨ ਵੇਖੀ ਜਾਵੇ ਤਾਂ ਉਹ 9% ਬਣਦੀ ਹੈ, ਇਹ ਹਾਲਤ ਹੈ ਕਿ ਰਿਜ਼ਰਵੇਸ਼ਨ ਪੂਰੀ ਮਿਲਦੀ ਤਕ ਵੀ ਨਹੀਂ । ਜਿਹੜੀ ਕਮੇਟੀ ਬਣਾਈ ਜਾਵੇ ਉਹ ਇਹ ਵੀ ਵੇਖੇ ਕਿ ਰਿਜ਼ਰਵੇਸ਼ਨ ਪੂਰੀ ਮਿਲਦੀ ਹੈ ਕਿ ਨਹੀਂ । ਮੈਂ ਸਮਝਦਾ ਹਾਂ ਜਿਹੜੇ ਪੰਜਾਬ ਸਕੂਲ ਐਜੂਕੇਸ਼ਨ ਬੋਰਡ, ਬਿਜਲੀ ਬੋਰਡ ਅਤੇ ਹੋਰ ਇਸ ਤਰ੍ਹਾਂ ਦੀਆਂ ਕਾਰਪੋਰੇਸ਼ਨਜ਼ ਹਨ ਇਹ ਗੌਰਮਿੰਟ ਦੇ ਕਾਨੂੰਨਾਂ ਦੀਆਂ ਕੋਈ ਪਰਵਾਹ ਤੱਕ ਨਹੀਂ ਕਰਦੀਆਂ, ਇਹ ਸਭ ਆਪਣੇ ਆਪ ਨੂੰ ਸੁਪਰ-ਗੌਰਮਿੰਟ ਸਮਝਦੀਆਂ ਹਨ । ਇਸੇ ਤਰ੍ਹਾਂ ਯੂਨੀ-ਵਰਸਟੀਜ਼ ਹਨ, ਹੋਰ ਇਸ ਤਰ੍ਹਾਂ ਦੇ ਅਦਾਰੇ ਹਨ, ਇਨ੍ਹਾਂ ਨੂੰ ਵੀ ਹਦਾਇਤ ਹੋਣੀ ਚਾਹੀਦੀ ਹੈ ਕਿ ਇਹ ਰਿਜ਼ਰਵੇਸ਼ਨ ਦਾ ਪੂਰਾ ਪੂਰਾ ਖਿਆਲ ਕਰਨ ਤਦ ਹੀ ਇਨ੍ਹਾਂ ਪਛੜੀਆਂ ਜ਼ਾਤੀਆਂ ਦੀ ਕੋਈ ਇਕਨਾਮਿਕ ਸੁਧਾਰ ਦੀ ਗਲ ਹੋ ਸਕਦੀ ਹੈ। ਜਿਹੜੇ ਚੰਗੇ ਸ਼ੈਡੂਲਡ ਕਾਸਟਸ ਹਨ ਜਿਹੜੇ ਕੋਈ ਕਾਰਖਾਨੇ ਦਾ ਕੰਮ ਚਾਲੂ ਕਰ ਸਕਦੇ ਹਨ, ਜਿਸ ਤਰ੍ਹਾਂ ਮਾਸਟਰ ਗੁਰਬੰਤਾ ਸਿੰਘ ਜੀ, ਚੌਧਰੀ ਸੁੰਦਰ ਸਿੰਘ ਜੀ ਹਨ ਜਾਂ ਚੌਧਰੀ ਜਗਤ ਰਾਮ ਜੀ ਹਨ, ਇਸ ਤਰ੍ਹਾਂ ਦਾ ਜੇ ਕੋਈ ਬੰਦਾ ਹੋਵੇ ਅਤੇ ਉਹ ਕਾਰਖਾਨਾ ਲਾ ਸਕਦਾ ਹੋਵੇ ਤਾਂ ਸਰਕਾਰ ਦੇ ਇੰਡਸਟਰੀ ਡਿਪਾਰਟ-ਮੈਂਟ ਨੂੰ ਕਰਜ਼ਾ ਦੇਣਾ ਚਾਹੀਦਾ ਹੈ । ਇੰਡਸਟਰੀ ਦੇ ਮਹਿਕਮੇ ਵਲੋਂ ਜੋ ਕਰਜ਼ਾ ਦਿੱਤਾ ਜਾਂਦਾ ਹੈ ਉਸ ਦਾ 25% ਸ਼ੈਡੂਲਡ ਕਾਸਟਸ ਦੇ ਲੋਕਾਂ ਨੂੰ ਬਾਕਾਇਦਾ ਹਿੱਸਾ ਮਿਲਣਾ ਚਾਹੀਦਾ ਹੈ। ਹਰੀਜਨਾਂ ਨੂੰ ਕੁਝ ਦੇਣ ਦੀ ਬਜਾਏ ਜੋ ਲੋਕ ਵਿਚ ਰੁਕਾਵਟ ਬਣਦੇ ਹਨ ਉਨ੍ਹਾਂ ਦੇ ਕਰੈਕਟਰ ਰੋਲ ਦੇ ਵਿਚ ਐਂਟਰੀ ਹੋਣੀ ਚਾਹੀਦੀ ਹੈ ।

ਜਿਥੋਂ ਤਕ ਜ਼ਮੀਨ ਦੇ ਦੇਣ ਦਾ ਸਵਾਲ ਹੈ, ਇਹ ਲੋਕਾਂ ਤੋਂ ਖੋਹ ਕੇ ਤਾਂ ਕਿਵੇਂ ਦਿੱਤੀ ਨਹੀਂ ਜਾ ਸਕਦੀ ਆਖਿਰ ਜਿਹੜੀ ਸਰਪਲਸ ਹੈ ਉਹੀ ਮਿਲ ਸਕਦੀ ਹੈ। ਮੈਂ ਸਰਕਾਰ ਦਾ ਧਿਆਨ ਉਸ ਜ਼ਮੀਨ ਵਲ ਦਿਵਾਉਂਦਾ ਹਾਂ ਜਿਹੜੀ 1962 ਦੇ ਵਿਚ ਪੰਜਾਬ ਸਰਕਾਰ ਨੇ ਇਵੈਕੁਈ ਲੈਂਡ ਕਰਕੇ ਬੜੇ ਸਸਤੇ ਰੇਟ ਤੇ ਸੈਂਟਰਲ ਸਰਕਾਰ ਵਲੋਂ ਖਰੀਦੀ ਸੀ । ਉਸ ਬਾਰੇ ਸਰਦਾਰ ਪ੍ਰਤਾਪ ਸਿੰਘ ਕੈਰੋਂ ਨੇ ਇਕ ਪੈਕੇਜ ਡੀਲ ਚਲਾਈ ਪਰ ਹਾਲੇ ਤੱਕ ਉਹ ਜਿਸ ਪਰਪਜ਼ ਲਈ ਹਾਸਲ ਕੀਤੀ ਸੀ ਲੋਕਾਂ ਨੂੰ ਨਹੀਂ ਦਿੱਤੀ ਗਈ । ਇਹ ਇਕ ਬੜਾ ਹੀ ਸੀਰੀਅਸ ਮੁਆਮਲਾ ਹੈ ਅੱਧ ਪਚੱਦੀ ਇਧਰ ਉਧਰ ਖੁਰਦ ਬੁਰਦ ਹੋ ਗਈ ਹੈ ਬਾਕੀ ਦੀ ਅਜੇ ਤੱਕ ਏਧਰ ਉਧਰ ਕਰਨ ਦੇ ਜਤਨ ਜਾਰੀ ਹਨ । ਸਰਕਾਰ ਨੂੰ ਇਹ ਗਰੀਬ ਹਰੀਜਨਾਂ ਨੂੰ ਦੇਣੀ ਚਾਹੀਦੀ ਹੈ । ਇਹ ਇਕ ਹਕੀਕਤ ਹੈ । ਹੁਣ ਤਹਿਸੀਲਦਾਰ (ਸੇਲਜ਼) ਦੀ ਚਿੱਠੀ ਆਈ ਹੈ ਇਹ ਸਾਰੇ ਪਿੰਡਾਂ ਦੇ ਵਿਚ ਪਹੁੰਚ ਚੁਕੀ ਹੈ, ਹੁਣ ਉਹ ਇਸ ਜ਼ਮੀਨ ਦੀ ਆਕਸ਼ਨ ਕਰਨਾ ਚਾਹੁੰਦੇ ਹਨ, ਇਹ ਨੋਟਿਸ ਆਏ ਹਨ ਕਿ ਫਲਾਣੀ ਫਲਾਣੀ ਜ਼ਮੀਨ ਨੀਲਾਮ ਹੋਣੀ ਹੈ।

ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਉਹ ਜ਼ਮੀਨ ਸਾਨੂੰ ਕੌਡੀਆਂ ਦੇ ਭਾਅ ਮਿਲੀ ਸੀ । ਪੰਜਾਬ ਸਰਕਾਰ ਨੂੰ ਚਾਹੀਦਾ ਹੈ ਕਿ ਉਹ ਸਮਾਂ ਮਿਥ ਕੇ

[ਸਰਦਾਰ ਅੱਜਾਇਬ ਸਿੰਘ ਸੰਧੂ]

5 ਮਹੀਨੇ, 6 ਮਹੀਨੇ ਜਾਂ ਇਕ ਸਾਲ ਦਾ ਸਮਾਂ ਮਿਥ ਕੇ ਇਹ ਇਵੈਕੂਈ ਜ਼ਮੀਨ ਹਰੀਜਨਾਂ ਨੂੰ ਲਾਟਰੀ ਦੇ ਸਿਸਟਮ ਦੇ ਨਾਲ ਦੇਵੇ ਅਤੇ ਇਸ ਦੀ ਕੀਮਤ ਵੀ ਮੁਨਾਸਿਬ ਹੀ ਰਖੇ। ਕਿਉਂਕਿ ਜੇ ਇਸ ਦੀ ਨੀਲਾਮੀ ਕੀਤੀ ਗਈ ਤਾਂ ਇਹ ਹੋਵੇਗਾ ਕਿ ਜੇ ਅਜਾਇਬ ਸਿੰਘ ਕੋਲ ਪੈਸੇ ਹਨ ਤਾਂ ਉਹ ਜ਼ਮੀਨ ਖਰੀਦ ਲਵੇਗਾ ਅਤੇ ਇਸ ਤਰ੍ਹਾਂ ਗਰੀਬ ਹਰੀਜਨ ਦੀ ਕਦੇ ਵੀ ਵਾਰੀ ਨਹੀਂ ਆਵੇਗੀ। ਇਨ੍ਹਾਂ ਨੂੰ ਉਹ ਜ਼ਮੀਨ ਅਲਾਟ ਕਰਨ ਲਈ ਕਦਮ ਚੁਕਣੇ ਚਾਹੀਦੇ ਹਨ ਅਤੇ ਲਾਰੇ ਲਪੇ ਨਹੀਂ ਲਾਉਣੇ ਚਾਹੀਦੇ ਕਿਉਂਕਿ ਉਹ ਜ਼ਮੀਨ ਦੇਣ ਤੋਂ ਬਿਨਾਂ ਕੋਈ ਗਲ ਨਹੀਂ ਬਣਨੀ। ਡਿਪਟੀ ਸਪੀਕਰ ਸਾਹਿਬ, ਮੈਂ ਮਹਿਸੂਸ ਕਰਦਾ ਹਾਂ ਕਿਉਂਕਿ ਸਾਰੇ ਮੈਂਬਰਾਂ ਨੇ ਇਸ ਤੇ ਬੋਲਣਾ ਹੈ ਇਸ ਲਈ ਮੈਂ ਹਾਊਸ ਦਾ ਜ਼ਿਆਦਾ ਸਮਾਂ ਨਹੀਂ ਲੈਣਾ ਚਾਹੁੰਦਾ। ਸਿਰਫ ਸਰਕਾਰ ਨੂੰ ਮੁੜ ਇਹ ਹੀ ਕਹਾਂਗਾ ਕਿ ਇਹ ਸਰਵਿਸਿਜ਼ ਵਲ ਧਿਆਨ ਦੇਵੇ, ਐਜੂਕੇਸ਼ਨ ਵਲ ਧਿਆਨ ਦੇਵੇ ਅਤੇ ਹਰ ਇਕ ਮਹਿਕਮੇ ਨੂੰ ਹਦਾਇਤਾਂ ਕਰੇ ਕਿ ਹਰੀਜਨਾਂ ਦਾ ਜਿਹੜਾ 25% ਕੋਟਾ ਰਿਜ਼ਰਵ ਹੈ ਉਹ ਪੂਰਾ ਕੀਤਾ ਜਾਵੇ। ਸਰਕਾਰ ਨੂੰ ਇਸ ਮਾਮਲੇ ਤੇ ਸੀਰੀਅਸਲੀ ਡਟ ਜਾਣਾ ਚਾਹੀਦਾ ਹੈ। ਮੈਂ ਦਾਅਵੇ ਨਾਲ ਆਖ ਸਕਦਾ ਹਾਂ ਕਿ ਜੇ ਸਰਕਾਰ ਸੀਰੀਅਸਲੀ ਇਸ ਗਲ ਤੇ ਡਟ ਜਾਵੇ ਤਾਂ ਹਰੀਜਨਾਂ ਦੀ ਹਾਲਤ ਬੇਹਤਰ ਹੋ ਸਕਦੀ ਹੈ, ਨਹੀਂ ਤਾਂ ਨਹੀਂ ਹੋ ਸਕਦੀ। ਜਦੋਂ ਤਕ ਇਹ ਸੀਰੀਅਸ ਨਹੀਂ ਹੋਣਗੇ ਤਦ ਤਕ ਕੋਈ ਗਲ ਨਹੀਂ ਬਣਨੀ।

**ਮਾਸਟਰ ਗੁਰਬੰਤਾ ਸਿੰਘ** (ਕਰਤਾਰਪੁਰ ਐਸ. ਸੀ.) : ਡਿਪਟੀ ਸਪੀਕਰ ਸਾਹਿਬ, ਮੈਨੂੰ ਇਸ ਗਲ ਦੀ ਖੁਸ਼ੀ ਹੈ ਕਿ ਤੁਸੀਂ ਮੈਨੂੰ ਬੋਲਣ ਦਾ ਵਕਤ ਦਿਤਾ ਹੈ। ਮੈਂ ਥੋੜ੍ਹੀਆਂ ਜਿਹੀਆਂ ਗਲਾਂ ਹੀ ਕਰਨੀਆਂ ਹਨ। ਡਿਪਟੀ ਸਪੀਕਰ ਸਾਹਿਬ, ਜਿਹੜੀ ਸਭ ਤੋਂ ਪਹਿਲੀ ਗਲ ਮੈਂ ਕਰਨੀ ਹੈ ਉਹ ਇਹ ਹੈ ਕਿ ਜੋ ਸਾਡੇ ਹਿੰਦੁਸਤਾਨ ਦਾ ਸਮਾਜ ਹੈ ....... (ਵਿਘਨ)

**ਸਰਦਾਰ ਕਰਨੈਲ ਸਿੰਘ ਮਰੜੀ** : ਆਨ ਏ ਪੁਆਇੰਟ ਆਫ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਅਜ ਹਰੀਜਨਾਂ ਦੇ ਮਸਲੇ ਤੇ ਬਹਿਸ ਹੋ ਰਹੀ ਹੈ, ਇਸ ਲਈ ਤੁਸੀਂ ਹਾਊਸ ਦੇ ਸਾਰੇ ਐਮ. ਐਲ. ਏਜ਼. ਅਤੇ ਮਨਿਸਟਰਜ਼ ਜੋ ਹਰੀਜਨ ਹਨ ਉਨ੍ਹਾਂ ਨੂੰ ਆਖੋ ਕਿ ਉਹ ਹਾਊਸ ਵਿਚ ਹਾਜ਼ਰ ਰਹਿਣ ਤਾਂ ਕਿ ਉਨ੍ਹਾਂ ਨੂੰ ਸਾਰੀ ਗਲ ਦਾ ਪਤਾ ਲਗੇ ਅਤੇ ਉਹ ਆਪਣੀ ਰਾਏ ਵੀ ਦੇ ਸਕਣ।

**ਸ਼੍ਰੀ ਡਿਪਟੀ ਸਪੀਕਰ** : ਕਿਸੇ ਤੇ ਇਸ ਕਿਸਮ ਦੀ ਪਾਬੰਦੀ ਨਹੀਂ ਲਾਈ ਜਾ ਸਕਦੀ। (No such restriction can be imposed on any of the hon. Members or the Ministers.)

**ਸਰਦਾਰ ਹਰਚੰਦ ਸਿੰਘ** : ਪਾਬੰਦੀ ਤਾਂ ਨਹੀਂ ਲਾਈ ਜਾ ਸਕਦੀ ਪਰ ਜੇ ਤੁਸੀਂ ਬੋਲਣ ਦਾ ਵਕਤ ਸਾਰਿਆਂ ਨੂੰ ਦਿਉ ਤਾਂ ਉਹ ਆਪ ਹੀ ਇਥੇ ਹਾਜ਼ਰ ਰਹਿਣਗੇ।

**ਮਾਸਟਰ ਗੁਰਬੰਤਾ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਜੋ ਹਿੰਦੁਸਤਾਨ ਦਾ ਸਮਾਜ ਹੈ ਇਸ ਨੇ ਇਕ ਵਰਗ ਨੂੰ, ਜਿਸ ਨੂੰ ਕਿ ਹੁਣ ਹਰੀਜਨ ਕਿਹਾ ਜਾਂਦਾ ਹੈ, ਬੜਾ ਲਿਤਾੜਿਆ ਅਤੇ ਪਾਮਾਲ ਕੀਤਾ। ਡਿਪਟੀ ਸਪੀਕਰ ਸਾਹਿਬ, ਸਾਡਾ ਹਿੰਦੁ-ਸਤਾਨ ਇਕ ਧਾਰਮਕ ਦੇਸ਼ ਹੈ। ਅਸੀਂ ਰਿਸ਼ੀਆਂ ਨੂੰ ਵੀ ਮੰਨਦੇ ਹਾਂ, ਮੁਨੀਆਂ ਨੂੰ ਵੀ

ਮੰਨਦੇ ਹਾਂ ਅਤੇ ਗੁਰੂਆਂ ਨੂੰ ਵੀ ਮੰਨਦੇ ਹਾਂ । ਅਸੀਂ ਗੁਰਦਵਾਰਿਆਂ ਵਿਚ ਵੀ ਜਾਂਦੇ ਹਾਂ ਅਤੇ ਮੰਦਰਾਂ ਵਿਚ ਵੀ ਜਾਂਦੇ ਹਾਂ । ਕਿਸੇ ਇਕ ਫਿਰਕੇ ਜਾਂ ਪਾਰਟੀ ਨੂੰ ਮੈਂ ਖਾਸ ਤੌਰ ਤੇ ਨਹੀਂ ਕਹਿ ਰਿਹਾ । ਡਿਪਟੀ ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਸ੍ਰੀ ਰਾਮ ਚੰਦਰ ਜੀ ਆਏ। ਉਨ੍ਹਾਂ ਨੇ ਦਸਿਆ ਕਿ ਕੋਈ ਵੱਡਾ ਛੋਟਾ ਨਹੀਂ ਹੈ । ਸਭ ਇਨਸਾਨ ਇਕੋ ਜਿਹੇ ਹਨ । ਫਿਰ ਕ੍ਰਿਸ਼ਨ ਜੀ ਆਏ । ਉਨ੍ਹਾਂ ਨੇ ਵੀ ਇਹੋ ਕਿਹਾ ਕਿ ਸਭ ਇਨਸਾਨ ਇਕੋ ਜਿਹੇ ਹਨ । ਫਿਰ ਗੁਰੂ ਨਾਨਕ ਦੇਵ ਜੀ ਆਏ ਅਤੇ ਉਨ੍ਹਾਂ ਨੇ ਘੋਰ ਪ੍ਰਚਾਰ ਕੀਤਾ ਕੋਈ ਵਡਾ ਛੋਟਾ ਜਾਂ ਉਚਾ ਨੀਵਾਂ ਨਹੀਂ ਹੈ ਸਾਰੇ ਇਨਸਾਨ ਇਕੋ ਜਿਹੇ ਹਨ । ਫਿਰ ਗੁਰੂ ਗੋਬਿੰਦ ਸਿੰਘ ਜੀ ਆਏ । ਉਨ੍ਹਾਂ ਨੇ ਗੁਰੂ ਤੇਗ ਬਹਾਦਰ ਸਾਹਿਬ ਦਾ ਦਿੱਲੀ ਤੋਂ ਸ਼ੀਸ਼ ਲੈ ਕੇ ਆਉਣ ਵਾਲੇ ਇਕ ਹਰੀਜਨ ਦਾ ਸਿਰ ਆਪਣੀ ਛਾਤੀ ਨਾਲ ਲਾਇਆ ਅਤੇ ਕਿਹਾ ਕਿ "ਰੰਗਰੇਟੇ ਗੁਰੂ ਕੇ ਬੇਟੇ" ਫਿਰ ਸਵਾਮੀ ਦਯਾ ਨੰਦ ਜੀ ਆਏ ਅਤੇ ਉਨ੍ਹਾਂ ਨੇ ਵੀ ਛੂਆ ਛਾਤ ਦੇ ਖਿਲਾਫ ਪ੍ਰਚਾਰ ਕੀਤਾ । ਮਹਾਤਮਾਂ ਗਾਂਧੀ ਜੀ ਨੇ ਤਾਂ ਆਪਣੀ ਸਾਰੀ ਜ਼ਿੰਦਗੀ ਇਨ੍ਹਾਂ ਨਾਲ ਹੀ ਬਤੀਤ ਕੀਤੀ ਜਿਨ੍ਹਾਂ ਨੂੰ ਅਜ ਹਰੀਜਨ ਕਿਹਾ ਜਾਂਦਾ ਹੈ । ਲੇਕਿਨ, ਡਿਪਟੀ ਸਪੀਕਰ ਸਾਹਿਬ, ਹਿੰਦੁਸਤਾਨ ਦਾ ਵਾਤਾਵਰਣ ਕੁਝ ਅਜਿਹਾ ਹੈ ਕਿ ਇਥੇ ਨਾ ਤਾਂ ਰਿਸ਼ੀਆਂ ਮੁਨੀਆਂ ਦੀ ਕਿਸੇ ਨੇ ਗਲ ਸੁਣੀ, ਨਾ ਗੁਰੂਆਂ ਦੀ ਕਿਸੇ ਨੇ ਗਲ ਸੁਣੀ ਅਤੇ ਨਾ ਹੀ ਦਯਾ ਨੰਦ ਦੀ ਹੀ ਕਿਸੇ ਨੇ ਗਲ ਸੁਣੀ । ਡਿਪਟੀ ਸਪੀਕਰ ਸਾਹਿਬ, ਫਿਰ ਸਾਨੂੰ ਸ਼ੱਕ ਹੋਇਆ, ਮਹਾਤਮਾਂ ਗਾਂਧੀ ਜੀ ਨੂੰ ਵੀ ਸ਼ੱਕ ਹੋਇਆ ਕਿ ਨਾਂ ਕਰਕੇ ਹੀ ਜਾਂ ਚਮਾਰ ਸਦਾਉਣ ਕਰਕੇ ਹੀ ਲੋਕ ਇਨ੍ਹਾਂ ਨੂੰ ਨਫਰਤ ਕਰਦੇ ਹਨ । 1928-29 ਵਿਚ ਪੰਜਾਬ ਦੇ ਹਰੀਜਨਾਂ ਨੇ ਆਪਣੇ ਆਪ ਨੂੰ ਆਦਿ ਧਰਮੀ ਲਿਖਾਉਣਾ ਸ਼ੁਰੂ ਕਰ ਦਿਤਾ । ਯੂ. ਪੀ. ਵਿਚ ਉਨ੍ਹਾਂ ਨੇ ਆਪਣੇ ਆਪ ਨੂੰ ਆਦਿ ਹਿੰਦੂ ਅਤੇ ਹੋਰ ਪਰੇ ਆਦਿ ਵਾਸੀ ਲਿਖਾਉਣਾ ਸ਼ੁਰੂ ਕੀਤਾ । ਸਾਨੂੰ ਸ਼ੱਕ ਸੀ ਕਿ ਸ਼ਾਇਦ ਚਮਾਰ ਜਾਂ ਭੰਗੀ ਆਦਿ ਦੇ ਨਾਵਾਂ ਕਰਕੇ ਲੋਕ ਨਫਰਤ ਕਰਦੇ ਹਨ ਪਰ ਜੇ ਆਦਿ ਧਰਮੀ ਜਾਂ ਆਦਿ ਵਾਸੀ ਅਖਵਾਉਣਾ ਸ਼ੁਰੂ ਕਰ ਦਿਤਾ ਤਾਂ ਲੋਕ ਨਫਰਤ ਨਹੀਂ ਕਰਨਗੇ । ਪਰ ਇਹ ਗਲ ਵੀ ਪੂਰੀ ਨਾ ਹੋਈ ਅਤੇ ਲੋਕ ਨਫਰਤ ਕਰਦੇ ਰਹੇ । ਫਿਰ ਮਹਾਂਤਮਾਂ ਗਾਂਧੀ ਜੀ ਨੇ ਇਨ੍ਹਾਂ ਨੂੰ ਹਰੀਜਨ ਕਹਿਣਾ ਸ਼ੁਰੂ ਕੀਤਾ । ਪਰ ਇਸ ਦੇ ਨਾਲ ਵੀ ਹਾਲਾਤ ਵਿਚ ਕੋਈ ਫਰਕ ਨਹੀਂ ਪਿਆ । ਤਾਂ ਉਨ੍ਹਾਂ ਨੇ ਖਿਆਲ ਕੀਤਾ ਕਿ ਮਨੂੰ ਜੀ ਨੇ ਜੋ ਚਾਰ ਵਰਨ ਬਣਾਏ ਹਨ, ਜਿਨ੍ਹਾਂ ਦੀ ਅਸੀਂ ਪੂਜਾ ਕਰਦੇ ਹਾਂ ਅਤੇ ਮੇਰੇ ਵੀਰ, ਆਜ਼ਾਦ ਸਾਹਿਬ ਤਾਂ ਬਹੁਤਾ ਹੀ ਉਨ੍ਹਾਂ ਨੂੰ ਮੰਨਦੇ ਹਨ, ਉਹ ਚਾਰ ਵਰਣ ਤਾਂ ਹਿੰਦੁਸਤਾਨ ਦਾ ਨਾਸ ਕਰ ਦੇਣਗੇ । ਪਹਿਲਾਂ ਵੀ 200-400 ਬੰਦੇ ਲਹਿੰਦੇ ਤੋਂ ਉਠ ਕੇ ਸਾਡੇ ਤੇ ਹਮਲਾ ਕਰਕੇ ਸਾਡੀ ਸਭਿਅਤਾ ਨੂੰ ਮਲੀਆਮੇਟ ਕਰ ਜਾਂਦੇ ਸੀ, ਇਸ ਗਲ ਨੂੰ ਸੋਚ ਕੇ ਮਹਾਤਮਾਂ ਗਾਂਧੀ ਜੀ ਨੇ, ਡਾਕਟਰ ਅੰਬੇਦਕਰ ਜੋ ਕਿ ਹਰੀਜਨ ਸੀ ਅਤੇ ਕਾਂਗਰਸੀ ਨਹੀਂ ਸੀ । ਡਿਪਟੀ ਸਪੀਕਰ ਸਾਹਿਬ, ਡਾਕਟਰ ਅੰਬੇਦਕਰ ਕਾਂਗਰਸੀ ਨਹੀਂ ਸੀ ਪਰ ਮਹਾਤਮਾਂ ਗਾਂਧੀ ਜੀ ਨੇ ਕਿਹਾ ਕਿ ਭਾਵੇਂ ਉਹ ਕਾਂਗਰਸੀ ਹੈ ਜਾਂ ਨਹੀਂ ਹੈ ਹਿੰਦੁਸਤਾਨ ਦਾ ਕੰਸਟੀਚੂਸ਼ਨ ਉਹ ਹੀ ਬਣਾਵੇ । ਜਿਸ ਕੰਸਟੀਚੂਸ਼ਨ ਨੇ ਅਗੇ ਜਾ ਕੇ ਹਿੰਦੁਸਤਾਨੀ ਸਮਾਜ ਦਾ ਅਧਾਰ ਬਣਨਾ ਸੀ । ਉਹ ਕੰਸਟੀਚੂਸ਼ਨ ਡਾਕਟਰ ਅੰਬੇਦਕਰ ਦੇ ਇਖਤਿਆਰ ਵਿਚ ਦੇ ਦਿਤਾ ਗਿਆ ਅਤੇ ਉਨ੍ਹਾਂ ਨੇ ਇਹ ਵਿਧਾਨ ਤਿਆਰ ਕੀਤਾ । ਉਨ੍ਹਾਂ ਨੇ ਸਾਰੇ ਸਮਾਜ ਨੂੰ ਵਿਧਾਨ ਵਿਚ ਇਕੋ ਜਿਹਾ ਮੰਨਿਆ । ਪਰ ਫਿਰ ਵੀ ਸਾਡੇ ਹਿੰਦੁਸਤਾਨੀ ਸਮਾਜ ਨੇ ਛੂਆ-ਛਾਤ ਨਾ ਛਡੀ ਇਸ ਲਈ ਫਿਰ ਸਾਨੂੰ ਕਾਨੂੰਨ ਬਣਾਉਣੇ ਪਏ । ਜਿਨ੍ਹਾਂ ਨਾਲ ਲੋਕਾਂ ਵਿਚੋਂ ਛੂਆ-ਛਾਤ ਖਤਮ ਹੋਵੇ । ਪਰ ਫਿਰ ਵੀ, ਡਿਪਟੀ ਸਪੀਕਰ

[ਮਾਸਟਰ ਗੁਰਬੰਤਾ ਸਿੰਘ]

ਸਾਹਿਬ, ਉਹ ਛੂਆ ਛਾਤ ਪੂਰੀ ਤਰ੍ਹਾਂ ਖਤਮ ਨਾ ਹੋਈ ਅਤੇ ਇਸ ਕਿਤਾਬ ਵਿਚ ਵੀ, ਜੋ ਕਿ ਅਜ ਹਾਊਸ ਦੇ ਸਾਹਮਣੇ ਹੈ, ਇਸ ਵਿਚ ਦਿਤਾ ਹੋਇਆ ਹੈ ਕਿ ਆਂਧਰਾਂ ਵਿਚ ਹਰੀਜਨਾਂ ਨਾਲ ਇਹ ਹੋਇਆ ਹੈ, ਕੇਰਲ ਵਿਚ ਇਹ ਹੋਇਆ ਹੈ ਅਤੇ ਹਿੰਦੁਸਤਾਨ ਦੇ ਹੋਰ ਸੂਬਿਆਂ ਵਿਚ ਇਹ ਕੁਝ ਹੋਇਆ ਹੈ । ਇਹ ਠੀਕ ਹੈ ਇਹ ਬੀਮਾਰੀ ਪੰਜਾਬ ਵਿਚ ਬਹੁਤ ਘੱਟ ਹੈ । ਇਸ ਦੇ ਕਈ ਕਾਰਨ ਹਨ । ਪਹਿਲਾਂ ਕਾਰਨ ਤਾਂ, ਡਿਪਟੀ ਸਪੀਕਰ ਸਾਹਿਬ, ਇਹ ਹੈ ਕਿ ਇਥੇ 10 ਗੁਰੂਆਂ ਨੇ ਇਸ ਦੇ ਖਿਲਾਫ਼ ਜ਼ੋਰਦਾਰ ਪ੍ਰਚਾਰ ਕੀਤਾ ਸੀ । ਫਿਰ ਆਰੀਆ ਸਮਾਜ ਨੇ ਇਥੇ ਇਸ ਗਲ ਦੇ ਖਿਲਾਫ਼ ਜ਼ੋਰਦਾਰ ਪ੍ਰਚਾਰ ਕੀਤਾ ਸੀ । ਇਨ੍ਹਾਂ ਕਾਰਨਾਂ ਕਰਕੇ ਇਥੇ ਛੂਆ ਛਾਤ ਬਾਕੀ ਹਿੰਦੁਸਤਾਨ ਦੇ ਸੂਬਿਆਂ ਨਾਲੋਂ ਬਹੁਤ ਹੀ ਘਟ ਹੈ ।

ਡਿਪਟੀ ਸਪੀਕਰ ਸਾਹਿਬ, ਮੈਂ ਛੂਆ ਛਾਤ ਦੀ ਬੈਕਗਰਾਊਂਡ ਦਸੀ ਹੈ ਸਾਡਾ ਇਹ ਖਿਆਲ ਸੀ ਕਿ ਸਿਰਫ ਚਮਾਰ ਨਾ ਹੋਣ ਕਰਕੇ ਹੀ ਲੋਕ ਇਸ ਤੋਂ ਨਫ਼ਰਤ ਕਰਦੇ ਹਨ । ਜਦੋਂ ਮੈਂ ਵਜ਼ੀਰ ਸੀ ਤਾਂ ਇਕ ਵਾਰ ਰੋਹਤਕ ਦੇ ਚਮਾਰਾਂ ਨੇ ਕਚਾ ਚਮੜਾ ਚੁਕਣ ਤੋਂ ਨਾਂਹ ਕਰ ਦਿਤੀ ਪਰ ਲੋਕਾਂ ਨੇ ਆਪ ਚੁਕਣਾ ਸ਼ੁਰੂ ਕਰ ਦਿਤਾ । ਬ੍ਰਾਹਮਣ ਵੀ ਤੇ ਸੋਢੀ ਵੀ ਸਾਰੇ ਚਮੜਾ ਚੁਕਣ ਲਗ ਪਏ ਹਨ । ਡਿਪਟੀ ਸਪੀਕਰ ਸਾਹਿਬ, ਮੈਂ ਅੰਮ੍ਰਿਤਸਰ ਵਿਚ ਦੇਖਿਆ ਹੈ ਕਿ ਉਥੇ ਬੜੇ ਚੰਗੇ ਚੰਗੇ ਆਦਮੀ ਅਤੇ ਬੜੀਆਂ ਸੋਹਣੀਆਂ ਸੋਹਣੀਆ ਕੁੜੀਆਂ, ਜਿਨ੍ਹਾਂ ਨੇ ਬਹੁਤ ਕੀਮਤੀ ਸਾੜ੍ਹੀਆਂ ਪਾਈਆਂ ਹੋਈਆਂ ਹਨ, ਉਹ ਵੀ ਕਚਾ ਚਮੜਾ ਚੁਕਦੀਆਂ ਹਨ । ਸੋ ਛੂਆ ਛਾਤ ਸਿਰਫ ਜਾਤ ਪਾਤ ਕਰਕੇ ਨਹੀਂ ਹੈ ਸਗੋਂ ਗਰੀਬੀ ਕਰਕੇ ਹੈ । ਜਦੋਂ ਕੋਈ ਚਮਾਰਾਂ ਦਾ ਮੁੰਡਾ ਆਈ. ਏ. ਐਸ. ਜਾਂ ਆਈ. ਪੀ. ਐਸ. ਕਰ ਲੈਂਦਾ ਹੈ ਤਾਂ 20 ਬ੍ਰਾਹਮਣ ਕੁੜੀਆਂ ਉਸ ਦੇ ਮਗਰ ਫਿਰਦੀਆਂ ਹਨ ਕਿ ਸਾਡੇ ਨਾਲ ਵਿਆਹ ਕਰਵਾ ਲੈ । ਅਸੀਂ ਤਾਂ ਚਾਹੁੰਦੇ ਹਾਂ ਕਿ ਜੋ ਕੋਈ ਹਰੀਜਨ ਮੁੰਡਾ ਆਈ. ਏ. ਐਸ. ਜਾਂ ਆਈ. ਪੀ. ਐਸ. ਬਣੇ ਤਾਂ ਉਹ ਘਾਹ ਖੋਦਣ ਵਾਲੀ ਕਿਸੇ ਹਰੀਜਨ ਕੁੜੀ ਨਾਲ ਵਿਵਾਹ ਕਰਵਾਵੇ ਪਰ ਉਸ ਨੂੰ ਤਾਂ ਬ੍ਰਹਮਣ ਕੁੜੀਆਂ ਮਿਲ ਜਾਂਦੀਆਂ ਹਨ ਅਤੇ ਭਾਪਣਾ ਤਾਂ ਕਈ ਮਿਲ ਜਾਂਦੀਆਂ ਹਨ । ਸੋ, ਡਿਪਟੀ ਸਪੀਕਰ ਸਾਹਿਬ, ਇਹ ਛੂਆ ਛਾਤ ਬਰਾਦਰੀ ਕਰਕੇ ਨਹੀਂ ਹੈ ਇਹ ਗਰੀਬੀ ਕਰਕੇ ਹੈ ।

ਇਹ ਜਿਹੜੀ ਰਿਪੋਰਟ ਲਿਖੀ ਹੈ ਇਸ ਦੇ ਮੁਤਾਬਿਕ ਪੰਜਾਬ ਅਤੇ ਹਰਿਆਣਾ ਵਿਚ ਇਹ ਚੀਜ਼ ਬਹੁਤ ਘਟ ਹੈ । ਪੰਜਾਬ ਵਿਚ ਸਿਰਫ ਅੰਮ੍ਰਿਤਸਰ ਦਾ ਮਸਲਾ ਹੈ ਅਤੇ ਜਲੰਧਰ ਵਿਚ ਰਾਂ ਨਾ ਨਿਸ਼ਾਨ ਨਹੀਂ ਹੈ । ਮੈਂ ਇਹ ਗਲ ਕਹਿੰਦਾ ਹਾਂ ਕਿ ਇਹ ਸਾਰੀ ਛੂਆ ਛਾਤ ਗ਼ਰੀਬੀ ਕਰਕੇ ਹੈ । ਜੇ ਗਰੀਬੀ ਦੂਰ ਹੋ ਜਾਵੇ ਤਾਂ ਹਾਲਤ ਚੰਗੀ ਹੋ ਸਕਦੀ ਹੈ । ਇਸ ਕਿਤਾਬ ਵਿਚ ਇਹ ਵੀ ਲਿਖਿਆ ਹੈ ਕਿ ਉਸ ਕਮਿਸ਼ਨ ਦੀ ਪਾਰਟੀ ਹੁਸ਼ਿਆਰਪੁਰ ਵਿਚ ਗਈ ਅਤੇ ਉਥੇ ਬਾਲਮੀਕੀਆਂ ਦੀ ਉਨ੍ਹਾਂ ਨੇ ਤਾਰੀਫ ਕੀਤੀ ਕਿ ਉਨ੍ਹਾਂ ਦਾ ਸਟੈਂਡਰਡ ਚੰਗਾ ਹੈ, ਉਨ੍ਹਾਂ ਦੀਆਂ ਧੀਬੀਆ ਚੰਗੀਆਂ ਸਾੜ੍ਹੀਆਂ ਪਾਉਂਦੀਆਂ ਹਨ । ਮੇਰੇ ਕਹਿਣ ਦਾ ਮਤਲਬ ਇਹ ਹੈ ਕਿ ਜਿੰਨਾ ਚਿਰ ਗਰੀਬੀ ਦੂਰ ਨਹੀਂ ਹੁੰਦੀ ਉਨ੍ਹਾਂ ਚਿਰ ਛੂਆ ਛਾਤ ਖਤਮ ਨਹੀਂ ਹੋ ਸਕਦੀ । (ਵਿਘਨ) ਡਿਪਟੀ ਸਪੀਕਰ ਸਾਹਿਬ, ਗਰੀਬੀ ਕਿਸ ਤਰ੍ਹਾਂ ਦੂਰ ਹੋਵੇ ? ਪਹਿਲੀ ਚੀਜ਼ ਇਹ ਹੈ ਕਿ ਐਜੂਕੇਸ਼ਨ ਬਰਾਬਰ ਮਿਲੇ । ਨਾਭੇ ਦਾ ਮਹਿਲ ਖਰੀਦਿਆ ਗਿਆ ਇਸੇ ਤਰ੍ਹਾਂ ਕਪੂਰਥਲੇ ਦਾ ਮਹਿਲ 32 ਲੱਖ ਰੁਪਏ ਦਾ ਖਰੀਦਿਆ । ਇਸ ਕਰਕੇ ਕਿ ਇਥੇ ਪਬਲਿਕ ਸਕੂਲ ਜਾਂ ਸੈਨਿਕ ਸਕੂਲ ਖੋਲ੍ਹਕੇ ਬਚਿਆਂ ਨੂੰ ਪੜ੍ਹਾਉਣਾ ਹੈ । ਪਰ ਇਨ੍ਹਾਂ ਸਕੂਲਾਂ

ਵਿਚ ਹਰੀਜਨਾਂ ਦੇ ਬੱਚੇ ਵੀ ਪੜ੍ਹਨੇ ਚਾਹੀਦੇ ਹਨ । ਮੇਰੀ ਗਲ ਦਾ ਗੁੱਸਾ ਨਾ ਕਰਨਾ । ਮੇਰੇ ਭਰਾ ਕੋਈ ਹਿੰਦੀ ਦੇ ਪ੍ਰੇਮੀ ਹਨ ਅਤੇ ਕੋਈ ਪੰਜਾਬੀ ਦੇ ਪ੍ਰੇਮੀ ਹਨ। ਪੰਜਾਬੀ ਦੇ ਪ੍ਰੇਮੀ ਜਿਹੜੇ ਹਨ ਉਨ੍ਹਾਂ ਵਿਚੋਂ ਕਈਆਂ ਦੇ ਬੱਚੇ ਕੋਈ ਦੇਹਰਾਦੂਨ ਪੜ੍ਹਦਾ ਪਿਆ ਹੈ ਅਤੇ ਕੋਈ ਮਸੂਰੀ ਪੜ੍ਹਦਾ ਪਿਆ ਹੈ । ਮੈਂ ਅਰਜ਼ ਕਰਾਂ, ਡਿਪਟੀ ਸਪੀਕਰ ਸਾਹਿਬ, ਕਿ 1949 ਵਿਚ ਆਜ਼ਾਦ ਸਾਹਿਬ ਵੇਲੇ ਇਨ੍ਹਾਂ ਦੇ ਵਜ਼ੀਫੇ ਮੁਕੱਰਰ ਕੀਤੇ ਗਏ ਸਨ ਉਦੋਂ ਇਹ 6 ਰੁਪਏ ਅਤੇ 9 ਰੁਪਏ ਹੁੰਦੇ ਸਨ । ਹੁਣ 1973 ਹੋ ਗਿਆ ਹੈ ਅਤੇ ਇਹ ਵਜ਼ੀਫੇ ਉਸੇ ਤਰ੍ਹਾਂ ਹੀ ਚਲੇ ਆ ਰਹੇ ਹਨ । ਹੁਣ ਮਨਿਸਟਰ ਸਾਹਿਬ ਕਹਿੰਦੇ ਹਨ ਕਿ ਇਸ ਦਾ ਰੇਟ 10 ਰੁਪਏ ਕਰ ਦਿਤਾ ਹੈ ਪਰ ਪਤਾ ਨਹੀਂ ਕਦ ਤਕ ਇਹ ਆਰਡਰ ਭੇਜੇ ਜਾਣਗੇ । ਮੈਂ ਅਰਜ਼ ਕਰਦਾ ਹਾਂ ਕਿ ਹਰੀਜਨਾਂ ਲਈ ਵਜ਼ੀਫਿਆਂ ਦੇ ਰੇਟ ਵਧਾਉਣੇ ਚਾਹੀਦੇ ਹਨ । ਮੇਰੇ ਵੀ ਕਈ ਸਕੂਲ ਚਲਦੇ ਹਨ । ਜਦੋਂ ਪਿਛੇ ਜਿਹੇ ਮੈਂ ਆਪਣੇ ਕਾਲਜ ਗਿਆ ਤਾਂ ਲੜਕਿਆਂ ਅਤੇ ਲੜਕੀਆਂ ਨੂੰ ਛੁਟੀਆਂ ਕਰ ਦਿਤੀਆਂ ਸਨ । ਉਦੋਂ ਉਥੋਂ ਦੇ ਪ੍ਰਿੰਸੀਪਲ ਨੇ ਕਿਹਾ ਕਿ ਤੁਸੀਂ ਵਜ਼ੀਫੇ ਵੰਡ ਦਿਉ । ਤਾਂ ਮੈਂ ਉਥੇ ਵਜ਼ੀਫੇ ਵੰਡ ਕੇ ਆਇਆ ਹਾਂ । ਮੇਰੇ ਕਹਿਣ ਦਾ ਭਾਵ ਇਹ ਹੈ ਕਿ ਵਜ਼ੀਫਿਆਂ ਦੀ ਰਕਮ ਬੜੀ ਦੇਰ ਨਾਲ ਸਕੂਲਾਂ ਅਤੇ ਕਾਲਜਾਂ ਵਿਚ ਜਾਂਦੀ ਹੈ । ਫੀਸ ਵੀ ਇਨ੍ਹਾਂ ਦੀ ਬੜੀ ਦੇਰ ਨਾਲ ਜਾਂਦੀ ਹੈ । ਜਿਥੇ ਪਰਾਈਵੇਟ ਸਕੂਲਾਂ ਵਿਚ ਹਰੀਜਨਾਂ ਦੇ ਬੱਚੇ ਪੜ੍ਹਦੇ ਹੋਣ ਉਥੇ ਸਰਕਾਰ ਉਨ੍ਹਾਂ ਦੀ ਫੀਸ ਦਿੰਦੀ ਹੈ । ਪਰ ਇਹ ਫੀਸ ਸਾਲ ਪਿਛੋਂ ਦਿਤੀ ਜਾਂਦੀ ਹੈ । ਇਸ ਲਈਂ ਸਕੂਲ ਵਾਲੇ ਹਰੀਜਨਾਂ ਦੇ ਬਚਿਆਂ ਨੂੰ ਦਾਖਲ ਨਹੀਂ ਕਰਦੇ। ਉਨ੍ਹਾਂ ਨੂੰ ਪਤਾ ਹੁੰਦਾ ਹੈ ਕਿ ਫੀਸ ਸਰਕਾਰ ਵਲੋਂ ਸਾਲ ਪਿਛੋਂ ਆਉਣੀ ਹੈ । ਜਿਸ ਤਰ੍ਹਾਂ ਕਿ ਵਡੇ ਵਡੇ ਆਦਮੀਆਂ ਦੇ ਬੱਚੇ ਬਾਹਰਲੇ ਮਾਡਰਨ ਅਤੇ ਪਬਲਿਕ ਸਕੂਲਾਂ ਵਿਚ ਪੜ੍ਹਦੇ ਹਨ, ਉਸੇ ਤਰ੍ਹਾਂ ਸਾਡੀ ਸਰਕਾਰ ਨੂੰ ਚਾਹੀਦਾ ਹੈ ਕਿ ਉਨ੍ਹਾਂ ਸਕੂਲਾਂ ਵਿਚ ਕਮ-ਅਜ਼-ਕਮ 25% ਹਰੀਜਨਾਂ ਦੇ ਬੱਚਿਆਂ ਲਈ ਸੀਟਾਂ ਰਿਜ਼ਰਵ ਹੋਣੀਆਂ ਚਾਹੀਦੀਆਂ ਹਨ । ਮੇਰਾ ਤਜਰਬਾ ਹੈ, ਯੂਨੀਵਰਸਟੀਆਂ ਨੂੰ ਅਸੀਂ ਪੈਸੇ ਦਿੰਦੇ ਹਾਂ, ਪਰ ਉਥੇ ਬੀ. ਐਡ. ਜਾਂ ਹੋਰ ਕਲਾਸਿਜ਼ ਜਿਹੜੀਆਂ ਖੋਲ੍ਹੀਆਂ ਗਈਆਂ ਹਨ ਉਨ੍ਹਾਂ ਵਿਚ ਹਰੀਜਨਾਂ ਲਈ ਕੋਈ ਰਿਜ਼ਰਵੇਸ਼ਨ ਨਹੀਂ ਹੈ । ਮੈਡੀਕਲ ਕਲਾਸਿਜ਼ ਲਈ ਪਿਛਲੇ ਸਾਲ 45% ਰਿਜ਼ਰਵੇਸ਼ਨ ਸ਼ਰਮਾ ਸਾਹਿਬ ਨੇ ਕੀਤੀ ਸੀ ਅਤੇ ਇਸ ਲਈ ਲਿਖਿਆ ਸੀ ਪਰ ਫੇਰ ਵੀ ਇਨ੍ਹਾਂ ਨੂੰ ਪਰਸੈਂਟੇਜ ਨਹੀਂ ਦਿਤੀ ਗਈ । ਐਜੂਕੇਸ਼ਨ ਵਲ ਧਿਆਨ ਰਖਣ ਦੀ ਲੋੜ ਹੈ ।

ਦੂਸਰੀ ਗਲ ਨੌਕਰੀਆਂ ਬਾਰੇ ਹੈ । ਮੈਨੂੰ ਪਤਾ ਹੈ ਆਜ਼ਾਦ ਸਾਹਿਬ ਨੇ ਅਤੇ ਇਨ੍ਹਾਂ ਦੇ ਭਤੀਜੇ ਨੇ ਕਾਫੀ ਕੁਝ ਕਿਹਾ ਹੈ । ਇਹ ਮੇਰੇ ਕੋਲ ਪਬਲਿਕ ਸਰਵਿਸ ਕਮਿਸ਼ਨ ਦੀ ਰਿਪੋਰਟ ਹੈ । ਇਹਨੂੰ ਪੜ੍ਹੋ ਅਤੇ ਪੜ੍ਹ ਕੇ ਬੜਾ ਦੁਖ ਹੁੰਦਾ ਹੈ ਅਤੇ ਸੀਨਾਂ ਜਲਦਾ ਹੈ । ਇੰਝ ਲਗਦਾ ਹੈ ਕਿ ਕੋਈ ਮਨਚਲਾ ਆਦਮੀ ਇਨ੍ਹਾਂ ਨੂੰ ਕਿਤੇ ਸ਼ੂਟ ਨਾ ਕਰ ਦੇਵੇ (ਵਿਘਨ) ਦਸ ਪੋਸਟਾਂ ਦੀ ਰਿਜ਼ਰਵੇਸ਼ਨ ਸੀ ਪਰ ਉਹਦੇ ਅਗੇਂਸਟ ਸਿਰਫ ਦੋ ਹੀ ਲਏ ਗਏ । ਇਸੇ ਤਰ੍ਹਾਂ ਇਕ ਜਗ੍ਹਾਂ ਤੇ ਤਿੰਨ ਪੋਸਟਾਂ ਰਿਜ਼ਰਵ ਸਨ ਅਤੇ ਇਸ ਲਈ ਕੋਈ ਵੀ ਨਹੀਂ ਲਿਆ ਗਿਆ ਅਤੇ ਇਸ ਦਾ ਰੀਜ਼ਨ ਇਹ ਦਿਤਾ ਗਿਆ ਕਿ ਕੋਈ ਸੂਟੇਬਲ ਕੈਂਡੀਡੇਟ ਨਹੀਂ ਹੈ । ਇਸ ਰਿਪੋਰਟ ਵਿਚ ਰਿਕੁਮੈਂਡੇਸ਼ਨ ਕੀਤੀ ਹੋਈ ਹੈ ਕਿ ਜੇ ਹਰੀਜਨਾਂ ਲਈ ਚਾਰ ਵੇਕੈਂਸੀਜ਼ ਹੋਣ ਅਤੇ ਚਾਰ ਹੀ ਕੈਂਡੀਡੇਟ ਹੋਣ ਤਾਂ ਬਗੈਰ ਇਮਤਿਹਾਨ ਲਿੱਤੇ ਇਨ੍ਹਾਂ ਚਾਰਾਂ ਨੂੰ ਰਖ ਲੈਣਾ ਚਾਹੀਦਾ ਹੈ, ਬਸ਼ਰਤੇ ਕਿ ਉਹ ਕੁਆਲੀਫਿਕੇਸ਼ਨਜ਼ ਫੁਲਫਿਲ ਕਰਦੇ ਹੋਣ । ਉਹ ਪਬਲਿਕ ਸਰਵਿਸ ਕਮਿਸ਼ਨ ਦੇ ਮੈਂਬਰ, ਜਿਸ ਵਿਚ ਸਾਡੀ ਰਿਪਰਜ਼ੈਂਟੇਸ਼ਨ ਹੈ, ਇਸ ਕਿਤਾਬ ਤੇ ਬਹਿਸ ਹੋਣੀ

[ਮਾਸਟਰ ਗੁਰਬੰਤਾ ਸਿੰਘ]

ਹੈ, ਇਸ ਵਿਚ ਲਿਖਿਆ ਹੋਇਆ ਹੈ ਕਿ ਉਥੇ ਕਿਸ ਤਰ੍ਹਾਂ ਨਾਲ ਬੰਗਲਿੰਗ ਕੀਤੀ ਗਈ ਹੈ। ਸਰਕਾਰ ਨੂੰ ਇਸ ਬਾਰੇ ਉਨ੍ਹਾਂ ਮੈਂਬਰਾਂ ਨੂੰ ਹਦਾਇਤਾਂ ਜਾਰੀ ਕਰਨੀਆਂ ਚਾਹੀਦੀਆਂ ਹਨ। ਪਰ ਮੈਨੂੰ ਪੂਰਾ ਯਕੀਨ ਹੈ ਕਿ ਜਿੰਨਾ ਚਿਰ ਇਥੇ ਅਸੈਂਬਲੀ ਵਿਚ ਇਨ੍ਹਾਂ ਨੌਕਰੀਆਂ ਦੇ ਮੁਤੱਲਕ ਬਿੱਲ ਪਾਸ ਨਹੀਂ ਕੀਤਾ ਜਾਂਦਾ ਉਨਾਂ ਚਿਰ ਇਨ੍ਹਾਂ ਲੋਕਾਂ ਨੂੰ ਨੌਕਰੀਆਂ ਨਹੀਂ ਮਿਲ ਸਕਦੀਆਂ। ਹੁਣ ਬੜੀ ਕਿਰਪਾ ਕੀਤੀ ਗਈ ਹੈ ਅਤੇ ਅਸੈਂਬਲੀ ਨੇ ਇਕ ਕਮੇਟੀ ਬਣਾਈ ਹੈ ਜੋ ਇਸ ਦੇ ਅਖਤਿਆਰ ਪੀ. ਏ. ਸੀ. ਵਾਲੇ ਹੋਣਗੇ ਤਾਂ ਫਿਰ ਜਿਹੜੇ ਅਫਸਰ ਬੰਗਲਿੰਗ ਕਰਦੇ ਹਨ ਉਨ੍ਹਾਂ ਨੂੰ ਰੋਕਿਆ ਜਾ ਸਕੇਗਾ। (ਵਿਘਨ) ਅਕਾਲੀ ਸਰਕਾਰ ਵੇਲੇ ਜੋ ਸੁਪਰੀਮ ਕੋਰਟ ਦਾ ਫੈਸਲਾ ਹੋਇਆ ਉਹਦੇ ਮੁਤਾਬਿਕ ਉਸ ਵੇਲੇ ਦੀ ਸਰਕਾਰ ਦੇ ਸੈਕਟਰੀ ਨੇ ਇਕ ਸਰਕੂਲਰ ਇਸ਼ੂ ਕੀਤਾ ਸੀ ਕਿ ਪਹਿਲੀ ਪੋਸਟ ਹਰੀਜਨ ਨੂੰ ਜਾਣੀ ਚਾਹੀਦੀ ਹੈ, ਫੇਰ ਛੇਵੀਂ ਪੋਸਟ ਹਰੀਜਨ ਨੂੰ ਜਾਣੀ ਚਾਹੀਦੀ ਹੈ ਅਤੇ ਫਿਰ ਗਿਆਰਵੀਂ ਪੋਸਟ ਹਰੀਜਨਾਂ ਲਈ ਮੁਕਰਰ ਕੀਤੀ ਗਈ ਸੀ। ਲੇਕਿਨ, ਡਿਪਟੀ ਸਪੀਕਰ ਸਾਹਿਬ, ਉਪਰ ਸੈਕਰੀਟੇਰੀਏਟ ਵਿਚ ਬੈਠੇ ਜਿਹੜੇ ਅਫਸਰ ਹਨ ਉਨ੍ਹਾਂ ਦਾ ਦਿਮਾਗ ਬੜਾ ਉੱਚਾ ਹੈ ਅਤੇ ਉਨ੍ਹਾਂ ਨੂੰ ਇਹ ਅੱਛਾ ਨਹੀਂ ਲਗਦਾ ਕਿ ਚੂੜ੍ਹਿਆਂ ਅਤੇ ਚਮਾਰਾਂ ਦੇ ਬੱਚੇ ਉਨ੍ਹਾਂ ਦੇ ਬਰਾਬਰ ਹੋ ਜਾਣ। ਉਨ੍ਹਾਂ ਨੂੰ ਡਰ ਹੈ ਕਿ ਜੇ ਇਸ ਤਰ੍ਹਾਂ ਨਾਲ ਹੋ ਗਿਆ ਤਾਂ ਉਨ੍ਹਾਂ ਦੇ ਰਿਸ਼ਤੇਦਾਰ ਪਿਛੇ ਰਹਿ ਜਾਣਗੇ। ਇਸ ਲਈ ਇਹ ਬੜੇ ਅਫਸਰ ਹਰੀਜਨ ਅਫਸਰਾਂ ਦਾ ਸਰਵਿਸ ਰਿਕਾਰਡ ਖਰਾਬ ਕਰ ਦਿੰਦੇ ਹਨ ਤਾਂ ਕਿ ਇਨ੍ਹਾਂ ਦੀ ਪਰੋਮੋਸ਼ਨ ਨਾ ਹੋਵੇ। ਆਜ਼ਾਦ ਸਾਹਿਬ ਵੀ ਇਸ ਸਬੰਧ ਵਿਚ ਬੜੀਆਂ ਮਿਸਲਾਂ ਦੇ ਗਏ ਹਨ ਅਤੇ ਮੈਂ ਵੀ ਅਰਜ਼ ਕਰਦਾ ਹਾਂ ਕਿ ਇਕ ਅਫਸਰ ਦਾ ਰਿਕਾਰਡ ਖਰਾਬ ਕੀਤਾ ਗਿਆ ਕਿਉਂਕਿ ਉਸ ਨੂੰ ਪਰੋਮੋਸ਼ਨ ਮਿਲਣੀ ਸੀ। ਉਹ ਦਾ ਰਿਕਾਰਡ ਖਰਾਬ ਕਰਨ ਤੋਂ ਤਿੰਨ ਦਿਨ ਪਹਿਲਾਂ ਉਹਨੂੰ ਘੜੀ, ਕੁਝ ਪੈਸੇ ਇਨਾਮ ਵਜੋਂ ਦਿਤੇ ਗਏ ਅਤੇ ਉਸ ਦੀ ਸਰਵਿਸ ਦੀ ਐਪਰੀਸੀਏਸ਼ਨ ਬਾਰੇ ਇਕ ਚਿੱਠੀ ਵੀ ਜਾਰੀ ਕੀਤੀ ਗਈ। ਪਰ ਉਹਦਾ ਰਿਕਾਰਡ ਖਰਾਬ ਕੀਤਾ ਗਿਆ ਕਿਉਂਕਿ ਜੇ ਇਸ ਤਰ੍ਹਾਂ ਨਾ ਕੀਤਾ ਜਾਂਦਾ ਤਾਂ ਉਸਦੇ ਰਿਸ਼ਤੇਦਾਰ ਨੂੰ ਪਰੋਮੋਸ਼ਨ ਨਹੀਂ ਮਿਲਣੀ ਸੀ। ਮੇਰੇ ਖਿਆਲ ਵਿਚ ਜਿੰਨਾ ਚਿਰ ਕੋਈ ਮਨਚਲਾ ਐਸਾ ਨਹੀਂ ਨਿਕਲਦਾ ਜਿਹੜਾ ਕਿ ਇਨ੍ਹਾਂ ਦੀਆਂ ਕਾਰਾਂ ਦਾ ਘੇਰਾਉ ਨਾ ਕਰੇ ਜਾਂ ਇਹ ਮਰ ਨਾ ਜਾਣ ਜਾਂ ਇਨ੍ਹਾ ਨੂੰ ਸ਼ੂਟ ਨਾ ਕਰੇ ਉਨ੍ਹਾਂ ਚਿਰ ਤਕ ਇਹ ਕੰਮ ਠੀਕ ਨਹੀਂ ਹੋਣਾ। (ਵਿਘਨ)

**ਸ੍ਰੀ ਡਿਪਟੀ ਸਪੀਕਰ** : ਤਸ਼ੱਦਦ ਦਾ ਪ੍ਰਚਾਰ ਨਾ ਕਰੋ। (Do not preach violence.)

**ਮਾਸਟਰ ਗੁਰਬੰਤਾ ਸਿੰਘ** : ਮੈਂ ਤਸ਼ਦਦ ਦਾ ਹਾਮੀ ਹਾਂ। ਇਥੇ ਮੁਸਲਮਾਨ ਬੁਕਾਂ ਨਾਲ ਪਾਣੀ ਪੀਂਦੇ ਰਹੇ। ਬਾਦਸ਼ਾਹ ਅਕਬਰ ਕਹਿੰਦਾ ਸੀ ਕਿ ਮੈਨੂੰ ਹਿੰਦੂ ਬਣਾ ਲਵੋ ਪਰ ਹਿੰਦੂਆਂ ਦੀ ਥੀਊਰੀ ਸੀ ਕਿ ਕਦੇ ਗੱਧਾ ਗਾਈਂ ਬਣ ਸਕਦੀ ਹੈ? ਇਸ ਤਰ੍ਹਾਂ ਨਾਲ ਮੁਸਲ-ਮਾਨਾਂ ਨੂੰ ਹਿੰਦੂ ਨਹੀਂ ਬਣਾਇਆ ਜਾ ਸਕਦਾ ਹੈ। ਜਿੰਨਾ ਚਿਰ ਮੁਸਲਮਾਨ ਇਥੇ ਰਹੇ ਉਹ ਬੁਕਾਂ ਨਾਲ ਪਾਣੀ ਪੀਂਦੇ ਰਹੇ ਅਤੇ ਜਿਸ ਵੇਲੇ ਉਹ ਬਰਾਬਰ ਦੇ ਹੋ ਗਏ ਤਾਂ ਹਿੰਦੂਆਂ ਨੇ ਉਨ੍ਹਾਂ ਦਾ ਪਾਣੀ ਪੀਣਾ ਬੰਦ ਕਰ ਦਿਤਾ ਅਤੇ ਨਤੀਜਾ ਇਹ ਹੋਇਆ ਕਿ ਪਾਕਿਸਤਾਨ ਬਣ ਗਿਆ। ਮੈਂ ਯਕੀਨ ਨਾਲ ਕਹਿੰਦਾ ਹਾਂ ਕਿ ਇਹ ਪਿਛੜੇ ਆਦਮੀਆਂ ਨੂੰ ਜਿਨ੍ਹਾਂ ਨਾਲ ਧੱਕਾ ਹੋ ਰਿਹਾ ਹੈ, ਜੇ ਇਨ੍ਹਾਂ ਨੂੰ ਹਿੰਦੂ ਨਾ ਬਣਾਇਆ ਤਾਂ ਉਨ੍ਹਾਂ ਚਿਰ ਸਮਾਜ ਠੀਕ ਨਹੀਂ ਹੋਣ

ਲਗਾ । ਜਿਹੜਾ ਹਰੀਜਨ ਭੁਖਾ ਮਰਦਾ ਹੈ ਉਸ ਨੂੰ ਇਹ ਕਹਿੰਦੇ ਹਨ ਕਿ ਇਹ ਨੈਕਸੇ-ਲਾਈਟ ਹੈ ਅਤੇ ਉਸ ਨੂੰ ਸ਼ੂਟ ਕਰ ਦਿਤਾ ਜਾਂਦਾ ਹੈ । ਇਕ ਆਦਮੀ ਹਰੀਜਨ ਸੀ ਉਹਦੇ ਘਰ ਮੈਂ ਚੌਧਰੀ ਜਗਤ ਰਾਮ ਅਤੇ ਚੌਧਰੀ ਸੁੰਦਰ ਸਿੰਘ ਵੀ ਗਏ ਸੀ । ਉਸ ਨੂੰ ਪਕੜ ਲਿਆ ਗਿਆ ਅਤੇ ਨੈਕਸਾਲਾਈਟ ਕਹਿਕੇ ਸ਼ੂਟ ਕਰ ਦਿਤਾ ਗਿਆ । ਸੋ ਮੈਂ ਬੇਨਤੀ ਕਰਦਾ ਹਾਂ ਕਿ ਇਹ ਸਾਰੀ ਜੜ੍ਹ ਗਰੀਬੀ ਦੀ ਹੈ ਅਤੇ ਜਿੰਨਾਂ ਚਿਰ ਗਰੀਬੀ ਦੂਰ ਨਹੀਂ ਕੀਤੀ ਜਾਂਦੀ ਉਨ੍ਹਾਂ ਚਿਰ ਇਹ ਕੰਮ ਸੁਧਰਨਾ ਨਹੀਂ ਹੈ । (ਵਿਘਨ) ਗਰੀਬੀ ਕਿਸ ਤਰ੍ਹਾਂ ਨਾਲ ਦੂਰ ਹੋਵੇ, ਇਸ ਬਾਰੇ ਮੇਰੀ ਤਜਵੀਜ਼ ਹੈ ਕਿ ਜਿਹੜੀਆਂ ਸਰਪਲਸ ਜ਼ਮੀਨਾਂ ਹਨ ਉਹ ਇਨ੍ਹਾਂ ਲੋਕਾਂ ਨੂੰ ਦੇ ਦੇਣੀਆਂ ਚਾਹੀਦੀਆਂ ਹਨ । ਨਿਕਾਸੀ ਜ਼ਮੀਨਾਂ ਬਾਰੇ ਇਥੇ ਹਾਊਸ ਦੇ ਇਕ ਮਨਿਸਟਰ ਨੇ ਉਹਦੀ ਨੀਲਾਮੀ ਬੰਦ ਕੀਤੀ ਸੀ । ਜੇ ਇਹ ਨੀਲਾਮੀ ਬੰਦ ਨਾ ਕੀਤੀ ਜਾਂਦੀ ਤਾਂ ਸਾਰੀ ਨਿਕਾਸੀ ਜ਼ਮੀਨ ਵੰਡੀ ਜਾਂਦੀ । ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਜੇ ਕਿਸੇ ਹਰੀਜਨ ਦਾ ਕਬਜ਼ਾ ਹੋਵੇ ਜਾਂ ਕਿਸੇ ਰਾਏ ਸਿੱਖ ਦਾ ਕਬਜ਼ਾ ਹੋਵੇ ਤਾਂ ਉਹ ਜ਼ਮੀਨ ਰਿਜ਼ਰਵ ਪ੍ਰਾਈਸ ਤੇ ਦੇ ਦੇਣੀ ਚਾਹੀਦੀ ਹੈ । ਅਤੇ ਜੇ ਕਿਸੇ ਹੋਰ ਦਾ ਕਬਜ਼ਾ ਹੋਵੇ ਤਾਂ ਉਹ ਨੀਲਾਮ ਕਰਕੇ ਉਸ ਨੂੰ ਦੇ ਦੇਣੀ ਚਾਹੀਦੀ ਹੈ । (ਵਿਘਨ) ਇਹ ਕਿਥੋਂ ਦਾ ਇਨਸਾਫ ਹੈ? (ਵਿਘਨ)

ਮੈਂ ਅਰਜ਼ ਕਰਦਾ ਹਾਂ ਕਿ ਗਰੀਬੀ ਤਦ ਹੀ ਦੂਰ ਹੋ ਸਕਦੀ ਹੈ ਜੇ ਇਸ ਪਾਸੇ ਧਿਆਨ ਦਿੱਤਾ ਜਾਵੇ । ਇਥੇ ਟਰਾਂਸਪੋਰਟ ਵਾਲੇ ਸਰਦਾਰ ਦਿਲਬਾਗ ਸਿੰਘ ਬੈਠੇ ਹਨ । ਮੈਂ ਇਨ੍ਹਾਂ ਨੂੰ ਕਿਹਾ ਸੀ ਕਿ ਤੁਸੀਂ ਟਰਾਂਸਪੋਰਟ ਦੀਆਂ ਬੱਸਾਂ ਹਰੀਜਨਾਂ ਨੂੰ ਦੇ ਦਿਉ । ਉਹ ਜ਼ਿਆਦਾ ਪੈਸੇ ਤੁਹਾਨੂੰ ਦੇਣਗੇ । ਇਸ ਤਰ੍ਹਾਂ ਹਰੀਜਨਾਂ ਦੀ ਭੁੱਖ ਅਤੇ ਬੇਕਾਰੀ ਵੀ ਦੂਰ ਹੋਵੇਗੀ । ਮੈਂ ਹੋਰ ਕਹਿੰਦਾ ਹਾਂ ਕਿ ਯੂਨੀਵਰਸਿਟੀਆਂ ਵਿਚ ਜਾਂ ਜਿਹੜੇ ਸੈਮੀ-ਗੌਰਮਿੰਟ ਦੇ ਅਦਾਰੇ ਹਨ ਉਥੇ ਹਰੀਜਨਾਂ ਦੀ ਰਿਜ਼ਰਵੇਸ਼ਨ ਕਰਨੀ ਚਾਹੀਦੀ ਹੈ । ਇਸੇ ਤਰ੍ਹਾਂ ਹੀ ਲੋਹੇ ਦੇ, ਸੀਮੈਂਟ ਦੇ, ਤੇਲ ਆਦਿ ਦੇ ਡਿਪੂ ਉਨ੍ਹਾਂ ਨੂੰ ਦਿਤੇ ਜਾਣ । ਜਿਹੜੀ ਚੀਜ਼ ਪੰਜਾਬ ਸਰਕਾਰ ਦੇ ਹੱਥ ਵਿਚ ਹੈ ਉਹ ਆਪ ਉਨ੍ਹਾਂ ਨੂੰ ਦੇਵੇ ਅਤੇ ਜਿਹੜੀ ਉਨ੍ਹਾਂ ਦੇ ਹੱਥ ਵਿਚ ਨਹੀਂ ਹੈ ਉਸ ਦਾ ਸੈਂਟਰ ਦੀ ਸਰਕਾਰ ਨੂੰ ਰਿਕੁਮੈਂਡ ਕਰੇ ਤਾਕਿ ਹਰੀਜਨਾਂ ਨੂੰ ਕੁਝ ਫਾਇਦਾ ਹੋਵੇ ਅਤੇ ਉਹ ਉਪਰ ਉਠ ਸਕਣ । ਇਸ ਸਬੰਧੀ ਇਸ ਰਿਪੋਰਟ ਦੇ ਵਿਚ ਵੀ ਕਿਹਾ ਗਿਆ ਹੈ । ਜਿਹੜੀਆਂ ਬੇਟ ਦੀਆਂ ਜ਼ਮੀਨਾਂ ਹਨ ਉਨ੍ਹਾਂ ਦੇ ਬਾਰੇ ਵੀ ਮੈਂ ਦਸਦਾ ਹਾਂ । ਇਹ ਜਿਹੜੀ ਪੌਂਗ ਡੈਮ ਦੀ ਗੱਲ ਹੈ, ਉਸ ਦੇ ਵਿਚ ਹਰੀਜਨਾਂ ਨਾਲ ਬੜੀ ਬੇਇਨਸਾਫੀ ਹੋਈ ਹੈ । ਇਹ ਜਿਹੜਾ ਪੌਂਗ ਡੈਮ ਹੈ ਉਸ ਦੇ ਵਿਚ ਜਿਹੜੇ ਹਰੀਜਨ ਮੁਲਾਜ਼ਮ ਹਨ, ਉਨ੍ਹਾਂ ਦੀ ਉਸ ਵਿਚ ਕੋਈ ਰਿਜ਼ਰਵੇਸ਼ਨ ਨਹੀਂ ਹੈ । (ਘੰਟੀ) ਜਦ ਪੌਂਗ ਡੈਮ ਬਣ ਗਿਆ ਤਾਂ ਦਰਿਆ ਬਿਆਸ ਨੂੰ ਚੈਨੇਲਾਈਜ਼ ਕਰਕੇ ਦਰਿਆ ਬਿਆਸ ਦੀਆਂ ਜਿਹੜੀਆਂ ਜ਼ਮੀਨਾਂ ਹਨ ਉਹ ਹਰੀਜਨਾਂ ਵਾਸਤੇ ਰਿਜ਼ਰਵ ਕੀਤੀਆਂ ਜਾਣ । ਇਸੇ ਤਰ੍ਹਾਂ ਹੀ ਜਿਹੜੇ ਚੋਅ ਹਨ ਉਹ ਵੀ ਹਰੀਜਨਾਂ ਨੂੰ ਦਿਉ । (ਵਿਘਨ) ਜਿਹੜੀਆਂ ਕਾਰਪੋਰੇਸ਼ਨਜ਼ ਹਨ, ਉਨ੍ਹਾਂ ਦੇ ਵਿਚੋਂ ਵੀ ਉਨ੍ਹਾਂ ਨੂੰ ਕਰਜ਼ੇ ਦੇਣੇ ਚਾਹੀਦੇ ਹਨ । ਇਹ ਜਿਹੜਾ ਇੰਡਸਟਰੀ ਲੋਨ ਮਿਲਦਾ ਹੈ, ਡਿਪਟੀ ਸਪੀਕਰ ਸਾਹਿਬ, ਮੈਨੂੰ ਬੜੀ ਸ਼ਰਮ ਆਉਂਦੀ ਹੈ ਅਤੇ ਮੈਂ ਬੜੀ ਅਧੀਨਗੀ ਨਾਲ ਕਹਿੰਦਾ ਹਾਂ ਕਿ ਪਿੱਛੇ ਇਕ ਫੈਸਲਾ ਕੀਤਾ ਸੀ ਕਿ ਇਕ ਜ਼ਿਲੇ ਵਿਚ ਹਰੀਜਨਾਂ ਵਾਸਤੇ ਵੱਡੀ ਫੈਕਟਰੀ ਲਗਾ ਦਿੱਤੀ ਜਾਵੇ । ਉਸ ਦਾ ਸਾਨੂੰ ਲਾਈਸੈਂਸ ਮਿਲ ਗਿਆ, ਉਸ ਦੇ ਹਰੀਜਨਾਂ ਨੇ ਹਿੱਸੇ ਖਰੀਦੇ ਪਰ ਫਿਰ ਪਤਾ ਨਹੀਂ ਉਹ ਕਿਸ ਵੱਟੇ ਖਾਤੇ ਵਿਚ ਪੈ ਗਿਆ । ਮੈਂ ਕਹਾਂਗਾ ਕਿ ਹਰ ਜ਼ਿਲੇ ਵਿਚ ਇਕ ਇਕ ਹਰੀਜਨਾਂ ਵਾਸਤੇ ਫੈਕਟਰੀ ਲਗਾਉ ਅਤੇ ਉਸ ਦੇ ਵਿਚ ਹਜ਼ਾਰਾਂ ਆਦਮੀ

[ਮਾਸਟਰ ਗੁਰਬੰਤਾ ਸਿੰਘ]

ਕੰਮ ਕਰਨ । (ਵਿਘਨ) ਪਰ ਹੁੰਦਾ ਕੀ ਹੈ ਕਿ ਕੋਈ ਫ਼ੈਕਟਰੀ ਲਗਦੀ ਹੈ ਤਾਂ ਸਰਕਾਰ ਕਹਿੰਦੀ ਹੈ ਕਿ ਇਹ ਲੈਦਰ ਕੰਪਨੀ ਹੈ..(ਵਿਘਨ) (ਘੰਟੀ) ਡਿਪਟੀ ਸਪੀਕਰ ਸਾਹਿਬ, ਮੈਂ ਗਿਆਨੀ ਜੀ ਨੂੰ ਕਿਹਾ ਸੀ ਕਿ ਲੈਦਰ ਦਾ ਕੰਮ ਹਰੀਜਨਾ ਨੂੰ ਦੇ ਦਿਉ । ਲੈਦਰ ਦਾ ਕੰਮ ਹਰੀਜਨ ਹੀ ਕਰਨ । ਉਨ੍ਹਾਂ ਦਾ ਜੁੱਤੀਆਂ ਬਣਾਉਣ ਦਾ ਪੇਸ਼ਾ ਖਤਮ ਹੋ ਗਿਆ ਹੈ । ਉਨ੍ਹਾਂ ਦਾ ਕੱਪੜਾ ਬਣਾਉਣ ਦਾ ਪੇਸ਼ਾ ਖਤਮ ਹੋ ਗਿਆ ਹੈ । ਚਮੜਾ ਰੰਗਣ ਦਾ ਪੇਸ਼ਾ ਖਤਮ ਹੋ ਗਿਆ ਹੈ । ਇਸ ਲਈ ਉਨ੍ਹਾਂ ਨੂੰ ਕੋਈ ਨਵਾਂ ਪੇਸ਼ਾ ਬਣਾ ਕੇ ਦਿਉ । ਸਾਰੀਆਂ ਜ਼ਮੀਨਾਂ ਉਨ੍ਹਾਂ ਨੂੰ ਅਲਾਟ ਕਰੋ ਅਤੇ ਉਨ੍ਹਾਂ ਦਾ ਮਾਣ ਵਧਾਉ ਅਤੇ ਉਨ੍ਹਾਂ ਦਾ ਸਟੇਟਸ ਉੱਚਾ ਕਰੋ । ਜਿਤਨਾ ਚਿਰ ਇਹ ਚੀਜ਼ਾਂ ਨਹੀਂ ਕਰੋਗੇ, ਉਨ੍ਹਾਂ ਚਿਰ ਛੂਤ ਛਾਤ ਦੂਰ ਨਹੀਂ ਹੋ ਸਕਦੀ । (ਘੰਟੀ) ਇਨ੍ਹਾਂ ਸ਼ਬਦਾਂ ਨਾਲ ਮੈਂ ਬੇਨਤੀ ਕਰਾਂਗਾ ਕਿ ਸਰਕਾਰ ਨੂੰ ਚਾਹੀਦਾ ਹੈ ਕਿ ਇਹ ਜਿਹੜੀ ਰਿਪੋਰਟ ਦੀ ਰਿਕੁਮੈਂਡੇਸ਼ਨ ਹੈ ਇਸ ਦੇ ਉਤੇ ਅਮਲ ਕੀਤਾ ਜਾਵੇ ਤਾਂਕਿ ਪੰਜਾਬ ਦੇ ਹਰੀਜਨ ਨੂੰ ਕੁਝ ਫਾਇਦਾ ਹੋਵੇ । (ਘੰਟੀ)

**ਮਾਸਟਰ ਚੰਦ ਸਿੰਘ** (ਸ਼ੇਰਪੁਰ, ਐਸ. ਸੀ.) : ਡਿਪਟੀ ਸਪੀਕਰ ਸਾਹਿਬ, ਅੱਜ ਕਮਿਸ਼ਨਰ. ਸ਼ੈਡੂਲਡ ਕਾਸਟਸ ਦੀ 1969-70 ਦੀ ਰਿਪੋਰਟ ਤੇ ਬਹਿਸ ਹੋ ਰਹੀ ਹੈ । (ਵਿਘਨ)

**ਸਰਦਾਰ ਹਰਚੰਦ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਇਥੇ ਨਿਹਾਲਸਿੰਘਵਾਲਾ ਜੀ ਬੈਠੇ ਹਨ । ਉਹ ਕਹਿੰਦੇ ਹਨ ਕਿ ਮਾਸਟਰ ਜੀ ਨੇ ਕਿਹਾ ਹੈ ਕਿ ਜ਼ਮੀਨ ਦਾ ਕਿਲਾ ਹਰੀਜਨਾਂ ਨੂੰ ਨਹੀਂ ਦੇਣਾ ਤਾਂ * * *

**ਸ੍ਰੀ ਡਿਪਟੀ ਸਪੀਕਰ** : ਇਹ ਲਫਜ਼ ਕੱਟ ਦਿਤਾ ਜਾਵੇ । ਮਾਸਟਰ ਜੀ ਨੇ ਇਹ ਨਹੀਂ ਕਿਹਾ । (This word should not be recorded. Master Ji has not said so.)

**ਮਾਸਟਰ ਚੰਦ ਸਿੰਘ** : ਡਿਪਟੀ ਸਪੀਕਰ ਸਾਹਿਬ, ਇਹ ਜਿਹੜੀ ਕਮਿਸ਼ਨਰ ਦੀ 1969-70 ਦੀ ਰਿਪੋਰਟ ਹਾਊਸ ਵਿਚ ਪੇਸ਼ ਹੋਈ ਸੀ, ਉਸ ਤੇ ਅੱਜ ਬਹਿਸ ਹੋ ਰਹੀ ਹੈ । ਡਿਪਟੀ ਸਪੀਕਰ ਸਾਹਿਬ, 1947 ਵਿਚ ਸਾਡਾ ਦੇਸ਼ ਆਜ਼ਾਦ ਹੋਇਆ ਸੀ । ਅਤੇ 1947 ਦੇ ਵੇਲੇ ਜਿਹੜੀ ਸਾਡੇ ਹਰੀਜਨਾਂ ਦੀ ਹਾਲਤ ਸੀ, ਉਹ ਬਹੁਤ ਬੁਰੀ ਸੀ । ਪਰ ਅੱਜ ਵੀ ਉਹੋ ਜਿਹੀ ਹੀ ਹਾਲਤ ਹੈ । ਇਸ ਦਾ ਕੀ ਕਾਰਨ ਹੈ ? ਇਸ ਦਾ ਕਾਰਨ ਹੈ ਸਰਕਾਰ ਦੀਆਂ ਗਲਤ ਪਾਲਿਸੀਆਂ ਦਾ ਨਤੀਜਾ । ਸਰਕਾਰ ਦੀਆਂ ਗਲਤ ਪਾਲਿਸੀਆਂ ਕਰਕੇ ਗਰੀਬ ਹਰੀਜਨਾਂ ਦੀ ਹਾਲਤ ਉਸੇ ਤਰ੍ਹਾਂ ਰਹੀ ਹੈ । ਡਿਪਟੀ ਸਪੀਕਰ ਸਾਹਿਬ, ਅੱਜ ਸਮਾਜ ਵਿਚ ਗਰੀਬ ਹਰੀਜਨਾਂ ਨੂੰ ਕੋਈ ਥਾਂ ਨਹੀਂ । ਉਨ੍ਹਾਂ ਨਾਲ ਛੂਤ ਛਾਤ ਅਤੇ ਬਾਈਕਾਟ ਕੀਤੇ ਜਾਂਦੇ ਹਨ। ਇਹ ਸਭ ਕੁਝ ਕਿਉਂ ਹੁੰਦਾ ਹੈ ? ਕਿਉਂਕਿ ਹਰੀਜਨ ਆਰਥਿਕ ਤੌਰ ਤੇ ਪਛੜਿਆ ਹੋਇਆ ਹੈ । ਜੇਕਰ ਕੋਈ ਵੀ ਹਰੀਜਨ, ਜਿਵੇਂ ਕਿ ਚੌਧਰੀ ਸਾਹਿਬ ਮਨਿਸਟਰ ਬਣ ਗਏ ਸਨ ਉਨ੍ਹਾਂ ਨੇ ਤਾਂ ਆਪਣੀ ਆਰਥਿਕ ਕਮਜ਼ੋਰੀ ਕੱਢ ਲਈ ਹੈ । (ਵਿਘਨ) ਉਨ੍ਹਾਂ ਨੂੰ ਝੁਕ-ਝੁਕ ਕੇ ਸਲਾਮ ਹੁੰਦੇ ਹਨ ਪਰ ਜਿਹੜੇ ਛੋਟੇ ਗਰੀਬ ਹਰੀਜਨ ਹਨ, ਉਨ੍ਹਾਂ ਨਾਲ ਕਿਉਂ ਛੂਤ ਛਾਤ ਕੀਤਾ ਜਾਂਦਾ ਹੈ ਉਨ੍ਹਾਂ ਦੇ ਕਿਉਂ ਬਾਈਕਾਟ ਕੀਤੇ ਜਾਂਦੇ ਹਨ । (ਵਿਘਨ) ਇਹ ਸਰਕਾਰ

*Not recorded as ordered by the Chair.

1947 ਦੇ ਵੇਲੇ ਤੋਂ ਲੈ ਕੇ ਹਰੀਜਨਾਂ ਨੂੰ ਜ਼ਮੀਨ ਦੇਣ ਦਾ ਲਾਰਾ ਲਾਉਂਦੀ ਆ ਰਹੀ ਹੈ। ਅੱਜ ਵੀ ਕਹਿੰਦੇ ਹਨ ਕਿ ਤੁਹਾਨੂੰ ਜ਼ਮੀਨਾਂ ਦਿਆਂਗੇ। ਪਰ ਹੋਇਆ ਕੀ ਹੈ ਅਤੇ ਇਹ ਜ਼ਮੀਨਾਂ ਕਿਹੜੇ ਤਰੀਕੇ ਨਾਲ ਦਿੱਤੀਆਂ ਹਨ ? ਉਹ ਮੈਂ ਦਸਦਾ ਹਾਂ। ਉਹ ਜ਼ਮੀਨਾਂ ਨੀਲਾਮੀ ਨਾਲ ਦਿੱਤੀਆਂ। ਡਿਪਟੀ ਸਪੀਕਰ, ਉਹ ਨੀਲਾਮੀ ਕੀ ਸੀ ? ਉਹ ਸਿਰਫ ਜਿਹੜੇ ਅਮੀਰ ਹਰੀਜਨ ਸਨ ਜਾਂ ਜਿਹੜੇ ਹਰੀਜਨ ਅਫਸਰ ਆਈ. ਏ. ਐਸ. ਆਈ. ਸੀ. ਐਸ. ਜਾਂ ਪੀ. ਸੀ. ਐਸ. ਅਫਸਰ ਸਨ ਜਾਂ ਜਿਹੜੇ ਵੱਡੇ ਵੱਡੇ ਹਰੀਜਨ ਸਨ ਉਹ ਆਪਣੇ ਪੈਸੇ ਦੇ ਜ਼ੋਰ ਨਾਲ ਜ਼ਮੀਨ ਨੂੰ ਹੜੱਪ ਕਰ ਗਏ।

**ਚੌਧਰੀ ਰਾਮ ਸਿੰਘ** : * * * *

**Mr. Deputy Speaker** : This is no point of order.

**ਸਰਦਾਰ ਧੰਨਾ ਸਿੰਘ ਗੁਲਸ਼ਨ** : ਮਹਾਤਮਾ ਗਾਂਧੀ ਜੀ ਨੇ ਲੰਗੋਟੀ ਪਾਈ ਹੋਈ ਹੈ। (ਵਿਘਨ) ਮੈਨੂੰ ਪਜਾਮਾ ਨਹੀਂ ਲੱਭਾ ਜਿਸ ਕਰਕੇ ਨਹੀਂ ਪਾਇਆ। ਮੇਰੇ ਕਛਹਿਰਾ ਪਾਇਆ ਹੋਇਆ ਹੈ। (ਹਾਸਾ)

**ਮਾਸਟਰ ਚੰਦ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਕਹਿ ਰਿਹਾ ਸੀ ਕਿ ਉਹ ਨੀਲਾਮੀ ਵਿਚ ਜ਼ਮੀਨਾਂ ਹੜੱਪ ਕਰ ਗਏ। ਮੈਂ ਚਾਹੁੰਦਾ ਹਾਂ ਕਿ ਜਿੰਨੀ ਵੀ ਨਿਕਾਸੀ ਜ਼ਮੀਨ ਹੈ ਜਾਂ ਇਵੈਕਿਊ ਜ਼ਮੀਨ ਹੈ, ਉਹ ਹਰੀਜਨਾਂ ਵਿਚ ਵੰਡ ਦਿੱਤੀ ਜਾਵੇ ਅਤੇ ਕੋਈ ਨੀਲਾਮੀ ਨਹੀਂ ਹੋਣੀ ਚਾਹੀਦੀ। ਨੀਲਾਮੀ ਨੂੰ ਬੰਦ ਕਰਨਾ ਚਾਹੀਦਾ ਹੈ।

ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਕਹਿਣਾ ਚਾਹੁੰਦਾ ਹਾਂ ਕਿ ਬੇਟ ਦੇ ਇਲਾਕੇ ਵਿਚ ਹਰੀਜਨ ਨਾਲ ਕੀ ਹੁੰਦਾ ਪਿਆ ਹੈ ? ਉਸ ਨੂੰ ਬੇਦਖਲ ਕੀਤਾ ਜਾਂਦਾ ਹੈ। ਉਹ ਬਹੁਤ ਚਿਰ ਦਾ ਉਸ ਤੇ ਆਪਣਾ ਕਬਜ਼ਾ ਕਰਕੇ ਬੈਠਾ ਹੋਇਆ ਹੈ। ਜਿਹੜੀ ਬੰਜਰ ਜ਼ਮੀਨ ਸੀ ਉਸ ਨੂੰ ਬੜੀ ਮੇਹਨਤ ਦੇ ਨਾਲ ਉਸ ਨੇ ਪੁਟਿਆ। ਉਸ ਨੇ ਲਹੂ ਪਸੀਨੇ ਦੀ ਕਮਾਈ ਕਰਕੇ ਉਸਨੂੰ ਆਬਾਦ ਕੀਤਾ ਪਰ ਹੁਣ ਉਸ ਨੂੰ ਬੇਦਖਲ ਕੀਤਾ ਜਾ ਰਿਹਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਅਪੀਲ ਕਰਾਂਗਾ ਕਿ ਉਨ੍ਹਾਂ ਨੂੰ ਮਾਲਕੀ ਦੇ ਹੱਕ ਦਿਉ ਤਾਂ ਕਿ ਉਹ ਆਪਣੀ ਜ਼ਮੀਨ ਦੇ ਮਾਲਿਕ ਬਣ ਜਾਣ। ਉਨ੍ਹਾਂ ਨੂੰ ਬੇਦਖਲ ਨਾ ਕੀਤਾ ਜਾਵੇ। 1947 ਦੀ ਜਿਹੜੀ ਕਸਟੋਡੀਅਨ ਦੀ ਜ਼ਮੀਨ ਸੀ, ਹਰੀਜਨ ਉਸ ਤੇ ਕਬਜ਼ਾ ਕਰਕੇ ਬੈਠੇ ਸੀ, ਉਹ ਉਸ ਜ਼ਮੀਨ ਦੇ ਮਾਲਕ ਸਨ ਪਰ ਉਨ੍ਹਾਂ ਨੂੰ ਕੁਝ ਕਾਂਗਰਸੀਆਂ ਨੇ ਬੇਦੇਖਲ ਕਰਨ ਦੀ ਕੋਸ਼ਿਸ਼ ਕੀਤੀ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਸਾਹਮਣੇ ਹੁਸ਼ਿਆਰਪੁਰ ਜ਼ਿਲ੍ਹੇ ਦੀ ਇਕ ਮਿਸਾਲ ਰਖਾਂਗਾ। (ਵਿਘਨ) ਮੁਕੇਰੀਆਂ ਵਿਚ ਇਕ ਰਿਖੀਪੁਰ ਮੁਹੱਲਾ ਹੈ, ਡਿਪਟੀ ਸਪੀਕਰ ਸਾਹਿਬ, ਤੁਸੀਂ ਸ਼ਾਇਦ ਜਾਣਦੇ ਹੋਵੋਗੇ। ਉਥੇ ਦੇ 17 ਹਰੀਜਨਾਂ ਕੋਲ ਕਸਟੋਡੀਅਨ ਦੀ ਜ਼ਮੀਨ ਹੈ ਅਤੇ ਉਨ੍ਹਾਂ ਦਾ ਉਸ ਦੇ ਉਤੇ 1947 ਦੇ ਵੇਲੇ ਦਾ ਕਬਜ਼ਾ ਹੈ। ਪਰ ਉਥੇ ਦੇ ਕੁਝ ਕਾਂਗਰਸੀ ਵਰਕਰਾਂ ਨੇ ਪੁਲਿਸ ਨਾਲ ਮਿਲ ਕੇ ਉਥੇ ਸਾਡੇ ਕਿਸਾਨ ਸਭਾ ਦੇ ਪ੍ਰਧਾਨ ਅਤੇ 17 ਹੋਰ ਹਰੀਜਨਾਂ ਦੇ ਵਰੰਟ ਕਢਵਾ ਦਿਤੇ ਅਤੇ ਕੋਸ਼ਿਸ਼ ਕੀਤੀ ਕਿ ਹਰੀਜਨਾਂ ਨੂੰ ਬੇਦਖਲ ਕੀਤਾ ਜਾਵੇ ਅਤੇ ਉਨ੍ਹਾਂ ਨੂੰ ਬਾਹਿਰ ਕੱਢਿਆ ਜਾਵੇ। ਪਰ ਡਿਪਟੀ ਸਪੀਕਰ ਸਾਹਿਬ, ਏਕੇ

*Expunged as ordered by the Chair.

[ਮਾਸਟਰ ਚੰਦ ਸਿੰਘ]

ਦੇ ਕਾਰਨ ਉਹ ਆਪਣੀ ਜ਼ਮੀਨ ਆਪਣੇ ਕਬਜ਼ੇ ਵਿਚ ਰਖੀ ਬੈਠੇ ਹਨ। ਬਾਕੀ ਡਿਪਟੀ ਸਪੀਕਰ ਸਾਹਿਬ, ਜਿਹੜੇ ਅਫਸਰ ਹਨ, ਜਿਹੜੇ ਪੀ. ਸੀ. ਐਸ. ਅਫਸਰ ਹਨ ਉਹ ਹਰੀਜਨਾਂ ਨਾਲ ਭੈੜਾ ਸਲੂਕ ਕਰਨਾ ਚਾਹੁੰਦੇ ਹਨ। ਡਿਪਟੀ ਸਪੀਕਰ ਸਾਹਿਬ, ਅੱਜ ਸਾਡੇ ਰਾਜ ਵਿਚ ਤੇਲ ਦੀ ਅਤੇ ਸੀਮਿੰਟ ਆਦਿ ਦੀ ਬੜੀ ਕਿਲਤ ਹੈ। (ਵਿਘਨ) ਸੀਮੈਂਟ ਦਾ ਬਹੁਤ ਬੁਰਾ ਹਾਲ ਹੈ। ਸੀਮੈਂਟ ਦੇ ਬਾਰੇ ਐਸ. ਡੀ. ਐਮ, ਨੂੰ ਲਿਖਣਾ ਪੈਂਦਾ ਹੈ ਕਿ ਇਸ ਨੂੰ 2-3 ਬੋਰੀਆਂ ਦੇ ਦਿਉ। ਪਰ, ਡਿਪਟੀ ਸਪੀਕਰ ਸਾਹਿਬ, ਐਸ. ਡੀ. ਐਮ. ਦਸੂਹਾ ਨੇ, ਇਕ ਹਰੀਜਨ ਲੰਬਰ-ਦਾਰ, ਜਦ ਉਹ ਸੀਮੈਂਟ ਲੈਣ ਵਾਸਤੇ ਗਿਆ, ਨੂੰ ਧੱਕੇ ਮਾਰਕੇ ਬਾਹਿਰ ਕੱਢ ਦਿੱਤਾ। ਇਨ੍ਹਾਂ ਦੇ ਰਾਜ ਵਿਚ ਹਰੀਜਨਾਂ ਦੀ ਇਹ ਹਾਲਤ ਹੋ ਰਹੀ ਹੈ।

ਡਿਪਟੀ ਸਪੀਕਰ ਸਾਹਿਬ, ਸਰਕਾਰ ਨੇ ਹਰੀਜਨਾਂ ਨੂੰ ਪਲਾਟ ਦੇਣ ਦਾ ਫੈਸਲਾ ਕੀਤਾ ਸੀ ਕਿ 1973 ਵਿਚ ਸਾਰੇ ਬੇਜ਼ਮੀਨੇ ਹਰੀਜਨਾਂ ਨੂੰ ਪਲਾਟ ਦਿੱਤੇ ਜਾਣਗੇ। ਪਰ ਅਸਲ ਗੱਲ ਕੀ ਹੈ। ਡਿਪਟੀ ਸਪੀਕਰ ਸਾਹਿਬ, ਇਸ ਕਾਂਗਰਸ ਸਰਕਾਰ ਨੇ 30,805 ਦੇ ਲਗ ਭਗ ਮਕਾਨਾਂ ਦੇ ਕੇਸ ਸੈਂਟਰ ਗੌਰਮਿੰਟ ਨੂੰ ਰੈਫਰ ਕੀਤੇ ਹਨ। ਸਾਡੇ ਪੰਜਾਬ ਦੇ ਪਿੰਡਾਂ ਦੀ ਗਿਣਤੀ 12,000 ਦੇ ਲਗ ਭਗ ਹੈ ਅਤੇ ਇਹ ਜਿਹੜੇ 30,805 ਕੇਸ ਰੈਫਰ ਕੀਤੇ ਹਨ ਇਨ੍ਹਾਂ ਦੀ ਗਿਣਤੀ ਵੀ ਘੱਟ ਹੈ ਅਤੇ ਜਿਹੜੇ ਰੈਫਰ ਕੀਤੇ ਹਨ ਮੇਰਾ ਖਿਆਲ ਹੈ ਕਿ ਇਹ 15 ਅਗਸਤ, 1973 ਤਕ ਆਪਣੇ ਕੀਤੇ ਵਾਇਦੇ ਨੂੰ ਵੀ ਪੂਰਾ ਨਹੀਂ ਕਰ ਸਕਣਗੇ। ਇਹ ਐਵੇਂ ਵਾਇਦੇ ਹੀ ਕਰੀ ਜਾਂਦੇ ਹਨ ਤਾਂ ਕਿ ਹਰੀਜਨ ਚੁਪ ਰਹਿਣ ਅਤੇ ਬੋਲਣ ਨਾ ਅਤੇ ਅਸੀਂ ਉਨ੍ਹਾਂ ਤੋਂ ਵੋਟਾਂ ਲੈਂਦੇ ਰਹੀਏ ਅਤੇ ਆਪਣੀ ਤਾਕਤ ਨੂੰ ਕਾਇਮ ਰਖੀ ਰਖੀਏ। (ਘੰਟੀ)

**ਸ੍ਰੀ ਡਿਪਟੀ ਸਪੀਕਰ** : ਚੋਪੜਾ ਜੀ, ਦੋ ਮਿੰਟਾਂ ਵਿਚ ਵਾਈਂਡ ਅੱਪ ਕਰ ਦਿਉ। (Chopra Ji, please wind up your speech within two minutes.)

**ਮਾਸਟਰ ਚੰਦ ਸਿੰਘ** : ਬਸ ਜੀ, ਮੈਂ ਐਜੂਕੇਸ਼ਨ ਦੇ ਬਾਰੇ ਹੀ ਕਹਿਣਾ ਹੈ। ਡਿਪਟੀ ਸਪੀਕਰ ਸਾਹਿਬ, ਐਜੂਕੇਸ਼ਨ ਦੇ ਵਿਚ ਬੜੀ ਬੁਰੀ ਹਾਲਤ ਹੈ। 6 ਸਾਲ ਤੋਂ 14 ਸਾਲ ਦੇ ਬੱਚਿਆਂ ਤਕ ਇਨ੍ਹਾਂ ਨੇ ਐਜੂਕੇਸ਼ਨ ਕਮਪਲਸਰੀ ਕਰ ਦਿਤੀ ਹੈ ਪਰ ਉਸ ਵਿਚ ਹੁੰਦਾ ਕੀ ਹੈ। ਹਰੀਜਨਾਂ ਦੇ ਜਿਹੜੇ ਬਚੇ 6 ਤੋਂ 14 ਸਾਲ ਦੀ ਉਮਰ ਤਕ ਦੇ ਹੁੰਦੇ ਹਨ ਉਨ੍ਹਾਂ ਨੂੰ ਤਾਂ ਜਟਾਂ ਨਾਲ ਫਸਾਇਆ ਹੋਇਆ ਹੈ। (ਵਿਘਨ) ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ ਨੇ ਵੀ 6 ਤੋਂ 14 ਸਾਲ ਤੱਕ ਦੇ ਬੱਚਿਆਂ ਨੂੰ ਨੌਕਰ ਰਖਿਆ ਹੋਇਆ ਹੈ। ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜੇ ਕਮਪਲਸਰੀ ਐਜੂਕੇਸ਼ਨ ਕਰਨੀ ਹੈ ਤਾਂ ਇਨ੍ਹਾਂ ਹਰੀਜਨਾਂ ਦੇ ਬੱਚਿਆਂ ਦਾ ਇਨ੍ਹਾਂ ਜੱਟਾਂ ਤੋਂ ਖਹਿੜਾ ਛੁਡਾਉ। ਜਿਹੜੇ ਇਹ ਕੰਮ ਕਰਕੇ ਤਨਖਾਹ ਵਗੈਰਾ ਲੈਂਦੇ ਹਨ ਇਹ ਸਰਕਾਰ ਉਨ੍ਹਾਂ ਨੂੰ ਆਪ ਦੇਵੇ ਤਾ ਕਿ ਜਿਹੜੇ ਹਰੀਜਨਾਂ ਦੇ ਬੱਚੇ ਹਨ ਉਹ ਵੀ ਐਜੂਕੇਸ਼ਨ ਹਾਸਲ ਕਰ ਸਕਣ।

ਫਿਰ, ਡਿਪਟੀ ਸਪੀਕਰ ਸਾਹਿਬ, ਜਿਹੜੇ ਸਟਾਈਪਿੰਡ ਵਗੈਰਾ ਦਿਤੇ ਜਾਂਦੇ ਹਨ ਉਹ ਵੀ ਘੱਟ ਹਨ ਅਤੇ ਉਹ ਵੀ ਜ਼ਿਆਦਾ ਕੀਤੇ ਜਾਣੇ ਚਾਹੀਦੇ ਹਨ। ਫਿਰ ਹਰੀਜਨ ਮੁਲਾਜ਼ਮਾਂ ਦੀ ਜਿਹੜੀ ਰਿਜ਼ਰਵੇਸ਼ਨ ਹੈ ਉਹ ਵੀ ਪੂਰੀ ਨਹੀਂ ਕੀਤੀ ਜਾਂਦੀ ਅਤੇ ਉਨ੍ਹਾਂ ਦੀ ਜਿਹੜੀ ਪ੍ਰੋਮੋਸ਼ਨ ਵਗੈਰਾ ਹੁੰਦੀ ਹੈ ਉਸਦੇ ਵਿਚ ਵੀ ਉਸ ਨੂੰ ਡਿਊ ਹੱਕ ਨਹੀਂ ਦਿਤਾ ਜਾਂਦਾ। ਜਦੋਂ ਕਿਸੇ ਹਰੀਜਨ ਅਫਸਰ ਦੀ ਪ੍ਰੋਮੋਸ਼ਨ ਡਿਊ ਹੁੰਦੀ ਹੈ ਤਾਂ ਉਸ ਦਾ ਚਾਲ ਚਲਣ

ਖਰਾਬ ਦਸ ਦਿਤਾ ਜਾਂਦਾ ਹੈ ਅਤੇ ਇਸ ਤਰ੍ਹਾਂ ਉਨ੍ਹਾਂ ਨੂੰ ਪ੍ਰੋਮੋਸ਼ਨ ਨਹੀਂ ਦਿਤੀ ਜਾਂਦੀ। ਇਨ੍ਹਾਂ ਸਾਰੀਆਂ ਗੱਲਾਂ ਵਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। (ਘੰਟੀ)

**ਸ੍ਰੀ ਡਿਪਟੀ ਸਪੀਕਰ** : ਚੋਪੜਾ ਸਾਹਿਬ, ਤਸ਼ਰੀਫ ਰਖੋ ਹੁਣ। (Chopra Sahib, please resume your seat now.)

**ਮਾਸਟਰ ਚੰਦ ਸਿੰਘ** : ਇਕ ਗੱਲ, ਡਿਪਟੀ ਸਪੀਕਰ ਸਾਹਿਬ, ਮੈਂ ਕਰਜ਼ਿਆਂ ਦੇ ਬਾਰੇ ਵਿਚ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਹਰੀਜਨਾਂ ਨੂੰ ਕਾਰਪੋਰੇਸ਼ਨ ਕਰਜ਼ੇ ਦਿੰਦੀ ਹੈ ਉਸ ਦੇ ਵਿਚ ਉਸ ਨੇ ਕੱਚੇ ਪੱਕੇ ਮਕਾਨਾਂ ਦੀ ਸ਼ਰਤ ਰਖੀ ਹੋਈ ਹੈ। ਮੈਂ ਸਰਕਾਰ ਨੂੰ ਕਹਾਂਗਾ ਕਿ ਜਿਹੜੇ ਹਰੀਜਨ ਲੋ ਲੈਵਲ ਦੇ ਹਨ ਉਹ ਸਾਰੇ ਦੇ ਸਾਰੇ ਕੱਚੇ ਮਕਾਨਾਂ ਵਿਚ ਹੀ ਰਹਿੰਦੇ ਹਨ ਅਤੇ ਉਨ੍ਹਾਂ ਦੇ ਲਈ ਇਹ ਜਿਹੜੀ ਕੱਚੇ ਮਕਾਨਾਂ ਦੀ ਸ਼ਰਤ ਰਖੀ ਹੋਈ ਹੈ ਇਸ ਨੂੰ ਦੂਰ ਕਰਨਾ ਚਾਹੀਦਾ ਹੈ ਤਾਂ ਕਿ ਉਹ ਵਿਚਾਰੇ ਕਰਜ਼ਾ ਲੈ ਸਕਣ। (ਵਿਘਨ)

**Mr. Deputy Speaker** : Please resume your seat now.

**ਸ੍ਰੀ ਸਰਦਾਰੀ ਲਾਲ ਕਪੂਰ** : ਆਨ ਏ ਪੁਆਇੰਟ ਆਫ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਜਿਥੇ ਹਰੀਜਨ ਮੈਂਬਰਾਂ ਵਲ ਬੋਲਣ ਲਈ ਧਿਆਨ ਦਿਤਾ ਜਾਂਦਾ ਹੈ ਉਥੇ ਨਾਨ-ਹਰੀਜਨ ਮੈਂਬਰ ਸਾਹਿਬਾਨ ਨੂੰ ਵੀ ਟਾਈਮ ਮਿਲਣਾ ਚਾਹੀਦਾ ਹੈ।

**ਸ੍ਰੀ ਡਿਪਟੀ ਸਪੀਕਰ** : ਠੀਕ ਹੈ ਜੀ। (ਸਰਦਾਰ ਕਰਨੈਲ ਸਿੰਘ ਮਰੜ੍ਹੀ ਵਲੋਂ ਵਿਘਨ) ਮਰੜ੍ਹੀ ਸਾਹਿਬ ਤੁਹਾਨੂੰ ਵੀ ਟਾਈਮ ਦਿਤਾ ਜਾਵੇਗਾ, ਤਸ਼ਰੀਫ ਰਖੋ। [All right (*Interruption by Sardar Karnail Singh Mararhi*) Mararhi Sahib, you will also get time; please resume your seat.]

**ਸਰਦਾਰ ਬਸੰਤ ਸਿੰਘ ਖਾਲਸਾ** : ਆਨ ਏ ਪੁਆਇੰਟ ਆਫ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਸਾਰੇ ਹਰੀਜਨ ਮੈਂਬਰ ਸਾਹਿਬਾਨ ਨੂੰ ਬੋਲਣ ਲਈ ਸਮਾਂ ਦੇਣਾ ਚਾਹੀਦਾ ਹੈ, ਚਾਹੇ 2-2 ਮਿੰਟ ਹੀ ਤੁਸੀ ਟਾਈਮ ਦਿਉ ਪਰ ਦਿਉ ਜ਼ਰੂਰ। (ਵਿਘਨ)

**ਸਿੰਜਾਈ ਅਤੇ ਬਿਜਲੀ ਮੰਤਰੀ** (ਸ੍ਰੀ ਗੁਰਮੇਲ ਸਿੰਘ) : ਡਿਪਟੀ ਸਪੀਕਰ ਸਾਹਿਬ, ਖਾਲਸਾ ਜੀ ਨੇ ਜੋ ਗਲ ਕਹੀ ਹੈ ਮੇਰਾ ਖਿਆਲ ਹੈ ਕਿ ਸਾਰੇ ਹਰੀਜਨ ਮੈਂਬਰ ਸਾਹਿਬਾਨ ਬੋਲਣ ਲਈ ਉਤਾਵਲੇ ਹਨ ਪਰ ਤੁਸੀਂ ਵਕਤ ਵਲ ਵੀ ਜ਼ਰਾ ਧਿਆਨ ਰਖ ਲਉ। ਜੇ ਟਾਈਮ ਵਧਾਉਣਾ ਹੈ ਤਾਂ ਬੇਸ਼ਕ ਵਧਾ ਵੀ ਲਉ ਲੇਕਿਨ ਉਨ੍ਹਾਂ ਨੂੰ ਟਾਈਮ ਜ਼ਰੂਰ ਦਿਉ। (ਵਿਘਨ)

**ਸ੍ਰੀ ਡਿਪਟੀ ਸਪੀਕਰ** : ਜੇ ਹਾਊਸ ਦੀ ਇੱਛਾ ਹੋਵੇਗੀ ਤਾਂ ਟਾਈਮ ਵੀ ਵਧਾ ਦਿਆਂਗੇ। (If the House so desires the time of the sitting will be extended.)

**ਸਰਦਾਰ ਧੰਨਾ ਸਿੰਘ ਗੁਲਸ਼ਨ** : ਆਨ ਏ ਪੁਆਇੰਟ ਆਫ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਇਹ ਮਸਲਾ ਇਕਲਾ ਹਰੀਜਨਾਂ ਦਾ ਨਹੀਂ ਸਾਰਿਆਂ ਦਾ ਸਾਂਝਾ ਹੈ। ਗਰੀਬੀ ਨੂੰ ਦੂਰ ਕਰਨ ਦੇ ਵਾਸਤੇ ਦੂਸਰੇ ਮੈਂਬਰ ਸਾਹਿਬਾਨ ਵੀ ਆਪਣੇ ਵਿਚਾਰ ਦਸਣਾ ਚਾਹੁੰਦੇ ਹਨ। (ਵਿਘਨ)

**ਚੌਧਰੀ ਜਗਤ ਰਾਮ** (ਬੰਗਾ, ਐਸ.ਸੀ.) : ਡਿਪਟੀ ਸਪੀਕਰ ਸਾਹਿਬ, ਮੈਂ ਕਿਸੇ ਵੀ ਪਾਰਟੀ ਨੂੰ ਵੈਸੇ ਕੋਈ ਗਲ ਨਹੀਂ ਕਹਿਣੀ ਲੇਕਿਨ ਸਿਲਸਿਲਾ ਕੁਝ ਇਸ ਢੰਗ ਨਾਲ ਚਲਿਆ ਹੋਇਆ ਹੈ ਕਿ ਜਦੋਂ ਵੀ ਕੋਈ ਪਾਰਟੀ ਉਠ ਕੇ ਬੋਲੇਗੀ ਤਾਂ ਉਹ ਹਰੀਜਨਾਂ ਦਾ ਨਾਮ ਜ਼ਰੂਰ ਲੈ ਕੇ ਬੋਲ ਸਕੇਗੀ, ਬਗੈਰ ਹਰੀਜਨਾਂ ਦੇ ਨਾਮ ਤੋਂ ਉਹ ਨਹੀਂ ਬੋਲ ਸਕੇਗੀ । ਅੱਜ ਹਾਲਤ ਇਸ ਤਰ੍ਹਾਂ ਦੀ ਬਣ ਗਈ ਹੈ ਅਤੇ ਵਾਤਾਵਰਣ ਇਸ ਢੰਗ ਦਾ ਬਣ ਗਿਆ ਹੈ ਕਿ ਕੋਈ ਵੀ ਸਹੀ ਢੰਗ ਨਾਲ ਹਰੀਜਨਾਂ ਨੂੰ ਦਿਲੋਂ ਪਿਆਰ ਨਹੀਂ ਕਰਦਾ ਸਗੋਂ ਉਨ੍ਹਾਂ ਨੇ ਉਨ੍ਹਾਂ ਨੂੰ ਇਕ ਫੁਟਬਾਲ ਬਣਾਇਆ ਹੋਇਆ ਹੈ ਅਤੇ ਉਨ੍ਹਾਂ ਦਾ ਮਜ਼ਾਕ ਉਡਾਇਆ ਜਾ ਰਿਹਾ ਹੈ । ਜਿਹੜੇ ਸਜਣ ਕੁਝ ਇਸ ਢੰਗ ਨਾਲ ਸੋਚਦੇ ਹਨ ਉਨ੍ਹਾਂ ਨੂੰ ਆਪਣੇ ਦਿਮਾਗ ਵਿਚੋਂ ਇਹ ਚੀਜ਼ ਕਢ ਦੇਣੀ ਚਾਹੀਦੀ ਹੈ ਅਤੇ ਆਪਣੇ ਦਿਮਾਗ ਨੂੰ ਉਹ ਸਾਫ ਕਰਨ । ਅੱਜ ਤੋਂ 30 ਸਾਲ ਪਹਿਲਾਂ ਜੋ ਹਰੀਜਨਾਂ ਦੇ ਨਾਲ ਘਿਰਣਾ ਕੀਤੀ ਜਾਂਦੀ ਸੀ ਅੱਜ ਹਰੀਜਨਾਂ ਨੂੰ ਉਹ ਘਿਰਣਾ ਨਹੀਂ ਕੀਤੀ ਜਾਂਦੀ । ਇਹ ਲੋਕ ਆਪਣੇ ਦਿਮਾਗ਼ ਵਿਚੋਂ ਇਹ ਗੱਲ ਕਢ ਦੇਣ ਕਿ ਹਰੀਜਨਾਂ ਨਾਲ ਘਿਰਣਾ ਕੀਤੀ ਜਾਂਦੀ ਹੈ । ਅੱਜ ਤੋਂ 30 ਸਾਲ ਪਹਿਲਾਂ ਜੋ ਘਿਰਣਾ ਹਰੀਜਨਾਂ ਨਾਲ ਕੀਤੀ ਜਾਂਦੀ ਸੀ ਤੁਸੀਂ ਦੇਖਣਾ ਕਿ ਆਉਂਦੇ 10 ਸਾਲਾਂ ਦੇ ਵਿਚ ਉਹੀ ਘਿਰਣਾ ਜਿਸ ਤਰ੍ਹਾਂ ਹਰੀਜਨਾਂ ਨਾਲ ਪਹਿਲਾਂ ਕੀਤੀ ਜਾਂਦੀ ਸੀ ਹੁਣ ਅਮੀਰ ਲੋਕਾਂ ਨਾਲ ਕੀਤੀ ਜਾਵੇਗੀ । ਆਉਂਦੇ 10 ਸਾਲਾਂ ਦੇ ਵਿਚ ਲੋਕਾਂ ਨੂੰ ਘਿਰਣਾ ਹੋਵੇਗੀ ਤਾਂ ਅਮੀਰਾਂ ਨਾਲ ਹੋਵੇਗੀ । ਹੁਣ ਉਨ੍ਹਾਂ ਨੂੰ ਆਪਣੇ ਦਿਮਾਗ ਸਾਫ ਕਰਨੇ ਚਾਹੀਦੇ ਹਨ । ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਬੇਨਤੀ ਕਰਾਂਗਾ ਕਿ 1947 ਤੋਂ ਬਾਅਦ, ਦੇਸ਼ ਦੀ ਆਜ਼ਾਦੀ ਤੋਂ ਬਾਅਦ, ਇਸ ਹਰੀਜਨ ਭਰਾ ਨੂੰ ਇਕ ਇਨਸਾਨ ਦਾ ਦਰਜਾ ਮਿਲ ਗਿਆ ਹੈ ਔਰ ਅੱਜ ਅਸੀਂ ਉਸ ਗਿਣਤੀ ਵਿਚ ਖੜੇ ਹਾਂ ਜਿਸ ਗਿਣਤੀ ਵਿਚ ਇਨਸਾਨਾਂ ਦੀ ਗਿਣਤੀ ਹੁੰਦੀ ਹੈ । ਅੱਜ ਸਟੇਜ ਹੋਰ ਆ ਗਈ ਹੈ, ਉਨ੍ਹਾਂ ਨੂੰ ਦਰਜਾ ਤਾਂ ਪੂਰਾ ਦੇ ਦਿਤਾ ਹੈ ਪਰ ਜਿਹੜੀ ਗਰੀਬੀ ਉਨ੍ਹਾਂ ਦੀ ਹੈ ਉਹ ਹੁਣ ਦੂਰ ਕਰਨੀ ਹੈ । ਡਿਪਟੀ ਸਪੀਕਰ ਸਾਹਿਬ, ਜਿਸ ਵੇਲੇ ਰਵੀ ਦਾਸ ਜੀ ਨੇ ਸਾਡੇ ਵਿਚ ਜਨਮ ਲਿਆ, ਬਾਲਮੀਕ ਜੀ ਨੇ ਸਾਡੇ ਵਿਚ ਜਨਮ ਲਿਆ ਤਾਂ ਉਸ ਵਕਤ ਜ਼ਾਤ ਤੋਂ ਨਫਰਤ ਕੀਤੀ ਜਾਂਦੀ ਸੀ ਪਰ ਹੁਣ ਉਹ ਗੱਲ ਨਹੀਂ ਰਹੀ । ਜਿਸ ਤਰ੍ਹਾਂ ਮਾਸਟਰ ਜੀ ਹੁਣੇ ਹੀ ਕਹਿ ਕੇ ਹਟੇ ਹਨ ਉਨ੍ਹਾਂ ਨੇ ਬਿਲਕੁਲ ਠੀਕ ਕਿਹਾ ਹੈ ਕਿ ਸੱਚ ਮੁੱਚ ਆਈ. ਪੀ. ਐਸ. ਮੁੰਡਿਆਂ ਦੀਆਂ ਸਵਰਨ ਜਾਤੀਆਂ ਵਿਚ ਸ਼ਾਦੀਆਂ ਹੋਈਆਂ ਹਨ । ਇਹ ਜਿਹੜੀ ਸਟੇਜ ਸੀ ਜ਼ਾਤੀ ਨੂੰ ਨਫਰਤ ਕਰਨ ਦੀ ਉਹ ਹੁਣ ਸਟੇਜ ਨਹੀਂ ਰਹੀ । ਜ਼ਾਤੀ ਨਾਲ ਹੁਣ ਨਫਰਤ ਨਹੀਂ ਰਹੀ ਜੇ ਨਫਰਤ ਹੁਣ ਰਹਿ ਗਈ ਹੈ ਤਾਂ ਅਮੀਰੀ ਗਰੀਬੀ ਦੀ ਰਹਿ ਗਈ ਹੈ । ਗਰੀਬ ਆਦਮੀ ਚਾਹੇ ਕਿਸੀ ਵੀ ਸ਼੍ਰੇਣੀ ਦਾ ਹੋਵੇ ਉਸ ਨਾਲ ਨਫ਼ਰਤ ਕੀਤੀ ਜਾਂਦੀ ਹੈ । ਮੈਂ ਆਪਣੀ ਸਰਕਾਰ ਨੂੰ ਕਹਾਂਗਾ ਕਿ ਉਹ ਇਸ ਸਟੇਜ ਨੂੰ ਚੰਗੀ ਤਰ੍ਹਾਂ ਤਕੜੇ ਹੋ ਕੇ ਨਜਿਠਣ ਅਤੇ ਜਿਸ ਤਰ੍ਹਾਂ ਹਰੀਜਨਾਂ ਨੂੰ ਬੰਦਿਆਂ ਦੀ ਗਿਣਤੀ ਵਿਚ ਲਿਆ ਕੇ ਖੜਾ ਕਰ ਦਿਤਾ ਹੈ ਉਸੇ ਤਰ੍ਹਾਂ ਹੀ ਹੁਣ ਤਕੜੇ ਹੋ ਕੇ ਗਰੀਬੀ ਨੂੰ ਖਤਮ ਕਰੋ ਅਤੇ ਇਸ ਕੰਮ ਵਿਚ ਢਿਲੇ ਨਾ ਪਉ । ਡਿਪਟੀ ਸਪੀਕਰ ਸਾਹਿਬ, ਇਹ ਇਕ ਮਜਬੂਰੀ ਵੀ ਹੁੰਦੀ ਹੈ ਜੋ ਸਾਡੇ ਵਸ ਦੀ ਵੀ ਗਲ ਨਹੀਂ ਹੁੰਦੀ । ਜਿਸ ਮਾਹੌਲ ਵਿਚ ਕੋਈ ਬੰਦਾ ਜਨਮ ਲੈਂਦਾ ਹੈ ਤਿਵੇਂ ਹੀ ਉਸ ਦਾ ਜੀਵਨ ਬਣ ਜਾਂਦਾ ਹੈ । (ਵਿਘਨ) ਡਿਪਟੀ ਸਪੀਕਰ ਸਾਹਿਬ, ਕਹਿਣੀ ਔਰ ਕਥਨੀ ਵਿਚ ਫਰਕ ਹੁੰਦਾ ਹੈ । ਗਲ ਕਹਿਣ ਵਿਚ ਔਰ ਕਰਕੇ ਦਿਖਾਉਣ ਵਿਚ ਬਹੁਤ ਫਰਕ ਹੈ । (ਵਿਘਨ) ਹਰੀਜਨਾਂ ਨੇ, ਸ਼ੈਡੂਲਡ ਕਾਸਟ ਲੋਕਾਂ ਨੇ ਉਸੇ ਤਰ੍ਹਾਂ ਅਮਲ ਕੀਤਾ । ਗਰੀਬ ਦੇ ਘਰ ਵਿਚ ਜਨਮ ਲੈ ਕੇ

ਉਨ੍ਹਾਂ ਨੇ ਇਮਾਨਦਾਰੀ ਨਾਲ ਕੰਮ ਕਰਨ ਦਾ ਫੈਸਲਾ ਕੀਤਾ ਹੋਇਆ ਹੁੰਦਾ ਹੈ। ਉਨ੍ਹਾਂ ਤੇ ਗੁਰੂ ਮਹਾਰਾਜ ਦੀ ਕਿਰਪਾ ਹੁੰਦੀ ਹੈ। ਕਿਸੀ ਨੇ ਕਿਹਾ ਹੈ ਕਿ :—

'ਰਬ ਮਿਲਦਾ ਗਰੀਬੀ ਦਾਵੇ, ਦੁਨੀਆਂ ਐਵੇਂ ਮਾਣ ਕਰਦੀ।'

12.00 Noon

ਔਰ ਇਸ ਢੰਗ ਨਾਲ ਉਨ੍ਹਾਂ ਦਾ ਜੀਵਨ ਬਣਾ ਦਿਤਾ ਗਿਆ। ਮੈਂ ਮਨਿਸਟਰ ਸਾਹਿਬ ਨੂੰ ਇਕ ਅਰਜ਼ ਕਰਾਂਗਾ ਕਿ ਜਦੋਂ ਸਾਡੇ ਮੁੰਡੇ ਪੜ੍ਹ ਲਿਖ ਜਾਂਦੇ ਹਨ ਅਤੇ ਉਨ੍ਹਾਂ ਨੂੰ ਨੌਕਰੀਆਂ ਮਿਲ ਜਾਂਦੀਆਂ ਹਨ ਤਾਂ ਉਹ ਇਮਾਨਦਾਰੀ ਨਾਲ ਕੰਮ ਕਰਦੇ ਹਨ ਕਿਉਂਕਿ ਉਨ੍ਹਾਂ ਦੀ ਪਰਵਰਸ਼ ਇਮਾਨਦਾਰੀ ਨਾਲ ਹੋਈ ਹੁੰਦੀ ਹੈ ਹੇਰਾ ਫੇਰੀ ਨਾਲ ਨਹੀਂ। ਸਾਡੇ ਮੁੰਡੇ ਜਦੋਂ ਦੇ ਟਰਾਂਸਪੋਰਟ ਵਿਚ ਅਫਸਰ ਲਗੇ ਹਨ ਟ੍ਰਾਂਸਪੋਰਟ ਵਿਚ ਕਾਫੀ ਜ਼ਿਆਦਾ ਆਮਦਨ ਹੋਈ। ਸਾਡੇ ਜੀ. ਐਮ. ਘਟ ਲਗੇ ਹਨ। ਸਿਰਤ ਦੋ ਹੀ ਹਨ ਇਕ ਪਟਿਆਲਾ ਅਤੇ ਦੂਜਾ ਹੁਸ਼ਿਆਰਪੁਰ ਵਿਚ। ਪਟਿਆਲਾ ਦੀ ਟਰਾਂਸਪੋਰਟ ਸਾਡੇ ਹਰੀਜਨ ਦੇ ਆਉਣ ਤੋਂ ਪਹਿਲਾਂ ਘਾਟੇ ਵਿਚ ਜਾਂਦੀ ਸੀ। ਲੇਕਿਨ ਉਸ ਹਰੀਜਨ ਨੇ 26 ਲੱਖ ਰੁਪਏ ਦੀ ਆਮਦਨੀ ਵਧਾਈ। ਉਹ ਪ੍ਰਾਫਿਟ ਕੋਈ ਘਰੋਂ ਨਹੀਂ ਲੈ ਕੇ ਆਇਆ। ਇਹ ਉਸ ਦੀ ਮਿਹਨਤ ਅਤੇ ਇਮਾਨਦਾਰੀ ਦਾ ਸਿੱਟਾ ਹੈ। ਹੁਸ਼ਿਆਰਪੁਰ ਦੀ ਜਿਹੜੀ ਪੰਜਾਬ ਰੋਡਵੇਜ਼ ਹੈ ਉਸ ਵਿਚ ਹਮੇਸ਼ਾ ਘਾਟਾ ਪੈਂਦਾ ਸੀ ਉਥੇ ਉਸ ਨੇ 1 ਲੱਖ 52 ਹਜ਼ਾਰ ਰੁਪਏ ਦਾ ਪ੍ਰਾਫਿਟ ਕਢਿਆ ਹੈ। ਮੇਰੇ ਕਹਿਣ ਦਾ ਮਤਲਬ ਇਹ ਹੈ ਕਿ ਤਸੀਂ ਸਾਨੂੰ ਕੰਮ ਕਰਨ ਦਾ ਮੌਕਾ ਦਿਉ। ਸਰਕਾਰ ਹਰੀਜਨਾਂ ਨੂੰ ਚੰਗੇ ਢੰਗ ਨਾਲ ਦੇਸ਼ ਦੀ ਸੇਵਾ ਕਰਨ ਦਾ ਮੌਕਾ ਦੇਵੇ। ਜਿਸ ਤਰ੍ਹਾਂ ਅਗੇ ਅਸੀਂ ਗੁਰੂਆਂ ਦੀ ਸੇਵਾ ਕੀਤੀ ਹੈ ਸੀਸ ਲਿਆਉਣ ਦੀ, ਜਿਸ ਤਰ੍ਹਾਂ ਬਾਲਮੀਕੀ ਜੀ ਨੇ ਸੀਤਾ ਜੀ ਦੀ ਸੇਵਾ ਕੀਤੀ ਹੈ, ਜਿਸ ਤਰ੍ਹਾਂ ਲਵ ਕੁਸ਼ ਨੇ ਦੇਸ਼ ਦਾ ਨਾਮ ਉਚਾ ਕੀਤਾ ਹੈ ਅਤੇ ਬੇਦੀ ਔਰ ਸੋਢੀ ਪੈਦਾ ਕੀਤੇ ਹਨ। ਤੁਸੀਂ ਸਾਡੇ ਮੁੰਡਿਆਂ ਨੂੰ ਸੇਵਾ ਕਰਨ ਦਾ ਮੌਕਾ ਦਿਉ। ਜਿਸ ਤਰ੍ਹਾਂ ਟਰਾਂਸਪੋਰਟ ਦੇ ਡਾਇਰੈਕਟਰ ਲਾਏ ਇਸ ਤਰ੍ਹਾਂ ਹਰ ਖੇਤਰ ਵਿਚ ਉਨ੍ਹਾਂ ਨੂੰ ਲਾਇਆ ਜਾਵੇ। ਮੈਂ ਹਾਈ ਪਾਵਰਡ ਕਮੇਟੀ ਵਿਚ ਕਿਹਾ ਸੀ ਕਿ ਸਰਕਾਰ ਜੋ ਕੁਝ ਵੀ ਕਰਨਾ ਚਾਹੁੰਦੀ ਹੈ ਤਕੜੇ ਹੋ ਕੇ ਕਰੇ। ਜੇ ਸਰਕਾਰ ਕੋਈ ਕੰਮ ਕਰਨਾ ਚਾਹੁੰਦੀ ਹੈ ਤਾਂ ਭਾਵੇਂ ਕੋਈ ਵੀ ਚੀਫ ਸੈਕਟਰੀ ਕਿਉਂ ਨਾ ਹੋਵੇ ਸਰਕਾਰ ਦੇ ਅਗੇ ਰੋੜਾ ਨਹੀਂ ਬਣ ਸਕਦਾ ਅਤੇ ਨਾ ਹੀ ਕਾਨੂੰਨ ਮੋਹਰੇ ਆਉਂਦਾ ਹੈ।

ਸਰਕਾਰ ਨੇ ਫੈਸਲਾ ਕਰਕੇ ਸ਼ੈਡਿਊਲਡ ਕਾਸਟ ਦਾ ਜਿਹੜਾ ਡਾਇਰੈਕਟਰ ਹੈ ਉਸ ਨੂੰ ਹੀ ਸ਼ੈਡਿਊਲਡ ਕਾਸਟ ਦਾ ਸੈਕਟਰੀ ਬਣਾ ਦਿਤਾ ਅਤੇ ਸਰਕਾਰ ਨੇ ਹਦਾਇਤ ਜਾਰੀ ਕਰ ਦਿਤੀ। ਪਰ ਉਸ ਦੀ ਪੁਗਦੀ ਨਹੀਂ, ਜੋ ਕੁਝ ਚੀਫ ਸੈਕਟਰੀ ਕਹਿੰਦਾ ਹੈ ਉਹੀ ਹੁੰਦਾ ਹੈ। ਮੈਂ ਕਹਿੰਦਾ ਹਾਂ ਕਿ ਜਦੋਂ ਇਕ ਮਹਿਕਮੇ ਦਾ ਸੈਕਟਰੀ ਬਣਾ ਦਿਤਾ ਫਿਰ ਉਸ ਦੀ ਗੱਲ ਪੁਗਦੀ ਕਿਉਂ ਨਹੀਂ ਅਤੇ ਚੀਫ ਸੈਕਟਰੀ ਕਿਉਂ ਉਸ ਵਿਚ ਆ ਗਏ। ਮੈਂ ਉਸ ਦਿਨ ਹਾਈ ਪਾਵਰਡ ਕਮੇਟੀ ਵਿਚ ਵੀ ਕਿਹਾ ਸੀ ਕਿ ਕਾਨੂੰਨ ਕੋਈ ਚੀਜ਼ ਨਹੀਂ, ਕਾਨੂੰਨ ਵਿਚ ਤਰਮੀਮ ਕੀਤੀ ਜਾਂਦੀ ਹੈ। ਡਿਪਟੀ ਸਪੀਕਰ ਸਾਹਿਬ, ਕਾਨੂੰਨ ਉਹ ਹੁੰਦਾ ਹੈ ਜੋ ਲੀਡਰ ਦੀ ਖਾਹਿਸ਼ ਹੋਵੇ। ਲੀਡਰ ਕਾਨੂੰਨ ਨੂੰ ਚੇਂਜ ਕਰ ਦਿੰਦਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਆਪਣੇ ਮਨਿਸਟਰ ਸਾਹਿਬ ਦੇ ਧਿਆਨ ਵਿਚ ਇਕ ਗੱਲ ਲਿਆਉਣਾ ਚਾਹੁੰਦਾ ਹਾਂ ਕਿ ਜਿਹੜੇ ਮੁੰਡੇ ਸਾਡੇ ਨੌਕਰੀ ਕਰਦੇ ਹਨ ਉਨ੍ਹਾਂ ਦੀਆਂ ਰਿਪੋਰਟਾਂ ਜਾਣ ਬੁਝ ਕੇ ਖਰਾਬ ਕੀਤੀਆਂ ਜਾਂਦੀਆਂ

[ਚੌਧਰੀ ਜਗਤ ਰਾਮ]

ਹਨ ਤਾਂਕਿ ਉਨ੍ਹਾਂ ਨੂੰ ਅਗੇ ਪ੍ਰੋਮੋਸ਼ਨ ਨਾ ਮਿਲੇ । ਕਿਉਂਕਿ ਸਰਕਾਰ ਨੇ ਫੈਸਲਾ ਕੀਤਾ ਹੋਇਆ ਹੈ ਕਿ ਰਪੋਟਾਂ ਵੇਖ ਕੇ ਪ੍ਰੋਮੋਸ਼ਨ ਦਿਤੀ ਜਾਵੇਗੀ । ਕਲਾਸ II ਅਤੇ I ਵਿਚ ਇਸ ਲਈ ਘਟ ਪ੍ਰੋਮੋਸ਼ਨਾਂ ਉਨ੍ਹਾਂ ਨੂੰ ਦਿਤੀਆਂ ਜਾਂਦੀਆਂ ਹਨ ਕਿਉਂਕਿ ਇਨ੍ਹਾਂ ਦੇ ਅਫਸਰਾਂ ਦੇ ਇਰਾਦੇ ਠੀਕ ਨਹੀਂ । ਹਾਈ ਪਾਵਰਡ ਕਮੇਟੀ ਵਿਚ ਇਕ ਅਫਸਰ ਸਾਹਿਬ ਨੇ ਕਿਹਾ ਸੀ ਕਿ ਕਲਾਸ III ਅਤੇ IV ਵਿਚ ਅਸੀਂ 50% ਪ੍ਰੋਮੋਸ਼ਨਾਂ ਦੇ ਦਿੰਦੇ ਹਾਂ । ਮੈਂ ਉਸ ਨੂੰ ਕਿਹਾ ਕਿ ਕਲਾਸ IV ਵਿਚ ਤੁਸੀਂ ਸੈਂਟ ਪਰ ਸੈਂਟ ਪਰਮੋਸ਼ਨਾਂ ਲੈ ਲਵੋ । ਅਸੀਂ ਸਵੀਪਰਾਂ ਦਾ ਕੰਮ ਨਹੀਂ ਕਰਨਾ ਚਾਹੁੰਦੇ ਤੁਸੀਂ ਕਰ ਲਵੋ । ਸਾਨੂੰ ਤਾਂ ਪਰਮੋਸ਼ਨ ਉਥੇ ਦਿੰਦੇ ਹਨ ਜਿਥੇ ਕੋਈ ਨਹੀਂ ਮਿਲਦਾ । ਕਲਾਸ II ਅਤੇ III ਵਿਚ ਇਸ ਕਰਕੇ ਪ੍ਰੋਮੋਸ਼ਨਾਂ ਨਹੀਂ ਦਿੰਦੇ ਕਿਉਂਕਿ ਉਥੇ ਸਾਡਾ ਇਕ ਜ਼ਿੰਮੇਵਾਰ ਅਫ਼ਸਰ ਲਗ ਜਾਏਗਾ ਅਤੇ ਉਸ ਨੂੰ ਆਪਣੇ ਸਾਥੀਆਂ ਨਾਲ ਪਿਆਰ ਹੋ ਜਾਏਗਾ ਅਤੇ ਉਹ ਬਾਕੀ ਦੀਆਂ ਪ੍ਰੋਮੋਸ਼ਨਾਂ ਲਈ ਲੜਿਆ ਕਰੇਗਾ । ਪ੍ਰੋਮੋਸ਼ਨਾਂ ਵਿਚ ਹਾਲਤ ਇਸ ਤਰ੍ਹਾਂ ਹੋ ਗਈ ਹੈ ਕਿ ਜਿਸ ਤਰ੍ਹਾਂ ਇਕ ਪਿੰਡ ਵਿਚ ਤਕੜਾ ਜ਼ਿਮੀਂਦਾਰ ਹੋਵੇ ਭਾਵੇਂ ਉਹ ਕਿਸੇ ਵੀ ਪਾਰਟੀ ਵਿਚ ਬੈਠਾ ਹੋਵੇ ਉਸ ਨੂੰ ਸਾਡੇ ਨਾਲੋਂ ਨਫ਼ਰਤ ਹੁੰਦੀ ਹੈ । ਜੇ ਕੋਈ ਹਰੀਜਨ ਅਫ਼ਸਰ ਬਣ ਗਿਆ ਤਾਂ ਬਾਕੀ ਅਫ਼ਸਰਾਂ ਦੀ ਨੀਯਤ ਇਹ ਹੁੰਦੀ ਹੈ ਕਿ ਇਹ ਅਫ਼ਸਰ ਨਹੀਂ ਬਣਨਾ ਚਾਹੀਦਾ । ਇਸ ਢੰਗ ਨਾਲ ਉਨ੍ਹਾਂ ਨਾਲ ਸਲੂਕ ਕੀਤਾ ਜਾਂਦਾ ਹੈ । ਉਹ ਕਿਉਂ ਇਸ ਤਰ੍ਹਾਂ ਦਾ ਸਲੂਕ ਕਰਦੇ ਹਨ ਕਿਉਂਕਿ ਉਹ ਡਿਕਟੇਟਰਸ਼ਿਪ ਚਾਹੁੰਦੇ ਹਨ, ਉਹ ਜਮਹੂਰੀਅਤ ਨੂੰ ਨਹੀਂ ਚਾਹੁੰਦੇ । ਉਹ ਚਾਹੁੰਦੇ ਹਨ ਕਿ ਜਮਹੂਰੀਅਤ ਖਤਮ ਹੋਵੇ, ਵੋਟਾਂ ਖਤਮ ਹੋਣ ਅਤੇ ਡਿਕਟੇਟਰਸ਼ਿਪ ਹੋਵੇ ਅਤੇ ਇਕੱਲਾ ਅਫ਼ਸਰ ਹੋਵੇ ਜਿਸ ਦਾ ਹੁਕਮ ਚਲੇ । ਮੈਂ ਸਰਕਾਰ ਨੂੰ ਕਹਾਂਗਾ ਕਿ ਅਗਰ ਜਮਹੂਰੀਅਤ ਨੂੰ ਮਜ਼ਬੂਤ ਕਰਨਾ ਹੈ ਤਾਂ ਇਨ੍ਹਾਂ ਅਫ਼ਸਰਾਂ ਨੂੰ ਨਜ਼ਰਅੰਦਾਜ਼ ਕਰੋ । ਮੈਂ ਅਰਜ਼ ਕਰਾਂ ਕਿ ਜਦੋਂ ਵੈਲਫੇਅਰ ਸੈਕਟਰੀ ਬਣਾ ਦਿਤਾ ਅਤੇ ਉਸ ਦੇ ਲਈ ਕਾਨੂੰਨ ਬਣਾ ਦਿਤਾ ਅਤੇ ਜੋ ਹਦਾਇਤਾਂ ਹਨ ਉਸ ਦੇ ਮੁਤਾਬਕ ਉਸ ਨੂੰ ਕੰਮ ਕਰਨ ਦਿਉ ਨਾ ਕਿ ਚੀਫ਼ ਸੈਕਟਰੀ ਦੇ ਪਿਛੇ ਪਿਛੇ ਉਹ ਤੁਰਿਆ ਫਿਰੇ ।

ਇਕ ਅਰਜ਼ ਮੈਂ ਹੋਰ ਕਰਨੀ ਚਾਹੁੰਦਾ ਹਾਂ ਕਿ ਸਾਡੇ ਮਨਿਸਟਰ ਸਾਹਿਬ ਨੇ ਜ਼ਿਲ੍ਹਿਆਂ ਵਿਚ ਜ਼ਿਲ੍ਹਾ ਭਲਾਈ ਅਫਸਰ ਲਾਏ ਹਨ ਅਤੇ ਉਨ੍ਹਾਂ ਨੂੰ ਗਜ਼ਟਿਡ ਅਫ਼ਸਰ ਵੀ ਬਣਾ ਦਿਤਾ । ਉਨ੍ਹਾਂ ਦੇ ਗਰੇਡ ਬਾਕੀ ਜ਼ਿਲ੍ਹੇ ਦੇ ਅਫਸਰਾਂ ਨਾਲੋਂ ਘਟ ਰਖ ਦਿਤੇ । ਬਾਕੀ ਗਜ਼ਟਿਡ ਅਫਸਰਾਂ ਦੇ ਗਰੇਡ 350–850 ਰੁਪਏ ਹਨ ਪਰ ਸਾਡੇ ਜਿਹੜੇ ਇਹ ਹਨ ਇਨ੍ਹਾਂ ਦਾ ਗਰੇਡ 250–25–550 ਤਕ ਹੀ ਰਖ ਦਿਤਾ ਇਸ ਤਰ੍ਹਾਂ ਉਨ੍ਹਾਂ ਨਾਲ ਇਹ ਵਿਤਕਰਾ ਕਰ ਦਿਤਾ । ਮੈਂ ਅਰਜ਼ ਕਰਾਂਗਾ ਕਿ ਉਨ੍ਹਾਂ ਵਲ ਪੂਰਾ ਧਿਆਨ ਦਿਉ ਉਹ ਤਕੜੇ ਹੋ ਕੇ ਕੰਮ ਕਰਦੇ ਹਨ ।

ਹੁਣ ਇਕ ਗਲ ਕਾਰਪੋਰੇਸ਼ਨ ਦੀ ਹੈ । ਉਸ ਦਿਨ ਚੌਧਰੀ ਸੁੰਦਰ ਸਿੰਘ ਨੇ ਵੀ ਕਿਹਾ ਸੀ ਕਿ ਸਾਡਾ ਨਾ ਘਰ ਹੈ, ਨਾ ਘਾਟ ਹੈ, ਨਾ ਦੁਕਾਨ ਹੈ, ਨਾ ਮਕਾਨ ਹੈ, ਸਾਡਾ ਤਾਂ ਪਿਆਰ ਗਰੀਬਾਂ ਨਾਲ ਹੈ । ਮੈਂ ਇਕ ਮਿਸਾਲ ਦਿੰਦਾ ਹਾਂ ਕਿ ਮੇਰੇ ਹਲਕੇ ਵਿਚ ਇਕ ਜੁਤੀਆਂ ਗੰਢਣ ਵਾਲਾ ਮੋਚੀ ਹੈ ਉਹ ਸਿਰਫ ਚੱਦਰ ਪਾ ਕੇ ਉਥੇ ਪੁਲਿਟੀਕਲ ਝੰਡਾ ਲਾ ਕੇ ਆਪਣੇ ਕੰਮ ਉਤੇ ਬੈਠਦਾ ਹੈ । (ਵਿਘਨ) ਇਹ ਹਸਦੇ ਹਸਦੇ ਉਸ ਦਾ ਝੰਡਾ ਲਾਹ ਕੇ ਲੈ ਜਾਂਦੇ, ਹਨ ਉਹ ਸਵੇਰ ਨੂੰ ਹੋਰ ਝੰਡਾ ਲੈ ਕੇ ਬੈਠ ਜਾਂਦਾ ਸੀ ਇਸ ਤਰ੍ਹਾਂ ਇਹ 10 ਝੰਡੇ ਉਸ ਦੇ ਲਾਹ ਕੇ ਲੈ ਗਏ ਅਤੇ ਉਹ 11ਵਾਂ ਲੈ ਕੇ ਆ ਗਿਆ । ਸੋ ਮੇਰੇ ਕਹਿਣ ਦਾ ਮਤਲਬ

ਇਹ ਹੈ ਕਿ ਅਸੀਂ ਤਾਂ ਹਰ ਤਰ੍ਹਾਂ ਨਾਲ ਹਰ ਖੇਤਰ ਵਿਚ ਪਕੇ ਹਾਂ । ਕੀ ਪੁਲਿਟੀਕਲ ਖੇਤਰ ਹੈ ਕੀ ਧਾਰਮਿਕ । ਇਹ ਜਿਹੜੇ ਮੇਰੇ ਦੋਸਤ ਇਧਰ ਬੈਠੇ ਹਨ ਇਹ ਕਦੇ ਇਧਰ ਕਦੇ ਉਧਰ ਜਾਂਦੇ ਹਨ । ਇਹ ਚੌਧਰੀ ਬਣੇ ਰਹਿੰਦੇ ਹਨ ਅਤੇ ਆਪਣੀਆਂ ਕੋਠੀਆਂ ਏਅਰ ਕੰਡੀਸ਼ਨ ਬਣਾਈ ਜਾਂਦੇ ਹਨ । ਇਨ੍ਹਾਂ ਦੇ ਹਿਰਦੇ ਵਿਚ ਇਹ ਗੱਲ ਕਦੇ ਨਹੀਂ ਆਈ ਕਿ ਆਪਣੇ ਹਿੰਦੁਸਤਾਨ ਨੂੰ ਹੀ ਏਅਰ ਕੰਡੀਸ਼ਨ ਬਣਾ ਦੇਈਏ । (ਘੰਟੀ) ਬਸ ਜੀ ਦੋ ਮਿੰਟਾਂ ਵਿਚ ਖਤਮ ਹੀ ਕਰਨ ਲਗਾ ਹਾਂ ।

ਮੈਂ ਮਨਿਸਟਰ ਸਾਹਿਬ ਨੂੰ ਅਰਜ਼ ਕਰਨੀ ਚਾਹੁੰਦਾ ਹਾਂ ਕਿ ਕਾਰਪੋਰੇਸ਼ਨ ਦੇ ਮੁਤਅਲਕ ਉਸ ਦਿਨ ਚੀਫ ਮਨਿਸਟਰ ਸਾਹਿਬ ਦੀ ਹਾਜ਼ਰੀ ਵਿਚ ਅਤੇ ਹੋਰ ਹਰੀਜਨ ਐਮ.ਐਲ. ਏਜ਼. ਦੀ ਹਾਜ਼ਰੀ ਵਿਚ ਇਹ ਫੈਸਲਾ ਕਰ ਲਿਆ ਗਿਆ ਸੀ ਕਿ ਤਿੰਨ ਹਜ਼ਾਰ ਰੁਪਏ ਬਗੈਰ ਜ਼ਮਾਨਤ ਤੋਂ ਅਤੇ ਬਗੈਰ ਸੂਦ ਤੋਂ ਦੇਣੇ ਹਨ (ਘੰਟੀ) ਪਰ ਇਸ ਦੇ ਵਿਚ ਫਿਰ ਚੇਂਜ ਲੈ ਆਂਦੀ ।

ਅੰਤ ਵਿਚ ਮੈਂ ਆਪਣੀ ਸਰਕਾਰ ਨੂੰ ਇਸ ਗੱਲ ਦੀ ਮੁਬਾਰਕਬਾਦ ਦਿੰਦਾ ਹਾਂ ਕਿ ਜੋ ਕੁਝ ਸਾਡੇ ਗੁਰੂਆਂ ਨੇ ਕਿਹਾ ਸੀ ਉਸ ਨੂੰ ਕਾਂਗਰਸ ਸਰਕਾਰ ਨੇ ਕਾਨੂੰਨ ਦੀ ਸ਼ਕਲ ਦੇ ਕੇ ਛੂਤ ਛਾਤ ਨੂੰ ਖ਼ਤਮ ਕਰ ਦਿਤਾ । ਜੇ ਅੱਜ ਗੌੜ ਬ੍ਰਾਹਮਣ ਸਾਡੇ ਨਾਲ ਬੈਠ ਕੇ ਨਹੀਂ ਖਾਂਦਾ ਤਾਂ ਉਹ ਇਹ ਨਹੀਂ ਕਹਿੰਦਾ ਕਿ ਮੈਂ ਤੁਹਾਡੇ ਨਾਲ ਖਾਣਾ ਨਹੀਂ । ਜੇ ਉਸ ਦੇ ਦਿਲ ਵਿਚ ਸਾਡੇ ਮੁਤਅਲਕ ਕੋਈ ਇਹੋ ਜਿਹੀ ਗੱਲ ਹੈ ਤਾਂ ਉਹ ਇਹ ਕਹਿ ਕੇ ਖਹਿੜਾ ਛੁਡਾਉਂਦਾ ਹੈ ਕਿ ਉਹ ਬੀਮਾਰ ਹੈ ਅਤੇ ਜੇ ਉਹ ਇਹ ਕਹੇਗਾ ਕਿ ਇਹ ਅਛੂਤ ਹਨ ਇਸ ਲਈ ਨਹੀਂ ਖਾਂਦਾ ਤਾਂ ਅਸੀਂ ਚੁਕ ਕੇ ਉਸ ਨੂੰ ਅੰਦਰ ਕਰ ਦਿਆਂਗੇ । ਮੈਂ ਹੁਣ, ਡਿਪਟੀ ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਰਕੇ ਬੈਠਦਾ ਹਾਂ ।

**ਸਰਦਾਰ ਕਰਨੈਲ ਸਿੰਘ ਮਹੜ੍ਹੀ** (ਜੰਡਿਆਲਾ, ਐਸ.ਸੀ.) : ਡਿਪਟੀ ਸਪੀਕਰ ਸਾਹਿਬ, ਅੱਜ ਇਥੇ ਪਛੜੇ ਵਰਗਾਂ ਬਾਰੇ ਬਹਿਸ ਚਲ ਰਹੀ ਹੈ, ਮੈਂ ਇਸ ਬਾਰੇ ਕੁਝ ਨਵੇਂ ਸੁਝਾ ਦੇਣਾ ਚਾਹੁੰਦਾ ਹਾਂ । ਸਭ ਤੋਂ ਪਹਿਲੀ ਗੱਲ ਇਹ ਹੈ ਕਿ ਜਦੋਂ ਇਹ ਦੇਸ਼ ਆਜ਼ਾਦ ਹੋਇਆ ਤਾਂ ਇਸ ਦੇਸ਼ ਦੇ ਲੀਡਰਾਂ ਨੇ ਕਿਹਾ ਕਿ ਸਾਡਾ ਇਹ ਫਰਜ਼ ਬਣਦਾ ਹੈ ਕਿ ਗਰੀਬਾਂ ਨੂੰ ਉੱਚਾ ਚੁਕੀਏ । ਅੱਜ 25, 26 ਸਾਲ ਦੇਸ਼ ਨੂੰ ਆਜ਼ਾਦ ਹੋਇਆਂ ਹੋ ਗਏ ਹਨ ਪਰ ਪੱਛੜੇ ਅਤੇ ਗਰੀਬ ਲੋਕ ਗਰੀਬ ਹੀ ਹਨ । ਜਿਹੜੇ ਰੇੜ੍ਹੀਆਂ ਵਾਹੁੰਦੇ ਸੀ ਉਹ ਤਾਂ ਕੋਠੀਆਂ ਦੇ ਮਾਲਕ ਬਣ ਗਏ ਹਨ ਅਤੇ ਤਰੱਕੀ ਕਰ ਗਏ ਹਨ ਕਿਉਂਕਿ ਉਨ੍ਹਾਂ ਨੂੰ ਸਰਕਾਰ ਨੇ ਸਹੂਲਤਾਂ ਦਿੱਤੀਆਂ ਹਨ । ਜਦੋਂ ਉਹ ਲੋਕ ਪਾਕਿਸਤਾਨ ਛੱਡ ਕੇ ਹਿੰਦੁਸਤਾਨ ਆਏ ਤਾਂ ਬੜੇ ਗਰੀਬ ਸਨ ਪਰ ਉਨ੍ਹਾਂ ਨੇ ਬੜੀ ਤਰੱਕੀ ਕਰ ਲਈ । ਇਹ ਜਿਹੜੀਆਂ ਸਿਆਸੀ ਪਾਰਟੀਆਂ ਗਰੀਬੀ ਦੂਰ ਕਰਨ ਦਾ ਨਾਹਰਾ ਲਾਉਂਦੀਆਂ ਹਨ ਇਹ ਸਿਰਫ ਵੋਟਾਂ ਲੈਣ ਵਾਸਤੇ ਪ੍ਰਾਪੇਗੰਡਾ ਕਰਦੀਆਂ ਹਨ । ਇਸ ਨਾਲ ਕਿਸੇ ਗਰੀਬ ਦਾ ਭਲਾ ਨਹੀਂ ਹੋਣਾ । ਡਿਪਟੀ ਸਪੀਕਰ ਸਾਹਿਬ, ਜਿਨ੍ਹਾਂ ਹਰੀਜਨਾਂ ਕੋਲ ਪੰਜ ਸੱਤ ਏਕੜ ਤੋਂ ਜ਼ਿਆਦਾ ਜ਼ਮੀਨ ਹੈ, ਜਿਨ੍ਹਾਂ ਕੋਲ ਕੋਠੀਆਂ ਹਨ ਅਤੇ ਜਿਹੜੇ ਆਈ.ਏ.ਐਸ. ਅਤੇ ਪੀ.ਸੀ.ਐਸ. ਅਫ਼ਸਰ ਹਨ, ਇਥੇ ਮਤਾ ਪਾਸ ਕਰਕੇ ਇਨ੍ਹਾਂ ਨੂੰ ਹਰੀਜਨਾਂ ਦੀ ਕੈਟੇਗਰੀ ਵਿਚੋਂ ਕਢ ਦੇਣਾ ਚਾਹੀਦਾ ਹੈ ਤਾਂ ਕਿ ਇਹ ਸਹੂਲਤਾਂ ਸਿਰਫ ਗਰੀਬ ਹਰੀਜਨਾਂ ਨੂੰ ਹੀ ਮਿਲਣ । ਜਿਹੜੇ ਮੈਂਬਰ ਅਲੈਕਸ਼ਨਾਂ ਲੜ ਕੇ ਇਥੇ ਇਸ ਅਸੈਂਬਲੀ ਵਿਚ ਆਏ ਹਨ ਭਾਵੇਂ ਉਹ ਰਾਮਦਾਸੀਆ ਸਿੱਖ ਹਨ ਜਾਂ ਹੋਰ ਹਨ ਉਨ੍ਹਾਂ ਨੂੰ ਕੋਈ ਸਹੂਲਤ ਨਹੀਂ ਮਿਲਣੀ

[ਸਰਦਾਰ ਕਰਨੈਲ ਸਿੰਘ ਮਰੜ੍ਹੀ]

ਚਾਹੀਦੀ । ਜਿਹੜੇ ਚੁਣ ਕੇ ਆ ਜਾਂਦੇ ਹਨ ਉਹ ਅਫ਼ਸਰਾਂ ਦੇ ਰਾਹੀਂ ਸਹੂਲਤਾਂ ਅਤੇ ਕਰਜ਼ੇ ਆਪਣੇ ਵਾਸਤੇ ਲੈ ਲੈਂਦੇ ਹਨ ਪਰ ਗਰੀਬ ਆਦਮੀ ਨੂੰ ਇਹ ਸਹੂਲਤਾਂ ਮਿਲਦੀਆਂ ਹੀ ਨਹੀਂ । ਮੈਂ ਬੇਨਤੀ ਕਰਾਂਗਾ ਕਿ ਜਿਸ ਤਰ੍ਹਾਂ ਮਾਲੀਆ ਉਗਰਾਹਿਆ ਜਾਂਦਾ ਹੈ ਸਰਕਾਰ ਉਸੇ ਤਰ੍ਹਾਂ ਪਟਵਾਰੀਆਂ ਦੀ ਡਿਊਟੀ ਲਾਵੇ ਕਿ ਉਹ ਦੱਸਣ ਕਿ ਕਿਹੜਾ ਆਦਮੀ ਗੋਹਾ ਸੁਟਦਾ ਹੈ ਅਤੇ ਕਿਹੜਾ ਆਦਮੀ ਝਾੜੂ ਮਾਰਦਾ ਹੈ ਜਾਂ ਸ਼ਹਿਰਾਂ ਵਿਚ ਗੰਦਗੀ ਸਾਫ਼ ਕਰਦਾ ਹੈ ਉਨ੍ਹਾਂ ਲੋਕਾਂ ਨੂੰ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ । ਜਿਹੜਾ ਕੋਈ ਕੰਮ ਨਹੀਂ ਕਰਦਾ ਉਨ੍ਹਾਂ ਹਰੀਜਨਾਂ ਨੂੰ ਇਹ ਸਹੂਲਤਾਂ ਨਹੀਂ ਮਿਲਣੀਆਂ ਚਾਹੀਦੀਆਂ । ਡਿਪਟੀ ਸਪੀਕਰ ਸਾਹਿਬ, ਕਾਂਗਰਸ ਸਰਕਾਰ ਦਾ ਪੰਜਾਬ ਵਿਚ 23, 24 ਸਾਲ ਰਾਜ ਰਿਹਾ ਹੈ । ਅਕਾਲੀਆਂ ਦਾ ਵੀ ਦੋ ਤਿੰਨ ਸਾਲ ਰਾਜ ਰਿਹਾ ਹੈ ਪਰ ਹਰੀਜਨਾਂ ਦਾ ਕੋਈ ਭਲਾਈ ਦਾ ਕੰਮ ਨਹੀਂ ਕੀਤਾ ਗਿਆ । ਇਸ ਲਈ ਅਕਾਲੀ ਵੀ ਉਤਨੇ ਗੁਨਾਹਗਾਰ ਹਨ ਜਿਤਨੇ ਕਿ ਕਾਂਗਰਸੀ । ਅੱਜ ਜਿਹੜਾ ਕਾਂਗਰਸੀ ਵਰਕਰ ਹੈ ਜਾਂ ਅਲੈਕਸ਼ਨ ਜਿੱਤ ਕੇ ਇਥੇ ਆਇਆ ਹੈ ਉਸ ਕੋਲ ਤਾਂ ਜ਼ਮੀਨ ਦਾ ਮਰਲਾ ਹੋ ਸਕਦਾ ਹੈ ਪਰ ਕਿਸੇ ਜਨਸੰਘੀ, ਕਮਿਊਨਿਸਟ ਜਾਂ ਅਕਾਲੀ ਕੋਲ ਨਹੀਂ ਹੋ ਸਕਦਾ । ਜਿਤਨੀ ਜ਼ਮੀਨ ਹੋਵੇਗੀ ਇਹ ਕਾਂਗਰਸੀ ਵਰਕਰਾਂ ਕੋਲ ਹੋਵੇਗੀ । ਗਰੀਬਾਂ ਦੇ ਬਾਰੇ ਚੌਧਰੀ ਸਾਹਿਬ ਤੇ ਮਾਸਟਰ ਜੀ ਲੈਕਚਰ ਕਰਦੇ ਹਨ । ਚੌਧਰੀ ਸਾਹਿਬ ਦਾ ਲੜਕਾ ਪੱਟਿਆਲੇ ਇੰਪਰੂਵਮੈਂਟ ਟਰੱਸਟ ਦਾ ਚੇਅਰਮੈਨ ਲਗਾ ਹੋਇਆ ਹੈ । ਲੱਖਾਂ ਰੁਪਏ ਕਮਾਉਂਦੇ ਹਨ ਫਿਰ ਹਰੀਜਨਾਂ ਦਾ ਨਾਹਰਾ ਲਾਉਂਦੇ ਹਨ । ਇਹ ਸਿਰਫ ਆਪਣੇ ਫਾਇਦੇ ਵਾਸਤੇ ਨਾਹਰੇ ਮਾਰਦੇ ਹਨ । ਇਨ੍ਹਾਂ ਲੋਕਾਂ ਦਾ ਬਾਈਕਾਟ ਕਰਨਾ ਚਾਹੀਦਾ ਹੈ । ਜਿਹੜੇ ਲੋਕ ਪਿੰਡਾਂ ਵਿਚ ਦਿਹਾੜੀਆਂ ਕਰਦੇ ਹਨ ਉਨ੍ਹਾਂ ਨੂੰ ਸਹੀ ਦਿਹਾੜੀ ਦਿਵਾਉਣੀ ਚਾਹੀਦੀ ਹੈ ਡਿਪਟੀ ਸਪੀਕਰ ਸਾਹਿਬ, ਪਿਛੇ ਸਿਆਲ ਵਿਚ ਕਿਸੇ ਗਰੀਬ ਨੂੰ ਪਿੰਡਾਂ ਵਿਚ ਦਿਹਾੜੀ ਨਹੀਂ ਮਿਲੀ ਹੁਣ ਤਾਂ ਫਿਰ ਵੀ ਮਿਲ ਜਾਂਦੀ ਹੈ । ਪਿੰਡਾਂ ਦੇ ਬੱਚੇ ਸ਼ਹਿਰਾਂ ਵਿਚ ਆ ਕੇ ਰਿਕਸ਼ਾ ਚਲਾਉਂਦੇ ਹਨ ਅਤੇ ਆਪਣੀਆਂ ਜਾਨਾਂ ਮਾਰਦੇ ਹਨ ਅਤੇ ਇਸ ਤਰ੍ਹਾਂ ਨਾਲ ਉਨ੍ਹਾਂ ਦੀ ਉਮਰ 10, 15 ਸਾਲ ਘਟ ਜਾਂਦੀ ਹੈ ।

ਡਿਪਟੀ ਸਪੀਕਰ ਸਾਹਿਬ, ਇੱਕ ਹੋਰ ਫੈਸਲਾ ਕਰ ਲਓ ਅਤੇ ਇਥੇ ਇਨਕੁਆਇਰੀ ਕਰਾ ਲਓ ਕਿ ਜਿਨ੍ਹਾਂ ਹਰੀਜਨਾਂ ਦੇ ਬੱਚੇ ਚੰਗੇ ਸਕੂਲਾਂ ਵਿਚ ਪੜ੍ਹਦੇ ਹਨ ਉਨ੍ਹਾਂ ਨੂੰ ਕੋਈ ਸਹੂਲਤ ਨਹੀਂ ਮਿਲਣੀ ਚਾਹੀਦੀ । ਜਿਨ੍ਹਾਂ ਦੇ ਬੱਚੇ ਪਿੰਡਾਂ ਦੇ ਸਕੂਲਾਂ ਵਿਚ ਪੜ੍ਹਦੇ ਹਨ ਉਨ੍ਹਾਂ ਨੂੰ ਇਹ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ । ਜੇ ਉਨ੍ਹਾਂ ਨੂੰ ਹੁਣ 10 ਰੁਪਏ ਵਜ਼ੀਫਾ ਮਿਲਦਾ ਹੈ ਤਾਂ 20 ਰੁਪਏ ਕਰ ਦਿਉ । ਉਨ੍ਹਾਂ ਨੂੰ ਕਪੜਾ, ਰੋਟੀ ਅਤੇ ਪੜ੍ਹਾਈ ਫਰੀ ਕਰ ਦਿਉ । ਜਿਹੜੇ ਹਰੀਜਨ ਗੋਹਾ ਸੁਟਦੇ ਹਨ, ਝਾੜੂ ਮਾਰਦੇ ਹਨ ਉਨ੍ਹਾਂ ਲੋਕਾਂ ਨੂੰ ਇਹ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ । ਪਰ ਇਹ ਉਨ੍ਹਾਂ ਲੋਕਾਂ ਨੂੰ ਮਿਲਦੀਆਂ ਹਨ ਜਿਹੜੇ ਕਿ ਬਹੁਤ ਅਮੀਰ ਹਨ ਅਤੇ ਜਿਨ੍ਹਾਂ ਦੀਆਂ ਬਹੁਤ ਵੱਡੀਆਂ ਜਾਇਦਾਦਾਂ ਹਨ ਅਤੇ ਮਕਾਨ ਹਨ । ਉਹ ਸਰਕਾਰ ਤੋਂ ਕਰਜ਼ਾ ਲੈ ਕੇ ਆਪਣੇ ਕਾਰੋਬਾਰ ਨੂੰ ਵਧਾਉਂਦੇ ਹਨ । ਇਹ ਕਰਜ਼ਾ ਉਨ੍ਹਾਂ ਨੂੰ ਮਿਲਣਾ ਚਾਹੀਦਾ ਹੈ ਜਿਹੜੇ ਕੁੱਲੀਆਂ ਵਿਚ ਵਸਦੇ ਹਨ । ਇਹ ਗਰੀਬਾਂ ਦੇ ਵਿਰੁਧ ਹਰ ਸਾਲ ਕੋਈ ਨਾ ਕੋਈ ਫਰਾਡ ਲੈ ਕੇ ਆਉਂਦੇ ਹਨ । ਜਦੋਂ ਸਰਦਾਰ ਪ੍ਰਤਾਪ ਸਿੰਘ ਦਾ ਰਾਜ ਸੀ ਤਾਂ ਉਦੋਂ ਇਹ ਲਹਿਰ ਚਲੀ ਸੀ ਕਿ ਜਿਤਨੇ ਹਰੀਜਨ ਹਨ ਇਹ ਅਰਜ਼ੀਆਂ ਦੇਣ ਉਨ੍ਹਾਂ ਨੂੰ ਜ਼ਮੀਨ ਦੇਣੀ ਹੈ । ਲੋਕਾਂ ਨੇ 40, 50, 60 ਰੁਪਏ ਫੀਸ ਲਾ ਕੇ ਅਰਜ਼ੀਆਂ ਭੇਜੀਆਂ ਪਰ ਉਹ ਅਰਜ਼ੀਆਂ ਪਤਾ ਨਹੀਂ ਰੱਦੀ ਦੀਆਂ ਟੋਕਰੀਆਂ ਵਿਚ ਪਾ ਦਿੱਤੀਆਂ । ਸਰਕਾਰ ਨੇ

ਫ਼ੀਸਾਂ ਤਾਂ ਲੈ ਲਈਆਂ ਪਰ ਗਰੀਬਾਂ ਨੂੰ ਜ਼ਮੀਨ ਨਹੀਂ ਦਿੱਤੀ । ਕੀ ਜ਼ਮੀਨ ਚੌਧਰੀ ਸਾਹਿਬ ਅਤੇ ਮਾਸਟਰ ਜੀ ਨੇ ਦੇਣੀ ਹੈ ਜਿਨ੍ਹਾਂ ਦੀ 75 ਏਕੜ ਜ਼ਮੀਨ ਹੈ ? ਪਹਿਲਾਂ ਇਨ੍ਹਾਂ ਦਾ ਬਾਈਕਾਟ ਕੀਤਾ ਜਾਵੇ ਤਾਂ ਹੀ ਹਰੀਜਨਾਂ ਦੀ ਤਰੱਕੀ ਹੋ ਸਕਦੀ ਹੈ ।

**ਸ੍ਰੀ ਡਿਪਟੀ ਸਪੀਕਰ** : ਮਰ੍ਹਾੜੀ ਸਾਹਿਬ, ਤਸ਼ਰੀਫ ਰਖੋ । (Marahi Sahib, please resume your seat.)

**ਸਰਦਾਰ ਕਰਨੈਲ ਸਿੰਘ ਮਰੜ੍ਹੀ** : ਡਿਪਟੀ ਸਪੀਕਰ ਸਾਹਿਬ, ਮੈਂ ਇਕ ਦੋ ਮਿੰਟ ਹੀ ਲਵਾਂਗਾ । ਡਿਪਟੀ ਸਪੀਕਰ ਸਾਹਿਬ, ਜਦੋਂ ਸ੍ਰੀ ਰਾਮ ਚੰਦਰ ਜੀ ਬਨਵਾਸ ਗਏ ਤਾਂ ਉਨ੍ਹਾਂ ਨੇ ਭੀਲਣੀ ਦੇ ਬੇਰ ਤਾਂ ਖਾ ਲਏ ਪਰ ਉਨ੍ਹਾਂ ਦੇ ਨਾਲ ਜਿਹੜੇ ਤਪਸਿਆ ਕਰਦੇ ਸਨ ਉਨ੍ਹਾਂ ਨੇ ਭੀਲਣੀ ਨੂੰ ਮੱਥੇ ਲਾਉਣ ਤੋਂ ਇਨਕਾਰ ਕਰ ਦਿੱਤਾ । ਗੁਰੂ ਸਾਹਿਬਾਨ ਤਾਂ ਹਰੀਜਨਾਂ ਨੂੰ ਆਪਣੇ ਗਲ ਨਾਲ ਲਾਉਂਦੇ ਸਨ ਪਰ ਜਿਹੜੇ ਉਨ੍ਹਾਂ ਦੇ ਪੁਜਾਰੀ ਹਨ ਉਹ ਇਨ੍ਹਾਂ ਗਰੀਬ ਹਰੀਜਨਾਂ ਨੂੰ ਮੰਦਰਾਂ ਵਿਚ ਨਹੀਂ ਵੜਨ ਦਿੰਦੇ । ਡਿਪਟੀ ਸਪੀਕਰ ਸਾਹਿਬ, ਅੱਜ ਇਹ ਹਰੀਜਨਾਂ ਦਾ ਨਾਂ ਲੈ ਕੇ ਨਾਹਰਾ ਲਾਉਂਦੇ ਹਨ । ਇਹ ਬਿਲਕੁਲ ਫਰਾਡ ਹੈ । ਡਿਪਟੀ ਸਪੀਕਰ ਸਾਹਿਬ, ਜਦੋਂ ਚੌਧਰੀ ਸਾਹਿਬ ਵਜ਼ੀਰ ਸਨ ਤਾਂ ਜਿਤਨੀ ਇਤ ਗਰੀਬਾਂ ਦੀ ਇਨ੍ਹਾਂ ਨੇ ਲਾਹੀ ਉਤਨੀ ਕੋਈ ਨਹੀਂ ਲਾਹ ਸਕਦਾ । ਇਤਨੀ ਤਾਂ ਗੁਰਮੇਜ ਸਿੰਘ ਨੇ ਵੀ ਨਹੀਂ ਲਾਹੁਣੀ ।

**ਕਾਮਰੇਡ ਦਾਨਾ ਰਾਮ** (ਲੰਬੀ, ਐਸ. ਸੀ.) : ਡਿਪਟੀ ਸਪੀਕਰ ਸਾਹਿਬ, ਇਹ ਬੜੀ ਚੰਗੀ ਗਲ ਹੋਈ ਹੈ ਕਿ ਇਸ ਰਿਪੋਰਟ ਉਪਰ ਬਹਿਸ ਕਰਨ ਲਈ ਸਮਾਂ ਦਿਤਾ ਗਿਆ ਹੈ। ਪਰ ਮੈਂ ਤੁਹਾਡੇ ਰਾਹੀਂ ਇਸ ਸਰਕਾਰ ਨੂੰ ਦੱਸਣਾ ਚਾਹੁੰਦਾ ਹਾਂ ਕਿ 25–26 ਸਾਲ ਕਾਂਗਰਸ ਨੇ ਰਾਜ ਕੀਤਾ ਹੈ ਉਸ ਵਿਚ ਅਕਾਲੀ ਸਾਧਾਂ ਦਾ ਵੀ ਰਾਜ ਰਿਹਾ ਹੈ । ਨੌਂ ਸੂਬਿਆਂ ਵਿਚ ਕਾਂਗਰਸ ਦੀ ਸਰਕਾਰ ਗਈ ਪਰ ਫਿਰ ਇਸ ਨੇ ਗਰੀਬੀ ਹਟਾਉ ਪ੍ਰੋਗਰਾਮ ਬਣਾ ਕੇ ਗਰੀਬੀ ਹਟਾਉ ਦਾ ਨਾਹਰਾ ਲਗਾ ਕੇ ਆਪਣਾ ਮਸਲਾ ਹੱਲ ਕਰ ਲਿਆ । ਇਨ੍ਹਾਂ ਨੇ ਕਿਹਾ ਕਿ ਅਸੀਂ ਰੋਜ਼ੀ, ਰੋਟੀ ਦਾ ਮਸਲਾ ਹੱਲ ਕਰਾਂਗੇ ਔਰ ਇਸ ਤਰ੍ਹਾਂ ਇਹ ਸਰਕਾਰ ਫਿਰ ਪਾਵਰ ਵਿਚ ਆਈ । ਡਿਪਟੀ ਸਪੀਕਰ ਸਾਹਿਬ, ਇਸ ਸਰਕਾਰ ਨੇ ਸੀਲਿੰਗ ਬਿੱਲ ਪਾਸ ਕੀਤਾ ਅਤੇ ਸੈਂਟਰ ਦੀ ਸਰਕਾਰ ਕੋਲ ਭੇਜ ਦਿਤਾ ਔਰ ਉਥੋਂ ਤਿੰਨ ਸਾਢੇ ਤਿੰਨ ਮਹੀਨਿਆਂ ਤੋਂ ਪਿਛੋਂ ਹੁਣ ਆਇਆ ਹੈ । ਇਹ ਸਰਕਾਰ ਅਜੇ ਵੀ ਨਹੀਂ ਚਾਹੁੰਦੀ ਕਿ ਰੂਲਜ਼ ਵਗੈਰਾ ਬਣਾ ਕੇ ਇਸ ਹਾਊਸ ਵਿਚ ਰਖੇ ਜਾਣ । ਇਹ ਸਰਕਾਰ ਅੱਜ ਉਧਰ ਮੂੰਹ ਨਹੀਂ ਕਰਦੀ ।
(ਚੌਧਰੀ ਸੁੰਦਰ ਸਿੰਘ ਵਲੋਂ ਵਿਘਨ)

ਡਿਪਟੀ ਸਪੀਕਰ ਸਾਹਿਬ, 26 ਸਾਲਾਂ ਵਿਚ ਮੁਸਲਮਾਨਾਂ ਦੀ ਨਿਕਾਸੀ ਜ਼ਮੀਨ ਕੱਢੀ ਗਈ ਪਰ ਉਸ ਨੂੰ ਵੰਡਣ ਦਾ ਤਰੀਕਾ ਸਾਰੀਆਂ ਸਰਕਾਰਾਂ ਨੇ ਨਹੀਂ ਸੋਚਿਆ । ਕੁਝ ਤਾਂ ਕਹਿੰਦੇ ਹਨ ਕਿ ਅਲਾਟਮੈਂਟ ਕਰ ਦਿਉ, ਕਈ ਕਹਿੰਦੇ ਹਨ ਕਿ ਬੋਲੀਆਂ ਵਿਚ ਦਿਉ । ਪਰ, ਡਿਪਟੀ ਸਪੀਕਰ ਸਾਹਿਬ, ਬੋਲੀਆਂ ਵਿਚ ਲਵੇਗਾ ਕੌਣ ? ਬੋਲੀਆਂ ਵਿਚ ਤਾਂ ਉਹ ਲਵੇਗਾ ਜਿਸ ਤਰ੍ਹਾਂ ਕਿ ਮਰ੍ਹਾੜੀ ਸਾਹਿਬ ਨੇ ਕਿਹਾ ਹੈ ਜਿਸ ਦੇ ਪਾਸ ਪੈਸੇ ਹਨ । ਪਰ ਅਸੀਂ ਇਹ ਬੇਨਤੀ ਕਰਾਂਗੇ ਕਿ ਉਹ ਜ਼ਮੀਨ ਲਾਟਰੀ ਰਾਹੀਂ ਦਿਤੀ ਜਾਵੇ । ਕਿਉਂਕਿ ਇਹੋ ਹੀ ਇਕ ਚੰਗਾ ਢੰਗ ਹੈ ਜਿਸ ਨਾਲ ਗਰੀਬਾਂ ਨੂੰ ਜ਼ਮੀਨ ਮਿਲ ਸਕੇਗੀ । ਡਿਪਟੀ ਸਪੀਕਰ ਸਾਹਿਬ,

[ਕਾਮਰੇਡ ਦਾਨਾ ਰਾਮ]

ਬਾਦਲ ਸਾਹਿਬ ਜੀ ਦੀ ਸਰਕਾਰ ਸੀ ਤਾਂ ਉਨ੍ਹਾਂ ਨੇ ਬੋਲੀਆਂ ਰਾਹੀਂ ਜ਼ਮੀਨ ਦੇਣ ਦਾ ਐਲਾਨ ਕੀਤਾ ਸੀ ਪਰ ਅਸੀਂ ਉਹ ਬੋਲੀ ਦੇ ਸਿਸਟਮ ਨੂੰ ਕੈਂਸਲ ਕਰਵਾਇਆ। ਅੱਜ ਮਾਸਟਰ ਜੀ ਨੇ ਕਿਹਾ ਹੈ ਕਿ ਬੋਲੀ ਹੋਣੀ ਚਾਹੀਦੀ ਹੈ ਕਿਉਂਕਿ ਉਨ੍ਹਾਂ ਪਾਸ ਪੈਸੇ ਹਨ। ਲੁੱਟ ਕੀਤੀ ਹੋਈ ਹੈ।

**ਸ਼੍ਰੀ ਡਿਪਟੀ ਸਪੀਕਰ** : ਲੁੱਟ ਕੀਤੀ ਦਾ ਸ਼ਬਦ ਅਨਪਾਰਲੀਮੈਂਟਰੀ ਹੈ। (The word 'Lut Keeti' is unparliamentary.)

**ਕਾਮਰੇਡ ਦਾਨਾ ਰਾਮ** : ਠੀਕ ਹੈ, ਡਿਪਟੀ ਸਪੀਕਰ ਸਾਹਿਬ, ਮੈਂ ਇਸ ਤਰ੍ਹਾਂ ਕਹਿ ਦਿੰਦਾ ਹਾਂ ਕਿ ਲੁੱਟ ਕਰਕੇ ਪੈਸਾ ਬਣਾਇਆ ਹੈ। ਹੋਰ ਕੋਈ ਇਨ੍ਹਾਂ ਨੇ ਸੀਰੀ ਰਲ ਕੇ ਬਣਾਇਆ ਹੈ? ਡਿਪਟੀ ਸਪੀਕਰ ਸਾਹਿਬ, ਮਰ੍ਹਜ਼ੀ ਸਾਹਿਬ ਨੇ ਠੀਕ ਕਿਹਾ ਹੈ ਕਿ ਜਿਹੜੇ ਹਰੀਜਨ ਰੱਜ ਪੁਜ ਕੇ ਬੈਠੇ ਹਨ ਉਨ੍ਹਾਂ ਦਾ ਬਾਈਕਾਟ ਕਰਨਾ ਚਾਹੀਦਾ ਹੈ। ਇਹ ਸਰਕਾਰ, ਡਿਪਟੀ ਸਪੀਕਰ ਸਾਹਿਬ, ਅੱਜ ਵੀ ਗਰੀਬ ਹਰੀਜਨਾਂ ਵਲ ਧਿਆਨ ਨਹੀਂ ਕਰ ਰਹੀ। ਇਸ ਨੂੰ ਚਾਹੀਦਾ ਹੈ ਕਿ ਲਾਟਰੀਆਂ ਰਾਹੀਂ ਜ਼ਮੀਨਾਂ ਦੇਣ। ਪਰ ਹਾਲਤ ਇਹ ਹੈ ਕਿ ਮੱਖੂ ਦੇ ਕੋਲ ਇਕ ਪਿੰਡ ਹੈ ਉਸ ਦਾ ਨਾਉਂ ਰੁਕਨੇਵਾਲ ਹੈ। ਉਥੇ ਦੇ ਇਕ ਜੱਟ ਨੇ ਚੋਦਾਂ ਸੌ ਕਿੱਲਾ ਜ਼ਮੀਨ ਸੰਭਾਲੀ ਹੋਈ ਹੈ। ਕੁਝ ਜ਼ਮੀਨ ਉਥੇ ਰਾਵਾਂ ਨੇ ਸੰਭਾਲੀ ਹੋਈ ਹੈ। ਪਰ ਹੁਣ ਉਹ ਜ਼ਿਮੀਂਦਾਰ ਉਨ੍ਹਾਂ ਨੂੰ ਕਣਕ ਨਹੀਂ ਵੱਢਣ ਦਿੰਦਾ। ਉਹ ਪੁਲੀਸ ਪਾਸ ਗਿਆ ਔਰ ਜਿਤਨੇ ਉਨ੍ਹਾਂ ਦੇ ਆਦਮੀ ਸਨ ਉਸ ਤੋਂ ਦੋ ਗੁਣਾਂ ਪੁਲੀਸ ਦੇ ਆਦਮੀ ਆਕੇ ਉਨ੍ਹਾਂ ਕਿਸਾਨਾਂ ਨੂੰ ਪੁਲੀਸ ਤੰਗ ਕਰਨ ਲਗੀ ਹੋਈ ਹੈ ਪਰ ਇਹ ਸਰਕਾਰ ਪੁਲੀਸ ਨੂੰ ਅੱਜ ਤਕ ਸਮਝਾ ਨਹੀਂ ਸਕੀ।

ਡਿਪਟੀ ਸਪੀਕਰ ਸਾਹਿਬ, ਇਸ ਤਰ੍ਹਾਂ ਹੀ ਰਾਜਾਵਾਲੇ ਪਿੰਡ ਦਾ ਹ ਜਿਨ ਆਪਣੇ ਸੰਹਰਿਆਂ ਦੇ ਗਿਆ, ਤਿੰਨ ਮਹੀਨੇ ਹੋ ਗਏ ਹਨ ਉਸ ਨੂੰ ਗੁੰਮ ਹੋਏ ਨੂੰ ਔਰ ਇਹ ਸਰਕਾਰ ਜਿਹੜੀ ਕਹਿੰਦੀ ਹੈ ਕਿ ਉਹ ਹਰੀਜਨਾਂ ਦੀ ਰਾਖੀ ਕਰਦੀ ਹੈ ਉਸ ਨੂੰ ਅਜੇ ਤਕ ਲੱਭ ਨਹੀਂ ਸਕੀ। ਇਸ ਤਰ੍ਹਾਂ ਹੀ ਅਬੋਹਰ ਵਿਚ ਇਕ ਹਰੀਜਨ ਕੁਹਾਰ ਦੀ ਲੜਕੀ ਮਾਰ ਦਿਤੀ ਗਈ ਪਰ ਜਿਹੜੇ ਮੁਲਜ਼ਮ ਹਨ ਉਨ੍ਹਾਂ ਨੂੰ ਛੱਡ ਕੇ ਪੁਲੀਸ ਹੋਰ ਨੂੰ ਫੜੀ ਫਿਰਦੀ ਹੈ ਔਰ ਸਰਕਾਰ ਕਹਿੰਦੀ ਹੈ ਕਿ ਅਸੀਂ ਹਰੀਜਨਾਂ ਨੂੰ ਸਹੂਲਤਾਂ ਦੇਣੀਆਂ ਹਨ, ਸੋਸ਼ਲਿਜ਼ਮ ਲਿਆਉਣਾ ਹੈ। ਮੈਂ ਕਹਿੰਦਾ ਹਾਂ ਕਿ ਜਦ ਤਕ ਤੁਸੀਂ ਇਨ੍ਹਾਂ ਵੱਡੇ ਵੱਡੇ ਲੋਕਾਂ ਦਾ ਬਾਈਕਾਟ ਨਹੀਂ ਕਰੋਗੇ ਹਰੀਜਨਾਂ ਦਾ ਭਲਾ ਨਹੀਂ ਕਰ ਸਕਦੇ। ਪਰ ਉਨ੍ਹਾਂ ਨੂੰ ਇਹ ਛੱਡ ਨਹੀਂ ਸਕਦੇ। ਤੁਸੀਂ ਜ਼ਿਲ੍ਹੇ ਵਿਚ ਜਾ ਕੇ ਵੇਖੋ ਕੀ ਹਾਲਤ ਹੈ। ਸਰਕਾਰ ਕਹਿੰਦੀ ਹੈ ਹਰੀਜਨਾਂ ਨੂੰ ਪਲਾਟ ਦੇਣੇ ਹਨ। ਹੁਣ ਰੌਲਾ ਪਾ ਦਿਤਾ ਗਿਆ ਕਿ ਹਰੀਜਨਾਂ ਨੂੰ ਪਲਾਟ ਦੇ ਰਹੇ ਹਾਂ। ਹਰ ਪਿੰਡ ਵਿਚੋਂ ਦਰਖਾਸਤਾਂ ਭੇਜੀਆਂ ਗਈਆਂ। ਪਹਿਲਾਂ ਤਾਂ ਮੁਲਾਜ਼ਮਾਂ ਨੇ ਹੀ ਦਰਖਾਸਤਾਂ ਲੈਣ ਤੋਂ ਨਾਂਹ ਕਰ ਦਿਤੀ ਫਿਰ ਇਨ੍ਹਾਂ ਨੇ ਜ਼ਮੀਨ ਨਹੀਂ ਵਿਖਾਈ। ਕਈ ਕਹਿੰਦੇ ਹਨ ਕਿ ਸਰਕਾਰ ਨੇ ਹਰੀਜਨਾਂ ਲਈ ਇਹ ਚੰਗਾ ਕੰਮ ਕੀਤਾ ਹੈ, ਉਹ ਕੀਤਾ ਹੈ, ਸਰਕਾਰ ਨੇ ਮਜ਼ਦੂਰਾਂ ਲਈ ਬੜਾ ਕੁਝ ਕੀਤਾ ਹੈ ਪਰ ਮੈਂ ਇਨ੍ਹਾਂ ਨੂੰ ਦਸਦਾ ਹਾਂ ਕਿ ਮਜ਼ਦੂਰ ਅਜੇ ਵੀ ਜ਼ਿਮੀਂਦਾਰਾਂ-ਦੇ ਹੱਥੋਂ ਪਿਸ ਰਿਹਾ ਹੈ। ਇਹ ਖੁਭਣ ਪਿੰਡ ਵਿਚ ਜਾ ਕੇ ਵੇਖਣ ਉਥੇ ਪਹਿਲਾਂ ਤਿੰਨ ਰੁਪਏ ਦਿਹਾੜੀ ਦਿਤੀ ਜਾਂਦੀ ਸੀ। ਉਥੇ ਦੇ ਮਜ਼ਦੂਰ ਧਰਨਾ ਮਾਰਕੇ ਬੈਠ ਗਏ। ਸਰਪੰਚ ਨੇ ਪੁਲੀਸ ਲੈ

ਆਂਦੀ ਪਰ ਉਨ੍ਹਾਂ ਮਜ਼ਦੂਰਾਂ ਨੇ ਹੱਠ ਰਖਿਆ ਤੇ ਕਿਹਾ ਕਿ ਜਦ ਤਕ ਸਾਡੀ ਦਿਹਾੜੀ ਨਹੀਂ ਵਧਾਈ ਜਾਂਦੀ ਅਸੀਂ ਧਰਨਾ ਨਹੀਂ ਛਡਣਾ। ਖੈਰ ਥਾਨੇਦਾਰ ਉਥੇ ਛੇ ਰੁਪਏ ਦਿਹਾੜੀ ਕਰਵਾ ਕੇ ਫੈਸਲਾ ਕਰਵਾ ਗਿਆ। ਪਰ ਅਜੇ ਭੀ ਜਗੀਰਦਾਰ ਅੱਠ ਆਨੇ ਖਾ ਗਏ ਹਨ। ਇਸ ਲਈ ਸਰਕਾਰ ਨੂੰ ਚਾਹੀਦਾ ਹੈ ਕਿ ਲੇਬਰ ਇਨਸਪੈਕਟਰ ਰਖੇ ਜਿਹੜੇ ਕਿ ਪੜਤਾਲ ਕਰਨ ਕਿ ਪਿੰਡਾਂ ਵਿਚ ਦਿਹਾੜੀ ਘੱਟ ਤਾਂ ਨਹੀਂ ਦਿਤੀ ਜਾਂਦੀ।

ਡਿਪਟੀ ਸਪੀਕਰ ਸਾਹਿਬ, ਮੁਰੱਬਾਬੰਦੀ ਵੇਲੇ ਦੇ ਪਲਾਟ ਕੱਟੇ ਹੋਏ ਸਨ ਜਿਹੜੇ ਕਿ ਹਰੀਜਨਾਂ ਨੂੰ ਦਿਤੇ ਜਾਣੇ ਸਨ ਜਿਸ ਤਰ੍ਹਾਂ ਕਿ ਕੁਤਿਆਂਵਾਲੀ ਪਿੰਡ ਹੈ, ਮਿੱਡੂ ਖੇੜਾ ਹੈ ਉਥੇ ਜਿਹੜੇ ਪਲਾਟ ਪਏ ਸਨ ਬਾਦਲ ਸਾਹਿਬ ਜੀ ਦੀ ਸਰਕਾਰ ਨੇ ਕਹਿ ਦਿਤਾ ਕਿ ਉਥੇ ਗੁਰਦਵਾਰੇ ਬਣਾ ਲਏ ਜਾਣ। ਉਹ ਪਲਾਟ ਵੰਡੇ ਹੀ ਨਹੀਂ ਗਏ। ਇਕ ਪਾਸੇ ਤਾਂ ਸਰਕਾਰ ਸੋਸ਼ਲਿਜ਼ਮ ਦਾ ਦਾਅਵਾ ਕਰਦੀ ਹੈ ਪਰ ਦੂਸਰੇ ਪਾਸੇ ਹਰੀਜਨ ਮੁਲਾਜ਼ਮਾਂ ਨਾਲ ਜੋ ਵਧੀਕੀਆਂ ਕੀਤੀਆਂ ਜਾਂਦੀਆਂ ਹਨ ਉਨ੍ਹਾਂ ਨੂੰ ਸੁਣ ਕੇ ਲੂੰ ਕੰਡੇ ਖੜੇ ਹੋ ਜਾਂਦੇ ਹਨ। ਮੁਲਾਜ਼ਮਤ ਵਿਚ ਪੂਰੀ ਰਿਜ਼ਰਵੇਸ਼ਨ ਨਹੀਂ ਦਿਤੀ ਜਾਂਦੀ। ਇਥੇ ਗੱਲਾਂ ਕੀਤੀਆਂ ਗਈਆਂ ਹਨ ਕਿ ਕਈਆਂ ਦੇ ਬਾਹਰ ਜਾ ਕੇ ਬੱਚੇ ਪੜ੍ਹਦੇ ਹਨ। ਮੈਂ ਕਹਿੰਦਾ ਹਾਂ ਕਿ ਉਹ ਦਯਾ ਕਰੋ ਜਿਹੜੇ ਬਾਹਰਲੇ ਸਕੂਲਾਂ ਵਿਚ ਪੜ੍ਹਦੇ ਹਨ ਪਰ ਜਿਹੜੇ ਪਿੰਡਾਂ ਵਿਚ ਪੜ੍ਹਦੇ ਹਨ ਉਨ੍ਹਾਂ ਨੂੰ ਪਹਿਲੀ ਜਮਾਤ ਤੋਂ ਲੈ ਕੇ ਐਮ.ਏ. ਤਕ ਵਜ਼ੀਫੇ ਮਿਲਣੇ ਚਾਹੀਦੇ ਹਨ। ਜਿਹੜੇ ਹਰੀਜਨ ਪਿੰਡਾਂ ਵਿਚ ਗਰੀਬ ਹਨ ਉਨ੍ਹਾਂ ਨੂੰ ਅਤੇ ਜਿਹੜੇ ਗੈਰ-ਹਰੀਜਨ ਵੀ ਗਰੀਬ ਹਨ ਉਨ੍ਹਾਂ ਨੂੰ ਵੀ ਇਹ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ।

**ਸ੍ਰੀ ਡਿਪਟੀ ਸਪੀਕਰ** : ਹੁਣ ਇਕ ਮਿੰਟ ਵਿਚ ਵਾਈਂਡ ਅੱਪ ਕਰੋ। (Please wind up within one minute.)

**ਕਾਮਰੇਡ ਦਾਨਾ ਰਾਮ** : ਸਰਕਾਰ ਨੂੰ ਵੇਖੋ ਕਿ ਕੀ ਚੰਗਾ ਕੰਮ ਕਰ ਰਹੀ ਹੈ। ਕਿਹੜਾ ਕੰਮ ਕੀਤਾ ਹੈ ? ਗੁਰੂ ਗੋਬਿੰਦ ਸਿੰਘ ਜੀ ਮਾਰਗ ਤੇ ਚਲਣਾ ਸ਼ੁਰੂ ਕੀਤਾ ਹੈ। ਇਹ ਅਕਾਲੀਆਂ ਵਾਂਗ ਹੀ ਕਰਨ ਲਗ ਪਏ ਹਨ। ਇਹ ਦਾਅਵਾ ਕਰਦੇ ਹਨ ਗੁਰੂ ਗੋਬਿੰਦ ਸਿੰਘ ਜੀ ਦੇ ਮਾਰਗ ਦਾ ਪਰ, ਡਿਪਟੀ ਸਪੀਕਰ ਸਾਹਿਬ, ਉਸ ਮਹਾਨ ਗੁਰੂ ਗੋਬਿੰਦ ਸਿੰਘ ਜੀ ਨੇ ਜ਼ੁਲਮ ਦੇ ਖਿਲਾਫ ਲੜਾਈ ਲੜੀ। ਆਪਣਾ ਸਾਰਾ ਪਰਿਵਾਰ ਦੇਸ਼ ਦੇ ਲੇਖੇ ਲਾ ਦਿਤਾ। ਇਹ ਕੀ ਕਰਦੇ ਹਨ ਤੁਹਾਡੇ ਸਾਹਮਣੇ ਹੀ ਹਨ। ਇਹ ਸਮਾਜਵਾਦ ਦਾ ਨਾਹਰਾ ਲਗਾਉਂਦੇ ਹਨ ਪਰ ਹਰੀਜਨਾਂ ਤੇ ਹੋ ਰਹੇ ਜ਼ੁਲਮ ਨੂੰ ਇਹ ਸਰਕਾਰ ਰੋਕਣ ਲਈ ਤਿਆਰ ਨਹੀਂ ਹੈ। ਹੁਣ ਇਹ ਧਰਮ ਦਾ ਝੰਡਾ ਉਠਾਉਣ ਲਗ ਪਏ ਹਨ ਪਰ ਦੂਜੇ ਪਾਸੇ ਹਰੀਜਨਾਂ ਦੀ ਕੋਈ ਰਖਿਆ ਨਹੀਂ ਕਰਦੇ। (ਵਿਘਨ)

**Mr. Deputy Speaker** : Order please.

(ਇਸ ਸਮੇਂ ਚੌਧਰੀ ਸੁੰਦਰ ਸਿੰਘ ਸਪੀਚ ਕਰਨ ਲਈ ਖੜੇ ਹੋਏ)

**ਸਰਦਾਰ ਅਜਾਇਬ ਸਿੰਘ ਸੰਧੂ** : ਵੱਛੇ ਵਾਂਗ ਨਾ ਬੋਲਣਾ ਗਾਂ ਵਾਂਗ ਬੋਲਣਾ। (ਹਾਸਾ)

**ਚੌਧਰੀ ਸੁੰਦਰ ਸਿੰਘ** (ਨਰੋਟ ਮਹਿਰਾ, ਐਸ. ਸੀ.) : ਡਿਪਟੀ ਸਪੀਕਰ ਸਾਹਿਬ, ਮੈਂ ਅਜ ਦੀਆਂ ਤਕਰੀਰਾਂ ਸੁਣੀਆਂ ਹਨ ਮੈਂਬਰ ਸਾਹਿਬਾਨ ਨੇ ਸ਼ਾਨਦਾਰ ਤਕਰੀਰਾਂ ਕੀਤੀਆਂ ਹਨ। ਆਜ਼ਾਦ ਸਾਹਿਬ ਨੇ ਸੋਹਣਾ ਨਕਸ਼ਾ ਬੰਨ੍ਹਿਆ ਹੈ ਅਤੇ ਫੈਕਟਸ ਅਤੇ ਫਿਗਰਜ਼ ਦਿਤੀਆਂ ਹਨ ਅਤੇ ਚੰਗੀ ਤਰ੍ਹਾਂ ਹਰੀਜਨਾਂ ਦੀ ਹਾਲਤ ਨੂੰ ਐਕਸਪਲੇਨ ਕੀਤਾ ਹੈ। ਮਾਸਟਰ ਗੁਰਬੰਤਾ ਸਿੰਘ ਹੋਰਾਂ ਵੀ ਚੰਗੀਆਂ ਗਲਾਂ ਕਹੀਆਂ ਹਨ ਅਤੇ ਮੈਂ ਨਹੀਂ ਸਮਝਦਾ ਕਿ ਕੋਈ ਖਾਸ ਗਲ ਰਹਿ ਗਈ ਹੋਵੇ ਜਿਸ ਦਾ ਮੈਂ ਜ਼ਿਕਰ ਕਰਾਂ। (ਵਿਘਨ) ਮੈਂਬਰ ਸਾਹਿਬਾਨ ਨੇ ਇਸ ਪਾਸੇ ਤੋਂ ਅਤੇ ਉਧਰ ਸਾਹਮਣੇ ਬੈਠਿਆਂ ਨੇ ਵੀ ਤਰਲੇ ਕੀਤੇ ਹਨ ਕਿ ਹਰੀਜਨਾਂ ਨੂੰ ਕੁਝ ਦੇਣਾ ਚਾਹੀਦਾ ਹੈ। ਸਰਦਾਰ ਅਜਾਇਬ ਸਿੰਘ ਸੰਧੂ ਨੇ ਵੀ ਕਿਹਾ ਕਿ ਅਸਾਨੂੰ ਦੇਣਾ ਚਾਹੀਦਾ ਹੈ ਪਰ ਇਹ ਦੇਣੀ ਕਿਸ ਨੇ ਹੈ (ਹਾਸਾ) ਅਤੇ ਇਹ ਤਾਂ ਆਪ ਹੀ ਲੈਣੀ ਹੈ ਕਿਸੇ ਨੇ ਆ ਕੇ ਦੇਣੀ ਨਹੀਂ ਭਾਵੇਂ ਜਿੰਨਾ ਮਰਜ਼ੀ ਕਹੀ ਜਾਉ।

No man can get his rights by request.
Rights are wrested from unwilling hands.

ਹਥ ਮਰੋੜ ਕੇ ਲਈ ਜਾਂਦੀ ਹੈ। ਮੈਂ ਤਾਂ ਹੈਰਾਨ ਹਾਂ ਕਿ ਤੁਸੀਂ ਆਪਣੇ ਹੱਕ ਮੰਗਦੇ ਕਿਸ ਕੋਲੋਂ ਹੋ? ਜਿਸ ਦੇ ਹਥ ਵਿਚ ਹੈ ਉਸ ਤੋਂ ਮੰਗ ਕੇ ਤੁਹਾਨੂੰ ਕੁਝ ਨਹੀਂ ਮਿਲਣਾ। ਇਹ ਠੀਕ ਹੈ ਕਿ ਤੁਹਾਡੇ ਮੈਂਬਰਾਂ ਦੇ ਦਿਲ ਵਿਚ ਦਰਦ ਹੈ ਪਰ ਤੁਸੀਂ ਤਾਂ ਤਕੜੇ ਮੈਂਬਰਾਂ ਦੇ ਪਿਛੇ ਚਲਦੇ ਹੋ। ਤੁਹਾਡੇ ਵਿਚ ਜ਼ੋਰ ਨਹੀਂ। ਗ਼ੈਰ-ਹਰੀਜਨ ਵੀ ਕਹਿੰਦੇ ਹਨ ਕਿ ਹਰੀਜਨਾਂ ਨੂੰ ਕੁਝ ਦਿਉ ਪਰ ਇਹ ਗੱਲ ਯਾਦ ਰਖੋ ਕਿ ਤੁਹਾਨੂੰ ਕਿਸੇ ਨੇ ਕੁਝ ਨਹੀਂ ਦੇਣਾ। ਮੈਂ ਹੈਰਾਨ ਹਾਂ ਕਿ ਤੁਹਾਨੂੰ ਅਜੇ ਤਕ ਪਤਾ ਨਹੀਂ ਲਗਾ। ਗਲਾਂ ਨਾਲ ਗਿਆਨ ਨਹੀਂ ਹੁੰਦਾ। ਇਹ ਤਾਂ ਸਾਰੇ ਜਾਣਦੇ ਹਨ ਕਿ ਹਰੀਜਨਾਂ ਨੇ ਕਿੰਨੀਆਂ ਮਹਾਨ ਕੁਰਬਾਨੀਆਂ ਕੀਤੀਆਂ ਹਨ। ਮੈਂ 1947 ਦੀ ਗਲ ਕਰਦਾ ਹਾਂ ਜਦ ਡਾਕਟਰ ਅੰਬੇਦਕਰ ਨੇ ਇਹ ਕਿਹਾ ਅਤੇ ਆਦਮੀ ਭੇਜੇ ਕਿ ਤੁਸੀਂ ਮੁਸਲਿਮ ਲੀਗ ਨਾਲ ਮਿਲ ਜਾਉ ਇਨ੍ਹਾਂ ਨੇ ਤੁਹਾਨੂੰ ਕੁਝ ਨਹੀਂ ਦੇਣਾ, ਇਨ੍ਹਾਂ ਤੇ ਇਤਬਾਰ ਨਾ ਕਰੋ। ਅਜਿਹੀਆਂ ਗਲਾਂ ਕਰਕੇ ਹੀ ਸਾਡੇ ਕੁਝ ਲੋਕੀਂ ਹੋਰ ਤਰ੍ਹਾਂ ਸੋਚਣ ਲਗ ਪਏ ਅਤੇ ਇਕ ਲੀਡਰ ਨੇ ਤਾਂ ਇਹ ਕਹਿ ਦਿਤਾ :

I was born as a Hindu. The blame was not mine. I will not die as Hindu.

ਉਹ ਇਨ੍ਹਾਂ ਦੇ ਖਿਲਾਫ਼ ਸੀ ਅਤੇ ਕਿਹਾ ਕਰਦਾ ਸੀ ਕਿ ਮੇਰਾ ਜਨਮ ਹਿੰਦੂਆਂ ਦੇ ਘਰ ਹੋਇਆ ਹੈ ਪਰ ਮੈਂ ਮਰਾਂਗਾ ਹਿੰਦੂ ਨਹੀਂ। ਉਸ ਨੂੰ ਇਨ੍ਹਾਂ ਨੇ ਕਾਨੂੰਨ ਬਣਾਉਣ ਲਈ ਲਾਕੇ ਮਨਿਸਟਰ ਬਣਾ ਦਿਤਾ ਅਤੇ ਇਸ ਤਰ੍ਹਾਂ ਵਿਨ ਓਵਰ ਕਰ ਲਿਆ ਅਤੇ ਉਹ ਕਾਂਗਰਸ ਨਾਲ ਮਿਲ ਗਿਆ (ਵਿਘਨ) ਫਿਰ ਵੀ ਜੇਕਰ ਮੈਂਬਰ ਸਾਹਿਬਾਨ ਨੂੰ ਅਸਲੀ ਗਲ ਦੀ ਸਮਝ ਨਾ ਲਗੇ ਤਾਂ ਮੈਂ ਕੀ ਕਰ ਸਕਦਾ ਹਾਂ। ਮੋਟੀ ਗਲ ਇਹ ਹੈ ਕਿ ਹਰੀਜਨਾਂ ਦਾ ਭਲਾ ਤਾਂ ਹੀ ਹੋ ਸਕਦਾ ਹੈ ਜੇਕਰ ਸਾਡੇ ਵਿਚ ਆਪਸ ਵਿਚ ਯੂਨਿਟੀ ਹੋਵੇ। ਇਥੇ ਮੇਰੇ ਸਾਹਮਣੇ ਕਈ ਐਮ.ਏ. ਹਰੀਜਨ ਵੀ ਬੈਠੇ ਹਨ, ਐਲ.ਐਲ.ਬੀ. ਵੀ ਹਰੀਜਨ ਬੈਠੇ ਹਨ ਇਨ੍ਹਾਂ ਨੂੰ ਇਹ ਪਤਾ ਹੋਣਾ ਚਾਹੀਦਾ ਹੈ ਕਿ ਹਕੂਕ ਕਿਸ ਤਰ੍ਹਾਂ ਲਏ ਜਾਂਦੇ ਹਨ ਉਹ ਲੈਕਚਰ ਕਰਨ ਨਾਲ ਨਹੀਂ ਮਿਲਦੇ ਹੁੰਦੇ। ਕਿਸੇ ਤਰ੍ਹਾਂ ਪ੍ਰਚਾਰ ਕਰਨ ਨਾਲ ਨਹੀਂ ਮਿਲਦੇ ਪ੍ਰਚਾਰ ਤਾਂ ਸਰਦਾਰੀ ਲਾਲ ਵੀ ਚੰਗਾ ਕਰ ਦੇਵੇਗਾ। ਹਰੀਜਨਾਂ ਨੂੰ ਆਪਣੇ ਹਕ ਲੈਣ ਲਈ ਕੁਰਬਾਨੀ ਕਰਨ ਦੀ ਲੋੜ ਹੈ, ਆਪਣੇ ਆਪ ਵਿਚ ਯੂਨਿਟੀ ਪੈਦਾ ਕਰਨ ਦੀ ਲੋੜ ਹੈ। ਤੁਸੀਂ ਜੇਕਰ ਹਰੀਜਨਾਂ ਲਈ ਸੱਚਾ ਦਰਦ ਰਖਦੇ ਹੋ ਤਾਂ ਆਪਿਸ ਵਿਚ ਇਕੱਠੇ ਹੋ ਜਾਓ। ਜੇਕਰ ਯੂਨਿਟੀ ਕਾਇਮ ਨਾ

ਕਰੋਗੇ ਤਾਂ ਤੁਹਾਨੂੰ ਕੁਝ ਵੀ ਨਹੀਂ ਮਿਲੇਗਾ, ਤੁਸੀਂ ਵਹਿੰਦੇ ਰਹੋਗੇ । ਤੁਸੀਂ ਵੇਖਿਆ ਹੀ ਹੈ ਕਿ ਹਰੀਜਨਾਂ ਦੀ ਕਿੰਨੀ ਬੁਰੀ ਹਾਲਤ ਹੋਈ ਹੈ । ਇਹ ਗਲ ਯਾਦ ਰਖ ਲਓ ਕਿ ਦਰਦ ਤਾਂ ਤੁਹਾਡੇ ਸਾਰਿਆਂ ਵਿਚ ਹੈ ਪਰ ਤਾਕਤ ਜਿਨ੍ਹਾਂ ਦੇ ਹਥ ਹੈ ਉਨ੍ਹਾਂ ਤੇ ਕੋਈ ਅਸਰ ਨਹੀਂ ਪੈਂਦਾ। ਇਹ ਅਜ ਦੀ ਗਲ ਨਹੀਂ, ਪੁਰਾਣੀ ਚਲੀ ਆ ਰਹੀ ਹੈ । ਇਸ ਗਲ ਦਾ ਪ੍ਰਚਾਰ ਕਰਨ ਲਈ ਕਿਹਾ ਜਾਂਦਾ ਹੈ। ਧਰਮਸ਼ਾਲਾ ਵਿਚ ਇਸ ਗਲ ਦਾ ਪ੍ਰਚਾਰ ਕੀਤਾ, ਗੁਰੂ ਗੋਬਿੰਦ ਸਿੰਘ ਜੀ ਨੇ ਇਸ ਗਲ ਦਾ ਪ੍ਰਚਾਰ ਕੀਤਾ, ਸ੍ਰੀ ਵਿਵੇਕਾ ਨੰਦ ਜੀ ਇਸ ਗਲ ਲਈ ਪ੍ਰਚਾਰ ਕਰ ਗਏ, ਸਵਾਮੀ ਦਇਆ ਨੰਦ ਜੀ ਕਹਿਕੇ ਹਾਰ ਗਏ ਪਰ ਸੁਸਾਇਟੀ ਤੇ ਕੋਈ ਅਸਰ ਨਹੀਂ ਪਿਆ । ਸਾਨੂੰ ਮਹਾਤਮਾ ਜੀ ਦੀ ਗਲ ਯਾਦ ਆਉਂਦੀ ਹੈ :

No-body can kill Gandhi,
Only Gandhi can kill Gandhi.

ਬੰਦਾ ਆਪਣੇ ਆਪ ਮਰਦਾ ਹੈ ਕਿਸੇ ਦੇ ਮਾਰੇ ਨਹੀਂ ਮਰਦਾ । ਤੁਹਾਨੂੰ ਦਰਦ ਹੈ ਤਾਂ ਮਰ ਜਾਓ ਅਤੇ ਹਕ ਪ੍ਰਾਪਤ ਕਰ ਲਓ ਅਤੇ ਇਕੱਠੇ ਹੋ ਜਾਉ। (ਹਾਸਾ) (ਵਿਘਨ)

**ਸਰਦਾਰ ਕਰਨੈਲ ਸਿੰਘ ਮਰੜ੍ਹੀ** : ਆਨ ਏ ਪੁਆਇੰਟ ਆਫ ਆਰਡਰ, ਸਰ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਚੌਧਰੀ ਸੁੰਦਰ ਸਿੰਘ ਹੋਰਾਂ ਨਾਲ ਇਤਫਾਕ ਕਰਦੇ ਹਾਂ। ਸਾਡੇ ਦੇਸ਼ ਦਾ ਹਰਜੀਨ ਅਜ 25 ਸਾਲ ਤੋਂ ਬਾਦ ਵੀ ਔਖਾ ਮਹਿਸੂਸ ਕਰ ਰਿਹਾ ਹੈ ਤਾਂ ਫਿਰ ਕਿਉਂ ਨਾ ਸਾਡਾ ਸੂਬਾ ਵਖਰਾ ਕਰ ਦਿਓ ਤਾਂ ਕਿ ਹਰੀਜਨ ਸੌਖਾ ਹੋ ਕੇ ਰਹਿ ਸਕੇ । (ਵਿਘਨ)

**ਚੌਧਰੀ ਸੁੰਦਰ ਸਿੰਘ** : ਇਥੇ ਕਾਮਰੇਡ ਦਾਨਾ ਰਾਮ ਵਲੋਂ ਅਤੇ ਕੁਝ ਹੋਰ ਮੈਂਬਰਾਂ ਵਲੋਂ ਇਹ ਕਿਹਾ ਗਿਆ ਕਿ ਆਈ. ਏ. ਐਸ. ਜਿਹੜੇ ਹਰੀਜਨ ਬਣ ਗਏ ਹਨ ਉਨ੍ਹਾਂ ਨੂੰ ਵਿਚੋਂ ਕਢ ਦਿਓ । ਆਪਣੇ ਆਦਮੀਆਂ ਨੂੰ ਵਿਚੋਂ ਕਢ ਦੇਣ ਨਾਲ ਕੀ ਹੋਵੇਗਾ ? ਚੰਗੀ ਗਲ ਹੈ ਕਢ ਦਿਓ ਪਰ ਇਸ ਨਾਲ ਕੀ ਫਰਕ ਪਏਗਾ ? ਇਹ ਤਾਂ ਅਸਾਡੇ ਆਪਣੇ ਘਰ ਵਿਚ ਹੀ ਲੜਾਈ ਹੈ ਇਸ ਲਈ ਸੁਧਾਰ ਕੌਣ ਕਰੇਗਾ । (ਵਿਘਨ)

1947 ਤੋਂ ਬਾਦ ਹੁਣ ਤਕ, ਡਿਪਟੀ ਸਪੀਕਰ ਸਾਹਿਬ, ਜਿਹੜੀਆਂ ਕੁਝ ਕੁਰਬਾਨੀਆਂ ਅਸੀਂ ਕੀਤੀਆਂ ਹਨ ਉਹ ਸਾਰਿਆਂ ਦੇ ਸਾਹਮਣੇ ਹਨ । ਕਿਸ ਤਰ੍ਹਾਂ ਅਸੀਂ ਮੁਕਾਬਲਾ ਕਰਦੇ ਆ ਰਹੇ ਹਾਂ । ਸਾਡੇ ਦੇਸ਼ ਵਿਚ 7 ਕਰੋੜ ਅਸੀਂ ਅਤੇ 9 ਕਰੋੜ ਮੁਸਲਮਾਨ ਸਨ । ਜੇਕਰ ਅਸੀਂ ਹੀ ਉਸ ਵਕਤ ਅਖੀਆਂ ਫੇਰ ਲੈਂਦੇ ਤਾਂ ਹਿੰਦੁਸਤਾਨ ਕਿਥੇ ਜਾਂਦਾ, ਜਿਸ ਵਿਚ ਤੁਸੀਂ ਆਜ਼ਾਦੀ ਨਾਲ ਰਹਿ ਰਹੇ ਹੋ । ਅਧ ਵਿਚ ਲਕੀਰ ਫਿਰ ਜਾਣੀ ਸੀ । ਮੈਂ ਇਸ ਸਬੰਧ ਵਿਚ ਕਪੂਰਥਲਾ ਹਾਊਸ ਵਿਚ ਬੋਲਿਆ ਸਾਂ ਅਤੇ ਮਾਸਟਰ ਤਾਰਾ ਸਿੰਘ ਜੀ ਮੇਰੇ ਤੋਂ ਬਾਅਦ ਵਿਚ ਬੋਲੇ ਸਨ (ਵਿਘਨ) ਕਿ ਜਿਸ ਦੇਸ਼ ਵਿਚ ਰਹਿੰਦੇ ਆ ਰਹੇ ਹਾਂ ਉਸ ਵਿਚ ਹੀ ਰਹਿਣਾ ਹੈ ਅਤੇ ਦੇਸ਼ ਦੀ ਵੰਡ ਤੋਂ ਬਾਦ ਇਧਰ ਆ ਕੇ ਕਿਤੇ ਚਪੜਾਸੀ ਲਗ ਜਾਵਾਂਗੇ ਲੇਕਿਨ ਮੁਸਲਿਮ ਲੀਗ ਦੇ ਨੇੜੇ ਨਹੀਂ ਜਾਣਾ ਅਤੇ ਉਸ ਨੂੰ ਅਸੀਂ ਨੇੜੇ ਨਹੀਂ ਸੀ ਆਉਣ ਦਿਤਾ ਹਿੰਦੁਸਤਾਨ ਦਾ ਸਾਥ ਦਿਤਾ । ਫਿਰ ਜੋ ਹਾਲ ਇਨ੍ਹਾਂ ਨੇ ਹਰੀਜਨਾਂ ਦਾ ਕੀਤਾ, ਸਾਰਿਆਂ ਦੇ ਸਾਹਮਣੇ ਹੈ । 1947 ਤੋਂ ਬਾਦ ਕਿੰਨੇ ਹੀ ਅਸੀਂ ਕਾਨੂੰਨ ਲੈਂਡ ਦੇ ਬਾਰੇ ਵਿਚ ਬਣਾ ਚੁਕੇ ਹਾਂ ਪਰ ਜ਼ਮੀਨ ਹਰੀਜਨਾਂ ਨੂੰ ਅਜ ਤਕ ਨਹੀਂ ਮਿਲੀ (ਵਿਘਨ) ਇਹ ਕਹਿੰਦੇ ਹਨ ਕਿ ਚੋਧਰੀ ਸਾਹਿਬ ਤੁਸੀਂ

[ਚੌਧਰੀ ਸੁੰਦਰ ਸਿੰਘ]

ਵਜ਼ੀਰ ਰਹੇ ਹੋ ਤੁਸੀਂ ਹੀ ਕੁਝ ਕਰਦੇ। ਪਰ ਮੈਂ ਕੀ ਕਰਦਾ ਥਾਲੀ ਵਿਚ ਹੀ ਕੁਝ ਨਾ ਹੋਵੇ ਤਾਂ ਦੇਵਾਂ ਕੀ । 1964 ਵਿਚ ਫੈਸਲਾ ਕੀਤਾ ਗਿਆ ਕਿ ਸਾਰੀ ਜ਼ਮੀਨ ਜਿਹੜੀ ਇਵੈਕਿਯੂ ਹੈ ਹਰੀਜਨਾਂ ਨੂੰ ਮਿਲਣੀ ਚਾਹੀਦੀ ਹੈ ਪਰ ਟਿਲ ਲਾ ਲਿਆ ਨਹੀਂ ਮਿਲੀ । ਸਾਡੇ ਲਈ ਧਰਮ ਪ੍ਰਚਾਰ ਕਰਦੇ ਰਹੇ ਅਤੇ ਅਸੀਂ ਐਕਸਪਲਾਇਟ ਹੁੰਦੇ ਰਹੇ ਹਾਂ ਅਤੇ ਜਿਹੜਾ ਅਧਿਕਾਰ ਸੰਵਿਧਾਨ ਵਿਚ ਸਾਨੂੰ ਦਿਤਾ ਗਿਆ ਸੀ ਉਹ ਵੀ ਸਾਨੂੰ ਨਹੀਂ ਦਿਤਾ ਗਿਆ ਤਾਂ ਹੋਰ ਕਿਸ ਨੇ ਸਾਨੂੰ ਦੇਣਾ ਹੈ । (ਘੰਟੀ)

ਫਿਰ ਇਨ੍ਹਾਂ ਨੇ ਕਿਹਾ ਕਿ ਲੈਂਡ ਰੀਫਾਰਮਜ਼ ਕਰ ਦਿਤੀਆਂ ਗਈਆਂ ਹਨ ਪਰ ਕੋਈ ਲੈਂਡ ਰੀਫਾਰਮ ਸਾਰੇ ਦੇਸ਼ ਵਿਚ ਨਹੀਂ ਹੋਈ। ਕੇਵਲ ਜੰਮੂ ਅਤੇ ਕਸ਼ਮੀਰ ਵਿਚ ਹੋਈ ਹੈ ਜਾਂ ਕਿਤੇ ਕਿਸੇ ਨੇ ਖਿਚ ਧੂਹ ਕੇ ਲੈ ਲਈ ਹੈ ਪਰ ਕੋਈ ਰੀਫਾਰਮ ਨਹੀਂ ਹੋ ਸਕਿਆ । ਫਿਰ ਇਹ ਫੈਸਲਾ ਕੀਤਾ ਗਿਆ ਕਿ ਜ਼ਮੀਨ ਨੀਲਾਮ ਕਰ ਦਿਤੀ ਜਾਵੇ ਜਾਂ ਅਲਾਟ ਕਰ ਦਿਤੀ ਜਾਵੇ ਜਾਂ ਓਪਨ ਸੇਲ ਕਰ ਦਿਤੀ ਜਾਵੇ ਪਰ ਇਕ ਮਨਿਸਟਰ ਨੇ ਆ ਕੇ ਇਹ ਸਭ ਕੁਝ ਬੰਦ ਕਰ ਦਿਤਾ । (ਵਿਘਨ) ਇਹ ਦਸਣ ਦੀ ਕੀ ਲੋੜ ਹੈ ਕਿ ਕੌਣ ਮਨਿਸਟਰ ਸੀ ਜੇਕਰ ਉਸ ਵੇਲੇ ਇਸ ਤਰ੍ਹਾਂ ਦੀ ਕਾਰਵਾਈ ਕੀਤੀ ਜਾਂਦੀ ਤਾਂ ਇਵੈਕਿਯੂ ਪ੍ਰਾਪਰਟੀ ਦਾ ਸਿਆਪਾ ਹੀ ਮੁਕ ਜਾਂਦਾ ਪਰ ਮਨਿਸਟਰ ਨਿਕੰਮਾ ਸੀ । ਇਸ ਲਈ ਮੈਂ ਕਹਾਂਗਾ ਕਿ ਆਪਣੇ ਭਰਾਵਾਂ ਨੂੰ ਤੰਗ ਕਰਨ ਦੀ ਕੀ ਲੋੜ ਹੈ। ਕਸੂਰ ਉਨ੍ਹਾਂ ਦਾ ਨਹੀਂ ਕਸੂਰ ਤਾਂ ਆਪਣਾ ਹੁੰਦਾ ਹੈ। ਕਸੂਰ ਉਸ ਦਾ ਹੁੰਦਾ ਹੈ ਜਿਹੜਾ ਕਿ ਬਰਦਾਸ਼ਤ ਕਰਦਾ ਹੈ । ਤਕਲੀਫ ਦੇਣ ਵਾਲਾ ਕਿਵੇਂ ਕਸੂਰਵਾਰ ਹੋਇਆ । ਜਿਹੜੀ ਚੀਜ਼ ਚਾਹੀਦੀ ਹੈ ਇਸ ਨੂੰ ਹਾਸਲ ਕਰੋ ਜੇਕਰ ਕਰ ਸਕਦੇ ਹੋ ।

That without which we cannot live, must come on to us.

ਜਿਸ ਤਰ੍ਹਾਂ ਤੁਸੀਂ ਹੁਣ ਕਹਿ ਰਹੇ ਹੋ ਜੇ ਇਸੇ ਤਰ੍ਹਾਂ ਹੀ ਰਹਿੰਦੇ ਰਹੇ ਤਾਂ ਤੁਹਾਡਾ ਕੁਝ ਨਹੀਂ ਬਣਨਾ । ਤੁਸੀਂ ਸਾਰੇ ਵੈਸੇ ਸਮਝਦਾਰ ਹੋ ਜੋ ਕੁਝ ਵੀ ਹੁੰਦਾ ਹੈ ਤੁਹਾਡੀ ਆਪਣੀ ਗਲਤੀ ਦੇ ਨਾਲ ਹੁੰਦਾ ਹੈ । ਤੁਸੀਂ ਇਹ ਕਿਉਂ ਨਹੀਂ ਕਰ ਲੈਂਦੇ ਕਿ ਜਿਹੜਾ ਚੋਰ ਹੈ, ਭਾਵੇਂ ਇਧਰ ਹੈ ਭਾਵੇਂ ਉਧਰ ਹੈ ਉਹਨੂੰ ਫੜ ਲੈਣਾ ਚਾਹੀਦਾ ਹੈ । ਅਜ ਜਿਹੜੇ ਕਹਿੰਦੇ ਹਨ ਕਿ ਧਰਮ ਪ੍ਰਚਾਰ ਕਰਕੇ ਵੋਟ ਲੈ ਲਵਾਂਗੇ ਇਹ ਗਲ ਨਹੀਂ ਹੋਣੀ, ਤੁਹਾਨੂੰ ਆਪਣਾ ਚੋਰ ਆਪ ਲਭਣਾ ਪੈਣਾ ਹੈ । ਜਿਹੜਾ ਵੀ ਕੋਈ ਰੀਕਾਰਡ ਖਰਾਬ ਕਰਦਾ ਹੈ, ਕਿਸੇ ਨਾਲ ਧੱਕਾ ਕਰਦਾ ਹੈ ਉਸ ਦੇ ਖਿਲਾਫ ਫੌਰਨ ਆਵਾਜ਼ ਉਠਾਓ ।

ਸਰਵਿਸਿਜ਼ ਦੇ ਬਾਰੇ ਮੈਂ ਇਕ ਗਲ ਕਹਿ ਦੇਵਾਂ ਕਿ ਸਰਕਾਰ ਨੂੰ ਸਬਾਰਡੀਨੇਟ ਸਰਵਿਸਿਜ਼ ਸੀਲੈਕਸ਼ਨ ਬੋਰਡ ਛੇਤੀ ਤੋਂ ਛੇਤੀ ਬਣਾਉਣਾ ਚਾਹੀਦਾ ਹੈ । ਦੂਸਰੇ ਪੁਲੀਸ ਦੇ ਮਹਿਕਮੇ ਵਿਚ ਜਿਹੜੇ ਡੀ. ਐਸ. ਪੀ. ਤਕ ਵਡੇ ਵਡੇ ਆਫੀਸਰ ਹਨ ਉਹ 107 ਦੇ 107, ਸਾਰੇ ਦੇ ਸਾਰੇ ਹਰੀਜਨ ਅਫਸਰ ਹੋਣੇ ਚਾਹੀਦੇ ਹਨ । ਜੇ ਹੋਰ ਨਹੀਂ ਕੁਝ ਹੋਵੇਗਾ ਤਾਂ ਜਿਹੜੇ ਸਾਡੇ ਆਦਮੀ ਹੋਣਗੇ ਸਾਨੂੰ ਜ਼ਮੀਨ ਤਾਂ ਕਿਸੇ ਨੇ ਦੇਣੀ ਨਹੀਂ ਉਹ ਮਾਰਨ ਕੁਟਣਗੇ ਤਾਂ ਨਹੀਂ । ਜਿਤਨੇ ਐਸ. ਐਸ.ਪੀ. ਜਾਂ ਹੋਰ ਆਫੀਸਰ ਹਨ ਇਹ ਸਾਰੇ ਜ਼ਮੀਨਾਂ ਵਾਲੇ ਹਨ, ਸਾਨੂੰ ਮਾਰਨ ਕੁਟਣ ਤੋਂ ਸਿਵਾਏ ਹੋਰ ਕੋਈ ਕੰਮ ਇਹ ਨਹੀਂ ਕਰਦੇ। ਇਨ੍ਹਾਂ ਦੇ ਜ਼ਬਰਦਸਤੀ

ਕਬਜ਼ੇ ਕੀਤੇ ਹੋਏ ਹਨ ਅਤੇ ਜੇ ਕੁਝ ਮੰਗੀਏ ਤਾਂ ਮਾਰ ਕੁਟਾਈ ਤਕ ਅਉਂਦੇ ਹਨ । ਮਹਾਤਮਾ ਜੀ ਨੇ ਕਿਹਾ ਸੀ :

I will be the first to be cheated by others than to cheat others.

ਮਗਰ ਇਹ ਤਾਂ ਸਾਨੂੰ ਜੀਣ ਹੀ ਨਹੀਂ ਦਿੰਦੇ ।

ਜਿਹੜਾ ਵੀ ਤੁਹਾਨੂੰ ਕੋਈ ਚੋਟ ਕਰਦਾ ਹੈ ਤੁਸੀਂ ਉਸ ਨੂੰ ਠੀਕ ਕਰੋ ਨਹੀਂ ਤਾਂ ਤੁਹਾਡਾ ਇਸ ਤਰ੍ਹਾਂ ਹੀ ਕਚੂਮਰ ਨਿਕਲ ਜਾਣਾ ਹੈ । ਸਾਨੂੰ ਚਾਹੀਦਾ ਹੈ ਕਿ ਅਸੀਂ ਆਪਣੇ ਕਾਜ਼ ਵਾਸਤੇ ਫਾਈਟ ਕਰੀਏ ਤਾਂ ਜੋ ਸਰਵਿਸਿਜ਼ ਦੇ ਵਿਚ ਕਿਸੇ ਦੇ ਨਾਲ ਕੋਈ ਧੱਕਾ ਨਾ ਹੋਵੇ ।

**ਸਰਦਾਰ ਗੁਰਚਰਨ ਸਿੰਘ** ਨਿਹਾਲ ਸਿੰਘ ਵਾਲਾ : [* * *] (ਹਾਸਾ) ।

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । (This is no point of order.)

**ਭਗਤ ਗੁਰਾਂਦਾਸ ਹੰਸ** (ਸ਼ਾਮ ਚੌਰਾਸੀ, ਐਸ. ਸੀ.) : ਬਹੁਤ ਸਾਰੇ ਮੈਂਬਰ ਸਹਿਬਾਨ ਨੇ ਆਪੋ ਆਪਣੇ ਵਿਚਾਰ ਦਿੱਤੇ ਹਨ । ਬੜੀ ਮੁਸ਼ਕਲ ਨਾਲ ਆਜ਼ਾਦੀ ਆਈ ਹੈ । ਹੁਣ ਤੱਕ ਸਾਡੇ ਦੇਸ਼ ਦੇ ਨੇਤਾ ਇਹੋ ਕਹਿੰਦੇ ਰਹੇ ਹਨ ਕਿ ਇਹ ਦੇਸ਼ ਉਸ ਵੇਲੇ ਤੱਕ ਖੁਸ਼ਹਾਲ ਨਹੀਂ ਹੋ ਸਕਦਾ ਜਦੋਂ ਤੱਕ ਇਸ ਦੇਸ਼ ਵਿਚ ਪਿਛੜੇ ਵਰਗ ਨੂੰ ਉੱਚਾ ਨਹੀਂ ਚੁਕਿਆ ਜਾਂਦਾ । ਬਹੁਤ ਸਾਰਿਆਂ ਨੇ ਇਹ ਵੀ ਕਿਹਾ ਕਿ ਇਨ੍ਹਾਂ ਲੋਕਾਂ ਦਾ ਪਿਛਲੇ 25 ਸਾਲਾਂ ਦੇ ਵਿਚ ਕੁਝ ਨਹੀਂ ਹੋਇਆ । ਪਰ ਜਿਹੜਾ ਕੁਝ ਹੋਇਆ ਹੋਵੇ ਉਹ ਤਾਂ ਛੁਪਾਉਣਾ ਨਹੀਂ ਚਾਹੀਦਾ ਉਹ ਤਾਂ ਕਹਿਣਾ ਚਾਹੀਦਾ ਹੈ । 1947 ਤੋਂ ਲੈ ਕੇ ਬੜੇ ਕੰਮ ਹੋਏ ਹਨ । ਪਹਿਲਾਂ ਦੀ ਜੋ ਹਾਲਤ ਸੀ ਉਹ ਇਹ ਸੀ ਕਿ ਅਗੇ ਇੰਤਕਾਲ ਇਰਾਜ਼ੀ ਦੇ ਐਕਟ ਮੁਤਾਬਿਕ ਕੋਈ ਹਰੀਜਨ, ਕੋਈ ਕਮੀ ਜ਼ਮੀਨ ਖਰੀਦ ਨਹੀਂ ਸੀ ਸਕਦਾ । ਇਸ ਸਰਕਾਰ ਨੇ ਇਤਕਾਲ ਇਰਾਜ਼ੀ ਸਾਰੇ ਹਿੰਦੁਸਤਾਨ ਦੇ ਵਿਚ ਮਨਸੂਖ ਕਰਕੇ ਹਰ ਕਿਸੇ ਨੂੰ ਜ਼ਮੀਨ ਖਰੀਦਣ ਦਾ ਹੱਕ ਦਿੱਤਾ ।

**ਗਿਆਨੀ ਕੁੰਦਨ ਸਿੰਘ ਪਤੰਗ** : ਮੇਰਾ ਪੁਆਇੰਟ ਆਫ ਆਰਡਰ ਹੈ ਕਿ ਜਿਹੜੇ ਕਹਿੰਦੇ ਹਨ ਕਿ "ਇੰਤਕਾਲ ਇਰਾਜ਼ੀ ਮਨਸੂਖ ਕਰਵਾਇਆ" ਇਨ੍ਹਾਂ ਨੂੰ ਪਤਾ ਨਹੀਂ ਸਭ ਤੋਂ ਪਹਿਲਾਂ ਮਹਾਰਾਜਾ ਪਟਿਆਲਾ ਨੇ ਮਨਸੂਖ ਕੀਤਾ ਸੀ । ਇਨ੍ਹਾਂ ਨੇ ਨਹੀਂ ਕਰਵਾਇਆ ।

**ਭਗਤ ਗੁਰਾਂ ਦਾਸ ਹੰਸ** : ਪਤੰਗ ਸਾਹਿਬ ਮੇਰੇ ਇਕ ਮੁਹਤਰਮ ਬਜ਼ੁਰਗ ਮੈਂਬਰ ਹਨ । ਮੈਂ ਸਾਰੇ ਹਿੰਦੁਸਤਾਨ ਦੀ ਗਲ ਕਰਦਾ ਹਾਂ । ਪਟਿਆਲੇ ਵਿਚ ਹੋ ਜਾਣ ਨਾਲ ਸਾਰੇ ਹਿੰਦੁਸਤਾਨ ਵਿਚ ਮਨਸੂਖੀ ਦੇ ਆਰਡਰ ਨਹੀਂ ਹੋ ਸਕਦੇ । ਜਿਸ ਵੇਲੇ ਦੇਸ਼ ਵਿਚ ਆਜ਼ਾਦੀ ਆਈ ਤਾਂ ਸਭ ਤੋਂ ਪਹਿਲਾਂ ਇੰਤਕਾਲ ਇਰਾਜ਼ੀ ਮਨਸੂਖ ਕੀਤਾ, ਅਜ ਹਰ ਕੋਈ ਆਪਣੀ ਜ਼ਮੀਨ, ਮਕਾਨ ਜਾਂ ਦੁਕਾਨ ਹਰ ਕਿਸੇ ਨੂੰ ਵੇਚ ਸਕਦਾ ਹੈ, ਖਰੀਦ ਸਕਦਾ ਹੈ । ਫੇਰ ਹਰੀਜਨ ਬੱਚਾ ਐਮ. ਏ. ਤੱਕ ਮੁਫਤ ਤਾਲੀਮ ਹਾਸਲ ਕਰ ਸਕਦਾ ਹੈ । ਉਸ ਨੂੰ ਜੇਬ੍ਹ ਖਰਚ ਮਿਲਦਾ ਹੈ ।

*Expunged as ordered by the Chair.

[ਭਗਤ ਗੁਰਾਂਦਾਸ ਹੰਸ]

ਇਹ ਇਸ ਲਈ ਕਿ ਸਾਡੇ ਨੇਤਾ ਇਹ ਚਾਹੁੰਦੇ ਹਨ ਕਿ ਅਸੀਂ ਪਿਛੜੇ ਹੋਏ ਵਰਗ ਨੂੰ ਉੱਚਾ ਚੁਕਣਾ ਹੈ । ਪਰ ਜਿਹੜੇ ਉਪਰਲੇ ਵਰਗ ਦੇ ਲੋਕ ਹਨ ਜੇ ਅਸੀਂ ਉਨ੍ਹਾਂ ਵਲ ਧਿਆਨ ਦੇਈਏ ਤਾਂ ਉਹ ਇਸ ਵਰਗ ਦਾ ਘਟ ਖਿਆਲ ਕਰਦੇ ਹਨ, ਉਨ੍ਹਾਂ ਨੂੰ ਇਸ ਵਰਗ ਦਾ ਖਿਆਲ ਰਖਣਾ ਚਾਹੀਦਾ ਹੈ ।

ਕੁਝ ਐਸੇ ਹਰੀਜਨ ਹਨ ਜਿਨ੍ਹਾਂ ਦੀ ਹਾਲਤ ਅਛੀ ਹੈ ਉਹ 500/- ਤੋਂ 800/- ਤੱਕ ਵੀ ਮਹੀਨੇ ਦਾ ਕਮਾਉਂਦੇ ਹਨ । ਮੈਂ ਸਮਝਦਾ ਹਾਂ ਇਸ ਤਰ੍ਹਾਂ ਦੇ ਜੋ ਬੰਦੇ ਹਨ ਉਨ੍ਹਾਂ ਨੂੰ ਹਰੀਜਨਾਂ ਦੀ ਲਿਸਟ ਦੇ ਵਿਚੋਂ ਕਢ ਦੇਣਾ ਚਾਹੀਦਾ ਹੈ । ਹਰੀਜਨ ਕੌਣ ਹੈ ? ਹਰੀਜਨ ਦੇ ਮਾਇਨੇ ਹਨ ਪ੍ਰਮਾਤਮਾ, ਵਾਹਿਗੁਰੂ ਹਰੀਜਨ ਦਾ ਮਤਲਬ ਹਰੀ ਦਾ ਬੰਦਾ । (ਵਿਘਨ)

**ਗਿਆਨੀ ਕੁੰਦਨ ਸਿੰਘ ਪਤੰਗ** : ਪੁਆਇੰਟ ਆਫ ਆਰਡਰ, ਸਰ । ਇਹ ਡਿਕਸ਼ਨਰੀ ਕਢ ਕੇ ਵੇਖਣ ਹਰੀ ਦਾ ਕੋਈ ਇਕ ਮਤਲਬ ਨਹੀਂ, ਹਰੀ ਦਾ ਅਰਥ ਨਿਰਾ ਪਰਮਾਤਮਾ ਹੀ ਨਹੀਂ ਹਰੀ ਦਾ ਅਰਥ ਬਾਂਦਰ ਵੀ ਹੋ ਸਕਦਾ ਹੈ (ਹਾਸਾ)

**Mr. Deputy Speaker** : Please resume your seat.

**ਭਗਤ ਗੁਰਾਂ ਦਾਸ ਹੰਸ** : ਮੈਂ ਆਪਣੇ ਬਜ਼ੁਰਗ ਮੈਂਬਰ ਨੂੰ ਬਾਂਦਰ ਤਾਂ ਨਹੀਂ ਕਹਿੰਦਾ ਪਰ ਉਹ ਹਰੀਜਨ ਜਿਹੜਾ ਟਿਕਦਾ ਨਹੀਂ ਕਦੀ ਏਧਰ ਕਦੀ ਉਧਰ, ਉਹ ਬਾਂਦਰ ਤੋਂ ਘਟ ਨਹੀਂ ਹੁੰਦਾ । (ਵਿਘਨ-ਸ਼ੋਰ) ਮੈਂ ਇਸ ਹਾਉਸ ਦਾ 1952 ਤੋਂ ਮੈਂਬਰ ਚਲਿਆ ਆ ਰਿਹਾ ਹਾਂ, ਜਿਸ ਪਾਰਟੀ ਵਿਚੋਂ ਆਇਆ ਸੀ ਉਸੇ ਪਾਰਟੀ ਵਿਚ ਹਾਂ ।

**ਇਕ ਮਾਨ ਯੋਗ ਮੈਂਬਰ** : * * * *

**ਸ੍ਰੀ ਡਿਪਟੀ ਸਪੀਕਰ** : ਜੋ ਕੁਝ ਆਨਰੇਬਲ ਮੈਂਬਰ ਚੇਅਰ ਦੀ ਇਜਾਜ਼ਤ ਤੋਂ ਬਗੈਰ ਕਹਿ ਰਹੇ ਹਨ ਇਹ ਰੀਕਾਰਡ ਨਾ ਕੀਤਾ ਜਾਵੇ । (ਵਿਘਨ-ਸ਼ੋਰ) (Whatever is being said without the permission of the Chair that should not be recorded.)

**ਭਗਤ ਗੁਰਾਂ ਦਾਸ ਹੰਸ** : ਮੈਂ ਆਪਦੇ ਰਾਹੀਂ, ਡਿਪਟੀ ਸਪੀਕਰ ਸਾਹਿਬ, ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇੰਦਰਾ ਜੀ ਇਸ ਦੇਸ਼ ਦੇ ਪ੍ਰਾਈਮ ਮਨਿਸਟਰ ਹਨ ਉਹ ਜਿਥੇ ਵੀ ਜਾਂਦੇ ਹਨ ਸਭ ਤੋਂ ਪਹਿਲਾਂ ਇਹੋ ਜ਼ਿਕਰਾ ਕਹਿੰਦੇ ਹਨ ਕਿ ਸਾਨੂੰ ਸਮਾਜ ਦੇ ਪਿਛੜੇ ਵਰਗ ਨੂੰ ਉੱਚਾ ਚੁਕਣਾ ਚਾਹੀਦਾ ਹੈ । ਮੈਂ ਸਭ ਤੋਂ ਪਿਛੜਿਆ ਵਰਗ ਉਸ ਨੂੰ ਕਹਿੰਦਾ ਹਾਂ ਜਿਸਦੀ ਮਾਂ, ਬਹੂ ਜਾਂ ਬੇਟੀ ਅਜ ਲੋਕਾਂ ਦੀਆਂ ਟੱਟੀਆਂ ਸਾਫ ਕਰਕੇ ਆਪਣਾ ਗੁਜ਼ਾਰਾ ਕਰਦੇ ਹਨ । ਮਹਾਤਮਾ ਗਾਂਧੀ ਨੇ ਹਰੀਜਨਾਂ ਦੀਆਂ ਝੁਗੀਆਂ ਵਿਚ ਕਾਲੋਨੀਜ਼ ਵਿਚ ਜਾਕੇ ਉਨ੍ਹਾਂ ਗਰੀਬਾਂ ਦਾ ਸੁਧਾਰ ਕਰਦੇ ਹੋਏ ਆਜ਼ਾਦੀ ਪ੍ਰਾਪਤ ਕੀਤੀ । ਅਜ ਜੇ ਕੋਈ ਗਰੀਬ ਵਰਗ ਹੈ ਤਾਂ ਉਹ ਟੱਟੀਆਂ ਸਾਫ ਕਰਨ ਵਾਲੇ ਹਰੀਜਨ ਲੋਕ ਹਨ । ਮੁਲਕ ਵਿਚ ਕਾਫੀ ਸੁਧਾਰ ਹੋਇਆ ਹੈ।

---

*Not recorded as ordered by the Chair.

ਇਨ੍ਹਾਂ 25 ਸਾਲਾਂ ਦੇ ਵਿਚ ਉਨ੍ਹਾਂ ਲੋਕਾਂ ਦੇ ਸੁਧਾਰ ਲਈ ਬੜੇ ਕੰਮ ਹੋਏ। ਇਹ ਠੀਕ ਹੈ ਕਿ ਅਜੇ ਅਸੀਂ ਉਸ ਪੱਧਰ ਤੇ ਨਹੀਂ ਆਏ ਜਿਹੜਾ ਕਿੱਲਾ ਜਾਂ ਵਟ ਜਾਂ ਮਿਆਰ ਕਾਇਮ ਕੀਤਾ ਹੈ। (ਵਿਘਨ) ਇਸ ਕਰਕੇ ਮੈਂ ਕਹਿੰਦਾ ਹਾਂ ਕਿ ਹੁਣ ਦੀ ਸਰਕਾਰ, ਜੋ ਕਿ ਭਾਈ ਲਾਲੋ ਦੀ ਸਰਕਾਰ ਅਖਵਾਉਂਦੀ ਹੈ, ਇਸ ਪਾਸੇ ਧਿਆਨ ਦੇਵੇ। ਡਿਪਟੀ ਸਪੀਕਰ ਸਾਹਿਬ, ਇਥੇ ਇਕ ਇਵੈਲੂ-ਏਸ਼ਨ ਕਮੇਟੀ ਬਣੀ ਸੀ ਜਿਸ ਦੇ ਚੇਅਰਮੈਨ ਬਾਬੂ ਬ੍ਰਿਸ਼ਭਾਨ ਜੀ ਸਨ। ਉਸ ਨੇ ਵੀ ਆਪਣੀ ਰਿਪੋਰਟ ਵਿਚ ਦਸਿਆ ਸੀ ਕਿ ਭੰਗੀਆਂ ਦੀ ਕੀ ਹਾਲਤ ਹੈ। ਫਿਰ ਇਕ ਹੋਰ ਕਮੇਟੀ ਬਣੀ ਜਿਸ ਦੇ ਚੇਅਰਮੈਨ ਸ੍ਰੀ ਯਸ਼ ਸਨ। ਡਿਪਟੀ ਸਪੀਕਰ ਸਾਹਿਬ, ਮੈਂ ਵੀ ਉਸ ਕਮੇਟੀ ਦਾ ਮੈਂਬਰ ਸੀ। ਉਸ ਕਮੇਟੀ ਨੇ ਆਪਣੀ ਰਿਪੋਰਟ ਵਿਚ ਇਹ ਸਿਫਾਰਸ਼ ਕੀਤੀ ਸੀ ਕਿ 6 ਸਾਲ ਤੋਂ ਲੈ ਕੇ 15 ਸਾਲ ਤਕ ਦੀ ਉਮਰ ਦੇ ਸਵੀਪਰਾਂ ਦੇ ਬਚਿਆਂ ਨੂੰ ਸਵੀਪਰਾਂ ਦਾ ਕੰਮ ਕਰਨ ਤੋਂ ਕਾਨੂੰਨੀ ਤੌਰ ਤੇ ਰੋਕ ਦਿਤਾ ਜਾਵੇ ਅਤੇ ਉਨ੍ਹਾਂ ਨੂੰ ਪੜ੍ਹਨ ਦੀਆਂ ਸਹੂਲਤਾਂ ਦਿਤੀਆਂ ਜਾਣ ਅਤੇ ਜੇ ਉਹ ਬੱਚੇ 10ਵੀਂ ਪਾਸ ਕਰਨ ਤੋਂ ਬਾਅਦ ਵੀ ਉਸ ਕੰਮ ਨੂੰ ਕਰਨਾ ਚਾਹੁਣ ਤਾਂ ਉਨ੍ਹਾਂ ਤੇ ਕੋਈ ਰੋਕ ਨਹੀਂ ਹੋਣੀ ਚਾਹੀਦੀ, ਉਨ੍ਹਾਂ ਵਾਸਤੇ ਲਾਜ਼ਮੀ ਪੜ੍ਹਾਈ ਹੋਣੀ ਚਾਹੀਦੀ ਹੈ। ਫਿਰ ਇਸ ਕਮੇਟੀ ਨੇ ਇਹ ਸਿਫਾਰਸ਼ ਵੀ ਕੀਤੀ ਕਿ ਉਨ੍ਹਾਂ ਨੂੰ ਕਿਤਾਬਾਂ ਵੀ ਮੁਫਤ ਮਿਲਣੀਆਂ ਚਾਹੀਦੀਆਂ ਹਨ ਅਤੇ ਖੁਰਾਕ ਵੀ ਸਰਕਾਰ ਵਲੋਂ ਮਿਲਣੀ ਚਾਹੀਦੀ ਹੈ। ਇਸ ਸਰਕਾਰ ਨੇ ਐਲਾਨ ਕੀਤਾ ਹੈ ਕਿ ਇਸ ਨੇ 15 ਲੱਖ ਰੁਪਏ ਗਰੀਬਾਂ ਦੇ ਬਚਿਆਂ ਦੀ ਖੁਰਾਕ ਲਈ ਰਖੇ ਹਨ। ਪਰ, ਡਿਪਟੀ ਸਪੀਕਰ ਸਾਹਿਬ, ਦੇਖਣਾ ਇਹ ਹੈ ਕਿ ਗਰੀਬ ਕੌਣ ਹੈ। ਵੈਸੇ ਤਾਂ ਲੋਕ ਮੇਰੇ ਕੋਲੋਂ ਵੀ ਦਸਖਤ ਕਰਵਾ ਕੇ ਲੈ ਜਾਂਦੇ ਹਨ ਕਿ ਅਸੀਂ ਗਰੀਬ ਹਾਂ। ਇਕ ਮੈਂਬਰ ਨੂੰ ਦਸਖਤ ਕਰਨੇ ਹੀ ਪੈਂਦੇ ਹਨ ਪਰ, ਡਿਪਟੀ ਸਪੀਕਰ ਸਾਹਿਬ, ਅਸਲ ਵਿਚ ਗਰੀਬ ਉਹ ਹਨ ਜੋ ਕਿ ਝੌਂਪੜੀਆਂ ਵਿਚ ਰਹਿੰਦੇ ਹਨ। ਉਨ੍ਹਾਂ ਨੂੰ ਖੁਰਾਕ ਦੇਣੀ ਚਾਹੀਦੀ ਹੈ ਇਸ ਦੇ ਨਾਲ ਹੀ ਮੈਂ ਸਰਕਾਰ ਕੋਲ ਬੇਨਤੀ ਕਰਾਂਗਾ ਕਿ ਇਸ ਨੂੰ ਆਸ਼ਰਮਾਂ ਵਰਗੀ ਵਿਦਿਆ ਦੇਣੀ ਚਾਹੀਦੀ ਹੈ, ਜਿਸ ਤਰ੍ਹਾਂ ਸਾਡੇ ਬਚੇ ਜੋ ਗੁਰੂਕੁਲ ਵਿਚ ਜਾਂਦੇ ਹਨ ਅਤੇ ਐਮ. ਏ. ਪਾਸ ਕਰਕੇ ਆਉਂਦੇ ਹਨ ਉਨ੍ਹਾਂ ਦੀ ਤਬੀਅਤ ਵਿਚ ਅਤੇ ਰਹਿਣ ਸਹਿਣ ਵਿਚ ਬਹੁਤ ਫਰਕ ਹੋ ਗਿਆ ਹੁੰਦਾ ਹੈ। ਇਸ ਤਰ੍ਹਾਂ ਹੀ ਸਰਕਾਰ ਨੂੰ ਆਸ਼ਰਮਾਂ ਵਰਗੀ ਪੜ੍ਹਾਈ ਕਰਵਾਉਣੀ ਚਾਹੀਦੀ ਹੈ ਜਿਥੇ ਕਿ ਬਚਿਆਂ ਨੂੰ ਪੜ੍ਹਾਈ ਦੇ ਨਾਲ ਨਾਲ ਕਿਤਾਬਾਂ ਅਤੇ ਖੁਰਾਕ ਵੀ ਫਰੀ ਮਿਲਦੀ ਹੋਵੇ। (ਘੰਟੀ) ਡਿਪਟੀ ਸਪੀਕਰ ਸਾਹਿਬ, ਥੋੜਾ ਸਮਾਂ ਤਾਂ ਹੋਰ ਦਿਓ।

**ਸ੍ਰੀ ਡਿਪਟੀ ਸਪੀਕਰ** : ਦੋ-ਤਿੰਨ ਮਿੰਟਾਂ ਵਿਚ ਵਾਈਂਡ ਅਪ ਕਰ ਦਿਓ। (Please wind up within two or three minutes.)

**ਭਗਤ ਗੁਰਾਂ ਦਾਸ ਹੰਸ** : ਡਿਪਟੀ ਸਪੀਕਰ ਸਾਹਿਬ, ਮੈਨੂੰ ਇਹ ਗਲ ਕਹਿਣ ਵਿਚ ਖੁਸ਼ੀ ਹੈ ਕਿ ਸਾਡੇ ਫਾਈਨੈਂਸ ਮਨਿਸਟਰ ਸਾਹਿਬ ਮੇਰੇ ਨਾਲ ਇਸ ਗੱਲ ਤੇ ਐਗਰੀ ਕਰ ਗਏ ਸੀ ਕਿ ਜੋ 15 ਲੱਖ ਰੁਪਏ ਗਰੀਬ ਬਚਿਆਂ ਦੀ ਖੁਰਾਕ ਲਈ ਰਖੇ ਗਏ ਹਨ, ਉਸ ਵਿਚੋਂ ਹਰੀਜਨ ਬਚਿਆਂ ਦੇ ਮਾਂ ਪਿਉ ਨੂੰ, ਜਿਨ੍ਹਾਂ ਨੂੰ ਕਿ 6 ਸਾਲ ਤੋਂ 15 ਸਾਲ ਦੀ ਉਮਰ ਤਕ ਸਵੀਪਰ ਦਾ ਕੰਮ ਕਰਨ ਤੋਂ ਰੋਕ ਦਿਤਾ ਗਿਆ ਹੈ, ਕੁਝ ਮਦਦ ਦਿਤੀ ਜਾਵੇ ਤਾਂ ਕਿ ਉਨ੍ਹਾਂ ਨੂੰ ਵੀ ਕੁਝ ਸਹਾਰਾ ਮਿਲ ਸਕੇ। ਇਸ ਦੇ ਲਈ ਮੈਂ ਅਰਜ਼ ਕਰਾਂਗਾ ਕਿ ਘਟੋ ਘਟ 10 ਲੱਖ ਰੁਪਏ ਦੀ ਰਕਮ ਹੋਰ ਰਖਣੀ ਚਾਹੀਦੀ ਹੈ। ਡਿਪਟੀ ਸਪੀਕਰ ਸਾਹਿਬ, ਸਰਦਾਰ ਪਰਤਾਪ

[ਭਗਤ ਗੁਰਾਂਦਾਸ ਹੰਸ]

ਸਿੰਘ ਕੈਰੋਂ ਨੂੰ ਹਰੀਜਨਾਂ ਨਾਲ ਬੜਾ ਹਿਤ ਸੀ ਅਤੇ ਉਨ ਨੇ ਇਕ ਸੈਲ ਕਾਇਮ ਕੀਤਾ ਸੀ ਕਿ ਇਹ ਦੇਖਿਆ ਜਾਵੇ ਕਿ ਹਰ ਮਹਿਕਮੇ ਵਿਚ ਹਰੀਜਨਾਂ ਦਾ ਕੁਝ ਸੁਧਾਰ ਹੋ ਰਿਹਾ ਹੈ ਕਿ ਨਹੀਂ । ਪਰ ਉਸ ਸੈਲ ਨੇ ਕੁਝ ਕੰਮ ਨਹੀਂ ਕੀਤਾ । ਮੈਂ ਆਪਣੀ ਸਰਕਾਰ ਨੂੰ ਵੀ ਬੇਨਤੀ ਕਰਦਾ ਹਾਂ ਕਿ ਇਹ ਸਰਕਾਰ ਗਰੀਬਾਂ ਦੀ ਹਮਦਰਦ ਸਰਕਾਰ ਅਖਵਾਉਂਦੀ ਹੈ ਤਾਂ ਇਸ ਨੂੰ ਗਰੀਬਾਂ ਵਲ ਵੀ ਧਿਆਨ ਦੇਣਾ ਚਾਹੀਦਾ ਹੈ । ਸਵੀਪਰਾਂ ਦੀ ਹਾਲਤ ਬਹੁਤ ਮਾੜੀ ਹੈ। ਜੇ ਇਹ ਸਮਝਦੇ ਹਨ ਕਿ ਸਵੀਪਰਾਂ ਦੀ ਹਾਲਤ ਚੰਗੀ ਹੈ ਤਾਂ ਇਹ ਉਨ੍ਹਾਂ ਨੂੰ ਹਰੀਜਨਾਂ ਦੀ ਲਿਸਟ ਵਿਚੋਂ ਕਢ ਦੇਣ । ਘਟੋ ਘਟ ਇਹ ਤਸੱਲੀ ਤਾਂ ਹੋਵੇ ਕਿ ਉਹ ਸਰਕਾਰ ਤੋਂ ਹਰੀਜਨਾਂ ਦੇ ਨਾਂ ਤੇ ਕੁਝ ਲੈ ਤਾਂ ਨਹੀਂ ਰਹੇ ! (ਥੰਪਿੰਗ) ਫਿਰ, ਡਿਪਟੀ ਸਪੀਕਰ ਸਾਹਿਬ, ਹਰੀਜਨਾਂ ਨੂੰ ਕਰਜ਼ੇ ਮਿਲਦੇ ਹਨ, ਇਥੇ ਦਸਿਆ ਗਿਆ ਹੈ ਕਿ 5 ਕਰੋੜ ਦੇ ਕਰਜ਼ੇ ਹਰੀਜਨਾਂ ਨੂੰ ਮਿਲਣਗੇ ਪਰ, ਡਿਪਟੀ ਸਪੀਕਰ ਸਾਹਿਬ, ਕਿਸੇ ਵੀ ਸਵੀਪਰ ਨੂੰ ਇਹ ਕਰਜ਼ਾ ਨਹੀਂ ਦਿਤਾ ਜਾਂਦਾ । ਕਿਸੇ ਆਦਿ ਧਰਮੀ ਨੂੰ ਇਕ ਵੀ ਕਰਜ਼ਾ ਨਹੀਂ ਦਿਤਾ ਜਾਂਦਾ। ਹੁੰਦਾ ਕੀ ਹੈ ਇਸ ਦੀ ਇਕ ਮਿਸਾਲ ਮੈਂ ਤੁਹਾਨੂੰ ਦਿੰਦਾ ਹਾਂ । ਹੁਸ਼ਿਆਰਪੁਰ ਦੇ ਵਿਚ ਇਕ ਹਰੀਜਨ ਜੋ ਕਿ ਬੜਾ ਅਛਾ ਸ਼ਾਇਰ ਵੀ ਹੈ, ਉਸ ਨੇ ਇਕ ਦੋਸਤ ਨੂੰ ਕਿਹਾ ਕਿ ਮੈਂ ਕਰਜ਼ਾ ਲੈ ਕੇ ਕੰਮ ਸ਼ੁਰੂ ਕਰਨਾ ਚਾਹੁੰਦਾ ਹਾਂ, ਪਰ ਮੇਰੇ ਕੋਲ ਜ਼ਮਾਨਤ ਦੇਣ ਲਈ ਕੁਝ ਨਹੀਂ ਹੈ । ਉਸ ਦੇ ਦੋਸਤ ਨੇ ਆਪਣੀ ਅੱਧੀ ਕੋਠੀ ਉਸ ਦੇ ਨਾਂ ਤੇ ਲਵਾ ਦਿਤੀ । ਉਸ ਨੇ ਕਰਜ਼ੇ ਲਈ ਅਪਲਾਈ ਕਰ ਦਿਤਾ ਅਤੇ ਦਸਿਆ ਕਿ 40 ਹਜ਼ਾਰ ਰੁਪਏ ਦੀ ਜ਼ਾਇਦਾਦ ਮੇਰੇ ਨਾਂ ਤੇ ਹੈ ਇਸ ਵਾਸਤੇ ਉਸ ਨੇ ਮਿਊਨਿਸਪਲਟੀ ਤੋਂ ਇਕ ਸਰਟੀਫੀਕੇਟ ਵੀ ਲੈ ਕੇ ਦਿਤਾ । ਪਰ ਇਥੇ ਕਾਰਪੋਰੇਸ਼ਨ ਵਾਲਿਆਂ ਨੇ ਉਸ ਦੀ ਅਰਜ਼ੀ ਇਸ ਕਰਕੇ ਰੱਦ ਕਰ ਦਿਤੀ ਕਿ ਸਾਨੂੰ ਇਸ ਤੇ ਇਤਬਾਰ ਨਹੀਂ ਹੈ । ਮੈਂ ਉਨ੍ਹਾਂ ਕੋਲ ਗਿਆ ਤੇ ਕਿਹਾ ਕਿ ਜਦੋਂ ਉਸ ਦੇ ਨਾਂ ਤੇ 40 ਹਜ਼ਾਰ ਰੁਪਏ ਦੀ ਕੋਠੀ ਹੈ ਤਾਂ ਉਸ ਨੂੰ ਕਰਜ਼ਾ ਕਿਉਂ ਨਹੀਂ ਦਿੰਦੇ ਤਾਂ ਉਨ੍ਹਾਂ ਕਿਹਾ ਕਿ ਸਾਨੂੰ ਇਤਬਾਰ ਨਹੀਂ ਹੈ ਤਾਂ ਮੈਂ ਕਿਹਾ ਕਿ ਜੇ ਤੁਹਾਨੂੰ ਇਤਬਾਰ ਨਹੀਂ ਤਾਂ ਤੁਸੀਂ ਮਿਊਨਸਪਲ ਕਮੇਟੀ ਤੋਂ ਪੁਛੋ ਕਿ ਉਸ ਨੇ ਇਹ ਸਰਟੀਫਿਕੇਟ ਕਿਉਂ ਦਿਤਾ ਹੈ ? ਅਸਲ ਵਿਚ, ਡਿਪਟੀ ਸਪੀਕਰ ਸਾਹਿਬ, ਉਥੇ ਦੇ ਕਰਮਚਾਰੀ ਪੈਸਾ ਖਾਣਾ ਚਾਹੁੰਦੇ ਸੀ ਪਰ ਉਸ ਆਦਮੀ ਕੋਲ ਦੇਣ ਜੋਗਾ ਪੈਸਾ ਨਹੀਂ ਸੀ । ਇਸ ਤੋਂ ਇਹ ਸਾਬਤ ਹੁੰਦਾ ਹੈ ਕਿ ਉਕਤ ਕਾਰਪੋਰੇਸ਼ਨ ਦੇ ਕਰਮਚਾਰੀ ਕੁਰਪਟ ਹਨ ਅਤੇ ਜੋ ਵੀ ਡੀਜ਼ਰਵਿੰਗ ਕੇਸਿਜ਼ ਹਨ ਉਨ੍ਹਾਂ ਨੂੰ ਵੀ ਬਿਨਾਂ ਪੈਸਾ ਖਾਧੇ ਕੋਈ ਕਰਜ਼ਾ ਨਹੀਂ ਦਿੰਦੇ । (ਘੰਟੀ) ਡਿਪਟੀ ਸਪੀਕਰ ਸਾਹਿਬ, ਮੈਂ ਕੁਝ ਮਿੰਟ ਹੀ ਹੋਰ ਲਵਾਂਗਾ ।

**ਸ੍ਰੀ ਡਿਪਟੀ ਸਪੀਕਰ** : ਹੋਰ ਕਈ ਮੈਂਬਰ ਸਾਹਿਬਾਨ ਨੇ ਵੀ ਬੋਲਣਾ ਹੈ ਇਸ ਕਰਕੇ ਜਲਦੀ ਖਤਮ ਕਰ ਦਿਓ । (A number of hon. Members is also to take part in the discussion, so please wind up immediately.)

**ਭਗਤ ਗੁਰਾਂ ਦਾਸ ਹੰਸ** : ਫਿਰ, ਡਿਪਟੀ ਸਪੀਕਰ ਸਾਹਿਬ, ਇਥੇ ਹਾਈ-ਪਾਵਰਡ ਕਮੇਟੀ ਬਣੀ ਹੈ । ਇਸ ਹਾਈ-ਪਾਵਰਡ ਕਮੇਟੀ ਬਾਰੇ ਮੈਂ ਪੁਛਿਆ ਸੀ ਕਿ ਇਸ ਦਾ ਮਤਲਬ ਕੀ ਹੈ ਤਾਂ ਮੈਨੂੰ ਦਸਿਆ ਗਿਆ ਕਿ ਇਸ ਦੇ ਫੈਸਲੇ ਕੈਬਨਿਟ ਕੋਲ ਜਾਇਆ ਕਰਨਗੇ । ਇਹ ਚੰਗੀ ਗੱਲ ਹੈ ਕਿ ਅਜਿਹੀ ਕਮੇਟੀ ਬਣਾ ਦਿਤੀ ਗਈ ਹੈ । ਪਰ ਇਸ ਦੇ ਨਾਲ ਹੀ, ਡਿਪਟੀ

ਸਪੀਕਰ ਸਾਹਿਬ, ਇਸ ਕਮੇਟੀ ਦੀ ਅਜੇ ਤਕ ਸਿਰਫ ਇਕ ਮੀਟਿੰਗ ਹੋਈ ਹੈ । ਮੈਂ ਇਹ ਬੇਨਤੀ ਕਰਦਾ ਹਾਂ ਕਿ ਇਸ ਕਮੇਟੀ ਦੀ ਘਟੋ ਘਟ ਇਕ ਮੀਟਿੰਗ ਮਹੀਨੇ ਵਿਚ ਜ਼ਰੂਰ ਹੋਇਆ ਕਰੇ । ਇਸ ਤੋਂ ਬਿਨਾਂ ਹਰੀਜਨਾਂ ਦਾ ਜੀਵਨ ਨਹੀਂ ਸੁਧਰ ਸਕਦਾ । ਇਸ ਦੇ ਨਾਲ ਹੀ ਮੈਂ ਇਹ ਵੀ ਅਰਜ਼ ਕਰਦਾ ਹਾਂ ਕਿ ਕਾਰਪੋਰੇਸ਼ਨ ਨੂੰ ਹੋਰ ਪੈਸਾ ਦਿਤਾ ਜਾਵੇ । (ਘੰਟੀ) ਬਸ ਮੈਂ ਇਕ ਆਖਰੀ ਗੱਲ ਕਰਕੇ ਬੈਠ ਜਾਵਾਂਗਾ । ਸਰਦਾਰ ਪ੍ਰਤਾਪ ਸਿੰਘ ਕੈਰੋਂ ਵੇਲੇ ਇਹ ਫੈਸਲਾ ਹੋਇਆ ਸੀ ਕਿ 50 % ਪਟਵਾਰੀ ਅਤੇ 50% ਪੁਲੀਸ ਕਰਮਚਾਰੀ ਹਰੀਜਨਾਂ ਵਿਚੋਂ ਲਏ ਜਾਣਗੇ ਪਰ ਅਜੇ ਤਕ ਉਸ ਫੈਸਲੇ ਤੇ ਅਮਲ ਨਹੀਂ ਹੋਇਆ । ਇਸ ਸਰਕਾਰ ਨੂੰ ਚਾਹੀਦਾ ਹੈ ਕਿ ਉਸ ਫੈਸਲੇ ਤੇ ਵੀ ਅਮਲ ਕਰਵਾਵੇ ।

**ਸ੍ਰੀ ਡਿਪਟੀ ਸਪੀਕਰ** : ਜੇ ਕਰ ਮੈਂਬਰ ਐਗਰੀ ਕਰਨ ਤਾਂ ਹਾਊਸ ਦਾ ਟਾਈਮ ਹੋਰ ਵਧਾ ਦਿਤਾ ਜਾਵੇ । (**ਅਵਾਜ਼ਾਂ** : ਜ਼ਰੂਰ ਵਧਾ ਦਿਓ) ਹਾਊਸ ਦਾ ਟਾਈਮ ਅਧਾ ਘੰਟਾ ਵਧਾਉਣਾ ਠੀਕ ਰਹੇਗਾ ਜਾਂ ਇਕ ਘੰਟਾ ? (If it is the pleasure of the House, the time of the sitting may be extended. (*Voices*: Yes, Yes) Should the time of the sitting be extended by half an hour or an hour ?) (ਵਿਘਨ) (ਟਾਈਮ ਵਧਾਉਣ ਬਾਰੇ ਫੈਸਲਾ ਨਹੀਂ ਲਿਆ ਗਿਆ ।)

**ਸਰਦਾਰ ਧੰਨਾ ਸਿੰਘ ਗੁਲਸ਼ਨ** (ਨਥਾਨਾ ਐਸ. ਸੀ.) : ਡਿਪਟੀ ਸਪੀਕਰ ਸਾਹਿਬ, ਅਜ ਹਾਊਸ ਵਿਚ ਸ਼ੈਡਿਊਲਡ ਕਾਸਟ ਕਮਿਸ਼ਨਰ ਦੀ 1969-70 ਦੀ ਰਿਪੋਰਟ ਡਿਸਕਸ ਹੋ ਰਹੀ ਹੈ । ਇਹ ਕਮਿਸ਼ਨ ਸੈਂਟਰ ਦੀ ਸਰਕਾਰ ਨਿਯੁਕਤ ਕਰਦੀ ਹੈ ਅਤੇ ਇਹ ਕਮਿਸ਼ਨ ਸਾਰੇ ਹਿੰਦੁਸਤਾਨ ਵਿਚ ਦੌਰਾ ਕਰਕੇ ਆਪਣੀ ਰਿਪੋਰਟ ਪਾਰਲੀਮੈਂਟ ਨੂੰ ਪੇਸ਼ ਕਰਦਾ ਹੈ। ਇਹ ਆਪਣੀ ਰਿਪੋਰਟ ਵਿਚ ਦਸਦਾ ਹੈ ਕਿ ਕਿਸ ਸੂਬੇ ਵਿਚ ਹਰੀਜਨਾਂ ਦੀ ਕੀ ਹਾਲਤ ਹੈ, ਕਿਸ ਸੂਬੇ ਨੇ ਹਰੀਜਨਾਂ ਵਾਸਤੇ ਕਿਤਨਾ ਖਰਚ ਕੀਤਾ ਅਤੇ ਕਿਸ ਸੂਬੇ ਨੇ ਹਰੀਜਨਾਂ ਵਾਸਤੇ ਮਿਲੇ ਹੋਏ ਪੈਸੇ ਨੂੰ ਖਰਚਿਆ ਨਹੀਂ ਅਤੇ ਵਾਪਸ ਕਰ ਦਿਤਾ ਹੈ । ਹਰੀਜਨਾਂ ਵਾਸਤੇ ਵਿਕਾਸ ਦੇ ਕੀ ਕੀ ਕੰਮ ਹੋਏ ਹਨ, ਛੂਆ ਛਾਤ ਦਾ ਕੀ ਹਾਲ ਹੈ । ਇਹ ਕਮਿਸ਼ਨ ਅਜਿਹੀਆਂ ਗੱਲਾਂ ਤੇ ਆਪਣੀ ਰਿਪੋਰਟ ਪੇਸ਼ ਕਰਦਾ ਹੈ । ਜਦੋਂ ਅਸੀਂ ਇਹ ਰਿਪੋਰਟ ਦੇਖਦੇ ਹਾਂ ਤਾਂ ਪਤਾ ਲਗਦਾ ਹੈ ਕਿ ਬਹੁਤ ਸਾਰੇ ਸੂਬਿਆਂ ਵਿਚ ਅਜੇ ਵੀ ਛੂਆ ਛਾਤ ਦਾ ਜ਼ੋਰ ਹੈ । ਉਥੇ ਹਰੀਜਨਾਂ ਨੂੰ ਅਜੇ ਵੀ ਮੰਦਰਾਂ ਵਿਚ ਨਹੀਂ ਵੜਨ ਦਿਤਾ ਜਾਂਦਾ ਅਤੇ ਖੂਹਾਂ ਤੋਂ ਪਾਣੀ ਵੀ ਨਹੀਂ ਭਰਨ ਦਿਤਾ ਜਾਂਦਾ । ਇਸ ਰਿਪੋਰਟ ਵਿਚ ਦਸਿਆ ਗਿਆ ਹੈ ਕਿ ਕਿਸ ਤਰ੍ਹਾਂ ਕੇਰਲ ਸੂਬੇ ਦੇ ਜ਼ਿਲ੍ਹਾ ਕ੍ਰਿਸ਼ਨਨ ਵਿਚ ਕੈਂਚੀ ਕੂਲਾਂ ਵਿਚ ਇਕ ਸੈਡਿਊਲਡ ਕਾਸਟਸ ਦਾ ਇਕ ਮੁੰਡਾ ਇਕ ਖੂਹ ਤੇ ਚੜ੍ਹ ਗਿਆ ਤਾਂ ਲੋਕਾਂ ਨੇ ਉਸ ਨੂੰ ਕੁਟ ਕੁਟ ਕੇ ਮਾਰ ਦਿਤਾ ।

**ਸ੍ਰੀ ਡਿਪਟੀ ਸਪੀਕਰ** : ਤੁਹਾਡੇ ਕੋਲ ਸਿਰਫ 5 ਮਿੰਟ ਹਨ ਇਸ ਲਈ ਕੁਝ ਚੰਗੀਆਂ ਸੁਜੈਸ਼ਨਜ਼ ਦਿਉ। (You have five minutes at your disposal, so you may make only some good suggestions.)

**ਸਰਦਾਰ ਧੰਨਾ ਸਿੰਘ ਗੁਲਸ਼ਨ** : ਦਸ ਮਿੰਟ ਤੋਂ ਘਟ ਮੈਂ ਬੋਲਣਾ ਨਹੀਂ । (ਵਿਘਨ)

1.00 p.m.

ਤੋਂ ਮੈਂ ਅਰਜ਼ ਕਰ ਰਿਹਾ ਸੀ ਕਿ ਅੱਜ ਵੀ ਛੂਆ ਛਾਤ ਹਿੰਦੁਸਤਾਨ ਦੇ ਬਾਕੀ ਸੂਬਿਆਂ ਵਿਚ ਉਸੇ ਤਰ੍ਹਾਂ ਹੀ ਹੈ ਅਤੇ ਪੰਜਾਬ ਛੂਆ ਛਾਤ ਤੋਂ ਇਸ ਲਈ ਮੁਕਤ ਹੈ ਕਿਉਂਕਿ ਇਥੇ ਦੋ ਜਹਾਨ ਦੇ ਵਾਲੀ ਗੁਰੂ ਨਾਨਕ ਦੇਵ ਜੀ ਨੇ ਕਿਹਾ ਸੀ :

"ਨੀਚਾਂ ਅੰਦਰ ਨੀਚ ਜ਼ਾਤ ਨੀਚੀ ਹੂੰ ਅਤਿ ਨੀਚ
ਨਾਨਕ ਤਿਨਕੇ ਸੰਗ ਸਾਥ ਵਡਿਆਂ ਸਿਉ ਕਿਆ ਰੀਸ" ।

[ਸਰਦਾਰ ਧੰਨਾ ਸਿੰਘ ਗੁਲਸ਼ਨ]

ਇਕ ਨੀਚ ਦੀ ਝੋਪੜੀ ਅੰਦਰ ਬੈਠ ਕੇ ਇਹ ਗੁਰੂ ਨਾਨਕ ਦੇਵ ਜੀ ਨੇ ਕਿਹਾ ਸੀ ਅਤੇ ਗੁਰੂ ਗੋਬਿੰਦ ਸਿੰਘ ਜੀ ਨੇ ਆਨੰਦਪੁਰ ਸਾਹਿਬ ਵਿਖੇ ਕਿਹਾ ਸੀ :

ਜਿਨਕੀ ਜਾਤ ਔਰ ਕੁਲ ਨਾਹੀ;
ਸਰਦਾਰੀ ਨਾ ਭਈ ਕਦਾਹੀ;
ਤਿਨਹੀ ਕੋ ਸਰਦਾਰ ਬਨਾਊਂ ।
ਤਬੀ ਗੋਬਿੰਦ ਸਿੰਘ ਨਾਮ ਕਹਾਊਂ ।

ਇਹ ਗੁਰੂ ਸਾਹਿਬ ਇਸ ਧਰਤੀ ਤੋਂ ਛੂਆ-ਛਾਤ ਦਾ ਨਾਸ਼ ਕਰਨ ਵਾਸਤੇ ਤੇ ਹੋਰ ਬੁਰਾਈਆਂ ਨੂੰ ਦੇਸ਼ ਵਿਚੋਂ ਦੂਰ ਕਰਨ ਵਾਸਤੇ ਆਪਣਾ ਸਾਰਾ ਕਝ ਲੁਟਾਕੇ ਅਨੰਦਪੁਰ ਸਾਹਿਬ ਤੋਂ ਦਮਦਮਾ ਸਾਹਿਬ ਤਕ ਹੀ ਨਹੀਂ ਬਲਕਿ ਹਜ਼ੂਰ ਸਾਹਿਬ ਤਕ ਪਹੁੰਚੇ । ਮੈਨੂੰ ਇਹ ਗੱਲ ਕਹਿੰਦੇ ਸ਼ਰਮ ਆਉਂਦੀ ਹੈ, ਸਾਡੇ ਦੇਸ਼ ਨੂੰ ਅਜ਼ਾਦ ਹੋਏ ਨੂੰ 25 ਸਾਲ ਹੋ ਗਏ ਹਨ ਅਤੇ ਅੱਜ ਇਥੇ ਅਜ਼ਾਦੀ ਦੀ 25ਵੀਂ ਜੁਬਲੀ ਮਨਾਈ ਜਾ ਰਹੀ ਹੈ ਅਤੇ ਦੂਜੇ ਪਾਸੇ ਮੇਰੇ ਦੇਸ਼ ਦੇ ਸ਼ਹਿਰਾਂ ਵਿਚ ਵਸਣ ਵਾਲੀਆਂ ਉਹ ਬਦ-ਕਿਸਮਤ ਕੁੜੀਆਂ ਹਨ ਜਿਹੜੀਆਂ ਸੱਜ ਵਿਆਹੀਆਂ ਹਨ ਅਤੇ ਆਪਣੇ ਸਿਰਾਂ ਤੇ ਗੰਦ ਦੇ ਟੋਕਰੇ ਚੁਕ ਕੇ ਲਿਜਾ ਰਹੀਆਂ ਹਨ (ਸ਼ੇਮ, ਸ਼ੇਮ) ਇਥੇ ਦੀ ਸਰਕਾਰ ਕਹਿੰਦੀ ਹੈ ਕਿ ਗਰੀਬੀ ਦੂਰ ਕਰਨੀ ਹੈ (ਵਿਘਨ) ਇਨਾਂ ਦੇ ਆਪਣੇ ਹੀ ਦਿਤੇ ਹੋਏ ਅੰਕੜਿਆਂ ਤੋਂ ਪਤਾ ਲਗਦਾ ਹੈ ਕਿ ਪੌਣੇ ਦੋ ਲਖ ਆਦਮੀਆਂ ਕੋਲ ਘਰ ਨਹੀਂ ਹਨ। ਹਿੰਦੁਸਤਾਨ ਦੇ ਇਕ ਸਟੇਟ ਮਨਿਸਟਰ ਨੇ ਪਿਛੇ ਜਿਹੇ ਕਿਹਾ ਸੀ ਕਿ ਸਾਰੇ ਹਿੰਦੁਸਤਾਨ ਵਿਚ ਅੱਠ ਲਖ ਤੋਂ ਵਧ ਲੋਕ ਅਜਿਹੇ ਹਨ ਜਿਨ੍ਹਾਂ ਕੋਲ ਮਕਾਨ ਨਹੀਂ ਹਨ। ਇਕ ਪਾਸੇ ਤਾਂ ਇਹ ਦੇਸ਼ ਦੀ ਅਜ਼ਾਦੀ ਦੀ 25ਵੀਂ ਜੁਬਲੀ ਮਨਾ ਰਹੇ ਹਨ ਅਤੇ ਦੂਜੇ ਪਾਸੇ ਅੱਠ ਲੱਖ ਲੋਕ ਇਥੇ ਦੇ ਬੇਘਰ ਹਨ ਅਤੇ ਸੱਜ ਵਿਆਹੀਆਂ ਕੁੜੀਆਂ ਆਪਣੇ ਸਿਰਾਂ ਤੇ ਗੰਦ ਦੇ ਟੋਕਰੇ ਚੁਕੀ ਫਿਰਦੀਆਂ ਹਨ ਪਰ ਨਾਅਰੇ ਇਹ ਲਗਾਉਂਦੇ ਹਨ ਸਮਾਜਵਾਦ ਦੇ । ਇਹ ਸਭ ਕੁਝ ਦੇਖ ਕੇ ਸ਼ਰਮ ਨਾਲ ਨੱਕ ਡੋਬੋ ਕੇ ਮਰ ਜਾਣਾ ਚਾਹੀਦਾ ਹੈ । ਡਿਪਟੀ ਸਪੀਕਰ ਸਾਹਿਬ, ਇਹ ਸਾਡੇ ਵੀਰ ਅੱਜ ਬਹੁਤ ਗਲਾਂ ਕਰਦੇ ਹਨ ਕਿ ਜ਼ਮੀਨਾਂ ਹਰੀਜਨਾਂ ਨੂੰ ਦਿਆਂਗੇ । ਜ਼ਮੀਨ ਇਨ੍ਹਾਂ ਕੋਲ ਹੈ ਕੋਈ ਨਹੀਂ ਅਤੇ ਜਿਹੜੀ ਜ਼ਮੀਨ ਇਨ੍ਹਾਂ ਨੇ ਕੇਂਦਰ ਸਰਕਾਰ ਤੋਂ ਖਰੀਦੀ ਹੈ. . . .(ਵਿਘਨ)

**ਸਰਦਾਰ ਜਸਵਿੰਦਰ ਸਿੰਘ ਬਰਾੜ** : ਆਨ ਏ ਪੁਆਇੰਟ ਆਫ਼, ਕਲੈਰੀਫਿਕੇਸ਼ਨ । ਮੈਂ ਇਨ੍ਹਾਂ ਤੋਂ ਕਲੈਰੀਫਿਕੇਸ਼ਨ ਮੰਗਦਾ ਹਾਂ ਕਿ ਨੱਕ ਡਬੋ ਕੇ ਸਰਕਾਰ ਨੂੰ ਮਰਨਾ ਚਾਹੀਦਾ ਹੈ. . . . (ਵਿਘਨ)

**ਸਰਦਾਰ ਧੰਨਾ ਸਿੰਘ ਗੁਲਸ਼ਨ** : ਮੈਂ ਸਰਕਾਰ ਨੂੰ ਆਖਿਆ ਹੈ ਜਿਨ੍ਹਾਂ ਕੋਲ ਰਾਜ ਭਾਗ ਹੈ । (ਵਿਘਨ) ਮੈਂ ਅਰਜ਼ ਕਰ ਰਿਹਾ ਸੀ ਕਿ 1961 ਵਿਚ ਸੈਂਟਰਲ ਗੌਰਮੈਂਟ ਤੋਂ ਪੰਜਾਬ ਸਰਕਾਰ ਨੇ ਇਥੇ ਜ਼ਮੀਨ ਖਰੀਦੀ ਜਿਹੜੀ ਕਿ ਇਥੇ ਮੁਸਲਮਾਨ ਵੀਰ ਛਡ ਗਏ ਸਨ। ਬੰਜਰ ਜ਼ਮੀਨ ਕੇਵਲ 5 ਰੁਪਏ ਪ੍ਰਤੀ ਏਕੜ ਖਰੀਦੀ ਸੀ, ਇਕ ਲਖ ਏਕੜ ਜ਼ਮੀਨ ਗੈਰ ਮੁਮਕਨ ਸਾਰੀ 90 ਰੁਪਏ ਵਿਚ ਖਰੀਦੀ । ਸਰਕਾਰ ਨੇ ਹੁਣ ਤਕ ਜਿਹੜੀ ਇਹ ਜ਼ਮੀਨ ਵੇਚੀ ਜਾਂ ਵੰਡ ਦਿਤੀ ਉਹਦਾ ਵੇਰਵਾ ਇਸ ਪ੍ਰਕਾਰ ਹੈ : 56,477 ਏਕੜ ਤਾਂ ਵਣ ਵਿਭਾਗ ਨੂੰ ਸੌਂਪ ਦਿਤੀ ਗਈ ਹੈ। ਇਸੇ ਤਰ੍ਹਾਂ ਹੋਰ ਵੀ ਬਾਕੀ ਦੀ ਜ਼ਮੀਨ ਇਨ੍ਹਾਂ ਨੇ ਵੰਡ ਦਿਤੀ ਅਤੇ ਕੁਝ ਵੇਚ ਦਿਤੀ ਹੈ । ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਜ਼ਮੀਨ ਤਾਂ ਰਹੀ ਕੋਈ ਨਹੀਂ ਹੈ ਅਤੇ

ਇਨ੍ਹਾਂ ਦੇ ਸੁਕੇ ਲਾਰੇ ਹੀ ਹਨ। ਇਸ ਸਰਕਾਰ ਕੋਲ ਥੋੜ੍ਹੀ ਜਿਹੀ ਜ਼ਮੀਨ ਰਹਿੰਦੀ ਹੈ ਜਿਹੜੀ ਇਹ ਦੇਣਾ ਚਾਹੁੰਦੇ ਹਨ। ਇਸ ਬਾਰੇ ਵਿਚ, ਡਿਪਟੀ ਸਪੀਕਰ ਸਾਹਿਬ, ਮੈਂ ਕੁਝ ਸਰਕਾਰ ਨੂੰ ਤੁਹਾਡੇ ਰਾਹੀਂ ਸੁਝਾਉ ਦੇਣਾ ਚਾਹੁੰਦਾ ਹਾਂ। ਹੁਣ ਜਿਹੜੀ ਜ਼ਮੀਨ ਇਨ੍ਹਾਂ ਪਾਸ ਇਸ ਵੇਲੇ ਤਕ ਰਹਿੰਦੀ ਹੈ ਉਹ ਸਾਰੀ ਜ਼ਮੀਨ 42,824 ਸਟੈਂਡਰਡ ਏਕੜ ਹੈ। ਬੰਜ਼ਰ 29,133 ਸਾਧਾਰਨ ਏਕੜ ਅਤੇ ਗੈਰ-ਮੁਮਕਨ 66,516 ਸਾਧਾਰਣ ਏਕੜ ਹੈ। ਮੈਂ ਸਰਕਾਰ ਨੂੰ ਤੁਹਾਡੇ ਰਾਹੀਂ ਸੁਝਾਉ ਦੇਵਾਂਗਾ ਕਿ ਹੁਣ ਤਕ ਸਰਕਾਰ ਨੇ ਬਹੁਤ ਪੈਸੇ ਵਟ ਲਏ ਹਨ। ਜਿਨ੍ਹਾਂ ਕੋਲ ਇਸ ਵੇਲੇ ਜ਼ਮੀਨ ਹੈ ਉਨ੍ਹਾਂ ਨੂੰ ਹੀ ਦੇ ਦੇਣੀ ਚਾਹੀਦੀ ਹੈ ਔਰ ਉਸੇ ਤਰ੍ਹਾਂ ਦੇ ਦੇਣੀ ਚਾਹੀਦੀ ਹੈ ਜਿਸ ਤਰ੍ਹਾਂ ਕਿ ਮੁਜ਼ਾਰਿਆਂ ਨੂੰ ਦਿਤੀ ਹੈ, ਜਿਹੜੇ ਹਰੀਜਨ ਉਸ ਜ਼ਮੀਨ ਤੇ ਕਾਬਜ਼ ਹਨ। ਦੂਸਰਾ ਮੇਰਾ ਇਹ ਕਹਿਣਾ ਹੈ ਕਿ ਜਿਹੜੇ ਲੋਕ ਵਡੇ ਵਡੇ ਫਾਰਮ ਬਣਾਈ ਬੈਠੇ ਹਨ ਇਨ੍ਹਾਂ ਵਿਚੋਂ ਬਹੁਤ ਸਾਰੇ ਐਮ. ਐਲ. ਏਜ਼. ਵੀ ਹਨ ਅਤੇ ਇਨ੍ਹਾਂ ਦੀ ਮੇਰੇ ਕੋਲ ਲਿਸਟ ਹੈ। ਇਨ੍ਹਾਂ ਵਿਚੋਂ ਛੇ ਹਰੀਜਨ ਐਮ. ਪੀ. ਹਨ ਅਤੇ 12 ਇਸ ਵਿਧਾਨ ਸਭਾ ਦੇ ਮੈਂਬਰ ਹਨ, ਜਿਹੜੇ ਕਿ ਹਰੀਜਨ ਹਨ ਇਸ ਤੋਂ ਇਲਾਵਾ 108 ਅਫਸਰ ਹਨ ਜਿਹੜੇ ਕਿ ਆਈ. ਸੀ. ਐਸ. ਜਾਂ ਪੀ. ਸੀ. ਐਸ. ਹਨ। ਇਨ੍ਹਾਂ ਵਡਿਆਂ ਵਡਿਆਂ ਨੇ ਫ਼ਾਰਮ ਬਣਾਕੇ ਰਖੇ ਹੋਏ ਹਨ। ਮਰਜ਼ੀ ਸਾਹਿਬ ਨੇ ਇਕ ਗੱਲ ਕਹੀ ਹੈ ਉਸ ਨਾਲ ਮੈਂ ਪੂਰਾ ਇਤਫਾਕ ਰਖਦਾ ਹਾਂ। ਇਸ ਵੇਲੇ ਸਮਾਂ ਇਹ ਮੰਗ ਕਰਦਾ ਹੈ ਕਿ ਜਿਹੜੇ ਸਾਡੇ ਵਿਚੋਂ ਸ਼ੈਡਿਊਲਡ ਕਾਸਟਸ ਲੋਕ ਅਮੀਰ ਬਣ ਗਏ ਹਨ ਅਤੇ ਜਿਨ੍ਹਾਂ ਦੀ ਦਸ ਏਕੜ ਤੋਂ ਵਧ ਜ਼ਮੀਨ ਹੈ, ਇਕ ਹਜ਼ਾਰ ਤੋਂ ਵਧ ਤਨਖਾਹ ਹੈ, ਜਾਂ ਇਕ ਹਜ਼ਾਰ ਤੋਂ ਵਧ ਕਿਸੇ ਤਰ੍ਹਾਂ ਦੀ ਵੀ ਮਹੀਨੇ ਦੀ ਆਮਦਨੀ ਹੋਵੇ ਉਨ੍ਹਾਂ ਨੂੰ ਸਾਰਿਆਂ ਨੂੰ ਸ਼ੈਡਿਊਲਡ ਕਾਸਟਸ ਅਤੇ ਬੈਕਵਰਡ ਕਲਾਸਿਜ਼ ਦੀ ਲਿਸਟ ਵਿਚੋਂ ਕਢ ਦੇਣਾ ਚਾਹੀਦਾ ਹੈ ਤਾਂ ਕਿ ਥਲੇ ਬੈਠੇ ਹਰਜਨਾਂ ਨੂੰ ਫਾਇਦਾ ਹੋ ਸਕੇ। ਅਤੇ ਇਹ ਜਿਹੜੇ ਅਮੀਰ ਹਰੀਜਨ ਹਨ ਇਹੀ ਨਾ ਹੜਪ ਕਰੀ ਜਾਣ। ਜਿਹੜਾ ਵਜ਼ੀਰ ਬਣ ਜਾਂਦਾ ਹੈ ਉਹ ਆਪਣਾ ਹੀ ਪੇਟ ਭਰੀ ਜਾਂਦਾ ਹੈ। ਜਿਹੜੇ ਦੇਸ਼ ਭਗਤ ਸਨ ਉਹ ਦੇਸ਼ ਦਾ ਝੰਡਾ ਲੈ ਕੇ ਚਲਦੇ ਸਨ (ਵਿਘਨ) ਉਨ੍ਹਾਂ ਦੇ ਲੰਗੋਟੀ ਪਾਈ ਹੁੰਦੀ ਸੀ। ਮੇਰੀਆਂ ਵੀ ਅੱਜ ਲੱਤਾਂ ਨੰਗੀਆਂ ਹਨ ਅਤੇ ਮੈਂ ਕਛਿਹਰਾ ਪਾਕੇ ਆਇਆ ਹਾਂ (ਵਿਘਨ) ਕਈ ਗਰੀਬਾਂ ਨੂੰ ਤਾਂ ਇਥੇ ਅੱਜ ਵੀ ਲੰਗੋਟੀ ਤਕ ਨਹੀਂ ਲਭਦੀ ਪਰ ਦੂਜੇ ਪਾਸੇ ਕਈਆਂ ਕੋਲ ਡੇਢ ਲੱਖ ਰੁਪਏ ਦੀ ਕਾਰ ਹੈ, ਕਈ ਕਈ ਲੱਖ ਰੁਪਿਆਂ ਦੀਆਂ ਕੋਠੀਆਂ ਹਨ ਅਤੇ ਏਅਰ-ਕੰਡੀਸ਼ਨਡ ਕੋਠੀਆਂ ਹਨ। ਇਨ੍ਹਾਂ ਨੂੰ ਮਹਾਤਮਾ ਗਾਂਧੀ ਤੋਂ ਸਿਖਿਆ ਲੈਣੀ ਚਾਹੀਦੀ ਹੈ। ਇਨ੍ਹਾਂ ਨੂੰ ਗੁਰੂ ਗੋਬਿੰਦ ਸਿੰਘ ਦੇ ਮਾਰਗ ਤੇ ਚਲਣਾ ਚਾਹੀਦਾ ਹੈ। ਪਰ ਇਹ ਲੋਕ ਤਾਂ ਮੁਲਕ ਨੂੰ ਲੁਟਕੇ ਖਾ ਗਏ ਹਨ। (ਘੰਟੀ) ਮੈਂ ਦੋ ਮਿੰਟ ਹੋਰ ਲਵਾਂਗਾ।

ਨੌਕਰੀਆਂ ਦੇ ਸਿਲਸਲੇ ਵਿਚ ਮੈਂ ਲੰਬੇ ਵਿਸਥਾਰ ਵਿਚ ਨਹੀਂ ਜਾਂਦਾ। ਇਕ ਏਜੰਡਾ ਹਾਈ-ਪਾਵਰਡ ਕਮੇਟੀ ਨੂੰ ਮਿਲਿਆ ਸੀ। ਇਸ ਦੇ ਵਿਚ ਦਸਿਆ ਗਿਆ ਹੈ ਕਿ ਕਈ ਮਹਿਕਮੇ ਐਸੇ ਹਨ ਜਿਸ ਤਰ੍ਹਾਂ ਕਿ ਵਡੀਆਂ ਸੰਸਥਾਵਾਂ ਮਸਲਨ ਮਾਰਕਫੈਡ ਪੰਜਾਬ, ਵਿੱਤ ਕਾਰਪੋਰੇਸ਼ਨ, ਐਗਰੋ-ਇੰਡਸਟ੍ਰੀਜ਼ ਕਾਰਪੋਰੇਸ਼ਨ, ਲੈਂਡ ਡਿਵੈਲਪਮੈਂਟ ਕਾਰਪੋਰੇਸ਼ਨ, ਜਿਨ੍ਹਾਂ ਨੇ ਅੱਜ ਤਕ ਕਿਸੇ ਹੁਕਮ ਨੂੰ ਲਾਗੂ ਕਰਨਾ ਨਹੀਂ ਮੰਨਿਆ ਹੈ। (ਵਿਘਨ) ਡਿਪਟੀ ਸਪੀਕਰ ਸਾਹਿਬ, ਕਿਹੜੀ ਕਿਹੜੀ ਗੱਲ ਨੂੰ ਰੋਈਏ ਕਿਉਂਕਿ ਰੋਣ ਵਾਲੀਆਂ ਗੱਲਾਂ ਬਹੁਤ ਹਨ ਅਤੇ ਸਮਾਂ ਥੋੜ੍ਹਾ ਹੈ। ਕਈ ਬੋਰਡ ਬਣੇ ਹਨ। ਇਨ੍ਹਾਂ ਬੋਰਡ ਦੀ ਕਹਾਣੀ ਮੈਂ ਕੀ ਦਸਾਂ ਮੈਨੂੰ ਡਰ ਲਗਦਾ ਹੈ ਇਹ ਜਿਹੜੇ ਬੋਰਡ ਬਣਦੇ ਹਨ ਜਿਵੇਂ ਕਿ ਬਿਜਲੀ ਬੋਰਡ, ਡਿਵੈਲਪਮੈਂਟ ਬੋਰਡ, ਹਾਊਸਿੰਗ

[ਸਰਦਾਰ ਧੰਨਾ ਸਿੰਘ ਗੁਲਸ਼ਨ]

ਬੋਰਡ, ਇਕ ਐਜੂਕੇਸ਼ਨ ਬੋਰਡ ਹੈ ਇਹ ਜਿਹੜੇ ਬੋਰਡ ਬਣਦੇ ਹਨ ਇਹ ਹਰੀਜਨ ਮਾਰੂ ਬੋਰਡ ਬਣਦੇ ਹਨ ।

ਇਨ੍ਹਾਂ ਨੌਕਰੀਆਂ ਵਿਚ ਕਿਸੇ ਬੋਰਡ ਦੇ ਵਿਚ ਵੀ ਇਨ੍ਹਾਂ ਲੋਕਾਂ ਦੇ ਨੁਮਾਇੰਦੇ ਨਹੀਂ ਹਨ । ਮਾਰਕਿਟ ਕਮੇਟੀਆਂ ਵਿਚ ਕੋਈ ਇਨ੍ਹਾਂ ਦਾ ਨੁਮਾਇੰਦਾ ਨਹੀਂ । ਇਹ ਕਿਹਾ ਜਾਂਦਾ ਹੈ ਕਿ ਇਹ ਨੀਮ ਸਰਕਾਰੀ ਸੰਸਥਾ ਹੈ । ਪਰ ਨੌਕਰੀਆਂ ਤਾਂ ਸਰਕਾਰ ਨੇ ਦੇਣੀਆਂ ਹੀ ਹਨ (ਘੰਟੀ) ਡਿਪਟੀ ਸਪੀਕਰ ਸਾਹਿਬ, ਜਿਥੋਂ ਤੱਕ ਨੌਕਰੀਆਂ ਦਾ ਮਸਲਾ ਹੈ ਉਸ ਦੇ ਬਾਰੇ ਮੈਂ ਦੱਸਦਾ ਹਾਂ ਕਿ ਮੰਡੀਕਰਣ ਬੋਰਡ ਦੇ ਵਿਚ ਹਰੀਜਨਾਂ ਨਾਲ ਬੜਾ ਵਿਤੱਕਰਾ ਕੀਤਾ ਜਾਂਦਾ ਹੈ । ਜੇ ਕਹੋ ਤਾਂ ਮੈਂ ਤੁਹਾਨੂੰ ਦੱਸ ਦਿੰਦਾ ਹਾਂ । (ਵਿਘਨ) ਬੋਰਡ ਦੇ ਮੈਂਬਰ ਅਤੇ ਪ੍ਰਧਾਨ 11 ਹਨ ਅਤੇ ਜਿਨ੍ਹਾਂ ਦੇ ਵਿਚ ਪਛੜੀਆਂ ਸ਼੍ਰੇਣੀਆਂ ਦਾ ਕੋਈ ਨਹੀਂ ਹੈ । ਅਮਲਾ ਅਫਸਰ ਇਕ ਹੈ । ਲੇਖਾ ਅਫਸਰ ਇਕ ਹੈ । ਕਾਨੂੰਨ ਅਫਸਰ ਇਕ ਹੈ । ਸੁਪਰਡੰਟ 3 ਹਨ । ਪਰ ਪਛੜੀਆਂ ਸ਼੍ਰੇਣੀਆਂ ਦਾ ਕੋਈ ਨਹੀਂ ਹੈ । ਸਹਾਇਕ 10 ਹਨ। ਸੀਨੀਅਰ ਮੰਡੀ ਅਫਸਰ 4 ਹਨ ਪਰ ਹਰੀਜਨ ਕੋਈ ਨਹੀਂ ਹੈ । ਇੰਸਪੈਕਟਰ 12 ਹਨ ਪਰ ਪਛੜੀਆਂ ਸ਼੍ਰੇਣੀਆਂ ਦਾ ਕੋਈ ਨਹੀਂ ਹੈ । ਮਾਰਕਿਟ ਕਮੇਟੀਆਂ ਦੇ 92 ਸਕੱਤਰ ਹਨ ਉਨ੍ਹਾਂ ਵਿਚ ਪਛੜੀਆਂ ਸ਼੍ਰੇਣੀਆਂ ਦੇ ਦੋ ਰੱਖੇ ਗਏ ਹਨ ਉਹ ਵੀ ਇਸ ਕਰਕੇ ਦੋ ਨਜ਼ਰ ਵੱਟੂ ਰੱਖੇ ਗਏ ਹਨ ਤਾਂਕਿ ਨਜ਼ਰ ਨਾ ਲੱਗ ਜਾਵੇ । (ਘੰਟੀ)

**ਸ਼੍ਰੀ ਡਿਪਟੀ ਸਪੀਕਰ** : ਹੁਣ ਤੁਸੀਂ ਬੈਠ ਜਾਓ । (Please resume your seat now.)

**ਸਰਦਾਰ ਧੰਨਾ ਸਿੰਘ ਗੁਲਸ਼ਨ** : ਡਿਪਟੀ ਸਪੀਕਰ ਸਾਹਿਬ, ਹਾਈ ਕੋਰਟ ਦੇ 18 ਜੱਜ ਹਨ । ਕੀ ਉਨ੍ਹਾਂ ਦੇ ਵਿਚ ਕੋਈ ਸ਼ੈਡਿਊਲਡ ਕਾਸਟ ਹੈ ? ਉਨ੍ਹਾਂ ਦੇ ਵਿਚ ਕੋਈ ਸ਼ੈਡਿਊਲਡ ਕਾਸਟ ਨਹੀਂ ਹੈ । ਇਸੇ ਤਰ੍ਹਾਂ ਸਾਰੇ ਜ਼ਿਲ੍ਹਿਆਂ ਵਿਚ 30 ਦੇ ਕਰੀਬ ਸੈਸ਼ਨ ਜੱਜ ਹਨ, ਕੀ ਉਨ੍ਹਾਂ ਵਿਚ ਕੋਈ ਇਨ੍ਹਾਂ ਜਾਤੀਆਂ ਦੇ ਰੱਖੇ ਗਏ ਹਨ, ਕੋਈ ਨਹੀਂ ਲਗਾਇਆ ਗਿਆ । (ਵਿਘਨ) ਇਸ ਤੋਂ ਅੱਗੇ ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਇਕ ਲਿਸਟ ਦਿੱਤੀ ਗਈ ਹੈ ਜਿਸ ਦੇ ਵਿਚ ਉਸ ਹਾਈ-ਪਾਵਰਡ ਕਮੇਟੀ ਨੇ ਏਜੰਡਾ ਦਿੱਤਾ ਸੀ ਕਿ ਕਿੰਨੇ ਕਿੰਨੇ ਪਛੜੀਆਂ ਸ਼੍ਰੇਣੀਆਂ ਦੇ ਰੱਖੇ ਹਨ । (ਵਿਘਨ)

**Mr. Deputy Speaker**: Please resume your seat.

**ਸਰਦਾਰ ਧੰਨਾ ਸਿੰਘ ਗੁਲਸ਼ਨ** : ਮੈਂ ਜਲਦੀ ਖਤਮ ਕਰਦਾ ਹਾਂ ਜੀ । ਡਿਪਟੀ ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਮੈਂ ਸਿੰਚਾਈ ਦੇ ਮਹਿਕਮੇ ਦੇ ਬਾਰੇ ਦੱਸਣਾ ਚਾਹੁੰਦਾ ਹਾਂ ਇਸ ਮਹਿਕਮੇ ਵਿਚ ਜਿਹੜੇ ਅਫਸਰ ਅਤੇ ਕਰਮਚਾਰੀ ਲੱਗੇ ਹਨ, ਮੈਂ ਉਨ੍ਹਾਂ ਦੀ ਤਫਸੀਲ ਦਸਣਾ ਚਾਹੁੰਦਾ ਹਾਂ। ਇਸ ਵਿਚ ਕਲਾਸ ਵਨ ਦੇ ਅਫਸਰ 215 ਹਨ। ਲੇਕਨ ਇਨ੍ਹਾਂ ਦੇ ਵਿਚ ਪਛੜੀਆਂ ਸ਼੍ਰੇਣੀਆਂ ਦੇ 3 ਹਨ । ਇਸ ਤੋਂ ਅੱਗੇ ਹੈ ਕਲਾਸ ਟੂ । ਕਲਾਸ ਟੂ ਦੇ 729 ਅਫਸਰ ਹਨ ਅਤੇ ਇਨ੍ਹਾਂ ਦੇ ਵਿਚ ਪਛੜੀਆਂ ਸ਼੍ਰੇਣੀਆਂ ਦੇ ਸਿਰਫ 9 ਹਨ। ਇਸ ਤੋਂ ਅੱਗੇ ਹੈ ਕਲਾਸ ਤਿੰਨ । ਕਲਾਸ ਤਿੰਨ ਦੇ 5,180 ਕਰਮਚਾਰੀ ਹਨ ਅਤੇ ਇਨ੍ਹਾਂ ਦੇ ਵਿਚ ਪਛੜੀਆਂ ਸ਼੍ਰੇਣੀਆਂ ਦੇ ਕੁਲ 591 ਹਨ। ਇਹ ਸਾਰੀ ਤਾਦਾਦ 8,498 ਬਣਦੀ ਹੈ ਅਤੇ ਇਨ੍ਹਾਂ ਦੇ ਵਿਚ ਪਛੜੀਆਂ ਦੇ ਸਿਰਫ 917 ਹਨ ।

ਇਸ ਤੋਂ ਅੱਗੇ ਮੈਂ ਐਜੂਕੇਸ਼ਨ ਡਿਪਾਰਟਮੈਂਟ ਦੇ ਸਬੰਧ ਵਿਚ ਦੱਸਦਾ ਹਾਂ। ਇਸ ਮਹਿਕਮੇ ਵਿਚ ਕਲਾਸ ਵਨ ਦੇ 46 ਅਫਸਰ ਹਨ ਅਤੇ ਇਨ੍ਹਾਂ ਦੇ ਵਿਚ ਪਛੜੀਆਂ ਸ਼੍ਰੇਣੀਆਂ ਦੇ ਕੇਵਲ 2 ਅਫਸਰ ਹਨ। ਇਸ ਤੋਂ ਬਾਅਦ ਹੈ ਕਲਾਸ ਦੋ। ਕਲਾਸ ਦੋ ਦੇ ਸਾਰੇ 458 ਅਫਸਰ ਹਨ ਅਤੇ ਇਨ੍ਹਾਂ ਦੇ ਵਿਚ ਪਛੜੀਆਂ ਸ਼੍ਰੇਣੀਆਂ ਦੇ ਕੇਵਲ 2 ਅਫਸਰ ਹਨ। ਫਿਰ ਕਲਾਸ ਤਿੰਨ ਦੇ 55,386 ਕਰਮਚਾਰੀ ਹਨ ਅਤੇ ਇਨ੍ਹਾਂ ਦੇ ਵਿਚ ਪਛੜੀਆਂ ਸ਼੍ਰੇਣੀਆਂ ਦੇ 3,728 ਹਨ। ਇਹ ਸਾਰੇ 7% ਬਣਦੇ ਹਨ। ਇਸ ਤੋਂ ਅੱਗੇ ਹੈ ਕਲਾਸ ਫੋਰ. ਉਹ 52 ਹਨ। (ਵਿਘਨ)

**ਸ੍ਰੀ ਡਿਪਟੀ ਸਪੀਕਰ** : ਇਹ ਬੜੀ ਲੰਬੀ ਚੌੜੀ ਲਿਸਟ ਹੈ (That is a very lengthy list.)

**ਸਰਦਾਰ ਧੰਨਾ ਸਿੰਘ ਗੁਲਸ਼ਨ** : ਇਹ ਠੀਕ ਹੈ ਕਿ, ਜਿਸ ਤਰ੍ਹਾਂ ਕਹਿੰਦੇ ਹੋ ਇਹ ਲੰਬੀ ਚੌੜੀ ਲਿਸਟ ਹੈ। ਮੇਰੇ ਕਹਿਣ ਦਾ ਮਤਲਬ ਇਹ ਹੈ ਕਿ ਸਾਰੇ ਮਹਿਕਮਿਆਂ ਵਿਚ ਪਛੜੀਆਂ ਸ਼੍ਰੇਣੀਆਂ ਦੇ ਲੋਕਾਂ ਦੇ ਉਤੇ ਸੁਹਾਗਾ ਫੇਰ ਦਿਤਾ ਗਿਆ ਹੈ। ਕਿਤੇ ਇਕ ਪਰਸੈਂਟ, ਕਿਤੇ 2% ਅਤੇ ਕਿਤੇ 3% ਇਨ੍ਹਾਂ ਦੀ ਪਰਸੈਂਟੇਜ ਰੱਖੀ ਗਈ ਹੈ। ਵੱਡੇ ਵੱਡੇ ਦਫਤਰਾਂ ਵਿਚ ਵੱਡੇ ਵੱਡੇ ਆਈ. ਸੀ. ਐਸ. ਅਤੇ ਆਈ. ਏ. ਐਸ. ਅਫਸਰ ਹੀ ਛਕੀ ਛਕਾਈ ਜਾਂਦੇ ਹਨ। (ਵਿਘਨ) ਸਾਨੂੰ ਉਨ੍ਹਾਂ ਤੋਂ ਬਚਾਓ। (ਘੰਟੀ)।

**Mr. Deputy Speaker** : Please resume your seat.

**ਸਰਦਾਰ ਧੰਨਾ ਸਿੰਘ ਗੁਲਸ਼ਨ** : ਡਿਪਟੀ ਸਪੀਕਰ ਸਾਹਿਬ, ਗਰੀਬੀ ਦੂਰ ਕਰਨ ਲਈ ਮੈਂ ਕੁਝ ਸੁਝਾਓ ਦਿਆਂਗਾ। ਸਰਕਾਰ ਦਾਅਵੇ ਕਰਦੀ ਹੈ ਕਿ ਅਸੀਂ ਲੋਕਾਂ ਦੀ ਗਰੀਬੀ ਦੂਰ ਕਰਨੀ ਹੈ ਅਤੇ ਇਸੇ ਤਰ੍ਹਾਂ ਹੀ ਜ਼ਮੀਨਾਂ ਦੇਣ ਦਾ ਦਾਅਵਾ ਕਰਦੀ ਹੈ। ਜ਼ਮੀਨਾਂ ਵੀ ਉਹ ਦੇਣੀਆਂ ਹਨ ਜਿਹੜੀਆਂ ਦਰਿਆ ਦੇ ਮੁਹਾਣ ਬਦਲਣ ਕਰ ਕੇ ਨਿਕਲਣ, ਉਹ ਦੇਣੀਆਂ ਹਨ। ਇਹ ਇਕ ਲੱਖ ਏਕੜ ਜ਼ਮੀਨ ਹੈ ਜਿਹੜੀ 90 ਰੁਪਏ ਵਿਚ ਤੁਸੀਂ ਲਈ ਹੈ ਉਨ੍ਹਾਂ ਨੂੰ ਉਸੇ ਰੇਟ ਤੇ ਦਿਉ। (ਵਿਘਨ) ਜਿਹੜੇ ਸੀਡ ਫਾਰਮ ਨੀਲਾਮ ਕਰ ਰਹੇ ਹੋ ਉਹ ਉਨ੍ਹਾਂ ਨੂੰ ਦਿਓ। ਉਨ੍ਹਾਂ ਨੂੰ ਨਜ਼ੂਲ ਲੈਂਡ ਦਿਉ। ਪੰਚਾਇਤਾਂ ਕੋਲ 30 ਸਟੈਂਡਰਡ ਏਕੜ ਜ਼ਮੀਨ ਛੱਡਕੇ ਬਾਕੀ ਦੀ ਉਨ੍ਹਾਂ ਨੂੰ ਦਿਉ। ਕੇਂਦਰ ਤੋਂ ਇੰਡਸਟਰੀ ਲਿਆਕੇ ਉਨ੍ਹਾਂ ਨੂੰ ਦਿਉ ਉਨ੍ਹਾਂ ਦੇ ਕਬਜ਼ੇ ਕਰਾਓ ਅਤੇ ਮੁਜ਼ਾਰਿਆਂ ਦੀ ਤਰ੍ਹਾਂ ਉਨ੍ਹਾਂ ਨੂੰ ਮੁਆਵਜ਼ਾ ਦੇਣਾ ਚਾਹੀਦਾ ਹੈ। ਇਹ ਸਾਰੀ ਦੀ ਸਾਰੀ ਜ਼ਮੀਨ 6 ਲੱਖ ਏਕੜ ਹੈ ਸ਼ਾਮਲਾਤ ਪਿੰਡਾਂ ਵਿਚ। (ਵਿਘਨ) 30 ਸਟੈਂਡਰਡ ਏਕੜ ਪੰਚਾਇਤਾਂ ਕੋਲ ਛਡ ਕੇ ਬਾਕੀ ਦੀ ਉਨ੍ਹਾਂ ਨੂੰ ਦੇ ਦਿਓ। ਉਨ੍ਹਾਂ ਨੂੰ ਥੋੜੀ ਕੀਮਤ ਤੇ ਦਿਉ ਅਤੇ ਕੀਮਤ ਲੰਬੀਆਂ ਕਿਸ਼ਤਾਂ ਵਿਚ ਵਸੂਲ ਕਰੋ ਤਾਂ ਮੈਂ ਸਮਝਦਾ ਹਾਂ ਕਿ ਗਰੀਬੀ ਦੂਰ ਹੋ ਸਕਦੀ ਹੈ। ਉਨ੍ਹਾਂ ਨੂੰ ਨੌਕਰੀਆਂ ਵਿਚ ਹਿਸਾ ਦੇਣ ਲਈ ਸੁਪਰੀਮ ਕੋਰਟ ਦਾ ਜੋ ਫੈਸਲਾ ਹੈ ਉਸ ਨੂੰ ਲਾਗੂ ਕਰਾਉ। (ਘੰਟੀ) ਅੰਤ ਵਿਚ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

(ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਸ੍ਰੀ ਸਰਦਾਰੀ ਲਾਲ ਕਪੂਰ ਨੂੰ ਬੋਲਣ ਵਾਸਤੇ ਕਿਹਾ।)

**ਸਰਦਾਰ ਕਰਨੈਲ ਸਿੰਘ ਮਰੜ੍ਹੀ** : ਡਿਪਟੀ ਸਪੀਕਰ ਸਾਹਿਬ, ਕੀ ਕਪੂਰ ਸਾਹਿਬ ਹਰੀਜਨ ਹਨ ?

**ਸ੍ਰੀ ਡਿਪਟੀ ਸਪੀਕਰ** : ਨਾਨ ਹਰੀਜਨਜ਼ ਨੂੰ ਵੀ ਟਾਈਮ ਦੇਣਾ ਚਾਹੀਦਾ ਹੈ। (Non-Hari jan Members should also be given time to speak.)

**ਸ੍ਰੀ ਸਰਦਾਰੀ ਲਾਲ ਕਪੂਰ** (ਲੁਧਿਆਣਾ ਉੱਤਰ) : ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਮਰੜ੍ਹੀ ਜੀ ਜੋ ਕੁਝ ਕਹਿੰਦੇ ਹਨ ਉਹ ਇਹ ਸਮਝਦੇ ਹਨ ਕਿ ਹਰੀਜਨਾਂ ਦੇ ਮੁਤਲੱਕ ਹੋਰ ਕਿਸੇ ਨੂੰ ਕੋਈ ਅਧਿਕਾਰ ਬੋਲਣ ਦਾ ਨਹੀਂ ਹੈ ਅਤੇ ਇਹ ਅਧਿਕਾਰ ਸਿਰਫ ਉਨ੍ਹਾਂ ਨੂੰ ਹੀ ਹੈ। ਮੈਂ ਕਹਿੰਦਾ ਹਾਂ ਕਿ ਉਨ੍ਹਾਂ ਦਾ ਇਹ ਕਹਿਣਾ ਗਲਤ ਹੈ । ਅਸੀਂ ਜਿੰਨੇ ਵੀ ਦੇਸ਼ ਦੇ ਵਾਸੀ ਹਾਂ ਸਾਡਾ ਸਾਰਿਆਂ ਦਾ ਇਹ ਫਰਜ਼ ਹੈ ਕਿ ਉਹ ਹਰੀਜਨਾਂ ਦਾ ਉਥਾਨ ਕਰਨ ਵਾਸਤੇ ਆਪਣੇ ਖਿਆਲਾਤ ਦੱਸ ਸਕਣ।(ਵਿਘਨ) ਕਾਫੀ ਸਮਾਂ ਬੀਤ ਗਿਆ ਹੈ ਜਿਸ ਵੇਲੇ ਕਿਸੇ ਕੌਮ ਨੂੰ ਬਿਲਕੁਲ ਪਛੜਿਆ ਹੋਇਆ ਕਰਾਰ ਦੇ ਕੇ ਉਸ ਨਾਲ ਨਫਰਤ ਕੀਤੀ ਜਾਂਦੀ ਸੀ ਅਤੇ ਉਸ ਨਫਰਤ ਦੇ ਬੀਜ ਨੇ ਸਾਰੇ ਹਿੰਦੁਸਤਾਨ ਵਿਚ ਬੜੀ ਨਫਰਤ ਪੈਦਾ ਕੀਤੀ ਅਤੇ ਉਹ ਇਕ ਕੌਮ ਬਣੀ ਜਿਸ ਨੂੰ ਲੋਕਾਂ ਨੇ ਪੈਰਾਂ ਥਲੇ ਲਿਤਾੜਿਆ ਅਤੇ ਇਸ ਤਰ੍ਹਾਂ ਹਿੰਦੁਸਤਾਨ ਦੇ ਨਾਮ ਨੂੰ ਡਬੋਇਆ ਅਤੇ ਧੱਬਾ ਲਾਇਆ । ਉਹ ਇਸ ਤਰ੍ਹਾਂ ਦਾ ਸਮਾਂ ਸੀ । ਪਰ ਫਿਰ ਇਕ ਐਸਾ ਸਮਾ ਆਇਆ ਜਿਸ ਵੇਲੇ ਮਹਾਤਮਾਂ ਗਾਂਧੀ ਜੀ ਨੇ ਆਪਣੀ ਜਾਨ ਦੀ ਬਾਜ਼ੀ ਲਾ ਕੇ, ਉਨ੍ਹਾਂ ਦੀ ਸੇਵਾ ਕਰਕੇ ਹਿੰਦੁਸਤਾਨ ਦਾ ਸਿਰ ਉੱਚਾ ਕੀਤਾ । ਮੈਂ ਸਮਝਦਾ ਹਾਂ ਕਿ ਇਸ ਕਾਂਗਰਸ ਦੀ ਮਿਹਰਬਾਨੀ ਨਾਲ ਉਨ੍ਹਾਂ ਦੀ ਅਤੇ ਹਿੰਦੁਸਤਾਨ ਦੀ ਜੋ ਉਦੋਂ ਹਾਲਤ ਸੀ ਉਹ ਅੱਜ ਹਾਲਤ ਨਹੀਂ ਹੈ । ਪਰ ਇਸ ਦੇ ਵਿਚ ਕੋਈ ਸ਼ੱਕ ਨਹੀਂ ਹੈ ਕਿ ਹਾਲਾਂ ਵੀ ਇਸ ਦੇ ਵਿਚ ਕੁਝ ਕਮੀਆਂ ਹਨ। ਬਹੁਤ ਸਾਰੀਆਂ ਕਮੀਆਂ ਨੂੰ ਦੂਰ ਕੀਤਾ ਗਿਆ ਹੈ । ਕਿੰਨੀ ਚੰਗੀ ਗੱਲ ਹੈ ਕਿ ਹਿੰਦੁਸਤਾਨ ਦਾ ਬੜਾ ਸਿਰ ਉਚਾ ਹੋਇਆ । ਡਾਕਟਰ ਅੰਬੇਦਕਰ ਜਿਸ ਨੇ ਹਿੰਦੁਸਤਾਨ ਦਾ ਕੰਸਟੀਚਿਊਸ਼ਨ ਬਣਾਇਆ, ਉਹ ਉਸ ਕਿਸਮ ਦੀ ਕਾਬਲੀਅਤ ਦੇ ਮੁਸਲੱਮਾ ਸਨ, ਉਨ੍ਹਾਂ ਨੇ ਹਿੰਦੁਸਤਾਨ ਦਾ ਨਾਮ ਉੱਚਾ ਕੀਤਾ । ਜਿਸ ਵੇਲੇ ਕੌਮ ਦੇ ਵਿਚ ਇਸ ਕਿਸਮ ਦੇ ਲੋਕ ਪੈਦਾ ਹੁੰਦੇ ਹਨ ਤਾਂ ਮੁਲਕ ਬਹੁਤ ਅੱਗੇ ਵਧਦਾ ਹੈ ਅਤੇ ਉਨ੍ਹਾਂ ਦੇ ਵਿਚ ਜੋ ਇਨਫੀਰੀਆਰਿਟੀ ਕੰਪਲੈਕਸ ਹੁੰਦਾ ਹੈ, ਉਹ ਦੂਰ ਹੁੰਦਾ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਹਰੀਜਨ ਸ਼ਬਦ ਦੇ ਖਿਲਾਫ ਹਾਂ । ਮੈਂ ਕਹਾਂਗਾ ਕਿ ਹਰੀਜਨ ਸ਼ਬਦ ਹੀ ਨਹੀਂ ਚਾਹੀਦਾ ਸਭ ਇਕੋ ਜਿਹੇ ਹੋਣੇ ਚਾਹੀਦੇ ਹਨ । ਮੈਂ ਤਾਂ ਉਸ ਨੂੰ ਪਛੜਿਆ ਹੋਇਆ ਕਹਿੰਦਾ ਹਾਂ ਜਿਸ ਦੇ ਪੇਟ ਵਿਚ ਰੋਟੀ ਨਹੀਂ, ਜਿਸ ਨੂੰ ਰੋਟੀ ਨਹੀਂ ਮਿਲਦੀ । ਕੌਮ ਦੇ ਨਾਮ ਤੇ, ਸ਼ੈਡਿਊਲਡ ਕਾਸਟ ਦੇ ਨਾਮ ਤੇ ਅਤੇ ਕਿਸੇ ਹੋਰ ਨਾਮ ਤੇ ਸਾਡੇ ਦੇਸ਼ ਨੂੰ ਇਸ ਪਾਸੇ ਵਿਚ ਨਹੀਂ ਆਉਣਾ ਚਾਹੀਦਾ । ਇਨ੍ਹਾਂ ਚੀਜ਼ਾਂ ਦੇ ਵਿਚੋਂ ਨਿਕਲਣਾ ਚਾਹੀਦਾ ਹੈ। ਉਨ੍ਹਾਂ ਨੂੰ ਕਮਜ਼ੋਰ ਨਹੀਂ ਬਣਾਉਣਾ ਚਾਹੀਦਾ, ਉਨ੍ਹਾਂ ਨੂੰ ਉਪਰ ਚੁੱਕਣਾ ਚਾਹੀਦਾ ਹੈ ਤਾਂਕਿ ਉਹ ਆਪਣੇ ਪੈਰਾਂ ਤੇ ਖੜੇ ਹੋਣ । ਹਰ ਇਕ ਨੂੰ ਬਰਾਬਰ ਸਮਝਿਆ ਜਾਣਾ ਚਾਹੀਦਾ ਹੈ । ਡਿਪਟੀ ਸਪੀਕਰ ਸਾਹਿਬ, ਸਾਡੀ ਕੌਮ ਤੇ ਹਾਲਾਂ ਬੜਾ ਧੱਬਾ ਲੱਗਿਆ ਹੋਇਆ ਹੈ। ਸ਼ਹਿਰਾਂ ਵਿਚ ਜਿਹੜੇ ਹਰੀਜਨ ਹਨ ਉਹ ਆਪਣੇ ਸਿਰ ਤੇ ਗੰਦ ਚੁੱਕਦੇ ਹਨ । ਉਨ੍ਹਾਂ ਨੂੰ ਹਲਾਂ ਤੱਕ ਵੀ ਕੌਮ ਦੇ ਲਿਹਾਜ਼ ਨਾਲ ਦੂਸਰਿਆਂ ਤੋਂ ਦੂਰ ਰੱਖਿਆ ਜਾ ਰਿਹਾ ਹੈ । ਇਹ ਹਿੰਦੁਸਤਾਨ ਦੇ ਨਾਮ ਤੇ ਧੱਬਾ ਹੈ। ਇਹ ਧੱਬਾ ਮਿਟਾਉਣਾ ਚਾਹੀਦਾ ਹੈ। ਉਨ੍ਹਾਂ ਦੇ ਬੱਚੇ ਇੰਡਸਟਰੀ ਵਿਚ ਕੰਮ ਕਰਨ ।

ਉਨ੍ਹਾਂ ਦਾ ਦਰਜਾ ਬਰਾਬਰ ਆਉਣਾ ਚਾਹੀਦਾ ਹੈ। ਇਹ ਜਿਹੜਾ ਉਨ੍ਹਾਂ ਦਾ ਖਿਆਲ ਹੈ ਕਿ ਸਾਨੂੰ ਐਨੀਆਂ ਨੌਕਰੀਆਂ ਮਿਲਣੀਆਂ ਚਾਹੀਦੀਆਂ ਹਨ ਮੈਂ ਸਮਝਦਾ ਹਾਂ ਕਿ ਇਹ ਬਹੁਤ ਵਧੀਆ ਗੱਲ ਨਹੀਂ ਹੈ। ਇਹ ਕੋਈ ਠੀਕ ਗੱਲ ਨਹੀਂ ਹੈ। ਇਹ ਤਾਂ ਲਾਜ਼ਮੀ ਤੌਰ ਤੇ ਉਨ੍ਹਾਂ ਨੂੰ ਆਪਣਾ ਹਿੱਸਾ ਲੈਣਾ ਹੀ ਪਵੇਗਾ ਅਤੇ ਕੋਈ ਦੁਨੀਆਂ ਦੀ ਤਾਕਤ ਰੋਕ ਨਹੀਂ ਸਕਦੀ ਜਿਸ ਵੇਲੇ ਉਨ੍ਹਾਂ ਦੇ ਵਿਚ ਕਾਬਲੀਅਤ ਆਉਂਦੀ ਹੈ (ਵਿਘਨ) ਇਸ ਵੇਲੇ ਇਹ ਹੈ ਕਿ ਜਿਹੜਾ ਗਿਰਿਆ ਹੋਇਆ ਹੈ ਉਸ ਨੂੰ ਨਾਲ ਲੈ ਕੇ ਚੱਲਿਆ ਜਾਵੇ, ਉਸ ਨੂੰ ਉਪਰ ਚੁੱਕਿਆ ਜਾਵੇ। ਜਿਹੜੇ ਹਰੀਜਨ ਅਮੀਰ ਹਨ ਅਤੇ ਜਿਨ੍ਹਾਂ ਦੇ ਕੋਲ ਲੱਖਾਂ ਕਰੋੜਾਂ ਰੁਪਿਆ ਹੈ ਜਾਂ ਉਨ੍ਹਾਂ ਦੀ ਲੱਖਾਂ ਦੀ ਜ਼ਾਇਦਾਦ ਹੈ ਉਨ੍ਹਾਂ ਦੇ ਮੁੰਡਿਆਂ ਦੀ ਫੀਸ ਮੁਆਫ ਨਹੀਂ ਹੋਣੀ ਚਾਹੀਦੀ। ਭਾਵੇਂ ਉਹ ਕਿਸੇ ਵੀ ਸ਼੍ਰੇਣੀ ਨਾਲ ਤੁਅੱਲਕ ਰੱਖਦਾ ਹੋਵੇ ਜਿਸ ਦੀ ਲੱਖਾਂ ਕਰੋੜਾਂ ਰੁਪਿਆਂ ਦੀ ਜਾਇਦਾਦ ਹੈ ਉਸ ਦੇ ਮੁੰਡਿਆਂ ਦੀ ਫੀਸ ਨਹੀਂ ਮੁਆਫ ਹੋਣੀ ਚਾਹੀਦੀ। ਜਿਸ ਨੂੰ ਖਾਣ ਲਈ ਰੋਟੀ ਨਹੀਂ ਮਿਲਦੀ ਅਤੇ ਭਾਵੇਂ ਉਹ ਕਿਸੇ ਵੀ ਸ਼੍ਰੇਣੀ ਦਾ ਹੋਵੇ ਉਸ ਦੇ ਬੱਚਿਆਂ ਦੀ ਫੀਸ ਮੁਆਫ ਹੋਣੀ ਚਾਹੀਦੀ ਹੈ। ਜਿਸ ਤਰ੍ਹਾਂ ਇਥੇ ਕਿਹਾ ਸੀ ਕਿ ਜਿਨ੍ਹਾਂ ਲੋਕਾਂ ਦੀ ਹਜ਼ਾਰਾਂ ਰੁਪਏ ਤਨਖਾਹ ਹੈ ਜਾਂ ਜਿਨ੍ਹਾਂ ਦੇ ਕੋਲ ਕਾਫੀ ਰੁਪਿਆ ਹੈ ਉਹ ਲੋਕ ਸ਼ੈਡਿਊਲਡ ਕਾਸਟ ਨਹੀਂ ਰੱਖਣੇ ਚਾਹੀਦੇ।ਜਿਨ੍ਹਾਂ ਲੋਕਾਂ ਕੋਲ ਕਾਫੀ ਰੁਪਿਆ ਹੈ ਉਹ ਲੋਕ ਸ਼ੈਡੂਲਡ ਕਾਸਟ ਨਹੀਂ। ਮੈਂ ਤਾਂ ਕਹਿੰਦਾ ਹਾਂ ਕਿ ਕੌਮਾਂ ਹੀ ਦੋ ਹੋਣੀਆਂ ਚਾਹੀਦੀਆਂ ਹਨ, ਇਕ ਅਮੀਰ ਅਤੇ ਇਕ ਗਰੀਬ ਹੋਰ ਦਰਮਿਆਨਾ ਦਰਜ਼ਾ ਹੀ ਵਿਚ ਕੋਈ ਨਹੀਂ ਹੋਣਾ ਚਾਹੀਦਾ। ਇਕ ਅਮੀਰ ਆਦਮੀ ਕੋਲ ਤਾਂ ਇਤਨਾ ਪੈਸਾ ਹੈ ਕਿ ਉਹ ਆਪਣੇ ਪੈਸੇ ਦੇ ਜ਼ੋਰ ਨਾਲ ਗਰੀਬ ਆਦਮੀ ਨੂੰ ਥਲੇ ਰਖਦਾ ਹੈ ਅਤੇ ਪੈਸੇ ਦਾ ਉਸ ਦੇ ਕੋਲ ਅੰਤ ਹਿਸਾਬ ਨਹੀਂ। ਪਰ ਇਕ ਆਦਮੀ ਐਸਾ ਹੈ ਕਿ ਜਿਹੜਾ ਚਾਹ ਵੀ ਨਹੀਂ ਪਿਲਾ ਸਕਦਾ। ਜਦੋਂ ਤਕ ਦੇਸ਼ ਦੇ ਵਿਚ ਇਹ ਦਰਜ਼ਾ ਬਰਾਬਰ ਦਾ ਨਹੀਂ ਕੀਤਾ ਜਾਂਦਾ ਉਦੋਂ ਤਕ ਦੇਸ ਤਰੱਕੀ ਨਹੀਂ ਕਰ ਸਕਦਾ। ਅਸੀਂ ਕਿੰਨੇ ਹੀ ਨਾਹਰੇ ਲਾਈ ਜਾਈਏ, ਕਿੰਨੀਆਂ ਹੀ ਗੱਲਾਂ ਕਰੀ ਜਾਈਏ ਜਦੋਂ ਤਕ ਅਸੀਂ ਇਹ ਵਿਤੱਕਰਾ ਦੂਰ ਨਹੀਂ ਕਰਦੇ ਕੌਮ ਅਗੇ ਨਹੀਂ ਵੱਧ ਸਕਦੀ। ਸੋ ਮੇਰੀ ਪ੍ਰਾਰਥਨਾ ਹੈ ਕਿ ਇਹ ਜਿਹੜਾ ਦਰਜਾ ਬਰਾਬਰ ਕਰਨ ਦੀ ਗੱਲ ਹੈ ਇਸ ਦੇ ਵਿਚ ਹਰ ਇਕ ਆਦਮੀ ਨੂੰ ਉਠ ਕੇ ਅਤੇ ਅਗੇ ਵੱਧ ਕੇ ਕੰਮ ਕਰਨ ਦੀ ਲੋੜ ਹੈ। ਸਭ ਨੂੰ ਇਕੋ ਜਿਹਾ ਸਮਝ ਕੇ ਕੰਮ ਕਰਨ ਦੀ ਲੋੜ ਹੈ। ਛੂਤ ਛਾਤ ਦੀ ਜਿਹੜੀ ਗੱਲ ਹੈ ਇਹ ਹੁਣ ਪੁਰਾਣੀ ਹੈ। ਸਾਡੇ ਇਥੇ ਹੁਣ ਕੋਈ ਛੂਤ ਛਾਤ ਨਹੀਂ, ਇਹ ਕਿਸੇ ਹੋਰ ਥਾਂ ਤੇ ਹੋਵੇ ਤਾਂ ਮੈਂ ਕਹਿ ਨਹੀਂ ਸਕਦਾ। ਮੈਂ, ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਇਕ ਨਿਰਾਲੀ ਗੱਲ ਦਸਣ ਲਗਾ ਹਾਂ ਕਿ ਹਰੀਜਨ ਹਰੀਜਨ ਨੂੰ ਨਫ਼ਰਤ ਕਰਦਾ ਹੈ। ਮੈਂ ਦੇਖਿਆ ਮਾਂਗਟ ਦੇ ਵਿਚ ਇਕ ਖੂਹ ਸੀ। ਰਾਮਦਾਸੀਏ ਕਹਿਣ ਕਿ ਇਹ ਸਾਡਾ ਖੂਹ ਹੈ ਅਤੇ ਬਾਲਮੀਕੀ ਕਹਿਣ ਕਿ ਇਹ ਸਾਡਾ ਖੂਹ ਹੈ। ਉਹ ਇਕ ਦੂਸਰੇ ਨੂੰ ਨੇੜੇ ਨਹੀਂ ਆਉਣ ਦਿੰਦੇ। ਮੈਂ ਕਿਹਾ ਭਈ ਤੁਸੀਂ ਆਪਸ ਵਿਚ ਤਾਂ ਇਕ ਦੂਜੇ ਨਾਲ ਨਫ਼ਰਤ ਨਾ ਕਰੋ. ਤੁਹਾਨੂੰ ਆਪਸ ਵਿਚ ਨਫ਼ਰਤ ਨਹੀਂ ਕਰਨੀ ਚਾਹੀਦੀ। ਇਹ ਕਿਹੀ ਨਿਰਾਲੀ ਗੱਲ ਹੈ। (ਘੰਟੀ) ਸੋ ਅੰਤ ਵਿਚ, ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਇਹੀ ਕਹਾਂਗਾ ਕਿ ਦੇਸ਼ ਦੇ ਵਿਚ ਦੋ ਹੀ ਦਰਜੇ ਕਰ ਦੇਣੇ ਚਾਹੀਦੇ ਹਨ ਅਮੀਰ ਅਤੇ ਗਰੀਬ, ਬਾਕੀ ਦਾ ਦਰਮਿਆਨ ਦਾ ਦਰਜ਼ਾ ਨਹੀਂ ਰਹਿਣਾ ਚਾਹੀਦਾ।

## EXTENSION OF THE TIME OF THE SITTING OF THE HOUSE

**Mr. Deputy Speaker**: Is it the pleasure of the House to extend the time of the House by half-an-hour?

*Voices* : Yes. Yes.

**ਸ੍ਰੀ ਡਿਪਟੀ ਸਪੀਕਰ** : ਹਾਊਸ ਦਾ ਸਮਾਂ ਅੱਧਾ ਘੰਟਾ ਐਕਸਟੈਂਡ ਕਰ ਦਿਤਾ ਜਾਂਦਾ ਹੈ। ਹੈ। (The time of the sitting of the House is extended by half-an-hour).

**ਸਮਾਜ ਭਲਾਈ ਮੰਤਰੀ** : ਠੀਕ ਹੈ, ਡਿਪਟੀ ਸਪੀਕਰ ਸਾਹਿਬ, ਤੁਸੀਂ ਟਾਈਮ ਵਧਾ ਦਿਤਾ ਹੈ । ਮੈਂ ਵੀ ਕਿਹਾ ਸੀ ਕਿ ਵਧਾ ਦਿਉ। ਪਰ ਇਤਨਾ ਜ਼ਰੂਰ ਦੇਖ ਲੈਣਾ ਕਿ 15—20 ਮਿੰਟ ਟਾਈਮ ਜਵਾਬ ਦੇਣ ਵਾਸਤੇ ਜ਼ਰੂਰ ਰਖ ਲੈਣਾ।

**ਸ੍ਰੀ ਡਿਪਟੀ ਸਪੀਕਰ** : ਮੈਂ ਆਨਰੇਬਲ ਮੈਂਬਰਜ਼ ਨੂੰ ਰਿਕੁਐਸਟ ਕਰਾਂਗਾ ਕਿ ਉਹ 5-5 ਮਿੰਟ ਹੀ ਬੋਲਣ । (I would request the hon. Members not to speak for more than five minutes).

---

## DISCUSSION ON THE 19TH REPORT OF THE COMMISSIONER FOR SCHEDULED CASTES AND SCHEDULED TRIBES FOR THE YEAR, 1969-70 (*Resumption*)

**ਸਰਦਾਰ ਬਸੰਤ ਸਿੰਘ ਖਾਲਸਾ** (ਦਾਖਾ, ਐਸ. ਸੀ.) : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿਤਾ ਹੈ । ਅੱਜ ਅਸੀਂ ਜਿਸ ਰਿਪੋਰਟ ਤੇ ਬਹਿਸ ਕਰ ਰਹੇ ਹਾਂ ਇਹ ਬੜੀ ਇੰਪਾਰਟੈਂਟ ਰਿਪੋਰਟ ਹੈ। ਮੈਂ ਸਮਝਦਾ ਹਾਂ ਕਿ ਜਿਥੋਂ ਤਕ ਇਸ ਰਿਪੋਰਟ ਦਾ ਤੁਅੱਲਕ ਹੈ ਇਸ ਰਿਪੋਰਟ ਦੇ ਵਿਚ ਸਾਡਾ ਜਿਹੜਾ ਕਮਿਸ਼ਨਰ ਸੀ ਉਸ ਨੇ ਆਪਣੀ ਬੜੀ ਭਾਰੀ ਮਜਬੂਰੀ ਦਸੀ ਹੈ ਅਤੇ ਉਨ੍ਹਾਂ ਨੇ ਆਪਣੀ ਹਰ ਪਹਿਲੂ ਵਿਚ ਮਜ਼ਬੂਰੀ ਦਸੀ ਹੈ । ਉਨ੍ਹਾਂ ਨੇ ਦਸਿਆ ਹੈ ਕਿ ਹਾਲੀ ਵੀ ਛੂਤ ਛਾਤ ਦੀ ਗੱਲ ਹੈ ਅਤੇ ਇਹ ਛੂਤ ਛਾਤ ਕੀਤੀ ਜਾਂਦੀ ਹੈ । ਖਾਸ ਤੌਰ ਤੇ ਉਨ੍ਹਾਂ ਨੇ ਚੰਡੀਗੜ੍ਹ ਦੀ ਮਿਸਾਲ ਦਿਤੀ ਹੈ । ਉਨ੍ਹਾਂ ਨੇ ਇਹ ਗੱਲ ਲਿਖੀ ਹੈ ਕਿ ਉਨ੍ਹਾਂ ਨੇ ਸਰਵੇ ਕੀਤਾ ਤਾਂ ਦੇਖਿਆ ਕਿ ਸਾਡੀਆਂ ਜਿੰਨੀਆਂ ਵੀ ਪਛੜੀਆਂ ਸ਼ਰੇਣੀਆਂ ਦੀਆਂ ਔਰਤਾਂ ਹਨ ਉਨ੍ਹਾਂ ਦੇ ਉਚ ਘਰਾਂ ਵਿਚ ਜਿਥੇ ਉਹ ਕੰਮ ਕਰਦੀਆਂ ਹਨ ਆਪਣੀ ਜਾਤ ਨੂੰ ਦੂਸਰੀ ਜਾਤ ਦਸ ਕੇ ਉਨ੍ਹਾਂ ਤੋਂ ਕੰਮ ਲਿਆ । ਡਿਪਟੀ ਸਪੀਕਰ ਸਾਹਿਬ, ਇਸੇ ਤਰ੍ਹਾਂ ਸਾਡੇ ਇਥੇ ਜਿਹੜੇ ਕਾਂਗਰਸੀ ਭਰਾ ਬੈਠੇ ਹਨ ਉਨ੍ਹਾਂ ਨੇ ਬਹੁਤ ਸਾਰੀਆਂ ਗੱਲਾਂ ਦੱਸ ਦਿਤੀਆਂ ਹਨ, ਮੈਂ ਉਹ ਗੱਲਾਂ ਦੁਹਰਾਉਣਾ ਨਹੀਂ ਚਾਹੁੰਦਾ । ਜਿਹੜੀਆਂ ਗੱਲਾਂ ਦਾ ਉਨ੍ਹਾਂ ਨੇ ਜ਼ਿਕਰ ਨਹੀਂ ਕੀਤਾ ਮੈਂ ਉਹ ਅਰਜ਼ ਕਰਾਂਗਾ । ਜਿਹੜਾ ਸਾਡਾ ਇਸ ਰਿਪੋਰਟ ਦੇ ਲਈ ਕਮਿਸ਼ਨਰ ਸੀ ਉਹ ਬੇਵਸ ਸੀ ਅਤੇ ਉਸ ਨੇ ਆਪਣੀ

ਬੇਵਸੀ ਦਸੀ ਹੈ । ਬਹੁਤ ਸਾਰੇ ਕਾਂਗਰਸੀ ਭਰਾਵਾਂ ਨੇ, ਜਿਹੜੇ ਪਹਿਲਾਂ ਸਰਕਾਰ ਵਿਚ ਰਹੇ, ਐਮ. ਐਲ. ਏ. ਵੀ ਰਹੇ ਉਨ੍ਹਾਂ ਨੇ ਦਸਿਆ ਕਿ ਰਿਜ਼ਰਵੇਸ਼ਨ ਪੂਰੀ ਨਹੀਂ ਮਿਲਦੀ, ਪ੍ਰੋਮੋਸ਼ਨਾਂ ਪੂਰੀਆਂ ਨਹੀਂ ਮਿਲਦੀਆਂ, ਸਾਨੂੰ ਧੱਕੇ ਮਾਰੇ ਜਾਂਦੇ ਹਨ, ਮੰਦਰਾਂ ਵਿਚ ਸਾਨੂੰ ਨਹੀਂ ਜਾਣ ਦਿਤਾ ਜਾਂਦਾ ਅਤੇ ਸਾਡੇ ਨਾਲ ਵਿਤੱਕਰਾ ਕੀਤਾ ਜਾਂਦਾ ਹੈ । ਉਸ ਦੇ ਨਾਲ ਨਾਲ ਮੈਂ ਮੌਜੂਦਾ ਸਰਕਾਰ ਦੀ ਗੱਲ ਕਰਨ ਲਗਿਆ ਹਾਂ ਜਿਥੇ ਉਨ੍ਹਾਂ ਵੀਰਾਂ ਨੇ ਦਸਿਆ ਹੈ ਉਥੇ ਮੈਂ ਵੀ ਦਸਣਾ ਚਾਹੁੰਦਾ ਹਾਂ ਕਿ ਸਾਨੂੰ ਪੂਰੀ ਨੁਮਾਇੰਦਗੀ ਨਹੀਂ ਦਿਤੀ ਜਾਂਦੀ । ਗੁਲਸ਼ਨ ਜੀ ਨੇ ਠੀਕ ਹੀ ਦਸਿਆ ਹੈ ਕਿ ਸਾਡਾ ਕੋਈ ਜੱਜ ਨਹੀਂ ਕੋਈ ਸੈਸ਼ਨ ਜੱਜ ਨਹੀਂ ਅਤੇ ਕੋਈ ਹਾਈ ਕੋਰਟ ਦਾ ਜੱਜ ਨਹੀਂ ਸਾਡਾ ਕੋਈ ਐਡਵੋਕੇਟ ਜਨਰਲ ਨਹੀਂ ਲਾਇਆ ਜਾਂਦਾ । ਡਿਪਟੀ ਸਪੀਕਰ ਸਾਹਿਬ, ਸਾਨੂੰ ਇਹ ਕਹਿ ਕੇ ਪਿਛਾੜ ਦਿਤਾ ਜਾਂਦਾ ਹੈ ਕਿ ਸਾਡੀ ਯੋਗਤਾ ਥੋੜ੍ਹੀ ਹੈ ਅਤੇ ਜ਼ਿਆਦਾ ਯੋਗਤਾ ਅਸੀਂ ਨਹੀਂ ਰਖਦੇ । ਸੁਪਰਸੈਸ਼ਨ ਕੀਤੀ ਜਾਂਦੀ ਹੈ । ਪਿਛੇ ਜਿਹੇ ਇਨ੍ਹਾਂ ਦੇ 9 ਡੀ. ਐਸ. ਪੀ. ਪ੍ਰੋਮੋਟ ਕੀਤੇ ਹਨ ਪਰ ਸਾਡਾ ਇਨ੍ਹਾਂ ਨੇ ਕੋਈ ਨਹੀਂ ਲਿਆ । ਜਦੋਂ ਕਦੇ ਵੀ ਕੋਈ ਪ੍ਰੋਮੋਸ਼ਨ ਦਾ ਜਾਂ ਐਪੁਆਇੰਟਮੈਂਟ ਦਾ ਸਵਾਲ ਆਉਂਦਾ ਹੈ ਉਥੇ ਸਾਨੂੰ ਪਾਸੇ ਰਖਿਆ ਜਾਂਦਾ ਹੈ । ਇਹ ਗੱਲ ਕਹਿ ਕੇ ਕਿ ਇਨ੍ਹਾਂ ਵਿਚ ਯੋਗਤਾ ਨਹੀਂ ਅਤੇ ਇਹ ਟੈਸਟ ਨਹੀਂ ਦੇ ਸਕਦੇ, ਇਹੋ ਜਿਹੀਆ ਗੱਲਾਂ ਕਰਕੇ ਸਾਨੂੰ ਪਾਸੇ ਰਖਿਆ ਜਾਂਦਾ ਹੈ । ਜਿਥੇ ਇਹ ਸਰਕਾਰ ਆਪ ਐਪੁਆਇੰਟਮੈਂਟਸ ਕਰਦੀ ਹੈ, ਜਾਂ ਪੁਲੀਟੀਕਲ ਬੰਦਿਆਂ ਦੀਆਂ ਐਪੁਆਇੰਟਮੈਂਟਸ ਕਰਦੀ ਹੈ ਉਥੇ ਵੀ ਸਾਨੂੰ ਇਕ ਪਾਸੇ ਰਖਿਆ ਜਾਂਦਾ ਹੈ । ਕਿਧਰੇ ਹਾਊਸਿੰਗ ਬੋਰਡ ਵਿਚ ਲਾਉਣਾ ਹੋਵੇ, ਬਿਜਲੀ ਬੋਰਡ ਵਿਚ ਏ. ਐਮ. ਲਗਾਉਣਾ ਹੋਵੇ ਜਾਂ ਕਿਧਰੇ ਪੁਲੀਟੀਕਲ ਸੈਕਟਰੀ ਵਗੈਰਾ ਲਾਉਣਾ ਹੋਵੇ ਤਾਂ ਸਾਨੂੰ ਨਹੀਂ ਲਗਾਇਆ ਜਾਂਦਾ । ਜਿਥੇ ਕਮਿਸ਼ਨਰ ਬੇਵਸ ਹੈ ਉਥੇ ਸਾਡੇ ਐਮ. ਐਲ, ਏ. ਵੀ ਬੇਵਸ ਹਨ । ਇਥੇ ਸਾਡੇ ਨਾਲ ਵਿਤਕਰਾ ਕੀਤਾ ਜਾਂਦਾ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਪੁਛਣਾ ਚਾਹੁੰਦਾ ਹਾਂ ਕਿ ਆਖਿਰ ਉਹ ਕੌਣ ਹੈ, ਕਿਹੜਾ ਧਰਮ ਹੈ, ਕਿਹੜੀ ਪਾਰਟੀ ਹੈ, ਕਿਹੜੀ ਸਰਕਾਰ ਹੈ ਜਿਹੜੀ ਸਾਡੇ ਨਾਲ ਵਿਤਕਰਾ ਕਰਦੀ ਹੈ, ਸਾਨੂੰ ਡਾਊਨ ਕਰਨਾ ਚਾਹੁੰਦੀ ਹੈ । ਇਨ੍ਹਾਂ ਭਰਾਵਾਂ ਦੀ 20-25 ਸਾਲ ਹਕੂਮਤ ਰਹੀ ਸਾਡਾ ਇਨ੍ਹਾਂ ਨੇ ਕੁਝ ਨਹੀਂ ਕੀਤਾ । ਇਥੇ ਫਿਰ ਇਕ ਸ਼੍ਰੋਮਣੀ ਅਕਾਲੀ ਦਲ ਦੀ ਪਾਰਟੀ ਦੀ ਸਰਕਾਰ ਬਣੀ ਤਾਂ ਉਸ ਸਰਕਾਰ ਨੇ ਥੋੜ੍ਹੇ ਸਮੇਂ ਵਿਚ ਬੇਸ਼ਕ ਕੁਝ ਪਾਲਿਸੀਆਂ ਬਣਾਈਆਂ । ਇਨ੍ਹਾਂ ਹਰੀਜਨਾਂ ਦੀ ਖ਼ਾਤਰ ਕਾਰਪੋਰੇਸ਼ਨ ਬਣਾਈ ਤਾਂ ਕਿ ਸਾਡੇ ਹਰੀਜਨ ਭਰਾਵਾਂ ਨੂੰ ਕਰਜ਼ੇ ਮਿਲ ਸਕਣ । ਫਿਰ ਅਕਾਲੀ ਸਰਕਾਰ ਨੇ ਬੁਢਾਪਾ ਪੈਨਸ਼ਨ ਲਗਾਈ ਤਾਂ ਕਿ ਜਿਹੜੇ ਗਰੀਬ ਹਰੀਜਨ ਬੁਢਾਪੇ ਵਿਚ, ਜਿਨ੍ਹਾਂ ਦਾ ਕੋਈ ਸਹਾਰਾ ਨਹੀਂ ਹੁੰਦਾ, ਉਨ੍ਹਾਂ ਨੂੰ ਕੁਝ ਸਹਾਰਾ ਮਿਲ ਸਕੇ ਅਤੇ ਆਪਣਾ ਗੁਜ਼ਾਰਾ ਕਰ ਸਕਣ । ਫਿਰ ਉਸ ਸਰਕਾਰ ਨੇ ਹਰੀਜਨਾਂ ਦੇ ਲਈ ਧਰਮਸ਼ਾਲਾਵਾਂ ਬਣਾਈਆਂ ਪਰ ਇਹ ਕਹਿੰਦੇ ਸਨ ਕਿ ਉਨ੍ਹਾਂ ਵਾਸਤੇ ਧਰਮਸ਼ਾਲਾਵਾਂ ਦੀ ਕੀ ਜ਼ਰੂਰਤ ਸੀ । ਮੈਂ ਕਹਿੰਦਾ ਹਾਂ ਕਿ ਇਹ ਉਸ ਸਰਕਾਰ ਨੇ ਇਕ ਬਹੁਤ ਚੰਗਾ ਕੰਮ ਕੀਤਾ ਸੀ ਤਾਂ ਜੋ ਉਹ ਵਿਚਾਰੇ ਹਰੀਜਨ ਇਨ੍ਹਾਂ ਧਰਮਸ਼ਾਲਾਵਾਂ ਵਿਚ ਇਕੱਠੇ ਹੋ ਕੇ ਬੈਠ ਸਕਣ, ਆਪਣੀਆਂ ਜੰਞਾਂ ਠਹਿਰਾ ਸਕਣ ਅਤੇ ਹੋਰ ਆਪਣੇ ਵਾਸਤੇ ਕਈ ਕਿਸਮ ਦੇ ਇੰਤਜ਼ਾਮ ਕਰ ਸਕਣ । ਇਸੇ ਤਰ੍ਹਾਂ ਇਥੇ ਰਿਜ਼ਰਵੇਸ਼ਨ ਦੀ ਗੱਲ ਕੀਤੀ ਹੈ । ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਸਾਡੇ ਸਮੇਂ ਵਿਚ ਇਕ ਹਾਈ-ਪਾਵਰਡ ਕਮੇਟੀ ਬਣੀ ਸੀ ਤਾਂਕਿ ਹਰੀਜਨਾਂ ਦੀ ਜਿਹੜੀ ਰਿਜ਼ਰਵੇਸ਼ਨ ਹੈ ਉਹ ਉਨ੍ਹਾਂ ਨੂੰ ਪੂਰੀ

[ਸਰਦਾਰ ਬਸੰਤ ਸਿੰਘ ਖਾਲਸਾ]

ਮਿਲ ਸਕੇ । ਸਾਡੇ ਸਮੇਂ ਜਿਹੜੇ ਆਈ. ਏ. ਐਸ. ਅਫਸਰ ਸਨ, ਡੀ. ਸੀ. ਜਾਂ ਐਸ. ਪੀ. ਵੀ ਲਾਏ ਗਏ ਅਤੇ ਹਾਈ-ਪਾਵਰਡ ਕਮੇਟੀ ਵਿਚ ਰੀਜ਼ਰਵੇਸ਼ਨ ਪੂਰਾ ਕਰਨ ਦਾ ਯਤਨ ਕੀਤਾਂ ਸੀ। (ਵਿਘਨ)

ਫਿਰ, ਡਿਪਟੀ ਸਪੀਕਰ ਸਾਹਿਬ, ਇਥੇ ਜ਼ਮੀਨ ਦੇ ਬਾਰੇ ਵਿਚ ਗੱਲ ਕੀਤੀ ਗਈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਕੀ ਵਜ੍ਹਾ ਹੈ ਕਿ ਸਾਡੇ ਨਾਲ ਇਸ ਮਾਮਲੇ ਵਿਚ ਵਿਤਕਰਾ ਕੀਤਾ ਜਾਂਦਾ ਹੈ । (ਘੰਟੀ)

ਡਿਪਟੀ ਸਪੀਕਰ ਸਾਹਿਬ, ਅਸੀਂ ਆਪਣਾ ਪੂਰਾ ਟਾਈਮ ਲੈਣਾ ਹੈ । (ਵਿਘਨ)

**ਸ੍ਰੀ ਡਿਪਟੀ ਸਪੀਕਰ** : ਟਾਈਮ ਤਾਂ ਤੁਹਾਡੀ ਪਾਰਟੀ ਅਗੇ ਹੀ ਪੂਰਾ ਲੈ ਚੁਕੀ ਹੈ । (Your party has already taken the time allotted to it.)

**ਸਰਦਾਰ ਬਸੰਤ ਸਿੰਘ ਖਾਲਸਾ** : ਬਸ ਜੀ ਦੋ ਮਿੰਟ ਹੋਰ ਲੈਣੇ ਹਨ । ਮੈਂ ਪੁਛਣਾ ਚਾਹੁੰਦਾ ਹਾਂ ਕਿ ਅਖਿਰ ਕਿਹੜੀ ਪੁਲੀਟੀਕਲ ਪਾਰਟੀ ਹੈ ਜਿਹੜੀ ਸਾਡੇ ਨਾਲ ਵਿਤਕਰਾ ਕਰਦੀ ਹੈ ? ਮੈਂ ਸਮਝਦਾ ਹਾਂ ਕਿ ਸਾਰੇ ਅੱਜ ਦਿਲੋਂ ਇਹੀ ਗੱਲ ਕਹਿੰਦੇ ਹਨ ਕਿ ਕਾਂਗਰਸ ਪਾਰਟੀ ਜਿਹੜੀ ਹੈ ਇਹ ਐਂਟੀ-ਹਰੀਜਨ ਪਾਰਟੀ ਹੈ, ਇਨ੍ਹਾਂ ਲੋਕਾਂ ਨੇ ਸਾਡੇ ਨਾਲ ਵਿੱਤਕਰਾ ਕੀਤਾ ਹੈ । ਡਾਕਟਰ ਅੰਬੇਦਕਰ ਜੀ ਵੀ ਇਹ ਗੱਲ ਜਾਣਦੇ ਸਨ ਅਤੇ ਉਨ੍ਹਾਂ ਨੂੰ ਇਹ ਗੱਲ ਪਤਾ ਸੀ ਕਿ ਇਹ ਪੁਲੀਟੀਕਲ ਪਾਰਟੀ ਜਿਸ ਨੂੰ ਅੰਗਰੇਜ਼ ਰਾਜ ਦੇ ਕੇ ਜਾ ਰਹੇ ਹਨ ਇਹ ਪਾਰਟੀ ਸਾਡੇ ਨਾਲ ਵਿਤਕਰਾ ਕਰੇਗੀ । ਇਸੇ ਕਰਕੇ ਉਨ੍ਹਾਂ ਨੇ ਕਾਂਗਰਸ ਪਾਰਟੀ ਜੁਆਇਨ ਨਹੀਂ ਸੀ ਕੀਤੀ । ਇਹ ਜਿਹੜੀ ਰਿਪੋਰਟ ਇਥੇ ਪੇਸ਼ ਕੀਤੀ ਗਈ ਹੈ, ਇਹ ਬਿਲਕੁਲ ਫਾਲੋ ਅੱਪ ਨਹੀਂ ਹੋਣੀ । ਵਜ਼ੀਰ ਸਾਹਿਬ ਇਥੇ ਬੈਠੇ ਹਨ ਸਾਨੂੰ ਉਹ ਦਸਣ ਕਿ ਇਸ ਰਿਪੋਰਟ ਨੂੰ ਫਾਲੋ ਅੱਪ ਕਰਨ ਵਾਸਤੇ ਉਹ ਕੀ ਐਕਸ਼ਨ ਲੈ ਰਹੇ ਹਨ, ਕੀ ਕੀਤਾ ਗਿਆ ਹੈ ਜਾਂ ਕੀ ਕੀਤਾ ਜਾਵੇਗਾ ? ਇਹ ਕਿਹੜਾ ਤਰੀਕਾ ਅਖਤਿਆਰ ਕਰਨਗੇ ਜਿਸ ਦੇ ਨਾਲ ਸਾਡੀ ਜਿਹੜੀ ਰਿਜ਼ਰਵੇਸ਼ਨ ਹੈ, ਐਪੁਆਇੰਟਮੈਂਟਸ ਵਿਚ ਜਾਂ ਪ੍ਰੋਮੋਸ਼ਨ ਵਿਚ ਜੋ ਸਾਡਾ ਹੱਕ ਹੈ, ਉਹ ਪੂਰਾ ਹੋ ਸਕੇ । ਇਨ੍ਹਾਂ ਸਾਰੀਆਂ ਗੱਲਾਂ ਦਾ ਜਵਾਬ ਵਜ਼ੀਰ ਸਾਹਿਬ ਦੇਣ ।

ਫਿਰ, ਡਿਪਟੀ ਸਪੀਕਰ ਸਾਹਿਬ, ਮੌਜੂਦਾ ਸਰਕਾਰ ਦੇ ਵਿੱਤਕਰੇ ਦੇ ਬਾਰੇ ਵਿਚ ਗੁਲਸ਼ਨ ਜੀ ਨੇ ਬੜੀਆਂ ਲੰਮੀਆਂ ਚੌੜੀਆਂ ਲਿਸਟਾਂ ਦਸੀਆਂ ਹਨ । ਮੈਂ ਬਾਕੀ ਦੀਆਂ ਲਿਸਟਾਂ ਨੂੰ ਇਥੇ ਹੀ ਛਡਦਾ ਹੋਇਆ ਸਿਰਫ ਐਜੂਕੇਸ਼ਨ ਬੋਰਡ ਦੇ ਵਿਚ ਜੋ ਬੰਦੇ ਲਾਏ ਹਨ ਉਸ ਲਿਸਟ ਨੂੰ ਦਸਦਾ ਹਾਂ । ਉਸ ਲਿਸਟ ਮੁਤਾਬਕ ਸਾਡਾ ਕੋਈ ਬੰਦਾ ਵੀ ਨਹੀਂ ਲਗਾਇਆ ਗਿਆ ਇਸ ਐਜੂਕੇਸ਼ਨ ਬੋਰਡ ਦਾ ਚੇਅਰਮੈਨ ਇਕ ਹੈ, ਸਾਡਾ ਨਹੀਂ ਲਾਇਆ ਗਿਆ । ਵਾਈਸ-ਚੇਅਰਮੈਨ ਇਕ ਹੈ, ਸਾਡਾ ਨਹੀਂ ਲਗਾਇਆ ਗਿਆ। ਇਕ ਸੈਕਟਰੀ ਹੈ, ਸਾਡਾ ਕੋਈ ਨਹੀਂ। ਇਕ ਵਿੱਤ ਤੇ ਲੇਖਾਕਾਰ ਅਫ਼ਸਰ ਹੈ, ਸਾਡਾ ਕੋਈ ਨਹੀਂ । ਦੋ ਡਾਇਰੈਕਟਰ ਹਨ, ਸਾਡਾ ਕੋਈ ਨਹੀਂ । ਤਿੰਨ ਸਹਾਇਕ ਸਕੱਤਰ ਹਨ, ਸਾਡਾ ਕੋਈ ਨਹੀਂ । ਪ੍ਰਸ਼ਾਸਨ ਅਫ਼ਸਰ ਇਕ ਹੈ, ਸਾਡਾ ਕਈ ਨਹੀਂ । 18 ਸੁਪਰਡੈਂਟ ਹਨ, ਸਾਡਾ ਕੋਈ ਨਹੀਂ । ਦੋ ਖੋਜ ਅਤੇ ਮੁੱਲ ਅੰਕਣ ਅਫ਼ਸਰ ਹਨ, ਸਾਡਾ ਕੋਈ ਨਹੀਂ । ਇਕ ਸੈਕਸ਼ਨ ਅਫ਼ਸਰ ਹੈ, ਸਾਡਾ ਕੋਈ ਨਹੀਂ ਜੇ ਸਾਡੇ ਬੰਦੇ ਹਨ ਤਾਂ ਸਿਰਫ ਸਹਾਇਕ 52 ਵਿਚ ਸਾਡੇ ਕੇਵਲ ਦੋ ਜਾਂ ਕਲਰਕ ਹੀ ਹਨ । ਉਹ

ਵੀ 350 ਕਲਰਕਾਂ ਵਿਚੋਂ 11 ਕਲੱਰਕ ਸਾਡੇ ਹਨ। ਇਹ ਫੈਕਟਸ ਐਂਡ ਫਿਗਰਜ਼ ਦੀ ਗੱਲ ਹੈ । ਐਵੇਂ ਪੁਲੀਟੀਕਲ ਭਾਸ਼ਣ ਦਿਤੀ ਜਾਣਾ ਕਿ ਸਾਡੇ ਨਾਲ ਵਿਤਕਰਾ ਕੀਤਾ ਹੈ ਜਾਂ ਸਾਨੂੰ ਪੁਛਿਆ ਨਹੀਂ ਜਾਂਦਾ, ਇਹ ਇਕ ਮਿਸਾਲ ਦਿਤੀ ਹੈ ਸਾਨੂੰ ਕੇਵਲ ਕਲਰਕਾਂ ਨੂੰ ਛੱਡ ਕੇ ਕਿਤੇ ਕੋਈ ਨੁਮਾਇੰਦਗੀ ਨਹੀਂ ਦਿਤੀ ਗਈ । ਡਿਪਟੀ ਸਪੀਕਰ ਸਾਹਿਬ, ਇਹ ਜਿਹੜੀ ਰਿਪੋਰਟ ਹੈ ਇਸ ਦੇ ਮੁਤੱਲਕ ਜੇ ਕੋਈ ਅਮਲ ਵਾਲੀ ਗੱਲ ਕਰਨੀ ਹੈ ਤਾਂ ਤੇ ਕੋਈ ਫਾਇਦਾ ਹੈ ਨਹੀਂ ਤਾਂ ਕੋਈ ਫਾਇਦਾ ਨਹੀਂ । ਇਤਨੀ ਗੱਲ ਕਹਿ ਕੇ ਮੈਂ ਤੁਹਾਡਾ ਧੰਨਵਾਦ ਕਰਦਾ ਹੋਇਆ ਬੈਠਦਾ ਹਾਂ ।

**ਗਿਆਨੀ ਕੁੰਦਨ ਸਿੰਘ ਪਤੰਗ** (ਭਦੌੜ, ਐਸ. ਸੀ.) : ਡਿਪਟੀ ਸਪੀਕਰ ਸਾਹਿਬ, ਮੈਂ ਥੋੜ੍ਹੀ ਜਿਹੀ ਗੱਲ ਕਰਨੀ ਚਾਹੁੰਦਾ ਹਾਂ । ਜਿਹੜੀ ਗੱਲ ਚੌਧਰੀ ਸੁੰਦਰ ਸਿੰਘ ਨੇ ਕਹੀ ਸੀ ਮੈਂ ਉਸ ਦੇ ਨਾਲ ਸਹਿਮਤ ਹਾਂ । ਉਨ੍ਹਾਂ ਨੇ ਕਿਹਾ ਸੀ ਕਿ ਮੰਗੀ ਚੀਜ਼ ਕੋਈ ਨਹੀਂ ਦਿੰਦਾ, ਇਹ ਗੱਲ ਠੀਕ ਹੈ :

ਸਮਾਂ ਉਸ ਨੂੰ ਕਦੇ ਨਾ ਸਮਾਂ ਦਿੰਦਾ, ਜਿਹੜਾ ਸਮੇਂ ਨੂੰ ਸਮਾਂ ਪਛਾਣਦਾ ਨਹੀਂ,
ਰੱਬ ਉਸ ਨੂੰ ਕਦੇ ਨਾ ਕਰੇ ਉੱਚਾ, ਜਿਹੜਾ ਆਪ ਉੱਚਾ ਹੋਣ ਜਾਣਦਾ ਨਹੀਂ,
ਜਿਹੜਾ ਪੈਰਾਂ ਦੇ ਹੇਠ ਲਿਤਾੜਿਆ ਗਿਆ, ਉਨ੍ਹਾਂ ਕੱਖਾਂ ਨੂੰ ਡੰਗਰ ਸਿਆਣਦਾ ਨਹੀਂ।
ਹਿੰਮਤ ਹਾਰ ਕੇ ਢੇਰੀਆਂ ਢਾਹ ਬਹਿਣਾ, ਰੋਣਾ ਕਿਸਮਤ ਤੇ ਕੰਮ ਇਨਸਾਨ ਦਾ ਨਹੀਂ।

ਚੀਜ਼ਾਂ ਲਈਆਂ ਜਾਂਦੀਆਂ ਹਨ । ਰਾਜ ਲਏ ਜਾਂਦੇ ਹਨ ਰਾਜ ਕੋਈ ਦਿੰਦਾ ਨਹੀਂ । 'ਜੋ ਲੇਹੇਂ ਨਿਜ ਬਲ ਸੇ ਲੇਹੇਂ" ਅਜ ਸਾਡੇ ਨਾਲ, ਪਛੜੀਆਂ ਸ਼ਰੇਣੀਆਂ ਵਾਲਿਆਂ ਨਾਲ, ਕੋਈ ਹਰੀਜਨ ਕਹਿੰਦਾ ਹੈ, ਸਾਰੀਆ ਪਾਰਟੀਆਂ ਨੂੰ ਹਮਦਰਦੀ ਜ਼ਰੂਰ ਹੈ ਪਰ ਸਾਨੂੰ ਦੇਣ ਲੈਣ ਵਾਸਤੇ ਕਿਸੇ ਕੋਲ ਕੁਝ ਨਹੀਂ । ਕਿਸੇ ਮਰਾਸੀ ਦੇ ਘਰ ਘੋੜੀ ਸੀ ਉਹ ਉਸ ਨੂੰ ਪਾਉਂਦਾ ਕੁਝ ਨਹੀਂ ਸੀ । ਪੂਲੀਆਂ ਲਿਆ ਕੇ ਕੋਠੇ ਤੇ ਰਖ ਦਿੰਦਾ। ਘੋੜੀ ਭੁਖੀ ਮਰ ਗਈ । ਕਿਸੇ ਨੇ ਕਿਹਾ ਕਿ ਤੇਰੀ ਘੋੜੀ ਭੁਖੀ ਮਰ ਗਈ ਤਾਂ ਉਹ ਕਹਿਣ ਲਗਾ ਕਿ ਮਸਤੀ ਦੀ ਮਾਰੀ ਮਰ ਗਈ ਇਹ ਪੂਲੀਆਂ ਉਸ ਦੇ ਲਈ ਹੀ ਸਨ । ਅੱਜ ਗੌਰਮਿੰਟ ਸਾਡੇ ਨਾਲ ਇਸ ਤਰ੍ਹਾਂ ਕਰ ਰਹੀ ਹੈ। ਜੇ ਅੱਜ ਰਿਜ਼ਰਵੇਸ਼ਨ ਨਾ ਹੋਵੇ ਜਾਂ ਰਿਜ਼ਰਵੇਸ਼ਨ ਟੁਟ ਜਾਵੇ ਤਾਂ ਮੈਨੂੰ ਉਮੀਦ ਹੈ ਕਿ ਇਸ ਅਸੈਂਬਲੀ ਦੇ ਵਿਚ ਸਾਡੇ ਪਿਛੜੇ ਵਰਗ ਦਾ ਕੋਈ ਆਦਮੀ ਨਾ ਆ ਸਕੇ । (ਵਿਘਨ)

**ਸਰਦਾਰ ਦਰਸ਼ਨ ਸਿੰਘ ਕੇ. ਪੀ.** : ਇਹ ਕਾਂਗਰਸ ਦੀ ਹੀ ਮਿਹਰਬਾਨੀ ਹੈ।

**ਗਿਆਨੀ ਕੁੰਦਨ ਸਿੰਘ ਪਤੰਗ** : ਮੈਂ ਕਹਿੰਦਾ ਹਾਂ ਕਿ ਇਹ ਰਿਜ਼ਰਵੇਸ਼ਨ ਤੋੜ ਕੇ ਵੇਖ ਲਵੋ ਜੇ ਕਦੇ ਫਿਰ ਇਥੇ ਦਰਸ਼ਨ ਸਿੰਘ ਦੇ ਦਰਸ਼ਨ ਹੋ ਜਾਣ ਤਾਂ.... (ਵਿਘਨ)

[ਗਿਆਨੀ ਕੁੰਦਨ ਸਿੰਘ ਪਤੰਗ]

ਇਹ ਮਿਹਰਬਾਨੀ ਕਾਂਗਰਸ ਦੀ ਨਹੀਂ ਇਹ ਗੁਰੂ ਨਾਨਕ ਦੇਵ ਜੀ ਦੀ ਹੈ ਜਿਨ੍ਹਾਂ ਨੇ ਮਰਦਾਨੇ ਨੂੰ ਭਾਈ ਕਿਹਾ । ਇਹ ਮਿਹਰਬਾਨੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਹੈ ਜਿਨ੍ਹਾਂ ਨੇ ਪੰਜ ਪਿਆਰਿਆਂ ਵਿਚ ਇਨ੍ਹਾਂ ਨੂੰ ਥਾਂ ਦਿਤੀ ( ਵਿਘਨ ) ਸ਼੍ਰੋਮਣੀ ਗੁਰੂਦੁਆਰਾ ਪ੍ਰਬੰਧਕ ਕਮੇਟੀ ਵਿਚ ਜਾ ਕੇ ਵੇਖ ਲਵੇ ਵਧ ਤੋਂ ਵਧ ਪਿਛੜੀਆਂ ਸ਼੍ਰੇਣੀਆਂ ਦੇ ਆਦਮੀ ਉਥੇ ਅਕਾਮੋਡੇਟ ਕੀਤੇ ਹੋਏ ਹਨ । ਉਥੇ ਕੋਈ 22-23 ਮੈਂਬਰ ਹੀ ਹਨ । ਇਨ੍ਹਾਂ ਦੇ ਮੰਦਰਾਂ, ਮਸਜਿਦਾਂ ਜਾਂ ਵਕਫ ਬੋਰਡਾਂ ਦਾ ਕੋਈ ਇਕ ਮੈਂਬਰ ਵੀ ਪਿਛੜੇ ਵਰਗ ਦਾ ਨਹੀਂ ! (ਵਿਘਨ)

**ਸਰਦਾਰ ਹਰਚੰਦ ਸਿੰਘ** : ਡਿਪਟੀ ਸਪਿਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਇਨ੍ਹਾਂ ਨੇ ਕਿਹਾ ਕਿ ਗੁਰੂਦੁਆਰਾ ਪ੍ਰਬੰਧਕ ਕਮੇਟੀ ਦੇ 22 ਮੈਂਬਰ ਬਣ ਗਏ ਮੈਂ ਕਹਿੰਦਾ ਹਾਂ ਕਿ ਇਹ ਜਿਹੜੇ 4 ਅਕਾਲ ਤਖਤ ਹਨ ਉਨ੍ਹਾਂ ਵਿਚ ਕਿਹੜਾ ਹੈਡ ਗ੍ਰੰਥੀ ਹਰੀਜਨ ਹੈ ?

**ਗਿਆਨੀ ਕੁੰਦਨ ਸਿੰਘ ਪਤੰਗ** : ਸਾਡੇ ਚੇਤ ਸਿੰਘ ਜੀ ਜਿਹੜੇ ਹਨ ਉਹ ਹੈਡ ਗ੍ਰੰਥੀ ਹਨ । ( ਵਿਘਨ ) ( ਥੰਪਿੰਗ )

**ਸਰਦਾਰ ਬਸੰਤ ਸਿੰਘ ਖਾਲਸਾ** : ਡਿਪਟੀ ਸਪਿਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਮੈਂ ਕਿਸੇ ਧਰਮ ਨੂੰ ਨਿੰਦਦਾ ਨਹੀਂ ਮੈਂ ਕਹਿੰਦਾ ਹਾਂ ਕਿ ਇਹ ਦਸ ਦੇਣ ਕਿ ਹਿੰਦੁਸਤਾਨ ਵਿਚ ਜਾਂ ਦੁਨੀਆ ਭਰ ਵਿਚ ਕਿਸੇ ਮੰਦਰ ਵਿਚ ਕੋਈ ਪਛੜੇ ਵਰਗ ਦਾ ਪੁਜਾਰੀ ਹੋਵੇ ਸਾਡੇ ਗੁਰਦੁਆਰਿਆਂ ਵਿਚ ਮਜ਼੍ਹਬੀ ਜ਼ਰੂਰ ਹੋਣਗੇ ।

**ਸ੍ਰੀ ਡਿਪਟੀ ਸਪੀਕਰ** : ਮੰਦਰਾਂ ਵਿਚ ਪੁਜਾਰੀ ਲਾਉਣਾ ਗੌਰਮਿੰਟ ਦਾ ਫਰਜ਼ ਨਹੀਂ (It is not the duty of the Government to appoint Pujaries in the temples.)

**ਗਿਆਨੀ ਕੁੰਦਨ ਸਿੰਘ ਪਤੰਗ** : ਡਿਪਟੀ ਸਪੀਕਰ ਸਾਹਿਬ, ਜੇਕਰ ਮੰਦਰਾਂ ਵਿਚ ਪੁਜਾਰੀ ਲਾਉਣਾ ਗੌਰਮਿੰਟ ਦਾ ਫਰਜ਼ ਨਹੀਂ ਤਾਂ ਇਹ ਕੀ ਲਗਦਾ ਹੈ ਗੁਰਦੁਆਰਿਆਂ ਦਾ ( ਵਿਘਨ ) ਸਾਡਾ ਜੋ ਫਰਜ਼ ਹੈ ਅਸੀਂ ਪੂਰਾ ਕੀਤਾ ਹੈ ਪਰ ਜੋ ਇਨ੍ਹਾਂ ਦਾ ਫਰਜ਼ ਹੈ ਉਹ ਇਨ੍ਹਾਂ ਨੇ ਪੂਰਾ ਨਹੀਂ ਕੀਤਾ । ਮੈਂ ਅਰਜ਼ ਕਰਦਾ ਹਾਂ ਕਿ ਸਾਡੇ ਨਾਲ ਸਾਰੇ ਹਮਦਰਦੀ ਕਰਦੇ ਹਨ ਅਤੇ ਕਹਿੰਦੇ ਹਨ ਕਿ ਅਸੀਂ ਪਿਛੜੇ ਵਰਗ ਨੂੰ ਇਹ ਦਿਤਾ ਉਹ ਦਿਤਾ । ਕਿਆ ਦਿਤਾ ਸਾਨੂੰ ਕਿਸੇ ਨੇ ਕੁਝ ਨਹੀਂ । ਤੁਸੀਂ ਰਿਜ਼ਰਵੇਸ਼ਨ ਖਤਮ ਕਰਕੇ ਵੇਖ ਲਵੋ ਕੋਈ ਵੀ ਸਾਨੂੰ ਵੋਟ ਨਹੀਂ ਪਾਵੇਗਾ ਅਤੇ ਸਾਡਾ ਪੜ੍ਹਿਆ ਲਿਖਿਆ ਭਾਵੇਂ ਬੀ. ਏ. ਭਾਵੇਂ ਪੀ. ਐਚ. ਡੀ. ਵੀ ਹੋਵੇ ਕਿਸੇ ਨੇ ਨਹੀਂ ਲੈਣਾ; ਉਚੇ ਵਰਗ ਦਾ ਭਾਵੇਂ ਅੱਨਪੜ੍ਹ ਕਿਉਂ ਨਾ ਹੋਵੇ ਉਸ ਨੇ ਲਗ ਜਾਣਾ ਹੈ । ਇਹ ਜਿਹੜਾ ਕਹਿੰਦੇ ਹਨ ਕਿ ਅਸੀਂ ਤੁਹਾਡੇ ਲਈ ਬਹੁਤ ਕੁਝ ਕੀਤਾ । ਇਹ ਕੁਝ ਨਹੀਂ ਕਰਦੇ । ਜੇ ਕੋਈ ਕਾਂਗਰਸੀ ਬਣ ਗਿਆ ਹੋਵੇ ਅਤੇ ਉਸ ਦਾ ਕੁਝ ਭਾਵੇਂ ਕਰ ਦਿਤਾ ਹੋਵੇ ਪਰ ਸਾਡਾ ਕਿਸੇ ਨੇ ਕੁਝ ਨਹੀਂ ਕੀਤਾ । ਇਕ ਬੂਟਾ ਸਿੰਘ ਐਮ. ਪੀ. ਹੈ ਉਸ ਕੋਲ 165 ਏਕੜ ਜ਼ਮੀਨ ਹੈ । ਗੁਰਮੇਲ ਸਿੰਘ ਕੋਲ 56 ਏਕੜ ਹੈ, ਸਾਧੂ ਰਾਮ ਐਮ. ਪੀ. ਕੋਲ 72 ਏਕੜ ਹੈ, ਜਗਤ ਰਾਮ ਕੋਲ 49 ਏਕੜ ਹੈ, ਪਰ ਸਾਡੇ ਨਾਲ ਤਾਂ ਇਨ੍ਹਾਂ ਦੀ ਝੂਠੀ ਹਮਦਰਦੀ ਹੈ ।

**ਸਰਦਾਰ ਦਰਸ਼ਨ ਸਿੰਘ ਕੇ. ਪੀ.** : ਡਿਪਟੀ ਸਪੀਕਰ ਸਾਹਿਬ, ਇਹ ਐਵੇਂ ਗਲਤ ਬਿਆਨੀ ਕਰਦੇ ਹਨ । ਅਸੀਂ ਕਮੇਟੀ ਵਿਚ ਸੀ ਅਤੇ ਉਸ ਦੀ ਰਿਪੋਰਟ ਪੇਸ਼ ਕਰਾਂਗੇ.... (ਵਿਘਨ)

**ਸ੍ਰੀ ਡਿਪਟੀ ਸਪੀਕਰ** : ਸੀਲਿੰਗ ਤੋਂ ਬਾਦ ਨਹੀਂ ਰਹਿਣੀ ਚਾਹੀਦੀ, ਪਹਿਲੇ ਭਾਵੇਂ ਹੋਵੇ (The land should not be in excess of the limit after the enforcement of ceiling limit ; it may have been so before the enforcement of ceiling limit.)

**ਗਿਆਨ ਕੁੰਦਨ ਸਿੰਘ ਪਤੰਗ** : ਡਿਪਟੀ ਸਪੀਕਰ ਸਾਹਿਬ, ਇਹ 30 ਸਤੰਬਰ, 1972 ਦਾ ਬਲਿਟਿਜ਼ ਪੜ੍ਹ ਕੇ ਵੇਖ ਲੈਣ ( ਵਿਘਨ ) ਡਿਪਟੀ ਸਪੀਕਰ ਸਾਹਿਬ, ਇਹ ਸਾਡੇ ਨਾਲ ਫੋਕੀ ਹਮਦਰਦੀ ਜ਼ਾਹਿਰ ਕਰਦੇ ਹਨ ਦਿੰਦੇ ਕੁਝ ਵੀ ਨਹੀਂ ਐਵੇਂ ਫੜਾਂ ਮਾਰਦੇ ਹਨ । ਤੁਹਾਡੇ ਸਾਹਮਣੇ ਗੁਲਸ਼ਨ ਜੀ ਨੇ ਸਾਰੀ ਲਿਸਟ ਰਖੀ ਹੈ, ਖਾਲਸਾ ਜੀ ਨੇ ਵੀ ਰਖੀ ਹੈ । ਮੈਨੂੰ ਪਤਾ ਨਹੀਂ ਕਿ ਇਨ੍ਹਾਂ ਨੇ ਸਾਨੂੰ ਦਿਤਾ ਕੀ ਹੈ । ਇਨ੍ਹਾਂ ਨੇ ਨੌਕਰੀਆਂ ਵਿਚ ਸਾਨੂੰ ਕੁਝ ਨਹੀਂ ਦਿਤਾ ਅਤੇ ਨਾ ਹੀ ਕਿਸੇ ਹੋਰ ਖੇਤਰ ਵਿਚ ਦਿਤਾ ਹੈ ਐਵੇਂ ਫੋਕੀ ਹਮਦਰਦੀ ਕਰੀ ਜਾਂਦੇ ਹਨ । ਮੈਂ ਕਹਿੰਦਾ ਹਾਂ ਕਿ ਹਰ ਇਕ ਵਰਗ ਵਿਚ ਜਿਥੇ ਸਾਡੇ ਪਛੜੀਆਂ ਸ਼੍ਰੇਣੀਆਂ ਦੇ ਮੁਲਾਜ਼ਮ ਹਨ ਉਨ੍ਹਾਂ ਨੂੰ ਪੂਰੇ ਹਕ ਮਿਲਣੇ ਚਾਹੀਦੇ ਹਨ । (ਵਿਘਨ) ਇਤਨਾ ਕਹਿੰਦੇ ਹੋਇਆ ਮੈਂ ਆਪਣੀ ਸੀਟ ਲੈਂਦਾ ਹਾਂ ।

**ਸਰਦਾਰ ਧੰਨਾ ਸਿੰਘ ਗੁਲਸ਼ਨ** : * * * *

**ਸ੍ਰੀ ਡਿਪਟੀ ਸਪੀਕਰ** : ਜੋ ਕੁਝ ਇਹ ਮੈਂਬਰ ਸਾਹਿਬ ਬਿਨਾਂ ਆਗਿਆ ਤੋਂ ਕਹਿ ਰਹੇ ਹਨ ਨੋਟ ਨਾ ਕੀਤਾ ਜਾਵੇ । (ਵਿਘਨ) (Whatever the hon. Member is saying without the permission of the Chair should not recorded.) (*interruptions*)

**ਸਰਦਾਰ ਹਰਚੰਦ ਸਿੰਘ** (ਅਮਲੋਹ, ਐਸ. ਸੀ.) : ਸਤਿਕਾਰ ਯੋਗ ਡਿਪਟੀ ਸਪੀਕਰ ਸਾਹਿਬ, ਮੈਂ ਉਹ ਗਲ ਕਹਾਂਗਾ ਜੋ ਮੇਰੇ ਕਿਸੇ ਵੀ ਆਨਰੇਬਲ ਮੈਂਬਰ ਨੇ ਨਹੀਂ ਕਹੀ । ਇਸ ਤੇ ਕਾਫ਼ੀ ਜ਼ਿਆਦਾ ਵਿਚਾਰ ਹੋ ਚੁਕਾ ਹੈ ਔਰ ਮੈਂ ਸਿਰਫ ਇਕ ਗਲ ਕਹਿਣੀ ਚਾਹੁੰਦਾ ਹਾਂ ਕਿ 1947 ਤੋਂ ਪਹਿਲਾਂ ਅੰਗਰੇਜ਼ ਦਾ ਰਾਜ ਸੀ, ਰਾਜਿਆਂ ਦਾ ਰਾਜ ਸੀ । ਕਿਸੇ ਪਿੰਡ ਵਿਚ ਚਲੇ ਜਾਂਦੇ ਉਥੇ ਹਰੀਜਨ ਮਜ਼ਹਬੀ ਰਾਮਦਾਸੀਏ ਜਾਂ ਕੋਈ ਵੀ ਹੋਰ ਸੀ ਕੋਈ ਮੰਗਦਾ ਨਹੀਂ ਸੀ ਉਹ ਕੰਮ ਕਰਦੇ ਸਨ ਭਾਵੇਂ ਕਿਸੇ ਦਾ ਝਾੜੂ ਦਿੰਦੇ ਭਾਵੇਂ ਕਿਸੇ ਦੇ ਜੋੜੇ ਗੰਢਦੇ । 1947 ਦੇ ਵਕਤ ਮਹਾਤਮਾ ਗਾਂਧੀ ਜੀ ਨੇ ਇਹ ਚੀਜ਼ ਉਠਾਈ । ਜਿਸ ਵਕਤ ਕਾਂਗਰਸ ਆਈ ਅਤੇ ਤਰੰਗਾ ਨੈਸ਼ਨਲ ਫਲੈਗ ਬਣਿਆ ਉਨ੍ਹਾਂ ਨੇ ਕਿਹਾ ਸੀ ਮੈਂ ਉਸ ਮੁਲਕ ਨੂੰ ਨਮਸਕਾਰ ਕਰਾਂਗਾ ਜਿਹੜੇ ਮੁਲਕ ਵਿਚ ਇਕ ਭੰਗੀ ਵੀ ਲੜਕੀ ਪ੍ਰਧਾਨ ਹੋਵੇਗੀ ।

---

*Not recorded as ordered by the Chair.

[ਸਰਦਾਰ ਹਰਚੰਦ ਸਿੰਘ]

25-26 ਸਾਲ ਹੋ ਗਏ ਹਨ ਮਹਾਤਮਾ ਗਾਂਧੀ ਜੀ ਨੇ ਇਹ ਕਿਹਾ ਸੀ । 25 ਸਾਲਾਂ ਵਿਚ ਮਹਾਤਮਾ ਗਾਧੀ ਜੀ ਦੀ ਕਾਂਗਰਸ ਦੀਆਂ ਸਰਕਾਰਾਂ ਚਲੀਆਂ ਆਉਂਦੀਆਂ ਹਨ । ਅੰਗਰੇਜ਼ਾਂ ਵੇਲੇ ਵੀ ਰਿਜ਼ਰਵੇਸ਼ਨਾਂ ਸਨ । ਸਰਵਿਸ ਵਿਚ, ਸੀਟਾਂ ਵਿਚ ਸਾਰੀ ਗਲਾਂ ਵਿਚ ਰਿਜ਼ਰਵੇਸ਼ਨਾਂ ਸਨ ਅਤੇ ਕਾਂਗਰਸ ਨੇ ਉਸ ਦੇ ਮੁਤਾਬਕ ਹੀ ਕੀਤਾ ਹੈ । ਮੇਰੇ ਕਹਿਣ ਦਾ ਮਤਲਬ ਇਹ ਹੈ ਕਿ ਜਿਸ ਵਕਤ ਗਾਂਧੀ ਜੀ ਇੰਗਲੈਂਡ ਗਏ ਅਤੇ ਜਾਰਜ ਪੰਚਮ ਨਾਲ ਗਲ ਬਾਤ ਕੀਤੀ ਤਾਂ ਜਾਰਜ ਪੰਜਮ ਨੇ ਕਿਹਾ ਕਿ ਸਾਨੂੰ ਕਹੋ ਤਾਂ ਅਸੀਂ ਨਹਿਰਾਂ ਖੋਦ ਦਿੰਦੇ ਹਾਂ, ਸੜਕਾਂ ਬਣਵਾ ਦਿੰਦੇ ਹਾਂ, ਕਾਲਜ ਖੋਲ੍ਹ ਦਿੰਦੇ ਹਾਂ, ਜੋ ਕੁਛ ਚਾਹੁੰਦੇ ਹੋ ਡਿਵੈਲਪਮੈਂਟ ਕਰ ਦਿੰਦੇ ਹਾਂ, ਤੁਹਾਡੇ ਰਾਜ ਨਾਲ ਕੀ ਮਤਲਬ । ਗਾਂਧੀ ਜੀ ਨੇ ਕਿਹਾ ਕਿ ਜਦ ਤਕ ਸਾਡੇ ਕੋਲ ਪੁਲੀਟੀਕਲ ਤਾਕਤ ਨਹੀਂ ਆਉਂਦੀ, ਰਾਜ ਭਾਗ ਹੱਥ ਨਹੀਂ ਆਉਂਦਾ ਉਦੋਂ ਤਕ ਅਸੀਂ ਕੌਮ ਦਾ ਸੁਧਾਰ ਨਹੀਂ ਕਰ ਸਕਦੇ । ਹਿੰਦੁਸਤਾਨ ਵਿਚ 25 ਸਾਲ ਹੋ ਗਏ ਰਾਜ ਆਏ ਨੂੰ, ਪੁਲੀਟੀਕਲ ਤਾਕਤ ਆਈ ਨੂੰ ਅਤੇ ਸਾਡੀ ਹਿੰਦੁਸਤਾਨ ਦੀ ਸਰਕਾਰ ਨੇ ਪੂਰੇ ਜ਼ੋਰ ਨਾਲ ਨਾਅਰਾ ਲਾਇਆ ਹੈ ਕਿ ਅਸੀਂ ਗਰੀਬੀ ਦੂਰ ਕਰ ਰਹੇ ਹਾਂ । ਡਿਪਟੀ ਸਪੀਕਰ ਸਾਹਿਬ, ਗਰੀਬੀ ਦੂਰ ਕਰਨ ਦਾ ਮਤਲਬ ਇਹ ਹੈ ਕਿ ਅਸੀਂ ਹਰੀਜਨਾਂ ਦਾ ਸੁਧਾਰ ਕਰਨਾ ਹੈ । ਗਾਂਧੀ ਜੀ ਦੇ ਕਹਿਣ ਮੁਤਾਬਿਕ ਗਰੀਬੀ ਤਦ ਹੀ ਦੂਰ ਹੋ ਸਕਦੀ ਹੈ ਜਦੋਂ ਪੁਲੀਟੀਕਲ ਤਾਕਤ ਹੱਥ ਵਿਚ ਆਵੇ । ਵੇਖਣਾ ਇਹ ਹੈ ਕਿ ਕੀ ਹਿੰਦੁਸਤਾਨ ਦਾ ਪ੍ਰਾਈਮ ਮਨਿਸਟਰ ਅੱਜ ਤਕ ਹਰੀਜਨ ਬਣਿਆ ਹੈ । ਹਿੰਦੁਸਤਾਨ ਦੇ ਕਿਤਨੇ ਸੂਬਿਆਂ ਦੇ ਚੀਫ ਮਨੀਸਟਰ ਹਰਿਜਨ ਹਨ । ਇਹ ਪੰਜਾਬ ਸਰਕਾਰ ਦੀ ਕੈਬਨਿਟ ਹੈ । 10 ਵਜ਼ੀਰ ਇਸ ਵਿਚ ਹਨ ਪਰ ਤਾਕਤ ਸਾਰੀ ਗਿਆਨੀ ਜ਼ੈਲ ਸਿੰਘ ਦੇ ਹੱਥ ਹੈ । ਮਹਿਕਮੇਂ ਭਾਵੇਂ ਹਰ ਇਕ ਮਨਿਸਟਰ ਨੂੰ ਦੇ ਰਖੇ ਹਨ ਪਰ ਜੇ ਗਿਆਨੀ ਜ਼ੈਲ ਸਿੰਘ ਆਖੇ ਕਿ ਫਲਾਣੇ ਅਫਸਰ ਨੂੰ ਜਨਰਲ ਐਡਮਨਿਸਟਰੇਸ਼ਨ ਦਾ ਇੰਚਾਰਜ ਲਾਉਣਾ ਹੈ ਤਾਂ ਉਸ ਨੂੰ ਲਗਾ ਦਿਤਾ ਜਾਵੇਗਾ । ਇਸੇ ਤਰ੍ਹਾਂ ਜੇ ਕਿਸੇ ਹਰੀਜਨ ਨੂੰ ਪੁਲਿਸ ਦਾ ਜਰਨੈਲ ਲਾਉਣਾ ਹੋਇਆ ਤਾਂ ਉਸ ਨੂੰ ਲਗਾ ਦਿਤਾ ਜਾਵੇਗਾ । ਸਾਰੀ ਤਾਕਤ ਡੈਮੋਕਰੇਸੀ ਵਿਚ ਚੀਫ ਮਨਿਸਟਰ ਦੇ ਹੱਥ ਵਿਚ ਹੁੰਦੀ ਹੈ । ਇਸ ਲਈ ਇਥੇ ਵੀ ਚੀਫ ਮਨਿਸਟਰ ਹਰੀਜਨ ਹੋਣਾ ਚਾਹੀਦਾ ਹੈ । ਸਾਡੀ ਸਰਕਾਰ ਨੂੰ ਬਣਿਆ ਇਕ ਸਾਲ ਹੋ ਗਿਆ ਹੈ । ਚੀਫ ਮਨਿਸਟਰ ਸਾਹਿਬ ਨੇ ਐਲਾਨ ਕੀਤਾ ਕਿ ਅਸੀਂ ਹਰੀਜਨਾਂ ਦਾ ਸੁਧਾਰ ਕਰਾਂਗੇ ਅਤੇ ਕਿਹਾ ਕਿ ਅਸੀਂ ਗਰੀਬੀ ਦੂਰ ਕਰਕੇ ਦਿਖਾਵਾਂਗੇ । ਚੀਫ ਮਨਿਸਟਰ ਸਾਹਿਬ ਨੇ ਹਰ ਇਕ ਅਹਿਲਕਾਰ ਨੂੰ, ਹਰ ਇਕ ਵਜ਼ੀਰ ਨੂੰ ਹੁਕਮ ਦਿਤਾ ਕਿ ਜੇ ਉਹ ਕਿਸੇ ਪਿੰਡ ਵਿਚ ਜਾਂ ਨਗਰ ਵਿਚ ਜਾਣ, ਤਾਂ ਹਰੀਜਨਾਂ ਦੀ ਬਸਤੀ ਵਿਚ ਜ਼ਰੂਰ ਫੇਰਾ ਮਾਰਕੇ ਆਉਣ ਅਤੇ ਪੁੱਛ ਕੇ ਆਉਣ ਕਿ ਉਨ੍ਹਾਂ ਨੂੰ ਕੋਈ ਦੁਖ ਜਾਂ ਤਕਲੀਫ ਤਾਂ ਨਹੀਂ । ਚੀਫ ਮਨਿਸਟਰ ਸਾਹਿਬ ਨੇ ਕਿਹਾ ਕਿ ਹਰੀਜਨਾਂ ਨੂੰ ਅਸੀ ਰਿਜ਼ਰਵੇਸ਼ਨ ਇਨ ਸਰਵਿਸ ਦੇਵਾਂਗੇ ਅਤੇ ਪਲਾਟ ਦੇਵਾਂਗੇ । ਸਭ ਤੋਂ ਵਡੀ ਗਲ ਇਹ ਹੈ ਕਿ ਪੁਲੀਟੀਕਲ ਤਾਕਤ ਜਿਹੜੀ ਹੈ ਉਹ ਇਨ੍ਹਾਂ ਗਰੀਬਾਂ ਦੇ ਹੱਥ ਵਿਚ ਨਹੀਂ । ਚੀਫ ਮਨਿਸਟਰ ਨੇ ਆਪਣੀ ਗੌਰਮਿੰਟ ਨੌਮੀਨੇਟ ਕੀਤੀ ਹੈ । ਉਸ ਦੇ ਵਿਚ 10 ਵਜ਼ੀਰ ਲਏ ਹਨ । ਜੇ ਇਸ ਵਿਚ 6 ਹਰੀਜਨ ਹੋਣ ਤਾਂ ਅਸੀਂ ਕਹਾਂਗੇ ਕਿ ਪੁਲੀਟੀਕਲ ਤਾਕਤ ਦੇ ਦਿੱਤੀ ਹੈ । ਜੇ ਚੀਫ ਮਨਿਸਟਰ ਹਰੀਜਨਾਂ ਦਾ ਹੁੰਦਾ ਤਾਂ ਅਸੀ ਸਮਝਦੇ ਕਿ ਉਸ ਦੇ ਹੱਥ ਵਿਚ ਤਾਕਤ ਹੈ । ਜੇ ਚੀਫ ਮਨਿਸਟਰ 10 ਮਨਿਸਟਰਾਂ ਵਿਚ 6 ਹਰੀਜਨ ਮਨਿਸਟਰ

ਨਹੀਂ ਰਖ ਸਕਦਾ ਤਾਂ ਅਸੀਂ ਕਿਸ ਤਰ੍ਹਾਂ ਕਹਿ ਸਕਦੇ ਹਾਂ ਕਿ ਹਰੀਜਨਾਂ ਦੀ ਭਲਾਈ ਹੋਣੀ ਹੈ ।

ਡਿਪਟੀ ਸਪੀਕਰ ਸਾਹਿਬ, ਕਿਹਾ ਜਾਂਦਾ ਹੈ ਕਿ ਹਰੀਜਨਾਂ ਦੇ ਬੱਚਿਆਂ ਨੂੰ ਵਜ਼ੀਫੇ ਦਿਤੇ ਜਾਂਦੇ ਹਨ । ਬੈਕਵਰਡ ਕਲਾਸਾਂ ਨੂੰ ਵੀ ਵਜ਼ੀਫੇ ਦਿੱਤੇ ਜਾਂਦੇ ਹਨ । ਲੋਹਾਰ ਨੂੰ ਵੀ ਵਜ਼ੀਫਾ ਮਿਲਦਾ ਹੈ । ਸਾਰੇ ਤਰਖਾਣ ਆਪਣੇ ਆਪ ਨੂੰ ਲੁਹਾਰ ਲਿਖਾ ਕੇ ਵਜ਼ੀਫੇ ਲੈਂਦੇ ਹਨ । ਪਰ ਨਾਂ ਹਰੀਜਨਾਂ ਦਾ ਲਗ ਜਾਂਦਾ ਹੈ । ਹਰੀਜਨਾਂ ਦੀ ਕੈਟੇਗਰੀ ਨੂੰ ਅਲਹਿਦਾ ਕਿਉਂ ਨਹੀਂ ਰਖਿਆ ਜਾਂਦਾ । ਕਪੂਰ ਸਾਹਿਬ ਬੜੇ ਪੁਰਾਣੇ ਕਾਂਗਰਸੀ ਵਰਕਰ ਹਨ । ਸਾਰੇ ਪੰਜਾਬ ਵਿਚ ਦੀਵਾ ਲੈ ਕੇ ਜੇ ਫਿਰੋ ਤਾਂ 200 ਤੋਂ ਜ਼ਿਆਦਾ ਅਮੀਰ ਹਰੀਜਨ ਨਹੀਂ ਮਿਲਣਗੇ । ਇਨ੍ਹਾਂ ਨੇ ਕਿਹਾ ਕਿ ਦੂਜੇ ਅਮੀਰ ਬਣਨ ਜਾਂ ਨਾ ਬਣਨ ਪਰ ਇਨ੍ਹਾਂ 200 ਅਮੀਰ ਹਰੀਜਨਾਂ ਨੂੰ ਜ਼ਰੂਰ ਮਾਰ ਦਿਉ । ਜੋ ਗੁਲਾਮੀ ਹਰੀਜਨਾਂ ਨੂੰ ਹਿੰਦੁਸਤਾਨ ਅੰਦਰ ਹਿੰਦੂਆਂ ਨੇ ਦਿੱਤੀ ਉਹ ਗਲ ਬਦਲੀ ਨਹੀਂ । ਜਦੋਂ ਤਕ ਜ਼ਹਿਨੀਅਤ ਨਹੀ ਬਦਲਦੀ ਤਦ ਤਕ ਹਰੀਜਨਾਂ ਦਾ ਭਲਾ ਨਹੀਂ ਹੋ ਸਕਦਾ । ਡਿਪਟੀ ਸਪੀਕਰ ਸਾਹਿਬ, ਜਦੋਂ ਤਕ ਰਾਜਨੀਤਕ ਤਾਕਤ ਕਾਂਗਰਸ ਹਰੀਜਨਾਂ ਨੂੰ ਨਹੀਂ ਦੇਂਦੀ ਤਦ ਤਕ ਹਰੀਜਨਾਂ ਦਾ ਭਲਾ ਨਹੀਂ ਹੋ ਸਕਦਾ । ਪਤਾ ਨਹੀਂ ਇਹ ਆਪਣੇ ਆਪ ਆਂਕੜੇ ਇਕੱਠੇ ਕਰਕੇ ਲੈ ਆਏ ਹਨ ਕਿ ਪੌਣੇ ਦ ਲੱਖ ਆਦਮੀਆਂ ਨੂੰ ਪੰਜਾਬ ਵਿਚ ਪਲਾਟ ਚਾਹੀਦੇ ਹਨ । ਇਕ ਪਿੰਡ ਵਿਚ ਚੀਫ ਮਨਿਸਟਰ ਸਾਹਿਬ ਨੇ ਪਲਾਟ ਦਿਤੇ । ਉਸ ਪਿੰਡ ਵਿਚ ਹਰੀਜਨਾਂ ਨੂੰ ਉਸ ਜ਼ਮੀਨ ਵਿਚੋਂ ਪਲਾਟ ਦਿਤੇ ਜੋ 20 ਵਿਘੇ ਜ਼ਮੀਨ 1947 ਤੋਂ ਪਹਿਲਾਂ ਮਜ਼ਹਬੀ ਪਰੀਵਾਰਾਂ ਕੋਲ ਸੀ ਉਨ੍ਹਾਂ ਤੋਂ ਇਹ ਜ਼ਮੀਨ ਖੋਹ ਕੇ ਹਰੀਜਨਾਂ ਨੂੰ ਪਲਾਟ ਦਿਤੇ ਹਨ ।

(ਅਕਾਲੀ ਬੈਂਚਾਂ ਵਲੋਂ ਸ਼ੇਮ, ਸ਼ੇਮ ਦੀਆਂ ਅਵਾਜ਼ਾਂ)

ਡਿਪਟੀ ਸਪੀਕਰ ਸਾਹਿਬ, ਮੇਰੇ ਹਲਕੇ ਵਿਚ ਸੌ ਘਰ ਹਰੀਜਨਾਂ ਦੇ ਹਨ । ਇੱਕ ਪਿੰਡ ਵਿਚ ਦੋ ਆਦਮੀਆਂ ਨੂੰ ਪਲਾਟ ਦਿੱਤੇ । ਇੱਕ ਨੇ ਪਟਵਾਰੀ ਨੂੰ 50 ਰੁਪਏ ਦਿਤੇ ਅਤੇ ਦੂਜੇ ਨੇ ਕਿਸੇ ਹੋਰ ਤਰੀਕੇ ਨਾਲ ਆਪਣੇ ਨਾਂ ਪਲਾਟ ਅਲਾਟ ਕਰਵਾ ਲਿਆ ।

ਡਿਪਟੀ ਸਪੀਕਰ ਸਾਹਿਬ, ਸਲਾੜੇ ਵਿਚ ਪਟਵਾਰੀਆਂ ਨੇ 30, 30 ਰੁਪਏ ਲੈਕੇ ਲੋਕਾਂ ਨੂੰ ਪਲਾਟ ਦਿੱਤੇ । ਇਹ ਐਸਾ ਮਸਲਾ ਹੈ ਜਿਸ ਵਲ ਗੌਰਮਿੰਟ ਨੂੰ ਧਿਆਨ ਦੇਣਾ ਚਾਹੀਦਾ ਹੈ ।

ਮੁਲਾਜ਼ਮਾਂ ਨੂੰ ਇਨਟੈਰਿਮ ਰੀਲੀਫ ਕੋਈ 7, 8 ਕਰੋੜ ਰੁਪਏ ਦੇ ਲਗ ਭਗ ਦਿਤਾ ਗਿਆ । ਭੰਗੀ ਅਤੇ ਸਵੀਪਰ, ਜਿਸ ਕੈਟੇਗਰੀ ਵਿਚ ਸ਼ੈਡਿਊਲਡ ਕਾਸਟਸ ਖਾਸ ਤੌਰ ਤੇ ਕੰਮ ਕਰਦੇ ਹਨ, ਉਨ੍ਹਾਂ ਦੀ ਤਨਖਾਹ ਪਿਛਲੇ ਇਕ ਸਾਲ ਅੰਦਰ ਨਹੀਂ ਵਧਾਈ । ਇਹ ਹਰੀਜਨਾਂ ਦੀ ਭਲਾਈ ਕਿਸ ਤਰ੍ਹਾਂ ਕਰਨਗੇ । ਜਿਤਨੇ ਵੀ ਪਬਿਲਕ ਸਕੂਲ ਹਨ ਇਨ੍ਹਾਂ ਵਿਚ ਹਰੀਜਨਾਂ ਦਾ ਇਕ ਵੀ ਲੜਕਾ ਨਹੀਂ ਪੜ੍ਹਦਾ । ਉਥੇ ਫੀਸਾਂ ਮੁਆਫ ਕੀਤੀਆਂ ਜਾਂਦੀਆਂ ਹਨ, ਉਥੇ ਬਚਿਆਂ ਨੂੰ ਵਜ਼ੀਫ਼ੇ ਦਿਤੇ ਜਾਦੇ ਹਨ । ਇਨ੍ਹਾਂ ਸਕੂਲਾਂ ਵਿਚ ਉੱਚੀਆਂ ਜਾਤੀਆਂ ਵਾਲਿਆਂ ਦੇ ਬੱਚੇ ਪੜ੍ਹਦੇ ਹਨ ਅਤੇ ਇਹ ਸਹੂਲਤਾਂ ਸਿਰਫ ਉਨ੍ਹਾਂ ਨੂੰ ਹੀ ਦਿਤੀਆਂ ਜਾਂਦੀਆਂ ਹਨ । ਪਿਛਲੇ 25 ਸਾਲਾਂ ਵਿਚ ਅਮੀਰ ਜ਼ਿਆਦਾ ਅਮੀਰ ਹੁੰਦੇ ਚਲੇ ਗਏ ਹਨ

[ਸਰਦਾਰ ਹਰਚੰਦ ਸਿਘ]

ਅਤੇ ਗਰੀਬ ਹੋਰ ਜ਼ਿਆਦਾ ਗਰੀਬ ਹੋ ਗਏ ਹਨ । । ਇਹ ਕਹਿੰਦੇ ਹਨ ਕਿ ਅਸੀਂ ਗਰੀਬਾਂ ਦੀ ਹਾਲਤ ਸੁਧਾਰਨੀ ਹੈ । ਇਹ ਵੇਖਣ ਕਿ ਅਜ਼ਾਦੀ ਤੋਂ ਪਹਿਲਾਂ ਜਿਸ ਕੋਲ ਇਕ ਕਾਰਖਾਨਾ ਸੀ ਉਸ ਕੋਲ ਕਿਤਨਾ ਰੁਪਿਆ ਇਕੱਠਾ ਹੋ ਗਿਆ ਹੈ ।

**ਸਿੰਜਾਈ ਅਤੇ ਬਿਜਲੀ ਮੰਤਰੀ (ਸ੍ਰੀ ਗੁਰਮੇਲ ਸਿੰਘ) :** ਡਿਪਟੀ ਸਪੀਕਰ ਸਾਹਿਬ, ਸ਼ੈਡਿਊਲਡ ਕਾਸਟਜ਼ ਅਤੇ ਸ਼ੈਡਿਊਲਡ ਟਰਾਈਬਜ਼ ਬਾਰੇ ਕਮਿਸ਼ਨਰ ਸ਼ੈਡਿਊਲਡ ਕਾਸਟਸ ਦੀ 1969-70 ਦੀ ਜੋ ਰਿਪੋਰਟ ਹੈ, ਉਸ ਉਤੇ ਅੱਜ ਇਸ ਹਾਊਸ ਵਿਚ ਬਹਿਸ ਹੋਈ ਹੈ। ਉਸ ਰਿਪੋਰਟ ਵਿਚ ਜੋ ਸਿਫਾਰਸ਼ਾਂ ਸਨ ਉਨ੍ਹਾਂ ਬਾਰੇ ਵੀ ਸਾਡੇ ਮਾਨਯੋਗ ਮੈਂਬਰਾਂ ਨੇ ਆਪਣੇ ਵਿਚਾਰ ਦਿਤੇ ਹਨ ਅਤੇ ਕੁਝ ਸੁਝਾਓ ਆਪਣੇ ਵਲੋਂ ਵੀ ਦਿਤੇ ਹਨ । ਜਿਥੋਂ ਤਕ ਹਰੀਜਨਾਂ ਦੀ ਬਿਹਤਰੀ ਕਰਨ ਦਾ ਸਵਾਲ ਹੈ, ਉਸ ਬਾਰੇ ਰਿਪੋਰਟ ਵਿਚ ਵੀ ਆਖਿਆ ਗਿਆ ਹੈ। ਲੇਕਿਨ ਮੈਂ ਸਮਝਦਾ ਹਾਂ ਕਿ ਜਦੋਂ ਤਕ ਹਰੀਜਨਾਂ ਦੀ ਮਾਲੀ ਹਾਲਤ ਨਹੀਂ ਸੁਧਾਰੀ ਜਾਂਦੀ ਉਦੋਂ ਤਕ ਇਹ ਕਹਿਣਾ ਕਿ ਹਰੀਜਨਾਂ ਦੀ ਹਾਲਤ ਸੁਧਰ ਜਾਵੇਗੀ ਗਲਤ ਗਲ ਹੈ । ਪਬਲਿਕ ਸਕੂਲਾਂ ਵਿਚ ਅਤੇ ਅੰਗਰੇਜ਼ੀ ਸਕੂਲਾਂ ਵਿਚ, ਜਿਵੇਂ ਮੰਸੂਰੀ ਅਤੇ ਸ਼ਿਮਲੇ ਦੇ ਸਕੂਲ ਹਨ, ਇਨ੍ਹਾਂ ਵਿਚ ਅਮੀਰਾਂ ਦੇ ਬੱਚੇ ਹੀ ਕਿਉਂ ਪੜ੍ਹਦੇ ਹਨ, ਗਰੀਬਾਂ ਦੇ ਬੱਚੇ ਕਿਉਂ ਨਹੀਂ ਪੜ੍ਹਦੇ ? ਗਰੀਬਾਂ ਦੇ ਬੱਚੇ ਇਸ ਕਰਕੇ ਨਹੀਂ ਪੜ੍ਹਦੇ ਕਿਉਂਕਿ ਉਨ੍ਹਾਂ ਦੇ ਕੋਲ ਇਤਨੇ ਪੈਸੇ ਖਰਚ ਕਰਨ ਲਈ ਨਹੀਂ ਹਨ । ਉਹ 4 ਜਾਂ 5 ਸੌ ਰੁਪਿਆ ਮਹੀਨੇ ਦਾ ਖਰਚ ਨਹੀਂ ਕਰ ਸਕਦੇ । ਹਰੀਜਨਾਂ ਦੇ ਵਿਚ ਕੋਈ ਪੰਜ ਜਾਂ ਦਸ ਪਰਸੈਂਟ ਹੀ ਲੋਕ ਐਸੇ ਹੋਣਗੇ ਜਿਨ੍ਹਾਂ ਦੀ ਆਮਦਨ 250 ਰੁਪਏ ਮਹੀਨਾ ਹੋਵੇ । ਇਸ ਕਰਕੇ ਹੀ ਅਮੀਰਾਂ ਦੇ ਬੱਚੇ ਉਨ੍ਹਾਂ ਸਕੂਲਾਂ ਵਿਚ ਪੜ੍ਹਦੇ ਹਨ ਅਤੇ ਗਰੀਬਾਂ ਦੇ ਨਹੀਂ ਪੜ੍ਹ ਸਕਦੇ । ਅਮੀਰਾਂ ਦੇ ਬੱਚੇ ਇਨ੍ਹਾਂ ਸਕੂਲਾਂ ਵਿਚ ਪੜ੍ਹ ਕੇ ਅਫਸਰ ਬਣਦੇ ਹਨ । ਇਹ ਗਲ ਗਲਤ ਹੈ ਕਿ ਸਿਰਫ ਅਮੀਰਾਂ ਦੇ ਬੱਚਿਆਂ ਦਾ ਹੀ ਦਿਮਾਗ ਚੰਗਾ ਹੁੰਦਾ ਹੈ ।

ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਪਰਮਾਤਮਾ ਨੇ ਸਾਰੇ ਇਨਸਾਨਾਂ ਨੂੰ ਦਿਮਾਗ ਇਕੋ ਜਿਹਾ ਦਿਤਾ ਹੈ । ਭਾਵੇਂ ਕੋਈ ਹਰੀਜਨ ਹੈ ਭਾਵੇਂ ਕੋਈ ਹੋਰ, ਦਿਮਾਗ ਇਕੋ ਜਿਹਾ ਹੁੰਦਾ ਹੈ । ਪਰ ਜਿਨ੍ਹਾਂ ਦੀ ਮਾਲੀ ਹਾਲਤ ਚੰਗੀ ਹੁੰਦੀ ਹੈ ਉਨ੍ਹਾਂ ਨੂੰ ਮੌਕੇ ਜ਼ਿਆਦਾ ਮਿਲ ਜਾਂਦੇ ਹਨ ਔਰ ਜਿਹੜੇ ਗਰੀਬ ਹੁੰਦੇ ਹਨ ਉਨ੍ਹਾਂ ਦੇ ਬੱਚਿਆਂ ਨੂੰ ਘੱਟ ਮੌਕੇ ਮਿਲਦੇ ਹਨ । ਅਮੀਰ ਆਦਮੀਆਂ ਦੇ ਬੱਚਿਆਂ ਨੂੰ ਜ਼ਿਆਦਾ ਮੌਕੇ ਮਿਲਣ ਕਰਕੇ ਕੰਪੀਟੀਸ਼ਨਜ਼ ਵਿਚੋਂ ਨਿਕਲ ਜਾਂਦੇ ਹਨ ਔਰ ਉਹ ਹੀ ਨੌਕਰੀਆਂ ਲੈ ਜਾਂਦੇ ਹਨ ।

ਡਿਪਟੀ ਸਪੀਕਰ ਸਾਹਿਬ, ਪੰਜਾਬ ਦੀ ਸਰਕਾਰ ਨੇ, ਗਿਆਨੀ ਜੀ ਦੀ ਸਰਕਾਰ ਨੇ ਇਸ ਪਾਸੇ ਧਿਆਨ ਦਿਤਾ ਹੈ ਔਰ ਮੈਂ ਅਗੇ ਚਲਕੇ ਦਸਾਂਗਾ ਕਿ ਅਸੀਂ ਕੀ ਕੀ ਸਕੀਮਾਂ ਬਣਾਉਂਦੇ ਪਏ ਹਾਂ । ਕੁਝ ਦੋਸਤਾਂ ਨੇ ਕਿਹਾ ਹੈ ਕਿ ਹਰੀਜਨਾਂ ਵਿਚੋਂ ਬਾਲਮੀਕ ਅਤੇ ਆਦਿ ਧਰਮੀਆਂ ਵਿਚ ਫੁੱਟ ਪਈ ਹੋਈ ਹੈ । ਕੁਝ ਦੋਸਤਾਂ ਨੇ ਅੰਤਰ ਪਾਉਣ ਦੀ ਕੋਸ਼ਿਸ਼ ਕੀਤੀ ਹੈ । ਮੈਂ ਕਹਿੰਦਾ ਹਾਂ ਕਿ ਸਾਡੇ ਵਿਚ ਕੋਈ ਅੰਤਰ ਵਾਲੀ ਗਲ ਨਹੀਂ ਹੈ ਔਰ ਨਾ ਹੀ ਅੰਤਰ ਪੈਣ ਵਾਲੀ ਕੋਈ ਗਲ ਹੈ । ਜਿਹੜੇ ਦੋਸਤ ਇਹ ਕਹਿੰਦੇ ਹਨ ਕਿ ਸਾਡੇ ਵਿਚ ਅੰਤਰ ਹੈ, ਬਾਲਮੀਕੀਆਂ ਔਰ ਆਦਿ ਧਰਮੀਆਂ ਵਿਚ ਅੰਤਰ ਹੈ ਇਹ ਗੱਲ ਗਲਤ ਹੈ । ਜਿਹੜੀਆਂ ਅਸੀਂ ਸਹੂਲਤਾਂ ਦਿੰਦੇ ਹਾਂ ਜਾਂ ਜਿਹੜੀ ਰਿਜ਼ਰਵੇਸ਼ਨ ਰਖੀ ਹੋਈ ਹੈ ਉਹ ਸਾਰਿਆਂ ਲਈ ਹੀ ਬਰਾਬਰ ਹੈ ।

ਡਿਪਟੀ ਸਪੀਕਰ ਸਾਹਿਬ, ਆਜ਼ਾਦ ਸਾਹਿਬ ਨੇ ਕਿਹਾ ਹੈ ਕਿ ਇਨ੍ਹਾਂ ਨੂੰ ਹਾਈਪਾਵਰਡ ਕਮੇਟੀ ਵਿਚ ਨਹੀਂ ਪਾਇਆ ਇਹ ਤਜਰਬੇਕਾਰ ਹਨ । ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਹਾਈ ਪਾਵਰਡ ਕਮੇਟੀ ਹੈ ਉਸ ਵਿਚ ਔਰ ਜਿਹੜੀ ਹਾਊਸ ਦੀ ਕਨਸਲਟੇਟਿਵ ਕਮੇਟੀ ਬਣੀ ਹੈ ਉਸ ਵਿਚ ਵੀ ਬੜੇ ਤਜਰਬੇਕਾਰ ਮੈਂਬਰ ਪਾਏ ਗਏ ਹਨ । ਜੇ ਮੈਂ ਕਹਾਂ ਕਿ ਮੈਂ ਹੀ ਇਸ ਹਾਊਸ ਵਿਚ ਇਕਲਾ ਹੀ ਸਿਆਣਾ ਹਾਂ ਤਾਂ ਇਹ ਗਲਤ ਗਲ ਹੈ ।

## PERSONAL EXPLANATION BY ACHARYA PRITHVI SINGH AZAD

**Acharya Prithvi Singh Azad**: On a point of personal explanation. Sir, I never said so. I criticised the Government and the Government wanted to keep me away. I never said that other Members are not able and only I am.

## DISCUSSION ON THE 19th REPORT OF THE COMMIONSSIER FOR SCHEDULED CASTES AND SCHEDULED TRIBES FOR THE YEAR 1969-70 (*Resumption*).

**ਸਿੰਜਾਈ ਅਤੇ ਬਿਜਲੀ ਮੰਤਰੀ**: ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੂੰ ਚਿੰਤਾ ਨਹੀਂ ਕਰਨੀ ਚਾਹੀਦੀ । ਇਨ੍ਹਾਂ ਨੇ ਕਿਹਾ ਹੈ ਕਿ ਮੈਨੂੰ ਕਿਸੇ ਕਮੇਟੀ ਵਿਚ ਨਹੀਂ ਲਿਆ ਗਿਆ ਅਤੇ ਮੈਨੂੰ ਗੌਰਮਿੰਟ ਪਿੱਛੇ ਰਖਦੀ ਹੈ । ਇਹ ਇਨ੍ਹਾਂ ਨੂੰ ਭੁਲੇਖਾ ਹੈ ਇਹ ਉਤਨੇ ਹੀ ਇੰਪਾਰਟੈਂਟ ਹਨ ਜਿਤਨੇ ਕਿ ਚੌਧਰੀ ਜਗਤ ਰਾਮ ਜੀ ਹਨ ਜਾਂ ਕੇ. ਪੀ. ਸਾਹਿਬ ਹਨ । ਉਹ ਇਸ ਪਾਰਟੀ ਨੂੰ ਉਤਨੇ ਹੀ ਪਿਆਰੇ ਹਨ ਜਿਤਨੇ ਕਿ ਸਰਦਾਰ ਹਰਚੰਦ ਸਿੰਘ ਜੀ ਹਨ ਜਾਂ ਬਾਕੀ ਦੇ ਮੈਂਬਰ ਸਾਹਿਬਾਨ ਹਨ । ਅਸੀਂ ਉਹ ਬੰਦੇ ਕਮੇਟੀ ਵਿਚ ਪਾਏ ਹਨ ਜਿਹੜੇ ਕਿ ਤਜਰਬੇਕਾਰ ਹਨ, ਸਿਆਣੇ ਹਨ ।

**ਸਰਦਾਰ ਅਜਾਇਬ ਸਿੰਘ ਸੰਧੂ**: ਜਿਹੜਾ ਆਦਮੀ ਤੁਹਾਡੇ ਕੰਨ ਨਹੀਂ ਖਿਚਦਾ ਤੁਸੀਂ ਉਹ ਪਾਇਆ ਹੈ । ( ਹਾਸਾ )

**ਸਿੰਜਾਈ ਤੇ ਬਿਜਲੀ ਮੰਤਰੀ**: ਡਿਪਟੀ ਸਪੀਕਰ ਸਾਹਿਬ, ਇਹ ਸੰਧੂ ਸਾਹਿਬ ਦਾ ਗਲਤ ਖਿਆਲ ਹੈ। ਸੋ, ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਸਾਡਾ ਸਮਾਜ ਜਿਹੜਾ ਹੈ ਇਸ ਨੂੰ ਕਿੱਤਿਆਂ ਵਿਚ ਵੰਡ ਦਿਤਾ ਗਿਆ ਸੀ । ਸਮਾਜ ਦੇ ਠੇਕੇਦਾਰਾਂ ਨੇ ਜਿਸ ਤਰ੍ਹਾਂ ਦਾ ਕੋਈ ਕੰਮ ਕਰਦਾ ਸੀ ਉਸ ਤਰ੍ਹਾਂ ਦੀ ਹੀ ਉਸ ਦੀ ਜ਼ਾਤ ਘੜ ਦਿਤੀ ਸੀ । ਅਸੀਂ ਚਾਹੁੰਦੇ ਹਾਂ ਕਿ ਜਿਹੜੀ ਕਿੱਤਿਆਂ ਦੀ ਵੰਡ ਹੈ, ਪਿਤਾ ਪੁਰਖੀ ਹੈ ਉਸ ਨੂੰ ਵੀ ਬਦਲਿਆ ਜਾ ਸਕੇ । ਇਹ ਗਲ ਕਿਤੇ ਵੀ ਵਿਧਾਨ ਵਿਚ ਨਹੀਂ ਲਿਖੀ ਹੋਈ ਕਿ ਕੋਈ ਆਦਮੀ ਆਪਣਾ ਕਿੱਤਾ ਨਹੀਂ ਬਦਲ ਸਕਦਾ । ਜੇਕਰ ਕੋਈ ਮਨੁੱਖ ਆਪਣਾ ਕਿੱਤਾ ਬਦਲਣਾ ਚਾਹੁੰਦਾ ਹੈ ਤਾਂ ਉਹ ਬਦਲ ਸਕਦਾ ਹੈ ਉਸ ਨੂੰ ਹੱਕ ਹੈ ।

ਇਸ ਤੋਂ ਅਗੇ ਰਹੀ ਸਰਵਿਸਜ਼ ਵਿਚ ਰਿਜ਼ਰਵੇਸ਼ਨ ਦੀ ਗਲ ਰਿਜ਼ਰਵੇਸ਼ਨ ਬਾਰੇ ਅਸੈਂਬਲੀ ਵਿਚ ਵੀ ਔਰ ਪਾਰਲੀਮੈਂਟ ਵਿਚ ਵੀ ਤੁਸੀਂ ਵੇਖੋ ਜੇਕਰ ਰਿਜ਼ਰਵੇਸ਼ਨ ਨਾ ਹੋਵੇ

[ਸਿੰਚਾਈ ਅਤੇ ਬਿਜਲੀ ਮੰਤਰੀ]

ਤਾਂ ਇਹ ਗਲ ਦਰੁਸਤ ਹੈ ਕਿ ਹਰੀਜਨ ਇਤਨੀ ਗਿਣਤੀ ਵਿਚ ਨਾ ਆ ਸਕਣ ਜਿਤਨੇ ਕਿ ਹੁਣ ਆਉਂਦੇ ਹਨ। ਸਰਵਿਸ ਵਿਚ 20% ਰਿਜ਼ਰਵੇਸ਼ਨ ਹੈ। ਇਹ ਠੀਕ ਹੈ ਕਿ ਕਮੀ ਪੇਸ਼ੀ ਹੁੰਦੀ ਹੈ, ਕਿਤੇ ਘੱਟ ਬੰਦੇ ਮਿਲਦੇ ਹਨ। ਲੇਕਿਨ ਰਿਜ਼ਰਵੇਸ਼ਨ 20 ਪਰਸੰਟ ਸ਼ੈਡਿਊਲਡ ਕਾਸਟਸ ਔਰ 2% ਬੈਕਵਰਡ ਕਲਾਸਿਜ਼ ਵਾਸਤੇ ਹੈ ਔਰ ਇਹ ਪੋਸਟਾਂ ਉਨ੍ਹਾਂ ਵਿਚੋਂ ਪੂਰੀਆਂ ਕੀਤੀਆਂ ਜਾਂਦੀਆਂ ਹਨ। ਦੂਜੇ ਪਾਸੇ ਪ੍ਰੋਮੋਸ਼ਨਜ਼ ਬਾਰੇ ਸਵਾਲ ਹੈ। ਇਸ ਪਾਸੇ 10% ਰਿਜ਼ਰਵੇਸ਼ਨ ਹੈ। ਇਹ ਕੈਰੋਂ ਰੀਜ਼ੀਮ ਤੋਂ ਚਲਦੀ ਪਈ ਸੀ ਪਰ 1 ਨਵੰਬਰ, 1966 ਨੂੰ ਜਿਸ ਵੇਲੇ ਪੰਜਾਬ ਵਿਚ ਪ੍ਰੈਜ਼ੀਡੈਂਟ ਰੂਲ ਸੀ ਉਹ ਸਕੀਮ ਖਤਮ ਕਰ ਦਿਤੀ ਗਈ। ਉਸ ਤੋਂ ਪਿਛੋਂ ਪੰਜ ਚਾਰ ਸਾਲ ਸਾਡੀ ਪਾਰਟੀ ਦੀ ਸਰਕਾਰ ਨਹੀਂ ਸੀ। ਇਹ ਜਿਹੜੇ ਮੇਰੇ ਦੋਸਤ ਬੈਠੇ ਹਨ (ਆਪੋਜ਼ੀਸ਼ਨ ਵਲ ਇਸ਼ਾਰਾ) ਇਨ੍ਹਾਂ ਦੀ ਸਰਕਾਰ ਰਹੀ ਹੈ। ਸੀ. ਪੀ. ਆਈ. ਔਰ ਸੀ. ਪੀ. ਐਮ. ਔਰ ਜੰਨਸੰਘ ਵਾਲੇ ਅਕਾਲੀਆਂ ਨਾਲ ਰਲਕੇ ਸਰਕਾਰ ਚਲਾਉਂਦੇ ਰਹੇ ਹਨ। ਜਦੋਂ ਕਲਾਸ ਵਨ ਔਰ ਕਲਾਸ ਟੂ ਵਿਚ ਪ੍ਰੋਮੋਸ਼ਨਜ਼ ਬਾਰੇ 1966 ਵਿਚ ਆਰਡਰ ਬੰਦ ਕਰ ਦਿਤਾ ਗਿਆ ਸੀ ਤਾਂ ਇਨ੍ਹਾਂ ਦੀ ਸਰਕਾਰ ਉਸ ਤੋਂ ਬਾਅਦ ਆਈ ਸੀ ਤਾਂ ਕੀ ਮੈਂ ਇਹ ਪੁੱਛ ਸਕਦਾ ਹਾਂ ਕਿ ਇਨ੍ਹਾਂ ਨੇ ਉਸ ਨੂੰ ਦੁਬਾਰਾ ਲਾਗੂ ਕਰਨ ਲਈ ਕੀ ਯਤਨ ਕੀਤਾ ? ਪਰ ਇਨ੍ਹਾਂ ਨੇ ਤਾਂ ਇਨ੍ਹਾਂ ਕਲਾਸਾਂ ਵਲ ਕੋਈ ਵੀ ਧਿਆਨ ਨਹੀਂ ਦਿਤਾ।

**ਸਰਦਾਰ ਜਸਦੇਵ ਸਿੰਘ ਸੰਧੂ :** ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਸਾਡੀ ਸਰਕਾਰ ਨੇ ਸੰਨ 1971 ਵਿਚ ਸਰਕਾਰ ਵਲੋਂ ਇਕ ਸਰਕੂਲਰ ਇਸ ਸਬੰਧ ਵਿਚ ਜਾਰੀ ਕੀਤਾ ਸੀ ਪਰ ਫਿਰ ਗਵਰਨਰੀ ਰਾਜ ਵਿਚ ਇਨ੍ਹਾਂ ਭਾਈਆਂ ਨੇ ਉਸ ਨੂੰ ਵਿਦਡਰਾ ਕਰਵਾ ਦਿਤਾ। ਇਹ ਇਨ੍ਹਾਂ ਦੀ ਜ਼ਿਮੇਵਾਰੀ ਹੈ।

**ਸਿੰਜਾਈ ਤੇ ਬਿਜਲੀ ਮੰਤਰੀ :** ਡਿਪਟੀ ਸਪੀਕਰ ਸਾਹਿਬ, ਮੈਂ ਚਾਹੁੰਦਾ ਸੀ ਕਿ ਮੈਂ ਕੋਈ ਐਸੀ ਗਲ ਨਾ ਕਰਾਂ ਜਿਸ ਨਾਲ ਕਿ ਇਨ੍ਹਾਂ ਨੂੰ ਕੋਈ ਆਪਣੀ ਪਿਛਲੀ ਗਲ ਯਾਦ ਆ ਜਾਵੇ ਔਰ ਇਨ੍ਹਾਂ ਦਾ ਦਿਲ ਦੁਖੇ ਪਰ ਇਹ ਗਲ ਕਹਿਣਾ ਚਾਹੁੰਦਾ ਹਾਂ ਕਿ ਜਿਸ ਵੇਲੇ ਇਨ੍ਹਾਂ ਦਾ ਮੁੱਖ ਮੰਤਰੀ ਸੀ, ਇਨ੍ਹਾਂ ਦਾ ਮੰਤਰੀ ਮੰਡਲ ਸੀ ਪੰਜਾਬ ਦੇ ਵਿਚ ਇਕ ਇੰਪਲਾਈ ਨੂੰ ਪ੍ਰੋਮੋਸ਼ਨ ਦਿਤੀ ਗਈ ਔਰ ਇਨ੍ਹਾਂ ਵਿਚੋਂ ਹੀ ਉਹ ਦੋਸਤ ਸਨ ਜਿਨ੍ਹਾਂ ਨੇ ਕਿਹਾ ਕਿ ਤੁਸੀਂ ਹਾਈ ਕੋਰਟ ਵਿਚ ਜਾਕੇ ਰਿੱਟ ਕਰੋ। ਹਾਈ ਕੋਰਟ ਨੇ ਕਿਹਾ ਕਿ ਨਹੀਂ ਜੋ ਸਰਵਿਸ ਵਿਚ ਪ੍ਰੋਮੋਸ਼ਨ ਹੈ, ਦਰੁਸਤ ਹੈ। ਔਰ ਉਹ ਹੀ ਸੁਪ੍ਰੀਮ ਕੋਰਟ ਨੇ ਫੈਸ਼ਲਾ ਕੀਤਾ।

**ਸਰਦਾਰ ਅਜਾਇਬ ਸਿੰਘ ਸੰਧੂ :** ਕਿਹੜੇ ਕੇਸ ਵਿਚ ?

**Acharya Prithvi Singh Azad :** Point of order, Sir.

**Mr. Deputy Speaker :** What is your point of order ?

**Acharya Prithvi Singh Azad :** Sir the hon. Minister has just stated that some case was referred to the Supreme Court. Through you, Sir, I would like to know the title of that case and which party referred that case to the Supreme Court and on which date?

---

## EXTENSION OF TIME OF THE SITTING OF THE HOUSE

**Mr Deputy Speaker** : The time of the sitting of the House is extended by ten minutes.

---

## DISCUSSION ON THE 19TH REPORT OF THE COMMISSIONER FOR SCHEDULED CASTES AND SCHEDULED TRIBES FOR THE YEAR 1969-70 (*Resumption*)

2.00 P. M.

**ਸ਼ਿੰਜਾਈ ਅਤੇ ਬਿਜਲੀ ਮੰਤਰੀ** ਮੈਂ ਇਸ ਦੇ ਬਾਰੇ ਵਿਚ ਵੀ ਦਸ ਦੇਵਾਂਗਾ । ਮੈਂ ਤਾਂ ਇਸ ਦਸ ਰਿਹਾ ਸੀ ਕਿ ਹਿਜ਼ਰਵੇਸ਼ਨ ਇਨ ਪ੍ਰੋਮੋਸ਼ਨ ਦੇ ਸਬੰਧ ਵਿਚ ਪੰਜਾਬ ਹਾਈ ਕੋਰਟ ਨੇ ਇਕ ਗਲ ਕਹੀ ਅਤੇ ਇਕ ਪਾਰਟੀ ਸੁਪਰੀਮ ਕੋਰਟ ਵਿਚ ਗਈ ਤਾਂ ਸੁਪਰੀਮ ਕੋਰਟ ਨੇ ਰਿਜ਼ਰਵੇਸ਼ਨ ਇਨ ਪਰੋਮੋਸ਼ਨ ਨੂੰ ਜਾਇਜ਼ ਕਿਹਾ (ਵਿਘਨ) ਉਨ੍ਹਾਂ ਨੇ ਕਿਹਾ ਕਿ ਕਲਾਸ I ਅਤੇ ਕਲਾਸ II ਸਰਵਿਸਾਂ ਵਿਚ ਰਿਜ਼ਰਵੇਸ਼ਨ ਇਨ ਪਰੋਮੋਸ਼ਨ ਜਾਇਜ਼ ਹੈ ਇਸ ਸਬੰਧ ਵਿਚ ਇਸ ਸਰਕਾਰ ਵਲੋਂ ਇਕ ਹਾਈ ਪਾਵਰਡ ਕਮੇਟੀ ਬਣਾਈ ਗਈ ਉਸ ਦੀ ਮੀਟਿੰਗ ਹੋਈ ਅਤੇ ਉਸ ਵਿਚ ਸੀ. ਐਮ ਸਾਹਿਬ ਨੇ ਕਿਹਾ ਕਿ ਇਸ ਮਾਸਲੇ ਨੂੰ ਹੋਰ ਸੋਚ ਵਿਚਾਰ ਲਓ ਅਤੇ ਜਿਸ ਤਰ੍ਹਾਂ ਫਿਰ ਕਹੋਗੇ ਕਰ ਦਿਆਂਗੇ । ਇਸੇ ਹੀ ਸਬੰਧ ਵਿਚ ਇਕ ਸਬ-ਕਮੇਟੀ ਸੋਚ ਵਿਚਾਰ ਲਈ ਬਣਾਈ ਗਈ ਜਿਸ ਵਿਚ ਤਿੰਨ ਮੈਂਬਰ ਸਨ । ਇਸ ਸਬ-ਕਮੇਟੀ ਨੇ ਆਪਣੀ ਰਿਪੋਰਟ ਦੇ ਦਿਤੀ ਹੈ ਅਤੇ ਇਹ ਕਿਹਾ ਹੈ ਕਿ ਕਲਾਸ I ਅਤੇ ਕਲਾਸ II ਸਰਵਿਸਾਂ ਵਿਚ ਰਿਜ਼ਰਵੇਸ਼ਨ ਦੀ ਮੁੜ ਕੇ ਮੰਗ ਕੀਤੀ ਜਾ ਰਹੀ ਹੈ ਅਤੇ ਇਸ ਨੂੰ ਰਿਕੁਮੈਂਡ ਕੀਤਾ ਹੈ । ਇਹ ਰਿਪੋਰਟ ਹਾਈ ਪਾਵਰਡ ਕਮੇਟੀ ਪਾਸ ਪੇਸ਼ ਕੀਤੀ ਜਾਵੇਗੀ ਜਿਸ ਦੀ ਮਿਟਿੰਗ ਅਸੀਂ ਜਲਦੀ ਹੀ ਬੁਲਾ ਰਹੇ ਹਾਂ ਅਤੇ ਸਾਡੀ ਇਹ ਰਾਏ ਹੈ ਕਿ ਕਲਾਸ I ਅਤੇ ਕਲਾਸ II ਦੀਆਂ ਸਰਵਿਸਾਂ ਵਿਚ 10% ਰਿਜ਼ਰਵੇਸ਼ਨ ਇਨ ਪਰੋਮੋਸ਼ਨ ਕਰ ਦਿਤੀ ਜਾਵੇ (ਪ੍ਰਸ਼ੰਸਾ) ਕਾਂਗਰਸ ਸਰਕਾਰ ਦਾ ਇਹ ਵਿਚਾਰ ਹੈ ।

ਜਿਥੇ ਤਕ ਡਾਇਰੈਕਟ ਪੋਸਟਾਂ ਦਾ ਸਬੰਧ ਹੈ ਇਹ ਪਹਿਲਾਂ ਰਿਜ਼ਰਵੇਸ਼ਨ 20% ਹੈ ਅਤੇ ਜਦੋਂ 1971 ਦੀ ਸੈਂਸਜ਼ ਲਈ ਗਈ ਤਾਂ ਉਸ ਮਰਦਮਸ਼ੁਮਾਰੀ ਵਿਚ ਇਹ ਪਤਾ ਲਗਾ ਕਿ ਹਰੀਜਨਾਂ ਦੀ ਆਬਾਦੀ ਵਧ ਗਈ ਹੈ ਅਤੇ ਇਹ ਹੁਣ 24.78% ਹੋ ਗਈ ਹੈ । ਇਸ ਗਲ ਨੂੰ ਸਰਕਾਰ ਬੜੀ ਹਮਦਰਦੀ ਨਾਲ ਵਿਚਾਰ ਕਰ ਰਹੀ ਹੈ, ਪਰ ਤੁਹਾਨੂੰ ਇਹ ਪਤਾ ਹੀ ਹੈ ਕਿ ਸਾਰੀਆਂ ਕੈਟੇਗਰੀਆਂ ਦੀ ਰੀਜ਼ਰਵੇਸ਼ਨ 50% ਤੋਂ ਵਧ ਨਹੀਂ ਹੋ ਸਕਦੀ, ਇਸ ਲਈ ਇਸ ਤੇ ਵਿਚਾਰ ਕਰਨ ਵਾਲੀ ਗਲ ਹੈ। ਪਰ ਇਹ ਠੀਕ ਹੈ ਕਿ ਪਾਪੂਲੇਸ਼ਨ ਦੇ ਬੇਸਿਜ਼ ਤੇ ਰਿਜ਼ਰਵੇਸ਼ਨ ਕਰਨੀ ਚਾਹੀਦੀ ਹੈ ਅਤੇ ਇਹ ਪਾਪੂਲੇਸ਼ਨ 1971 ਦੀ ਸੈਂਸਿਜ਼ ਦੇ ਮੁਤਾਬਿਕ 24.78% ਹੋ ਗਈ ਹੈ । ਇਸ ਪਰਸੈਂਟੇਜ ਨੂੰ ਡਾਇਰੈਕਟ ਰਿਕਰੂਟਮੈਂਟ ਵਿਚ ਵਧਾ ਦੇਣ ਬਾਰੇ ਵਿਚਾਰ ਕੀਤਾ ਜਾਵੇਗਾ ।

ਇਸ ਤੋਂ ਅਗੇ ਕੁਝ ਅਜਿਹੀਆਂ ਇਨਸਟੀਚੂਸ਼ਨਜ਼ ਹਨ, ਤੇ ਪਬਲਿਕ ਅੰਡਰਟੇਕਿੰਗਜ਼ ਹਨ, ਕਾਰਪੋਰੇਸ਼ਨਾਂ ਅਤੇ ਯੂਨੀਵਰਸਿਟੀਆਂ ਹਨ ਜਿਨ੍ਹਾਂ ਵਿਚ ਪਹਿਲਾਂ ਰਿਜ਼ਰਵੇਸ਼ਨ ਨਹੀਂ ਸੀ ਹੁਣ ਅਸੀਂ ਯਤਨ ਕਰ ਰਹੇ ਹਾਂ ਕਿ ਉਥੇ ਵੀ ਰਿਜ਼ਰਵੇਸ਼ਨ ਕਰ ਦਿਤੀ ਜਾਵੇ ਅਤੇ ਇਹ ਅਸੂਲ ਲਾਗੂ ਕਰ ਦਿਤਾ ਜਾਵੇ ਜਿਹੜਾ ਕਿ ਅੱਜ ਤਕ ਨਹੀਂ ਸੀ ਕੀਤਾ ਗਿਆ । ਪੰਜਾਬ ਸਟੇਟ ਐਜੂਕੇਸ਼ਨ ਬੋਰਡ ਨੇ ਇਸ ਨੂੰ ਲਾਗੂ ਕੀਤਾ ਹੈ ਅਤੇ ਪੰਜਾਬ ਬਿਜਲੀ ਬੋਰਡ ਵਿਚ ਜਿਹੜੀ ਇਹ ਪੰਜਾਬ ਸਰਕਾਰ ਦੀ ਪਾਲਿਸੀ ਸੀ ਉਸ ਨੂੰ ਉਸੇ ਤਰ੍ਹਾਂ ਲਾਗੂ ਨਹੀਂ ਸੀ ਕੀਤਾ ਹੋਇਆ ਹੁਣ ਉਥੇ ਵੀ ਦੋ ਤਿੰਨ ਮਹੀਨੇ ਹੋਏ ਹਨ ਰਿਜ਼ਰਵੇਸ਼ਨ ਇਨ ਪਰੋਮੋਸ਼ਨ ਨੂੰ ਲਾਗੂ ਕਰਵਾ ਦਿਤਾ ਗਿਆ ਹੈ । (ਪ੍ਰਸ਼ੰਸਾ)

[ਸਿੰਜਾਈ ਤੇ ਬਿਜਲੀ ਮੰਤਰੀ]

ਇਕ ਸ਼ਿਕਾਇਤ ਆਨਰੇਬਲ ਮੈਂਬਰਾਂ ਵਲੋਂ ਕੀਤੀ ਗਈ ਕਿ ਹਰੀਜਨ ਬਚਿਆਂ ਨੂੰ ਸਟਾਇਪਿੰਡ ਵੇਲੇ ਸਿਰ ਨਹੀਂ ਦਿਤੇ ਜਾਂਦੇ । ਇਹ ਗਲ ਵੀ ਹਾਈ ਪਾਵਰਡ ਕਮੇਟੀ ਦੇ ਸਾਹਮਣੇ ਆਈ ਸੀ ਅਤੇ ਇਹ ਫੈਸਲਾ ਕੀਤਾ ਗਿਆ ਕਿ ਪੰਜ ਸੱਤ ਮਹੀਨੇ ਹੋਰ ਵੇਖ ਲਿਆ ਜਾਵੇ । ਇਸ ਦੇ ਬਾਰੇ ਵਿਚ ਐਜੂਕੇਸ਼ਨ ਵਿਭਾਗ ਨੂੰ ਕਿਹਾ ਹੈ ਕਿ ਇਸ ਪੱਖ ਵਿਚ ਵਧੇਰੇ ਧਿਆਨ ਦਿਤਾ ਜਾਵੇ । ਬੱਚਾ ਜਦੋਂ ਸਕੂਲ ਵਿਚ ਪੜ੍ਹਦਾ ਹੈ ਤਾਂ ਉਸ ਨੂੰ ਕਿਤਾਬਾਂ ਅਤੇ ਸਟੇਸ਼ਨਰੀ ਦੀ ਲੋੜ ਹੁੰਦੀ ਹੈ ਪਰ ਉਸ ਨੂੰ ਵਜ਼ੀਫਾ ਮਿਲਦਾ ਹੈ 6 ਮਹੀਨੇ ਬਾਦ ਅਤੇ ਕਈ ਵਾਰ ਦੋ ਦੋ ਸਾਲ ਬਾਅਦ ਮਿਲਦਾ ਹੈ ਜਦ ਕਿ ਉਹ ਨੌਕਰ ਹੋ ਜਾਂਦਾ ਹੈ ਅਤੇ ਉਸ ਨੂੰ ਲੋੜ ਹੀ ਨਹੀਂ ਰਹਿੰਦੀ । ਅਸੀਂ ਇਸ ਪੱਖ ਵਿਚ ਯਤਨ ਕਰ ਰਹੇ ਹਾਂ ਕਿ ਇਹ ਕੰਮ ਦਰੁਸਤ ਹੋ ਜਾਵੇ । ਪਹਿਲਾਂ ਸਟਾਈਪਿੰਡ ਹਰੀਜਨ ਵੈਲਫੇਅਰ ਵਿਭਾਗ ਵਲੋਂ ਦਿਤਾ ਜਾਂਦਾ ਸੀ, ਅਤੇ ਜੇਕਰ ਇਸ ਕੰਮ ਵਿਚ ਕੋਈ ਸੁਧਾਰ ਨਾ ਹੋ ਸਕਿਆ ਤਾਂ ਇਸ ਕੰਮ ਨੂੰ ਮੁੜ ਕੇ ਹਰੀਜਨ ਵੈਲਫੇਅਰ ਵਿਭਾਗ ਨੂੰ ਸੌਂਪ ਦੇਣ ਬਾਰੇ ਵੀ ਸੋਚ ਰਹੇ ਹਾਂ । (ਪ੍ਰਸ਼ੰਸਾ)

ਇਥੇ ਇਹ ਜ਼ਿਕਰ ਕੀਤਾ ਗਿਆ ਕਿ ਪੰਜਾਬ ਪਬਲਿਕ ਸਰਵਿਸ ਕਮਿਸ਼ਨ ਵਿਚ ਮੈਂਬਰਾਂ ਵਿਚ ਹਰੀਜਨਾਂ ਦੀ ਪਰਸੰਟੇਜ ਪੂਰੀ ਨਹੀਂ ਇਸ ਬਾਰੇ ਜ਼ਿਕਰ ਮਾਸਟਰ ਗੁਰਬੰਤਾ ਸਿੰਘ ਹੋਰਾਂ ਵੀ ਕੀਤਾ ਹੈ । ਸਰਕਾਰ ਨੇ ਇਸ ਕਮਸ਼ਿਨ ਵਿਚ ਪਹਿਲਾਂ ਹੀ ਹਰੀਜਨ ਮੈਂਬਰ ਲਗਾਇਆ ਹੋਇਆ ਹੈ ਤਾਕਿ ਹਰੀਜਨਾਂ ਦਾ ਧਿਆਨ ਰਖਿਆ ਜਾਵੇ । ਆਜ਼ਾਦ ਸਾਹਿਬ ਨੂੰ ਇਸ ਗਲ ਦਾ ਚੰਗੀ ਤਰ੍ਹਾਂ ਪਤਾ ਹੈ ਅਤੇ ਮੇਰਾ ਖਿਆਲ ਹੈ ਕਿ ਉਨ੍ਹਾਂ ਨੂੰ ਹਰੀਜਨ ਉਮੀਦਵਾਰਾਂ ਦਾ ਪੂਰਾ ਧਿਆਨ ਹੁੰਦਾ ਹੋਵੇਗਾ । ਅਤੇ ਕਿਸੇ ਹਰੀਜਨ ਨਾਲ ਉਨ੍ਹਾਂ ਦੇ ਹੁੰਦਿਆਂ ਧੱਕਾ ਨਹੀਂ ਹੁੰਦਾ ਹੋਵੇਗਾ ਇਸ ਕਮਿਸ਼ਨ ਦੀ ਰਿਪੋਰਟ ਡਿਸਕਸ ਹੋਣੀ ਹੈ ਉਸ ਵਿਚ ਇਸ ਤਰ੍ਹਾਂ ਦੀਆਂ ਗੱਲਾਂ ਬਾਰੇ ਹੋਰ ਵਿਸਥਾਰ ਪੂਰਵਕ ਦਸ ਸਕਦੇ ਹਾਂ । (ਵਿਘਨ)

**ਸਰਦਾਰ ਅਜਾਇਬ ਸਿੰਘ ਸੰਧੂ** : ਆਨ ਏ ਪੁਆਇੰਟ ਆਫ ਇਨਫਰਮੇਸ਼ਨ, ਸਰ । ਵਜ਼ੀਰ ਸਾਹਿਬ ਤਾਂ ਸਰਵਿਸਿਜ਼ ਦੀ ਗੱਲ ਕਰਦੇ ਕਰਦੇ ਕਿਤੇ ਹੋਰ ਚਲੇ ਗਏ । ਇਸ ਹਾਊਸ ਵਿਚ ਕਈ ਵੇਰ ਇਸ ਗੱਲ ਦੀ ਮੰਗ ਕੀਤੀ ਗਈ ਹੈ ਕਿ ਐਸ. ਐਸ. ਐਸ. ਬੋਰਡ ਕਾਇਮ ਕੀਤਾ ਜਾਵੇ ਅਤੇ ਸਰਕਾਰ ਵਲੋਂ ਵੀ ਇਹ ਕਿਹਾ ਗਿਆ ਹੈ ਪਿਛਲੇ ਸੈਸ਼ਨ ਵਿਚ ਵੀ ਅਤੇ ਹੁਣ ਇਹ ਸੈਸ਼ਨ ਵੀ ਖਤਮ ਹੋਣ ਵਾਲਾ ਹੈ ਅਜੇ ਤਕ ਇਸ ਬੋਰਡ ਦੀ ਕਾਇਮੀ ਬਾਰੇ ਕੋਈ ਐਲਾਨ ਨਹੀਂ ਕੀਤਾ ਗਿਆ । ਇਹ ਦਸਣ ਕਿ ਕਦ ਤਕ ਇਸ ਨੂੰ ਬਣਾ ਦਿਤਾ ਜਾਵੇਗਾ ਤਾਕਿ ਛੋਟੇ ਕਰਮਚਾਰੀਆਂ ਦੀਆਂ ਨੌਕਰੀਆਂ ਵਿਚ ਧਿਆਨ ਰਖਿਆ ਜਾ ਸਕੇ । ਸਾਨੂੰ ਤਾਂ ਛੋਟੀਆਂ ਨੌਕਰੀਆਂ ਚਾਹੀਦੀਆਂ ਹਨ ਇਹ ਕਲਾਸ ਵਨ ਅਤੇ ਟੂ ਦੀਆਂ ਗੱਲਾਂ ਕਰਕੇ ਹੋਰ ਕਿਤੇ ਚਲੇ ਗਏ ਹਨ । ਇਨ੍ਹਾਂ ਨੂੰ ਇਹ ਦਸਣਾ ਚਾਹੀਦਾ ਹੈ ਕਿ ਕਦ ਤਕ ਇਸ ਬੋਰਡ ਨੂੰ ਬਣਾ ਦਿਤਾ ਜਾਵੇਗਾ ?

**ਸਿੰਜਾਈ ਅਤੇ ਬਿਜਲੀ ਮੰਤਰੀ** : ਡਿਪਟੀ ਸਪੀਕਰ ਸਾਹਿਬ, ਇਸ ਦੇ ਬਾਰੇ ਵਿਚ ਕੁਐਸ਼ਚਨ ਵੀ ਇਸ ਹਾਊਸ ਵਿਚ ਆ ਚੁਕਾ ਹੈ ਅਤੇ ਉਸ ਦਾ ਜਵਾਬ ਵੀ ਸਰਕਾਰ ਵਲੋਂ ਦਿਤਾ ਜਾ ਚੁਕਾ ਹੈ । ਮੈਂ ਇਹ ਦਸਣਾ ਚਾਹੁੰਦਾ ਹਾਂ ਕਿ ਜੇਕਰ ਬੋਰਡ ਨਾ ਹੋਵੇ ਤਾਂ

ਕਮੇਟੀਆਂ ਸਿਲੈਕਸ਼ਨ ਲਈ ਬਣਾਈਆਂ ਜਾਂਦੀਆਂ ਹਨ ਅਤੇ ਉਨ੍ਹਾਂ ਵਿਚ ਹਰੀਜਨ ਨੁਮਾਇੰਦਾ ਵੀ ਸ਼ਾਮਲ ਕੀਤਾ ਜਾਂਦਾ ਹੈ। (ਵਿਘਨ) ਬੋਰਡ ਦੇ ਬਾਰੇ ਵਿਚ ਸਰਕਾਰ ਪਹਿਲਾਂ ਹੀ ਜਵਾਬ ਦੇ ਚੁਕੀ ਹੈ ਅਤੇ ਇਹ ਦਸਿਆ ਗਿਆ ਸੀ ਕਿ ਸਰਕਾਰ ਬੋਰਡ ਬਣਾਉਣ ਦਾ ਵਿਚਾਰ ਰਖਦੀ ਹੈ ਪਰ ਇਨ੍ਹਾਂ ਨੂੰ ਪਤਾ ਹੀ ਹੈ ਕਿ ਕੇਸ ਹਾਈ ਕੋਰਟ ਵਿਚ ਹੈ। ਜਦ ਤਕ ਹਾਈ ਕੋਰਟ ਵਿਚੋਂ ਇਸ ਦਾ ਫੈਸਲਾ ਨਹੀ ਹੁੰਦਾ, ਬੋਰਡ ਕਾਇਮ ਨਹੀਂ ਕੀਤਾ ਜਾ ਸਕਦਾ। ਅਸੀਂ ਤਾਂ ਕਿਹਾ ਸੀ ਕਿ ਬੋਰਡ ਬਣਾਵਾਂਗੇ ਪਤਾ ਨਹੀਂ ਸੰਧੂ ਸਾਹਿਬ ਉਸ ਸਮੇਂ ਕਿਥੇ ਸਨ। ਹੁਣ ਵੀ ਕਹਿੰਦੇ ਹਾਂ ਕਿ ਸਬਾਰਡੀਨੇਟ ਸਰਵਿਸਜ਼ ਸਿਲੈਕਸ਼ਨ ਬੋਰਡ ਕਾਇਮ ਕੀਤਾ ਜਾਵੇਗਾ ਇਨ੍ਹਾਂ ਨੂੰ ਚਿੰਤਾ ਨਹੀਂ ਕਰਨੀ ਚਾਹੀਦੀ। (ਘੰਟੀ) ਇਨ੍ਹਾਂ ਨੇ ਜਿੰਨੀ ਦੇਰ ਠੇਕੇਦਾਰੀ ਕੀਤੀ ਹੈ ਮੈਨੂੰ ਪਤਾ ਹੈ। (ਵਿਘਨ)

ਜ਼ਮੀਨ ਦਾ ਮਸਲਾ ਕਾਫੀ ਦੇਰ ਤੋਂ ਚਲਿਆ ਆ ਰਿਹਾ ਹੈ। ਸਾਡੀ ਪਾਰਟੀ ਨੇ ਇਹ ਫੈਸਲਾ ਕੀਤਾ ਹੈ ਕਿ ਜਿੰਨੀ ਜ਼ਮੀਨ ਸੈਂਟਰ ਤੋਂ ਮਿਲੀ ਹੈ, ਇਹ ਫੈਸਲਾ 1964 ਵਿਚ ਕੀਤਾ ਗਿਆ ਸੀ, ਉਸ ਵਿਚ ਪੰਚਾਇਤਾਂ ਦਾ ਕੁਝ ਹਿੱਸਾ ਹੈ ਅਤੇ ਬਾਕੀ ਸਾਰੀ ਹਰੀਜਨਾਂ ਨੂੰ ਦਿਤੀ ਜਾਵੇ। ਨਜ਼ੂਲ ਲੈਂਡ, ਇਨਫੀਰੀਅਰ ਲੈਂਡ ਅਤੇ ਇਵੈਕਯੂ ਲੈਂਡ ਸਾਰੀ ਹੀ ਹਰੀਜਨਾਂ ਨੂੰ ਦੇਣੀ ਹੈ। ਪਰ ਉਸ ਵੇਲੇ ਦੀ ਸਰਕਾਰ ਨੇ ਇਹ ਕਰ ਦਿਤਾ ਕਿ ਜਿਨ੍ਹਾਂ ਦੇ ਕਬਜ਼ੇ ਹੇਠ ਹੈ ਉਨ੍ਹਾਂ ਨੂੰ ਦਿਤੀ ਜਾਵੇ। ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਪਤਾ ਹੀ ਹੈ ਕਿ ਜ਼ਮੀਨ ਤੇ ਕਬਜ਼ਾ ਹਰੀਜਨਾਂ ਦਾ ਘੱਟ ਅਤੇ ਗੈਰ ਹਰੀਜਨਾਂ ਦਾ ਜਿਆਦਾ ਏਕੜੇਜ ਤੇ ਕਬਜ਼ਾ ਹੈ। ਇਹ ਕਹਿੰਦੇ ਹੀ ਸਨ ਕਿਉਂਕਿ ਇਨ੍ਹਾਂ ਨੂੰ ਪਤਾ ਸੀ ਕਿ ਹਰੀਜਨਾਂ ਨੂੰ ਤਾਂ ਮਿਲ ਨਹੀਂ ਸਕਣ ਲਗੀ ਅਤੇ ਹੁਣ ਵੀ ਇਹ ਇਹੀ ਕਹਿੰਦੇ ਹਨ, ਮੈਂ ਤਾਂ ਇਨ੍ਹਾਂ ਨੂੰ ਸਾਹਮਣੇ ਬੈਠਿਆਂ ਨੂੰ ਇਹ ਕਹਾਂਗਾ ਕਿ ਤੁਹਾਡੀ ਪਾਰਟੀ ਐਂਟੀ ਹਰੀਜਨ ਹੈ। (ਵਿਘਨ) ਸਾਡੀ ਪਾਰਟੀ ਨੇ ਫੈਸਲਾ ਕੀਤਾ, ਸਾਡੀ ਸਰਕਾਰ ਨੇ ਭੀ ਫੈਸਲਾ ਕਰ ਦਿਤਾ ਕਿ ਹਰੀਜਨਾਂ ਨੂੰ ਹੀ ਜ਼ਮੀਨ ਦੇਣੀ ਹੈ ਅਤੇ ਇਹ ਰਿਸਟ੍ਰਿਕਟਿਡ ਆਕਸ਼ਨ ਰਾਹੀਂ ਦੇਣੀ ਹੈ। (ਪ੍ਰਸ਼ੰਸਾ) ਇਸ ਢੰਗ ਨਾਲ ਕਾਫੀ ਲੋਕ ਜ਼ਮੀਨ ਲੈ ਸਕਣਗੇ। ਤੁਹਾਨੂੰ ਪਤਾ ਹੀ ਹੈ ਕਿ ਕਿਥੇ ਕਿਥੇ ਅਤੇ ਕਦੋਂ ਕੋਈ ਆਕਸ਼ਨ ਹੋਣੀ ਹੈ, ਇਸ ਬਾਰੇ ਨੋਟਿਸ ਤਹਿਸੀਲਦਾਰ (ਸੇਲਜ਼) ਦੇ ਪਹੁੰਚ ਵੀ ਗਏ ਹਨ। ਅਸੀਂ ਹੁਣ ਉਸ ਹਰੀਜਨ ਨੂੰ ਵੀ ਜ਼ਮੀਨ ਦੇਣੀ ਹੈ ਜਿਹੜਾ ਆਪ ਕੰਮ ਕਰਕੇ ਉਥੇ ਦਾ ਮਾਲਕ ਬਣ ਕੇ ਰਹੇ। ਕੋਈ ਹੋਰ ਕਾਬਿਜ਼ ਨਹੀਂ ਹੋਵੇਗਾ, ਪਹਿਲੀ ਗਲ ਤਾਂ ਸਾਰੇ ਇਹ ਨੋਟ ਕਰ ਲੈਣ। ਜਿਥੇ ਵੀ ਹਰੀਜਨ ਦਾ ਕਬਜ਼ਾ ਹੈ, ਉਹ ਉਸ ਤੇ ਕਾਬਜ਼ ਰਹੇਗਾ ਅਸੀਂ ਕਿਸੇ ਦਾ ਹੱਕ ਨਹੀਂ ਮਾਰਨਾ। ਪਰ ਉਹ ਲੋਕ ਜਿਹੜੇ ਸੀ. ਪੀ. ਆਈ. ਜਾਂ ਸੀ. ਪੀ. ਐਮ. ਦੇ ਨਾਅਰੇ ਲਾਉਂਦੇ ਹਨ ਅਤੇ ਚਾਹੁੰਦੇ ਹਨ ਕਿ ਅਸੀਂ ਹਰੀਜਨਾਂ ਦਾ ਨਾਉਂ ਲੈਕੇ ਕਿਵੇਂ ਕੋਈ ਕਬਜ਼ੇ ਕਰ ਲਈਏ ਅਸੀਂ ਇਹ ਹੋਣ ਨਹੀਂ ਦੇਣਾ। (ਵਿਘਨ)

**ਕਾਮਰੇਡ ਰਾਜਕੁਮਾਰ :** ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਇਥੇ ਮੰਤਰੀ ਜੀ ਨੇ ਸਟੈਟਿਸਟਿਕਸ ਦਿੱਤੇ ਹਨ ਪਤਾ ਨਹੀਂ ਕਿਥੋਂ ਲਿਆਕੇ ਦਿੱਤੇ ਹਨ, ਅਜੇ ਤਕ ਨਾ ਹੀ ਇਸ ਦੇ ਬਾਰ ਕੋਈ ਗੱਲ ਹੀ ਆਈ ਹੈ। ਇਹ ਕਹਿੰਦੇ ਹਨ ਕਿ ਜ਼ਮੀਨਾਂ ਤੇ ਨਾਨ-ਹਰੀਜਨਾਂ ਦਾ ਕਬਜ਼ਾ ਜ਼ਿਆਦਾ ਹੈ ਅਤੇ ਹਰੀਜਨਾਂ ਦਾ ਘਟ ਹੈ, ਮੈਂ ਉਨ੍ਹਾਂ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਥੇ ਹਰੀਜਨਾਂ ਦਾ ਕਬਜ਼ਾ ਹੈ, ਕੀ ਇਹ ਇਸ ਗੱਲ ਦੀ ਐਸ਼ੋਰੈਂਸ ਦੇਣਗੇ ਕਿ ਜਿਥੇ ਹਰੀਜਨ ਕਾਬਜ਼ ਹਨ ਉਥੇ ਕੋਈ ਬੋਲੀ ਨਹੀਂ ਹੋਵੇਗੀ ?

**ਸਿੰਜਾਈ ਅਤੇ ਬਿਜਲੀ ਮੰਤਰੀ** : ਮੈਂ ਇਸ ਗੱਲ ਦੇ ਵਿਚ ਜਾਣਾ ਨਹੀਂ ਚਾਹੁੰਦਾ। ਅਸੀਂ ਜੋ ਕੁਝ ਹਰੀਜਨਾਂ ਦੇ ਲਈ ਕਰ ਸਕੇ ਹਾਂ ਉਹ ਇਹ ਹੈ ਕਿ ਹਰੀਜਨਾਂ ਦੇ ਲਈ ਪਹਿਲਾਂ 1971-72 ਦੇ ਵਿਚ 2 ਕਰੋੜ 2 ਲੱਖ ਦਾ ਬਜਟ ਹੁੰਦਾ ਸੀ ਅਸੀਂ ਹੁਣ ਇਸ ਸਾਲ 1973-74 ਵਿਚ 4 ਕਰੋੜ 21 ਲੱਖ ਕਰ ਦਿਤਾ ਹੈ। ਇਹ ਇਤਨੀ ਵੱਡੀ ਅਮਾਊਂਟ ਹੈ ਜਿਹੜੀ ਅਜ ਤਾਈਂ ਕਿਸੇ ਸਰਕਾਰ ਨੇ ਨਹੀਂ ਕੀਤੀ।

## EXTENSION OF TIME OF THE SITTING OF THE HOUSE

**ਸ੍ਰੀ ਡਿਪਟੀ ਸਪੀਕਰ** : ਹਾਊਸ ਦਾ ਟਾਈਮ 10 ਮਿੰਟ ਦੇ ਲਈ ਹੋਰ ਐਕਸਟੈਂਡ ਕੀਤਾ ਜਾਂਦਾ ਹੈ। (The time of the sitting of the House is extended by 10 minutes more.)

## DISCUSSION ON THE 19TH REPORT OF THE COMMISSIONER FOR SCHEDULED CASTES AND SCHEDULED TRIBES FOR THE YEAR 1969-70 (*Resumption*)

**ਸਿੰਜਾਈ ਅਤੇ ਬਿਜਲੀ ਮੰਤਰੀ** : ਕਾਂਗਰਸ ਸਰਕਾਰ ਨੇ ਹਰੀਜਨ ਬਸਤੀਆਂ ਵਿਚ ਜਿਥੇ ਗਲੀਆਂ ਮੁਹੱਲਿਆਂ ਦੇ ਵਿਚ ਪਾਣੀ ਖੜਾ ਰਹਿੰਦਾ ਸੀ, ਜਿਥੇ ਥਾਂ ਥਾਂ ਪੀਣ ਵਾਲੇ ਪਾਣੀ ਦੀ ਕਮੀ ਹੁੰਦੀ ਸੀ, ਨਹਾਉਣ ਲਈ ਪਾਣੀ ਨਹੀਂ ਸੀ ਮਿਲਦਾ ਉਨ੍ਹਾਂ ਦਿਕਤਾਂ ਨੂੰ ਦੂਰ ਕਰਨ ਲਈ 50 ਲੱਖ ਰੁਪਿਆ ਪਿਛਲੇ ਸਾਲ ਰਖਿਆ ਸੀ ਐਤਕੀ ਇਹ ਇਕ ਕਰੋੜ ਰੁਪਿਆ ਕਰ ਦਿਤਾ ਹੈ।

ਇਕ ਗੱਲ ਚੌਧਰੀ ਜਗਤ ਰਾਮ ਜੀ ਨੇ ਡਿਸਟ੍ਰਿਕਟ ਵੈਲਫੇਅਰ ਆਫੀਸਰਜ਼ ਦੇ ਗਰੇਡ ਵਧਾਉਣ ਦੇ ਵਾਸਤੇ ਕਹੀ ਸੀ। ਮੈਂ ਅਰਜ਼ ਕਰਾਂ ਕਿ ਸਾਨੂੰ ਇਸ ਕਲਾਸ ਦੇ ਨਾਲ ਪੂਰੀ ਪੂਰੀ ਹਮਦਰਦੀ ਹੈ। ਅਸੀਂ ਇਹ ਫੈਸਲਾ ਕੀਤਾ ਹੈ ਕਿ ਇਨ੍ਹਾਂ ਨੂੰ ਕਲਾਸ II ਦੇ ਬਰਾਬਰ ਘਟ ਤੋਂ ਘਟ ਕੀਤਾ ਜਾਵੇ।

ਜਿਹੜੀ ਹਰੀਜਨਾਂ ਦੀ ਸਹਾਇਤਾ ਵਾਸਤੇ ਕਾਰਪੋਰੇਸ਼ਨ ਬਣਾਈ ਹੈ, ਇਸ ਦੇ ਫੰਡਜ਼ 1971-72 ਅਤੇ 1972-73 ਵਿਚ 50 ਲੱਖ ਹੁੰਦੇ ਸੀ ਪਰ ਐਤਕੀਂ ਅਸੀਂ ਇਸ ਕਾਰਪੋਰੇਸ਼ਨ ਦਾ ਸਰਮਾਇਆ ਵਧਾ ਕੇ 5 ਕਰੋੜ ਰੁਪਏ ਕਰ ਦਿਤਾ ਹੈ ਤਾਂ ਜੋ ਸ਼ੈਡੂਲਡ ਕਾਸਟਸ ਦੀ ਵਧ ਤੋਂ ਵਧ ਇਮਦਾਦ ਹੋ ਸਕੇ। (ਤਾੜੀਆਂ) ਪਹਿਲਾਂ ਜਿਹੜਾ ਇੰਟਰੈਸਟ ਚਾਰਜ ਹੁੰਦਾ ਸੀ ਉਹ ਇੰਡਸਟਰੀ ਲਈ ਜਿਹੜਾ ਲੋਨ ਦਿੱਤਾ ਜਾਂਦਾ ਸੀ ਉਸ ਦੇ ਉਤੇ 7% ਚਾਰਜ ਹੁੰਦਾ ਸੀ ਅਸੀਂ ਇਹ ਘਟਾ ਕੇ 3% ਕਰ ਦਿਤਾ ਹੈ। ਪਰ ਫਿਰ ਵੀ ਕੁਝ ਇਤਨੇ ਗਰੀਬ ਹਰੀਜਨ ਹਨ ਜਿਹੜੇ ਇਹ ਨਹੀਂ ਦੇ ਸਕਦੇ ਅਸੀਂ ਉਨ੍ਹਾਂ ਲਈ ਵੀ ਰਿਆਇਤਾਂ ਕੀਤੀਆਂ ਹਨ। ਅਗੇ 6 ਮਹੀਨੇ ਬਾਅਦ ਕਿਸ਼ਤ ਭਰਨੀ ਪੈਂਦੀ ਸੀ ਹੁਣ ਇਕ ਸਾਲ ਤੋਂ ਬਾਅਦ ਉਸ ਤੋਂ ਪਹਿਲੀ ਕਿਸ਼ਤ ਮੰਗੀ ਜਾਣੀ ਹੈ। ਅਗੇ 1500/- ਬਗੈਰ ਵਿਆਜ ਤੋਂ ਹਰੀਜਨ ਲੈ ਸਕਦਾ ਸੀ ਅਸੀਂ ਹੁਣ ਇਹ ਰਕਮ ਵਧਾ ਕੇ 3000/- ਕਰ ਦਿਤੀ ਹੈ। ਇਸ ਦੇ ਲਈ ਨਾ ਕਿਸੇ ਜ਼ਮਾਨਤ ਦੀ ਲੋੜ ਹੈ ਅਤੇ ਨਾ ਕੋਈ ਫਾਰਮੈਲਟੀਜ਼ ਦੇ ਪੂਰਾ ਕਰਨ ਦਾ ਸਵਾਲ ਹੈ (ਇਕ ਮਾਨਯੋਗ ਮੈਂਬਰ: ਬਗੈਰ ਜ਼ਮਾਨਤ ਤੋਂ ਕੀ ਦੇਵੋਗੇ ?) ਤੁਹਾਨੂੰ

ਆਪਣੇ ਵੇਲੇ ਦੀਆਂ ਗੱਲਾਂ ਯਾਦ ਆਕੇ ਇਹ ਚੁਭਦੀਆਂ ਹੋਣਗੀਆਂ । (ਵਿਘਨ) (ਸ਼ੋਰ) ਮੈਂ ਸਿਰਫ ਦੋ-ਤਿੰਨ ਮਿੰਟ ਹੋਰ ਲੈਣੇ ਹਨ । ਅਸੀਂ ਇਕ ਸੈਂਟਰ ਦੀ ਸਪਾਨਸਰਡ ਸਕੀਮ ਦੇ ਤਹਿਤ ਸਾਰਿਆਂ ਨੂੰ ਪਲਾਟ ਦੇਣੇ ਹਨ ।......(ਵਿਘਨ)

**ਸਰਦਾਰ ਧੰਨਾ ਸਿੰਘ ਗੁਲਸ਼ਨ** : ਮੇਰਾ ਇਕ ਪੁਆਇੰਟ ਆਫ ਕਲੈਰੀਫੀਕੇਸ਼ਨ ਹੈ ਕਿ 5-6 ਦਿਨ ਹੋਏ ਇਥੇ ਇਕ ਸੈਂਟਰ ਦੇ ਵਜ਼ੀਰ ਆਏ ਸੀ ਉਨ੍ਹਾਂ ਦਾ ਬਿਆਨ ਅਖਬਾਰਾਂ ਦੇ ਵਿਚ ਵੀ ਆਇਆ। ਇਹ ਗੱਲ ਕਿਥੋਂ ਤੱਕ ਦਰੁਸਤ ਹੈ ਕਿ ਸੈਂਟਰ ਦੀ ਸਕੀਮ ਦੇ ਤਹਿਤ ਅਸੀਂ ਜਿਹੜੇ ਵਧ ਪੈਸੇ ਦੇ ਦਿਤੇ ਹਨ ਉਹ ਅਸੀਂ ਨਹੀਂ ਮੰਨਦੇ।.......( ਸ਼ੋਰ )

**ਸਿੰਜਾਈ ਅਤੇ ਬਿਜਲੀ ਮੰਤਰੀ** : ਗੁਲਸ਼ਨ ਜੀ ਦਾ ਧਿਆਨ ਜਾਂ ਪੈਸਿਆਂ ਵਿਚ ਹੈ ਤੇ ਜਾਂ ਕੜਾਹ ਪ੍ਰਸ਼ਾਦਿ ਵਿਚ ਹੀ ਰਹਿੰਦਾ ਹੈ (ਹਾਸਾ) (ਇਕ ਮਾਨਯੋਗ ਮੈਂਬਰ: ਤੁਹਾਡਾ ਸਿਗਰਟ ਪੀਣ ਵਿਚ) ਮੈਂ ਸਿਗਰਟ ਨਹੀਂ ਪੀਂਦਾ । ਮੈਂ ਅਰਜ਼ ਕਰ ਰਿਹਾ ਸੀ ਕਿ ਪੰਜਾਬ ਸਰਕਾਰ ਨੇ 1973 ਤੋਂ ਸਾਰੇ ਬੇਘਰਿਆਂ ਨੂੰ ਪਲਾਟ ਦੇਣ ਦੀ ਇਕ ਸਕੀਮ ਚਲਾਈ ਹੈ । ਉਹ ਕੇਂਦਰ ਸਰਕਾਰ ਨੇ ਅਜੇ ਤਕ ਪ੍ਰਵਾਨ ਨਹੀਂ ਕੀਤੀ । ਕਈ ਥਾਈਂ ਸਾਨੂੰ ਅਰਜ਼ੀਆਂ ਦੇਣ ਲਈ ਟਾਈਮ ਵਧਾਉਣਾ ਪਿਆ । ਕੁਝ ਅਫਸਰਾਂ ਦੀ ਗਲਤੀ ਕਰਕੇ, ਉਹ ਠੀਕ ਤਰ੍ਹਾਂ ਪਬਲਿਕ ਵਿਚ ਪਤਾ ਨਹੀਂ ਸੀ ਦੇ ਸਕੇ । ਪਟਿਆਲੇ ਦੇ ਮੁਤਾਲਿਕ ਸ਼ਿਕਾਇਤ ਆਈ ਸੀ । ਪਹਿਲਾਂ ਕੋਈ 1625 ਦੇ ਕਰੀਬ ਅਰਜ਼ੀਆਂ ਆਈਆਂ ਸਨ, ਸ਼ਿਕਾਇਤ ਆਉਣ ਤੇ ਅਸੀਂ ਮਿਆਦ ਵਧਾ ਦਿਤੀ ਇਹ ਹੁਣ 18-19 ਹਜ਼ਾਰ ਦੇ ਕਰੀਬ ਹਨ । ਅਫਸਰਾਂ ਨੂੰ ਦੁਬਾਰਾ ਕਹਿ ਕਹਿ ਕੇ ਟਾਈਮ ਵਧਾ ਵਧਾ ਕੇ ਅਸੀਂ ਨਵੀਆਂ ਲਿਸਟਾਂ ਬਣਾਈਆਂ । ਇਸ ਤਰ੍ਹਾਂ 80-82% ਹਰੀਜਨਾਂ ਅਤੇ ਸ਼ੈਡੂਲਡ ਕਾਸਟਸ ਨੂੰ ਪਲਾਟ ਦੇਣੇ ਹਨ । ਇਸ ਵਿਚ ਹਰੀਜਨ ਜਾਂ ਬੈਕਵਰਡ ਹੋਣ ਦੀ ਕੋਈ ਬਾਰ ਨਹੀਂ ਹੈ । ਸਾਡੀ ਸਰਕਾਰ ਜ਼ਾਤ, ਬਰਾਦਰੀਆਂ ਵਿਚ ਵਿਸ਼ਵਾਸ ਨਹੀਂ ਰੱਖਦੀ ਅਤੇ ਨਾ ਹੀ ਕਿਸੇ ਖਾਸ ਜ਼ਾਤ-ਬਰਾਦਰੀ ਦਾ ਹੀ ਫਾਇਦਾ ਸੋਚਦੀ ਹੈ । ਇਹ ਕਿਸੇ ਇਕ ਮਜ਼ਹਬ ਦੀ ਸਰਕਾਰ ਨਹੀਂ ਹੈ ਸਗੋਂ ਇਕ ਸੈਕੂਲਰ ਸਰਕਾਰ ਹੈ । ਜਦੋਂ ਇਸ ਸਰਕਾਰ ਨੇ ਇਹ ਪਲਾਟ ਦੇਣ ਦੀ ਸਕੀਮ ਚਾਲੂ ਕੀਤੀ ਸੀ ਤਾਂ ਖਿਆਲ ਸੀ ਕਿ ਪੌਣੇ ਦੋ ਲੱਖ ਅਰਜ਼ੀਆਂ ਆਉਣਗੀਆਂ ਪਰ ਜਦੋਂ ਇਹ ਅਰਜ਼ੀਆਂ ਆਈਆਂ ਤਾਂ ਇਨ੍ਹਾਂ ਦੀ ਗਿਣਤੀ ਢਾਈ ਲੱਖ ਹੋ ਗਈ । ਇਤਨੇ ਲੋਕ ਪੰਜਾਬ ਵਿਚ ਅਜੇ ਬੇਘਰੇ ਹਨ । ਸਰਕਾਰ ਨੇ ਉਨ੍ਹਾਂ ਨੂੰ ਪਲਾਟ ਦੇਣੇ ਹਨ ।

**ਸ੍ਰੀ ਡਿਪਟੀ ਸਪੀਕਰ** : ਹੁਣ ਤੁਸੀਂ ਵਾਈਂਡ ਅਪ ਕਰੋ । (Please wind up now.)

**ਸਿੰਜਾਈ ਅਤੇ ਬਿਜਲੀ ਮੰਤਰੀ** : ਬਸ ਜੀ, ਮੈਂ ਵਾਈਂਡ ਅਪ ਹੀ ਕਰਨ ਲਗਾ ਹਾਂ । ਪਲਾਟ ਦੇਣ ਤੋਂ ਬਾਅਦ ਜੋ ਵੀਰ ਆਪ ਮਕਾਨ ਬਣਾ ਸਕਦੇ ਹਨ ਤਾਂ ਠੀਕ ਹੈ ਪਰ ਜੋ ਮਾਲੀ ਹਾਲਤ ਕਮਜ਼ੋਰ ਹੋਣ ਕਰਕੇ ਆਪ ਨਹੀਂ ਬਣਾ ਸਕਦੇ, ਉਨ੍ਹਾਂ ਲਈ ਪਿਛਲੇ ਸਾਲ ਇਥੇ ਹਾਉਸਿੰਗ ਬੋਰਡ ਦਾ ਬਿਲ ਪਾਸ ਕੀਤਾ ਸੀ, ਇਹ ਕੰਮ ਉਸ ਦੇ ਹਵਾਲੇ ਕੀਤਾ ਜਾਵੇਗਾ (ਘੰਟੀ) ਇਸ ਤਰ੍ਹਾਂ ਜਲਦੀ ਹੀ ਢਾਈ ਲੱਖ ਬੇਘਰਾਂ ਨੂੰ ਮਕਾਨ ਬਣਾ ਕੇ ਦਿਤੇ ਜਾਣਗੇ ।

**Mr. Deputy Speaker** : The House stands adjourned till 9.00 A.M. on Wednesday, the 18th April, 1973.

2.00 P. M. | *(The Sabha then adjourned till 9.00 A. M. on Wednesday, the 18th April, 1973.)*

1032—20-5-74—284 copies—Pb. Govt. Press, Patiala.

APPENDIX

to

# PUNJAB VIDHAN SABHA DEBATES

*Dated 17th April, 1973*

Vol. I—No. 26

## STARRED QUESTION AND ANSWER

*1777 **Sardar Gurdev Singh Sidhu** : Will the Chief Minister be pleased to state the total amount incurred by the State Government on the recent visit of the Prime Minister to Patiala together with the amount incurred on the defence and security arrangements of the Prime Minister ?

**Giani Zail Singh** : An expenditure of Rs. 2636.24 paise only, excluding the expenditure on security arrangements, was incurred in connection with the visit of the Prime Minister to Patiala. It is not in the public interest to disclose the figures of expenditure incurred in connection with the security of the Prime Minister during the said visit.

[ਪ੍ਰਧਾਨ ਮੰਤਰੀ ਜੀ ਦੇ ਪਟਿਆਲੇ ਦੇ ਦੌਰੇ ਦੇ ਸਬੰਧ ਵਿਚ ਸੁਰੱਖਿਆ ਪ੍ਰਬੰਧਾਂ ਤੋਂ ਇਲਾਵਾ ਸਿਰਫ ਰੁ: 2,636.24 ਪੈਸੇ ਦਾ ਖਰਚ ਹੋਇਆ ਸੀ। ਇਸ ਦੌਰੇ ਦੇ ਦੌਰਾਨ ਪ੍ਰਧਾਨ ਮੰਤਰੀ ਜੀ ਦੀ ਸੁਰੱਖਿਆ ਦੇ ਸੰਬੰਧ ਵਿਚ ਹੋਏ ਖਰਚ ਦੇ ਅੰਕੜਿਆਂ ਨੂੰ ਦਸਣਾ ਲੋਕ ਹਿੱਤ ਵਿੱਚ ਨਹੀਂ ਹੈ।]

# Punjab Vidhan Sabha
# DEBATES

18th April, 1973

Vol. I—No. 27

## OFFICIAL REPORT




CONTENTS

Page

**Wednesday, the 18th April, 1973**



**Punjab Vidhan Sabha Secretariat, Chandigarh**

**Price Rs. 50.00**

# PUNJAB VIDHAN SABHA

**Wednesday, the 18th April, 1973**

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh, at 9.00 A.M. of the Clock. Mr. Speaker (Sardar Darbara Singh) in the Chair.*

## POSTPONED STARRED QUESTIONS AND ANSWERS

**Starred Question No. 1551**

(This question was not put because the hon. Member was not present in the House).

---

**Holidays allowed to Office Staff in Government Colleges in the State**

***1756. Sardar Surjit Singh** : Will the Minister for Education and Revenue be pleased to state—

(a) the number of holidays allowed less to the office staff in the Government Colleges as compared to the office staff working in other offices of the Education Department during the last calendar year ;

(b) whether the office staff of colleges and that of other offices of the said Department are governed by similar set of service rules or different sets of rules ?

**Sardar Umrao Singh** : (a) The number of holidays allowed less to the office staff in Government colleges as compared to the office staff working in other offices of the Education Department during the last calendar year is as under :—

| Colleges falling under Panjab University | Colleges falling under Punjabi University | Colleges falling under Guru Nanak University |
|---|---|---|
| 37 | 45 | 46 |

(b) Yes, by the same set of service rules.

[Minister for Education and Revenue]

[(ੳ) ਸਰਕਾਰੀ ਕਾਲਜਾਂ ਵਿਚ ਕੰਮ ਕਰਨ ਵਾਲੇ ਕਰਮਚਾਰੀਆਂ ਨੂੰ ਪਿਛਲੇ ਕੈਲੰਡਰ ਸਾਲ ਵਿਚ ਸਿਖਿਆ ਵਿਭਾਗ ਦੇ ਦੂਜੇ ਦਫਤਰਾਂ 'ਚ ਕੰਮ ਕਰਨ ਵਾਲੇ ਕਰਮਚਾਰੀਆਂ ਨਾਲੋਂ ਹੇਠ ਲਿਖੇ ਪਰਕਾਰ ਘੱਟ ਛੁੱਟੀਆਂ ਮਿਲੀਆਂ ਹਨ ।

| ਜੋ ਕਾਲਜ ਪੰਜਾਬ ਯੂਨੀਵਰਸਿਟੀ ਅਧੀਨ ਹਨ | ਜੋ ਕਾਲਜ ਪੰਜਾਬੀ ਯੂਨੀਵਰਸਿਟੀ ਅਧੀਨ ਹਨ | ਜੋ ਕਾਲਜ ਗੁਰੂ ਨਾਨਕ ਯੂਨੀਵਰਸਿਟੀ ਅਧੀਨ ਹਨ |
|---|---|---|
| 37 | 45 | 46 |

(ਅ) ਹਾਂ ਜੀ । ਇਕੋ ਸਰਵਿਸ ਰੂਲ ਲਾਗੂ ਹੁੰਦੇ ਹਨ ।]

**ਸਰਦਾਰ ਸੁਰਜੀਤ ਸਿੰਘ (ਬਰਨਾਲਾ)** : ਸਪੀਕਰ ਸਾਹਿਬ, ਇਹ ਜਵਾਬ ਗਲਤ ਦਿੱਤਾ ਹੈ । ਇਨ੍ਹਾਂ ਨੇ ਤਿੰਨ ਯੂਨੀਵਰਸਿਟੀਆਂ ਕੰਮਪੇਅਰ ਕਰ ਕੇ ਦਸ ਦਿੱਤੀਆਂ ਹਨ ਕਿ ਇਕ ਵਿਚ 37, ਦੂਜੀ ਵਿਚ 45 ਅਤੇ ਤੀਜੀ ਵਿਚ 46 ਛੁਟੀਆਂ ਹਨ । ਪਰ ਸਵਾਲ ਤਾਂ ਇਹ ਸੀ ਕਿ :

> "The number of holidays allowed less to the office staff in Government Colleges as compared to the office staff working in other offices of the Education Department during the last calender year".

This was the information asked for.

**Minister for Education and Revenue** : Sir, I have already given this information.

**ਕਾਮਰੇਡ ਸੱਤ ਪਾਲ ਡਾਂਗ** : ਕੀ ਮਨਿਸਟਰ ਸਾਹਿਬ ਇਹ ਦੱਸਣ ਦੀ ਕਿਰਪਾਲਤਾ ਕਰਨਗੇ ਕਿ ਆਇਆ ਸਰਕਾਰ ਇਸ ਗੱਲ ਤੇ ਵਿਚਾਰ ਕਰਨ ਨੂੰ ਤਿਆਰ ਹੈ ਕਿ ਛੁੱਟੀਆਂ ਦਾ ਸਾਰਾ ਸਿਸਟਮ, ਆਊਟ ਡੋਰ ਸਟਾਫ, ਆਫਿਸ ਸਟਾਫ, ਗੌਰਮਿੰਟ ਕਾਲਜਾਂ ਅਤੇ ਦੂਜੇ ਕਾਲਜਾਂ ਲਈ ਇਹ ਰੈਸ਼ਨ ਲਾਈਜ਼ ਹੋ ਕੇ ਇਕੋ ਜਿਹੀਆਂ ਛੁੱਟੀਆਂ ਹੋ ਜਾਣ ਤਾਂਕਿ ਕਿਸੇ ਨੂੰ ਹਾਰਟ ਬਰਨਿੰਗ ਨਾ ਰਹੇ ?

**ਮੰਤਰੀ** : ਆਫਿਸਿਜ਼ ਵਿਚ ਛੁੱਟੀਆਂ ਗੌਰਮਿੰਟ ਦੀਆਂ ਇਨਸਟ੍ਰਕਸ਼ਨਜ਼ ਦੇ ਮੁਤਾਬਿਕ ਹੁੰਦੀਆਂ ਹਨ ਅਤੇ ਕਾਲਜਾਂ ਦੀਆਂ ਛੁੱਟੀਆਂ ਯੂਨੀਵਰਸਿਟੀ ਦੇ ਰੈਗੂਲੇਸ਼ਨਜ਼ ਦੇ ਮੁਤਾਬਿਕ ਹੁੰਦੀਆਂ ਹਨ, ਯੂਨੀਵਰਸਿਟੀ ਦੇ ਡਿਸੀਜ਼ਨਜ਼ ਦੇ ਮੁਤਾਬਿਕ ਹੁੰਦੀਆਂ ਹਨ । ਅਸੀਂ ਯੂਨੀਵਰਸਿਟੀਆਂ ਨੂੰ ਫੋਰਸ ਨਹੀਂ ਕਰ ਸਕਦੇ ਕਿ ਉਹ ਵੀ ਸਾਡੇ ਦਫਤਰਾਂ ਵਾਂਗੂੰ ਛੁੱਟੀਆਂ ਵੱਧ ਕਰਨ । ਸਾਡੇ ਦਫਤਰਾਂ ਵਿਚ ਛੁੱਟੀਆਂ ਵੱਧ ਹਨ ਅਤੇ ਅਸੀਂ ਕਾਲਜਾਂ ਵਾਲਿਆਂ ਨੂੰ ਵੀ ਕਹੀਏ ਕਿ ਉਹ ਵੀ ਵੱਧ ਛੁੱਟੀਆਂ ਕਰਨ । ਇਹ ਬੱਚਿਆਂ ਦੇ ਇਨਟਰੈਸਟ ਵਿਚ ਨਹੀਂ ਹੈ ।

**ਸ੍ਰੀ ਪ੍ਰੇਮ ਗੁਪਤਾ** : ਕੀ ਮਨਿਸਟਰ ਸਾਹਿਬ ਦੱਸਣਗੇ ਕਿ ਜਿਹੜੀਆਂ ਛੁੱਟੀਆਂ ਘੱਟ ਹਨ ਇਹ ਕੋਈ ਪਿਛਲੇ ਸਾਲ ਨਵੇਂ ਰੂਲਜ਼ ਬਣੇ ਸਨ ਜਾਂ ਕਿ ਪਹਿਲਾਂ ਤੋਂ ਹੀ ਘੱਟ ਚਲਦੀਆਂ ਆ ਰਹੀਆਂ ਹਨ ?

**ਮੰਤਰੀ** : ਮੈਂ ਬੇਨਤੀ ਕੀਤੀ ਹੈ ਕਿ ਕਾਲਿਜਿਜ਼ ਵਿਚ ਛੁੱਟੀਆਂ ਯੂਨੀਵਰਸਿਟੀਆਂ ਦੇ ਰੈਗੂਲੇਸ਼ਨਜ਼ ਅਨੁਸਾਰ ਹੁੰਦੀਆਂ ਹਨ ਅਤੇ ਦਫ਼ਤਰਾਂ ਵਿਚ ਪੰਜਾਬ ਗੌਰਮਿੰਟ ਦੇ ਹੁਕਮ ਅਨੁਸਾਰ ਹੁੰਦੀਆਂ ਹਨ ।

**ਕਾਮਰੇਡ ਸੱਤ ਪਾਲ ਡਾਂਗ** : ਕੀ ਮਨਿਸਟਰ ਸਾਹਿਬ ਦੱਸਣ ਦੀ ਕਿਰਪਾਲਤਾ ਕਰਨਗੇ ਕਿ ਇਹ ਜਿਹੜਾ ਛੁੱਟੀਆਂ ਦਾ ਸਿਸਟਮ ਹੈ ਕਿ ਪੰਜਾਬ ਗੌਰਮਿੰਟ ਦੇ ਦਫ਼ਤਰਾਂ ਵਿਚ ਜ਼ਿਆਦਾ ਹੁੰਦੀਆਂ ਹਨ ਅਤੇ ਆਊਟ ਡੋਰ ਸਟਾਫ ਨੂੰ ਘੱਟ ਹੁੰਦੀਆਂ ਹਨ ਕੀ ਇਸ ਬਾਰੇ ਵਿਚ ਕੁਝ ਵਿਚਾਰ ਕਰਨ ਨੂੰ ਤਿਆਰ ਹਨ ਕਿ ਐਂਪਲਾਈਜ਼ ਦੇ ਰਿਪਰਜ਼ੈਂਟੇਟਿਵਜ਼ ਨੂੰ ਨਾਲ ਬਿਠਾਕੇ ਇਸ ਸਾਰੇ ਸਿਸਟਮ ਨੂੰ ਰੈਸ਼ਨਲਾਈਜ਼ ਕੀਤਾ ਜਾਵੇ ਤਾਂਕਿ ਛੁੱਟੀਆਂ ਲਗ ਭਗ ਇਕੋ ਜਿਹੀਆਂ ਹੋ ਜਾਣ ? (ਵਿਘਨ)

**ਸ੍ਰੀ ਸਪੀਕਰ** : ਇਹ ਤਾਂ ਸਵਾਲ ਸਾਰੀ ਸਰਕਾਰ ਨਾਲ ਸਬੰਧ ਰਖਦਾ ਹੈ ਅਤੇ ਇਕੱਲੇ ਐਜੂਕੇਸ਼ਨ ਮਨਿਸਟਰ ਸਾਹਿਬ ਜਵਾਬ ਨਹੀਂ ਦੇ ਸਕਦੇ। ( This question relates to whole of the Government and the Education Minister alone cannot give reply to it. )

**ਮੰਤਰੀ** : ਇਹ ਤਾਂ ਠੀਕ ਹੈ ਕਿ ਇਹ ਸਵਾਲ ਸਾਰੀ ਸਰਕਾਰ ਨਾਲ ਤੁਅੱਲਕ ਰਖਦਾ ਹੈ ਪਰ ਫਿਰ ਵੀ ਮੈਂ ਅਰਜ਼ ਕਰਦਾ ਹਾਂ ਕਿ ਛੁੱਟੀਆਂ ਜਿਹੜੀਆਂ ਕਿ ਪਿਛਲੀ ਸਰਕਾਰ ਨੇ ਦਿੱਤੀਆਂ ਸਨ ਜਿਸ ਵਿਚ ਕਿ ਡਾਂਗ ਸਾਹਿਬ ਵੀ ਮਨਿਸਟਰ ਸਨ ਉਸ ਤੋਂ ਅਸੀਂ ਕੁਝ ਘਟਾ ਦਿਤੀਆਂ ਹਨ ।

---

**Government Primary Schools in Ludhiana District**

***1758. Shri Sardari Lal Kapur** : Will the Minister for Education and Revenue be pleased to state—

(a) the total number of Government Primary Schools in Ludhiana District at present ;

(b) the number of schools, referred to in part (a) above having their own buildings, and of those housed in private buildings ;

(c) the number of said schools for which construction of buildings has already started and the number of schools for which construction of buildings is likely to be started during 1973-74;

(d) whether it is a fact that many of the Government Primary Schools in the said district do not have even the coir matting to enable the students to sit thereon ?

**Sardar Umrao Singh** : (a) 712.

(b) 698 schools have Government/Panchayat buildings and 14 are housed in private buildings.

(c) Buildings of two schools are under construction. There is a provision of Rs. 5.00 lacs in the budget for 1973-74 for the construction of Primary School buildings in the State. District-wise allocation of this amount has not been made so far.

(d) No

[(ੳ) 712

(ਅ) 698 ਸਕੂਲਾਂ ਦੀਆਂ ਸਰਕਾਰੀ / ਪੰਚਾਇਤਾਂ ਦੀਆਂ ਇਮਾਰਤਾਂ ਹਨ ਅਤੇ 14 ਸਕੂਲ ਪ੍ਰਾਈਵੇਟ ਇਮਾਰਤਾਂ ਵਿਚ ਲਗਦੇ ਹਨ ।

(ੲ) ਦੋ ਸਕੂਲਾਂ ਦੀਆਂ ਇਮਾਰਤਾਂ ਬਣ ਰਹੀਆਂ ਹਨ । ਰਾਜ ਵਿਚ ਪ੍ਰਾਇਮਰੀ ਸਕੂਲਾਂ ਦੀਆਂ ਬਿਲਡਿੰਗਾਂ ਉਸਾਰਨ ਲਈ ਸਾਲ 1973-74 ਦੇ ਬਜਟ ਵਿਚ 5 ਲੱਖ ਰੁਪਏ ਦਾ ਉਪਬੰਧ ਹੈ । ਹਾਲੀ ਤੱਕ ਇਸ ਰਕਮ ਦੀ ਜ਼ਿਲ੍ਹਾ-ਵਾਰ ਵੰਡ ਨਹੀਂ ਕੀਤੀ ਗਈ ।

(ਸ) ਨਹੀਂ ਜੀ ।

**ਸ੍ਰੀ ਸਰਦਾਰੀ ਲਾਲ ਕਪੂਰ** : ਮਨਿਸਟਰ ਸਾਹਿਬ ਨੇ ਦਸਿਆ ਹੈ ਕਿ ਜਿਹੜੀਆਂ ਬਿਲਡਿੰਗਾਂ ਸਾਰੇ ਪੰਜਾਬ ਵਿਚ ਸਕੂਲਾਂ ਦੀਆਂ ਟੁਟੀਆਂ ਫੁਟੀਆਂ ਹਨ ਉਨ੍ਹਾਂ ਲਈ ਪੰਜ ਲੱਖ ਰੁਪਏ ਰਖੇ ਗਏ ਹਨ । ਇਨ੍ਹਾਂ ਨੇ ਪਾਰਟ 'ਡੀ' ਵਿਚ ਦੱਸਿਆ ਹੈ ਕਿ ਕੋਈ ਅਜਿਹੀ ਜਗ੍ਹਾ ਨਹੀਂ ਜਿਥੇ ਕਿ ਤਪੜ ਆਦਿ ਨਾ ਹੋਣ । ਮੈਂ ਡੈਫਿਨਿਟ ਤੌਰ ਤੇ ਅਰਜ਼ ਕਰਦਾ ਹਾਂ ਕਿ 75 ਸਕੂਲ ਇਕੱਲੇ ਜ਼ਿਲ੍ਹਾ ਲੁਧਿਆਣਾ ਵਿਚ ਐਸੇ ਹਨ ਜਿਥੇ ਤਪੜ ਆਦਿ ਬੈਠਣ ਨੂੰ ਨਹੀਂ ਹਨ । ਦੂਜੇ ਕਈ ਬਿਲਡਿੰਗਜ਼ ਅਜਿਹੀਆਂ ਹਨ ਜਿਹੜੀਆਂ ਕਿ ਬਿਲਕੁਲ ਟੁਟੀਆਂ ਹੋਈਆਂ ਹਨ ਅਤੇ ਬੱਚੇ ਬੈਠ ਨਹੀਂ ਸਕਦੇ । ਇਨਾਂ ਨੂੰ ਦਰੁਸਤ ਕਰਨ ਵਾਸਤੇ ਇਨ੍ਹਾਂ ਨੇ ਕਿਹਾ ਕਿ ਸਾਰੇ ਪੰਜਾਬ ਲਈ 5 ਲੱਖ ਰੁਪਏ ਰਖੇ ਗਏ ਹਨ । ਪਰ ਜਿਹੜਾ ਜ਼ਿਲ੍ਹਾ ਲੁਧਿਆਣਾ ਹੈ ਉਥੇ ਦੇ ਪੀ. ਡਬਲਿਊ. ਡੀ. ਨੇ ਇਕੱਲੇ ਉਸ ਲੁਧਿਆਣਾ ਜ਼ਿਲ੍ਹੇ ਲਈ ਇਸ ਕੰਮ ਵਾਸਤੇ 16 ਲੱਖ ਰੁਪਏ ਦਾ ਐਸਟੀਮੇਟ ਲਗਾਇਆ ਹੈ ਤਾਂ ਕਿਤੇ ਬਿਲਡਿੰਗਾਂ ਦਰੁਸਤ ਹੋ ਸਕਦੀਆਂ ਹਨ । ਕੀ ਮਨਿਸਟਰ ਸਾਹਿਬ ਇਹ ਦਸਣ ਦੀ ਕਿਰਪਾਲਤਾ ਕਰਨਗੇ ਕਿ ਇਸ ਲਈ ਫੰਡਜ਼ ਹੋਰ ਵਧਾਏ ਜਾਣਗੇ ?

**ਮੰਤਰੀ** : ਕਪੂਰ ਸਾਹਿਬ ਨੇ 75 ਸਕੂਲਾਂ ਬਾਰੇ ਕਿਹਾ ਹੈ, ਇਹ ਇਨ੍ਹਾਂ ਦੀ ਲਿਸਟ ਮੈਨੂੰ ਦੇ ਦੇਣ, ਮੈਂ ਪਤਾ ਕਰਵਾ ਲਵਾਂਗਾ ।

**ਸ੍ਰੀ ਸਪੀਕਰ** : ਇਹ ਠੀਕ ਹੈ ਕਿ ਸਕੂਲਾਂ ਦੀਆਂ ਬਿਲਡਿੰਗਾਂ ਦੀ ਬੜੀ ਬੁਰੀ ਹਾਲਤ ਹੈ । ਬੱਚਿਆਂ ਦੇ ਬੈਠਣ ਲਈ ਟਾਟ ਵੀ ਨਹੀਂ ਹਨ । ਇਸ ਦੀ ਉਚੇਚੇ ਤੌਰ ਤੇ ਇਮਪਰੂਵਮੈਂਟ ਕਰਨ ਦਾ ਇਤਜ਼ਾਮ ਕਰਨਾ ਚਾਹੀਦਾ ਹੈ । ( This is correct that the condition of the school buildings is very bad and there are also no Tat to sit on for the children. The Government should make suitable arrangements for the same.)

**ਮੰਤਰੀ** : ਪਿਛਲੇ ਸਾਲ ਤੋਂ ਐਜੂਕੇਸ਼ਨ ਲਈ ਅਸੀਂ ਕਾਫੀ ਕੁਝ ਵਧ ਕੀਤਾ ਹੈ ਅਤੇ ਜੇ ਹੋਰ ਫੰਡਜ਼ ਅਲਾਉ ਕਰਨਗੇ ਤਾਂ ਹੋਰ ਕਰ ਦਿਆਂਗੇ ।

**ਕਾਮਰੇਡ ਦਰਸ਼ਨ ਸਿੰਘ ਕੈਨੇਡੀਅਨ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਲਿਸਟ ਮੰਗੀ ਹੈ, ਸਿਧਵਾਂ ਬੇਟ ਮੰਡ ਤਿਹਾੜਾ ਪਿੰਡ ਹੈ, ਉਥੇ ਸਕੂਲ ਦੀ ਨਾ ਕੋਈ ਬਿਲਡਿੰਗ ਹੈ, ਨਾ ਹੀ ਛੱਤ ਹੈ, ਨਾ ਤਪੜ ਹਨ ਅਤੇ ਇਕ ਟੀਚਰ ਹੈ ਅਤੇ 25 ਬੱਚੇ ਹਨ । ਯੂਨੀਵਰਸਿਟੀ ਲਈ ਇਕ ਇਕ ਕਰੋੜ ਦੀ ਬਿਲਡਿੰਗ ਬਣਦੀ ਹੈ । ਗੁਰੂ ਨਾਨਕ ਯੂਨੀਵਰਸਿਟੀ ਵਿਚ 12 ਲੱਖ ਰੁਪਏ ਇਕ ਬਿਲਡਿੰਗ ਤੇ ਲਗ ਗਏ ਅਤੇ 30 ਲਖ ਰੁਪਏ ਉਥੇ ਆਰਕੀਟੈਕਟ ਨੂੰ ਦਿਤੇ ਗਏ । ਕੀ ਇਹ ਰੁਪਿਆ ਉਧਰ ਲਗਾਉਣ ਦੀ ਬਜਾਏ ਇਧਰ ਸਕੂਲਾਂ ਦੀਆਂ ਬਿਲਡਿੰਗਾਂ ਤੇ ਖਰਚ ਕਰਨਗੇ ਜਿਥੇ ਕਿ ਤਾਲੀਮ ਦੀ ਬਹੁਤ ਲੋੜ ਹੈ ?

**ਮੰਤਰੀ** : ਪਿਛਲੇ ਸਾਲ ਅਸੀਂ ਇਕ ਹਜ਼ਾਰ ਪ੍ਰਾਇਮਰੀ ਸਕੂਲ ਖੋਲ੍ਹੇ ਹਨ ਅਤੇ ਇਸ ਸਾਲ ਫਿਰ ਇਕ ਹਜ਼ਾਰ ਸਕੂਲ ਹੋਰ ਖੋਲ੍ਹਣੇ ਹਨ । ਇਸ ਦੀ ਬਜਾਏ ਪਿਛਲੇ ਸਾਲਾਂ ਵਿਚ ਕਦੇ ਵੀ 70 ਜਾਂ 80 ਸਕੂਲਾਂ ਤੋਂ ਵੱਧ ਨਹੀਂ ਖੋਲ੍ਹੇ ਗਏ ਸਨ ।

ਕਾਮਰੇਡ ਦਰਸ਼ਨ ਸਿੰਘ ਕੈਨੇਡੀਅਨ : ਸਪੀਕਰ ਸਾਹਿਬ, ਇਹ ਮੇਰੇ ਸਵਾਲ ਦਾ ਜਵਾਬ ਨਹੀਂ ਦਿੱਤਾ ਗਿਆ ਹੈ ।

ਕਾਮਰੇਡ ਸੱਤ ਪਾਲ ਡਾਂਗ : ਪੁਆਇੰਟ ਇਹ ਹੈ ਕਿ ਮਸਲਾ ਸਕੂਲਾਂ ਦੀਆਂ ਬਿਲਡਿੰਗਾਂ ਦੀ ਰਿਪੇਅਰ ਦਾ ਹੈ । ਜੇ ਮਨਿਸਟਰ ਸਾਹਿਬ ਕਹਿੰਦੇ ਕਿ ਅਸੀਂ ਨਵੇਂ ਸਕੂਲ ਖੋਲ੍ਹੇ ਹਨ, ਇਹ ਗੌਰਮਿੰਟ ਆਫ ਇੰਡੀਆ ਦੀ ਸਕੀਮ ਹੈ, ਉਹ ਪੈਸੇ ਦਿੰਦੇ ਹਨ ਅਸੀਂ ਇਸ ਚੀਜ਼ ਦੀ ਪ੍ਰਸ਼ੰਸਾ ਕਰਦੇ ਹਾਂ । ਲੇਕਿਨ ਇਕ ਸਾਲ ਹੋਇਆ ਜ਼ਿਲ੍ਹਾ ਜਲੰਧਰ ਵਿਚ ਇਕ ਸਕੂਲ ਦੀ ਛੱਤ ਗਿਰ ਕੇ 12 ਬੱਚੇ ਮਰੇ ਸਨ । ਇਹੋ ਜਿਹੇ ਕਈ ਸਕੂਲ ਹਨ ਜਿਥੇ ਕਿ ਸਕੂਲਾਂ ਦੀਆਂ ਬਿਲਡਿੰਗਾਂ ਡਿਗ ਕੇ ਬੱਚੇ ਮਰ ਸਕਦੇ ਹਨ । ਹੁਣ ਮਸਲਾ ਸਕੂਲਾਂ ਦੀਆਂ ਬਿਲਡਿੰਗਾਂ ਦਾ ਹੈ । (ਵਿਘਨ)

(ਕੋਈ ਉੱਤਰ ਨਹੀਂ ਆਇਆ)

**ਡਾ: ਅਮੀਰ ਸਿੰਘ ਕਲਕਟ** : ਆਇਆ ਮਨਿਸਟਰ ਸਾਹਿਬ ਇਸ ਗੱਲ ਦਾ ਜਵਾਬ ਦੇਣਗੇ ਕਿ ਪਹਿਲਾਂ ਸਰਕਾਰ ਦਾ ਜਿਹੜਾ ਉਪਰ ਤੋਂ ਸੋਚਣ ਦਾ ਢਗ ਸੀ ਉਸ ਦੀ ਬਜਾਏ ਹੁਣ ਥੱਲੇ ਤੋਂ ਸੋਚਣਗੇ। ਪ੍ਰਾਇਮਰੀ ਸਕੂਲਾਂ ਦੀ ਹਾਲਤ ਬੜੀ ਭੈੜੀ ਹੈ। ਜੇ ਅਸੀਂ ਨੇਸ਼ਨ ਨੂੰ ਚੰਗਾ ਬਣਾਉਣਾ ਹੈ ਤਾਂ ਇਸ ਪਾਸੇ ਖਾਸ ਧਿਆਨ ਦੇਣਾ ਚਾਹੀਦਾ ਹੈ । (ਵਿਘਨ) ਆਇਆ ਇਹ ਪਿੰਡਾਂ ਵਿਚ ਮਾਡਲ ਸਕੂਲ ਬਣਾਉਣਗੇ ਜਿਸ ਦੇ ਵਿਚ ਕਿ ਬਿਲਡਿੰਗ ਮਾਡਲ ਹੋਵੇ, ਉਥੇ ਬਾਗ ਹੋਵੇ ਤਾਂਕਿ ਐਜੂਕੇਸ਼ਨ ਚੰਗੀ ਦਿੱਤੀ ਜਾ ਸਕੇ । (ਵਿਘਨ)

**ਮੰਤਰੀ** : ਸਪੀਕਰ ਸਾਹਿਬ, ਇਹ ਡਾਕਟਰ ਸਾਹਿਬ ਦੀ ਤਜਵੀਜ਼ ਹੈ ਮੈਂ ਉਨ੍ਹਾਂ ਦੀ ਮਿਹਰ-ਬਾਨੀ ਸਮਝਦਾ ਹਾਂ ।

**ਚੌਧਰੀ ਦਰਸ਼ਨ ਸਿੰਘ** : ਕਪੂਰ ਸਾਹਿਬ ਨੇ ਦੱਸਿਆ ਹੈ ਕਿ ਬਹੁਤ ਸਾਰੇ ਐਸੇ ਸਕੂਲ ਹਨ ਜਿਥੇ ਕਿ ਟਾਟ ਨਹੀਂ ਹਨ । ਵਜ਼ੀਰ ਸਾਹਿਬ ਨੇ ਦੱਸਿਆ ਹੈ ਕਿ 5 ਲੱਖ ਰੁਪਿਆ ਰੱਖਿਆ ਗਿਆ ਹੈ। ਮੈਂ ਕਹਿੰਦਾ ਹਾਂ ਕਿ 5 ਲੱਖ ਰੁਪਏ ਨਾਲ ਤਾਂ ਜਿਹੜੀਆਂ ਪਹਿਲੇ ਇਨ੍ਹਾਂ ਦੀਆਂ ਐਗਜ਼ਿਸਟਿੰਗ ਸਕੂਲਾਂ ਦੀਆਂ ਬਿਲਡਿੰਗਜ਼ ਹਨ ਉਹ ਵੀ ਮੇਨਟੇਨ ਨਹੀਂ ਕੀਤੀਆਂ ਜਾ ਸਕਦੀਆਂ। ਜਿਸ ਤਰ੍ਹਾਂ ਵਜ਼ੀਰ ਸਾਹਿਬ ਨੇ ਕਿਹਾ ਕਿ ਰੈਸਟ ਹਾਊਸ ਅਤੇ ਇਸ ਯੂਨੀਵਰਸਿਟੀ ਤੇ ਕਈ ਲੱਖ ਰੁਪਏ ਖਰਚ ਕਰ ਰਹੇ ਹਨ, ਤਾਂ ਕੀ ਇਸ ਗੱਲ ਤੇ ਵਿਚਾਰ ਕਰਨ ਨੂੰ ਤਿਆਰ ਹਨ ਕਿ ਯੂਨੀਵਰਸਿਟੀ ਦੇ ਕੰਪਲੈਕਸ ਤੇ ਐਨਾ ਰੁਪਿਆ ਨਾ ਖਰਚਿਆ ਜਾਵੇ ਅਤੇ ਇਸ ਦੀ ਬਜਾਏ ਪਿੰਡਾਂ ਦੇ ਵਿਚ ਜਿਹੜੇ ਸਕੂਲ ਹਨ ਉਨ੍ਹਾਂ ਦੀਆਂ ਬਿਲਡਿੰਗਜ਼ ਅਤੇ ਟਾਟ ਤੇ ਖਰਚ ਕੀਤਾ ਜਾਵੇ ?

**ਮੰਤਰੀ** : ਇਸ ਗੱਲ ਦਾ ਧਿਆਨ ਕਰ ਲਿਆ ਜਾਵੇਗਾ ਕਿ ਜੋ ਨਸੈਸਟੀਜ਼ ਸਕੂਲਜ਼ ਦੀਆਂ ਹਨ ਉਨ੍ਹਾਂ ਵੱਲ ਧਿਆਨ ਦਿੱਤਾ ਜਾਵੇ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਐਜੂਕੇਸ਼ਨ ਸੈਸ ਇਨ੍ਹਾਂ ਨੇ ਪਿਛੇ ਜਿਹੇ ਇਸੇ ਸੈਸ਼ਨ ਵਿਚ ਲਾਇਆ ਹੈ ਅਤੇ ਇਸ ਤੋਂ ਡੇਢ ਕਰੋੜ ਰੁਪਿਆ ਇਕਠਾ ਹੋਣਾ ਹੈ ਕੀ ਇਹ ਦੱਸਣਗੇ ਕਿ ਉਸ ਫੰਡ ਦੇ ਪਹਿਲੇ ਚਾਰਜ ਨਾਲ ਸਾਰੇ ਪੰਜਾਬ ਦੇ ਵਿਚ ਪ੍ਰਾਇਮਰੀ ਸਕੂਲਾਂ ਦੀ ਮੁਰੰਮਤ ਕਰਨਗੇ ?

**ਮੰਤਰੀ** : ਜ਼ਰੂਰ ਇਸ ਪਾਸੇ ਧਿਆਨ ਦਿੱਤਾ ਜਾਵੇਗਾ ਪਰ ਜੇ ਇਹ ਸਾਡੇ ਸਾਥੀ ਕਾਮਰੇਡ ਇਕ ਸਾਲ ਟੀਚਰਾਂ ਦੀਆਂ ਤਨਖਾਹਾਂ ਵਧਾਉਣ ਲਈ ਨਾ ਕਹਿਣ। (ਵਿਘਨ)

**ਸਰਦਾਰ ਧੰਨਾ ਸਿੰਘ ਗੁਲਸ਼ਨ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ 1948 ਦੇ ਵਿਚ ਸਵਰਗੀ ਪੰਡਿਤ ਜਵਾਹਰ ਲਾਲ ਨਹਿਰੂ ਨੇ ਕਿਹਾ ਸੀ ਕਿ ਦੇਸ਼ ਨੂੰ ਵਿਦਿਆ ਚਾਹੀਦੀ ਹੈ ਅਤੇ ਵੱਡੀਆਂ ਵੱਡੀਆਂ ਬਿਲਡਿੰਗਾਂ ਨਹੀਂ ਚਾਹੀਦੀਆਂ । ਇਸ ਲਈ ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪਿੰਡਾਂ ਦੀਆਂ ਪੰਚਾਇਤਾਂ ਨੇ ਜਿਹੜੇ ਆਪਣੇ ਆਪ ਸਕੂਲ ਬਣਾ ਕੇ ਦਿੱਤੇ, ਉਨ੍ਹਾਂ ਨੇ ਆਪ ਬਿਲਡਿੰਗਾਂ ਬਣਾ ਕੇ ਦਿੱਤੀਆਂ, ਕੀ ਉਨ੍ਹਾਂ ਦੀ ਸਭਾਲ ਕਰਨੋਂ ਵਿਚ ਇਹ ਸਰਕਾਰ ਅਸਫਲ ਨਹੀਂ ਹੋਈ ?

**ਮੰਤਰੀ** : ਇਹ ਗੱਲ ਗਲਤ ਹੈ । ਜਿਹੜੀਆਂ ਬਿਲਡਿੰਗਾਂ ਉਨ੍ਹਾਂ ਨੇ ਬਣਾ ਕੇ ਦਿੱਤੀਆਂ ਹਨ ਉਨ੍ਹਾਂ ਦੀ ਰਖਵਾਲੀ ਪੂਰੀ ਤਰ੍ਹਾਂ ਕੀਤੀ ਜਾਂਦੀ ਹੈ।

**Land belonging to the Canals Department in Ferozepore Tehsil**

*1674. **Shri Balmukand Sharma** : Will the Minister for Irrigation and Power be pleased to state—

(a) the total area of land belonging to the Canals Department which is situated in Ferozepore tehsil on the Indo-Pakistan border ;

(b) the manner in which the land, referred to in part (a) above is being utilized by the Government ;

(c) the area of land, out of that referred to in part (a) above which is under cultivation and the area of land which is lying uncultivated ;

(d) the names of persons, who actually cultivated the land, referred to in part (c) above alongwith area of land actually being cultivated by each person, separately ;

(e) whether the land, referred to in part (c) above is usually given for cultivation through open auction ; if not, the reasons therefor ;

(f) whether any of the lessees of the land, which is under their active cultivation, owe any money to the Government; if so, the details thereof, separately in each case ;

(g) the names of persons who have been given land for cultivation, without going through the proper procedure of open auction alongwith the reasons for giving such land without auction ?

**Shri Gurmail Singh :**

| | | |
|---|---|---|
| | | (*In acres*) |
| (a) | .. | 3223.10 |
| (b) (i) area in possession of the old sitting tenants since 1958 | .. | 2905.50 |
| (ii) area under auction | .. | 134.45 |
| (iii) area under unauthorised possession | .. | 183.15 |
| Total | .. | 3223.10 |
| (c) (i) cultivated area | .. | 2058.10 |
| (ii) uncultivated area | .. | 1165.00 |
| Total | .. | 3223.10 |

(d) A statement showing area under cultivation, tenant-wise, is laid on the Table of the House as Annexure 'A'.

(e) As already stated in part (b) above, 2905.50 acres of land is of lease with the old sitting tenants and 134.45 acres is auctioned every year. The remaining area of 183.15 aores is under unauthorised possession. This means the entire area of 3223.10 acres is not auctioned but a part thereon is auotioned for the purpose of cultivation. The area of 134.45 acres has not been auotioned since June, 1967 as the then Irrigation and Power Minister passed orders that the allotment made to the various persons should be cancelled and the entire area put to auction in plots of 12½ acres each. Government, however, reoonsidered the matter on 23rd June, 1967 and suspended auotion of the land. Consequently, this area was not auctioned upto 1970-71. But, keeping in view the interest of the Govermment, it was again put to auction during the year 1971-72.

As regards remaining area of 183.15 aores which is under unauthorised possession, a penal rent of Rupees 96 per acre per annum is being charged from the unauthorised oooupants.

(f) Yes. A sum of Rs. 2,92,095.64, as per Annexure 'B' which is laid on the Table of the House, is due as arrears of lease money from the individual oultivators.

(g) For the reasons given in part (e) above, an area of 134.45 acres is only put to auction. A list of persons who are unauthorised occupants of the land is laid on the Table of the House as Annexure 'D'.

[(ੳ) 3223.10 ਏਕੜ

| | | |
|---|---|---|
| | | ਏਕੜ |
| (ਅ) (1) 1958 ਤੋਂ ਪੁਰਾਣੇ ਬੈਠੇ ਕਾਸ਼ਤਕਾਰਾਂ ਦੇ ਕਬਜ਼ੇ ਵਿਚ ਰਕਬਾ | ... | 2,905.50 |
| (2) ਨਿਲਾਮੀ ਅਧੀਨ ਰਕਬਾ | ... | 134.45 |
| (3) ਨਜਾਇਜ਼ ਕਬਜ਼ੇ ਹੇਠ ਰਕਬਾ | ... | 183.15 |
| ਕੁੱਲ ਜੋੜ | ... | 3,223.10 |
| (ੲ) 1) ਕਾਸ਼ਤ ਰਕਬਾ | ... | 2,058.10 |
| (2) ਗੈਰ ਕਾਸ਼ਤ ਰਕਬਾ | ... | 1,165.00 |
| ਕੁੱਲ | ... | 3,223.10 |

(ਸ) ਸੂਚੀ, ਜਿਸ ਵਿਚ ਹਰ ਮੁਜਾਰੇ ਦਾ ਕਾਸ਼ਤ ਰਕਬਾ ਦਰਸਾਇਆ ਗਿਆ ਹੈ, ਅਨੁਲੱਗ 'ੲ' ਵਜੋਂ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

(ਹ) ਜਿਸ ਤਰਾਂ ਕਿ ਉਕਤ ਭਾਗ (ਅ) ਵਿਚ ਦਰਸਾਇਆ ਹੋਇਆ ਹੈ, 2905.50 ਏਕੜ ਭੂਮੀ ਪੁਰਾਣੇ ਬੈਠੇ ਕਾਸ਼ਤਕਾਰਾਂ ਨੂੰ ਪੱਟੇ ਤੇ ਦਿੱਤੀ ਹੋਈ ਹੈ ਅਤੇ 134.45 ਏਕੜ ਦੀ ਹਰ ਸਾਲ ਨਿਲਾਮੀ ਕੀਤੀ ਜਾਂਦ ਹੈ।

[Minister for Irrigation and Power]

ਬਾਕੀ 183.15 ਏਕੜ ਰਕਬਾ ਨਜਾਇਜ਼ ਕਬਜ਼ੇ ਹੇਠ ਹੈ। ਇਸ ਦਾ ਮਤਲਬ ਇਹ ਹੈ ਕਿ ਸਾਰਾ 3223.10 ਏਕੜ ਰਕਬਾ ਨਿਲਾਮ ਨਹੀਂ ਕੀਤਾ ਜਾਂਦਾ ਬਲਕਿ ਉਸ ਦਾ ਇੱਕ ਹਿੱਸਾ ਕਾਸ਼ਤ ਲਈ ਨਿਲਾਮ ਕੀਤਾ ਜਾਂਦਾ ਹੈ। 134.45 ਏਕੜ ਰਕਬਾ ਜੂਨ, 1967 ਤੋਂ ਨਿਲਾਮ ਨਹੀਂ ਕੀਤਾ ਗਿਆ ਕਿਉਂਕਿ ਉਸ ਵੇਲੇ ਦੇ ਸਿੰਜਾਈ ਤੇ ਬਿਜਲੀ ਮੰਤਰੀ ਨੇ ਹੁਕਮ ਕੀਤਾ ਸੀ ਕਿ ਅਲਾਟਮੈਂਟ ਮਨਸੂਖ ਕੀਤੀ ਜਾਵੇ ਅਤੇ ਸਾਰਾ ਰਕਬਾ ਸਾਢੇ ਬਾਰਾਂ ਏਕੜ ਦੇ ਪਲਾਟ ਬਣਾਕੇ ਨਿਲਾਮ ਕੀਤਾ ਜਾਵੇ ਪਰ ਸਰਕਾਰ ਨੇ ਇਸ ਮਸਲੇ ਤੇ 23 ਜੂਨ, 1967 ਨੂੰ ਗੌਰ ਕੀਤੀ ਅਤੇ ਭੋਂ ਦੀ ਨਿਲਾਮੀ ਮੁਅੱਤਲ ਕਰ ਦਿੱਤੀ। ਸਿੱਟੇ ਦੇ ਤੌਰ ਤੇ ਇਹ ਰਕਬਾ 1970-71 ਤੱਕ ਨਿਲਾਮ ਨਾ ਕੀਤਾ ਗਿਆ। ਪਰ ਸਰਕਾਰ ਦੇ ਹਿੱਤ ਨੂੰ ਮੁੱਖ ਰੱਖ ਕੇ ਇਸ ਨੂੰ ਸਾਲ 1971-72 ਵਿਚ ਫਿਰ ਨਿਲਾਮ ਕੀਤਾ ਗਿਆ। ਜਿਥੋਂ ਤੱਕ ਬਾਕੀ 183.15 ਏਕੜ ਰਕਬੇ ਦਾ ਸਬੰਧ ਹੈ ਜੋ ਨਜਾਇਜ਼ ਕਬਜ਼ੇ ਅਧੀਨ ਹੈ, ਨਜਾਇਜ਼ ਕਬਜ਼ੇਦਾਰਾਂ ਤੋਂ 96 ਰੁਪਏ ਫੀ ਏਕੜ ਸਲਾਨਾ ਦੇ ਹਿਸਾਬ ਨਾਲ ਤਾਵਾਨ ਵਸੂਲ ਕੀਤਾ ਜਾ ਰਿਹਾ ਹੈ।

(ਕ) ਹਾਂ ਜੀ। ਸਦਨ ਦੀ ਮੇਜ਼ ਤੇ ਰੱਖੇ ਅਨੁਲੱਗ (ਬੀ) ਮੁਤਾਬਿਕ 292,095.64 ਰੁਪਏ ਦੀ ਰਕਮ ਪੱਟੇ ਬਕਾਏ ਵਜੋਂ ਕਾਸ਼ਤਕਾਰਾਂ ਤੋਂ ਵਸੂਲਣਯੋਗ ਹੈ।

(ਖ) ਉਪਰ ਭਾਗ (ਹ) ਵਿਚ ਦੱਸੇ ਕਾਰਨਾਂ ਕਰਕੇ 134.45 ਏਕੜ ਰਕਬਾ ਹੀ ਨਿਲਾਮ ਕੀਤਾ ਜਾਂਦਾ ਹੈ। ਉਨ੍ਹਾਂ ਬੰਦਿਆਂ ਦੀ ਸੂਚੀ ਜਿਨ੍ਹਾਂ ਨੇ ਜ਼ਮੀਨ ਉਪਰ ਨਜਾਇਜ਼ ਕਬਜ਼ਾ ਕੀਤਾ ਹੋਇਆ ਹੈ, ਅਨੁਲਗ 'ਡੀ' ਵਜੋਂ ਸਦਨ ਦੀ ਮੇਜ਼ ਰੱਖੀ ਜਾਂਦੀ ਹੈ। ]

ਅਨੈਕਸਚਰ 'ੲ'

ਸੂਚੀ ਬਾਬਤ ਮੁਜ਼ਾਰਿਆਂ ਕੋਲੋਂ ਬਕਾਇਆ ਪੈਸੇ ਵਸੂਲੀ ਕਰਨ ਬਾਰੇ।

| ਲੜੀ ਨੰ: | ਮੁਜ਼ਾਰੇ ਦਾ ਨਾਂ | | ਕ: ਮ: |
|---|---|---|---|
| 1 | ਅਰਜਨ ਸਿੰਘ, ਪੁੱਤਰ ਤਾਰਾ ਸਿੰਘ | ... | 80—0 |
| 2 | ਅਰਜਨ ਸਿੰਘ, ਪੁੱਤਰ, ਸੁੰਦਰ ਸਿੰਘ | ... | 80—0 |
| 3 | ਸੁੰਦਰ ਸਿੰਘ, ਪੁੱਤਰ ਲਾਭ ਸਿੰਘ | .. | 80—0 |
| 4 | ਅਮਚਰਜ ਸਿੰਘ, ਪੁੱਤਰ ਕਸ਼ਮੀਰ ਸਿੰਘ | ... | 80—0 |
| 5 | ਉਜਾਗਰ ਸਿੰਘ, ਪੁੱਤਰ ਸੱਜਨ ਸਿੰਘ | ... | 80—0 |
| 6 | ਅਰਜਨ ਸਿੰਘ, ਰਾਮ ਸਿੰਘ ਆਦਿ | ... | 74—0 |
| 7 | ਅੰਮ੍ਰਿਤ ਲਾਲ, ਪੁੱਤਰ ਜਵਾਲਾ ਮਲ | ... | 33—1 |
| 8 | ਅਕਬਰ ਚੰਢੀ, ਬਾਕਰ, ਚੱਕਰ | ... | 216—0 |
| 9 | ਅਕਬਰ, ਪੁੱਤਰ ਲੱਖਾ | ... | 27—6 |
| 10 | ਉਜਾਗਰ, ਪੁੱਤਰ ਖੁਸ਼ੀਆ | ... | 16—0 |

| 1 | 2 | | 3 |
|---|---|---|---|
| 11 | ਇੰਦਰ ਸਿੰਘ, ਪੁੱਤਰ ਕੇਸਰ ਸਿੰਘ | ... | 60—6 |
| 12 | ਉੱਤਮ ਸਿੰਘ, ਪੁੱਤਰ ਸ਼ੇਰ ਸਿੰਘ | ... | 122—3 |
| 13 | ਅਮਰ ਸਿੰਘ, ਪੁੱਤਰ ਸੋਹਨ ਸਿੰਘ | ... | 57—16 |
| 14 | ਅਰਜਨ ਸਿੰਘ, ਪੁੱਤਰ ਸੋਹਨ ਸਿੰਘ | ... | 36—18 |
| 15 | ਅਜੀਤ ਸਿੰਘ, ਪੁੱਤਰ ਮਿਲਾਪ ਸਿੰਘ | ... | 28—0 |
| 16 | ਬੇਮਾ, ਪੁੱਤਰ ਝੰਡਾ | ... | 10—12 |
| 17 | ਐਮਾ, ਪੁੱਤਰ ਰੁਲੀਆ | ... | 12—7 |
| 18 | ਐਮਾ, ਪੁੱਤਰ ਬਰੂਨ | ... | 39—17 |
| 19 | ਆਮਤ ਸਿੰਘ, ਪੁੱਤਰ ਭੋਜਾ ਸਿੰਘ | ... | 34—0 |
| 20 | ਉਜਾਗਰ ਸਿੰਘ, ਪੁੱਤਰ ਭੋਲਾ ਸਿੰਘ | ... | 70—1 |
| 21 | ਇੰਦਰ ਸਿੰਘ, ਫੋਗ ਸਿੰਘ | .. | 21—0 |
| 22 | ਮਖੂ ਸਿੰਘ, ਪੁੱਤਰ ਗਨੇਸ਼ਾ ਸਿੰਘ | ... | 6—0 |
| 23 | ਬਲਵਿੰਦਰ ਸਿੰਘ, ਪੁੱਤਰ ਲਾਭ ਸਿੰਘ | ... | 5—0 |
| 24 | ਬਾਬੂ ਸਿੰਘ, ਪੁੱਤਰ ਸ਼ੇਰ ਸਿੰਘ | ... | 110—08 |
| 25 | ਫੌਜਾ ਸਿੰਘ, ਪੁੱਤਰ ਬੂੜ ਸਿੰਘ | ... | 71—06 |
| 26 | ਬਹਾਦਰ ਸਿੰਘ, ਪੁੱਤਰ ਹਰਸਾ ਸਿੰਘ | ... | 37—00 |
| 27 | ਬਗੂ, ਪੁੱਤਰ ਕਮਾਲਾ | ... | 48—0 |
| 28 | ਬਹਿਲ ਸਿੰਘ, ਪੁੱਤਰ ਬਹਾਦੁਰ ਸਿੰਘ | ... | 8—13 |
| 29 | ਬਲਬੀਰ ਸਿੰਘ, ਪੁੱਤਰ ਸੁਰਜਨ ਸਿੰਘ | ... | 6—00 |
| 30 | ਬਕਾਰ ਸਿੰਘ, ਪੁੱਤਰ ਸੱਜਨ ਸਿੰਘ | ... | 24—0 |
| 31 | ਬਹਾਲਾ ਹਰੀਜਨ | ... | 32—0 |
| 32 | ਬੂੜ ਸਿੰਘ, ਪੁੱਤਰ ਅਮਰ ਸਿੰਘ | ... | 53—6 |
| 33 | ਬਾਬੂ, ਪੁੱਤਰ ਸੁਦਾਗਰ ਸਿੰਘ | ... | 40—0 |
| 34 | ਬਾਰੂ, ਪੁੱਤਰ ਲੱਖਾ | ... | 25—15 |
| 35 | ਭਾਗ ਸਿੰਘ, ਪੁੱਤਰ ਦੇਵਾ ਸਿੰਘ | ... | 32—00 |
| 36 | ਬਲਵੰਤ ਸਿੰਘ, ਪੁੱਤਰ ਜਵਾਹਰ ਸਿੰਘ | ... | 61—01 |
| 37 | ਬਹਾਦਰ ਸਿੰਘ, ਪੁੱਤਰ ਸੋਹਨ ਸਿੰਘ | ... | 50—03 |
| 38 | ਬੱਗਾ ਸਿੰਘ, ਪੁੱਤਰ ਜਵਾਹਰ ਸਿੰਘ | .. | 78—13 |
| 39 | ਬੱਗਾ ਸਿੰਘ, ਪੁੱਤਰ ਚੰਦੀ ਸਿੰਘ | ... | 8—12 |
| 40 | ਬਹਿਲ ਸਿੰਘ, ਪੁੱਤਰ ਰੂਪਾ ਸਿੰਘ | .. | 43—06 |
| 41 | ਬੰਤ ਸਿੰਘ, ਪੁੱਤਰ ਬਿਸ਼ਨ ਸਿੰਘ | ... | 15—12 |
| 42 | ਬਿਸ਼ਨ ਸਿੰਘ, ਪੁੱਤਰ ਸੋਹਨ ਸਿੰਘ | ... | 20—09 |

[Minister for Irrigation and Power]

| 1 | 2 | | 3 |
|---|---|---|---|
| 43 | ਬਾਬੂ ਸਿੰਘ, ਪੁੱਤਰ ਤੁਲਸਾ ਸਿੰਘ | ... | 57—01 |
| 44 | ਭਾਗ ਸਿੰਘ, ਪੁੱਤਰ ਮਾਘੀ ਸਿੰਘ | ... | 82—13 |
| 45 | ਬੱਗਾ, ਪੁੱਤਰ ਭਾਨਾ | ... | 24—15 |
| 46 | ਬਾਬੂ, ਪੁੱਤਰ ਭਾਗਾ | ... | 8—0 |
| 47 | ਬਹਿਲ ਸਿੰਘ, ਪੁੱਤਰ ਡੋਗਰ ਸਿੰਘ | ... | 24—11 |
| 48 | ਭਲ ਸਿੰਘ, ਪੁੱਤਰ ਧੰਨਾ ਸਿੰਘ | ... | 12—10 |
| 50 | ਬੱਗਾ ਸਿੰਘ ਰਾਧਾ ਸਵਾਮੀ | ... | 79—14 |
| 51 | ਬਹਾਦਰ ਸਿੰਘ, ਪੁੱਤਰ ਨਾਨਕ ਸਿੰਘ | ... | 25—0 |
| 52 | ਬੁਧੂ ਸਿੰਘ, ਪੁੱਤਰ ਉਜਾਗਰ ਸਿੰਘ | ... | 11—0 |
| 53 | ਬਾਕਾ ਸਿੰਘ, ਪੁੱਤਰ ਭੋਜਾ ਸਿੰਘ | ... | 47—0 |
| 54 | ਬਾਕਾ ਸਿੰਘ, ਪੁੱਤਰ ਬਹਾਦਰ ਸਿੰਘ | ... | 22—0 |
| 55 | ਬਾਕਰ ਸਿੰਘ, ਪੁੱਤਰ ਬਹਾਦਰ ਸਿੰਘ | ... | 68—0 |
| 56 | ਬੇਲਾ ਸਿੰਘ, ਪੁੱਤਰ ਸਾਧੂ ਸਿੰਘ | ... | 28-08 |
| 57 | ਬਖਤਾਵਰ ਸਿੰਘ, ਪੁੱਤਰ ਸੁੰਦਰ ਸਿੰਘ | ... | 108—0 |
| 58 | ਬਖਤਾਵਰ ਸਿੰਘ, ਪੁੱਤਰ ਸਾਬੂ ਸਿੰਘ | ... | 80—0 |
| 59 | ਬੁਲੰਦ ਸਿੰਘ, ਇਕਬਾਲ ਸਿੰਘ, ਪੁੱਤਰ ਗੁਰਬਚਨ ਸਿੰਘ | ... | 80—0 |
| 60 | ਬਹਿਲ ਸਿੰਘ, ਪੁੱਤਰ ਸੁੰਦਰ ਸਿੰਘ | ... | 80—0 |
| 61 | ਬਖਤਾਵਰ ਸਿੰਘ, ਪੁੱਤਰ ਝੰਡਾ ਸਿੰਘ | ... | 23—02 |
| 62 | ਭਾਨੂੰ ਪੁੱਤਰ ਖਿਉਨਾ | ... | 47—18 |
| 63 | ਬਹਾਦਰ ਸਿੰਘ ਬੂੜ ਸਿੰਘ | ... | 50—12 |
| 64 | ਬਹਾਦਰ ਸਿੰਘ, ਪੁੱਤਰ ਸੋਹਨ ਸਿੰਘ | .. | 56—0 |
| 65 | ਬਹਾਦਰ ਸਿੰਘ, ਪੁੱਤਰ ਪਿਆਰਾ ਸਿੰਘ | ... | 55—0 |
| 66 | ਭਾਗਾ, ਪੁੱਤਰ ਸੁਦਾਗਰ | ... | 60—8 |
| 67 | ਬੱਗਾ ਸਿੰਘ, ਪੁੱਤਰ ਕਾਲਾ ਸਿੰਘ | ... | 24—05 |
| 68 | ਬੂੜ ਸਿੰਘ, ਬਾਬੂ ਸਿੰਘ | ... | 74—0 |
| 69 | ਬਕਾਰ ਸਿੰਘ, ਪੁੱਤਰ ਬੂੜ ਸਿੰਘ | ... | 32—0 |
| 70 | ਬਾਘੂ, ਪੁੱਤਰ ਬੂੜ ਸਿੰਘ | ... | 50—10 |
| 71 | ਬਖਤਾਵਰ ਸਿੰਘ, ਪੁੱਤਰ ਧਿਗਾਣਾ ਸਿੰਘ | ... | 10—13 |
| 72 | ਬਖਤਾਵਰ ਸਿੰਘ, ਗਨੇਸ਼ਾ ਸਿੰਘ | ... | 9—10 |
| 73 | ਬੂੜ ਸਿੰਘ, ਪੁੱਤਰ ਰੰਧਾਵਾ ਸਿੰਘ | ... | 24—0 |
| 74 | ਭਗਵਾਨ ਸਿੰਘ, ਪੁੱਤਰ ਉਜਾਗਰ ਸਿੰਘ | ... | 73—0 |

| 1 | 2 | | 3 |
|---|---|---|---|
| 76 | ਬਸਾਰਾ ਸਿੰਘ, ਪੁੱਤਰ ਬੂੜ ਸਿੰਘ | ... | 32—0 |
| 77 | ਬਰਕਤ, ਪੁੱਤਰ ਨੱਥੂ | ... | 8—0 |
| 78 | ਬਹਾਲਾ ਪੁੱਤਰ ਰਾਂਝਾ | ... | 32—0 |
| 79 | ਬਲਬੀਰ ਸਿੰਘ | ... | 12—02 |
| 80 | ਬਲਵੰਤ ਸਿੰਘ, ਪੁੱਤਰ ਫੁਮਣ ਸਿੰਘ | ... | 86—0 |
| 81 | ਬਾਕਰ ਸਿੰਘ, ਪੁੱਤਰ ਲੈਹਣਾ ਸਿੰਘ | ... | 17—11 |
| 82 | ਪ੍ਰੀਤਮ ਸਿੰਘ, ਪੁੱਤਰ ਗੁਲਾਬ ਸਿੰਘ | ... | 12—02 |
| 83 | ਪ੍ਰਕਾਸ਼, ਪੁੱਤਰ ਸੋਹਨ ਲਾਲ | ... | 12—0 |
| 84 | ਪਿਆਰਾ ਸਿੰਘ, ਗੁਰਮੁਖ ਸਿੰਘ | ... | 242—05 |
| 85 | ਪਿਆਰਾ ਰਾਮ, ਮੇਲਾ ਰਾਮ | ... | 121—0 |
| 86 | ਪ੍ਰੇਮ ਸਿੰਘ, ਪੁੱਤਰ ਸ਼ੰਕਰ ਸਿੰਘ | ... | 48—06 |
| 87 | ਪਾਲਾ ਸਿੰਘ, ਪੁੱਤਰ ਸੂਰਮ ਸਿੰਘ | ... | 16—15 |
| 88 | ਪੂਨੂੰ ਸਿੰਘ, ਪੁੱਤਰ ਅਮਰ ਸਿੰਘ | ... | 52—0 |
| 89 | ਪਾਲਾ ਸਿੰਘ, ਭਗਵਾਨ ਸਿੰਘ | ... | 82—13 |
| 90 | ਪ੍ਰੀਤਮ ਸਿੰਘ, ਪੁੱਤਰ ਬਹਾਦਰ ਸਿੰਘ | ... | 28—0 |
| 91 | ਪਿਆਰਾ ਸਿੰਘ, ਪੁੱਤਰ ਸ਼ੇਰ ਸਿੰਘ | ... | 63—10 |
| 92 | ਪਿਆਰ ਸਿੰਘ, ਪੁੱਤਰ ਮੁਨਸ਼ੀ ਰਾਮ | ... | 171—16 |
| 93 | ਪਿਆਰ ਸਿੰਘ, ਪੁੱਤਰ ਸੋਹਨ ਲਾਲ | ... | 63—13 |
| 94 | ਪਠਾਨਾ ਸਿੰਘ, ਪੁੱਤਰ ਪੋਖਰ ਸਿੰਘ | ... | 136—07 |
| 95 | ਪੂਰਨ ਸਿੰਘ, ਪੁੱਤਰ ਬਾਂਕਾ ਸਿੰਘ | ... | 41—15 |
| 96 | ਫੁੱਮਣ, ਪੁੱਤਰ ਦਾਰਾ | ... | 56—0 |
| 97 | ਪੂਰਨ ਸਿੰਘ, ਪੁੱਤਰ ਰਾਂਝਾ ਸਿੰਘ | ... | 126—0 |
| 98 | ਪਿਆਰਾ ਸਿੰਘ, ਪੁੱਤਰ ਮੋਹਰ | ... | 240—14 |
| 99 | ਫੂਲਾ ਸਿੰਘ, ਪੁੱਤਰ ਗੰਡਾ ਸਿੰਘ | ... | 38—0 |
| 100 | ਪਿਆਰ ਸਿੰਘ, ਪੁੱਤਰ ਸਾਵਨ ਸਿੰਘ | ... | 32—0 |
| 101 | ਪਿਆਰ ਸਿੰਘ, ਪੁੱਤਰ ਝੰਡਾ ਸਿੰਘ | ... | 73—18 |
| 102 | ਪੂਨੂੰ, ਪੁੱਤਰ ਮਹਿਤਾਬ ਸਿੰਘ | ... | 109—10 |
| 103 | ਪੂਨੂੰ, ਪੁੱਤਰ ਗੰਡਾ ਸਿੰਘ | ... | 151—14 |
| 104 | ਪਠਾਨ ਸਿੰਘ, ਪੁੱਤਰ ਮੇਲਾ ਸਿੰਘ | ... | 14—0 |
| 105 | ਪਠਾਨਾ ਸਿੰਘ, ਪੁੱਤਰ ਪੋਖੜ ਸਿੰਘ | ... | 157—01 |
| 106 | ਪੂਨੂੰ, ਪੁੱਤਰ ਬਹਾਦਰ ਸਿੰਘ | ... | 31—18 |
| 107 | ਪੂਰਨ, ਪੁੱਤਰ ਭਾਗ ਸਿੰਘ | ... | 56—10 |

[Minister for Irrigation and Power]

| 1 | 2 | | 3 |
|---|---|---|---|
| 108 | ਪੁੰਨੂੰ, ਪੁੱਤਰ ਚੰਦੀ ਸਿੰਘ | ... | 10—10 |
| 109 | ਪੁੰਨੂੰ ਸਿੰਘ, ਪੁੱਤਰ ਚੰਦੀ ਸਿੰਘ | ... | 48—10 |
| 110 | ਪਿਆਰ ਸਿੰਘ, ਪੁੱਤਰ ਬਿਸ਼ਨ ਸਿੰਘ | ... | 24—0 |
| 111 | ਤਾਜ , ਪੁੱਤਰ ਖੁਸ਼ੀਆ | ... | 40—0 |
| 112 | ਤੇਜਾ ਸਿੰਘ, ਪੁੱਤਰ ਕੇਸਰ ਸਿੰਘ | ... | 38—4 |
| 113 | ਤਾਰਾ ਸਿੰਘ, ਪੁੱਤਰ ਗਨੇਸ਼ਾ ਸਿੰਘ | ... | 28—07 |
| 114 | ਤੁਲਸਾ ਸਿੰਘ, ਪੁੱਤਰ ਰਾਮ ਸਿੰਘ | ... | 20—0 |
| 115 | ਤੇਜਾ ਸਿੰਘ, ਪੁੱਤਰ ਲੈਹਣਾ ਸਿੰਘ | ... | 80—0 |
| 116 | ਟਹਿਲ ਸਿੰਘ, ਪੁੱਤਰ ਨਰੈਣ ਸਿੰਘ | ... | 72—19 |
| 117 | ਠਾਕਰ ਸਿੰਘ, ਪੁੱਤਰ ਆਤਮਾ ਸਿੰਘ | ... | 20—0 |
| 118 | ਠਾਕਰ ਸਿੰਘ, ਸ਼ੇਰ ਸਿੰਘ | ... | 19—0 |
| 119 | ਠਾਕਰ ਸਿੰਘ, ਪੁੱਤਰ ਬਿਸ਼ਨ ਸਿੰਘ | ... | 32—0 |
| 120 | ਜਗਤ ਸਿੰਘ, ਪੁੱਤਰ ਕਰਤਾਰ ਸਿੰਘ | ... | 290—17 |
| 121 | ਜੁਗਿੰਦਰ ਸਿੰਘ, ਤੇਜਾ ਸਿੰਘ | ... | 139—8 |
| 122 | ਜੁਗਿੰਦਰ ਸਿੰਘ, ਪੁੱਤਰ ਅਮਰ ਸਿੰਘ | ... | 85—08 |
| 123 | ਝੰਡਾ ਸਿੰਘ, ਪੁੱਤਰ ਸ਼ੰਕਰ ਸਿੰਘ | ... | 41—16 |
| 124 | ਜੁਗਿੰਦਰ ਸਿੰਘ, ਪੁੱਤਰ ਸ਼ੰਕਰ ਸਿੰਘ | ... | 77—0 |
| 125 | ਜਿੰਦਾ, ਪੁੱਤਰ ਵਧਾਵਾ | ... | 44—08 |
| 126 | ਬਲਬੀਰ ਸਿੰਘ | ... | 140—10 |
| 127 | ਝੰਡਾ, ਪੁੱਤਰ ਭਾਨਾ | ... | 16—15 |
| 128 | ਝੰਡਾ, ਪੁੱਤਰ ਬੱਗਾ | ... | 39—04 |
| 129 | ਜਿਲਾ, ਪੁੱਤਰ ਚਰਾਗ | ... | 20—0 |
| 130 | ਜੱਸਾ, ਪੁੱਤਰ ਕਮਾਲ | .. | 49—02 |
| 131 | ਜਗੀਰ ਸਿੰਘ, ਪੁੱਤਰ ਬਹਿਲ ਸਿੰਘ | ... | 21—02 |
| 132 | ਜਿੰਦਾ, ਪੁੱਤਰ ਰਾਮਾ | ... | 32—0 |
| 133 | ਜਮੂੰ, ਪੁੱਤਰ ਕਿਸ਼ਨ ਸਿੰਘ | ... | 134—0 |
| 134 | ਝੰਡਾ, ਪੁੱਤਰ ਬੱਗਾ | ... | 134—10 |
| 135 | ਜੱਗਾ ਸਿੰਘ, ਪੁੱਤਰ ਡੋਗਰ | ... | 18—0 |
| 136 | ਜਾਲਾ, ਪੁੱਤਰ ਤੇਦਾ | ... | 32—0 |
| 137 | ਜੋਹਰਾ ਸਿੰਘ, ਪੁੱਤਰ ਸੋਹਨ ਸਿੰਘ | ... | 19—0 |
| 138 | ਜੰਗ ਸਿੰਘ, ਪੁੱਤਰ ਜੋਹਰਾ | ... | 102—18 |
| 139 | ਜੁਗਿੰਦਰ ਸਿੰਘ, ਪੁੱਤਰ ਨਰੰਜਨ ਸਿੰਘ | ... | 80—0 |

| 1 | 2 | | 2 |
|---|---|---|---|
| 140 | ਜਗੋ ਬਾਈ | ... | 6—0 |
| 141 | ਜੁਵਾਲਾ ਸਿੰਘ, ਪੁੱਤਰ ਮੇਹਰ ਸਿੰਘ | ... | 80—0 |
| 142 | ਜਰਨੈਲ ਸਿੰਘ, ਪੁੱਤਰ ਤਾਰਾ ਸਿੰਘ | ... | 80—0 |
| 143 | ਜਗਤਾਰ ਸਿੰਘ, ਪੁੱਤਰ ਗੋਪਾ ਸਿੰਘ | ... | 80—0 |
| 144 | ਜਾਕੀ | ... | 10—0 |
| 145 | ਜੀਤਾ ਸਿੰਘ ਕਾਲਾ | ... | 32—0 |
| 146 | ਜੀਵਨ ਸਿੰਘ, ਪੁੱਤਰ ਚੀਨਾ ਸਿੰਘ | ... | 16—0 |
| 147 | ਜੀਵਨ ਬਾਈ | ... | 44—0 |
| 148 | ਚੀਨਾ ਸਿੰਘ, ਪੁੱਤਰ ਸੁਦਾਗਰ ਸਿੰਘ | ... | 120—15 |
| 149 | ਚੀਨਾ ਸਿੰਘ, ਪੁੱਤਰ ਬਾਲਾ ਸਿੰਘ | ... | 33—0 |
| 150 | ਚੀਨਾ ਸਿੰਘ, ਪੁੱਤਰ ਨਾਦਰ ਸਿੰਘ | ... | 26—0 |
| 152 | ਛੀਨਾ ਸਿੰਘ, ਪੁੱਤਰ ਬਾਬੂ ਸਿੰਘ | ... | 32—0 |
| 153 | ਚੰਦੀ ਸਿੰਘ, ਪੁੱਤਰ ਭਾਗ ਸਿੰਘ | ... | 32—0 |
| 154 | ਛੀਨਾ ਸਿੰਘ, ਪੁੱਤਰ ਸਿੰਧਾ ਸਿੰਘ | ... | 36—0 |
| 155 | ਚੰਦੀ ਸਿੰਘ, ਪੁੱਤਰ ਸਰਦਾਨਾ ਸਿੰਘ | ... | 4—13 |
| 156 | ਚਾਨਨ ਸਿੰਘ, ਪੁੱਤਰ ਖੁਸ਼ਹਾਲ ਸਿੰਘ | ... | 104—0 |
| 157 | ਚਰਾਗ, ਪੁੱਤਰ ਅਲੀਆ | ... | 94—04 |
| 158 | ਚਰਾਗ, ਪੁੱਤਰ ਬਹਾਦਰ | ... | 47—03 |
| 159 | ਛੀਨਾ ਸਿੰਘ, ਪੁੱਤਰ ਮਹਿਰਾ ਸਿੰਘ | ... | 80—16 |
| 160 | ਛੀਨਾ ਸਿੰਘ, ਪੁੱਤਰ ਸੁੰਦਰ ਸਿੰਘ | ... | 44—01 |
| 161 | ਚੱਕਰ ਸਿੰਘ, ਪੁੱਤਰ ਆਤਮਾ ਸਿੰਘ | ... | 116—0 |
| 162 | ਚੱਕਰ ਸਿੰਘ, ਪੁੱਤਰ ਠਾਕਰ ਸਿੰਘ | ... | 6—07 |
| 163 | ਠਾਕਰ ਸਿੰਘ, ਪੁੱਤਰ ਲਟਕਾਨ ਸਿੰਘ | ... | 110—0 |
| 164 | ਚੰਦੀ ਸਿੰਘ, ਪੁੱਤਰ ਬਿਸ਼ਨ ਸਿੰਘ | ... | 75—16 |
| 165 | ਚਿਮਨ, ਪੁੱਤਰ ਫਜ਼ਲ | ... | 18—11 |
| 166 | ਚੰਦੀ ਪੁੱਤਰ ਮਹਿਤਾਬ ਸਿੰਘ | ... | 16—3 |
| 167 | ਚੰਦੀ ਸਿੰਘ, ਪੁੱਤਰ ਮੇਲਾ ਸਿੰਘ | ... | 105—0 |
| 168 | ਚਿਮਨ, ਪੁੱਤਰ ਨਰਾਇਣ ਲਾਲ | ... | 55—11 |
| 169 | ਚਰਾਗ, ਪੁੱਤਰ ਲੱਖਾ | ... | 32—17 |
| 170 | ਚੀਨਾ, ਪੁੱਤਰ ਸਾਧਾ ਸਿੰਘ | ... | 32—0 |
| 171 | ਚੰਦੀ ਸਿੰਘ, ਪੁੱਤਰ ਬੂੜ ਸਿੰਘ | ... | 58—0 |
| 172 | ਚੰਦੀ ਸਿੰਘ, ਪੁੱਤਰ ਭਾਨਾ ਸਿੰਘ | ... | 10—13 |
| 173 | ਜੀਨਾ ਸਿੰਘ, ਪੁੱਤਰ ਬਾਖੂ ਸਿੰਘ | ... | 10—13 |
| 174 | ਹੁਕਮ ਸਿੰਘ, ਪੁੱਤਰ ਸ਼ੇਰ ਸਿੰਘ | ... | 78—14 |
| 175 | ਹਰਨਾਮ ਸਿੰਘ, ਪੁੱਤਰ ਸੁਰਨਾਮ ਸਿੰਘ | ... | 320—0 |
| 176 | ਹੀਰਾ ਸਿੰਘ, ਪੁੱਤਰ ਸ਼ੰਕਰ ਸਿੰਘ | ... | 63—08 |

[Minister for Irrigation and Power]

| 1 | 2 | | 3 |
|---|---|---|---|
| 177 | ਹਰਨਾਮ ਸਿੰਘ, ਪੁੱਤਰ ਹਾਕਮ ਸਿੰਘ | ... | 38—16 |
| 178 | ਹਰੀ ਸਿੰਘ, ਬਜਨਾੜ ਸਿੰਘ | ... | 137—11 |
| 179 | ਹਰੀ ਸਿੰਘ, ਪ੍ਰੇਮ ਸਿੰਘ | ... | 4—0 |
| 180 | ਹਰਨਾਮ ਸਿੰਘ, ਪੁੱਤਰ ਚਦਾ ਸਿੰਘ | ... | 38—15 |
| 181 | ਹਾਕਮ ਸਿੰਘ, ਪੁੱਤਰ ਸਘੱਦ ਸਿੰਘ | ... | 32—08 |
| 182 | ਹਾਕਮ ਸਿੰਘ, ਪੁੱਤਰ ਬਹਾਦਰ ਸਿੰਘ | ... | 22—16 |
| 183 | ਹਰਨਾਮ ਸਿੰਘ ਸੋਢੀ | ... | 128—0 |
| 184 | ਖੁਸ਼ੀਆ ਸਿੰਘ, ਪੁੱਤਰ ਸ਼ੰਕਰ ਸਿੰਘ | ... | 24—0 |
| 185 | ਖੁਸ਼ਹਾਲ ਸਿੰਘ, ਪੁੱਤਰ ਸੁਦਾਗਰ ਸਿੰਘ | ... | 20—0 |
| 186 | ਖੁਸ਼ੈਲ ਸਿੰਘ, ਪੁੱਤਰ ਬੁਰੱਟਾ | ... | 8—0 |
| 187 | ਖਸ਼ੀਆ, ਪੁੱਤਰ ਸ਼ੀਤਲ ਸਿੰਘ | ... | 63—19 |
| 188 | ਖਾਨੂੰ, ਪੁੱਤਰ ਕਾਲੂ | ... | 40—07 |
| 189 | ਖਾਨੂੰ, ਪੁੱਤਰ ਕਾਲੂ | ... | 93—0 |
| 190 | ਖੁਸ਼ੀਆ ਸਿੰਘ ਆਦਿ | ... | 40—0 |
| 191 | ਖੁਸ਼ੀਆ, ਪੁੱਤਰ ਬੂਟਾ | ... | 75—0 |
| 192 | ਖੁਸ਼ਹਾਲ ਸਿੰਘ, ਪੁੱਤਰ ਗਹਿਨਾ ਸਿੰਘ | ... | 13—0 |
| 193 | ਖੇਮ ਸਿੰਘ, ਪੁੱਤਰ ਸੋਹਨ ਸਿੰਘ | ... | 58—0 |
| 194 | ਖੁਸ਼ਹਾਲ ਸਿੰਘ, ਅਰਜਨ ਸਿੰਘ | ... | 164—10 |
| 195 | ਦਰਸ਼ਨ ਸਿੰਘ, ਪੁੱਤਰ ਰਾਧਾ ਸਿੰਘ | ... | 44—11 |
| 196 | ਧੌਲਾ ਸਿੰਘ, ਪੁੱਤਰ ਸਰਾਇਨ ਸਿੰਘ | ... | 77—15 |
| 197 | ਧਰਮ ਸਿੰਘ, ਪੁੱਤਰ ਫੂਲਾ ਸਿੰਘ | ... | 36—07 |
| 198 | ਦਰਸ਼ਨ ਸਿੰਘ, ਪੁੱਤਰ ਪ੍ਰੇਮ ਸਿੰਘ | ... | 28—0 |
| 199 | ਦੌਲਤ ਸਿੰਘ, ਪੁੱਤਰ ਗੋਬਿੰਦ ਸਿੰਘ | ... | 112—16 |
| 200 | ਦਮਨ ਸਿੰਘ, ਪੁੱਤਰ ਰੂਪਾ ਸਿੰਘ | ... | 58—05 |
| 201 | ਦਾਰਾ ਸਿੰਘ | ... | 51—1 |
| 202 | ਦਰਸ਼ਨ ਸਿੰਘ | ... | 16—0 |
| 203 | ਦੀਦਾਰ ਸਿੰਘ, ਪੁੱਤਰ ਕੁੰਦਨ ਸਿੰਘ | ... | 40—0 |
| 204 | ਦੇਬਾ ਸਿੰਘ, ਪੁੱਤਰ ਵਧਵਾ ਸਿੰਘ | ... | 16—0 |
| 205 | ਧਿਗਾਨਾ ਸਿੰਘ, ਪੁੱਤਰ ਸਾਵਨ ਸਿੰਘ | ... | 9—10 |
| 206 | ਡੋਨਾ ਸਿੰਘ, ਪੁੱਤਰ ਨਾਦਰ ਸਿੰਘ | ... | 13—02 |
| 207 | ਦਰਸ਼ਨ ਸਿੰਘ, ਪੁੱਤਰ ਸੋਣਾ ਸਿੰਘ | ... | 21—11 |
| 208 | ਦੇਸ ਰਾਜ, ਪੁੱਤਰ ਸੋਣਾ ਸਿੰਘ | ... | 30— |

| Name of District | Name of Block | | (a) | (b) | (c) | (d) |
|---|---|---|---|---|---|---|
| Ferozepur—*concld.* | Jallalabad | .. | 5,051 | 3,337 | 2,072 | 56 |
| | Khuian Sarwar | .. | 3,497 | 2,908 | 923 | 829 |
| | Abohar | .. | 4,408 | 3,529 | 2,597 | 505 |
| | Fazilka | .. | 2,888 | 2,719 | 2,517 | 371 |
| | Total | .. | 31,964 | 19,457 | 12,760 | 2,138 |
| Kapurthala | Kapurthala | .. | 12,663 | 2,565 | 1,575 | Nil |
| | Nadala | .. | 4,652 | 3,532 | 1,461 | do |
| | Phagwara | .. | 6,677 | 3,627 | 2,133 | do |
| | Sultanpur | .. | 3,045 | 372 | 372 | do |
| | Total | .. | 27,037 | 10,096 | 5,541 | Nil |
| Sangrur | Sangrur | .. | 6,340 | 4,469 | .. | 204 |
| | Sunam | .. | 3,866 | 2,285 | .. | 78 |
| | Cheema | .. | 2,459 | 1,992 | .. | .. |
| | Leheragaga | .. | 1,966 | 1,722 | 1,722 | 56 |
| | Dhuri | .. | 4,959 | 2,930 | 2,228 | 303 |
| | Malerkotla | .. | 8,057 | 6,880 | 3,730 | 412 |
| | Ahmedgarh | .. | 8,412 | 6,193 | 1,435 | 132 |
| | Mahal Kalan | .. | 5,475 | 4,263 | 4,263 | 54 |
| | Sehana | .. | 2,302 | 1,685 | 178 | 6 |
| | Barnala | .. | 5,914 | 4,397 | 443 | 150 |
| | Total | .. | 49,750 | 36,816 | 13,999 | 1,395 |
| Faridkot | Faridkot | .. | 4,544 | 3,655 | 61 | 21 |
| | Kotkapura | .. | 2,087 | 1,685 | 649 | .. |
| | Muktsar | .. | 4,202 | 1,335 | 300 | .. |
| | Malout | .. | 2,557 | 2,455 | 1,400 | .. |
| | Kot Bhai | .. | 2,560 | 2,372 | 410 | .. |
| | Lambi | .. | 5,605 | 3,473 | 250 | .. |
| | Moga-I | .. | 3,611 | 2,058 | 200 | .. |
| | Moga-II | .. | 2,148 | 1,146 | 667 | .. |
| | Bagha Purana | .. | 3,762 | 1,641 | 566 | .. |
| | Nihal Singh wala | .. | 2,312 | 1,277 | 381 | .. |
| | Total | .. | 33,388 | 21,097 | 4,884 | 21 |

[Minister for Irrigation and Power]

| Name of District | Name of Block | | (a) | (b) | (c) | (d) |
|---|---|---|---|---|---|---|
| Bhatinda | Nathana | .. | 4,265 | 2,784 | .. | .. |
| | Bhatinda | .. | 5,547 | 3,764 | .. | .. |
| | Talwandi Sabo | .. | 3,545 | 1,944 | .. | 64 |
| | Sangat | .. | 3,824 | 2,485 | .. | .. |
| | Phul | .. | 4,607 | 2,626 | 664 | .. |
| | Rampura | .. | 3,671 | 1,732 | 337 | .. |
| | Mansa | .. | 4,718 | 2,962 | .. | .. |
| | Budhalada | .. | 4,006 | 2,514 | .. | .. |
| | Jhunir | .. | 4,423 | 3,696 | .. | .. |
| | Total | .. | 38,606 | 24,507 | 1,001 | 64 |
| Ropar | Ropar | .. | 1,990 | 1,623 | .. | .. |
| | Chamkaur Sahib | .. | 3,535 | 2,530 | .. | .. |
| | Kharar | .. | 1,402 | 1,177 | 431 | 11 |
| | Majri | .. | 1,074 | 724 | 384 | 36 |
| | Anandpur Sahib | | 1,829 | 1,059 | 16 | 16 |
| | Nurpur Bedi | .. | 546 | 442 | .. | .. |
| | Total | .. | 10,376 | 7,555 | 831 | 63 |
| Patiala | Patiala | .. | 1,348 | 697 | Nil | Nil |
| | Bhunerheri | .. | 1,600 | 1,098 | do | do |
| | Nabha | .. | 8,000 | 5,318 | do | do |
| | Bassi Pathana | .. | 2,430 | 1,104 | do | do |
| | Sirhind | .. | 6,280 | 2,698 | do | do |
| | Samana | .. | 2,503 | 1,664 | do | do |
| | Rajpura | .. | 1,911 | 785 | do | do |
| | Ghanaur | .. | 1,576 | 608 | do | do |
| | Dera-Bassi | .. | 2,280 | 1,863 | do | do |
| | Total | .. | 27,928 | 15,835 | Nil | Nil |
| Ludhiana | Ludhiana | .. | 5,570 | 4,634 | 1,298 | 643 |
| | Mangat | .. | 2,308 | 5,151 | 3,863 | 1,462 |

| Name of District | Name of Block | | (a) | (b) | (c) | (d) |
|---|---|---|---|---|---|---|
| Ludhiana—*concld.* | Dehlon | .. | 6.485 | 3,869 | 1,450 | 580 |
| | Pakhowal | .. | 6,584 | 2,830 | 153 | 128 |
| | Sidhwan Bet | .. | 3.626 | 3,010 | 2,404 | 283 |
| | Jagraon | .. | 3,132 | 1,901 | 1,067 | 405 |
| | Sudhar | .. | 3,335 | 1,862 | 521 | 217 |
| | Doraha | .. | 5,538 | 4,154 | 1,729 | 221 |
| | Samrala | .. | 4,087 | 3,313 | 3.148 | 528 |
| | Machhiwara | .. | 6,574 | 4,391 | 1,699 | 1,840 |
| | Total | .. | 47,239 | 35,115 | 17,332 | 6,307 |
| Jullundur | Jullundur East | .. | 4,253 | 2,965 | 84 | 84 |
| | Jullundur West | .. | 4,782 | 3,476 | Nil | Nil |
| | Adampur | .. | 2,835 | 1,440 | 85 | Do |
| | Bhogpur | .. | 2,127 | 1,019 | Nil | Do |
| | Nakodar | .. | 5,570 | 2.820 | 2,820 | Do |
| | Shahkot | .. | 3,864 | 2,481 | Nil | Do |
| | Phillaur | .. | 7,692 | 2,805 | 367 | Do |
| | Nurmehal | .. | 3,573 | 1,853 | Nil | Do |
| | Rurkakalan | .. | 3,754 | 1,335 | Nil | Do |
| | Nawanshehr | .. | 6,811 | 3,441 | Nil | Do |
| | Mukand at Aur | .. | 5,787 | 2,679 | Nil | Do |
| | Banga | | 7,187 | 2,967 | 2,147 | 250 |
| | Total | | 58,235 | 29,281 | 5,503 | 334 |

ਕਾਮਰੇਡ ਸੱਤ ਪਾਲ ਡਾਂਗ : ਕੀ ਮਨਿਸਟਰ ਸਾਹਿਬ ਇਹ ਦਸਣਗੇ ਇਸ ਗੱਲ ਦੀ ਰੌਸ਼ਨੀ ਵਿਚ ਕਿ ਪਲਾਟਾਂ ਵਾਸਤੇ ਅਰਜ਼ੀਆਂ ਦੇਣ ਦੀ ਜਿਹੜੀ ਆਖਰੀ ਤਾਰੀਖ ਸੀ ਉਸ ਤੇ ਅਪੀਲ ਕਰਨ ਦੀ ਤਾਰੀਖ ਉਸ ਤੋਂ 15 ਦਿਨ ਬਾਅਦ ਸੀ ਪਰ ਇਨ੍ਹਾਂ 15 ਦਿਨਾਂ ਦੇ ਵਿਚ ਬੀ. ਡੀ. ਓ. ਵਗੈਰਾ ਦੇ ਦਫਤਰ ਵਿਚ ਉਹ ਲਿਸਟਾਂ ਨਹੀਂ ਬਣਾ ਸਕੇ । ਇਨ੍ਹਾਂ ਲਿਸਟਾਂ ਦੇ ਟਾਈਮ ਸਿਰ ਨਾ ਬਣਨ ਕਰਨ ਕਰਕੇ ਜਿਹੜੇ ਲੋਕ ਇਲੀਜੀਬਲ ਸਨ ਉਹ ਲਿਸਟ ਵਿਚ ਇਨਕਲੂਡ ਨਹੀਂ ਹੋਏ ਅਤੇ ਨਾ ਹੀ ਉਹ ਟਾਈਮ ਸਿਰ ਅਪੀਲ ਕਰ ਸਕੇ । ਕੀ ਮਨਿਸਟਰ ਸਾਹਿਬ ਆਪਣੇ ਮਹਿਕਮੇ ਨੂੰ ਅਤੇ ਡਿਪਟੀ ਕਮਿਸ਼ਨਰਜ਼ ਨੂੰ ਹਦਾਇਤਾਂ ਦੇਣ ਲਈ ਤਿਆਰ ਹਨ ਕਿ ਉਨ੍ਹਾਂ ਲੋਕਾਂ ਦੀਆਂ ਜਿਨ੍ਹਾਂ ਦੀਆਂ ਅਪੀਲਾਂ ਭਾਵੇਂ ਲੇਟ ਹੋ ਗਈਆਂ ਹਨ ਪਰ ਉਹ ਹੱਕਦਾਰ ਹਨ ਉਨ੍ਹਾਂ ਨੂੰ ਵੀ ਵਿਚ ਸ਼ਾਮਲ ਕਰ ਲਿਆ ਜਾਵੇ ?

**ਮੰਤਰੀ** : ਸਪੀਕਰ ਸਾਹਿਬ, ਇਹ ਅਸੀਂ ਐਗਜ਼ਾਮਿਨ ਕਰ ਲਵਾਂਗੇ । ਲੇਕਿਨ ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਜੋ ਗਿਣਤੀ ਪਲਾਟਾਂ ਦੇ ਹੱਕਦਾਰਾਂ ਦੀ ਸੀ ਉਹ ਸਾਡਾ ਅੰਦਾਜ਼ਾ ਪਹਿਲਾਂ ਘੱਟ ਸੀ ਲੇਕਿਨ ਹੁਣ ਉਸ ਦੀ ਗਿਣਤੀ ਕਾਫੀ ਵੱਧ ਗਈ ਹੈ । (ਵਿਘਨ)

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ਕੀ ਵਜ਼ੀਰ ਸਾਹਿਬ ਦੱਸਣ ਦੀ ਕਿਰਪਾ ਕਰਨਗੇ ਕਿ ਕੁਝ ਥਾਵਾਂ ਤੇ ਜਿਥੇ ਹਰੀਜਨਾਂ ਨੇ ਸਰਪੰਚ ਨੂੰ ਜਾਂ ਪਟਵਾਰੀ ਨੂੰ ਜਾਂ ਕਿਸੇ ਹੋਰ ਜ਼ਿੰਮੇਵਾਰ ਸੱਜਣਾਂ ਨੂੰ ਖੁਸ਼ ਨਹੀਂ ਕੀਤਾ, ਨਾ ਜਿਹੜੇ ਡਿਜ਼ਰਵਿੰਗ ਹਰੀਜਨ ਸਨ ਉਨ੍ਹਾਂ ਦੀਆਂ ਐਪਲੀਕੇਸ਼ਨਾਂ ਭੇਜੀਆਂ ਪਰ ਜਿਹੜੇ ਨਾਨ-ਡਿਜ਼ਰਵਿੰਗ ਹਰੀਜਨ ਸਨ ਉਨ੍ਹਾਂ ਦੀਆਂ ਐਪਲੀਕੇਸ਼ਨਾਂ ਵੀ ਚਲੀਆਂ ਗਈਆਂ ਅਤੇ ਮਨਜ਼ੂਰ ਵੀ ਕੀਤੀਆਂ ਗਈਆਂ । ਕੀ ਇਸ ਹਕੀਕਤ ਦੇ ਪੇਸ਼ੇ-ਨਜ਼ਰ ਵਜ਼ੀਰ ਸਾਹਿਬ ਇਹ ਕਾਰਵਾਈ ਕਰਨਗੇ ਅਤੇ ਇਹ ਸਾਰੀ ਇਨਕੁਆਇਰੀ ਕਰਵਾ ਕੇ ਉਨ੍ਹਾਂ ਡਿਜ਼ਰਵਿੰਗ ਹਰੀਜਨਾਂ ਦੀਆਂ ਐਪਲੀਕੇਸ਼ਨਾਂ ਨਵੇਂ ਸਿਰੇ ਤੋਂ ਐਂਟਰਟੇਨ ਕਰਕੇ ਉਨ੍ਹਾਂ ਨੂੰ ਪਲਾਟ ਅਲਾਟ ਕਰਨਗੇ ਅਤੇ ਜਿਨ੍ਹਾਂ ਕੋਲ 2-2, 3-3 ਨਜਾਇਜ਼ ਪਲਾਟ ਹਨ ਅਤੇ ਨਜਾਇਜ਼ ਅਲਾਟ ਕਰਵਾ ਲਏ ਹਨ ਉਹ ਕੈਂਸਲ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਜਿਹੜੀ ਇਲੀਜੀਬਲ ਪਰਸਨਜ਼ ਦੀ ਲਿਸਟ ਬਣੀ ਹੈ ਉਹ ਇਨਟਾਇਰਲੀ ਆਨ ਮੈਰਿਟ ਬਣੀ ਹੈ । ਇਨ੍ਹਾਂ ਨੇ ਪਹਿਲਾਂ ਤਾਂ ਸਾਨੂੰ ਕੁਝ ਨਹੀਂ ਦੱਸਿਆ ਹੈ, ਹੁਣ ਅਗਰ ਕੋਈ ਸ਼ਿਕਾਇਤ ਐਸੀ ਹੈ ਤਾਂ ਇਹ ਸਾਨੂੰ ਦੱਸ ਦੇਣ, ਮੈਂ ਪਤਾ ਕਰਵਾ ਲਵਾਂਗਾ ।

**ਸਰਦਾਰ ਧੰਨਾ ਸਿੰਘ ਗੁਲਸ਼ਨ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਜੋ ਇਹ ਪਲਾਟ ਸ਼ੈਡੂਊਲਡ ਸ਼ਰੇਣੀਆਂ ਅਤੇ ਬੇਘਰਾਂ ਨੂੰ ਅਲਾਟ ਕਰਨੇ ਹਨ, ਜਿਸ ਤਰ੍ਹਾਂ ਆਜ਼ਾਦ ਸਾਹਿਬ ਨੇ ਕਿਹਾ ਹੈ ਕਿ ਜਿਹੜੇ ਵਿਚਾਰੇ ਪਟਵਾਰੀਆਂ ਨੂੰ ਜਾਂ ਸਰਪੰਚਾਂ ਨੂੰ ਖੁਸ਼ ਨਹੀਂ ਕਰ ਸਕੇ ਉਨ੍ਹਾਂ ਨੂੰ ਪਲਾਟ ਨਹੀਂ ਮਿਲੇ, ਮੈਂ ਪਿਛਲੇ ਦਿਨਾਂ ਵਿਚ ਰੇਵਨਿਊ ਮਨਿਸਟਰ ਸਾਹਿਬ ਨੂੰ ਦੱਸਿਆ ਸੀ ਕਿ ਮੇਰੇ ਹਲਕੇ ਦੇ ਪਿੰਡ ਰਾਮਪੁਰਾ ਵਿਚ ਇਕ ਪਟਵਾਰੀ ਨੇ 100-100 ਰੁਪਏ ਲੈ ਕੇ ਉਨ੍ਹਾਂ ਆਦਮੀਆਂ ਨੂੰ ਪਲਾਟ ਅਲਾਟ ਕਰਵਾਏ ਜਿਨ੍ਹਾਂ ਨੂੰ ਲੋੜ ਨਹੀਂ ਸੀ ਅਤੇ ਜਿਨ੍ਹਾਂ ਨੂੰ ਲੜ ਸੀ ਉਨ੍ਹਾਂ ਨੂੰ ਨਹੀਂ ਮਿਲੇ । ਕੀ ਵਜ਼ੀਰ ਸਾਹਿਬ ਇਸ ਗੱਲ ਦਾ ਵਿਸ਼ਵਾਸ ਦਿਵਾਉਣਗੇ ਕਿ ਜਿਨ੍ਹਾਂ ਲੋਕਾਂ ਨੂੰ ਜ਼ਰੂਰਤ ਹੈ ਉਨ੍ਹਾਂ ਦੀਆਂ ਐਪਲੀਕੇਸ਼ਨਾਂ ਤੇ ਗੌਰ ਕਰਕੇ ਉਨ੍ਹਾਂ ਨੂੰ ਪਲਾਟ ਦਿਤੇ ਜਾਣਗੇ ?

**ਮੰਤਰੀ** : ਸਪੀਕਰ ਸਾਹਿਬ, ਜਿਨ੍ਹਾਂ ਲੋਕਾਂ ਕੋਲ ਪਲਾਟ ਹਨ, ਮਕਾਨ ਹਨ ਅਤੇ ਜੇ ਉਨ੍ਹਾਂ ਦਾ ਨਾਮ ਦੁਬਾਰਾ ਲਿਸਟ ਵਿਚ ਆ ਗਿਆ ਹੈ ਤਾਂ ਉਹ ਅਸੀਂ ਕੈਂਸਲ ਕਰ ਦੇਵਾਂਗੇ । ਜਿਹੜੀ ਇਨ੍ਹਾਂ ਨੇ ਦੂਜੀ ਗੱਲ ਕਹੀ ਹੈ ਜੇ ਇਨ੍ਹਾਂ ਦੇ ਨੋਟਿਸ ਵਿਚ ਕੋਈ ਐਸੀ ਗੱਲ ਹੈ ਤਾਂ ਉਹ ਸਾਨੂੰ ਦੱਸਣ ਅਸੀਂ ਇਨਕੁਆਇਰੀ ਕਰਵਾ ਲਵਾਂਗੇ ।

**ਚੌਧਰੀ ਰਾਮ ਸਿੰਘ** : ਕੀ ਵਜ਼ੀਰ ਸਾਹਿਬ ਦੱਸਣ ਦੀ ਕਿਰਪਾਲਤਾ ਕਰਨਗੇ ਕਿ ਇਹ ਗੱਲ ਬਿਲਕੁਲ ਸਪੱਸ਼ਟ ਹੈ ਕਿ ਸਰਪੰਚਾਂ, ਬੀ.ਡੀ.ਓਜ਼., ਅਤੇ ਐਸ. ਡੀ. ਓਜ਼ ਨੇ ਹਰੀਜਨਾਂ ਦੀਆਂ ਤਸਦੀਕੀਆਂ ਨਹੀਂ ਕੀਤੀਆਂ ਅਤੇ ਇਹ ਗੱਲ ਰਿਕਾਰਡ ਵਿਚ ਵੀ ਜ਼ਾਹਿਰ ਹੈ, ਕਿ ਜਿਨ੍ਹਾਂ ਅਫਸਰਾਂ ਨੇ ਇਹ ਹਰੀਜਨਾਂ ਦੀਆਂ ਤਸਦੀਕੀਆਂ ਨਹੀਂ ਕੀਤੀਆਂ ਕੀ ਉਨ੍ਹਾਂ ਦੇ ਖਿਲਾਫ ਕੋਈ ਐਕਸ਼ਨ ਲੈਣਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਦੀ ਗਿਆਤ ਲਈ ਦੱਸਣਾ ਚਾਹੁੰਦਾ ਹਾਂ ਕਿ ਸਧਾਰਨ ਐਪਲੀਕੇਸ਼ਨ ਦੇਣ ਦੇ ਲਈ ਸਰਪੰਚਾਂ ਦੀ ਅਟੈਸਟੇਸ਼ਨ ਦੀ ਲੋੜ ਨਹੀਂ ਹੈ ।

**ਕਾਮਰੇਡ ਸੱਤ ਪਾਲ ਡਾਂਗ** : ਕੀ ਵਜ਼ੀਰ ਸਾਹਿਬ ਦੱਸਣਗੇ ਕਿ ਜਦੋਂ ਗੌਰਮਿੰਟ ਆਫ ਇੰਡੀਆ ਨੇ ਸਕੀਮ ਫਰੇਮ ਕੀਤੀ ਔਰ ਪੰਜਾਬ ਸਰਕਾਰ ਨੇ ਲਾਗੂ ਕਰਨ ਦਾ ਫ਼ੈਸਲਾ ਕੀਤਾ ਤਾਂ ਕੀ ਉਸ ਵਕਤ ਕੋਈ ਸੀਲਿੰਗ ਮੁਕੱਰਰ ਸੀ ਕਿ ਇਤਨੇ ਤੋਂ ਵੱਧ ਪਲਾਟ ਨਹੀਂ ਦੇਣੇ । ਜੇ ਇਹ ਸੀਲਿਂਗ ਮੁਕੱਰਰ ਨਹੀਂ ਸੀ ਤਾਂ ਪਲਾਟ ਸਾਰੇ ਹੱਕਦਾਰਾਂ ਨੂੰ ਮਿਲਣੇ ਚਾਹੀਦੇ ਸੀ । ਕੀ ਮਨਿਸਟਰ ਸਾਹਿਬ, ਇਸ ਗੱਲ ਵੱਲ ਧਿਆਨ ਦੇਣਗੇ ਕਿ ਵੇਰਕਾ ਬਲਾਕ ਵਿਚ 22,098 ਐਪਲੀਕੇਸ਼ਨਾਂ ਵਿਚੋਂ 8,596 ਦੇ ਨਾਮ ਲਿਸਟ ਵਿਚ ਇਨਕਲੂਡ ਇਨ੍ਹਾਂ ਨੇ ਕੀਤੇ, ਇਸੇ ਤਰ੍ਹਾਂ ਤਰਸਿੱਕਾ ਬਲਾਕ ਦੇ 7,174 ਵਿਚੋਂ 1,604 ਅਤੇ ਜੰਡਿਆਲਾ ਦੇ 12,337 ਵਿਚੋਂ 4,014 ਦੇ ਨਾਮ ਲਿਸਟ ਵਿਚ ਆਏ । ਕੀ ਜਿਹੜੇ ਰਹਿ ਗਏ ਹਨ ਉਨ੍ਹਾਂ ਦੀਆਂ ਐਪਲੀਕੇਸ਼ਨਾਂ ਨੂੰ ਮੁੜ ਕੇ ਐਗਜ਼ਾਮਿਨ ਕਰਵਾ ਲੈਣਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਪਹਿਲਾਂ ਦੱਸਿਆ ਹੈ ਕਿ ਜਿਹੜੇ ਹੱਕਦਾਰ ਹਨ ਉਨ੍ਹਾਂ ਨੂੰ ਅਸੀਂ ਜ਼ਰੂਰ ਪਲਾਟ ਦੇਵਾਂਗੇ ।

**ਸਰਦਾਰ ਦਰਸ਼ਨ ਸਿੰਘ ਕੇ. ਪੀ.** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਦੋਂ ਫੈਮਿਲੀ ਪਲੈਨਿੰਗ ਸ਼ੁਰੂ ਹੋਈ ਸੀ ਤਾਂ ਉਦੋਂ ਬੀ. ਡੀ. ਓਜ਼., ਐਸ. ਡੀ ਓਜ਼., ਨੇ ਹਰੀਜਨਾਂ ਨੂੰ ਇਹ ਕਿਹਾ ਸੀ ਕਿ ਪਹਿਲਾਂ ਫੈਮਿਲੀ ਪਲੈਨਿੰਗ ਲਈ ਔਪਰੇਸ਼ਨ ਕਰਵਾਉ ਫਿਰ ਤੁਹਾਨੂੰ ਪਲਾਟ ਦਿਆਂਗੇ । ਮੈਂ ਤੁਹਾਨੂੰ ਆਪਣੇ ਇਕ ਪਿੰਡ ਸ਼ਮਸ਼ੇਰ ਖੇੜਾ ਦੀ ਮਿਸਾਲ ਦਿੰਦਾ ਹਾਂ ਕਿ ਉਥੇ ਦੇ 20 ਹਰੀਜਨਾਂ ਨੂੰ ਇਹ ਕਿਹਾ ਗਿਆ ਕਿ ਤੁਸੀਂ ਫੈਮਿਲੀ ਪਲੈਨਿੰਗ ਲਈ ਔਪਰੇਸ਼ਨ ਕਰਵਾਉ ਪਰ ਉਨ੍ਹਾਂ ਨੇ ਕਿਹਾ ਕਿ ਇਹ ਸਾਨੂੰ ਗਲਤ ਪਾਸੇ ਲਿਜਾ ਰਹੇ ਹਨ ਅਤੇ ਉਨ੍ਹਾਂ ਦੀਆਂ ਅਰਜ਼ੀਆਂ ਨਹੀਂ ਲਈਆਂ ਗਈਆਂ । ਕੀ ਉਨ੍ਹਾਂ ਦੀਆਂ ਅਰਜ਼ੀਆਂ ਨੂੰ ਹੁਣ ਕਨਸਿਡਰ ਕੀਤਾ ਜਾਵੇਗਾ ?

**ਮੰਤਰੀ** : ਸਪੀਕਰ ਸਾਹਿਬ, ਜਿਥੋਂ ਤੱਕ ਇਸ ਗੱਲ ਦਾ ਤੁਅੱਲਕ ਹੈ ਕਿ ਜੇ ਕਿਸੇ ਬੀ. ਡੀ. ਓ. ਨੇ ਜਾਂ ਕਿਸੇ ਪੰਚਾਇਤ ਅਫਸਰ ਨੇ ਹਰੀਜਨਾਂ ਨੂੰ ਇਹ ਕਿਹਾ ਹੋਵੇ ਕਿ ਪਲਾਟ ਅਸੀਂ ਤਾਂ ਦਿਆਂਗੇ ਪਹਿਲਾਂ ਤੁਸੀਂ ਫੈਮਿਲੀ ਪਲੈਨਿੰਗ ਲਈ ਔਪਰੇਸ਼ਨ ਕਰਵਾਓ, ਇਹ ਗੱਲ ਬਿਲਕੁਲ ਗਲਤ ਹੈ । ਜੇ ਕੋਈ ਅਜਿਹੀ ਗੱਲ ਹੋਈ ਸੀ ਤਾਂ ਮੈਂਬਰ ਸਾਹਿਬ ਦਾ ਹੱਕ ਸੀ ਕਿ ਉਹ ਸਾਨੂੰ ਲਿਖ ਕੇ ਦਿੰਦੇ ਤਾਂ ਅਸੀਂ ਇਨਕੁਆਇਰੀ ਕਰਵਾ ਕੇ ਉਸ ਅਫਸਰ ਦੇ ਖਿਲਾਫ ਕੋਈ ਐਕਸ਼ਨ ਲੈਂਦੇ । ਜਿਥੋਂ ਤੱਕ ਦੂਸਰੀ ਗੱਲ ਦਾ ਤੁਅੱਲਕ ਹੈ ਇਹ ਕਹਿੰਦੇ ਹਨ ਕਿ ਉਨ੍ਹਾਂ ਨੇ ਫੈਮਿਲੀ ਪਲੈਨਿੰਗ ਵਾਸਤੇ ਕਿਹਾ ਹੈ ਜੇ ਉਹ ਪ੍ਰਚਾਰ ਕਰਦੇ ਹਨ ਤਾਂ ਇਹ ਕੋਈ ਮਾੜੀ ਗੱਲ ਨਹੀਂ । ਸਪੀਕਰ ਸਾਹਿਬ, ਗਰੀਬੀ ਤਾਂ ਹੀ ਦੂਰ ਹੋਵੇਗੀ ਜੇ ਅਸੀਂ ਬਰਥਸ (births) ਉਤੇ ਕੰਟਰੋਲ ਕਰਾਂਗੇ, ਤਾਂ ਹੀ ਗਰੀਬੀ ਦਾ ਮਸਲਾ ਹੱਲ ਹੋਵੇਗਾ ।

**ਕਾਮਰੇਡ ਦਾਨਾ ਰਾਮ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਪਿੰਡਾਂ ਵਿਚ ਇਨ੍ਹਾਂ ਨੇ ਮਕਾਨ ਬਣਾਉਣ ਲਈ ਪਲਾਟ ਦਿੱਤੇ ਹਨ ਕੁਝ ਹਰੀਜਨ ਮਕਾਨ ਬਣਾ ਨਹੀਂ ਸਕਦੇ ਕੀ ਉਨ੍ਹਾਂ ਨੂੰ ਇਹ ਮਕਾਨ ਬਣਾ ਕੇ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਬੜਾ ਲੰਮਾ ਸੁਆਲ ਕੀਤਾ ਹੈ । ਮੈਂ ਕਹਿੰਦਾ ਹਾਂ ਕਿ ਜਦੋਂ ਉਹ ਵਕਤ ਆਏਗਾ ਤਾਂ ਉਸ ਦੇ ਲਈ ਵੀ ਅਸੀਂ ਪਾਲਿਸੀ ਬਣਾਵਾਂਗੇ ਅਤੇ ਉਹ ਕੰਮ ਵੀ ਕਰਾਂਗੇ ।

## Distribution of Cement in the State

*1660. **Sardar Basant Singh Khalsa :** Will the Minister of State for Food and Supplies be pleased to state —

(a) the details of the arrangements made in the districts of the State for the distribution of cement ;

(b) the percentage of the quantity of cement distributed by the D.C., D.F.C., S.D.O. (Civil), the B.D.O. and other Agencies in district Ludhiana during 1972-73 ;

(c) the percentage of cement distributed by the above Agencies in the rural areas in Ludhiana district during 1972-73 ;

(d) whether the quota of cement allotted to the villages during the said period was not given to the citizens of Ludhiana City ; if so, the reasons therefor ?

**Shri Gian Chand Kharbanda :** The requisite information is laid on the Table of the House.

ANNEXURE

(a) Distribution of cement is regulated by the District Magistrate. It is distributed against permits issued by the various officers authorised by the District Magistrate viz. Sub-Divisional Magistrates, Block Development and Panchayat Officers Tehsildars/Naib Tehsildars and Officers of Food & Supplies Department. In the Districts of Ferozepur and Bhatinda 2 bags of cement are issued without permits by cement stockists for reparis against ration cards subject to the maximum of 20 per cent of the receipts in both cases.

| | | |
|---|---|---|
| (B & c) | Deputy Commissioner/District Food and Supplies Controller, Ludhiana. | 70 percent of the total cement received in Ludhiana town for consumers of Ludhiana. |
| | S.D.M. Ludhiana | 30 percent of the cement received in Ludhiana town and entire cement received in other areas of the Sub-Division for the consumers of Ludhiana Sub-Division other than Ludhiana town. |
| | S.D.M./Tehsildar Jagraon & Naib Tehsildar Raikot | 20 percent to the residents of Jagraon/Raikot city and 14 villages of Pakhowal Block falling in the Jurisdiction of Raikot Sub-Tehsil. |
| | S.D.M. Jagraon/B.D.P.Os. in the Sub-Division. | 80 per cent for rural areas in their respective blocks. |
| | Tehsildar Samrala & Naib Tehsildar Khanna. 75 percent S.D.M. Samrala 25% | No percentage was fixed for Issue of cement to rural and urban areas but this has now been fixed as 50 percent for rural areas to be distributed by the B.D.P.Os Samrala and Machhiwara and 30 percent for the urban areas to be issued by the Tehsildar and Naib Tehsildar Khanna. Remaining 20 percent to be distributed by the S.D.M. Samrala. |

(d) The alloted quota of cement for villages was not given to the citizens of Ludhiana city as this quota was meant exclusively for villages.

[(ੳ) ਸੀਮਿੰਟ ਦੀ ਵੰਡ ਜ਼ਿਲ੍ਹਾ ਮਜਿਸਟਰੇਟਾਂ ਰਾਹੀਂ ਕੀਤੀ ਜਾਂਦੀ ਹੈ । ਇਹ ਪਰਮਿਟਾਂ ਦੇ ਰਾਹੀਂ ਦਿਤਾ ਜਾਂਦਾ ਹੈ ਜਿਸ ਦੇ ਪਰਮਿਟ ਜ਼ਿਲ੍ਹਾ ਮਜਿਸਟਰੇਟਾਂ ਦੇ ਨਾਮਜ਼ਦ ਕੀਤੇ ਹੋਏ ਕਈ ਸਰਕਾਰੀ ਅਫਸਰ ਜਾਰੀ ਕਰਦੇ ਹਨ ਜਿਵੇਂ ਕਿ ਸਬ-ਡਵੀਜ਼ਨਲ ਮਜਿਸਟਰੇਟਸ, ਬਲਾਕ ਡਿਵੇਲਪਮੈਂਟ ਅਤੇ ਪੰਚਾਇਤ ਅਫ਼ਸਰ, ਤਹਿਸੀਲਦਾਰਜ਼/ਨਾਇਬ ਤਸੀਲਦਾਰ ਅਤੇ ਖੁਰਾਕ ਸਪਲਾਈ ਵਿਭਾਗ ਦੇ ਅਧਿਕਾਰੀ । ਫਿਰੋਜ਼ਪੁਰ ਅਤੇ ਬਠਿੰਡਾ ਜ਼ਿਲ੍ਹਾ ਵਿਚ ਸੀਮਿੰਟ ਸਟਾਕਿਸਟਾਂ ਰਾਹੀਂ ਮੁਰੰਮਤਾਂ ਲਈ, ਰਾਸ਼ਨ ਕਾਰਡਾਂ ਦੇ ਅਧਾਰ ਤੇ, ਦੋ ਸੀਮਿੰਟ ਦੇ ਥੈਲੇ ਦਿਤੇ ਜਾਂਦੇ ਹਨ ਅਤੇ ਇਨ੍ਹਾਂ ਦੋਨਾਂ ਜਿਲ੍ਹਿਆਂ ਵਿਚ ਹੁਣ ਪ੍ਰਾਪਤ ਹੋਏ ਸਟਾਕ ਦੀ ਵੱਧ ਤੋਂ ਵੱਧ 20 ਫ਼ੀ ਸਦੀ ਹੈ ।

| | |
|---|---|
| (ਅ,ੲ) ਡਿਪਟੀ ਕਮਿਸ਼ਨਰ/ਜ਼ਿਲ੍ਹਾ ਖੁਰਾਕ ਤੇ ਸਪਲਾਈ ਕੰਟਰੋਲਰ ਲੁਧਿਆਣਾ | ਕੁਲ ਸੀਮਿੰਟ ਦਾ 70 ਫ਼ੀ ਸਦੀ, ਲੁਧਿਆਣੇ ਸ਼ਹਿਰ ਦੇ ਖਪਤਕਾਰਾਂ ਲਈ । |
| ਐਸ. ਡੀ. ਐਮ., ਲੁਧਿਆਣਾ | 30 ਫ਼ੀ ਸਦੀ ਲੁਧਿਆਣਾ ਸ਼ਹਿਰ ਵਿਚ ਪ੍ਰਾਪਤ ਹੋਇਆ ਅਤੇ ਸਬ-ਡਵੀਜ਼ਨ ਦੇ ਹੋਰ ਇਲਾਕਿਆਂ ਵਿਚ ਪ੍ਰਾਪਤ ਹੋਇਆ ਸਾਰਾ ਸੀਮਿੰਟ, ਲੁਧਿਆਣਾ ਸ਼ਹਿਰ ਨੂੰ ਛੱਡ ਕੇ, ਲੁਧਿਆਣਾ ਸਬ-ਡਵੀਜ਼ਨ ਦੇ ਖਪਤਕਾਰ । |
| ਐਸ. ਡੀ. ਐਮ. ਤਹਿਸੀਲਦਾਰ, ਜਗਰਾਓਂ ਅਤੇ ਨਾਇਬ ਤਹਿਸੀਲਦਾਰ ਰਾਇਕੋਟ | 20 ਫ਼ੀ ਸਦੀ ਜਗਰਾਓਂ ਰਾਏਕੋਟ ਸ਼ਹਿਰ ਅਤੇ ਭੀਖੋਵਾਲ ਬਲਾਕ ਰਾਏ ਕੋਟ ਸਬ-ਤਹਿਸੀਲ ਦੀ ਹੱਦ ਵਿਚ ਪੈਂਦੇ 14 ਦਿਹਾਤਾਂ ਦੇ ਨਿਵਾਸੀ । |
| ਐਸ. ਡੀ. ਐਮ. ਜਗਰਾਓਂ/ਬੀ.ਡੀ.ਪੀ. ਓਜ਼ ਸਬ-ਡਵੀਜ਼ਨ ਵਿਚ | 80 ਫ਼ੀ ਸਦੀ ਦਿਹਾਤੀ ਇਲਾਕਿਆਂ ਦੇ ਸਬੰਧਤ ਬਲਾਕ ਲਈ । |
| ਤਹਿਸੀਲਦਾਰ ਸਮਰਾਲਾ ਤੇ ਨਾਇਬ ਤਸੀਲਦਾਰ ਖੰਨਾ | 75 ਫ਼ੀ ਸਦੀ ਦਿਹਾਤੀ ਅਤੇ ਸ਼ਹਿਰੀ ਇਲਾਕੇ ਵਾਸਤੇ ਕੋਈ ਪ੍ਰਤੀਸ਼ਤ ਮੁਕਰਰ ਨਹੀਂ ਕੀਤ ਪਰ ਹੁਣ 50 ਫ਼ੀ ਸਦੀ ਦਿਹਾਤੀ ਇਲਾਕਿਆਂ ਲਈ ਬੀ.ਡੀ.ਪੀ.ਓਜ਼. |
| ਐਸ. ਡੀ. ਐਮ. ਸਮਰਾਲਾ | 25 ਫ਼ੀ ਸਦੀ ਸਮਰਾਲਾ ਤੇ ਮਾਛੀਵਾੜਾ ਅਤੇ 30 ਫ਼ੀ ਸਦੀ ਸ਼ਹਿਰੀ ਇਲਾਕਿਆਂ ਲਈ ਤਸੀਲਦਾਰ ਅਤੇ ਨਾਇਬ ਤਹਿਸੀਲਦਾਰ, ਖੰਨਾ । ਬਾਕੀ ਦਾ 20 ਫ਼ੀ ਸਦੀ ਐਸ. ਡੀ. ਐਮ. , ਸਮਰਾਲਾ । |

(ਸ) ਸੀਮਿੰਟ ਦਾ ਦਿਹਾਤੀ ਕੋਟਾ ਲੁਧਿਆਣੇ ਦੇ ਵਸਨੀਕਾਂ ਨੂੰ ਨਹੀਂ ਦਿਤਾ ਗਿਆ ਕਿਉਂਕਿ ਇਹ ਕੋਟਾ ਸਿਰਫ ਦਿਹਾਤਾਂ ਲਈ ਸੀ ।]

**ਸਰਦਾਰ ਬਸੰਤ ਸਿੰਘ ਖਾਲਸਾ** : ਕੀ ਵਜ਼ੀਰ ਸਾਹਿਬ ਕਿਰਪਾ ਕਰਕੇ ਇਹ ਦੱਸਣਗੇ ਕਿ ਇਹ ਜਿਹੜਾ ਪਿੰਡਾਂ ਨੂੰ ਸੀਮਿੰਟ ਮਿਲਦਾ ਹੈ ਉਹ ਸਾਰੇ ਦਾ ਸਾਰਾ ਸ਼ਹਿਰਾਂ ਵਿਚ ਚਲਾ ਜਾਂਦਾ ਹੈ . ਮੇਰੇ ਹਲਕੇ ਵਿਚ ਸਾਇਆਂਵਾਲ ਪਿੰਡ ਨੂੰ ਜਿਹੜਾ ਕੋਟਾ ਮਿਲਿਆ ਉਹ ਸਾਰਾ ਕੋਟਾ ਐਸ. ਡੀ. ਐਮ. ਸਾਹਿਬ ਨੇ ਲੁਧਿਆਣਾ ਸ਼ਹਿਰ ਵਿਚ ਅਲਾਟ ਕਰ ਦਿੱਤਾ । ਉਹ ਕੋਈ 1200 ਬੋਰੀ ਸੀ ਜਿਸ ਵਿਚ ਪਿੰਡ ਵਾਲਿਆਂ ਨੂੰ ਕੁਝ ਵੀ ਨਹੀਂ ਮਿਲਿਆ ।

**ਰਾਜ ਮੰਤਰੀ** : ਸਪੀਕਰ ਸਾਹਿਬ, ਅਗਰ ਆਨਰੇਬਲ ਮੈਂਬਰ ਸਾਹਿਬ ਨੇ ਸੁਆਲ ਪੜ੍ਹਿਆ ਹੁੰਦਾ ਤਾਂ ਉਹ ਇਹ ਸੁਆਲ ਨਾ ਕਰਦੇ । ਉਸ ਦੇ ਵਿਚ ਲਿਖਿਆ ਹੈ ਕਿ ਕੋਈ ਐਸਾ ਪਿੰਡ ਦਾ ਕੋਟਾ ਸ਼ਹਿਰ ਨੂੰ ਨਹੀਂ ਦਿਤਾ ਗਿਆ । ਸਾਡੇ ਕੋਲ ਇਕ ਕੰਪਲੇਂਟ ਆਈ ਸੀ ਅਤੇ ਅਸੀਂ ਇਕ ਅਫ਼ਸਰ ਨੂੰ ਡਿਊਟੀ ਤੇ ਲਾਇਆ ਸੀ । ਉਸ ਨੇ ਕੁਝ ਇਰਰੈਗੂਲੈਰਿਟੀ ਦੀ ਰਿਪੋਰਟ ਕੀਤੀ ਹੈ । ਹੁਣ ਅਸੀਂ ਡਿਪਟੀ ਡਾਇਰੈਕਟਰ ਨੂੰ ਇਨਕੁਆਇਰੀ ਲਈ ਡਿਪਿਊਟ ਕੀਤਾ ਹੈ ਉਸ ਦੀ ਜੋ ਰਿਪੋਰਟ ਹੋਵੇਗੀ ਉਸ ਦੇ ਮੁਤਾਬਕ ਐਕਸ਼ਨ ਲਿਆ ਜਾਵੇਗਾ ।

**ਸਰਦਾਰ ਸਾਧੂ ਸਿੰਘ** : ਸਪੀਕਰ ਸਾਹਿਬ, ਪੰਜਾਬ ਵਿਚ ਡਿਵੈਲਪਮੈਂਟ ਦੇ ਕੰਮ ਜੋਰਾਂ ਤੇ ਚੱਲ ਰਹੇ ਹਨ ਅਤੇ ਸੀਮਿੰਟ ਦੀ ਬੜੀ ਲੋੜ ਹੈ । ਕੀ ਪੰਜਾਬ ਸਰਕਾਰ ਨੇ ਸੈਂਟਰ ਨੂੰ ਕੋਈ ਸਕੀਮ ਭੇਜੀ ਹੈ ਕਿ ਪੰਜਾਬ ਨੂੰ ਸੀਮਿੰਟ ਜ਼ਰੂਰਤ ਦੇ ਮੁਤਾਬਿਕ ਦਿਤਾ ਜਾਵੇ ?

**ਰਾਜ ਮੰਤਰੀ** : ਪੰਜਾਬ ਸਰਕਾਰ ਹਰ ਮੁਮਕਿਨ ਕੋਸ਼ਿਸ਼ ਕਰ ਰਹੀ ਹੈ ਕਿ ਸਾਡੀ ਜ਼ਰੂਰਤ ਦੇ ਮੁਤਾਬਕ ਸਾਨੂੰ ਸੀਮਿੰਟ ਮਿਲੇ, ਪਰ ਹਾਲੇ ਤੱਕ ਸਾਨੂੰ ਸਾਡੀ ਜ਼ਰੂਰਤ ਦੇ ਮੁਤਾਬਕ ਕੋਟਾ ਨਹੀਂ ਮਿਲ ਰਿਹਾ । ਪੰਜਾਬ ਵਿਚ ਕੋਈ ਸੀਮਿੰਟ ਫੈਕਟਰੀ ਤਾਂ ਹੈ ਹੀ ਨਹੀਂ ਸਾਰਾ ਸੀਮਿੰਟ ਨਾਰਥ ਜਨ ਲਈ ਸਾਊਥ ਤੋਂ ਆਉਂਦਾ ਹੈ ਅਤੇ ਉਥੇ ਬਿਜਲੀ ਦੀ ਕਮੀ ਦੇ ਕਾਰਣ 50 ਫ਼ੀ ਸਦੀ ਪ੍ਰੋਡਕਸ਼ਨ ਕਮ ਹੋ ਗਈ ਹੈ । ਬਹਰਹਾਲ ਅਸੀਂ ਭਾਰਤ ਦੀ ਸਰਕਾਰ ਨੂੰ ਇਸ ਬਾਰੇ ਲਿਖਿਆ ਸੀ ਅਤੇ ਉਨ੍ਹਾਂ ਨੇ ਇਕ ਨਵੀਂ ਸਕੀਮ ਭੇਜੀ ਹੈ ਜਿਹੜੀ ਕਿ 1 ਜੁਲਾਈ ਤੋਂ ਲਾਗੂ ਹੋਣੀ ਹੈ ਜਿਸ ਦੇ ਮੁਤਾਬਿਕ ਨਵਾਂ ਕੋਟਾ ਫਿਕਸ ਹੋਣਾ ਹੈ ਅਤੇ ਪੰਜਾਬ ਸਰਕਾਰ ਦੀ ਇਹ ਕੋਸ਼ਿਸ਼ ਹੋਵੇਗੀ ਕਿ ਸਾਨੂੰ ਪੂਰਾ ਕੋਟਾ ਮਿਲੇ ।

**ਸ੍ਰੀ ਪ੍ਰੇਮ ਗੁਪਤਾ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਦੱਸਿਆ ਹੈ ਕਿ ਪ੍ਰੋਡਕਸ਼ਨ ਘੱਟ ਗਈ ਹੈ ਅਤੇ ਪੰਜਾਬ ਵਿਚ ਕੋਈ ਫੈਕਟਰੀ ਨਾ ਹੋਣ ਦੇ ਕਾਰਣ ਸੀਮਿੰਟ ਦੀ ਕਮੀ ਹੈ । ਡੀਲਰ ਇਹ ਗੱਲ ਦੱਸਦੇ ਹਨ ਕਿ ਕਾਰਟੇਜ ਦੀ ਕਮੀ ਹੈ । ਮੈਂ ਕਹਿੰਦਾ ਹਾਂ ਕਿ ਜਿਸ ਤਰ੍ਹਾਂ ਸ਼ਾਰਟੇਜ਼ ਨੂੰ ਖਤਮ ਕਰਨ ਵਾਸਤੇ ਕੋਇਲਾ ਸਪਾਂਸਰਡ ਅਤੇ ਨਾਨ ਸਪਾਂਸਰਡ ਕਰ ਦਿਤਾ । ਕੀ ਸੀਮਿੰਟ ਦੇ ਸਿਲਸਿਲੇ ਵਿਚ ਵੀ ਕੋਈ ਸਪਾਂਸਰਡ ਅਤੇ ਨਾਨ-ਸਪਾਂਸਰਡ ਸਕੀਮ ਬਣਾਉਣਗੇ ? (ਵਿਘਨ)

**ਸ੍ਰੀ ਸਪੀਕਰ** : ਗੁਪਤਾ ਜੀ, ਤੁਸੀਂ ਇਹ ਗੱਲ ਪੁਛੋ ਕਿ ਕੋਇਲੇ ਵਾਂਗ ਸੀਮਿੰਟ ਨੂੰ ਡੀਕੰਟਰੋਲ ਕਰ ਦੇਣਗੇ......... (ਵਿਘਨ) (Gupta Ji, you may ask whether the Government is willing to decontrol the cement like coal) (*interruption*)

**ਸ੍ਰੀ ਪ੍ਰੇਮ ਗੁਪਤਾ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਸਰਕਾਰ ਟਰੱਕਾਂ ਰਾਹੀਂ ਸੀਮਿੰਟ ਲਿਆਉਣ ਲਈ ਕੋਈ ਹੋਰ ਗੌਰ ਕਰੇਗੀ ਤਾਂ ਕਿ ਸ਼ਾਰਟੇਜ਼ ਦੂਰ ਹੋ ਸਕੇ ?

**ਰਾਜ ਮੰਤਰੀ** : ਮੈਨੂੰ ਡੀਲਰਜ਼ ਮਿਲੇ ਸਨ ਅਤੇ ਮੈਂ ਕਿਹਾ ਸੀ ਕਿ ਜੇ ਟਰੱਕਾਂ ਰਾਹੀਂ ਸੀਮਿੰਟ ਲਿਆ ਕੇ ਤੁਸੀਂ ਪੰਜਾਬ ਦਾ ਜੋ ਭਾਰ ਘਟਾ ਸਕਦੇ ਹੋ ਤਾਂ ਘਟਾਉ, ਪਰ ਹਾਲੇ ਤੱਕ ਉਨ੍ਹਾਂ ਵੱਲੋਂ ਕੋਈ ਪ੍ਰਪੋਜ਼ਲ ਮੇਰੇ ਕੋਲ ਨਹੀਂ ਆਈ, ਜੇ ਕੋਈ ਆਈ ਤਾਂ ਗੌਰ ਕਰ ਲਵਾਂਗੇ ।

**ਸਰਦਾਰ ਰਣਧੀਰ ਸਿੰਘ ਚੀਮਾ** : ਸਪੀਕਰ ਸਾਹਿਬ, 6600 ਬੋਰੀ ਸੀਮਿੰਟ ਖੰਨੇ ਵਿਚ ਪਿੰਡਾਂ ਵਾਸਤੇ ਆਈ ਸੀ ਅਤੇ ਉਸ ਦੇ ਵਿਚੋਂ ਕੋਈ 3300 ਬੋਰੀ ਉਸ ਇਲਾਕੇ ਵਿਚ ਐਲਾਉ ਨਹੀਂ ਕੀਤੀ ਅਤੇ ਸਾਰੀ ਲੁਧਿਆਣੇ ਵਿਚ ਜਾ ਕੇ ਬਲੈਕ ਵਿਚ ਵੇਚ ਦਿਤੀ ਗਈ । ਕੀ ਇਹ ਇਸ ਗੱਲ ਦੀ ਇਨਕੁਆਇਰੀ ਕਰਾਉਣਗੇ ਕਿ ਇਸ ਦੇ ਲਈ ਕੌਣ ਜ਼ਿੰਮੇਵਾਰ ਹੈ ?

**ਰਾਜ ਮੰਤਰੀ** : ਸਪੀਕਰ ਸਾਹਿਬ, ਜੋ ਜਵਾਬ ਮੈਂ ਪਹਿਲਾਂ ਦਿਤਾ ਹੈ ਅਗਰ ਸੁਣ ਲਿਆ ਹੁੰਦਾ ਤਾਂ ਇਹ ਸੁਆਲ ਨਾ ਕਰਨਾ ਪੈਂਦਾ । ਐਸ. ਡੀ. ਐਮ. ਸਾਹਿਬ ਨੇ ਰਿਪੋਰਟ ਕੀਤੀ ਹੈ ਕਿ ਪਿੰਡਾਂ ਦਾ ਕੋਈ ਸੀਮਿੰਟ ਸ਼ਹਿਰਾਂ ਵਿਚ ਨਹੀਂ ਗਿਆ । ਮੈਂ ਫਿਰ ਵੀ ਇੰਨਕੁਆਇਰੀ ਦੇ ਆਰਡਰ ਕਰ ਦਿਤੇ ਅਤੇ ਡਿਪਟੀ ਡਾਇਰੈਕਟਰ ਇਨਕੁਆਇਰੀ ਕਰ ਰਿਹਾ ਹੈ, ਉਸ ਦੀ ਜੋ ਵੀ ਰਿਪੋਰਟ ਆਈ ਉਸ ਦੇ ਮੁਤਾਬਕ ਐਕਸ਼ਨ ਲਿਆ ਜਾਵੇਗਾ । (ਵਿਘਨ)

**ਸਰਦਾਰ ਰਣਧੀਰ ਸਿੰਘ ਚੀਮਾ** : ਇਹ ਗਲਤ ਜਵਾਬ ਹੈ, ਮੈਂ ਇਲਜ਼ਾਮ ਲਾਉਂਦਾ ਹਾਂ..... (ਵਿਘਨ)

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਕਿਹਾ ਹੈ ਕਿ ਮੇਰੇ ਪਾਸ ਸ਼ਿਕਾਇਤ ਆਈ ਹੈ ਇਨਕੁਆਇਰੀ ਚਲ ਰਹੀ ਹੈ ਉਸ ਦੀ ਰਿਪੋਰਟ ਜਦੋਂ ਆਵੇਗੀ ਤਾਂ ਹੀ ਐਕਸ਼ਨ ਲਿਆ ਜਾਵੇਗਾ (ਵਿਘਨ)

**ਸਰਦਾਰ ਰਣਧੀਰ ਸਿੰਘ ਚੀਮਾ** : ਸਪੀਕਰ ਸਾਹਿਬ, ਐਸ. ਡੀ. ਐਮ. ਸਾਹਿਬ ਨੇ ਖ਼ੁਦ ਸੀਮਿੰਟ ਉਥੋਂ ਖੜਿਆ ਹੈ ................(ਵਿਘਨ)

**ਰਾਜ ਮੰਤਰੀ** : ਮੈਂ ਕਿਹਾ ਹੈ ਕਿ ਮੈਂ ਇਨਕੁਆਇਰੀ ਦੇ ਆਰਡਰ ਕਰ ਚੁਕਾ ਹਾਂ, ਇਹ ਬਾਰ ਬਾਰ ਸੁਆਲ ਕਰਨ ਦਾ ਕੀ ਫਾਇਦਾ ?

**ਕਾਮਰੇਡ ਦਰਸ਼ਨ ਸਿੰਘ ਕੇਨੇਡੀਅਨ** : ਸਪੀਕਰ ਸਾਹਿਬ, ਸੀਮਿੰਟ ਤੇ ਤਾਂ ਕੋਈ ਕੰਟਰੋਲ ਹੈ ਹੀ ਨਹੀਂ ਕਿਉਂਕਿ 12 ਰੁਪਏ ਦੀ ਬੋਰੀ 22 ਰੁਪਏ ਵਿਚ ਵਿਕਦੀ ਹੈ (ਵਿਘਨ)

**ਸ਼੍ਰੀ ਸਪੀਕਰ** : 37 ਦੀ ਕਹੋ 22 ਦੀ ਨਹੀਂ । (ਵਿਘਨ) (The hon. Member can say that the sale price is Rs. 37/- instead of Rs. 22/- per bag)

**ਕਾਮਰੇਡ ਦਰਸ਼ਨ ਸਿੰਘ ਕੇਨੇਡੀਅਨ** : ਠੀਕ ਹੈ ਜੀ । ਮੇਰਾ ਸੁਆਲ ਇਹ ਹੈ ਕਿ ਲੋਕਾਂ ਦੀਆਂ ਜਿਹੜੀਆਂ ਖਾਸ ਜ਼ਰੂਰਤਾਂ ਹਨ ਰਿਹਾਇਸ਼ ਵਾਸਤੇ ਮਕਾਨ ਬਣਾਉਣ ਲਈ, ਟਿਊਬਵੈਲਜ਼ ਲਾਉਣ ਲਈ ਕੱਖਾਂ ਦੀਆਂ ਖੁਰਲੀਆਂ ਬਣਾਉਣ ਲਈ, ਉਨ੍ਹਾਂ ਨੂੰ ਤਾਂ ਸੀਮਿੰਟ ਨਹੀਂ ਮਿਲਦਾ । ਦੂਜੇ ਪਾਸੇ ਉਧਰ ਕੋਠੀਆਂ ਲਈ, ਸਿਨੇਮਿਆਂ ਲਈ ਅਤੇ ਹੋਰ ਲਗਜ਼ਰੀ ਦੀਆਂ ਬਿਲਡਿੰਗਜ਼ ਲਈ ਸੀਮਿੰਟ ਧੜਾ ਧੜ ਸਪਲਾਈ ਹੋ ਰਿਹਾ ਹੈ ਅਤੇ ਉਹ ਕੰਸਟਰਕਸ਼ਨਜ਼ ਚਲ ਰਹੀਆਂ ਹਨ । ਕੀ ਇਹ ਜਿਹੜਾ ਸੀਮਿੰਟ ਦਾ ਕੋਟਾ ਹੈ ਸਿਰਫ ਨਾਨ-ਲਗਜ਼ਰੀ ਬਿਲਡਿੰਗ ਵਾਸਤੇ ਦੇਣ ਨੂੰ ਤਿਆਰ ਹਨ ਤਾਂ ਕਿ ਉਨ੍ਹਾਂ ਜ਼ਰੂਰਤ ਮੰਦਾਂ ਦਾ ਕੰਮ ਹੋ ਸਕੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਇਤਨੀ ਤੇਜ਼ੀ ਨਾਲ ਸੁਆਲ ਕੀਤਾ ਕਿ ਮੈਨੂੰ ਸਮਝ ਨਹੀਂ ਆਈ ।

(ਇਸ ਸਮੇਂ ਸ਼੍ਰੀ ਸਪੀਕਰ ਨੇ ਸੁਆਲ ਰਿਪੀਟ ਕਰ ਦਿਤਾ)

**ਰਾਜ ਮੰਤਰੀ** : ਇਸ ਤੇ ਵਿਚਾਰ ਕਰ ਲਿਆ ਜਾਵੇਗਾ ।

**ਸਰਦਾਰ ਸੁਰਜੀਤ ਸਿੰਘ ਸਿੱਧੂ**: ਸਪੀਕਰ ਸਾਹਿਬ, ਜੇ ਕਿਸੇ ਦਾ ਪਰਮਿਟ 10 ਬੋਰੀ ਦਾ ਹੁੰਦਾ ਹੈ ਤਾਂ ਡੀਲਰ ਤੋਂ ਉਸ ਨੂੰ ਸਿਰਫ ਦੋ ਬੋਰੀਆਂ ਹੀ ਮਿਲਦੀਆਂ ਹਨ ਅਤੇ ਉਹ ਡੀਲਰ ਬਾਕੀ ਬੋਰੀਆਂ ਆਪਣੇ ਸਟਾਕ ਵਿਚ ਰਖ ਲੈਂਦਾ ਹੈ ਅਤੇ 30—32 ਰੁਪਏ ਦੇ ਹਿਸਾਬ ਨਾਲ ਬਲੈਕ ਵਿਚ ਵੇਚ ਦਿੰਦਾ ਹੈ । ਕੀ ਇਹ ਕੋਈ ਅਜਿਹੀਆਂ ਇੰਸਟਰਕਸ਼ਨਜ਼ ਜਾਰੀ ਕਰਨਗੇ ਕਿ ਜਿੰਨੀਆਂ ਬੋਰੀਆਂ ਦਾ ਪਰਮਿਟ ਕਟਿਆ ਜਾਏ ਉਨਾਂ ਹੀ ਮਿਲ ਜਾਏ?

ਰਾਜ ਮੰਤਰੀ: ਇਸ ਦੇ ਲਈ ਮੈਂ ਜਨਰਲ ਇੰਸਟਰਕਸ਼ਨਜ਼ ਜਾਰੀ ਕੀਤੀਆਂ ਹੋਈਆਂ ਹਨ। ਕੋਈ ਪਰਟੀਕੁਲਰ ਕੇਸ ਹੈ ਤਾਂ ਦਸੋ (ਵਿਘਨ)

**Sale of Sugar in Black market by the Salesman of Shahzadi Agricultural Society Shahzadi, District Ferozepore**

*1703. **Sardar Sukhdev Singh Dhindsa :** Will the Minister of State for Food and Supplies be pleased to state whether it is a fact that the Sales man of Shahzadi Agricultural Society, Shahzadi, Ghall Block, district Ferozepore was found guilty of selling 19 bags of Sugar in the Black-market; if so, the action taken so far against the Salesman ?

**Shri Gian Chand Kharbanda :** No Sir.
[ਨਹੀਂ ਜੀ ।]

**ਸਰਦਾਰ ਸੁਖਦੇਵ ਸਿੰਘ ਢੀਂਡਸਾ :** ਸਪੀਕਰ ਸਾਹਿਬ, ਇਨ੍ਹਾਂ ਨੇ ਜਵਾਬ ਦਿਤਾ ਹੈ ਕਿ 'ਨਹੀਂ ਜੀ', ਮੈਂ ਕਹਿੰਦਾ ਹਾਂ ਕਿ ਇਸ ਬਾਰੇ ਤਾਂ ਖਬਰ ਅਖ਼ਬਾਰਾਂ ਵਿਚ ਵੀ ਆਈ ਹੈ। ਕੁਝ ਅਫ਼ਸਰਾਂ ਨੇ ਮਿਲ ਕੇ ਇਨ੍ਹਾਂ ਨੂੰ ਜਵਾਬ ਗਲਤ ਦੇ ਦਿਤਾ ਕੀ ਇਸ ਗਲ ਦੀ ਇੰਨਕੁਆਇਰੀ ਕਿਰਾਉਣਗੇ?

**ਰਾਜ ਮੰਤਰੀ:** ਸਪੀਕਰ ਸਾਹਿਬ, ਇਹ ਕੋਆਪ੍ਰੇਟਿਵ ਮਿਲ ਦੇ ਬਾਰੇ ਸੁਆਲ ਸੀ। ਇਨ੍ਹਾਂ ਨੇ ਕਿਹਾ ਕਿ ਕੋਈ ਨੈਗਲੀਜੈਂਸ ਹੋਈ ਸੀ ਅਤੇ ਉਸ ਦੇ ਮੁਤਾਬਕ ਜਵਾਬ ਦੇ ਦਿਤਾ।

The services of Salesman have been terminated on account of negligence because he did not inform the Inspector about the stock of sugar.

**ਕਾਮਰੇਡ ਸੱਤ ਪਾਲ ਡਾਂਗ:** ਸਪੀਕਰ ਸਾਹਿਬ, ਇਸ ਗਲ ਦੀ ਰੌਸ਼ਨੀ ਵਿਚ ਕਿ ਇਹ ਜਿਹੜਾ ਐਕਸਪੈਰੀਮੈਂਟ ਕੀਤਾ ਗਿਆ ਖੰਡ ਵਿਚ ਕਿ ਮਾਰਕੀਟ ਵਿਚ ਦੋ ਕਿਸਮ ਦੀ ਖੰਡ ਆਈ-ਇਕ ਕੰਟਰੋਲ ਦੀ ਅਤੇ ਦੂਜੀ ਗੈਰ ਕੰਟਰੋਲ ਦੀ, ਇਹ ਐਕਸਪੈਰੀਮੈਂਟ ਬਿਲਕੁਲ ਫੇਲ੍ਹ ਹੋ ਗਿਆ, ਅਤੇ ਜੋ ਸੀਮਿੰਟ ਤੇ ਕੰਟਰੋਲ ਕੀਤਾ ਉਸ ਵਿਚ ਮਨਾਪਲਿਸਟ ਚੰਗੇ ਹੋ ਗਏ ਅਤੇ ਲੋਕਾਂ ਦਾ ਕੰਮ ਖਰਾਬ ਹੋ ਗਿਆ। ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਪੰਜਾਬ ਸਰਕਾਰ ਗੌਰਮੈਂਟ ਆਫ਼ ਇੰਡੀਆ ਨੂੰ ਰਿਕੁਮੈਂਡ ਕਰੇਗੀ ਕਿ ਖੰਡ ਤੇ ਸਾਰਾ ਕੰਟਰੋਲ ਭਾਰਤ ਸਰਕਾਰ ਆਪ ਕਰੇ ਅਤੇ ਸਾਰੀ ਸਪਲਾਈ ਭਾਰਤ ਸਰਕਾਰ ਦੂਸਰੇ ਪ੍ਰਦੇਸ਼ਾਂ ਨੂੰ ਆਪ ਦੇਵੇ।

**ਰਾਜ ਮੰਤਰੀ :** ਸਪੀਕਰ ਸਾਹਿਬ, ਭਾਰਤ ਸਰਕਾਰ ਦੀ ਪਾਲਿਸੀ ਦੇ ਮੁਤਲਿਕ ਭਾਰਤ ਸਰਕਾਰ ਹੀ ਇਸ ਦਾ ਸਹੀ ਜਵਾਬ ਦੇ ਸਕਦੀ ਹੈ। ਅਸੀਂ ਤਾਂ ਜ਼ੋਰ ਪਾ ਰਹੇ ਹਾਂ ਕਿ ਸਪਲਾਈ ਜ਼ਿਆਦਾ ਕੀਤੀ ਜਾਵੇ ਤਾਂ ਕਿ ਅਸੀਂ ਰੈਗੂਲਰ ਸਪਲਾਈ ਦੇ ਸਕੀਏ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਖੰਡ ਦੀ ਤਕਸੀਮ ਪਹਿਲਾਂ ਕੋਆਪਰੇਟਿਵ ਮਾਰਕਿਟਿੰਗ ਸੋਸਾਇਟੀਆਂ ਦੇ ਰਾਹੀਂ ਪਿੰਡਾਂ ਨੂੰ ਹੁੰਦੀ ਸੀ। ਹੁਣ ਇਹ ਐਫ਼. ਸੀ. ਆਈ ਦੇ ਰਾਹੀਂ ਦਿੱਤੀ ਜਾਂਦੀ ਹੈ। ਪਹਿਲਾਂ ਤਾਂ ਫੇਰ ਵੀ ਖੰਡ ਮਿਲ ਜਾਂਦੀ ਸੀ ਹੁਣ ਤਾਂ ਪ੍ਰੋਸੀਜਰ ਇਤਨਾ ਕੰਬਰਸਮ ਹੈ ਕਿ ਕੋਆਪਰੇਟਿਵ ਮਾਰਕਿੰਟਿੰਗ ਸੋਸਾਇਟੀਆਂ 75 ਪ੍ਰਤੀਸ਼ਤ ਤਾਂ ਖੰਡ ਚੁਕ ਹੀ ਨਹੀਂ ਰਹੀਆਂ। ਕੀ ਇਹ ਦੁਬਾਰਾ ਪਹਿਲੇ ਵਾਲਾ ਤਰੀਕਾ ਅਖਤਿਆਰ ਕਰਨ ਬਾਰੇ ਵਿਚਾਰ ਕਰਨ ਨੂੰ ਤਿਆਰ ਹਨ?

**ਰਾਜ ਮੰਤਰੀ:** ਇਸ ਬਾਰੇ ਆਲਰੇਡੀ ਮੂਵ ਕੀਤਾ ਜਾ ਚੁੱਕਾ ਹੈ। ਭਾਰਤ ਸਰਕਾਰ ਨੂੰ ਇਸ ਬਾਰੇ ਲਿਖਿਆ ਹੈ, ਉਨ੍ਹਾਂ ਨੇ ਸਾਡੀ ਗਲ ਤਸਲੀਮ ਕਰ ਲਈ ਹੈ । ਉਨ੍ਹਾਂ ਦਾ ਜਵਾਬ ਵੀ ਕਲ ਆ ਗਿਆ ਹੈ। ਅਸੀਂ ਜਲਦੀ ਹੀ ਐਫ਼. ਸੀ. ਆਈ. ਤੋਂ ਸ਼ਿਫਟ ਕਰਕੇ ਪਹਿਲਾਂ ਵਾਲਾ ਤਰੀਕਾ ਅਖਤਿਆਰ ਕਰ ਲਵਾਂਗੇ ।

## STARRED QUESTIONS AND ANSWERS

*1697 **Master Chand Singh,** : Will the Minister for Development be pleased to state,

(a) whether in the contract signed with the Operators for aerial spraying of cotton crop in the State there is a penalty clause for not covering the area originally contracted ;

(b) if the answer to part (a) above be in the affirmative, whether any penalty was imposed on the Operators for the shortfall in the aerial spraying of cotton crop during the last 5 years ; if so, the amount due on account of penalty and the amount actually recovered, year -wise ?

**Captain Rattan Singh :** (a) Yes.

(b) A penalty of Rs 17,130.00 was imposed and recovered from the Operators during the year 1968-69. No. penalty was due from them during the year 1969-70, 1970-71 and 1971-72. The matter relating to the year 1972-73 is under consideration.

[(ੳ) ਹਾਂ ਜੀ ।

(ਅ) ਸਾਲ 1968-69 ਦੇ ਦੌਰਾਨ ਉਪਰੇਟਰਾਂ ਤੇ 17,130 ਰੁ. ਹਰਜਾਨਾਂ ਪਾਇਆ ਅਤੇ ਵਸੂਲ ਕੀਤਾ । ਸਾਲ 1969-70, 1970-71 ਅਤੇ 1971-72 ਵਿਚ ਕੋਈ ਹਰਜਾਨਾਂ ਨਹੀਂ ਪਾਇਆ। ਸਾਲ 1972-73 ਬਾਰੇ ਮਾਮਲਾ ਅਜੇ ਵਿਚਾਰ ਅਧੀਨ ਹੈ ।]

**ਸਰਦਾਰ ਸੁਖਦੇਵ ਸਿੰਘ ਢਿਲੋਂ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਨੇ ਪੈਸੇ ਵਸੂਲ ਕਰ ਲਏ ਹਨ ? ਸਾਲ 1970-71 ਅਤੇ 1971-72 ਦੇ ਇਨ੍ਹਾਂ ਨੇ ਨਹੀਂ ਕੀਤੇ । ਸਾਲ 1973 ਦੇ ਬਾਰੇ ਵਿਚ ਇਨ੍ਹਾਂ ਨੇ ਕਿਹਾ ਹੈ ਕਿ ਅੰਡਰ ਕੰਸਿਡਰੇਸ਼ਨ ਹੈ । ਕੀ ਮਨਿਸਟਰ ਸਾਹਿਬ ਯਕੀਨ ਦਿਵਾਉਣਗੇ ਕਿ ਲੋਕਾਂ ਨਾਲ ਪੰਜ ਰੁਪਏ ਦੇ ਹਿਸਾਬ ਨਾਲ ਜੋ ਐਗਰੀਮੈਂਟ ਹੋਇਆ ਹੈ, ਉਹ ਲੋਕਾਂ ਨੂੰ ਵਾਪਸ ਦੇਣਗੇ ?

**ਮੰਤਰੀ** : ਇਨ੍ਹਾਂ ਨੇ ਸਵਾਲ ਦਾ ਜਵਾਬ ਨਹੀਂ ਸੁਣਿਆ। ਸਾਲ 1969-70, 70-71 ਅਤੇ 71-72 ਵਿਚ ਡਿਊ ਨਹੀਂ ਸੀ।

**ਸਰਦਾਰ ਸੁਖਦੇਵ ਸਿੰਘ ਢਿਲੋਂ** : ਸਪੀਕਰ ਸਾਹਿਬ, ਸਾਲ 1973 ਵਾਲੇ ਕਈ ਲੱਖ ਰੁਪਏ ਹਨ ਮੈਂ ਪੁੱਛਦਾ ਹਾਂ ਕਿ ਕੀ ਉਹ ਵਾਪਸ ਕਰਨਗੇ?

(ਕੋਈ ਉਤਰ ਨਹੀਂ ਦਿਤਾ ਗਿਆ । )

---

### Enquiries held against the ex-Sarpanch of Gram Panchayat of village Badali, District Ropar

*1647. **Comrade Shamsher Singh Josh** : Will the Minister for Development be pleased to —

(a) state whether any enquiry or enquiries has/have been held against Shri Ujjagar Singh, ex-Sarpanch of Gram Panchayat, village Badali, Kharar Block, district Ropar for alleged misappropriation and misutilization of various Government Grants and loans and Gram Sabha Funds during the year 1970-71 and 1972, if so, the details of the said allegation together with the names of the complainants;

[Comrade Shamsher Singh Josh]

(b) lay on the Table of the House, the findings of the enquiry/enquiries if completed ;

(c) if the enquiry/enquiries have not been completed, the time by which the same is /are likely to be completed ;

(d) the action, if any, taken against the said ex-Sarpanch ?

**Captain Rattan Singh** : (a) Yes.

Following allegations were levelled against Shri Ujjagar Singh, Ex-Sarpanch, Gram Panchayat Badali by Shri Bachan Singh and Santokh Singh of village Badali :—

(1) Grants given by the Government for installation of tube-well, well and hand-pumps etc. were not properly utilised by the Sarpanch.

(2) The utencils were purchased by the Panchayat which were to be distributed among the poor but these were not distributed.

(3) The Grant for the pavement of the streets was obtained from the Government but the Sarpanch did not utilise the same.

(4) Sarpanch kept the panchayat funds in his personal custody and utilised for his personal ends.

(b) The enquiry has been completed and findings are as under :—

(1) Under the Revenue Earning Scheme Rs. 8000 were given as loan to the panchayat for installation of tubewell but the amount was not fully utilised.

(2) Grants and Loans amounting to Rs 1,000 , 2250 and 750 were received by the Panchayat for various development works which were not utilised.

(3) From March, 1962 to October, 1972 the Sarpanch kept the Panchayat funds in his personal custody in contravention to the rules.

(c) In view of (b) above the question does not arise.

(d) Block Development and Panchayat Officer, Kharar, has been directed to initiate proceedings under section 105 of the Punjab Gram Panchayat Act, 1952, against Shri Ujjagar Singh, Ex-Sarpanch for the recovery of loss caused to the Panchayat.

[(ਏ) ਹਾਂ। ਸ਼੍ਰੀ ਬਚਨ ਸਿੰਘ ਅਤੇ ਸੰਤੋਖ ਸਿੰਘ ਪਿੰਡ ਬਡਾਲੀ ਵੱਲੋਂ ਸ਼੍ਰੀ ਉਜਾਗਰ ਸਿੰਘ ਸਾਬਕਾ ਸਰਪੰਚ, ਗਰਾਮ ਪੰਚਾਇਤ, ਬਡਾਲੀ, ਵਿਰੁੱਧ ਹੇਠ ਲਿਖੇ ਦੋਸ਼ ਲਾਏ ਗਏ ਸਨ :—

(1) ਸਰਕਾਰ ਵਲੋਂ ਟਿਊਬਵੈਲ, ਖੂਹ ਅਤੇ ਨਲਕਿਆਂ ਲਈ ਮਿਲੀ ਗਰਾਂਟ ਦੀ ਠੀਕ ਵਰਤੋਂ ਨਹੀਂ ਕੀਤੀ ਗਈ।

(2) ਗਰੀਬਾਂ ਵਿਚ ਵੰਡਣ ਲਈ ਬਰਤਨ ਖਰੀਦੇ ਗਏ ਸਨ ਜੋ ਕਿ ਗਰੀਬਾਂ ਵਿਚ ਵੰਡੇ ਨਹੀਂ ਗਏ ।

(3) ਸਰਕਾਰ ਪਾਸੋਂ ਗਲੀਆਂ ਪਕੀਆਂ ਕਰਨ ਲਈ ਗਰਾਂਟ ਮਿਲੀ ਪਰੰਤੂ ਸਰਪੰਚ ਨੇ ਇਹ ਗਰਾਂਟ ਨਹੀਂ ਵਰਤੀ ।

(੪) ਸਰਪੰਚ ਨੇ ਪੰਚਾਇਤ ਫੰਡ ਦੀ ਵਾਧੂ ਰਕਮ ਆਪਣੇ ਨਿਜੀ ਅਧਿਕਾਰ ਵਿਚ ਰਖੀ ਅਤੇ ਆਪਣੇ ਨਿਜੀ ਕੰਮਾਂ ਲਈ ਵਰਤੀ ।

(ਬੀ) ਪੜਤਾਲ ਮੁਕੰਮਲ ਹੋ ਚੁਕੀ ਹੈ ਅਤੇ ਸਿੱਟਾ ਹੇਠ ਲਿਖੇ ਅਨੁਸਾਰ ਹੈ :—

(1) ਧੰਨ ਕਮਾਊ ਸਕੀਮ ਅਧੀਨ ਟਿਊਬਵੈਲ ਲਗਾਉਣ ਲਈ ਪੰਚਾਇਤ ਨੂੰ 8,000 ਰੁਪਏ ਕਰਜ਼ਾ ਦਿੱਤਾ ਗਿਆ ਸੀ ਪਰੰਤੂ ਇਹ ਰਕਮ ਪੂਰੀ ਤਰ੍ਹਾਂ ਉਪਯੋਗ ਨਹੀਂ ਕੀਤੀ ਗਈ ।

(2) ਪੰਚਾਇਤਾਂ ਨੇ 1,000, 2,250 ਅਤੇ 750 ਰੁਪਏ ਦੀਆਂ ਗਰਾਂਟਾਂ ਅਤੇ ਕਰਜੇ ਪਿੰਡ ਵਿਚ ਉਸਾਰੀ ਦੇ ਕੰਮ ਲਈ ਪ੍ਰਾਪਤ ਕੀਤੇ ਜੋ ਕਿ ਉਪਯੋਗ ਨਹੀਂ ਕੀਤੇ ਗਏ ।

(3) ਮਾਰਚ, 1962 ਤੋਂ ਅਕਤੂਬਰ, 1972 ਤਕ ਸਰਪੰਚ ਨੇ ਪੰਚਾਇਤ ਫੰਡ ਦੀ ਵਾਧੂ ਰਕਮ ਰੂਲਾਂ ਦੀ ਉਲੰਘਣਾ ਕਰਦੇ ਹੋਏ ਆਪਣੇ ਨਿਜੀ ਅਧਿਕਾਰ ਵਿਚ ਰਖੀ।

(ਸੀ) ਉਪਰੋਕਤ "ਬੀ" ਨੂੰ ਮੁੱਖ ਰਖਦਿਆਂ ਸਵਾਲ ਨਹੀਂ ਉਠਦਾ।

(ਡੀ) ਸ੍ਰੀ ਉਜਾਗਰ ਸਿੰਘ ਸਾਬਕਾ ਸਰਪੰਚ ਵਲੋਂ ਪੰਚਾਇਤ ਨੂੰ ਪਹੁੰਚਾਏ ਨੁਕਸ਼ਾਨ ਦੀ ਪੂਰਤੀ ਲਈ ਬਲਾਕ ਵਿਕਾਸ ਅਤੇ ਪੰਚਾਇਤ ਅਫ਼ਸਰ, ਖਰੜ ਨੂੰ ਐਕਟ ਦੀ ਧਾਰਾ 105 ਅਧੀਨ ਕਾਰਵਾਈ ਕਰਨ ਦਾ ਆਦੇਸ਼ ਦਿੱਤਾ ਜਾ ਚੁੱਕਾ ਹੈ ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਸਪੀਕਰ ਸਾਹਿਬ, ਪੜਤਾਲ ਤੋਂ ਇਹ ਪਤਾ ਲੱਗਾ ਹੈ ਕਿ 12,000 ਰੁਪਏ ਦੇ ਕਰੀਬ ਫੰਡ ਉਸ ਸਰਪੰਚ ਨੇ ਮਿਸਯੂਟੇਲਾਈਜ਼ ਕੀਤੇ ਹਨ। ਹੁਣ ਉਹ ਹਟ ਗਿਆ ਹੈ। ਲੋਕਾਂ ਨੇ ਦੂਜਾ ਸਰਪੰਚ ਚੁਣ ਲਿਆ ਹੈ। ਇਹ ਰੁਪਿਆ ਕਰਜ਼ੇ ਦੀ ਸ਼ਕਲ ਵਿਚ ਦਿੱਤਾ ਗਿਆ ਸੀ। ਹੁਣ ਸਰਕਾਰ ਉਹ 12000 ਰੁਪਏ ਉਸ ਪੰਚਾਇਤ ਤੋਂ ਲੈ ਰਹੀ ਹੈ। ਮੇਰੀ ਸਪਲੀਮੈਂਟਰੀ ਇਹ ਹੈ ਕਿ ਜਦੋਂ ਦੋਸ਼ ਸਾਬਤ ਹੋ ਗਿਆ ਹੈ ਕਿ ਮਿਸਐਪਰੋਪਰੀਏਸ਼ਨ ਹੋਈ ਹੈ, ਕੀ ਸਰਕਾਰ ਇਹ ਕਾਰਵਾਈ ਰੋਕ ਦੇਵੇਗੀ ਜਦੋਂ ਤਕ ਕਿ ਉਸ ਸਰਪੰਚ ਤੋਂ ਉਹ ਰੁਪਿਆ ਉਗਰਾਹ ਨਾ ਲਿਆ ਜਾਵੇ ਅਤੇ ਉਸ ਪੰਚਾਇਤ ਤੋਂ ਕਰਜ਼ੇ ਦੀ ਵਸੂਲੀ ਰੋਕ ਦੇਣਗੇ।

**ਮੰਤਰੀ** : ਉਸ ਐਕਸ-ਸਰਪੰਚ ਦੇ ਖਿਲਾਫ ਨਗਲੀਜੈਂਸ ਦੇ ਚਾਰਜਿਜ਼ ਸਾਬਤ ਹੋਏ ਹਨ ਕਿਉਂਕਿ ਜਿਹੜਾ ਪੈਸਾ ਆਇਆ ਉਹ ਕੈਸ਼ ਬੁਕ ਵਿਚ ਐਂਟਰ ਹੋਇਆ ਪਰ ਪੈਸੇ ਜਮ੍ਹਾਂ ਨਹੀਂ ਕਰਾਏ। ਉਹ ਹੁਣ ਕੋਈ ਪੰਚ ਜਾਂ ਸਰਪੰਚ ਨਹੀਂ। ਅਸੀਂ ਅੰਡਰ ਸੈਕਸ਼ਨ 102 ਉਸ ਦੇ ਖਿਲਾਫ਼ ਕੋਈ ਕਾਰਵਾਈ ਨਹੀਂ ਕਰ ਸਕਦੇ ਸੀ। ਅੰਡਰ ਸੈਕਸ਼ਨ 105 ਦੇ ਹੇਠਾਂ ਅਸੀਂ ਉਸ ਦੇ ਖਿਲਾਫ ਐਕਸ਼ਨ ਲੈਣਾ ਸ਼ੁਰੂ ਕਰ ਦਿੱਤਾ ਹੈ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਹੁਣ ਕਿਹਾ ਹੈ ਕਿ ਮਿਸ-ਐਪਰੋਪਰੀਏਸ਼ਨ ਨਹੀਂ ਹੋਈ, ਨੈਗਲੀਜੈਂਸ ਹੋਈ ਹੈ। ਜਵਾਬ, ਸਪੀਕਰ ਸਾਹਿਬ, ਇਨ੍ਹਾਂ ਨੇ ਇਹ ਦਿੱਤਾ ਹੈ:

(1) Grants given by the Government for installation of tubewell, well and ha pumps, etc. were not properly utilised by the Sarpanch.

(2) The utencils were purchased by the Panchayat which were to be distributed among the poor but these were not distributed.

[ਕਾਮਰੇਡ ਸ਼ਮਸ਼ੇਰ ਸਿੰਘ ਜੋਸ਼]

The grant for the pavement of the streets was obtained from the Government but the Sarpanch did not utilise the same.

ਸਪੀਕਰ ਸਾਹਿਬ, ਇਸ ਦੇ ਕੀ ਅਰਥ ਹਨ। ਇਸ ਦਾ ਅਰਥ ਇਹ ਹੈ ਕਿ ਇਸਤੇਮਾਲ ਨਹੀਂ ਕੀਤੇ। ਇਸ ਲਈ ਪੈਸੇ ਉਸ ਸਰਪੰਚ ਉਤੇ ਪੈਣੇ ਚਾਹੀਦੇ ਹਨ, ਪਿੰਡ ਉਤੇ ਕਿਉਂ ਪੈਣ।

**ਸ੍ਰੀ ਸਪੀਕਰ**: ਨੈਗਲੀਜੈਂਸ ਤਾਂ ਪੁਰਾਣੇ ਸਰਪੰਚ ਦੀ ਸੀ। ਉਸ ਨੇ ਠੀਕ ਢੰਗ ਨਾਲ ਪੈਸੇ ਨਹੀਂ ਵਰਤੇ। ਨਵੀਂ ਪੰਚਾਇਤ ਤਾਂ ਸਾਰੀ ਕੰਸਟਰਕਸ਼ਨ ਕਰਾਏਗੀ, ਪਰਾਪਰ ਯੁਟੇਲਾਈਜ਼ੇਸ਼ਨ ਇਸ ਦੀ ਕਰਵਾਏਗੀ ਜੇ ਉਨ੍ਹਾਂ ਨੂੰ ਰੁਪਿਆ ਮਿਲ ਜਾਵੇ। ਇਸ ਲਈ ਉਨ੍ਹਾਂ ਨੂੰ ਸਮਾਂ ਦੇਣਾ ਚਾਹੀਦਾ ਹੈ। (There has been negligence on the part of the ex-Sarpanch. He did not utilise the money properly. If the newly elected Panchayat gets the money, it will get the construction done and properly utilise the money. Therefore, the new Panchayat should be given some time.)

**ਮੰਤਰੀ**: ਸਪੀਕਰ ਸਾਹਿਬ, ਪੈਸੇ ਜਮ੍ਹਾਂ ਹਨ। ਉਸ ਦੇ ਅਗੇਂਸਟ ਚਾਰਜ ਹੈ ਕਿ ਉਹ ਪੈਸੇ ਇਤਨਾ ਚਿਰ ਜਮ੍ਹਾਂ ਨਹੀਂ ਕਰਾਏ। ਅਸੀਂ ਤਾਂ ਉਸ ਐਕਸ-ਸਰਪੰਚ ਤੋਂ ਇਨਟਰਸਟ ਲੈਣਾ ਹੈ, ਉਸ ਨੇ ਪੈਸਿਆਂ ਦੀ ਪਰਾਪਰ ਯੁਟੇਲਾਈਜ਼ੇਸ਼ਨ ਨਹੀਂ ਕੀਤੀ। ਉਸ ਨੇ ਰੂਲਜ਼ ਦੀ ਪਰਵਾਹ ਨਾ ਕਰਦੇ ਹੋਏ ਆਪਣੇ ਕੋਲ ਪੈਸੇ ਰਖੇ। ਅਸੀਂ ਇੰਟਰਸਟ ਤਾਂ ਜ਼ਰੂਰ ਲੈਣਾ ਹੈ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼**: ਸਪੀਕਰ ਸਾਹਿਬ, ਇਨਕੁਆਇਰੀ ਤੋਂ ਸਾਬਤ ਹੋਇਆ ਹੈ ਕਿ ਉਸ ਐਕਸ-ਸਰਪੰਚ ਨੇ ਪੈਸਾ ਮਿਸ-ਐਪਰੋਪਰੀਏਟ ਕੀਤਾ ਹੈ। ਪੈਸੇ ਕਿਥੇ ਜਮ੍ਹਾਂ ਹੋਏ ਹਨ? ਤੁਸੀਂ ਮੁੜ ਕੇ ਪੜਤਾਲ ਕਰਾਉ। ਉਹ 12000 ਰੁਪਏ ਪਿੰਡ ਦੀ ਹੁਣ ਵਾਲੀ ਪੰਚਾਇਤ ਕਿਥੋਂ ਦੇਵੇਗੀ?

(ਕੋਈ ਜਵਾਬ ਨਹੀਂ ਆਇਆ)

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਇਹ ਗੁਜ਼ਾਰਿਸ਼ ਕਰਨੀ ਚਾਹੁੰਦਾ ਹਾਂ ਕਿ ਬੀ. ਡੀ. ਓ, ਖਰੜ, ਇੱਕ ਗਰੁਪ ਦੇ ਨਾਲ ਕਨੈਕਟਡ ਹੈ। ਜੇ ਇਹ ਇਨਕੁਆਇਰੀ ਉਸ ਬੀ. ਡੀ. ਓ ਦੀ ਮਾਰਫਤ ਹੋਈ ਹੈ ਤਦ ਮੈਂ ਵਜ਼ੀਰ ਸਾਹਿਬ ਨੂੰ ਦਰਖਾਸਤ ਕਰਾਂਗਾ ਕਿ ਇਸ ਦੀ ਇਨਕੁਆਇਰੀ ਕਿਸੇ ਦੂਜੇ ਅਫਸਰ ਦੀ ਮਾਰਫਤ ਕਰਾਓ। ਸਪੀਕਰ ਸਾਹਿਬ, ਇਸ ਵੇਲੇ ਜ਼ਿਲ੍ਹਾ ਰੋਪੜ ਵਿਚ ਇੱਕ ਸਰਪੰਚ ਨਹੀਂ, ਬਹੁਤ ਸਾਰੇ ਸਰਪੰਚਾਂ ਨੇ ਮਿਸਐਪਰੋਪਰੀਏਸ਼ਨ ਕੀਤੀ ਹੈ। ਉਨ੍ਹਾਂ ਦੇ ਖਿਲਾਫ ਕੇਸ ਚਲ ਰਹੇ ਹਨ। ਲੇਕਿਨ ਪੁਲੀਟੀਕਲ ਪ੍ਰੈਸ਼ਰ ਨਾਲ ਉਨ੍ਹਾਂ ਦੇ ਖਿਲਾਫ ਕਾਰਵਾਈ ਕੋਈ ਨਹੀਂ ਹੋਈ। ਕੀ ਵਜ਼ੀਰ ਸਾਹਿਬ ਇਹ ਦਸਣ ਦੀ ਕਿਰਪਾ ਕਰਨਗੇ ਕਿ ਇਹੋ ਜਿਹੇ ਸਾਰੇ ਕੇਸਿਜ਼ ਦੀ ਜਾਂਚ ਉਹ ਕਿਸੇ ਸਪੈਸ਼ਲ ਅਫਸਰ ਰਾਹੀਂ ਕਰਾਉਣਗੇ?

**ਮੰਤਰੀ**: ਜੋ ਕਾਨੂੰਨ ਇਜਾਜ਼ਤ ਦਿੰਦਾ ਹੈ, ਉਸ ਦੇ ਮੁਤਾਬਿਕ ਕਾਰਵਾਈ ਕੀਤੀ ਜਾਵੇਗੀ।

---

**Schools opened/upgraded by the Government**

***1174. Chaudhri Ram Singh :** Will the Minister for Education and Revenue be pleased to state—

(a) the total number of Primary, Middle, High and Higher Secondary Schools opened by the Government in the State, Assembly Constituency-wise during the years 1970-71 and 1972-73 ( to date) ;

(b) the total number of schools upgraded from Primary to Middle, Middle to High Classes and from High Classes to Higher Secondary standard, Assembly Constituency-wise, during the years 1970-71 and 1972-73 (todate)?

**Sardar Umrao Singh:** (a & b) Constituency-wise information is not maintained. However, a statement showing number of Primary schools opened and the number of Primary and Middle Schools upgraded during the years 1970-71 and 1972-73 district-wise is laid on the Table of the House. No new Middle, High or Higher Secondary Schools were opened and no High School was upgraded to Higher Secondary standard during these years.

[(ਏ ਅਤੇ ਬੀ) ਵਿਧਾਨ ਸਭਾ ਚੋਣ ਹਲਕਾ-ਵਾਰ ਸੂਚਨਾ ਰਖੀ ਨਹੀਂ ਜਾਂਦੀ । ਐਪਰਸਾਲ 1970-71 ਅਤੇ 1972-73 ਵਿਚ ਨਵੇਂ ਖੋਲ੍ਹੇ ਪ੍ਰਾਇਮਰੀ ਸਕੂਲਾਂ ਦੀ ਗਿਣਤੀ ਅਤੇ ਪ੍ਰਾਇਮਰੀ ਤੋਂ ਮਿਡਲ ਅਤੇ ਮਿਡਲ ਤੋਂ ਹਾਈ ਪੱਧਰ ਦੇ ਕੀਤੇ ਗਏ ਸਕੂਲਾਂ ਦੀ ਗਿਣਤੀ ਜ਼ਿਲ੍ਹੇਵਾਰ ਨਾਲ ਲੱਗੀ ਸੂਚੀ ਵਿਚ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ । ਇਸ ਸਮੇਂ ਵਿਚ ਕੋਈ ਨਵੇਂ ਮਿਡਲ, ਹਾਈ ਅਤੇ ਹਾਇਰ ਸੈਕੰਡਰੀ ਸਕੂਲ ਨਹੀਂ ਖੋਲ੍ਹੇ ਗਏ ਅਤੇ ਨਾ ਹੀ ਕਿਸੇ ਹਾਈ ਸਕੂਲ ਦਾ ਪੱਧਰ ਉਚਾ ਕਰਕੇ ਹਾਇਰ ਸੈਕੰਡਰੀ ਕੀਤਾ ਗਿਆ ।]

**District-wise number of Schools opened and upgraded during the years 1970-71 and 1972-73**

| Sr. No. | Name of the District | 1970-71 | | | 1972-73 | | |
|---|---|---|---|---|---|---|---|
| | | No. of Primary Schools opened | *No. of Schools upgraded* | | No. of Primary Schools opened | *No. of Schools upgraded.* | |
| | | | Primary to Middle | Middle to High | | Primary to Middle | Middle to High |
| 1 | Amritsar | 8 | 19 | 10 | 105 | 18 | 8 |
| 2 | Bhatinda | 11 | 29 | 20 | 20 | 8 | 3 |
| 3 | Ferozepur | 12 | 49 | 21 | 104 | 13 | 5 |
| 4 | Faridkot | .. | .. | .. | 26 | 12 | 3 |
| 5 | Gurdaspur | 7 | 8 | 10 | 149 | 19 | 8 |
| 6 | Hoshiarpur | 2 | 11 | 12 | 138 | 21 | 7 |
| 7 | Jullundur | 7 | 22 | 12 | 104 | 31 | 12 |
| 8 | Kapurthala | 4 | 9 | 5 | 61 | 7 | 3 |
| 9 | Ludhiana | 7 | 30 | 12 | 73 | 13 | 5 |
| 10 | Patiala | 8 | 26 | 13 | 60 | 28 | 8 |
| 11 | Ropar | 6 | 15 | 7 | 81 | 18 | 7 |
| 12 | Sangrur | 8 | 37 | 23 | 79 | 12 | 5 |
| | Total | 80 | 255 | 145 | 1000 | 200 | 74 |

[ਵਿਦਿਆ ਮੰਤਰੀ]

[ਸਾਲ 1970-71 ਅਤੇ 1972-73 ਵਿਚ ਨਵੇਂ ਸਰਕਾਰੀ ਪ੍ਰਾਇਮਰੀ ਸਕੂਲ ਖੋਲ੍ਹੇ ਅਤੇ ਪੱਧਰ ਉਚਾ ਕੀਤੇ ਸਕੂਲਾਂ ਦੀ ਜ਼ਿਲ੍ਹੇਵਾਰ ਗਿਣਤੀ ਦੀ ਸੂਚੀ

| ਲੜੀ ਨੰ: | ਜ਼ਿਲ੍ਹੇ ਦਾ ਨਾਂ | | 1970-71 | | | 1972-73 | | |
|---|---|---|---|---|---|---|---|---|
| | | | ਨਵੇਂ ਖੁਲ੍ਹੇ ਪ੍ਰਾਇਮਰੀ ਸਕੂਲਾਂ ਦੀ ਗਿਣਤੀ | ਪੱਧਰ ਉਚਾ ਕੀਤੇ ਗਏ ਸਕੂਲਾਂ ਦੀ ਗਿਣਤੀ | | ਨਵੇਂ ਖੁਲ੍ਹੇ ਪ੍ਰਾਇਮਰੀ ਸਕੂਲਾਂ ਦੀ ਗਿਣਤੀ | ਪੱਧਰ ਉਚਾ ਕੀਤੇ ਗਏ ਸਕੂਲਾਂ ਦੀ ਗਿਣਤੀ | |
| | | | | ਪ੍ਰਾ. ਤੋਂ ਮਿਡਲ | ਮਿਡਲ ਤੋਂ ਹਾਈ | | ਪ੍ਰਾ. ਤੋਂ ਮਿਡਲ | ਮਿਡਲ ਤੋਂ ਹਾਈ |
| 1 | ਅੰਮ੍ਰਿਤਸਰ | ... | 8 | 19 | 10 | 105 | 18 | 8 |
| 2 | ਬਠਿੰਡਾ | ... | 11 | 29 | 20 | 20 | 8 | 3 |
| 3 | ਫਿਰੋਜ਼ਪੁਰ | ... | 12 | 49 | 21 | 104 | 13 | 5 |
| 4 | ਫਰੀਦਕੋਟ | ... | .. | .. | .. | 26 | 12 | 3 |
| 5 | ਗੁਰਦਾਸਪੁਰ | ... | 7 | 8 | 10 | 149 | 19 | 8 |
| 6 | ਹੁਸ਼ਿਆਰਪੁਰ | ... | 2 | 11 | 12 | 138 | 21 | 7 |
| 7 | ਜਲੰਧਰ | ... | 7 | 22 | 12 | 104 | 31 | 12 |
| 8 | ਕਪੂਰਥਲਾ | ... | 4 | 9 | 5 | 61 | 7 | 3 |
| 9 | ਲੁਧਿਆਣਾ | ... | 7 | 30 | 12 | 73 | 13 | 5 |
| 10 | ਪਟਿਆਲਾ | ... | 8 | 26 | 13 | 60 | 28 | 8 |
| 11 | ਰੋਪੜ | ... | 6 | 15 | 7 | 81 | 18 | 7 |
| 12 | ਸੰਗਰੂਰ | ... | 8 | 37 | 23 | 79 | 12 | 5 |
| | ਜੋੜ | ... | 80 | 255 | 145 | 1000 | 200 | 74] |

**ਚੌਧਰੀ ਰਾਮ ਸਿੰਘ** : ਕੀ ਵਜ਼ੀਰ ਸਾਹਿਬ ਦੱਸਣ ਦੀ ਖ਼ੇਚਲ ਕਰਨਗੇ ਕਿ ਜਿਹੜਾ ਇਨ੍ਹਾਂ ਨੇ ਕਿਹਾ ਹੈ ਕਿ ਕਾਨਸਟੀਚਿਊਐਂਸੀ ਵਾਈਜ਼ ਲਿਸਟ ਤਿਆਰ ਨਹੀਂ ਸੀ ਹੋ ਸਕਦੀ। ਸਪੀਕਰ ਸਾਹਿਬ ਜੇਕਰ ਡਿਸਟ੍ਰਿਕਟ ਵਾਈਜ਼ ਹੋ ਸਕਦੀ ਸੀ ਤਾਂ ਕਾਨਸਟੀਚਿਊਐਂਸੀ-ਵਾਈਜ਼ ਕਿਉਂ ਨਹੀਂ ਸੀ ਹੋ ਸਕਦੀ। ਕੀ ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛ ਸਕਦਾ ਹਾਂ ਕਿ ਕਾਨਸਟੀਚਿਊਐਂਸੀ-ਵਾਈਜ਼ ਲਿਸਟ ਤਿਆਰ ਕਰਨ ਵਿਚ ਇਨ੍ਹਾਂ ਨੂੰ ਕਿਹੜੀ ਡਿਫੀਕਲਟੀ ਆ ਰਹੀ ਸੀ ? (ਵਿਘਨ) ਸਪੀਕਰ ਸਾਹਿਬ, ਤੁਸੀਂ ਵਜ਼ੀਰ ਸਾਹਿਬ ਤੋਂ ਜਵਾਬ ਲੈ ਕੇ ਦਿਓ ।

**ਸ੍ਰੀ ਸਪੀਕਰ** : ਵਜ਼ੀਰ ਸਾਹਿਬ, ਥੋੜ੍ਹੀ ਜਿਹੀ ਖੇਚਲ ਨਾਲ ਕਾਨਸਟੀਚਿਊਐਂਸੀ-ਵਾਈਜ਼ ਲਿਸਟ ਬਣ ਸਕਦੀ ਸੀ। (*Addressing the hon'ble Minister* : With a little effort constituency-wise list could be prepared.)

**ਮੰਤਰੀ** : ਸਪੀਕਰ ਸਾਹਿਬ,ਸਵਾਲਾਂ ਦਾ ਜਵਾਬ ਚੂੰਕਿ ਜਲਦੀ ਮੰਗਿਆ ਹੁੰਦਾ ਹੈ ਇਸ ਲਈ ਤਿਆਰ ਨਹੀਂ ਹੋ ਸਕਦਾ ਸੀ ਔਰ ਜੇਕਰ ਅਸੀਂ ਐਕਸਟੈਂਸ਼ਨ ਅਪਲਾਈ ਕਰਦੇ ਹਾਂ ਤਾਂ ਇਹ ਭਰਾ ਇਤਰਾਜ਼ ਕਰਦੇ ਹਨ।

**ਸ੍ਰੀ ਸਪੀਕਰ** : ਵਜ਼ੀਰ ਸਾਹਿਬ, ਦਰਅਸਲ ਮੈਂਬਰ ਸਾਹਿਬ ਇਹ ਜਾਣਨਾ ਚਾਹੁੰਦੇ ਹਨ ਕਿ ਕਿਸੇ ਕਾਨਸਟੀਚਿਊਐਂਸੀ ਵਿਚ ਜ਼ਿਆਦਾ ਸਕੂਲ ਅੱਪਗਰੇਡ ਔਰ ਕਿਸੇ ਵਿਚ ਘੱਟ ਤਾਂ ਨਹੀਂ ਹੋਏ? ਜਿਹੜਾ ਤੁਸੀਂ ਰਿਪਲਾਈ ਦਿਤਾ ਹੈ ਇਸ ਨਾਲ ਉਨ੍ਹਾਂ ਦੇ ਸਵਾਲ ਦਾ ਮੰਤਵ ਪੂਰਾ ਨਹੀਂ ਹੁੰਦਾ। (The hon Member wants to know whether there has been any disparity in the matter of upgrading of schools constituency-wise. Your reply does not give this information.)

**ਮੰਤਰੀ** : ਅੱਛਾ ਜੀ । (ਹਾਸਾ) ਸਪੀਕਰ ਸਾਹਿਬ ਮੈਂ ਇਸ ਦਾ ਜਵਾਬ ਦੇ ਦਿੰਦਾ ਹਾਂ ਜੀ । ਸਰਕਾਰ ਹਰ ਕਾਨਸਟੀਚਿਊਐਂਸੀ ਦਾ ਪੂਰਾ ਪੂਰਾ ਖਿਆਲ ਰੱਖਦੀ ਹੈ ਜੀ ਔਰ ਕਿਸੇ ਕਾਨਸਟੀਚਿਊਐਂਸੀ ਨਾਲ ਧੱਕਾ ਨਹੀਂ ਕੀਤਾ ।

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ ਮੈਂ ਵਜ਼ੀਰ ਸਾਹਿਬ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਠੀਕ ਹੈ ਕਿ ਨਹੀਂ ਕਿ ਹਲਕਾ-ਵਾਈਜ਼ ਇਹ ਇਸ ਕਰਕੇ ਨਹੀਂ ਦੱਸਦੇ ਕਿਉਂਕਿ ਆਪੋਜ਼ੀਸ਼ਨ ਦੇ ਹਲਕਿਆਂ ਵਿਚ ਬਿਲਕੁਲ ਕੋਈ ਸਕੂਲ ਅੱਪਗਰੇਡ ਨਹੀਂ ਕੀਤਾ ਗਿਆ ।

**ਮੰਤਰੀ** : ਸਪੀਕਰ ਸਾਹਿਬ ਇਨ੍ਹਾਂ ਦੀ ਇਹ ਗੱਲ ਗਲਤ ਹੈ । ਮੇਰੇ ਪਾਸੋਂ ਬਹੁਤ ਸਾਰੇ ਮੈਂਬਰ ਸਾਹਿਬਾਨ ਆਪ ਕਰਵਾ ਕੇ ਲੈ ਗਏ ਹਨ ।

**ਕਾਮਰੇਡ ਦਾਨਾ ਰਾਮ** : ਸਪੀਕਰ ਸਾਹਿਬ ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜੇਕਰ ਪਿੱਛੇ ਇਨ੍ਹਾਂ ਪਾਸੋਂ ਗਲਤੀ ਹੋ ਗਈ ਹੈ ਤਾਂ ਇਹ ਅੱਗੇ ਤੋਂ ਤਾਂ ਨਹੀਂ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਕੋਈ ਗਲਤੀ ਨਹੀਂ ਹੋਈ ਅਸੀਂ ਤਾਂ ਸਗੋਂ ਇਨ੍ਹਾਂ ਦੀਆਂ ਕੀਤੀਆਂ ਹੋਈਆਂ ਗਲਤੀਆਂ ਨੂੰ ਠੀਕ ਕਰਨ ਦੀ ਕੋਸ਼ਿਸ਼ ਕਰ ਰਹੇ ਹਾਂ ।

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪੀਕਰ ਸਾਹਿਬ ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਹਕੀਕਤ ਨਹੀਂ ਹੈ ਕਿ ਪਿਛਲੇ ਸਾਲ ਜਿਹੜੇ ਸਕੂਲ ਅੱਪਗਰੇਡ ਕੀਤੇ ਗਏ ਉਨ੍ਹਾਂ ਵਿਚੋਂ ਜਿਸ ਜਿਸ ਹਲਕੇ ਵਿਚ ਕੋਈ ਵਿਰੋਧੀ ਮੈਂਬਰ ਜਿੱਤ ਕੇ ਆਇਆ ਹੈ ਉਥੇ ਕੋਈ ਸਕੂਲ ਅੱਪਗਰੇਡ ਨਹੀਂ ਕੀਤਾ ? ਔਰ ਕੀ ਇਸ ਇਹ ਹੋਏ ਵਿਤਕਰੇ ਨੂੰ ਦੂਰ ਕਰਨ ਦਾ ਯਤਨ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ ਮੈਂ ਤਾਂ ਅੱਗੇ ਹੀ ਦੱਸ ਚੁੱਕਾ ਹਾਂ ਕਿ ਕੋਈ ਵਿਤਕਰਾ ਨਹੀਂ ਕੀਤਾ ਗਿਆ ਔਰ ਨਾ ਹੀ ਅੱਗੇ ਨੂੰ ਹੋਵੇਗਾ ਪਰ ਜੇਕਰ ਇਹ ਇਸ ਤਰ੍ਹਾਂ ਹੀ ਰੌਲਾ ਪਾਉਂਦੇ ਰਹਿਣਗੇ ਤਾਂ ਅਸੀਂ ਕੀ ਧਿਆਨ ਰੱਖਾਂਗੇ । (ਵਿਘਨ)

**ਸ੍ਰੀ ਪ੍ਰੇਮ ਗੁਪਤਾ** : ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਆਪੋਜ਼ੀਸ਼ਨ ਦੇ ਹਲਕਿਆਂ ਵਿਚ ਸਕੂਲ ਅੱਪਗਰੇਡ ਨਹੀਂ ਕੀਤੇ ਗਏ । ਕੀ ਮੈਂ ਪੁੱਛ ਸਕਦਾ ਹਾਂ ਕਿ ਸਮਾਣਾ ਹਲਕਾ ਆਪੋਜ਼ੀਸ਼ਨ ਵਾਲਿਆਂ ਦਾ ਹੈ ਜਾਂ ਟ੍ਰੇਜ਼ਰੀ ਬੈਂਚਿਜ਼ ਦਾ ਜਿਥੇ ਕਿ ਤਿੰਨ ਸਕੂਲ ਪਿਛਲੇ ਸਾਲ ਅੱਪ ਗਰੇਡ ਹੋਏ ਹਨ । ਜਿਸ ਤਰ੍ਹਾਂ ਇਹ ਕਹਿੰਦੇ ਹਨ ਕਿ ਸਰਕਾਰ ਦਾ ਇਰਾਦਾ ਹੈ ਕਿ ਆਪੋਜ਼ੀਸ਼ਨ ਦੇ ਹਲਕਿਅ ਵਿਚ ਨਹੀਂ ਕਰਨੇ ਤਾਂ ਫਿਰ ਇਥੇ ਕਿਉਂ ਕੀਤੇ ਗਏ ? ਕੀ ਵਜ਼ੀਰ ਸਾਹਿਬ ਇਸ ਦਾ ਕਾਰਨ ਦੱਸ ਸਕਦੇ ਹਨ ?

**ਮੰਤਰੀ** : ਸਪੀਕਰ ਸਾਹਿਬ, ਮੈਂ ਤਾਂ ਪਹਿਲਾਂ ਹੀ ਕਹਿ ਚੁੱਕਾ ਹਾਂ ਕਿ ਅਸੀਂ ਕਿਸੇ ਹਲਕੇ ਨਾਲ ਵਿਤਕਰਾ ਨਹੀਂ ਕਰਦੇ । ਪਰ ਹੈਰਾਨੀ ਦੀ ਗੱਲ ਹੈ ਕਿ ਜਿਨ੍ਹਾਂ ਮੈਂਬਰ ਸਾਹਿਬਾਨ ਦੇ ਹਲਕਿਆਂ ਵਿਚ ਅੱਪਗਰੇਡ ਕੀਤੇ ਗਏ ਹਨ ਉਹ ਬੋਲਦੇ ਹੀ ਨਹੀਂ ਹਨ ।

(ਇਸ ਸਮੇਂ ਬਹੁਤ ਸਾਰੇ ਮੈਂਬਰ ਸਾਹਿਬਾਨ ਸਪਲੀਮੈਂਟਰੀ ਕਰਨ ਵਾਸਤੇ ਖੜ੍ਹੇ ਹੋ ਕੇ ਆਗਿਆ ਮੰਗ ਰਹੇ ਸਨ)

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਵਿਤਕਰਾ ਨਹੀਂ ਕੀਤਾ । ਤੁਸੀਂ ਵੇਖ ਲਵੋ ਜ਼ਿਲ੍ਹਾ ਜਲੰਧਰ ਵਿਚ ਕਿਤਨੇ ਸਕੂਲ ਅੱਪ ਗਰੇਡ ਕੀਤੇ ਗਏ ਹਨ ਔਰ ਉਸ ਦੇ ਮੁਕਾਬਲੇ ਵਿਚ ਬਠਿੰਡਾ ਤੇ ਅੰਮ੍ਰਿਤਸਰ ਜਿਹੇ ਜ਼ਿਲ੍ਹਿਆਂ ਵਿਚ ਜਿਥੇ ਕਿ ਆਬਾਦੀ ਵੀ ਜ਼ਿਆਦਾ ਹੈ ਉਥੇ ਕਿਤਨੇ ਘੱਟ ਕੀਤੇ ਗਏ ਹਨ । ਮੈਂ ਵਜ਼ੀਰ ਸਾਹਿਬ ਨੂੰ ਇਹ ਪੁੱਛਦਾ ਹਾਂ ਕਿ ਜੇ ਇਹ ਵਿਤਕਰਾ ਨਹੀਂ ਹੈ ਤਾਂ ਹੋਰ ਕੀ ਹੈ ? ਕੀ ਇਹ ਇਸ ਵਿਤਕਰੇ ਨੂੰ ਦੂਰ ਕਰਨ ਦਾ ਯਤਨ ਕਰਨਗੇ ?

**ਆਵਾਜ਼ਾਂ** : ਸ਼ੇਮ, ਸ਼ੇਮ ।

**ਮੰਤਰੀ** : ਸਪੀਕਰ ਸਾਹਿਬ ਉਸ ਦਿਨ ਐਜੂਕੇਸ਼ਨ ਦੀ ਡੀਮਾਂਡ ਤੇ ਬਹਿਸ ਕਰਦਿਆਂ ਮੈਂ ਬੜੇ ਵਿਸਥਾਰ ਨਾਲ ਦੱਸਿਆ ਸੀ ਕਿ ਪਿਛਲੇ ਸਾਲਾਂ ਵਿਚ ਜੇਕਰ ਕਿਧਰੇ ਕਮੀ ਰਹਿ ਗਈ ਸੀ ਉਸ ਨੂੰ ਅਸੀਂ ਕੰਪਨਸੇਟ ਕਰਨ ਦੀ ਕੋਸ਼ਿਸ਼ ਕੀਤੀ ਹੈ । ਬਲਕਿ ਇਨ੍ਹਾਂ ਨੂੰ ਤਾਂ ਖੁਸ਼ੀ ਹੋਣੀ ਚਾਹੀਦੀ ਹੈ ਇਹ ਅੱਪਸੈਟ ਕਿਉਂ ਹੁੰਦੇ ਹਨ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਹਕੀਕਤ ਨਹੀਂ ਕਿ ਯਕਮ ਸਤੰਬਰ, 1972 ਤੋਂ ਜਿਹੜੇ 75 ਸਕੂਲ ਮਿਡਲ ਹਾਈ ਕੀਤੇ ਉਨ੍ਹਾਂ ਵਿਚ ਦਸ ਇਹੋ ਜਿਹੇ ਹਨ ਜਿਥੇ ਕਿ ਅਜੇ ਤੱਕ ਕੋਈ ਮਾਸਟਰ ਨਹੀਂ ਗਿਆ ਔਰ ਜਿਹੜੇ ਬੱਚੇ ਨੌਵੀਂ ਜਮਾਤ ਵਿਚ ਦਾਖਲ ਹੋਏ ਉਹ ਬਿਨਾਂ ਪੜ੍ਹਾਈ ਤੋਂ ਹੀ ਬੈਠੇ ਹਨ ।

**ਮੰਤਰੀ** : ਸਪੀਕਰ ਸਾਹਿਬ ਡਾਂਗ ਸਾਹਿਬ ਨੋਟਿਸ ਦੇ ਦੇਣ ਮੈਂ ਚੈਕ ਕਰ ਲਵਾਂਗਾ ।

**ਸਰਦਾਰ ਗੁਰਦੇਵ ਸਿੰਘ ਸਿੱਧੂ** : ਸਪੀਕਰ ਸਾਹਿਬ ਕੀ ਵਜ਼ੀਰ ਸਾਹਿਬ ਇਸ ਗੱਲ ਦਾ ਭਰੋਸਾ ਦਿਵਾਉਣਗੇ ਕਿ ਅਰਨੋਂ ਪਿਡ ਵਿਚ ਜਿਹੜਾ ਸਕੂਲ ਅੱਪਗਰੇਡ ਕੀਤਾ ਗਿਆ ਹੈ ਉਸ ਵਿਚ ਇਸ ਸਾਲ ਇਹ ਸਟਾਫ ਭੇਜ ਦੇਣਗੇ ?

**ਮੰਤਰੀ** : ਜੇਕਰ ਸਕੂਲ ਅੱਪ ਗਰੇਡ ਕੀਤਾ ਗਿਆ ਹੈ ਤਾਂ ਸਟਾਫ ਜ਼ਰੂਰ ਭੇਜਾਂਗੇ (ਵਿਘਨ) ।

**ਸਰਦਾਰ ਕਰਨੈਲ ਸਿੰਘ ਮਰੜ੍ਹੀ** : ਸਪੀਕਰ ਸਾਹਿਬ ਗੁਨਾਲਾ ਪਿੰਡ ਦੀ 4,000 ਵੋਟ ਹੈ ਉਥੋਂ ਹਿੰਦੋਸਤਾਨ ਦੇ ਸਪੀਕਰ ਵੀ ਜਿੱਤ ਕੇ ਆਏ ਹਨ । ਸੀ. ਐਮ. ਸਾਹਿਬ ਵੀ ਵਾਇਦਾ ਕਰਕੇ ਆਏ ਸਨ ਕਿ ਉਥੇ ਸਕੂਲ ਅੱਪਗਰੇਡ ਕੀਤਾ ਜਾਵੇਗਾ, ਕੀ ਇਹ ਸਰਕਾਰ ਉਸ ਵਾਇਦੇ ਨੂੰ ਪੂਰਾ ਕਰੇਗੀ ?

**ਮੰਤਰੀ** : ਸਪੀਕਰ ਸਾਹਿਬ ਅਸੀਂ ਜਿਹੜੇ ਵੀ ਜਨਤਾ ਨਾਲ ਵਾਇਦੇ ਕੀਤੇ ਹਨ ਉਨ੍ਹਾਂ ਨੂੰ ਪੂਰਾ ਕਰਨ ਦਾ ਯਤਨ ਕਰ ਰਹੇ ਹਾਂ ।

**ਸਰਦਾਰ ਪ੍ਰੇਮ ਸਿੰਘ ਪ੍ਰੇਮ** : ਸਪੀਕਰ ਸਾਹਿਬ ਜਿਹੜਾ ਬੈਕਵਰਡ ਇਲਾਕਾ ਹੈ ਔਰ ਉਹ ਏਰੀਆ ਦੂਜੀ ਸਟੇਟ ਦੇ ਨਾਲ ਲਗਦਾ ਹੋਵੇ ਕੀ ਇਸ ਮਾਮਲੇ ਵਿਚ ਉਸ ਨੂੰ ਪ੍ਰੈਫਰੈਂਸ ਦਿਤੀ ਜਾਵੇਗੀ ? ਮੈਂ ਵਜ਼ੀਰ ਸਾਹਿਬ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਥੇ ਇਹ ਦੋਵੇਂ ਹੀ ਗੱਲਾਂ ਹੋਣ ਇਲਾਕਾ ਬੈਕਵਰਡ ਵੀ ਹੋਵੇ ਔਰ ਬਾਰਡਰ ਵੀ ਨਾਲ ਲਗਦਾ ਹੋਵੇ, ਕੀ ਉਥੇ ਪ੍ਰੈਫਰੈਂਸ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਪ੍ਰੇਮ ਜੀ ਨੂੰ ਪਤਾ ਹੈ ਕਿ ਪਿਛਲੇ ਸਾਲ ਵੀ ਇਨ੍ਹਾਂ ਦੇ ਹਲਕੇ ਦਾ ਪੂਰਾ ਧਿਆਨ ਰੱਖਿਆ ਗਿਆ ਸੀ ਔਰ ਇਸ ਵਾਰ ਵੀ ਰੱਖਿਆ ਜਾਵੇਗਾ ।

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ** : ਸਪੀਕਰ ਸਾਹਿਬ, ਇਨ੍ਹਾਂ ਦੇ ਖਿਆਲ ਵਿਚ ਜਲੰਧਰ ਪਛੜਿਆ ਹੋਇਆ ਜ਼ਿਲ੍ਹਾ ਹੈ ਕਿਉਂਕਿ ਉਥੇ ਅੱਗੇ ਬਹੁਤ ਸਕੂਲ ਹਨ ਔਰ ਉਸ ਦੇ ਮੁਕਾਬਲੇ ਵਿਚ ਬਠਿੰਡਾ ਜ਼ਿਲ੍ਹਾ ਅਗਾਂਹ ਵਧੂ ਹੈ ਕਿਉਂਕਿ ਉਥੇ ਸਕੂਲ ਘੱਟ ਹਨ । ਕੀ ਵਜ਼ੀਰ ਸਾਹਿਬ ਜਲੰਧਰ ਦੀ ਬੈਕਵਰਡਨੈਸ ਨੂੰ ਦੇਖਦੇ ਹੋਏ ਉਸ ਨਾਲ ਹੋ ਰਹੇ ਵਿਤਕਰੇ ਨੂੰ ਦੂਰ ਕਰਨ ਦਾ ਯਤਨ ਕਰਨਗੇ । (ਹਾਸਾ)

(ਕੋਈ ਉੱਤਰ ਨਹੀਂ ਆਇਆ)

**ਗਿਆਨੀ ਕੁੰਦਨ ਸਿੰਘ ਪਤੰਗ** : ਸਪੀਕਰ ਸਾਹਿਬ ਮੈਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਭਦੌੜ ਹਲਕੇ ਵਿਚ ਕਿਹੜਾ ਕਿਹੜਾ ਸਕੂਲ ਅੱਪ ਗਰੇਡ ਕੀਤਾ ਹੈ । (ਵਿਘਨ) (ਇਸ ਸਮੇਂ ਕਈ ਮੈਂਬਰ ਸਾਹਿਬਾਨ ਖੜ੍ਹੇ ਸਨ)

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੂੰ ਸਮਝਾਵੋ, ਇਹ ਢਾਡੀਆਂ ਦੇ ਜਥੇ ਵਾਂਗ ਇਕੱਠੇ ਖੜ੍ਹੇ ਹੋ ਜਾਂਦੇ ਹਨ । ਇਨ੍ਹਾਂ ਨੂੰ ਕਹੋ ਵਾਰੀ ਵਾਰੀ ਖੜ੍ਹੇ ਹੋਇਆ ਕਰਨ । ਮੈਂ ਫਿਰ ਜਵਾਬ ਦੇ ਦੇਵਾਂਗਾ।

**ਸਰਦਾਰ ਜਸਵਿੰਦਰ ਸਿੰਘ ਬਰਾੜ** : ਇਹ ਗਲਤ ਬਿਆਨੀ ਕਰ ਰਹੇ ਹਨ । ਫਰੀਦਕੋਟ ਅਤੇ ਬਠਿੰਡੇ ਵਿਚ ਕੋਈ ਸਕੂਲ ਨਹੀਂ ਦਿਤਾ ਗਿਆ । ਜਲੰਧਰ ਪਹਿਲਾਂ ਹੀ ਐਜੂਕੇਸ਼ਨ ਵਿਚ ਐਡਵਾਂਸਡ ਹੈ ਉਸ ਵਿਚ ਹੀ ਸਾਰੇ ਸਕੂਲ ਦਿਤੇ ਗਏ ਹਨ (ਵਿਘਨ) ਸਪੀਕਰ ਸਾਹਿਬ ਤੁਸੀਂ ਇਨਸਾਫ ਦੀ ਕੁਰਸੀ ਤੇ ਬੈਠੇ ਹੋ ਤੁਸੀਂ ਆਪ ਹੀ ਇਨ੍ਹਾਂ ਤੋਂ ਸਹੀ ਜਵਾਬ ਮੰਗਵਾ ਦਿਓ ਇਹ ਵੇਗ ਤਰੀਕੇ ਨਾਲ ਜਵਾਬ ਦਿੰਦੇ ਹਨ ਹਾਲਾਂ ਕਿ ਇਹ ਐਲ. ਐਲ. ਬੀ. ਹਨ ਅਤੇ ਹਾਊਸ ਵਿਚ ਸਹੀ ਪੋਜੀਸ਼ਨ ਨੂੰ ਜਾਣ ਬੁਝ ਕੇ ਨਹੀਂ ਦੱਸਦੇ । (ਵਿਘਨ)

(ਇਸ ਸਮੇਂ ਹਾਊਸ ਵਿਚ ਕੁਝ ਅਕਾਲੀ ਮੈਂਬਰ ਖੜ੍ਹੇ ਹੋ ਕੇ ਬੋਲਣ ਲੱਗ ਪਏ) (ਸ਼ੋਰ)

**ਮੰਤਰੀ** : ਮੈਂ ਤਾਂ, ਸਪੀਕਰ ਸਾਹਿਬ, ਪਹਿਲਾਂ ਵੀ ਅਰਜ਼ ਕੀਤੀ ਸੀ ਅਤੇ ਇਕ ਸਵਾਲ ਦੇ ਜਵਾਬ ਵਿਚ ਦੱਸ ਚੁੱਕਾ ਹਾਂ ਕਿ ਹਰ ਜ਼ਿਲ੍ਹੇ ਵਿਚ ਸਕੂਲ ਅੱਪ ਗਰੇਡ ਕੀਤੇ ਗਏ ਹਨ। 1972-73 ਵਿਚ ਫਰੀਦਕੋਟ ਜ਼ਿਲ੍ਹੇ ਵਿਚ 12 ਸਕੂਲ ਮਿਡਲ ਤੋਂ ਹਾਈ ਅੱਪ ਗਰੇਡ ਕੀਤੇ ਗਏ (ਵਿਘਨ)

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪੀਕਰ ਸਾਹਿਬ, ਇਨ੍ਹਾਂ ਨੂੰ ਪੁੱਛੋ ਕਿ ਇਹ ਕਿਹੜੇ ਹਲਕੇ ਵਿਚ ਅੱਪ ਗਰੇਡ ਹੋਏ ਹਨ ? ਇਹ ਤਾਂ ਇਲਾਕਾ ਫਿਰੋਜ਼ਪੁਰ ਦਾ ਹੈ । ਇਹ ਗਲਤ ਜਵਾਬ ਦੇ ਰਹੇ ਹਨ (ਵਿਘਨ) ।

ਮੰਤਰੀ : ਇਸੇ ਤਰ੍ਹਾਂ ਸਪੀਕਰ ਸਾਹਿਬ, ਬਠਿੰਡਾ ਜ਼ਿਲ੍ਹੇ ਵਿਚ 8 ਸਕੂਲ ਅੱਪ ਗਰੇਡ ਕੀਤੇ ਗਏ ਹਨ । (ਵਿਘਨ) (ਸ਼ੋਰ)

ਸਰਦਾਰ ਜਸਵਿੰਦਰ ਸਿੰਘ ਬਰਾੜ : ਸਪੀਕਰ ਸਾਹਿਬ, ਵਜ਼ੀਰ ਸਾਹਿਬ ਗਲਤ ਬਿਆਨੀ ਕਰ ਰਹੇ ਹਨ । 1972-73 ਵਿਚ ਬਠਿੰਡਾ ਵਿਚ ਕੋਈ ਸਕੂਲ ਅੱਪਗ੍ਰੇਡ ਨਹੀਂ ਕੀਤਾ ਗਿਆ (ਵਿਘਨ) (ਸ਼ੋਰ)

ਮੰਤਰੀ : ਮੈਂ ਤਾਂ ਪਹਿਲਾਂ ਵੀ ਜਵਾਬ ਦਿਤਾ ਸੀ ਪਰ ਇਹ ਪੜ੍ਹਦੇ ਨਹੀਂ ਉਨ੍ਹਾਂ ਨੂੰ, ਇਸ ਲਈ ਇਸ ਤਰ੍ਹਾਂ ਦੀਆਂ ਗੱਲਾਂ ਕਰਦੇ ਹਨ (ਵਿਘਨ) (ਸ਼ੋਰ) ।

ਗਿਆਨੀ ਕੁੰਦਨ ਸਿੰਘ ਪਤੰਗ : ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਨਹੀਂ ਆਇਆ ਜੀ, ਇਨ੍ਹਾਂ ਨੂੰ ਕਹੋ ਕਿ ਜਵਾਬ ਦੇਣ । (ਵਿਘਨ) (ਸ਼ੋਰ)

**Mr. Speaker :** Question Hour is over. The remaining questions will be deemed to have been answered under rule 38 of the Rules of Procedure and Conduct of Business in the Punjab Legislative Assembly.

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### Regularisation of Adhoc Employees (Teachers) and Non-Teaching Staff in the Education Department

***1669. Comrade Saghar Singh :** Will the Minister for Education and Revenue be pleased to state—

(a) whether Government conveyed to the Education Department any instructions in January, 1973 or so to regularise the service of *ad hoc* employees, if so a copy of the same be laid on the Table of the House ;

(b) whether the said instructions apply in the case of teaching staff also ; if so, the steps taken to implement the Government decision to regularise the services of the teaching and non-teaching staff in the Education Department ?

**Sardar Umrao Singh :** (a) Yes. A copy of the instructions is laid on the Table of the House ;

(b) Yes. Necessary data of the employees working on *ad hoc* basis is being collected for placing it before the respective Departmental Selection Committees.

[(ੳ) ਹਾਂ ਜੀ । ਹਦਾਇਤਾਂ ਦੀ ਕਾਪੀ ਸਦਨ ਦੇ ਮੇਜ਼ ਤੇ ਰੱਖੀ ਜਾਂਦੀ ਹੈ ।

(ਅ) ਹਾਂ ਜੀ । ਤਦ ਅਰਥ ਤੇ ਕੰਮ ਕਰ ਰਹੇ ਕਰਮਚਾਰੀਆਂ ਦੇ ਅੰਕੜੇ ਸਬੰਧਤ ਵਿਭਾਗੀ ਚੋਣ ਕਮੇਟੀਆਂ ਦੇ ਅੱਗੇ ਰੱਖਣ ਵਾਸਤੇ ਇਕੱਠੇ ਕੀਤੇ ਜਾ ਰਹੇ ਹਨ ।]

Copy of No. 279-SII(3)-73/3046, dated 29th January, 1973, from the Chief Secretary to Government, Punjab, to all Heads of Departments etc. in the State.

*Subject* :—Regularisation of the appointments of the employees recruited on *ad hoc* basis.

Sir,

I am directed to address you on the subject noted above and to say that a large number of employees had to be appointed on adhoc basis against posts not falling within the purview of the Public Service Commission, in anticipation of the regular selection of candi dates through the Departmental Selection Committees or the Subordinate Services Selection Board, as the case may be. Such employees have been continuing in service on *ad hoc* basis for considerable period. Government have decided that measures as noted below, be adopted to regularise the appointments of such employees.

(1) The cases of all the *ad hoc* employees of the category referred to above who completed minimum of one year's service on the Ist January, 1973 will be screened by the Departmental Selection Committees of the respective Departments who will condone all notional-break/breaks in service of such employees.

Those employees whose services have been terminated between the period from 1st January 1973 to the issue of these instructions but only had completed a minimum service one year on 1st January 1973, should also be considered for regularisation if they have not been already selected for regular appointments against some other posts.

(2) The appiontments of the *ad hoc* employees whose work and conduct is found satisfactory will be regularised if they satisfy the following conditions—

(a) They fulfil academic qulifications including experience prescribed for the job/posts against which they were appointed on *ad hoc* basis including the condition of age at the time of their first appointment as such.

(b) Their names had been recommended for such appointment by the Employment Exchanges on their applications had been received in response to the advertisement made for filling of such posts, or their appointments were made on compassionate grounds in specific cases on account of their being dependents of deceased Government Employees.

(3) While calculating the period of service in terms of item (I) above, the following types of breaks in service rendered on *ad hoc* basis may be ignored :—

(i) Where the break was of notional nature falling between *ad hoc* appointments in same category of posts in the same Department.

(ii) Where the break was on account of some administrative conditions, such as the summer vacations during which the service of teachers are terminated so as to avoid the liability of payment for the said period

In other words the breaks in *ad hoc* service would not be ignored in cases where;

(i) the emloyee concerned left service of his own volition either to join some other department or for some other reasons ; or

(ii) the *adhoc* appointment was against a post / vacancy for which no regular recruitment was intended/required to be made, e.g. leave arragements or filling of other short term vacancies.

2. The seniority of the *ad hoc* employees whose appointments are regularised in terms of the above policy shall be determined in the following manner :—

(a) After approval by the Departmental Committee, the regularisation of their appointments shall date back to 1st January 1973 from which date their seniority shall be determined vis-a-vis candidates appointed on regular basis after selection through the prescribed agencies.

[Minister for Education and Revenue]

(b) The service rendered on *ad hoc* basis shall not be taken into account for purposes of seniority except to determine inter-so-seniority among the *ad hoc* employees themselves whose services are regularised with effect from 1st January 1973.

3. If any point of doubt arises to deal with a particular case not covered by the above instructions the matter should be referred to the Services Department for clarification with full facts of the case and with clear recommendations of the Administrative Secretary concerned.

4. In order to alleviate any further hardship to the *ad hoc* employees, the process of regularisation of their appointments be completed within a month under intimation to the Services Departments.

5. Receipt of this letter may be acknowledged.

### Two advance increments for Graduate Clerks

*1727. **Master Chand Singh :** Will the Minister for Education and Revenue be pleased to state—

(a) whether the graduate clerks working in the Education Department were given two advance increments on the basis of their qualifications in the year 1968;

(b) if the reply to part (a) above be in the affirmative, whether two advance increments are given to the graduate clerks even at present; if not, the reasons thereof ?

**Sardar Umrao Singh :** (a) Yes,

(b) No. The earlier decision of Government to grant two advance increments to graduate clerks was reconsidered by the Pay Anomalies Committee, which recommended that the emphasis for incentive should be more on efficient working than on qualifications. The recommendations of the said Committee were accepted by Government and it was decided to discontinue the grant of advance inorements to clerks who graduated on or after 12th February, 1971.

[(ੳ) ਹਾਂ ।

(ਅ) ਨਹੀਂ ਜੀ । ਸਰਕਾਰ ਦਾ ਗਰੈਜੂਏਟ ਕਲਰਕਾਂ ਨੂੰ ਦੋ ਅਗੇਤਰੀਆਂ ਤਰੱਕੀਆਂ ਦੇਣ ਬਾਰੇ ਪਹਿਲਾ ਫੈਸਲਾ ਪੇ ਅਨੌਮਲੀਜ਼ ਕਮੇਟੀ ਨੇ ਮੁੜ ਵਿਚਾਰਿਆ ਅਤੇ ਸਿਫਾਰਸ਼ ਕੀਤੀ ਕਿ ਉਤਸ਼ਾਹ ਲਈ ਜ਼ੋਰ ਯੋਗਤਾਵਾਂ ਤੋਂ ਨਿਪੁੰਨ ਕੰਮ ਤੇ ਜ਼ਿਆਦਾ ਦੇਣਾ ਚਾਹੀਦਾ ਹੈ । ਇਸ ਕਮੇਟੀ ਦੀ ਸਿਫਾਰਸ਼ ਸਰਕਾਰ ਨੇ ਪਰਵਾਨ ਕਰ ਲਈ ਅਤੇ ਇਹ ਫੈਸਲਾ ਕੀਤਾ ਕਿ ਉਨ੍ਹਾਂ ਕਲਰਕਾਂ ਨੂੰ ਅਗੇਤਰੀਆਂ ਤਰੱਕੀਆਂ ਨਾ ਦਿਤੀਆਂ ਜਾਣ, ਜੋ 12 ਫਰਵਰੀ, 1971 ਨੂੰ ਜਾਂ ਇਸ ਤੋਂ ਬਾਅਦ ਗਰੈਜੂਏਟ ਬਣਨ ।]

### Inclusion of service of teachers of provincialised schools rendered in Pakistan for purpose of pension

*1751. **Comrade Jangir Singh Joga :** Will the Minister for Education and Revenue be pleased to state—

(a) whether Punjab Government took some decision in 1970 to inolude the service of refugee teaohers of District Boards/ Municipal Committees (Provincialised) rendered in Pakistan for the purpose of calculating pension to teachers; if so, a copy of the instructions issued in this regard be laid on the table of the House ;

(b) whether the Advocate General, Punjab had sought clarification in this regard; if so, the point raised by him and the reply given by Punjab Government thereto be placed on the Table of the House ;

(c) the names of teacher who were sanctioned the pension after giving benefit of said service mentioned in part (a) above?

**Sardar Umrao Singh :** (a) Yes, a copy of the orders is attached

(b) No.

(c) 1. Shri Mulkh Raj
2. Shri Des Raj
3. Shri Bagga Ram
4. Shri Wasu Ram

[(ੳ) ਹਾਂ ਜੀ। ਹੁਕਮਾਂ ਦੀ ਕਾਪੀ ਨਾਲ ਨੱਥੀ ਹੈ।

(ਅ) ਨਹੀਂ ਜੀ।

(ੲ) (1) ਸ੍ਰੀ ਮੁਲਕ ਰਾਜ
(2) ਸ੍ਰੀ ਦੇਸ ਰਾਜ
(3) ਸ੍ਰੀ ਬੱਗਾ ਰਾਮ
(4) ਸ੍ਰੀ ਵਾਸੂ ਰਾਮ]

**ਕਾਪੀ**

**ਵਿਸ਼ਾ** : ਪਾਕਿਸਤਾਨ ਵਿਚ ਰਹਿ ਗਈਆਂ ਸਥਾਨਕ ਸੰਸਥਾਵਾਂ ਵਿਚ ਕੰਮ ਕਰਨ ਵਾਲੇ ਅਧਿਆਪਕਾਂ ਨੂੰ ਭਾਰਤ ਵਿਚ ਪਿਛਲੀ ਸੇਵਾ ਦਾ ਲਾਭ।

ਕੀ ਡਾਇਰੈਕਟਰ, ਸਿਖਿਆ ਵਿਭਾਗ, ਪੰਜਾਬ, ਉਪਰੋਕਤ ਵਿਸ਼ੇ ਤੇ ਆਪਣੇ ਮੀਮੋ ਨੰ: 1701-39-13/5-69(4), ਮਿਤੀ 5 ਫਰਵਰੀ, 1970 ਵੱਲ ਧਿਆਨ ਦੇਣ ਦੀ ਕਿਰਪਾ ਕਰਨਗੇ ?

2. ਬੇਨਤੀ ਹੈ ਕਿ ਪਾਕਿਸਤਾਨ ਵਿਚ ਰਹਿ ਗਈਆਂ ਸਥਾਨਕ ਸੰਸਥਾਵਾਂ ਵਿੱਚ ਪੱਕੇ ਤੌਰ ਤੇ ਨੌਕਰੀ ਕਰਨ ਵਾਲੇ ਕਰਮਚਾਰੀਆਂ ਨੂੰ, ਜਿਨ੍ਹਾਂ ਦੀ ਨੌਕਰੀ ਪੰਜਾਬ ਸਰਕਾਰ ਵਿਚ ਰੈਗੂਲਰ ਕੀਤੀ ਗਈ ਹੋਵੇ ਪੈਨਸ਼ਨ ਦੇ ਲਾਭ ਪਾਕਿਸਤਾਨ ਵਿਚ ਲੋਕਲ ਬਾਡੀਆਂ ਦੀ ਕੰਟਰੀਬਿਊਟਰੀ ਪ੍ਰਾਵੀਡੰਟ ਫੰਡ ਚਾਲੂ ਹੋਣ ਦੀ ਮਿਤੀ ਤੋਂ ਨੌਕਰੀ ਸ਼ਮਾਰ ਕਰ ਕੇ ਦਿਤੇ ਜਾਣ ਬਸ਼ਰਤੇ ਕਿ ਉਹ ਐਂਪਲਾਇਰ ਦੇ ਹਿੱਸੇ ਦਾ ਪ੍ਰਾਵੀਡੰਟ ਫੰਡ ਲਿਆ ਹੋਇਆ ਸੂਦ ਸਮੇਤ ਸਰਕਾਰੀ ਖਜ਼ਾਨੇ ਵਿਚ ਜਮ੍ਹਾਂ ਕਰਾਉਣ।

ਸਹੀ..... .........,
ਸਹਾਇਕ ਸਕੱਤਰ, ਸਿਖਿਆ,
ਵਾਸਤੇ ਸਕੱਤਰ, ਪੰਜਾਬ ਸਰਕਾਰ, ਸਿਖਿਆ ਵਿਭਾਗ।

ਸੇਵਾ ਵਿਖੇ,
ਡਾਇਰੈਕਟਰ, ਸਿਖਿਆ ਵਿਭਾਗ, ਪੰਜਾਬ,
ਚੰਡੀਗੜ੍ਹ।

ਗ :ਸ : ਪ : ਨੰ : 2118-ਸਿ3(3ਸ)-70, ਮਿਤੀ ਚੰਡੀਗੜ੍ਹ, 30 ਮਾਰਚ, 1970।

**Demands of Laboratory Technicians in the Health Department.**

*1735 **Comrade Mehtab Singh Nokerian :** Will the Minister for Finance be pleased to state whether the Government accepted any of the demands of the Laboratory Technicians (Health Department) during the year 1972 ; if so, the details thereof ?

**Shri Hans Raj Sharma :** Yes, Sir. Out of the seven demands put forth by the Laboratory Technicians Association, three demands viz. revision of scale, clarification regarding crossing of efficiency bars and selection of candidates in the B. Sc. (Technology) Training at P.G.I., Chandigarh, on seniority basis were accepted and action is being taken to implement these decisions at the earliest

[ਜੀ ਹਾਂ, ਲੈਬੋਰਟਰੀ ਟੈਕਨੀਸ਼ੀਅਨਾਂ ਵਲੋਂ ਰੱਖੀਆਂ ਗਈਆਂ 7 ਮੰਗਾਂ ਵਿਚੋਂ 3 ਮੰਗਾਂ ਅਰਥਾਤ ਸਕੇਲ ਸੋਧੇ ਜਾਣ ਬਾਰੇ, ਨਿਪੁੰਨਤਾ ਰੋਕ ਪਾਰ ਕਰਨ ਬਾਰੇ ਸਪਸ਼ਟੀਕਰਨ, ਪੀ. ਜੀ. ਆਈ., ਚੰਡੀਗੜ੍ਹ ਵਿਖੇ ਬੀ. ਐਸ. ਸੀ. ਦੀ ਟਰੇਨਿੰਗ ਸਬੰਧੀ ਉਮੀਦਵਾਰ ਸੀਨੀਅਰਤਾ ਦੇ ਅਧਾਰ ਤੇ ਚੁਣੇ ਜਾਣ ਸਬੰਧੀ ਮੰਨ ਲਈਆਂ ਗਈਆਂ ਹਨ ਅਤੇ ਇਨ੍ਹਾਂ ਫੈਸਲਿਆਂ ਨੂੰ ਤੁਰਤ ਲਾਗੂ ਕਰਨ ਲਈ ਕਦਮ ਉਠਾਏ ਜਾ ਰਹੇ ਹਨ।]

---

**Ayurvedic and Unani Board of Medicine constituted in the State**

*1763 **Comrade Raj Kumar :** Will the Minister for Finance be pleased to state—

(a) whether the Government has recently constituted Ayurvedic and Unani Board of Medicine for the State of Punjab; if so, the names, addresses and the qualifications of each member thereof ;

(b) the terms and conditions as to eligibility for being a member of the said Board ?

**Shri Hans Raj Sharma :** (a) Yes, Sir but the said Board is called "Board of Ayurvedic and Unani Systems of Medicine, Punjab." The names, addresses and qualifications of the members of the Board are placed on the Table of the House.

(b) (i) six members including the Director and one Principal of any Ayurvedic or Unani institution recognised by the faculty, are appointed by the State Government.

(ii) eleven members of whom not less than seven are persons holding a Diploma or Degree in the Ayurvedic System or Unani System are elected by the registered practitioners residing in the State of Punjab from amongst themselves.

[(ੳ) ਹਾਂ ਜੀ, ਪਰੰਤੂ ਇਸ ਬੋਰਡ ਦਾ ਨਾਉਂ ਬੋਰਡ ਆਫ ਆਯੁਰਵੈਦਿਕ ਐਂਡ ਯੂਨਾਨੀ ਸਿਸਟਮਜ਼ ਆਫ ਮੈਡੀਸਨ, ਪੰਜਾਬ ਹੈ। ਇਸ ਬੋਰਡ ਦੇ ਮੈਂਬਰਾਂ ਦੇ ਨਾਉਂ, ਪਤੇ ਅਤੇ ਯੋਗਤਾਵਾਂ ਸਭਾ ਦੇ ਮੇਜ਼ ਤੇ ਰੱਖੀਆਂ ਹਨ।

[(ਅ) (i) ਛੇ ਮੈਂਬਰ ਜਿਨ੍ਹਾਂ ਵਿਚੋਂ ਡਾਇਰੈਕਟਰ ਅਤੇ ਫੈਕਲੱਟੀ ਤੋਂ ਪਰਮਾਣਿਤ ਕਿਸੇ ਆਯੁਰਵੈਦਿਕ ਜਾਂ ਯਨਾਨੀ ਸੰਸਥਾ ਦਾ ਇਕ ਪ੍ਰਿੰਸੀਪਲ ਭੀ ਹੁੰਦਾ ਹੈ, ਸਰਕਾਰ ਨਾਮਜ਼ਦ ਕਰਦੀ ਹੈ ।

(ii) 11 ਮੈਂਬਰ ਜਿਨ੍ਹਾਂ ਵਿਚੋਂ, ਘੱਟ ਤੋਂ ਘੱਟ 7 ਉਹ ਮੈਂਬਰ ਹੋਣਗੇ ਜਿਨ੍ਹਾਂ ਕੋਲ ਆਯੂਰ-ਵੈਦਿਕ ਸਿਸਟਮ ਜਾਂ ਯੂਨਾਨੀ ਸਿਸਟਮ ਵਿਚ ਡਿਪਲੋਮਾ ਜਾਂ ਡਿਗਰੀ ਹੈ, ਪੰਜਾਬ ਰਾਜ ਵਿਚ ਵਸਦੇ ਰਜਿਸਟਰਡ ਪ੍ਰੈਕਟੀਸ਼ਨਰਜ਼ ਆਪਣੇ ਵਿਚੋਂ ਚੁਣਦੇ ਹਨ ।]

**List of the Members of the Board of Ayurvedic and Unani Systems of Medicine, Punjab**

| Serial No. | Name | Address | Qualifications |
|---|---|---|---|
| | *Elected* | | |
| 1 | Shri Madan Mohan Pushkarna | Pushkarna Ayurvedic Pharmacy, Bazar Gaadhanwala, Amritsar | Vaid Vachaspati |
| 2 | Shri Satnam Dass .. | Satnam Dass, Marg, Malout, District Faridkot | Registered Ayurvedic Practitioner in part Two on the basis of experience |
| 3 | Shri Mohan Dass Bedi .. | Ohri Gate, Batala, District Gurdaspur | Bhishgacharya Shiromani |
| 4 | Shri Amar Nath Dogra .. | Dogra Pharmacy, Jullundur | Vaid Vachaspati |
| 5 | Shri Mehesh Datt Sharma | Main Bazar, Sirhind City, District Patiala | Vaid Kaviraj |
| 6 | Shri Hari Krishan Singh | Street No. 7, Tapa Mandi, District Sangrur | Ayurvedic Shastri |
| 7 | Shri Ram Parkash Sood | Committee Bazar, Hoshiarpur | Vaid Vachaspati |
| 8 | Shri Ved Parkash Lekhi | Saban Bazar, Ludhiana | Kamil-i-Tibbo Zarahat |
| 9 | Shri Nand Kishore Bhatia | Inside Bhagtan Wala Gate, Amritsar | Hakim Haziq |
| | *Nominated* | | |
| 10 | Director, Health and Family Planning, Punjab | Sector 7, Chandigarh | Director |
| 11 | Principal, Government Ayurvedic College, Patiala | Patiala | Principal |

**Proposed diversion of Mahilpur Tutomazera Group of Choes into Bahowal Choe and their Channelisation**

***1665 Comrade Darshan Singh Canadian :** Will the Minister for Irrigation and Power be pleased to state —

(a) whether there is any scheme under the consideration of the Government to divert the Mahilpur-Tutomazera group of choes into Bahowal Choe and channelise them together ;

[Comrade Darshan Singh Canadian]

(b) the average discharge of the Mahilpur Tutomazera Choe and Bahowal group of choes separately :

(c) the peak discharge of the Mahilpur Tutomazera choe during the rains as on July 11, 1972.

(d) whether the Panchayats of all the villages lying along the bed of the proposed diversion channel have represented to the Deputy Commissioner, Hoshiarpur and the State Government to abandon this proposed channelisation Scheme as it may endanger the very existence of these villages;

(e) if the reply to part (d) above be in the affirmative, whether the Government has considered their demand and the result thereof ?

**Shri Gurmail Singh** : (a) Several proposals for training of choes in Mahilpur, TutoMajara and Saila area are under investigation/examination and no scheme has yet been finalised.

(b) There are no regular discharge sites on these choes . As such observed discharges are not available.

(c) The peak discharge of these canalised choes could not be assessed and measured on July 11, 1972 due to uncontrolled flow of flood waters in them as a result of unprecedented heavy floods caused by cloud-burst in their catchment area.

(d) A representation was received by Government from Hon'ble Member himself.

(e) The matter has been referred to the Drainage Department. Further the choes canalisation scheme is still in the investigation stage and as such there appears to be no cause for apprehension to the people of the area present. Moreover in a meeting held at Hoshiarpur on 16th March, 1973 with Deputy Commissioner, Hoshiarpur, it was decided that the scheme shall be finalised after consulting the people of the area for which purpose the Deputy Commissioner, Hoshiarpur has to convene a meeting shortly A scheme which could be acceptable to all concerned and is technically and economically feasible is then proposed to be adopted.

[(ੳ) ਮਾਹਲਪੁਰ, ਟੂਟੋ ਮਾਜਰਾ ਤੇ ਸੈਲਾ ਦੇ ਇਲਾਕੇ ਵਿਚ ਚੋਆਂ ਤੋਂ ਬਚਾਓ ਵਾਸਤੇ ਕਈ ਸਕੀਮਾਂ ਵਿਚਾਰ ਅਤੇ ਜਾਂਚ ਅਧੀਨ ਹਨ ਅਤੇ ਅਜੇ ਤੱਕ ਕਿਸੇ ਸਕੀਮ ਨੂੰ ਅੰਤਮ ਰੂਪ ਨਹੀਂ ਦਿਤਾ ਗਿਆ ।

(ਅ) ਇਨ੍ਹਾਂ ਚੋਆਂ ਤੇ ਕੋਈ ਭੀ ਨਿਯਮਤ ਜਾਂ ਬਾਕਾਇਦਾ ਡਿਸਚਾਰਜ ਪ੍ਰਖਣ ਸਾਈਟ ਨਹੀਂ ਹੈ । ਇਸ ਲਈ ਮਿਣੇ ਹੋਏ ਡਿਸਚਾਰਜ ਨਹੀਂ ਦੱਸੇ ਜਾ ਸਕਦੇ ।

(ੲ) ਇਨ੍ਹਾਂ ਦਿਨਾਂ ਵਿਚ ਚੋਆਂ ਦੀ ਕੈਚਮੈਂਟ ਵਿਚ ਲਾਮਿਸਾਲ ਬਾਰਸ਼ ਹੋਣ ਕਰਕੇ ਬਹੁਤ ਅਧਿਕ ਹੜ੍ਹ ਆਏ ਜਿਸ ਕਰਕੇ ਇਨ੍ਹਾਂ ਚੋਆਂ ਵਿਚ 11 ਜੁਲਾਈ, 1972 ਨੂੰ ਅਧਿਕ ਤੋਂ ਅਧਿਕ ਡਿਸਚਾਰਜ ਮਾਪਿਆ ਨਹੀਂ ਜਾ ਸਕਿਆ ।

(ਸ) ਮਾਨਯੋਗ ਮੈਂਬਰ ਸਾਹਿਬ ਤੋਂ ਹੀ ਚਿੱਠੀ ਆਈ ਸੀ ।

(ਹ) ਮਾਮਲਾ ਜਲ ਨਿਕਾਸ ਵਿਭਾਗ ਨੂੰ ਘੱਲ ਦਿਤਾ ਸੀ ਅਤੇ ਚੋ ਨੂੰ ਕੈਨਾਲਾਈਜ਼ ਕਰਨ ਦੀ ਇਹ ਸਕੀਮ ਅਜੇ ਜਾਂਚ ਅਧੀਨ ਹੈ ਅਤੇ ਇਸ ਕਰਕੇ ਇਨ੍ਹਾਂ ਪਿੰਡਾਂ ਵਾਲਿਆਂ ਨੂੰ ਕੋਈ ਡਰ ਨਹੀਂ ਹੋਣਾ ਚਾਹੀਦਾ । ਇਸ ਤੋਂ ਇਲਾਵਾ ਡਿਪਟੀ ਕਮਿਸ਼ਨਰ, ਹੁਸ਼ਿਆਰਪੁਰ ਦੀ ਹੁਸ਼ਿਆਰਪੁਰ ਵਿਖੇ ਹੋਈ 16 ਮਾਰਚ, 1973 ਦੀ ਮੀਟਿੰਗ ਵਿਚ ਇਹ ਫੈਸਲਾ ਹੋਇਆ ਸੀ ਕਿ ਸਕੀਮ ਨੂੰ ਅੰਤਮ ਰੂਪ ਇਸ ਇਲਾਕੇ ਦੇ ਲੋਕਾਂ ਨਾਲ ਸਲਾਹ ਮਸ਼ਵਰਾ ਕਰਨ ਤੋਂ ਬਾਅਦ ਹੀ ਦਿਤਾ ਜਾਵੇਗਾ । ਇਸ ਲਈ ਡਿਪਟੀ ਕਮਿਸ਼ਨਰ, ਹੁਸ਼ਿਆਰਪੁਰ ਜਲਦੀ ਹੀ ਇਕ ਮੀਟਿੰਗ ਬੁਲਾਉਣਗੇ ਤੇ ਉਹ ਸਕੀਮ ਜਿਹੜੀ ਸਭ ਨੂੰ ਮਨਜ਼ੂਰ ਹੋਵੇਗੀ ਅਤੇ ਜਿਹੜੀ ਤਕਨੀਕੀ ਅਤੇ ਆਰਥਕ ਪੱਖੋਂ ਠੀਕ ਹੋਵੇਗੀ, ਨੂੰ ਹੀ ਅਮਲ ਵਿਚ ਲਿਆਂਦਾ ਜਾਵੇਗਾ ।]

---

**Non-release of water to the Raikot or Bassian Distributary taken out from Bhatinda Branch of Sidhwan Canal**

***1731 Comrade Saghar Singh :** Will the Minister for Irrigation and Power be pleased to state—

(a) whether it is a fact that the water is not released to the Raikot or Bassian distributary taken out near village Dada Hoor from Bhatinda Branch of Sirhind Canal from the period during which the water in the canal flows ; if so, the reasons therefor ;

(b) whether it is also a fact that the people living at the tail of the said distributary represented to the Government to make it perennial; if so, the action taken by Government thereon ?

**Shri Gurmail Singh :** (a) No.

(b) Raikot Distributary is already perennial

[(ੳ) ਨਹੀਂ ਜੀ ।

(ਅ) ਰਾਇਕੋਟ ਰਾਜਬਾਹਾ ਪਹਿਲੇ ਹੀ ਪਰੀਨੀਅਲ ਹੈ ।]

---

**Nationalisation of Flour Mills in the State**

***1288. Chaudhri Ram Singh :** Will the Minister of State for Food and Supplies be pleased to state —

(a) whether there is any scheme under the consideration of the Government to nationalise the Flour Mills in the State ;

(b) whether the Government is considering any proposal to receive cent per cent wheat atta from the Flour Mills against the quantity of wheat issued to the Flour Mills ?

**Shri Gian Chand Kharbanda :** (a) No.

(b) It is already being done.

[(ੳ) ਨਹੀਂ ।

(ਅ) ਅਜਿਹਾ ਪਹਿਲਾਂ ਹੀ ਕੀਤਾ ਜਾ ਰਿਹਾ ਹੈ ।]

---

**Cases of Surplus Stocks of Wheat detected by District Food Controllers as a result of Surprise Visits**

*1334. **Sardar Ajaib Singh Sandhu :** Will the Minister of State for Food and Supplies be pleased to state —

(a) whether any Surprise Checks have been made by the District Food Controllers in the State after the 10th February, 1973 ;

(b) whether any cases of surplus stocks of wheat have been detected during these surprise checks ; if so, the details thereof, district-wise ?

**Shri Gian Chand Kharbanda :** (a) Yes. The number of surprise checks made was over 1,200.

(b) No.

[(ੳ) ਹਾਂ ਜੀ । 1,200 ਤੋਂ ਵੱਧ ਸਰਪਰਾਈਜ਼ ਚੈਕ ਕੀਤੇ ਗਏ ।
(ਅ) ਨਹੀਂ ਜੀ ।]

**Proposed Ban on the preparation of Gur by Kisans**

*1336. **Sardar Ajaib Singh Sandhu :** Will the Minister of State for Food and Supplies be pleased to state —

(a) whether it is a fact that the Punjab Government has imposed a ban on the preparation of Gur by the Kisans from 15th February, 1973 ;

(b) whether this ban applies to the meagre quantity they would like to prepare for their domestic use?

**Captain Rattan Singh** (Development Minister ) : (a) No.

(b) The question does not arise

[(ੳ) ਨਹੀਂ ਜੀ ।
(ਅ) ਸਵਾਲ ਹੀ ਪੈਦਾ ਨਹੀਂ ਹੁੰਦਾ ਜੀ ।]

**Hotels raided by the Police in the State**

*1289. **Chaudhri Ram Singh :** Will the Chief Minister be pleased to state —

(a) the number of Hotels raided by the Police in the State during the period from 1st April, 1971 to 31st March, 1972 ;

(b) the number of cases of unauthorised supply of articles, if any, detected by the police during the said period ;

(c) the number of cases of prostitution detected during the said period in consequence of the said raids ;

(d) the number of such cases instituted in the Courts and with what results ;

(e) the number of such cases, if filed, and the reasons therefor :

(f) the number of such cases still lying pending ?

**ਗਿਆਨੀ ਜ਼ੈਲ ਸਿੰਘ : (ੳ)** 273 ।

**(ਅ)** 71 ਮੁਕੱਦਮੇ ।

**(ੲ)** ਕੋਈ ਨਹੀਂ ਜੀ ।

**(ਸ)** ਇਹ 71 ਮੁਕੱਦਮੇ ਅਦਾਲਤ ਵਿਚ ਪੇਸ਼ ਕੀਤੇ ਗਏ, 39 ਮੁਕੱਦਮੀਆਂ ਵਿਚ ਦੋਸ਼ੀਆਂ ਨੂੰ ਸਜ਼ਾ ਹੋਈ ਅਤੇ 9 ਮੁਕੱਦਮਿਆਂ ਵਿਚ ਦੋਸ਼ੀ ਬਰੀ ਹੋਏ । ਬਾਕੀ ਦੇ 23 ਮੁਕੱਦਮੇ ਅਜੇ ਅਦਾਲਤ ਦੇ ਵਿਚਾਰ ਅਧੀਨ ਹਨ ।

ਹ ) ਕੋਈ ਨਹੀਂ ਜੀ ।

ਕ ) ਕੋਈ ਮੁਕੱਦਮਾ ਜ਼ੇਰੇ ਤਫਤੀਸ਼ ਨਹੀਂ ਜੀ । ਪਰ 23 ਮੁਕੱਦਮੇ ਅਦਾਲਤ ਵਿਚ ਅਜੇ ਪੈਂਡਿੰਗ ਹਨ ।

---

**Death of Shri Hardev Singh a resident of village Ghariala, district Amritsar allegedly at the hand of a Sub-Inspector of Police**

*1335. **Sardar Ajaib Singh Sandhu :** Will the Chief Minister be pleased to state —

(a) whether it is a fact that on the 6th/7th February, 1973 a youngman named Hardev Singh resident of village Ghariala, Patti area, district Amritsar, was shot dead by a Sub-Inspector of Police ;

(b) whether the accused Sub-Inspector of Police has been arrested ;

(c) the details of further action so far taken by the Government/Police Department in this connection ?

**ਗਿਆਨੀ ਜ਼ੈਲ ਸਿੰਘ** : (ੳ) ਹਰਦੇਵ ਸਿੰਘ ਨਹੀਂ ਬਲਕਿ ਗੁਰਦੇਵ ਸਿੰਘ ਵਾਸੀ ਘਰਿਆਲਾ ਨੂੰ ਏ. ਐਸ. ਆਈ. ਹਰਜੀਤ ਸਿੰਘ ਨੇ ਗੋਲੀ ਮਾਰ ਕੇ ਮਾਰ ਦੇਣਾ ਦੱਸਿਆ ਜਾਂਦਾ ਹੈ ।

(ਅ) ਹਾਂ ਜੀ । ਦੋਸ਼ੀ ਏ. ਐਸ. ਆਈ. ਅਤੇ ਉਸ ਦੇ ਸਾਥੀ ਕੰਸਟੇਬਲ ਅਮਰੀਕ ਸਿੰਘ ਨੰ : 1776 ਨੂੰ ਗ੍ਰਿਫਤਾਰ ਕਰ ਲਿਆ ਗਿਆ ਹੈ ।

(ੲ) ਦੋਸ਼ੀ ਏ. ਐਸ. ਆਈ. ਹਰਜੀਤ ਸਿੰਘ ਅਤੇ ਸਿਪਾਹੀ ਅਮਰੀਕ ਸਿੰਘ ਮਿਤੀ 14 ਫਰਵਰੀ, 1973 ਤੋਂ ਮੁਅੱਤਲ ਕੀਤੇ ਗਏ ਹਨ ਅਤੇ ਹਵਾਲਾਤ ਜੁਡੀਸ਼ੀਅਲ ਵਿਚ ਬੰਦ ਹਨ । ਤਫਤੀਸ਼ ਜਾਰੀ ਹੈ ।

---

**Car accident at or near Tarn Taran**

*1741. **Comrade Mehtab Singh Nokerian :** Will the Chief Minister be pleased to state —

(a) whether it is a fact that a car met with an accident at or near Tarn Taran sometimes in December, 1972/January, 1973 ; if so, whether the car and the articles/goods in the car were taken into custody by the police along with some persons travelling by the car ;

[Comrade Mehtab Singh Nokerian]

(b) the names of the person so arrested along with the details of the articles reoovered by the police from the car ;

(c) whether any persons managed to escape ; if so, their names ;

(d) the aotion so far taken in the matter ?

**ਗਿਆਨੀ ਜ਼ੈਲ ਸਿੰਘ** : (ੳ) ਹਾਂ ਜੀ । ਮਿਤੀ 28 ਦਸੰਬਰ, 1972 ਨੂੰ ਅੰਬੈਸਡਰ ਕਾਰ ਪੀ. ਐਨ. ਓ. 5400 ਦਾ ਐਕਸੀਡੈਂਟ ਪੰਜਾਬ ਰੋਡਵੇਜ਼ ਬੱਸ ਨੰ: 2954 ਪੀ. ਯੂ. ਐਫ. ਨਾਲ ਤਰਨ ਤਾਰਨ ਅੰਮ੍ਰਿਤਸਰ ਸੜਕ ਤੇ ਪਿੰਡ ਫਤਾਹ ਚੱਕ ਦੇ ਕੋਲ ਹੋਇਆ ਸੀ । ਕਾਰ ਸੀ. ਆਈ. ਏ. ਤਰਨ ਤਾਰਨ ਦੀ ਬਿਲਡਿੰਗ ਵਿਚ ਹਫਾਜ਼ਤ ਲਈ ਲੈ ਜਾਈ ਗਈ ਸੀ ਜੋ ਐਕਸੀਡੈਂਟ ਕਾਰਨ ਖਰਾਬ ਸੀ । ਪੁਲਿਸ ਨੇ ਇਸ ਐਕਸੀਡੈਂਟ ਦੇ ਸਬੰਧ ਵਿਚ ਨਾ ਹੀ ਕੋਈ ਵਿਅਕਤੀ ਗ੍ਰਿਫਤਾਰ ਕੀਤਾ ਅਤੇ ਨਾ ਕੋਈ ਚੀਜ਼ ਕਬਜ਼ੇ ਵਿਚ ਲਈ ।

(ਅ) ਇਸ ਐਕਸੀਡੈਂਟ ਦੇ ਸਬੰਧ ਵਿਚ ਕਈ ਵਿਅਕਤੀ ਗ੍ਰਿਫਤਾਰ ਨਹੀਂ ਕੀਤਾ ਗਿਆ ਅਤੇ ਨਾ ਹੀ ਕਾਰ ਵਿਚੋਂ ਪੁਲਿਸ ਨੇ ਕੋਈ ਚੀਜ਼ ਕਬਜ਼ੇ ਵਿਚ ਲਈ ।

(ੲ) ਨਹੀਂ ਜੀ ।

(ਸ) ਕਿਉਂਕਿ ਇਹ ਐਕਸੀਡੈਂਟ ਬਾਰਸ਼ ਕਰਕੇ ਸੜਕ ਤੇ ਤਿਲਕਣ ਹੋਣ ਕਰਕੇ ਹੋਇਆ ਸੀ ਇਸ ਲਈ ਦੋਨੋਂ ਧਿਰਾਂ ਇਕ ਦੂਜੇ ਦੇ ਵਿਰੁਧ ਕਾਰਵਾਈ ਨਹੀਂ ਕਰਾਉਣਾ ਚਾਹੁੰਦੀਆਂ ਸਨ । ਇਸ ਲਈ ਪੁਲਿਸ ਨੇ ਕੋਈ ਕਾਰਵਾਈ ਨਹੀਂ ਕੀਤੀ ।

---

**Raid made by the Police in connection with the recovery of a Car**

***1742. Comrade Mehtab Singh Nokerian :** Will the Chief Minister be pleased to state —

(a) whether it is a fact that Police raided the house of Sarpanch Baljit Singh of Tharu, district Amritsar sometimes in December, 1972/January, 1973 or some workshops at Amritsar to recover any car; if so, whether any car was reoovered by the Police;

(b) the action, if any, taken against the persons involved in the said case.

(c) whether any owner of some automobile workshops were interrogated in oonnection with the said car raid; if so, with what result ?

**ਗਿਆਨੀ ਜ਼ੈਲ ਸਿੰਘ** : (ੳ) ਹਾਂ ਜੀ । ਮੁਕੱਦਮਾ ਨੰ: 321, ਮਿਤੀ 18 ਅਕਤੂਬਰ, 1972 ਅਧੀਨ ਧਾਰਾ 379 ਭ: ਦੰ: ਥਾਣਾ ਸਿਵਲ ਲਾਈਨ, ਅੰਮ੍ਰਿਤਸਰ ਦੀ ਤਫਤੀਸ਼ ਦੇ ਦੌਰਾਨ ਪੁਲੀਸ ਨੂੰ ਖੁਫੀਆ ਤੌਰ ਤੇ ਪਤਾ ਲੱਗਿਆ ਕਿ ਸਰਪੰਚ ਬਲਜੀਤ ਸਿੰਘ ਵਾਸੀ ਥਾਰੂ ਪਾਸ ਇਕ ਚੋਰੀ ਸ਼ੁਦਾ ਕਾਰ ਹੈ । ਇਸ ਇਤਲਾਹ ਤੇ ਮਿਤੀ 8 ਜਨਵਰੀ, 1973 ਨੂੰ ਪੁਲਿਸ ਨੇ ਬਲਜੀਤ ਸਿੰਘ ਸਰਪੰਚ ਦੇ ਘਰ ਛਾਪਾ ਮਾਰਿਆ, ਪਰ ਪੁਲਿਸ ਨੂੰ ਉਥੋਂ ਕੋਈ ਕਾਰ ਨਾ ਮਿਲੀ । ਅਤੇ ਇਤਲਾਹ ਤੇ ਪੁਲਿਸ ਨੇ ਚਮਨ ਲਾਲ ਦੀ ਵਰਕਸ਼ਾਪ ਜੋ ਕਿ ਜੀ. ਟੀ. ਰੋਡ ਤੇ ਵਾਕਿਆ ਹੈ ਤੇ ਭੀ ਛਾਪਾ ਮਾਰਿਆ ਪਰ ਉਥੋਂ ਭੀ ਕੋਈ ਕਾਰ ਨਾ ਮਿਲੀ ।

(ਅ) ਸਬੰਧਤ ਵਿਅਕਤੀਆਂ ਨੂੰ ਇੰਟੈਰੋਗੇਟ ਕੀਤਾ ਗਿਆ ਸੀ ।

(ੲ) ਹਾਂ ਜੀ । ਇਸ ਸਬੰਧ ਵਿਚ ਚਮਨ ਲਾਲ ਜਿਸ ਦੀ ਵਰਕਸ਼ਾਪ ਜੀ. ਟੀ. ਰੋਡ, ਸ਼ਰੀਫ ਪੁਰਾ ਤੇ ਹੈ, ਨੂੰ ਇੰਟੈਰੋਗੇਟ ਕੀਤਾ ਗਿਆ ਸੀ । ਜਿਸ ਨੇ ਦੱਸਿਆ ਕਿ ਬਲਜੀਤ ਸਿੰਘ ਅਤੇ ਉਸਦਾ ਪਿਤਾ ਹਰਨਾਮ ਸਿੰਘ ਇਕ ਕਾਰ ਨੂੰ ਲੈ ਕੇ ਉਸ ਦੀ ਵਰਕਸ਼ਾਪ ਵਿਚ ਆਏ ਸਨ ਜਿਸ ਦਾ ਕਿ ਉਹ ਰੰਗ ਬਦਲਣਾ ਚਾਹੁੰਦੇ ਸਨ ਪਰ ਉਸ ਕਾਰ ਨੂੰ ਉਸੇ ਹਾਲਤ ਵਿਚ ਹੀ ਵਾਪਸ ਲੈ ਗਏ ਸਨ ।

**Increased bus fares on certain routes in the State**

***1626. Comrade Shamsher Singh Josh :** Will the Chief Minister be pleased to state whether it is a fact that bus fares have been increased on a number of routes of the Punjab Roadways; if so, the names of such routes alongwith the reasons therefor?

**Giani Zail Singh :** Yes, Sir. The required information is placed on the Table of the House. The slight increase is within the prescribed limits and has been done as a measure of rounding off the fares.

[ਹਾਂ ਜੀ। ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ । ਬੱਸਾਂ ਦੇ ਕਰਾਏ ਵਿਚ ਥੋੜ੍ਹਾ ਵਾਧਾ ਸਰਕਾਰ ਦੇ ਨਿਯਤ ਕੀਤੇ ਗਏ ਕਿਰਾਏ ਦੀ ਹੱਦ ਦੇ ਅੰਦਰ ਹੀ ਹੈ ; ਜਿਹੜਾ ਕਿ ਕਿਰਾਇਆਂ ਦੇ ਰਾਉਂਡਿੰਗ ਵਾਸਤੇ ਕੀਤਾ ਗਿਆ ਹੈ ।]

**List of routes on which the fares have slightly been increased by Punjab Roadways, but it does not exceed the fare rates fixed by Punjab Government**

| Serial No. | Name of route |
|---|---|
| 1 | Jullundur—Hoshiarpur |
| 2 | Jullundur—Amritsar |
| 3 | Jullundur—Batala |
| 4 | Jullundur—Patti |
| 5 | Jullundur—Srihargobindpur |
| 6 | Jullundur—Punian via Nakodar, Malsian, Shahkot |
| 7 | Jullundur—Gidderpindi *via* Malsian, Lohian |
| 8 | Jullundur—Punian *via* Pandori, Shahkot |
| 9 | Jullundur—Kot Badal Khan *via* Nakodar, Nurmehal |
| 10 | Jullundur—Talwandi Madho *via* Nakodar |
| 11 | Jullundur—Nakobar *via* Mehatpur Parjian |
| 12 | Amritsar—Pathankot |
| 13 | Jullundur—Ludhiana |
| 14 | Jullundur—Chandigarh *via* Nawansher (Deluxe) |

[ ਮੁੱਖ ਮੰਤਰੀ]

[ਉਨ੍ਹਾਂ ਰੂਟਾਂ ਦੀ ਲਿਸਟ ਜਿਨ੍ਹਾਂ ਤੇ ਪੰਜਾਬ ਰੋਡਵੇਜ਼ ਦੀ ਬੇਨਤੀ ਤੇ ਕਿਰਾਏ ਵਧਾਏ ਗਏ ਸਨ ਪਰੰਤੂ ਇਹ ਕਿਰਾਏ ਪੰਜਾਬ ਸਰਕਾਰ ਵੱਲੋਂ ਮਿਥੇ ਕਿਰਾਏ ਤੋਂ ਵੱਧ ਨਹੀਂ ਹਨ:—

1. ਜਲੰਧਰ-ਹੁਸ਼ਿਆਰਪੁਰ
2. ਜਲੰਧਰ-ਅੰਮ੍ਰਿਤਸਰ
3. ਜਲੰਧਰ-ਬਟਾਲਾ
4. ਜਲੰਧਰ-ਸ੍ਰੀਹਰਗੋਬਿੰਦਪੁਰ
5. ਜਲੰਧਰ-ਪੱਟੀ
6. ਜਲੰਧਰ-ਪੂਨੀਆਂ-ਵਾਇਆ ਨਕੋਦਰ, ਮਲਸੀਆਂ, ਸ਼ਾਹਕੋਟ
7. ਜਲੰਧਰ-ਗਿੱਦੜ ਪਿੰਡੀ ਬਰਾਸਤਾ ਮਲਸੀਆਂ, ਲੋਹੀਆਂ
8. ਜਲੰਧਰ-ਪੂਨੀਆਂ ਬਰਾਸਤਾ ਪੰਡੋਰੀ, ਸ਼ਾਹਕੋਟ
9. ਜਲੰਧਰ-ਕੋਟ ਬਾਦਲ ਖਾਂ ਬਰਾਸਤਾ ਨਕੋਦਰ, ਨੂਰ ਮਹਿਲ
10. ਜਲੰਧਰ-ਤਲਵੰਡੀ ਮਾਧੋ ਬਰਾਸਤਾ ਨਕੋਦਰ
11. ਜਲੰਧਰ-ਨਕੋਦਰ ਬਰਾਸਤਾ ਮਹਿਤਪੁਰ, ਪਰਜੀਆਂ
12. ਅੰਮ੍ਰਿਤਸਰ-ਪਠਾਨਕੋਟ
13. ਜਲੰਧਰ-ਲੁਧਿਆਣਾ
14. ਜਲੰਧਰ-ਚੰਡੀਗੜ੍ਹ ਬਰਾਸਤਾ ਨਵਾਂ ਸ਼ਹਿਰ (ਡੀਲਕਸ)

---

**Report of the Committee constituted to suggest Ways and Measures to end Corruption amongst Punjab Roadways Employees**

***1721. Comrade Darshan Singh Canadian** : Will the Chief Minister be pleased to state —

(a) whether the Government appointed a Committee of Legislators to investigate and suggest ways and measures to eradicate the evils of corrupt practices and corruption among the employees of the Punjab Roadways ;

(b) if the answer to part (a) above be in the affirmative, whether the said Committee has submitted any report to the Government ; if so, a copy thereof be placed on the Table of the House ?

**Giani Zail Singh :** (a) Yes, Sir.

(b) Yes, Sir. A copy of the report is laid on the Table of the House.

[(ੳ) ਹਾਂ ਜੀ ।

(ਅ) ਹਾਂ ਜੀ । ਰਿਪੋਰਟ ਦੀ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।]

**ਪੰਜਾਬ ਰੋਡਵੇਜ਼ ਵਿਚ ਭ੍ਰਿਸ਼ਟਾਚਾਰ ਦੀ ਰੋਕ ਬਾਰੇ ਸੁਝਾਓ ਦੇਣ ਵਾਲੀ ਕਮੇਟੀ ਦੀ ਰਿਪੋਟ।**

ਇਹ ਕਮੇਟੀ ਮੁੱਖ ਮੰਤਰੀ ਜੀ ਦੇ ਹੁਕਮ ਅਨੁਸਾਰ ਪੰਜਾਬ ਸਰਕਾਰ ਦੇ ਨੋਟੀਫਿਕੇਸ਼ਨ ਨੰ: 2588-9 ਐਚ. ਟੀ (2)-72/12183 ਮਿਤੀ 29 ਜੂਨ, 1972 ਨੂੰ ਸਥਾਪਤ ਕੀਤੀ ਗਈ ਸੀ। ਇਸ ਦੇ ਹੇਠ ਲਿਖੇ ਮੈਂਬਰ ਸਨ:-

1. ਸ੍ਰੀ ਗੁਰਚਰਨ ਸਿੰਘ, ਨਿਹਾਲ ਸਿੰਘ ਵਾਲਾ ... ਐਮ. ਐਲ. ਏ., ਮੈਂਬਰ
2. ਸ੍ਰੀ ਬ੍ਰਿਜ ਲਾਲ ਗੋਇਲ ... ਐਮ. ਐਲ. ਏ., ਮੈਂਬਰ
3. ਸ੍ਰੀ ਉਜਾਗਰ ਸਿੰਘ, ਮੁਕਤਸਰ ... ਐਮ. ਐਲ. ਏ., ਮੈਂਬਰ
4. ਸ੍ਰੀ ਕਿਰਪਾਲ ਸਿੰਘ ਮਜੀਠਾ ... ਐਮ. ਐਲ. ਏ., ਮੈਂਬਰ
5. ਚੌਧਰੀ ਰਾਮ ਸਿੰਘ, ਪਠਾਨਕੋਟ ... ਐਮ. ਐਲ. ਏ., ਮੈਂਬਰ
6. ਸ੍ਰੀ ਭਗਤ ਸਿੰਘ, ਆਈ. ਏ. ਐਸ. ਉਪ-ਸਕੱਤਰ, ਗ੍ਰਿਹ (2) ਕਨਵੀਨਰ

2. ਆਰੰਭ ਵਿਚ ਕਮੇਟੀ ਨੂੰ ਇਕ ਮਹੀਨੇ ਦੇ ਅੰਦਰ ਅੰਦਰ ਰਿਪੋਰਟ ਪੇਸ਼ ਕਰਨ ਦਾ ਆਦੇਸ਼ ਹੋਇਆ ਸੀ। ਪਰ ਬਾਅਦ ਵਿਚ ਪੰਜਾਬ ਸਰਕਾਰ ਦੇ ਨੋਟੀਫੀਕੇਸ਼ਨ ਨੰ: 3292-9ਟੀ(2)-72/16802 ਮਿਤੀ 14 ਅਗਸਤ, 1972 ਰਾਹੀਂ ਇਹ ਸਮਾਂ ਹੋਰ 2 ਮਹੀਨੇ ਲਈ ਵਧਾ ਦਿੱਤਾ ਗਿਆ। ਕਮੇਟੀ ਨੂੰ ਆਦੇਸ਼ ਦਿੱਤਾ ਗਿਆ ਹੈ ਕਿ ਪੰਜਾਬ ਰੋਡਵੇਜ਼ ਵਿਚ ਭ੍ਰਿਸ਼ਟਾਚਾਰ ਦੇ ਸਥਾਨ ਅਤੇ ਕਾਰਨਾਂ ਦੀ ਜਾਂਚ ਕਰਕੇ ਇਸ ਨੂੰ ਖਤਮ ਕਰਨ ਦੇ ਤਰੀਕੇ ਅਤੇ ਸਾਧਨ ਦੱਸੇ।

3. ਕਮੇਟੀ ਨੇ ਆਪਣੇ ਕਾਰਜ ਦੇ ਸਬੰਧੀ 9 ਮੀਟਿੰਗਾਂ ਕੀਤੀਆਂ ਹਨ। ਪੰਜਾਬ ਰੋਡਵੇਜ਼ ਵਿਭਾਗ ਪਾਸੋਂ ਰੋਡਵੇਜ਼ ਦੇ ਕੰਮ-ਕਾਜ ਦੇ ਕੁੱਝ ਪੱਖਾਂ ਦੇ ਅੰਕੜੇ ਪ੍ਰਾਪਤ ਕਰਕੇ ਵੇਖੇ ਅਤੇ ਵਾਚੇ ਹਨ। ਪੰਜਾਬ ਰੋਡਵੇਜ਼ ਦੇ ਵਰਕਰਾਂ ਦੇ ਪ੍ਰਤੀਨਿਧੀ ਨੂੰ ਵੀ ਸੁਣਿਆ ਹੈ। ਪੰਜਾਬ ਰੋਡਵੇਜ਼ ਦੇ 2 ਡੀਪੂਆਂ, ਪਠਾਨਕੋਟ ਤੇ ਜਲੰਧਰ, ਦਾ ਦੌਰਾ ਕਰਕੇ ਉਥੋਂ ਦੇ ਜਨਰਲ ਮਨੇਜਰਾਂ ਅਤੇ ਹੋਰ ਅਧਿਕਾਰੀਆਂ ਨਾਲ ਗੱਲਬਾਤ ਕੀਤੀ ਹੈ ਅਤੇ ਕੁਝ ਰਿਕਾਰਡ ਵੀ ਦੇਖਿਆ ਹੈ। ਉਪਰੋਕਤ ਸਾਰੀ ਗਲਬਾਤ ਤੇ ਮੀਟਿੰਗ ਵਿਚ ਭ੍ਰਿਸ਼ਟਾਚਾਰ ਦੇ ਕਾਰਨਾਂ ਅਤੇ ਇਸ ਨੂੰ ਰੋਕਣ ਦੇ ਤਰੀਕਿਆਂ ਅਤੇ ਸਾਧਨਾਂ ਬਾਰੇ ਡਾਇਰੈਕਟਰ ਸਟੇਟ ਟ੍ਰਾਂਸਪੋਰਟ, ਪੰਜਾਬ ਅਤੇ ਸਕੱਤਰ, ਟ੍ਰਾਂਸਪੋਰਟ ਪੰਜਾਬ ਨਾਲ ਵਿਚਾਰ ਵਟਾਂਦਰਾ ਕੀਤਾ ਹੈ।

4. ਕਮੇਟੀ ਦੀ ਸਮੁੱਚੀ ਰਾਏ ਹੈ ਕਿ ਸਕੱਤਰ, ਟ੍ਰਾਂਸਪੋਰਟ, ਡਾਇਰੈਕਟਰ, ਸਟੇਟ ਟ੍ਰਾਂਸਪੋਰਟ ਅਤੇ ਪੰਜਾਬ ਰੋਡਵੇਜ਼ ਦੇ ਦੂਸਰੇ ਉੱਚ ਅਧਿਕਾਰੀ ਅਤੇ ਵਰਕਰਾਂ ਦੇ ਪ੍ਰਤੀਨਿਧ ਜਿਨ੍ਹਾਂ ਨਾਲ ਕਿ ਕਮੇਟੀ ਨੇ ਵਿਚਾਰ ਵਟਾਂਦਰਾ ਕੀਤਾ, ਸਾਰੇ ਹੀ ਇਸ ਗੱਲ ਨੂੰ ਮੰਨਦੇ ਹਨ ਕਿ ਪੰਜਾਬ ਰੋਡਵੇਜ਼, ਵਿਚ ਹਰ ਮੋੜ ਤੇ ਭ੍ਰਿਸ਼ਟਾਚਾਰ ਪਾਇਆ ਜਾਂਦਾ ਹੈ ਅਤੇ ਇਹ ਮਹਿਸੂਸ ਕਰਦੇ ਹਨ ਕਿ ਇਸ ਬਾਰੇ ਤੁਰੰਤ ਕਾਰਵਾਈ ਕੀਤੀ ਜਾਣੀ ਚਾਹੀਦੀ ਹੈ। ਸਕੱਤਰ, ਟ੍ਰਾਂਸਪੋਰਟ, ਦਾ ਵਿਚਾਰ ਸੀ ਕਿ ਭ੍ਰਿਸ਼ਟਾਚਾਰ ਦਾ ਸਭ ਤੋਂ ਵੱਡਾ ਕਾਰਨ ਇਨਸਾਨੀ ਪਹਿਲੂ ਵਿਚ ਹਰ ਕਦਮ ਤੇ ਦਿਆਨਤਦਾਰੀ ਅਤੇ ਕੰਮ ਕਰਨ ਦੇ ਉਤਸ਼ਾਹ ਦੀ ਘਾਟ ਹੈ। ਉਹ ਇਹ ਵੀ ਮਹਿਸੂਸ ਕਰਦੇ ਹਨ ਕਿ ਜਿੰਨਾ ਚਿਰ ਪੰਜਾਬ ਰੋਡਵੇਜ਼ ਵਿਚ ਕੰਮ ਕਰਨ ਵਾਲੇ ਹਰ ਅਫਸਰ ਤੇ ਕਰਮਚਾਰੀ ਦਾ ਇਖ਼ਲਾਕ ਉੱਚਾ ਨਹੀਂ ਹੁੰਦਾ, ਤਾਂ ਉਨ੍ਹਾਂ ਚਿਰ ਭ੍ਰਿਸ਼ਟਾਚਾਰ ਨੂੰ ਰੋਕਣਾ ਔਖਾ ਹੈ। ਉਨ੍ਹਾਂ ਨੇ ਇਹ ਵੀ ਮਹਿਸੂਸ ਕੀਤਾ ਕਿ ਰੋਡਵੇਜ਼ ਵਿਚ ਕਮ ਕਰਨ ਵਾਲੇ ਅਤੇ ਖਾਸ ਕਰਕੇ ਡੀਪੂਆਂ ਵਿਚ ਕੰਮ ਕਰਨ ਵਾਲੇ ਉੱਚ ਅਧਿਕਾਰੀਆਂ ਨੂੰ ਠੀਕ ਕਿਸਮ ਦਾ ਨੈਤ੍ਰਿਤਵ ਦੇਣਾ ਚਾਹੀਦਾ ਹੈ, ਜਿਹੜਾ ਕਿ ਇਕ ਵਪਾਰਕ ਅਦਾਰੇ ਲਈ ਬਹੁਤ ਜ਼ਰੂਰੀ ਹੈ।

[ਮੁੱਖ ਮੰਤਰੀ]

5. ਉਨ੍ਹਾਂ ਇਹ ਵੀ ਜ਼ਿਕਰ ਕੀਤਾ ਸੀ ਕਿ ਭ੍ਰਿਸ਼ਟਾਚਾਰ ਰੋਕਣਾ ਇਸ ਲਈ ਇਕ ਹੋਰ ਮੁਸ਼ਕਿਲ ਹੈ ਕਿ ਇਸ ਵਿਚ ਸਿਆਸੀ ਦਖਲ ਅੰਦਾਜ਼ੀ ਬਹੁਤ ਜ਼ਿਆਦਾ ਹੈ। ਜਿਸ ਕਰਕੇ ਮਾੜੇ ਮੁਲਾਜ਼ਮਾਂ ਦਾ ਬਦਲਣਾ ਜਾਂ ਉਨ੍ਹਾਂ ਖਿਲਾਫ਼ ਕੋਈ ਕਾਰਵਾਈ ਕਰਨਾ ਮੁਸ਼ਕਿਲ ਹੋ ਜਾਂਦਾ ਹੈ। ਕਮੇਟੀ ਦੀ ਇਹ ਰਾਏ ਹੈ ਕਿ ਲੋਕ ਹਿਤ ਵਿਚ ਜਿਸ ਸਮੇਂ ਵੀ ਕੋਈ ਹੁਕਮ ਪਾਸ ਕਰਨਾ ਹੋਵੇ ਤਾਂ ਵਿਭਾਗ ਜਾਂ ਸਬੰਧਿਤ ਅਫਸਰ ਤੋਂ ਕੇਸ ਦਾ ਵਿਸਥਾਰ ਪੁੱਛ ਲਿਆ ਜਾਣਾ ਚਾਹੀਦਾ ਹੈ।

6. ਜਿਥੋਂ ਤਕ ਰੋਡਵੇਜ਼ ਦੇ ਕਰਮਚਾਰੀਆਂ ਵਿਚ ਇਖਲਾਕ ਅਤੇ ਦਿਆਨਤਦਾਰੀ ਦੀ ਭਾਵਨਾ ਪੈਦਾ ਕਰਨ ਦਾ ਅਤੇ ਇਸ ਮਹਿਕਮੇ ਦੇ ਉੱਚ ਅਧਿਕਾਰੀਆਂ ਵਿਚ ਚੰਗਾ ਨੈਤ੍ਰਿਤਵ ਦੇਣ ਵਾਲੇ ਅਤੇ ਉਤਸ਼ਾਹ ਦਿਖਾਣ ਵਾਲੇ ਕਰਮਚਾਰੀਆਂ ਨੂੰ ਭਰਤੀ ਕਰਨਾ ਚਾਹੀਦਾ ਹੈ ਜਾਂ ਤਰੱਕੀ ਦੇਣੀ ਚਾਹੀਦੀ ਹੈ। ਕਮੇਟੀ ਇਹ ਮਹਿਸੂਸ ਕਰਦੀ ਹੈ ਕਿ ਇਸ ਦੇ ਨਾਲ ਨਾਲ ਹੋਰ ਵੀ ਬਹੁਤ ਸਾਰੀਆ ਐਸੀਆਂ ਗੱਲਾਂ ਹਨ ਜਿਨ੍ਹਾਂ ਵਲ ਧਿਆਨ ਦੇਣ ਨਾਲ ਭ੍ਰਿਸ਼ਟਾਚਾਰ ਬਹੁਤ ਹੱਦ ਤਕ ਜੇ ਖਤਮ ਨਹੀਂ ਕੀਤਾ ਜਾ ਸਕਦਾ ਤਾਂ ਘੱਟ ਜ਼ਰੂਰ ਕੀਤਾ ਜਾ ਸਕਦਾ ਹੈ। ਇਹ ਗੱਲਾਂ ਵੇਰਵੇ ਸਹਿਤ ਹੇਠ ਲਿਖੇ ਪੈਰਿਆਂ ਵਿਚ ਦਿੱਤੀਆਂ ਜਾਂਦੀਆਂ ਹਨ:—

**(1) ਅਮਲੇ ਦੀ ਭਰਤੀ ਅਤੇ ਤਰੱਕੀ**

ਕਮੇਟੀ ਦੇ ਧਿਆਨ ਵਿਚ ਆਇਆ ਹੈ ਕਿ ਰੋਡਵੇਜ਼ ਦੇ ਵੱਖ ਵੱਖ ਡੀਪੂਆਂ ਵਿਚ ਹਰ ਸਾਲ ਅਮਲੇ ਦੀ ਭਰਤੀ ਦੀ ਗਿਣਤੀ ਤਿੰਨ ਅੰਕੜਿਆਂ ਵਾਲੇ ਅੰਕਾਂ ਤਕ ਪਹੁੰਚ ਜਾਂਦੀ ਹੈ। ਡੀਪੂਆਂ ਦੇ ਪੱਧਰ ਤੇ ਇਸ ਭਰਤੀ ਵਿਚ ਭ੍ਰਿਸ਼ਟਾਚਾਰ ਲਈ ਕਾਫੀ ਥਾਂ ਹੈ ਅਤੇ ਆਮ ਤੌਰ ਤੇ ਇਹ ਸੁਣਿਆ ਗਿਆ ਹੈ ਕਿ ਕੁਝ ਕੁ ਥਾਵਾਂ ਤੇ ਕੰਡਕਟਰਾਂ, ਡਰਾਈਵਰਾਂ ਅਤੇ ਵਰਕਸ਼ਾਪ ਦੇ ਅਮਲੇ ਦੀ ਭਰਤੀ ਸਮੇਂ ਰਿਸ਼ਵਤ ਚਲ ਜਾਂਦੀ ਹੈ। ਇਹ ਵੀ ਦੇਖਣ ਵਿਚ ਆਇਆ ਹੈ ਕਿ ਭਰਤੀ ਸਾਲ ਵਿਚ ਇਕ ਜਾਂ ਦੋ ਵਾਰ ਹੁੰਦੀ ਹੈ। ਇਸ ਵਿਚ ਚੋਣ ਕਰਕੇ ਲਿਸਟ ਬਣਾ ਲਈ ਜਾਂਦੀ ਹੈ ਅਤੇ ਬਹੁਤ ਸਾਰੇ ਉਮੀਦਵਾਰਾਂ ਨੂੰ ਵੇਟਿੰਗ ਲਿਸਟ ਵਿਚ ਰਖਿਆ ਜਾਂਦਾ ਹੈ। ਡੀਪੂਆਂ ਵਿਚ ਅਮਲੇ ਦੀ ਭਰਤੀ ਸਮੇਂ ਕੋਈ ਇਕ ਤਰੀਕਾ ਨਹੀਂ ਅਪਣਾਇਆ ਜਾਂਦਾ ਅਤੇ ਕਈ ਵਾਰ ਇਕ ਹੀ ਡੀਪੂ ਵਿਚ ਭਰਤੀ ਸਮੇਂ ਵੱਖ ਵੱਖ ਚੀਜ਼ ਨੂੰ ਵੇਖ ਕੇ ਚੋਣ ਕਰ ਲਈ ਜਾਂਦੀ ਹੈ।

ਕਮੇਟੀ ਦੇ ਇਹ ਵੀ ਧਿਆਨ ਵਿਚ ਆਇਆ ਹੈ ਕਿ ਡਾਇਰੈਕਟਰ, ਸਟੇਟ ਟ੍ਰਾਂਸਪੋਰਟ, ਪੰਜਾਬ ਦੇ ਪੱਧਰ ਤੇ ਕਈ ਦੋਸ਼ੀਆਂ ਨਾਲ ਨਰਮੀ ਦਾ ਸਲੂਕ ਕੀਤਾ ਜਾਂਦਾ ਹੈ। ਮਿਸਾਲ ਦੇ ਤੌਰ ਤੇ ਇਕ ਖਜ਼ਾਨਚੀ ਨੇ 17 ਹਜ਼ਾਰ ਰੁਪਏ ਦਾ ਗ਼ਬਨ ਕੀਤਾ ਹੈ ਜਿਸ ਦੇ ਖਿਲਾਫ਼ ਕੋਈ ਕਾਨੂੰਨੀ ਕਾਰਵਾਈ ਨਹੀਂ ਕੀਤੀ ਗਈ। ਸਗੋਂ ਉਸ ਨਾਲ ਨਰਮੀ ਦਾ ਸਲੂਕ ਕਰਦੇ ਹੋਏ 12 ਹਜ਼ਾਰ ਰੁਪਏ ਦੇ ਵੌਚਰ ਲੱਭ ਲਏ ਗਏ ਹਨ ਅਤੇ ਬਾਕੀ ਦਾ 6 ਹਜ਼ਾਰ ਰੁਪਿਆ 100 ਰੁਪਏ ਦੇ ਹਿਸਾਬ ਨਾਲ ਹਰ ਮਹੀਨੇ ਉਸ ਦੀ ਤਨਖਾਹ ਵਿਚੋਂ ਕੱਟਿਆ ਜਾ ਰਿਹਾ ਹੈ। ਇਸ ਤਰ੍ਹਾਂ ਦਾ ਨਰਮੀ ਦਾ ਸਲੂਕ ਕਰਨ ਨਾਲ ਅਫਸਰਾਂ ਤੇ ਕਰਮਚਾਰੀਆਂ ਨੂੰ ਭ੍ਰਿਸ਼ਟਾਚਾਰ ਕਰਨ ਲਈ ਉਤਸ਼ਾਹ ਮਿਲਦਾ ਹੈ। ਇਕ ਹੋਰ ਤਰੀਕੇ ਨਾਲ ਵੀ ਭ੍ਰਿਸ਼ਟਾਚਾਰ ਕਮੇਟੀ ਦੇ ਸਾਹਮਣੇ ਆਇਆ ਹੈ ਕਿ ਜਿਹੜੇ ਉਮੀਦਵਾਰ ਨੌਕਰੀ ਲਈ ਚੁਣ ਲਏ ਜਾਂਦੇ ਹਨ ਉਨ੍ਹਾਂ ਦੀ ਨਿਯੁਕਤੀ ਦੇ ਸਮੇਂ ਉਨ੍ਹਾਂ ਦੀ ਸੀਨੀਅਰਤਾ ਲਿਸਟ ਵੱਲ ਧਿਆਨ ਨਹੀਂ ਕੀਤਾ ਜਾਂਦਾ ਅਤੇ ਕਈ ਵਾਰ ਲਿਸਟ ਵਿਚੋਂ ਬਹੁਤ ਜੂਨੀਅਰ ਉਮੀਦਵਾਰਾਂ ਨੂੰ ਉਸ ਤੋਂ ਬਹੁਤ ਦੇਰ ਬਾਅਦ ਨਿਯੁਕਤੀ-ਪੱਤਰ ਦਿੱਤੇ ਜਾਂਦੇ ਹਨ।

ਤਰੱਕੀਆਂ ਦੇ ਮਾਮਲੇ ਵਿਚ ਵੀ ਭ੍ਰਿਸ਼ਟਾਚਾਰ ਦਾ ਕਾਫੀ ਸਕੋਪ ਧਿਆਨ ਵਿਚ ਆਇਆ ਹੈ। ਪਠਾਨਕੋਟ ਅਤੇ ਜਲੰਧਰ ਦੇ ਡੀਪੂਆਂ ਵਿਚ ਵਰਕਸ਼ਾਪ ਦੀਆਂ ਤਰੱਕੀਆਂ ਦੇ ਕੁਝ ਕੇਸ ਵੇਖੇ ਗਏ ਹਨ। ਡੀਪੂਆਂ ਵਿਚ ਅਮਲੇ ਦੀ ਕੋਈ ਸੀਨੀਅਰਤਾ ਲਿਸਟ ਨਹੀਂ ਰੱਖੀ ਹੋਈ। ਕੇਵਲ ਕਲਰਕਾਂ ਨੇ ਹੀ ਸੀਨੀਅਰਤਾ ਦੇ ਰਜਿਸਟਰ ਲਗਾ ਰੱਖੇ ਹਨ ਜਿਸ ਤੇ ਕਿ ਉਨ੍ਹਾਂ ਦੇ ਆਪਣੇ ਦਸਖ਼ਤ ਵੀ ਨਹੀਂ ਹੁੰਦੇ। ਇਨ੍ਹਾਂ ਰਜਿਸਟਰਾਂ ਨੂੰ ਕੋਈ ਹੋਰ ਅਫਸਰ ਜਾਂ ਅਧਿਕਾਰੀ ਨਹੀਂ ਵੇਖਦੇ। ਤਰੱਕੀ ਦੇਣ ਸਮੇਂ ਮਿਸਲ ਤੇ ਕੋਈ ਨੋਟਿੰਗ ਨਹੀਂ ਲਾਈ ਜਾਂਦੀ ਕਿ ਤਰੱਕੀ ਕਿਉਂ ਦਿੱਤੀ ਜਾਂਦੀ ਹੈ ਅਤੇ ਕਿਹੜੇ ਕਿਹੜੇ ਨਾਂ ਵਿਚਾਰੇ ਜਾ ਰਹੇ ਹਨ। ਇਕ ਵਿਸ਼ੇਸ਼ ਅਧਿਕਾਰੀ ਨੂੰ ਤਰੱਕੀ ਲਈ ਕਿਉਂ ਠੀਕ ਸਮਝਿਆ ਜਾਂਦਾ ਹੈ ਅਤੇ ਦੂਜੇ ਨੂੰ ਕਿਉਂ ਨਹੀਂ ਸਮਝਿਆ ਜਾਂਦਾ। ਤਰੱਕੀ ਦੇਣ ਵਾਲੇ ਕਰਮਚਾਰੀਆਂ ਦਾ ਕੋਈ ਰਿਕਾਰਡ ਜਾਂ ਇਸ ਬਾਰੇ ਕੋਈ ਵਿਭਾਗੀ ਕਾਰਵਾਈ ਦਾ ਜ਼ਿਕਰ ਨਹੀਂ ਕੀਤਾ ਜਾਂਦਾ।

ਉਪਰੋਕਤ ਬਾਰੇ ਕਮੇਟੀ ਹੇਠ ਲਿਖੇ ਸੁਝਾਓ ਸਰਕਾਰ ਦੇ ਵਿਚਾਰ ਗੋਚਰੇ ਰੱਖਦੀ ਹੈ:—

(ੳ) ਕਮੇਟੀ ਮਹਿਸੂਸ ਕਰਦੀ ਹੈ ਕਿ ਅਮਲੇ ਦੀ ਭਰਤੀ ਅਤੇ ਤਰੱਕੀਆਂ ਆਦਿ ਦਾ ਠੀਕ ਢੰਗ ਨਾਲ ਨਾ ਹੋਣਾ ਬਹੁਤ ਹੱਦ ਤਕ ਜਨਰਲ ਮੈਨੇਜਰਾਂ ਦੇ ਘੱਟ ਕੰਟਰੋਲ ਦਾ ਨਤੀਜਾ ਹੈ। ਆਮ ਤੌਰ ਤੇ ਜਨਰਲ ਮੈਨੇਜਰ ਵਿਭਾਗ ਦੇ ਵਿਚੋਂ ਹੀ ਲਏ ਜਾਂਦੇ ਹਨ। ਉਨ੍ਹਾਂ ਦਾ ਅਧੀਨ ਸਟਾਫ ਨਾਲ ਸ਼ੁਰੂ ਤੋਂ ਹੀ ਮੇਲਜੋਲ ਰਿਹਾ ਹੁੰਦਾ ਹੈ, ਜਿਸ ਕਰਕੇ ਕਈ ਉਨ੍ਹਾਂ ਵਿਚੋਂ ਭ੍ਰਿਸ਼ਟਾਚਾਰ ਦੇ ਦੋਸ਼ ਦੇ ਅਧਿਕਾਰੀ ਬਣ ਜਾਂਦੇ ਹਨ। ਇਹ ਵੀ ਦੇਖਣ ਵਿਚ ਆਇਆ ਹੈ ਕਿ ਜਿਸ ਸਮੇਂ ਕਿਸੇ ਜਨਰਲ ਮੈਨੇਜਰ ਵਿਰੁੱਧ ਭ੍ਰਿਸ਼ਟਾਚਾਰ ਦਾ ਦੋਸ਼ ਸਾਬਤ ਹੋ ਜਾਵੇ ਜਾਂ ਉਸ ਦਾ ਕੰਮ ਠੀਕ ਨਾ ਪਾਇਆ ਜਾਵੇ ਤਾਂ ਉਸ ਨੂੰ ਇਕ ਡੀਪੂ ਵਿਚੋਂ ਬਦਲ ਕੇ ਦੂਜੇ ਡੀਪੂ ਵਿਚ ਜਨਰਲ ਮੈਨੇਜਰ ਹੀ ਲਗਾਉਣਾ ਪੈਂਦਾ ਹੈ। ਕਮੇਟੀ ਦੀ ਇਹ ਰਾਏ ਵੀ ਹੈ ਕਿ——

ਡੀਪੂਆਂ ਦੇ ਜਨਰਲ ਮੈਨੇਜਰਾਂ ਦੀਆਂ ਆਸਾਮੀਆਂ ਵਿਚੋਂ ਲੱਗ ਭਗ 50 ਪ੍ਰਤੀਸ਼ਤ ਪੀ. ਸੀ ਐਸ. ਅਫਸਰਾਂ ਨਾਲ ਭਰੀਆਂ ਜਾਣੀਆਂ ਚਾਹੀਦੀਆਂ ਹਨ ਕਿਉਂਕਿ ਪੀ. ਸੀ. ਐਸ. ਅਫਸਰਾਂ ਨੂੰ ਪ੍ਰਬੰਧਕੀ ਤਜ਼ਰਬਾ ਜ਼ਿਆਦਾ ਹੁੰਦਾ ਹੈ ਅਤੇ ਉਨ੍ਹਾਂ ਦਾ ਕੰਮ ਸੰਤੋਖ-ਜਨਕ ਨਾ ਹੋਣ ਤੇ ਵਿਭਾਗ ਤੋਂ ਬਾਹਰ ਵੀ ਬਦਲਿਆ ਜਾ ਸਕਦਾ ਹੈ।

ਜਾਂ

50 ਪ੍ਰਤੀਸ਼ਤ ਜਨਰਲ ਮੈਨੇਜਰਾਂ ਦੀਆਂ ਆਸਾਮੀਆਂ ਨੂੰ ਜ਼ਿਲ੍ਹਾਂ ਟਰਾਂਸਪੋਰਟ ਅਫ਼ਸਰਾਂ ਵਿਚੋਂ ਭਰਿਆ ਜਾ ਸਕਦਾ ਹੈ ਅਤੇ ਜ਼ਿਲ੍ਹਾ ਟਰਾਂਸਪੋਰਟ ਅਫਸਰ ਜੋ ਕਿ ਪੀ. ਸੀ. ਐਸ. ਅਫਸਰ ਹੁੰਦੇ ਹਨ ਦੀ ਥਾਂ ਵਿਭਾਗ ਦੇ ਜਨਰਲ ਮੈਨੇਜ਼ਰ ਕੇਡਰ ਦੇ ਅਫਸਰਾਂ ਨੂੰ ਲਗਾਇਆ ਜਾ ਸਕੇ। ਭਾਵ ਜਨਰਲ ਮੈਨੇਜਰਾਂ ਦੀਆਂ ਆਸਾਮੀਆਂ ਜ਼ਿਲ੍ਹਾ ਟਰਾਂਸਪੋਰਟ ਅਫਸਰਾਂ ਦੀਆਂ ਆਸਾਮੀਆਂ ਨਾਲ ਬਦਲਵੀਆਂ ਬਣਾਈਆਂ ਜਾਣੀਆਂ ਚਾਹੀਦੀਆਂ ਹਨ ;

ਜਾਂ

ਡਾਇਰੈਕਟਰ, ਸਟੇਟ ਟਰਾਂਸਪੋਰਟ/ਸਟੇਟ ਟਰਾਂਸਪੋਰਟ ਕਮਿਸ਼ਨਰ, ਦੇ ਦਫਤਰ ਦੀਆਂ ਕੁੱਝ ਗਜ਼ਟਿਡ ਆਸਾਮੀਆਂ ਬਣਾਈਆਂ ਜਾਣੀਆਂ ਚਾਹੀਦੀਆਂ ਹਨ ਜਿਨ੍ਹਾਂ ਤੇ ਕਿ ਜਨਰਲ ਮੈਨੇਜਰ ਦੇ ਰੈਂਕ ਦੇ ਅਧਿਕਾਰੀਆਂ ਨੂੰ ਲਗਾਇਆ ਜਾ ਸਕੇ। ਅਜਿਹਾ ਕਰਨ

[ਮੁੱਖ ਮੰਤਰੀ]

ਲਈ ਜਾਂ ਤਾਂ ਕੁਝ ਨਵੀਆਂ ਆਸਾਮੀਆਂ ਦੀ ਰਚਨਾ ਕਰ ਲਈ ਜਾਣੀ ਚਾਹੀਦੀ ਹੈ, ਜਾਂ ਇਨ੍ਹਾਂ ਦਫਤਰਾਂ ਵਿਚ ਪਹਿਲਾਂ ਹੀ ਹੋਂਦ ਵਾਲੀਆਂ ਕੁਝ ਆਸਾਮੀਆਂ ਨੂੰ ਅੱਪ-ਗਰੇਡ ਕਰ ਦੇਣਾ ਚਾਹੀਦਾ ਹੈ। ਅਜਿਹਾ ਕਰਨ ਨਾਲ ਮਾੜਾ ਕੰਮ ਕਰਨ ਵਾਲੇ ਜਾਂ ਭ੍ਰਿਸ਼ਟਾਚਾਰ ਦੇ ਸ਼ੱਕ ਦੇ ਭਾਗੀ ਜਨਰਲ ਮੈਨੇਜਰਾਂ ਨੂੰ ਹੈਡ-ਕੁਆਰਟਰ ਤੇ ਡਾਇਰੈਕਟਰ, ਸਟੇਟ ਟਰਾਂਸਪੋਰਟ ਜਾਂ ਸਟੇਟ ਟਰਾਂਸਪੋਰਟ ਕਮਿਸ਼ਨਰ, ਦੀ ਸਿੱਧੀ ਨਿਗਰਾਨੀ ਹੇਠ ਰੱਖਿਆ ਜਾ ਸਕਦਾ ਹੈ।

(ਅ) ਸਾਰੇ ਡੀਪੂਆਂ ਵਿਚ ਅਮਲੇ ਦੀ ਭਰਤੀ ਲਈ ਇਕ ਤਰੀਕਾ ਅਪਣਾਇਆ ਜਾਣਾ ਚਾਹੀਦਾ ਹੈ। ਚੋਣ ਕਰਨ ਵਾਲੀ ਕਮੇਟੀ ਵਿਚ ਜਨਰਲ ਮੈਨੇਜਰ ਨੂੰ ਨਹੀਂ ਰੱਖਣਾ ਚਾਹੀਦਾ ਕਿਉਂਕਿ ਬਹੁਤੀ ਵਾਰ ਇਸ ਅਧਿਕਾਰੀ ਦੇ ਰਾਹੀਂ ਹੀ ਚੋਣ ਠੀਕ ਤਰੀਕੇ ਨਾਲ ਨਾ ਹੋਣ ਦਾ ਦੋਸ਼ ਲਾਇਆ ਜਾਂਦਾ ਹੈ। ਚੋਣ ਕਮੇਟੀ ਵਿਚ ਹੇਠ ਲਿਖੇ ਅਫਸਰ ਹੋਣੇ ਚਾਹੀਦੇ ਹਨ :-

(1) ਉਪ ਮੰਡਲ ਅਫਸਰ (ਸਿਵਿਲ) ਜਿਸ ਦੇ ਅਧਿਕਾਰ ਖੇਤਰ ਵਿਚ ਰੋਡਵੇਜ਼ ਦਾ ਡੀਪੂ ਸਥਿਤ ਹੋਵੇ। ..............ਪਰਧਾਨ

(2) ਜ਼ਿਲ੍ਹਾ ਟਰਾਂਸਪੋਰਟ ਅਫਸਰ ..............ਮੈਂਬਰ

(3) ਡਾਇਰੈਕਟਰ, ਸਟੇਟ ਟਰਾਂਸਪੋਰਟ, ਦਾ ਇਕ ਨੁਮਾਇੰਦਾ ..............ਮੈਂਬਰ

(ੲ) ਸਾਰੇ ਡੀਪੂਆਂ ਵਿਚ ਭਰਤੀ ਦਾ ਇਕ ਹੀ ਤਰੀਕਾ ਅਤੇ ਇਕ ਹੀ ਫਾਰਮੂਲਾ ਅਪਣਾਇਆ ਜਾਣਾ ਚਾਹੀਦਾ ਹੈ। ਇਹ ਫਾਰਮੂਲਾ ਡਾਇਰੈਕਟਰ, ਸਟੇਟ ਟਰਾਂਸਪੋਰਟ ਦੀ ਰਾਏ ਨਾਲ ਬਣਾ ਲੈਣਾ ਚਾਹੀਦਾ ਹੈ।

(ਸ) ਜਿਹੜੇ ਉਮੀਦਵਾਰ ਨਿਯੁਕਤੀ ਲਈ ਚੁਣ ਲਏ ਜਾਣ ਉਨ੍ਹਾਂ ਦੀ ਨਿਯੁਕਤੀ ਸੀਨੀਅਰਤਾ ਲਿਸਟ ਅਨੁਸਾਰ ਹੋਣੀ ਚਾਹੀਦੀ ਹੈ। ਜਿਸ ਵੇਲੇ ਵੀ ਕੋਈ ਆਸਾਮੀ ਖਾਲੀ ਹੋਵੇ ਜਾਂ ਨਵੀਂ ਹੋਂਦ ਵਿਚ ਆਵੇ ਤਾਂ ਲਿਸਟ ਉਪਰ ਸਭ ਤੋਂ ਸੀਨੀਅਰ ਉਮੀਦਵਾਰ ਨੂੰ ਸੱਦਾ ਦਿੱਤਾ ਜਾਵੇ ਅਤੇ ਇਸ ਦੀ ਰਿਪੋਰਟ ਕਰਨ ਲਈ ਢੁਕਵਾਂ ਸਮਾਂ ਦਿੱਤਾ ਜਾਵੇ, ਜੇ ਉਹ ਉਸ ਸਮੇਂ ਦੇ ਅੰਦਰ ਅੰਦਰ ਨਾ ਆਵੇ ਤਾਂ ਉਸ ਤੋਂ ਬਾਅਦ ਦੇ ਸੀਨੀਅਰ ਉਮੀਦਵਾਰ ਨੂੰ ਸੱਦਾ ਦਿੱਤਾ ਜਾਵੇ। ਇਸੀ ਤਰ੍ਹਾਂ ਕਰਮਚਾਰੀਆਂ ਦੀ ਗਿਣਤੀ ਵੱਧ ਹੋ ਜਾਣ ਤੇ ਸਭ ਤੋਂ ਜੂਨੀਅਰ ਕਰਮਚਾਰੀ ਦੀ ਸੇਵਾ ਸਭ ਤੋਂ ਪਹਿਲਾਂ ਸਮਾਪਤ ਕਰਨੀ ਚਾਹੀਦੀ ਹੈ।

(ਹ) ਹਰ ਡੀਪੂ ਵਿਚ ਉਨ੍ਹਾਂ ਕਰਮਚਾਰੀਆਂ ਦੀ ਤਰੱਕੀ ਦੀ ਸੀਨੀਅਰਤਾ ਲਿਸਟ ਰੱਖੀ ਜਾਣੀ ਚਾਹੀਦੀ ਹੈ, ਜਿਨ੍ਹਾਂ ਦਾ ਤਰੱਕੀ ਕਰਨ ਦਾ ਅਧਿਕਾਰ ਜਨਰਲ ਮੈਨੇਜਰ ਪਾਸ ਹੈ। ਇਹ ਸੀਨੀਅਰਤਾ ਲਿਸਟ ਸੁਪਰਡੰਟ ਵਲੋਂ ਚੈਕ ਕੀਤੀ ਜਾਣੀ ਚਾਹੀਦੀ ਹੈ ਅਤੇ ਇਸ ਦੇ ਉਪਰ ਉਸ ਦੇ ਦਸਖ਼ਤ ਹੋਣੇ ਚਾਹੀਦੇ ਹਨ। ਇਸੀ ਤਰ੍ਹਾਂ ਇਸ ਲਿਸਟ ਤੇ ਜਨਰਲ ਮੈਨੇਜਰ ਦੇ ਵੀ ਦਸਖ਼ਤ ਹੋਣੇ ਚਾਹੀਦੇ ਹਨ। ਸੀਨੀਅਰਤਾ ਲਿਸਟ ਬਾਰੇ ਸਬੰਧਤ ਕਰਮਚਾਰੀਆਂ ਨੂੰ ਵੀ ਪਤਾ ਦੇਣਾ ਚਾਹੀਦਾ ਹੈ।

(ਕ) ਤਰੱਕੀ ਦੇਣ ਸਮੇਂ ਮਿਸਲ ਉਤੇ ਬਕਾਇਦਾ ਨੋਟਿੰਗ ਹੋਣੀ ਚਾਹੀਦੀ ਹੈ ਅਤੇ ਸਾਰੇ ਉਹ ਪੱਖ ਵਿਚਾਰ ਕੇ ਤਰੱਕੀ ਦੇਣੀ ਚਾਹੀਦੀ ਹੈ ਜਿਹੜੇ ਕਿ ਸਰਕਾਰੀ ਵਿਭਾਗ ਵਿਚ ਆਮ ਤੌਰ ਤੇ ਵਿਚਾਰੇ ਜਾਂਦੇ ਹਨ। ਤਰੱਕੀ ਦੇਣ ਵਾਲੇ ਵਿਭਾਗ ਦੇ ਰੂਲ ਛੇਤੀ ਬਣਨੇ ਚਾਹੀਦੇ ਹਨ। ਤਰੱਕੀ ਦੇਣ ਸਮੇਂ ਕੇਸ ਨੂੰ ਹਰ ਪੱਖ ਤੋਂ ਘੋਖ ਕੇ ਸੁਪਰਡੰਟ ਦੁਆਰਾ ਜਨਰਲ ਮੈਨੇਜਰ ਨੂੰ ਦੇਖਣਾ ਚਾਹੀਦਾ ਹੈ।

(2) **ਚੈਕਿੰਗ ਅਤੇ ਇਨਕੁਆਇਰੀਆਂ।**

ਚੈਕਿੰਗ ਵਿਚ ਵੀ ਭ੍ਰਿਸ਼ਟਾਚਾਰ ਦੇ ਬਹੁਤ ਮੌਕੇ ਆਉਂਦੇ ਹਨ। ਕਮੇਟੀ ਦੀ ਇਹ ਰਾਏ ਹੈ ਕਿ ਬਹੁਤ ਕੇਸਾਂ ਵਿਚ ਭ੍ਰਿਸ਼ਟਾਚਾਰ ਚੈਕਿੰਗ ਸਟਾਫ ਅਤੇ ਕੰਡਕਟਰ ਦੀ ਆਪਸ ਵਿਚ ਮਿਲਵਰਤਨ ਨਾਲ ਹੁੰਦਾ ਹੈ। ਜਿਹੜੇ ਕੰਡਕਟਰ ਇਨਸਪੈਕਟਰਾਂ ਨੂੰ ਇਹ ਮਿਲਵਰਤਨ ਨਹੀਂ ਦਿੰਦੇ ਉਸਦੇ ਖਿਲਾਫ਼ ਆਮ ਤੌਰ ਤੇ ਫਰਾਡ ਆਦਿ ਦੇ ਕੇਸ ਬਣਾ ਦਿੱਤੇ ਜਾਂਦੇ ਹਨ। ਕਿਉਂਕਿ ਕੰਡਕਟਰਾਂ ਨੇ ਇਨਸਪੈਕਟਰਾਂ ਆਦਿ ਨੂੰ ਖੁਸ਼ ਕਰਨਾ ਹੁੰਦਾ ਹੈ, ਇਸ ਲਈ ਉਹ ਆਪ ਵੀ ਕਿਸੇ ਨਾ ਕਿਸੇ ਬਹਾਨੇ ਹੇਰਾਫੇਰੀ ਕਰਨ ਦੀ ਕੋਸ਼ਿਸ਼ ਕਰਦੇ ਹਨ। ਇਹ ਵੇਖਣ ਵਿਚ ਆਇਆ ਹੈ ਕਿ ਇਨਸਪੈਕਟਰ ਚੈਕਿੰਗ ਸਮੇਂ ਜਿਸ ਕੰਡਕਟਰ ਨੂੰ ਪਕੜਦੇ ਹਨ ਉਸ ਬਾਰੇ ਰਿਪੋਰਟ ਉਸੇ ਹੀ ਦਿਨ ਜਨਰਲ ਮੈਨੇਜਰ ਨੂੰ ਨਹੀਂ ਭੇਜਦੇ। ਉਹ ਰਿਪੋਰਟ ਨੂੰ ਕਈ ਕਈ ਦਿਨ ਆਪਣੇ ਕੋਲ ਰੱਖ ਛਡਦੇ ਹਨ ਤਾਂ ਕਿ ਸਬੰਧਤ ਕੰਡਕਟਰ ਸੌਦਾ ਬਾਜ਼ੀ ਕਰੇ ਅਤੇ ਜੇ ਸੌਦਾ ਸਿਰੇ ਚੜ੍ਹ ਜਾਵੇ ਤਾਂ ਰਿਪੋਰਟ ਦੇ ਕਾਗਜ਼ ਪਾੜੇ ਜਾ ਸਕਣ। ਜੇ ਸੌਦਾ ਨਾ ਬਣੇ ਤਾਂ ਉਹ ਰਿਪੋਰਟ ਜਨਰਲ ਮੈਨੇਜਰ ਨੂੰ ਭੇਜ ਦਿੰਦੇ ਹਨ। ਇਹ ਵੀ ਵੇਖਣ ਵਿਚ ਆਇਆ ਹੈ ਕਿ ਕਈ ਵਾਰੀ ਵਿਭਾਗੀ ਪੜਤਾਲ ਸਮੇਂ ਉਹੀ ਇਨਸਪੈਕਟਰ ਜਿਸ ਨੇ ਕੰਡਕਟਰਾਂ ਨੂੰ ਪਕੜਿਆ ਹੁੰਦਾ ਹੈ ਆਪਣੇ ਬਿਆਨ ਬਦਲ ਦਿੰਦਾ ਹੈ ਅਤੇ ਜਾਂ ਗੋਲ ਮੋਲ ਕਰ ਦੇਂਦਾ ਹੈ ਅਤੇ ਕੇਸ ਸਿਰੇ ਨਹੀਂ ਚੜ੍ਹਦਾ। ਇਹ ਵੀ ਪ੍ਰਤੀਤ ਕੀਤਾ ਗਿਆ ਹੈ ਕਿ ਜਿਹੜੇ ਇਨਸਪੈਕਟਰ ਚੰਗਾ ਕੰਮ ਕਰਦੇ ਹਨ ਅਤੇ ਪਕੜੇ ਹੋਏ ਕੇਸਾਂ ਵਿਚੋਂ ਬਹੁਤ ਵਧੀਕੀ ਪ੍ਰਤੀਸ਼ਤ ਸਾਬਤ ਕਰਵਾ ਦਿੰਦੇ ਹਨ, ਉਨ੍ਹਾਂ ਨੂੰ ਕੋਈ ਉਤਸ਼ਾਹ ਨਹੀਂ ਦਿੱਤਾ ਜਾਂਦਾ।

ਉਪ੍ਰੋਕਤ ਦੱਸੇ ਅਨੁਸਾਰ ਜਿੰਨੇ ਕੇਸ ਇਨਸਪੈਕਟਰ ਵੱਲੋਂ ਪਕੜੇ ਜਾਂਦੇ ਹਨ ਉਨ੍ਹਾਂ ਵਿਚੋਂ ਕਈ ਕੇਸ ਇਸ ਕਰਕੇ ਸਿਰੇ ਨਹੀਂ ਚੜ੍ਹਦੇ ਕਿਉਂਕਿ ਇਨਸਪੈਕਟਰ ਨੂੰ ਆਪਣਾ ਹਿੱਸਾ ਪੱਤੀ ਨਾ ਮਿਲਣ ਕਰਕੇ ਝੂਠੀ ਰਿਪੋਰਟ ਕੀਤੀ ਹੁੰਦੀ ਹੈ। ਸ਼ਿਕਾਇਤ ਆਉਣ ਤੇ ਬਹੁਤੇ ਕੇਸਾਂ ਵਿਚ ਕੰਡਕਟਰਾਂ ਨੂੰ ਮੁਅੱਤਲ ਕਰ ਦਿਤਾ ਜਾਂਦਾ ਹੈ ਅਤੇ ਕਈ ਕੰਡਕਟਰ ਮਹੀਨਿਆਂ ਬੱਧੀ ਮੁਅੱਤਲੀ ਅਧੀਨ ਰਹਿੰਦੇ ਹਨ ਅਤੇ ਬਾਅਦ ਵਿਚ ਇਨਕੁਆਇਰੀ ਵਿਚ ਨਿਰਦੋਸ਼ ਸਾਬਤ ਹੋ ਜਾਂਦੇ ਹਨ। ਇਸ ਤਰ੍ਹਾਂ ਸਰਕਾਰ ਨੂੰ ਬਹੁਤ ਵੱਡੀ ਰਕਮ ਬਕਾਇਆਂ ਦੇ ਤੌਰ ਤੇ ਮੁਅੱਤਲੀ ਦੇ ਸਮੇਂ ਲਈ ਕਡਕਟਰ ਨੂੰ ਦੇਣੀ ਪੈਂਦੀ ਹੈ। ਇਹ ਵੀ ਕਮੇਟੀ ਦੇ ਧਿਆਨ ਵਿਚ ਲਿਆਂਦਾ ਗਿਆ ਹੈ ਕਿ ਕਈ ਵਾਰੀ ਵਿਭਾਗੀ ਪੜਤਾਲ ਦੀਆਂ ਫਾਈਲਾਂ ਹੀ ਗੁੰਮ ਹੋ ਜਾਂਦੀਆਂ ਹਨ ਜਾਂ ਉਨ੍ਹਾਂ ਵਿਚੋਂ ਸਫੇ ਪਾੜ ਦਿਤੇ ਜਾਂਦੇ ਹਨ। ਇਨਕੁਆਇਰੀਆਂ ਅਕਸਰ ਬਹੁਤ ਸਮਾਂ ਲੈ ਜਾਂਦੀਆਂ ਹਨ ਅਤੇ ਕਈ ਵਾਰੀ ਤਾਂ ਇਨਕੁਆਇਰੀ ਦੇ ਦੌਰਾਨ ਹੀ ਦੋਸ਼ੀ ਕਰਮਚਾਰੀ ਨੂੰ ਤਰੱਕੀ ਵੀ ਦੇ ਦਿਤੀ ਜਾਂਦੀ ਹੈ।

ਉਪ੍ਰੋਕਤ ਖਾਮੀਆਂ ਬਾਰੇ ਕਮੇਟੀ ਦੇ ਸੁਝਾਓ ਹੇਠ ਲਿਖੇ ਅਨੁਸਾਰ ਹਨ:—

(ੳ) ਕੰਡਕਟਰਾਂ ਅਤੇ ਇਨਸਪੈਕਟਰਾਂ ਦੇ ਆਪਸ ਵਿਚ ਮੇਲ ਜੋਲ ਨੂੰ ਘੱਟ ਕਰਨ ਲਈ ਅਤੇ ਇਨਸਪੈਕਟਰਾਂ ਨੂੰ ਸੌਦੇਬਾਜ਼ੀ ਅਤੇ ਬਿਆਨ ਬਦਲਣ ਤੋਂ ਰੋਕਣ ਲਈ ਇਹ ਜ਼ਰੂਰੀ ਹੈ ਕਿ ਇਨਸਪੈਕਟੋਰੇਟ ਸਟਾਫ ਦਾ 50 ਫੀ ਸਦੀ ਸਟਾਫ ਸਿੱਧਾ ਡਾਇਰੈਕਟਰ,

[ਮੁੱਖ ਮੰਤਰੀ[

ਸਟੇਟ ਟਰਾਂਸਪੋਰਟ, ਪੰਜਾਬ ਦੇ ਅਧੀਨ ਹੋਵੇ ਅਤੇ ਕੇਵਲ 50 ਫੀ ਸਦੀ ਜਨਰਲ ਮੈਨੇਜਰਾਂ ਦੇ ਕੰਟਰੋਲ ਹੇਠ ਡੀਪੂਆਂ ਵਿਚ ਹੋਣਾ ਚਾਹੀਦਾ ਹੈ। ਡਾਇਰੈਕਟਰ, ਸਟੇਟ ਟਰਾਂਸਪੋਰਟ, ਦੇ ਦਫਤਰ ਵਿਚ ਇਕ ਜਨਰਲ ਮੈਨੇਜਰ ਦੇ ਸਕੇਲ ਵਿਚ ਅਫਸਰ ਇਸ ਅਮਲੇ ਦਾ ਇਨਚਾਰਜ ਹੋਣਾ ਚਾਹੀਦਾ ਹੈ ਅਤੇ ਉਸ ਅਧਿਕਾਰੀ ਨੂੰ ਹੀ ਇਸ ਅਮਲੇ ਵੱਲੋਂ ਪਕੜੇ ਗਏ ਕੇਸਾਂ ਵਿਚ ਇਨਕੁਆਇਰੀ ਕਰਨ ਦਾ ਅਧਿਕਾਰ ਹੋਣਾ ਚਾਹੀਦਾ ਹੈ।

(ਅ) ਕਮੇਟੀ ਪ੍ਰਤੀਤ ਕਰਦੀ ਹੈ ਕਿ ਰੋਡਵੇਜ਼ ਵਿਚ ਇਨਸਪੈਕਟਰਾਂ ਦੀ ਗਿਣਤੀ ਜ਼ਰੂਰਤ ਨਾਲੋਂ ਬਹੁਤ ਜ਼ਿਆਦਾ ਹੈ। ਆਮ ਪ੍ਰਥਾ ਇਹ ਹੈ ਕਿ ਇਨਸਪੈਕਟਰ ਨੂੰ ਇਕ ਵਿਸ਼ੇਸ਼ ਰੂਟ ਦੇ ਦਿਤਾ ਜਾਂਦਾ ਹੈ। ਉਸ ਰੂਟ ਤੇ ਚੱਲਣ ਵਾਲੇ ਸਾਰੇ ਕੰਡਕਟਰ ਉਸ ਨਾਲ ਮਿਲ ਜਾਂਦੇ ਹਨ ਅਤੇ ਚੈਕਿੰਗ ਦਾ ਡਰ-ਭਾਉ ਚੁਕਿਆ ਜਾਂਦਾ ਹੈ। ਕਮੇਟੀ ਦਾ ਇਹ ਵਿਚਾਰ ਹੈ ਕਿ ਇਨਸਪੈਕਟੋਰੇਟ ਸਟਾਫ ਦੀ ਗਿਣਤੀ ਘਟਾ ਦੇਣੀ ਚਾਹੀਦੀ ਹੈ ਤਾਂ ਜੋ ਕੰਡਕਟਰਾਂ ਨੂੰ ਇਹ ਡਰ ਬਣਿਆ ਰਹੇ ਕਿ ਪਤਾ ਨਹੀਂ ਕਿਹੜੇ ਵੇਲੇ ਕੋਈ ਚੈਕਿੰਗ ਵਾਸਤੇ ਆ ਜਾਵੇ।

(ੲ) ਜਿਸ ਦਿਨ ਇਨਸਪੈਕਟਰ ਜਾਂ ਟਰੈਫਿਕ ਮੈਨੇਜਰ ਜਾਂ ਕੋਈ ਹੋਰ ਅਧਿਕਾਰੀ ਕੇਸ ਪਕੜੇ ਤਾਂ ਉਸ ਦਿਨ ਹੀ ਉਹ ਸਬੰਧਤ ਜਨਰਲ ਮੈਨੇਜਰ ਨੂੰ ਆਪਣੀ ਲਿਖਤੀ ਰਿਪੋਰਟ ਭੇਜ ਦੇਵੇ। ਰਿਪੋਰਟ ਲੇਟ ਭੇਜਣ ਵਾਲੇ ਚੈਕਿੰਗ ਅਧਿਕਾਰੀ ਵਿਰੁੱਧ ਅਨੁਸ਼ਾਸਨੀ ਕਾਰਵਾਈ ਕਰਨੀ ਚਾਹੀਦੀ ਹੈ।

(ਸ) ਜਿਹੜਾ ਕੇਸ ਫੜਨ ਵਾਲਾ ਇਨਸਪੈਕਟਰ ਜਾਂ ਹੋਰ ਚੈਕਿੰਗ ਅਧਿਕਾਰੀ ਪੜਤਾਲ ਸਮੇਂ ਆਪਣਾ ਬਿਆਨ ਬਦਲੇ ਤਾਂ ਉਸ ਵਿਰੁਧ ਵੀ ਸਖ਼ਤ ਅਨੁਸ਼ਾਸਨੀ ਕਾਰਵਾਈ ਕੀਤੀ ਜਾਇਆ ਕਰੇ।

(ਹ) ਇਨਸਪੈਕਟੋਰੇਟ ਦੇ ਹਰ ਸਟਾਫ ਨੂੰ ਵੱਧ ਤੋਂ ਵੱਧ ਦੋ ਸਾਲ ਲਈ ਹੀ ਇਕ ਡੀਪੂ ਵਿਚ ਰਹਿਣ ਦਿਤਾ ਜਾਇਆ ਕਰੇ ਅਤੇ ਇਕ ਡੀਪੂ ਵਿਚ ਇਕ ਮੈਂਬਰ ਦੇ 2 ਸਾਲ ਹੋ ਜਾਣ ਤੇ ਜ਼ਰੂਰ ਹੀ ਬਦਲ ਦਿਤਾ ਜਾਇਆ ਕਰੇ। ਇਹ ਬਦਲੀ ਵਾਸਤ-ਵਿਕ ਰੂਪ ਵਿਚ ਹੋਣੀ ਚਾਹੀਦੀ ਹੈ ਅਤੇ ਇਹ ਦੇਖਿਆ ਜਾਣਾ ਚਾਹੀਦਾ ਹੈ ਕਿ ਕੋਈ ਵੀ ਚੈਕਿੰਗ ਸਟਾਫ ਦਾ ਮੈਂਬਰ ਘੱਟੋ ਘੱਟ 2 ਸਾਲਾਂ ਦੇ ਸਮੇਂ ਲਈ ਉਸ ਡੀਪੂ ਵਿਚ ਮੁੜ ਨਹੀਂ ਲਗਾਉਣਾ ਚਾਹੀਦਾ। ਜਿਹੜਾ ਇਨਸਪੈਕਟੋਰੇਟ ਸਟਾਫ ਸਿੱਧਾ ਡਾਇਰੈਕਟਰ, ਸਟੇਟ ਟਰਾਂਸਪੋਰਟ, ਪੰਜਾਬ, ਦੇ ਅਧੀਨ ਹੋਵੇ ਉਸ ਉਪਰ ਵੀ ਇਹ ਹਦਾਇਤ ਲਾਗੂ ਹੋਣੀ ਚਾਹੀਦੀ ਹੈ।

(ਕ) ਜਿਹੜੇ ਇਨਸਪੈਕਟਰ 15 ਫੀ ਸਦੀ ਤੋਂ ਜ਼ਿਆਦਾ ਧੋਖੇ ਦੇਹੀ ਦੇ ਕੇਸ ਸਾਬਤ ਕਰ ਸਕਣ, ਉਨ੍ਹਾਂ ਨੂੰ ਕੋਈ ਉਤਸ਼ਾਹ ਦੇਣਾ ਚਾਹੀਦਾ ਹੈ ਜਿਵੇਂ ਕਿ ਪ੍ਰਸ਼ੰਸਾ ਪੱਤਰ ਜਾਂ ਨਕਦੀ ਮਾਨ ਭੇਟਾ ਜਾਂ ਅਗੇਤਰੀ ਤਰੱਕੀ ਆਦਿ ਦੇ ਰੂਪ ਵਿਚ ਉਤਸ਼ਾਹ ਦੇਣਾ ਚਾਹੀਦਾ ਹੈ ਤਾਂ ਕਿ ਉਹ ਭ੍ਰਿਸ਼ਟਾਚਾਰ ਦੀ ਚੈਕਿੰਗ ਵਿਚ ਵੱਧ ਤੋਂ ਵੱਧ ਦਿਲਚਸਪੀ ਲੈਣ।

(ਖ) ਇਨਕੁਆਇਰੀ ਜਾਂ ਮੁਅੱਤਲੀ ਦੇ ਕੇਸ ਵਿਚ ਹਰ ਹਾਲਤ ਵਿਚ 7 ਦਿਨਾਂ ਦੇ ਅੰਦਰ ਅੰਦਰ ਦੋਸ਼ੀ ਕਰਮਚਾਰੀ ਨੂੰ ਚਾਰਜਸ਼ੀਟ ਦੇ ਦੇਣੀ ਚਾਹੀਦੀ ਹੈ ਅਤੇ ਉਸ ਵਿਰੁੱਧ ਇਨਕੁਆਇਰੀ 3 ਮਹੀਨੇ ਦੇ ਅੰਦਰ ਅੰਦਰ ਪੂਰੀ ਹੋਣੀ ਚਾਹੀਦੀ ਹੈ ।

(ਗ) ਇਨਕੁਆਇਰੀ ਫਾਈਲ ਦੇ ਹਰ ਸਫੇ ਤੇ ਇਨਕੁਆਇਰੀ ਅਫਸਰ ਦੇ ਦਸਖਤ ਹੋਣੇ ਚਾਹੀਦੇ ਹਨ ਅਤੇ ਫਾਈਲਾਂ ਦੇ ਉਪਰ ਬਕਾਇਦਾ ਲੜੀਵਾਰ ਸਫਾ ਨੰਬਰ ਹੋਣਾ ਚਾਹੀਦਾ ਹੈ ।

(ਘ) ਜਿਨ੍ਹਾਂ ਕੇਸਾਂ ਵਿਚ ਇਨਕੁਆਇਰੀ ਚੱਲ ਰਹੀ ਹੋਵੇ ਅਤੇ ਕਰਮਚਾਰੀ ਦੀ ਤਰੱਕੀ ਬਣਦੀ (ਡਿਊ) ਹੋਵੇ ਤਾਂ ਅਜਿਹੇ ਕੇਸ ਵਿਚ ਇਨਕੁਆਇਰੀ ਰਿਪੋਰਟ ਜਲਦੀ ਲੈਣੀ ਚਾਹੀਦੀ ਹੈ ਅਤੇ ਸਬੰਧਤ ਅਫਸਰ/ਕਰਮਚਾਰੀ ਨੂੰ ਤਰੱਕੀ ਉਦੋਂ ਹੀ ਦੇਣੀ ਚਾਹੀਦੀ ਹੈ ਜਦੋਂ ਕਿ ਉਸ ਨੂੰ ਇਨਕੁਆਇਰੀ ਸਮਾਪਤ ਹੋਣ ਤੇ ਕਲੀਅਰੰਸ ਮਿਲ ਜਾਵੇ ।

### (3) ਸਟੋਰ ਦੀ ਖ਼ਰੀਦ ਬਾਰੇ

ਕਮੇਟੀ ਦੇ ਧਿਆਨ ਵਿਚ ਆਇਆ ਹੈ ਕਿ ਸਟੋਰਾਂ ਦੀਆਂ ਨਵੀਆਂ ਚੀਜ਼ਾਂ ਨੂੰ ਪੁਰਾਣੀਆਂ ਚੀਜ਼ਾਂ ਨਾਲ ਬਦਲਿਆ ਜਾਂਦਾ ਹੈ ਅਤੇ ਨਵੀਆਂ ਚੀਜ਼ਾਂ ਨੂੰ ਮਾਰਕਿਟ ਵਿਚ ਵੇਚ ਦਿਤਾ ਜਾਂਦਾ ਹੈ। ਨਵੇਂ ਪੁਰਜ਼ੇ-ਪੁਰਾਣੇ ਪੁਰਜ਼ਿਆਂ ਦੀ ਥਾਂ ਪਾਉਣ ਵੇਲੇ ਵਰਕਸ਼ਾਪ ਵਿਚ ਨਹੀਂ ਦੇਖਿਆ ਜਾਂਦਾ ਕਿ ਵਾਸਤਵਿਕਤਾ ਵਿਚ ਪੁਰਾਣੇ ਪੁਰਜ਼ੇ ਬੇਕਾਰ ਹੋ ਜਾਣ ਤੇ ਹੀ ਉਨ੍ਹਾਂ ਨੂੰ ਬਦਲਿਆ ਜਾਂਦਾ ਹੈ ਅਤੇ ਨਵੇਂ ਪੁਰਜ਼ੇ ਪਾਉਣ ਤੇ ਵੀ ਨਹੀਂ ਦੇਖਿਆ ਜਾਂਦਾ ਕਿ ਵਾਸਤਵਿਕ ਵਿਚ ਨਵੇਂ ਪੁਰਜ਼ੇ ਪਾ ਦਿਤੇ ਹਨ ਜਾਂ ਕਿ ਪੁਰਾਣੇ ਪੁਰਜ਼ੇ ਪਾ ਕੇ ਹੀ ਨਵੇਂ ਪੁਰਜ਼ਿਆਂ ਨੂੰ ਗੁੰਮ ਕਰ ਦਿਤਾ ਗਿਆ ਹੈ ।

ਸਟੋਰ ਦੀ ਸਥਾਨਕ ਖਰੀਦ ਬਾਰੇ ਵੇਖਣ ਵਿਚ ਆਇਆ ਹੈ ਕਿ ਇਸ ਖਰੀਦ ਬਾਰੇ ਕੋਈ ਵੱਖਰਾ ਸਟਾਕ ਰਜਿਸਟਰ ਡੀਪੂ ਵਿਚ ਨਹੀਂ ਰੱਖਿਆ ਜਾਂਦਾ ਜਿਸ ਤੋਂ ਕਿ ਇਕ ਝਾਤ ਵਿਚ ਇਹ ਪਤਾ ਲੱਗ ਸਕੇ ਕਿ ਕਿੰਨੀ ਸਥਾਨਕ ਖਰੀਦ ਕੀਤੀ ਗਈ ਹੈ ਅਤੇ ਕਿਸ ਫਰਮ ਤੋਂ ਕੀਤੀ ਗਈ ਹੈ । ਇਸ ਖਰੀਦ ਦੀ ਲੋੜ ਕਿਸ ਕਾਰਨ ਪਈ ਸੀ। ਇਸ ਤੋਂ ਛੁਟ ਡੀਪੂ ਦੇ ਸਬੰਧਤ ਅਧਿਕਾਰੀਆਂ ਨੂੰ ਸਥਾਨਕ ਖਰੀਦ ਦੀ ਪ੍ਰੀਭਾਸ਼ਾ ਬਾਰੇ ਵੀ ਪਤਾ ਨਹੀਂ ਸੀ ।

ਇਨ੍ਹਾਂ ਖਾਮੀਆਂ ਨੂੰ ਦੂਰ ਕਰਨ ਲਈ ਕਮੇਟੀ ਹੇਠ ਲਿਖੇ ਸੁਝਾਓ ਦੇਂਦੀ ਹੈ:—

(ੳ) ਜਿਥੋਂ ਤੱਕ ਹੋ ਸਕੇ ਸਟੋਰ ਦੀ ਹਰ ਆਈਟਮ ਉਤੇ ਕੋਈ ਵਿਸ਼ੇਸ਼ ਮਾਰਕਿੰਗ ਹੋਣੀ ਚਾਹੀਦੀ ਹੈ, ਜਿਸ ਤੋਂ ਕਿ ਇਹ ਪਤਾ ਲੱਗ ਸਕੇ ਕਿ ਇਹ ਆਈਟਮ ਪੰਜਾਬ ਰੋਡਵੇਜ਼ ਦੇ ਸਟੋਰ ਦੀ ਹੈ ।

(ਅ) ਜਿਥੋਂ ਤੱਕ ਹੋ ਸਕੇ ਸਟੋਰ ਇਕੱਠਾ ਖਰੀਦਿਆ ਜਾਣਾ ਚਾਹੀਦਾ ਹੈ ਅਤੇ ਡੀਪੂਆਂ ਵਿਚ ਥੋੜ੍ਹਾ ਥੋੜ੍ਹਾ ਕਰਕੇ ਨਹੀਂ ਖਰੀਦਣਾ ਚਾਹੀਦਾ । ਸਟੋਰ ਦੀ ਖਰੀਦ ਕਰਨ ਵਾਲੇ ਅਧਿਕਾਰੀਆਂ ਨੂੰ ਸਟੋਰਾਂ ਦੀਆਂ ਵੱਖ ਵੱਖ ਆਈਟਮਾਂ ਸਬੰਧੀ ਲੋੜਾਂ ਦਾ ਪੂਰਵ ਅਨੁਮਾਨ ਹੋਣਾ ਚਾਹੀਦਾ ਹੈ ।

[ਮੁਖ ਮੰਤਰੀ]

(ੲ) ਸਟੋਰ ਦੀ ਸਥਾਨਕ ਖਰੀਦ ਦੀ ਪ੍ਰੀਭਾਸ਼ਾ ਬਾਰੇ ਡਾਇਰੈਕਟਰ, ਸਟੇਟ ਟਰਾਂਸਪੋਰਟ, ਪੰਜਾਬ, ਨੂੰ ਸਾਰਿਆਂ ਜਨਰਲ ਮੈਨੇਜਰਾਂ ਨੂੰ ਸਪੱਸ਼ਟ ਰੂਪ ਵਿਚ ਵਿਆਖਿਆ ਕਰ ਦੇਣੀ ਚਾਹੀਦੀ ਹੈ ।

(ਸ) ਸਟੋਰ ਦੀ ਸਥਾਨਕ ਖਰੀਦ ਬਾਰੇ ਇਕ ਵੱਖਰਾ ਸਟਾਕ ਰਜਿਸਟਰ ਹੋਣਾ ਚਾਹੀਦਾ ਹੈ, ਜਿਸ ਤੋਂ ਕਿ ਉਪ੍ਰੋਕਤ ਗੱਲਾਂ ਬਾਰੇ ਇਕ ਝਾਤ ਤੇ ਹੀ ਪਤਾ ਲੱਗ ਸਕੇ ਕਿ ਕਿੰਨੀ ਸਥਾਨਕ ਖਰੀਦ ਕੀਤੀ ਗਈ ਅਤੇ ਕਿਸ ਫਰਮ ਕੋਲੋਂ ਕੀਤੀ ਗਈ ਹੈ ਅਤੇ ਖਰੀਦ ਕਰਨ ਦੀ ਲੋੜ ਕਿਸ ਤਰ੍ਹਾਂ ਪਈ ਹੈ ।

(ਹ) ਸਥਾਨਕ ਖਰੀਦ ਦੇ ਜਨਰਲ ਮੈਨੇਜਰਾਂ ਦੇ ਅਧਿਕਾਰ ਘਟਾ ਦੇਣੇ ਚਾਹੀਦੇ ਹਨ ਅਤੇ ਸਟੋਰ ਦੀ ਜ਼ਿਆਦਾ ਤੋਂ ਜਿਆਦਾ ਖਰੀਦ ਹੈਡ ਆਫਿਸ ਦੁਆਰਾ ਕਰਨੀ ਚਾਹੀਦੀ ਹੈ ।

(ਕ) ਜੋ ਪੁਰਜ਼ੇ ਬਦਲਣੇ ਹੋਣ ਉਹ ਵਰਕਸ ਮੈਨੇਜਰ ਜਾਂ ਐਸ. ਐਸ. ਆਈ. ਨੂੰ ਚੈਕ ਕਰਨੇ ਚਾਹੀਦੇ ਹਨ ਤਾਂ ਕਿ ਇਹ ਪਤਾ ਲੱਗ ਸਕੇ ਕਿ ਬਦਲੇ ਜਾ ਰਹੇ ਪੁਰਜ਼ੇ ਵਾਕਿਆ ਹੀ ਵਰਤੋਂ ਯੋਗ ਨਹੀਂ ਹਨ ਅਤੇ ਜੋ ਨਵੇਂ ਪੁਰਜ਼ੇ ਪਾਏ ਜਾਣ ਉਨ੍ਹਾਂ ਨੂੰ ਵੀ ਚੈਕ ਕਰਨਾ ਚਾਹੀਦਾ ਹੈ ਅਤੇ ਇਹ ਸਰਟੀਫਿਕੇਟ ਦੇਣਾ ਚਾਹੀਦਾ ਹੈ ਕਿ ਪੁਰਾਣੇ ਪੁਰਜ਼ੇ ਵਾਕਿਆ ਹੀ ਬਦਲ ਦਿਤੇ ਗਏ ਹਨ ਅਤੇ ਉਨ੍ਹਾਂ ਦੀ ਥਾਂ ਨਵੇਂ ਪਾ ਦਿਤੇ ਗਏ ਹਨ । ਇਸ ਮਕਸਦ ਦੀ ਪੂਰਤੀ ਲਈ ਹਰ ਗੱਡੀ ਦੇ ਕੰਡਮ ਕੀਤੇ ਗਏ ਅਤੇ ਨਵੇਂ ਪਾਏ ਗਏ ਪੁਰਜ਼ਿਆਂ ਬਾਰੇ ਇਕ ਵੱਖਰਾ ਰਜਿਸਟਰ ਰੱਖਣਾ ਚਾਹੀਦਾ ਹੈ ।

(ਖ) ਸਥਾਨਕ ਖਰੀਦ ਬਾਰੇ ਹਰ ਡੀਪੂ ਵਿਚ ਇਕ ਫਾਈਲ ਰੱਖਣੀ ਚਾਹੀਦੀ ਹੈ, ਜਿਸ ਤੋਂ ਕਿ ਸਪੱਸ਼ਟ ਪਤਾ ਲੱਗ ਸਕੇ ਕਿ ਸਥਾਨਕ ਖਰੀਦ ਕਿਉਂ ਕੀਤੀ ਜਾ ਰਹੀ ਹੈ ।

### (4) ਉਪਰੇਸ਼ਨ ਅਤੇ ਡੀਪੂ ਦਾ ਕੰਮ-ਕਾਜ

(ੳ) ਕਮੇਟੀ ਦੇ ਧਿਆਨ ਵਿਚ ਆਇਆ ਹੈ ਕਿ ਡਿਊਟੀ ਸੈਕਸ਼ਨ ਚੰਗੇ ਤੇ ਸੁਖਾਲੇ ਰੂਟਾਂ ਉਪਰ ਕੰਡਕਟਰਾਂ ਤੇ ਡਰਾਈਵਰਾਂ ਦੀਆਂ ਡਿਊਟੀਆਂ ਲਗਾਉਣ ਨੂੰ ਵੀ ਭ੍ਰਿਸ਼ਟਾਚਾਰ ਲਈ ਵਰਤ ਸਕਦਾ ਹੈ । ਕਮੇਟੀ ਨੇ ਇਸ ਬਾਰੇ ਹੇਠ ਲਿਖਿਆ ਸੁਝਾਓ ਦਿਤਾ ਹੈ:—

ਡਰਾਈਵਰਾਂ ਤੇ ਕੰਡਕਟਰਾਂ ਦੀਆਂ ਡਿਊਟੀਆਂ ਦਾ ਰੋਸਟਰ ਇਕ ਮਹੀਨੇ ਲਈ ਤਿਆਰ ਕਰਨਾ ਚਾਹੀਦਾ ਹੈ ਅਤੇ ਇਸ ਤੇ ਟਰੈਫਿਕ ਮੈਨੇਜਰ ਦੇ ਦਸਖਤ ਹੋਣੇ ਚਾਹੀਦੇ ਹਨ। ਇਹ ਡਿਊਟੀ ਰੋਸਟਰ ਸਮੇਂ ਸਿਰ ਨੋਟਿਸ ਬੋਰਡ ਤੇ ਲਗਾਕੇ ਸਬੰਧਤ ਕਰਮਚਾਰੀਆਂ ਨੂੰ ਪੂਰੇ ਮਹੀਨੇ ਦੀਆਂ ਡਿਊਟੀਆਂ ਲਈ ਅਗੇਤਰੀ ਜਾਣਕਾਰੀ ਕਰਵਾਉਣੀ ਚਾਹੀਦੀ ਹੈ । ਹਰ ਕੰਡਕਟਰ ਨੂੰ ਰੂਟ ਦੇ ਉਪਰੋਂ ਇਕ ਮਹੀਨੇ ਪਿਛੋਂ ਜ਼ਰੂਰ ਬਦਲ ਦੇਣਾ ਚਾਹੀਦਾ ਹੈ । ਇਸ ਤਰ੍ਹਾਂ ਬਦਲੀ ਦੇ ਬਾਅਦ ਉਸ ਨੂੰ ਇਕ ਸਾਲ ਤਕ ਉਸ ਰੂਟ ਤੇ ਮੁੜ ਨਹੀਂ ਲਗਾਉਣਾ ਚਾਹੀਦਾ । ਹਰ ਕੰਡਕਟਰ ਨੂੰ ਲੰਬੇ ਤੇ ਛੋਟੇ ਰੂਟਾਂ ਉਪਰ ਅਦਲਾ ਬਦਲੀ ਕਰਕੇ ਲਗਾਉਣਾ ਚਾਹੀਦਾ ਹੈ ਅਤੇ ਡਿਊਟੀ ਕਲਰਕ ਅਤੇ ਡਿਊਟੀ ਇਨਸਪੈਕਟਰ ਨੂੰ ਵੀ ਹਰ 3 ਮਹੀਨੇ ਪਿਛੋਂ ਜ਼ਰੂਰ ਬਦਲ ਦੇਣਾ ਚਾਹੀਦਾ ਹੈ ।

(ਅ) ਇਹ ਵੀ ਕਮੇਟੀ ਦੇ ਧਿਆਨ ਵਿਚ ਆਇਆ ਹੈ ਕਿ ਕੰਡਕਟਰ ਸਵਾਰੀ ਨੂੰ ਕਈ ਵਾਰ ਟਿਕਟ ਦੇ ਪੈਸਿਆਂ ਦਾ ਬਕਾਇਆ ਨਹੀਂ ਮੋੜਦੇ ਅਤੇ ਬਕਾਇਆ ਟਿਕਟ ਦੇ ਪਿਛੇ ਲਿਖ ਦਿਤਾ ਜਾਂਦਾ ਹੈ ਅਤੇ ਬਾਅਦ ਵਿਚ ਸਵਾਰੀ ਨੇ ਜਾਂ ਤਾਂ ਜਲਦੀ ਉਤਰਨਾ ਹੁੰਦਾ ਹੈ, ਇਸ ਲਈ ਉਹ ਬਕਾਇਆ ਲੈਣਾ ਭੁਲ ਜਾਂਦਾ ਹੈ ਜਾਂ ਬੱਸ ਦੇ ਪੜਾ ਤੇ ਪੁਜਣ ਤੇ ਕੰਡਕਟਰ ਹੀ ਅੱਗੇ ਪਿਛੇ ਹੋ ਜਾਂਦਾ ਹੈ।

ਇਸ ਬਾਰੇ ਕਮੇਟੀ ਦਾ ਇਹ ਸੁਝਾਓ ਹੈ:—

ਟਿਕਟ ਦੇ ਪਿੱਛੇ ਲਿਖੇ ਬਕਾਏ ਦੀ ਵਸੂਲੀ ਡੀਪੂ ਜਾਂ ਸਬ-ਡੀਪੂ ਇਨਚਾਰਜ ਜਾਂ ਅੱਡਾ ਇੰਚਾਰਜ ਕੋਲੋਂ ਪ੍ਰਾਪਤ ਕੀਤੀ ਜਾਣੀ ਚਾਹੀਦੀ ਹੈ।

(ੲ) ਕਮੇਟੀ ਦੇ ਧਿਆਨ ਵਿਚ ਇਹ ਵੀ ਆਇਆ ਹੈ ਕਿ ਕਈ ਵਾਰੀ ਸਵਾਰੀਆਂ ਦਾ ਕੀਮਤੀ ਸਾਮਾਨ ਗੁੰਮ ਹੋ ਜਾਂਦਾ ਹੈ ਅਤੇ ਇਸ ਬਾਰੇ ਇਹ ਸ਼ੱਕ ਕੀਤਾ ਜਾਂਦਾ ਹੈ ਕਿ ਇਸ ਵਿਚ ਕੁਲੀ ਜਾਂ ਕੰਡਕਟਰ ਦਾ ਹੱਥ ਹੋਵੇਗਾ।

ਇਸ ਬਾਰੇ ਕਮੇਟੀ ਦੀ ਇਹ ਰਾਏ ਹੈ ਕਿ:—

ਘੱਟੋ ਘੱਟ ਲੰਬੇ ਰੂਟਾਂ ਉਪਰ ਜਿਨ੍ਹਾਂ ਉਪਰ ਬੱਸ ਨਾਲ ਕੁਲੀ ਹੁੰਦਾ ਹੈ, ਸਾਮਾਨ ਵਾਸਤੇ ਟੋਕਨ ਦੇਣ ਦੀ ਪ੍ਰਣਾਲੀ ਜਾਰੀ ਕੀਤੀ ਜਾਣੀ ਚਾਹੀਦੀ ਹੈ। ਜੇ ਸਵਾਰੀ ਨੂੰ ਟੋਕਨ ਦਿਤਾ ਹੋਵੇ ਅਤੇ ਉਸ ਦਾ ਸਾਮਾਨ ਗੁੰਮ ਹੋ ਜਾਵੇ ਤਾਂ ਇਸ ਦੀ ਜ਼ੁੰਮੇਵਾਰੀ ਕੁਲੀ ਜਾਂ ਕੰਡਕਟਰ ਉਪਰ ਹੋਣੀ ਚਾਹੀਦੀ ਹੈ।

(ਸ) ਪੰਜਾਬ ਰੋਡਵੇਜ਼ ਹਰ ਸਾਲ ਲਗ ਭਗ 300 ਜਾਂ ਇਸ ਤੋਂ ਵੱਧ ਬੱਸਾਂ ਦੀਆਂ ਚੈਸੀਆਂ ਉਪਰ ਬਾਡੀਆਂ ਬਣਵਾਉਂਦੀ ਹੈ। ਇਹ ਬਾਡੀਆਂ ਪ੍ਰਾਈਵੇਟ ਵਰਕਸ਼ਾਪ ਤੋਂ ਬਣਾਈਆਂ ਜਾਂਦੀਆਂ ਹਨ। ਕਮੇਟੀ ਦੇ ਧਿਆਨ ਵਿਚ ਲਿਆਂਦਾ ਗਿਆ ਹੈ ਕਿ ਇਸ ਵਿਚ ਵੀ ਭ੍ਰਿਸ਼ਟਾਚਾਰ ਹੋਣ ਦੀ ਸੰਭਾਵਨਾ ਹੈ। ਪ੍ਰਾਈਵੇਟ ਵਰਕਸ਼ਾਪ ਵਾਲੇ ਬਾਡੀਆਂ ਪਾਸ ਕਰਨ ਵਾਲੇ ਅਫਸਰ ਨਾਲ ਮਿਲਕੇ ਘਟੀਆ ਬਾਡੀ ਲਗਾਕੇ ਪਾਸ ਕਰਵਾ ਸਕਦੇ ਹਨ।

ਕਮੇਟੀ ਦਾ ਇਸ ਬਾਰੇ ਇਹ ਸੁਝਾਓ ਹੈ:—

ਪੰਜਾਬ ਰੋਡਵੇਜ਼ ਨੂੰ ਜਲਦੀ ਤੋਂ ਜਲਦੀ ਬੱਸਾਂ ਦੀ ਬਾਡੀ ਬਿਲਡਿੰਗ ਵਾਸਤੇ ਆਪਣੀ ਵਰਕਸ਼ਾਪ ਸਥਾਪਤ ਕਰਨੀ ਚਾਹੀਦੀ ਹੈ।

(ਹ) ਜਾਅਲੀ ਟਿਕਟਾਂ ਦੀ ਛਪਾਈ ਬਾਰੇ ਸਕੈਂਡਲ ਕਦੇ ਕਦਾਈਂ ਸੁਣਨ ਵਿਚ ਆਉਂਦੇ ਹਨ। ਇਸ ਸਮੇਂ ਹਰ ਡੀਪੂ ਦੇ ਜਨਰਲ ਮੈਨੇਜਰ ਆਪਣੇ ਆਪਣੇ ਡੀਪੂ ਲਈ ਟਿਕਟਾਂ ਛਪਵਾਉਂਦੇ ਹਨ। ਇਸ ਤੋਂ ਬਿਨਾਂ ਟਿਕਟਾਂ ਉਪਰ ਬੱਸ ਸਟੇਸ਼ਨਾਂ ਦਾ ਨਾਮ ਨਹੀਂ ਲਿਖਿਆ ਜਾਂਦਾ ਸਗੋਂ 1, 2, 3, 4 ........ਅੰਕਾਂ ਵਿਚ ਸਟੇਜਾਂ ਹੀ ਦੱਸੀਆਂ ਜਾਂਦੀਆਂ ਹਨ। ਕਈ ਵਾਰ ਚਲਾਕ ਕੰਡਕਟਰ ਟਿਕਟਾਂ ਨੂੰ ਗਲਤ ਢੰਗ ਨਾਲ ਪੰਚ ਕਰਕੇ ਕਿਰਾਇਆ ਖਾ ਜਾਂਦੇ ਹਨ ਜਾਂ ਦੁਬਾਰਾ ਜਾਰੀ ਕਰਦੇ ਹਨ। ਇਸ ਤੋਂ ਬਿਨਾਂ ਇਹ ਵੀ ਕਮੇਟੀ ਦੇ ਧਿਆਨ ਵਿਚ ਆਇਆ ਹੈ ਕਿ ਕਈ ਰੂਟਾਂ ਤੇ ਰੋਡਵੇਜ਼ ਦੀਆਂ ਹੋਰ ਤੇ ਪ੍ਰਾਈਵੇਟ ਕੰਪਨੀਆਂ ਦੀਆਂ ਹੋਰ ਸਟੇਜਾਂ ਹਨ। ਇਸ ਕਰਕੇ ਇਕੋ ਹੀ ਫਾਸਲੇ ਵਾਸਤੇ ਸਵਾਰੀ ਕੋਲੋਂ ਪ੍ਰਾਈਵੇਟ ਕੰਪਨੀ ਵਾਲੇ ਰੋਡਵੇਜ਼ ਨਾਲੋਂ ਵੱਧ ਕਿਰਾਇਆ ਲੈਂਦੇ ਹਨ।

[ਮੁੱਖ ਮੰਤਰੀ]

ਕਮੇਟੀ ਦੇ ਇਸ ਬਾਰੇ ਹੇਠ ਲਿਖੇ ਸੁਝਾਓ ਹਨ:—

(1) ਟਿਕਟਾਂ ਦੀ ਪਰਿੰਟਿੰਗ ਜਨਰਲ ਮੈਨੇਜਰਾਂ ਦੀ ਬਜਾਏ ਹੈਡ ਆਫਿਸ ਦੁਆਰਾ ਹੋਣੀ ਚਾਹੀਦੀ ਹੈ।

(2) ਟਿਕਟਾਂ ਪਰਿੰਟ ਕਰਾਉਣ ਲਈ ਸਰਕਾਰ ਨੂੰ ਛੇਤੀ ਤੋਂ ਛੇਤੀ ਆਪਣਾ ਪ੍ਰੈਸ ਲਗਾਉਣਾ ਚਾਹੀਦਾ ਹੈ।

(3) ਜਿਥੋਂ ਤੱਕ ਹੋ ਸਕੇ ਟਿਕਟਾਂ ਦੇ ਉਪਰ ਸਵਾਰੀ ਦੇ ਬੱਸ ਤੇ ਚੜ੍ਹਨ ਤੇ ਉਤਰਨ ਵਾਲੇ ਸਟੇਸ਼ਨਾਂ ਦੇ ਨਾਮ ਛਪਵਾਉਣੇ ਚਾਹੀਦੇ ਹਨ ਤਾਂ ਜੋ ਸਵਾਰੀ ਵੀ ਪੰਚ ਦੇ ਨਿਸ਼ਾਨ ਤੋਂ ਅੰਦਾਜ਼ਾ ਲਗਾ ਸਕੇ ਕਿ ਕੰਡਕਟਰ ਨੇ ਥੋੜ੍ਹੇ ਫਾਸਲੇ ਵਾਲੇ ਸਟੇਸ਼ਨ ਨੂੰ ਪੰਚ ਕਰਕੇ ਪੈਸੇ ਖਾਣ ਦੀ ਕੋਸ਼ਿਸ਼ ਤਾਂ ਨਹੀਂ ਕੀਤੀ।

(4) ਵੱਖ ਵੱਖ ਰੂਟਾਂ ਤੇ ਪ੍ਰਾਈਵੇਟ ਅਤੇ ਰੋਡਵੇਜ਼ ਦੀਆਂ ਇਕੋ ਜਿਹੀਆਂ ਸਟੇਜਾਂ ਹੋਣੀਆਂ ਚਾਹੀਦੀਆਂ ਹਨ।

(5) ਜਾਲ੍ਹੀ ਟਿਕਟਾਂ ਦੀ ਵਰਤੋਂ ਤੋਂ ਬਚਣ ਲਈ ਪੰਜਾਬ ਰੋਡਵੇਜ਼ ਦੀਆਂ ਟਿਕਟਾਂ ਉਤੇ ਵੀ ਪ੍ਰਾਈਵੇਟ ਟ੍ਰਾਂਸਪੋਰਟ ਕੰਪਨੀਆਂ ਦੀ ਤਰ੍ਹਾਂ ਪੈਸੰਜਰ ਟੈਕਸ ਦੀਆਂ ਚਿਪਕਣੀਆਂ ਟਿਕਟਾਂ ਲਗਾਉਣੀਆਂ ਚਾਹੀਦੀਆਂ ਹਨ।

(ਕ) ਕਮੇਟੀ ਦੇ ਧਿਆਨ ਵਿਚ ਇਹ ਵੀ ਆਇਆ ਹੈ ਕਿ ਜਿਸ ਸਮੇਂ ਰਿਜਨਲ ਟਰਾਂਸਪੋਰਟ ਅਥਾਰਿਟੀ ਦੇ ਦਫਤਰ ਵਿਚ ਵੱਖ ਵੱਖ ਰੂਟਾਂ ਤੇ ਬੱਸਾਂ ਦੇ ਟਾਈਮ ਟੇਬਲ ਬਣਾਏ ਜਾਂਦੇ ਹਨ ਤਾਂ ਉਸ ਸਮੇਂ ਪੰਜਾਬ ਰੋਡਵੇਜ਼ ਦੇ ਡੀਪੂਆਂ ਵੱਲੋਂ ਕਈ ਵੇਰ ਇਨਸਪੈਕਟਰ ਦੇ ਨੁਮਾਇੰਦੇ ਨੂੰ ਹੀ ਭੇਜ ਦਿਤਾ ਜਾਂਦਾ ਹੈ। ਆਮ ਸ਼ਿਕਾਇਤ ਆਉਂਦੀ ਹੈ ਕਿ ਪ੍ਰਾਈਵੇਟ ਕੰਪਨੀ ਵਾਲੇ ਇਸ ਛੋਟੇ ਰੈਂਕ ਦੇ ਸਰਕਾਰੀ ਕਰਮਚਾਰੀ ਤੇ ਪ੍ਰਭਾਵ ਪਾ ਕੇ ਚੰਗੇ ਰੂਟ ਲੈ ਜਾਂਦੇ ਹਨ। ਇਹ ਵੀ ਕਿਹਾ ਜਾਂਦਾ ਹੈ ਕਿ ਜਿਸ ਸਮੇਂ ਮੁਸਾਫਰਾਂ ਦਾ ਰਸ਼ ਹੋਵੇ ਤਾਂ ਪ੍ਰਾਈਵੇਟ ਕੰਪਨੀ ਨਾਲ ਮਿਲ ਕੇ ਪੰਜਾਬ ਰੋਡਵੇਜ਼ ਦੀ ਬੱਸ ਖਰਾਬ ਕਰ ਦਿਤੀ ਜਾਂਦੀ ਹੈ ਜਾਂ ਕਿਸੇ ਤਰ੍ਹਾਂ ਇਸ ਦੇ ਚੱਲਣ ਵਿਚ ਦੇਰੀ ਕਰ ਦਿਤੀ ਜਾਂਦੀ ਹੈ ਅਤੇ ਪ੍ਰਾਈਵੇਟ ਕੰਪਨੀ ਦੀ ਬੱਸ ਆਪਣਾ ਟਾਈਮ ਕੱਢ ਲੈਂਦੀ ਹੈ ਅਤੇ ਸਾਰਾ ਟਰੈਫਿਕ ਲੈ ਜਾਂਦੀ ਹੈ। ਕਈ ਵਾਰ ਪ੍ਰਾਈਵੇਟ ਕੰਪਨੀਆਂ ਸੈਂਕਸ਼ਨ ਤੋਂ ਵੱਧ ਟ੍ਰਿਪ ਵੀ ਲੈ ਜਾਂਦੀਆਂ ਹਨ ਜਿਸ ਦੇ ਸਿੱਟੇ ਵਜੋਂ ਰੋਡਵੇਜ਼ ਨੂੰ ਘਾਟਾ ਪੈਂਦਾ ਹੈ।

ਇਸ ਮਾਮਲੇ ਤੇ ਕਮੇਟੀ ਦੇ ਸੁਝਾਓ ਹੇਠ ਲਿਖੇ ਅਨੁਸਾਰ ਹਨ:—

(1) ਬੱਸਾਂ ਦੇ ਟਾਈਮਟੇਬਲ ਬਣਨ ਸਮੇਂ ਜਾਂ ਜਨਰਲ ਮੈਨੇਜਰ ਨੂੰ ਆਪ ਰਿਜਨਲ ਟਰਾਂਸਪੋਰਟ ਅਥਾਰਿਟੀ ਦੇ ਦਫਤਰ ਵਿਚ ਹਾਜ਼ਰ ਹੋਣਾ ਚਾਹੀਦਾ ਹੈ ਜਾਂ ਕਿਸੇ ਹੋਰ ਗਜ਼ਟਿਡ ਅਫਸਰ ਨੂੰ ਭੇਜਣਾ ਚਾਹੀਦਾ ਹੈ।

(2) ਜਦੋਂ ਪ੍ਰਾਈਵੇਟ ਕੰਪਨੀ ਦੀ ਬੱਸ ਬਿਨਾਂ ਆਗਿਆ ਸਪੈਸ਼ਲ ਟ੍ਰਿਪ ਲੈ ਜਾਵੇ ਤਾਂ ਰੂਟ ਇਨਸਪੈਕਟਰ, ਅੱਡਾ ਇੰਚਾਰਜ, ਡੀਪੂ ਇੰਚਾਰਜ, ਬੁਕਿੰਗ ਕਲਰਕ ਜਾਂ ਜੋ ਵੀ ਅੱਡੇ ਤੇ ਹਾਜ਼ਿਰ ਹੋਵੇ ਦੀ ਜ਼ਿੰਮੇਵਾਰੀ ਹੋਣੀ ਚਾਹੀਦੀ ਹੈ ਕਿ ਉਹ ਇਸ ਬਾਰੇ ਡਿਪੂ ਦੇ ਉੱਚ ਅਧਿਕਾਰੀਆਂ ਨੂੰ ਤੁਰੰਤ ਸੂਚਨਾ ਦੇਵੇ।

(3) 60:40 ਸਕੀਮ ਦੇ ਆਧਾਰ ਤੇ ਰੂਟਾਂ ਦੀ ਵੰਡ ਇਸ ਤਰ੍ਹਾਂ ਨਾ ਕੀਤੀ ਜਾਵੇ ਕਿ ਇਕ ਹੀ ਰੂਟ ਤੇ ਜੇ 3 ਬੱਸਾਂ ਪੰਜਾਬ ਰੋਡਵੇਜ਼ ਦੀਆਂ ਚਲਦੀਆਂ ਹਨ ਤਾਂ 2 ਪ੍ਰਾਈਵੇਟ ਕਪਨੀ ਦੀਆਂ ਚਲਣ। ਇਹ ਵੰਡ ਇਸ ਆਧਾਰ ਤੇ ਹੋਣੀ ਚਾਹੀਦੀ ਹੈ ਕਿ ਮੀਲਾਂ ਦੇ ਹਿਸਾਬ ਨਾਲ ਜੇ ਕੁਲ 100 ਮੀਲ ਦੇ ਰੂਟਾਂ ਉਪਰ ਬੱਸਾਂ ਚਲਣ ਤਾਂ 60 ਮੀਲਾਂ ਦੇ ਰੂਟ ਪੰਜਾਬ ਰੋਡਵੇਜ਼ ਦੀਆਂ ਬੱਸਾਂ ਨੂੰ ਮਿਲਣ ਤੇ 40 ਮੀਲ ਪ੍ਰਾਈਵੇਟ ਕੰਪਨੀਆਂ ਦੀਆਂ ਬੱਸਾਂ ਨੂੰ ਮਿਲਣ, ਤਾਂ ਕਿ ਇਕ ਹੀ ਰੂਟ ਤੇ ਪ੍ਰਾਈਵੇਟ ਕੰਪਨੀਆਂ ਨਾਲ ਪੰਜਾਬ ਰੋਡਵੇਜ਼ ਦੀਆਂ ਬੱਸਾਂ ਦਾ ਮੁਕਾਬਲਾ ਨਾ ਹੋਵੇ।

(5) **ਡੀਪੂ ਦੇ ਦਫ਼ਤਰ ਵਿਚ ਦੇਰੀ।**

ਵਰਕਰਾਂ ਦੇ ਨੁਮਾਇੰਦਿਆਂ ਵਲੋਂ ਕਮੇਟੀ ਨੂੰ ਸੂਚਨਾ ਦਿੱਤੀ ਗਈ ਹੈ ਕਿ ਡੀਪੂਆਂ ਦੇ ਕਰਮਚਾਰੀਆਂ ਦਾ ਓਵਰ ਟਾਈਮ, ਟੀ. ਏ, ਸਾਲਾਨਾ ਤਰੱਕੀਆਂ, ਬੋਨਸ ਜਾਂ ਵਾਸ਼ਿੰਗ ਅਲਾਂਊਂਸ ਆਦਿ ਬਿਲਾਂ ਦੀ ਅਦਾਇਗੀ ਤੁਰੰਤ ਨਹੀਂ ਕੀਤੀ ਜਾਂਦੀ। ਕਈ ਕੇਸਾਂ ਵਿਚ ਤਾਂ ਦਫਤਰਾਂ ਦੇ ਅਧਿਕਾਰੀ ਵਰਕਰਾਂ ਦੇ ਬਹੁਤ ਚੱਕਰ ਲਵਾਉਂਦੇ ਹਨ, ਜਿਸ ਦਾ ਭਾਵ ਭ੍ਰਿਸ਼ਟਾਚਾਰ ਨੂੰ ਸੱਦਾ ਦੇਣਾ ਹੁੰਦਾ ਹੈ।

ਇਸ ਬਾਰੇ ਕਮੇਟੀ ਦਾ ਸੁਝਾਓ ਹੇਠ ਲਿਖੇ ਅਨੁਸਾਰ ਹੈ:—

ਜਨਰਲ ਮੈਨੇਜਰ ਕੋਲ ਜਦੋਂ ਵੀ ਕੋਈ ਵਰਕਰ ਇਸ ਤਰ੍ਹਾਂ ਦੇ ਕੇਸ ਬਾਰੇ ਪੇਸ਼ ਹੋਵੇ ਜਾਂ ਬੇਨਤੀ ਪੱਤਰ ਦੇਵੇ ਤਾਂ ਜਨਰਲ ਮੈਨੇਜਰ ਦਫਤਰ ਤੋਂ ਪਤਾ ਕਰਕੇ ਉਸ ਕਰਮਚਾਰੀ ਨੂੰ ਦਸ ਦੇਵੇ ਕਿ ਉਸ ਦੇ ਬਿਲ ਦੀ ਅਦਾਇਗੀ ਕਦੋਂ ਤਕ ਹੋ ਜਾਵੇਗੀ। ਜਨਰਲ ਮੈਨੇਜਰ ਉਸ ਸਮੇਂ ਅਨੁਸਾਰ ਦਫਤਰ ਤੋਂ ਵੀ ਸਮੇਂ ਸਿਰ ਕਾਰਵਾਈ ਕਰਵਾਏ ਤਾਂ ਜੋ ਵਰਕਰਾਂ ਨੂੰ ਬਹੁਤੇ ਚੱਕਰ ਨਾ ਮਾਰਨੇ ਪੈਣ ਤੇ ਰਿਸ਼ਵਤ ਦੇਣ ਲਈ ਮਜਬੂਰ ਨਾ ਹੋਣਾ ਪਵੇ।

(6) **ਫੁਟਕਲ।**

**(ੳ)** ਭਾਵੇਂ ਕਮੇਟੀ ਦੇ ਕਾਰਜ ਵਿਸ਼ੇ ਵਿਚ ਭ੍ਰਿਸ਼ਟਾਚਾਰ ਸਬੰਧੀ ਹੀ ਸਲਾਹ ਦੇਣ ਦੀ ਹਦਾਇਤ ਹੋਈ ਹੈ ਫਿਰ ਵੀ ਕਮੇਟੀ ਦੇ ਧਿਆਨ ਵਿਚ ਕੁਝ ਹੋਰ ਗੱਲਾਂ ਆਈਆਂ ਹਨ, ਜਿਨ੍ਹਾਂ ਬਾਰੇ ਵਰਨਣ ਕਰਨਾ ਇਸ ਕਰਕੇ ਜ਼ਰੂਰੀ ਹੈ ਕਿ ਉਹ ਪੰਜਾਬ ਰੋਡਵੇਜ਼ ਦੀ ਕਾਰਜ ਕੁਸ਼ਲਤਾ ਵਿਚ ਵਿਘਨ ਪਾਉਂਦੀਆਂ ਹਨ। ਇਹ ਵੇਖਣ ਵਿਚ ਆਇਆ ਹੈ ਕਿ ਇਕ ਇਕ ਬੱਸ ਤੇ ਕਈ ਕਈ ਡਰਾਈਵਰ ਸਮੇਂ ਸਮੇਂ ਤੇ ਲਗਾਏ ਜਾਂਦੇ ਹਨ। ਇਸ ਤਰ੍ਹਾਂ ਕੋਈ ਵੀ ਡਰਾਈਵਰ ਬੱਸ ਨੂੰ ਠੀਕ ਹਾਲਤ ਵਿਚ ਰੱਖਣ ਵੱਲ ਵਿਸ਼ੇਸ਼ ਧਿਆਨ ਨਹੀਂ ਦਿੰਦਾ। ਜੇ ਇਹ ਕਰ ਦਿੱਤਾ ਜਾਵੇ ਕਿ ਇਕ ਡਰਾਈਵਰ ਨੂੰ ਇਕ ਬੱਸ ਪੱਕੇ ਤੌਰ ਤੇ ਹੀ ਅਲਾਟ ਕਰ ਦਿੱਤੀ ਜਾਵੇ, ਜਿਹੜੀ ਕਿ ਛੁੱਟੀ ਤੇ ਰੈਸਟ ਵਾਲੇ ਦਿਨਾਂ ਨੂੰ ਵੀ ਕਿਸੇ ਹੋਰ ਡਰਾਈਵਰ ਨੂੰ ਨਾ ਦਿੱਤੀ ਜਾਵੇ, ਤਾਂ ਇਸ ਤਰ੍ਹਾਂ ਬੱਸਾਂ ਦੀ ਟੁੱਟ ਭੱਜ ਬਚ ਸਕਦੀ ਹੈ ਅਤੇ ਹਾਲਤ ਵੀ ਚੰਗੀ ਰਹਿ ਸਕਦੀ ਹੈ।

(ਅ) ਮੈਂਬਰਾਂ ਦੀ ਸਮੁੱਚੀ ਰਾਏ ਹੈ ਕਿ ਪੰਜਾਬ ਰੋਡਵੇਜ਼ ਦੇ ਬਹੁਤੇ ਕੰਡਕਟਰਾਂ ਦਾ ਵਤੀਰਾ ਬਹੁਤ ਮਾੜਾ ਹੁੰਦਾ ਹੈ। ਉਨ੍ਹਾਂ ਵਿਚੋਂ ਕਈ ਤਾਂ ਸਵਾਰੀ ਵਲੋਂ ਮੰਗਣ ਤੇ ਵੀ ਸ਼ਿਕਾਇਤ ਬੁਕ ਨਹੀਂ ਦਿੰਦੇ।

ਇਸ ਬਾਰੇ ਕਮੇਟੀ ਦਾ ਸੁਝਾਓ ਹੇਠ ਲਿਖੇ ਅਨੁਸਾਰ ਹੈ:—

ਹਰ ਵੱਡੇ ਬੱਸ ਸਟੈਂਡ ਉਤੇ ਇਕ ਸ਼ਿਕਾਇਤਾਂ ਲਈ ਬਕਸਾ ਹੋਣਾ ਚਾਹੀਦਾ ਹੈ, ਜਿਸ ਦੇ ਤਾਲੇ ਦੀ ਚਾਬੀ ਟਰੈਫਿਕ ਮੈਨੇਜਰ ਜਾਂ ਜਨਰਲ ਮੈਨੇਜਰ ਕੋਲ ਹੋਵੇ ਅਤੇ ਉਹ ਇਸ ਨੂੰ ਸਮੇਂ ਸਮੇਂ ਸਿਰ ਖੋਲ੍ਹਣ ਤੇ ਸ਼ਿਕਾਇਤਾਂ ਵੱਲ ਧਿਆਨ ਦਿੰਦੇ ਹੋਏ ਦੋਸ਼ੀ ਕਰਮਚਾਰੀਆਂ ਵਿਰੁੱਧ ਕਾਰਵਾਈ ਕਰਨ।

[ਮੁੱਖ ਮੰਤਰੀ]

(ੲ) ਕਮੇਟੀ ਇਸ ਗੱਲ ਤੇ ਵੀ ਸੰਕੇਤ ਕਰਨਾ ਉਚਿਤ ਸਮਝਦੀ ਹੈ ਕਿ ਪੰਜਾਬ ਰੋਡਵੇਜ਼ ਦੀਆਂ ਬੱਸਾਂ ਇੰਜਨ ਦੇ ਨੁਕਸ, ਟਾਇਰਾਂ ਦੀ ਥੁੜ ਜਾਂ ਪੁਰਜ਼ਿਆਂ ਦੀ ਘਾਟ ਕਰਕੇ ਕਈ ਕਈ ਦਿਨ ਰੁਕੀਆਂ ਰਹਿੰਦੀਆਂ ਹਨ ਅਤੇ ਇਸ ਤਰ੍ਹਾਂ ਖਜ਼ਾਨੇ ਨੂੰ ਚੋਖਾ ਨੁਕਸਾਨ ਹੁੰਦਾ ਹੈ। ਕਈ ਵਾਰ ਤਾਂ ਬੱਸ ਰੂਟ ਤੇ ਹੀ ਵਿਗੜ ਜਾਂਦੀ ਹੈ ਅਤੇ ਸਵਾਰੀਆਂ ਨੂੰ ਬੜੀ ਮੁਸ਼ਕਿਲ ਦਾ ਸਾਹਮਣਾ ਕਰਨਾ ਪੈਂਦਾ ਹੈ ।

ਕਮੇਟੀ ਦਾ ਇਸ ਬਾਰੇ ਇਹ ਸੁਝਾਓ ਹੈ :-

ਕਿ ਹਰ ਡੀਪੂ ਦੇ ਵਰਕਸ ਮੈਨੇਜਰ ਨੂੰ ਜ਼ਾਤੀ ਤੌਰ ਤੇ ਇਸ ਗੱਲ ਦਾ ਜ਼ਿੰਮੇਵਾਰ ਬਣਾਉਣਾ ਚਾਹੀਦਾ ਹੈ ਕਿ ਉਹ ਬੱਸ ਨੂੰ ਠੀਕ ਕਰਨ ਵਿਚ ਘਟ ਤੋਂ ਘਟ ਲੋੜੀਂਦੇ ਸਮੇਂ ਤੋਂ ਵੱਧ ਨਾ ਲੱਗਣ ਦੇਵੇ।

ਸ) ਵਰਕਸ਼ਾਪ ਵਿਚ ਡੀਟੈਨਸ਼ਿਨ ਦੇ ਰਜਿਸਟਰ ਤੋਂ ਪਤਾ ਨਹੀਂ ਲਗਦਾ ਕਿ "ਬੀ" ਸਰਵਿਸ ਵਾਲੀਆਂ ਜਾਂ ਪਾਸਿੰਗ ਵਾਲੀਆਂ ਜਾਂ ਬ੍ਰੇਕ ਡਾਊਨ ਵਾਲੀਆਂ ਗੱਡੀਆਂ ਜੋ ਵਰਕਸ਼ਾਪ ਵਿਚ ਖੜੀਆਂ ਹਨ ਦੀ ਗਿਣਤੀ ਕੀ ਹੈ ।

ਕਮੇਟੀ ਦਾ ਇਸ ਬਾਰੇ ਇਹ ਸੁਝਾਓ ਹੈ:-

ਇਹ ਰੀਮਾਰਕਸ ਅਲੱਗ ਅਲੱਗ ਰੱਖੇ ਜਾਣ ਤਾਂ ਕਿ ਸਪਸ਼ਟ ਪੱਤਾ ਲੱਗ ਸਕੇ ਕਿ ਸਟਾਫ ਦੀ ਅਣਗਹਿਲੀ ਕਾਰਣ ਵਰਕਸ਼ਾਪ ਵਿਚ ਖੜੀਆਂ ਬੱਸਾਂ ਦੀ ਗਿਣਤੀ ਕੀ ਹੈ। ਇਹ ਰਿਕਾਰਡ ਰੱਖਣਾ ਵਰਕਸ ਮਨੇਜਰ ਦੀ ਜ਼ਾਤੀ ਜ਼ਿੰਮੇਵਾਰੀ ਹੋਣੀ ਚਾਹੀਦੀ ਹੈ ।

ਇਸ ਤੋਂ ਬਿਨਾਂ ਕਮੇਟੀ ਦੇ ਨੋਟਿਸ ਵਿਚ ਪੁਰਜ਼ਿਆਂ ਦੀ ਖਰੀਦ ਬਾਰੇ ਵਿਸ਼ੇਸ਼ ਕੇਸ ਵੀ ਧਿਆਨ ਵਿਚ ਲਿਆਂਦੇ ਗਏ ਹਨ। ਇਸ ਬਾਰੇ ਵਿਭਾਗ ਵਲੋਂ ਡਾਇਰੈਕਟਰ, ਸਟੇਟ ਟਰਾਂਸਪੋਰਟ ਤੋਂ ਰਿਪੋਰਟ ਲੈ ਕੇ ਘੋਖ ਕੀਤੀ ਜਾਣੀ ਚਾਹੀਦੀ ਹੈ ।ਇਹ ਵਿਸ਼ੇਸ਼ ਕੇਸ ਡਾਇਰੈਕਟਰ, ਸਟੇਟ ਟਰਾਂਸਪੋਰਟ, ਪੰਜਾਬ, ਨਾਲ ਮੀਟਿੰਗ ਸਮੇਂ ਟਿੱਪਣੀ ਲਈ ਦੇ ਦਿਤੇ ਗਏ ਸਨ।

(1) ਸ੍ਰੀ ਗੁਰਚਰਨ ਸਿੰਘ, ਐਮ. ਐਲ. ਏ., ਨਿਹਾਲ ਸਿੰਘ ਵਾਲਾ
(2) ਸ੍ਰੀ ਬ੍ਰਿਜ ਲਾਲ ਗੋਇਲ, ਐਮ. ਐਲ. ਏ., ਰਾਜਪੁਰਾ
(3) ਸ੍ਰੀ ਕਿਰਪਾਲ ਸਿੰਘ ਰੰਧਾਵਾ, ਐਮ. ਐਲ. ਏ., ਮਜੀਠਾ
(4) ਸ੍ਰੀ ਉਜਾਗਰ ਸਿੰਘ, ਐਮ. ਐਲ. ਏ., ਮੁਕਤਸਰ
(5) ਚੌਧਰੀ ਰਾਮ ਸਿੰਘ, ਐਮ. ਅਲ. ਏ., ਪਠਾਨਕੋਟ
(6) ਸ੍ਰੀ ਭਗਤ ਸਿੰਘ, ਆਈ. ਏ. ਐਸ., ਉਪ-ਸਕੱਤਰ ਗ੍ਰਹਿ (2)

ਮਿਤੀ, ਚੰਡੀਗੜ੍ਹ 25 ਸਤੰਬਰ, 1972

---

**Memorials raised in memory of the Martyrs who died during the Freedom Struggle**

***1617. Comrade Shamsher Singh Josh** : Will the Chief Minister be pleased to state —

(a) the names of Martyrs belonging to Punjab who died during the Freedom Struggle, and in whose memory the State Governmet has raised Memorials ;

(b) the names of places where the said Memorials have been raised ;

(c) the criteria for the selection of the same ?

**ਗਿਆਨੀ ਜ਼ੈਲ ਸਿੰਘ** : (ੳ) ਅਤੇ (ਅ) ਪੰਜਾਬ ਸਰਕਾਰ ਨੇ ਨਿਰੋਲ ਆਪਣੇ ਖਰਚੇ ਰਾਹੀਂ ਆਜ਼ਾਦੀ ਦੀ ਲੜਾਈ ਵਿਚ ਸ਼ਹਾਦਤ ਪ੍ਰਾਪਤ ਕਰਨ ਵਾਲੇ ਹੇਠ ਲਿਖੇ ਸ਼ਹੀਦਾਂ ਦੀ ਯਾਦਗਾਰ ਹੁਸੈਨੀਵਾਲਾ (ਫਿਰੋਜ਼ਪੁਰ) ਬਣਾਈ ਹੈ :—

1. ਭਗਤ ਸਿੰਘ
2. ਸੁਖਦੇਵ
3. ਰਾਜਗੁਰੂ

ਇਸ ਤੋਂ ਇਲਾਵਾ ਸਰਕਾਰ ਦੇ ਸਹਿਯੋਗ ਨਾਲ ਕਈ ਨਗਰਪਾਲਕਾਵਾਂ, ਸੰਸਥਾਵਾਂ ਅਤੇ ਸਥਾਨਕ ਲੋਕਾਂ ਵਲੋਂ ਆਪਣੇ ਇਲਾਕੇ ਦੇ ਸ਼ਹੀਦਾਂ ਸਬੰਧੀ ਕਈ ਯਾਦਗਾਰਾਂ ਕਾਇਮ ਕੀਤੀਆਂ ਗਈਆਂ ਹਨ ਜਿਨ੍ਹਾਂ ਦੀ ਇਕ ਲਿਸਟ ਨਾਲ ਨੱਥੀ ਹੈ ।

(ੲ) ਇਹ ਯਾਦਗਾਰਾਂ ਇਤਿਹਾਸਕ ਤੱਥਾਂ ( Historical facts) ਅਤੇ ਸਥਾਨਕ ਲੋਕਾਂ ਦੇ ਉਤਸ਼ਾਹ ਨੂੰ ਮੁੱਖ ਰੱਖਦਿਆਂ ਬਣਾਈਆਂ ਗਈਆਂ ਹਨ ।

ਲਿਸਟ

| ਲੜੀ ਨੰ: | ਸ਼ਹੀਦ ਦਾ ਨਾਂ | ਯਾਦਗਾਰ ਦੀ ਥਾਂ | ਵਿਸ਼ੇਸ਼ ਕਥਨ |
|---|---|---|---|
| 1 | ਸ੍ਰੀ ਊਧਮ ਸਿੰਘ ... | ਸੁਨਾਮ | ਲੁਧਿਆਣੇ ਵਿਚ ਊਧਮ ਸਿੰਘ ਨਗਰ ਬਣਾਇਆ ਗਿਆ ਹੈ । |
| 2 | ਸ੍ਰੀ ਕਰਤਾਰ ਸਿੰਘ ਸਰਾਬਾ .. | ਲੁਧਿਆਣਾ | ਸ਼ਹੀਦ ਦਾ ਬੁਤ ਘੰਟਾ ਘਰ ਪਾਸ ਹੈ ਅਤੇ ਕਰਤਾਰ ਸਿੰਘ ਸਰਾਬਾ ਕਾਲੋਨੀ ਸ਼ਹੀਦ ਦੇ ਨਾਂ ਤੇ ਹੈ। |
| 3 | ਸ੍ਰੀ ਬਾਬੂ ਸੰਤਾ ਸਿੰਘ ... | ਸਮਰਾਲਾ (ਲੁਧਿਆਣਾ) | ਬਾਬੂ ਸੰਤਾ ਸਿੰਘ ਦੇ ਨਾਂ ਤੇ ਇੰਡਸਟਰੀਅਲ ਟ੍ਰੇਨਿੰਗ ਸਕੂਲ ਸਮਰਾਲਾ ਦਾ ਨਾਂ ਰਖਿਆ ਗਿਆ ਹੈ । |
| 4 | ਸ੍ਰੀ ਕਰਨੈਲ ਸਿੰਘ ... | ਪਿੰਡ ਈਸੜੂ (ਲੁਧਿਆਣਾ) | ਗੌਰਮਿੰਟ ਹਾਈ ਸਕੂਲ, ਈਸੜੂ ਸ਼ਹੀਦ ਦੇ ਨਾਂ ਤੇ ਹੈ । |
| 5 | ਸ਼ਹੀਦੇ ਆਜ਼ਮ ਭਗਤ ਸਿੰਘ | ਹੁਸੈਨੀਵਾਲਾ (ਫਿਰੋਜ਼ਪੁਰ) ਖਟਕੜ ਕਲਾਂ (ਜਲੰਧਰ) | ਹੁਸੈਨੀਵਾਲਾ ਵਿਖੇ ਯਾਦਗਾਰ ਅਤੇ ਖਟਕੜ ਕਲਾਂ ਵਿਖੇ ਬੁਤ । |
| 6 | ਲਾਲਾ ਲਾਜਪਤ ਰਾਏ | ਪਿੰਡ ਢੁਡੀਕੇ (ਫਰੀਦਕੋਟ) | ਲਾਇਬਰੇਰੀ ਬਣੀ ਹੋਈ ਹੈ, ਕਾਲਿਜ ਵੀ ਹੈ । |
| 7 | ਸ: ਸੇਵਾ ਸਿੰਘ ਠੀਕਰੀਵਾਲਾ | ਪਟਿਆਲਾ | ਪਟਿਆਲਾ ਵਿਖੇ ਸ਼ਹੀਦ ਦਾ ਬੁਤ ਹੈ। |

**Enquiry against Fatehpur Rajputan Agriculture Cooperative Society, village Fatehpur Rajputan, District Amritsar**

***1689. 1. Comrade Saghar Singh**
**2. Comrade Satya Pal Dang** : Will the Chief Minister be pleased to state —

(a) whether in the first half of 1972, any enquiry was ordered into the allegation that the Fatehpur Rajputan Agriculture Co-operative Society (V. Fatehpur Rajputan, District Amritsar) had shown bogus loans in the name of 8 or so share-holders of the Society ; if so, the date when the said enquiry was held and by whom ;

(b) the result of the said enquiry and the action taken on the basis thereof ;

(c) whether the said Society has gone into liquidation ; if so, the date on which the liquidator was appointed ;

(d) whether the liquidator appointed in the first instance has been changed; if so, when and the reasons therefor ;

(e) the name of the present liquidator of the said Society ;

(f) the total amount realised by the Liquidator from the President and the Treasurer of the Society ;

(g) the amount realised from each of them as interest and as liquidation charges ;

(h) the amount realised from each of the other share-holders of the said Society as interest and liquidation charges?

**Giani Zail Singh** : (a) Yes. Enquiry was conducted by Shri P.N. Bahl the then Deputy Registrar, Co-operative Societies, Amritsar on 24th May, 1972.

(b) the result of the enquiry conducted and action taken on the basis thereof is laid on the Table of the House at Annexure 'A'

(c) Yes, the Society was brought under winding up on 14th December 1970.

(d) Yes, Shri Gurdial Sharma, Inspector, Co-operative Societies, was appointed as liquidator when the society was brought under winding up. He was replaced by a non-official liquidator on 17th March, 1971. In his place, Inspector, Co-operative Societies, Jandiala, has been appointed as liquidator on 13th Fe ruary, 1973. T e non-official liquidator has been removed from all the twenty one societies in which he was working as such, including this society, by Assistant Registrar, Co-operative Societies, Amritsar, vide his orders dated 6th February, 1973 in the interest of working of these societies.

(e) Shri Darbara Singh, Inspector, Co-operative Societies, Jandiala, is the liquidator of the Society at present.

(f) the total amount realised by the liquidator from the President and the Cashier of the society on account of individual loans is Rs. 1189.10 and Rs. 8,884.00 respeotively.

(g) the amount realised as interest and liquidation expenses from the President is Rs. 169.80 and Rs. 167.30 and from the Cashier Rs. 1,843.30 and Rs. 1,040.70 respeotively.

(h) Total amount realised from eaoh of the share-holders of the sooiety as interest and liquidation oharges is Rs. 26,080.69 and Rs. 19,724.12 respeotively as per details given in annexure 'B'.

[(ਏ) ਹਾਂ। ਸ਼੍ਰੀ ਪੀ. ਐਨ. ਬਹਿਲ ਪਹਿਲੇ ਉਪ-ਰਜਿਸਟਰਾਰ, ਸਹਿਕਾਰੀ ਸਭਾਵਾਂ, ਅੰਮ੍ਰਿਤਸਰ, ਨੇ ਇਨਕੁਆਇਰੀ 24 ਮਈ, 1972 ਨੂੰ ਕੀਤੀ ਸੀ।

(ਬੀ) ਇਸ ਇਨਕੁਆਇਰੀ ਦਾ ਪ੍ਰਣਾਮ ਅਤੇ ਜੋ ਇਸ ਦੇ ਆਧਾਰ ਤੇ ਕਾਰਵਾਈ ਕੀਤੀ ਗਈ ਹੈ ਉਹ ਸਦਨ ਦੇ ਟੇਬਲ ਤੇ ਅਨੁਲੱਗ 'ਏ' ਤੇ ਰੱਖੀ ਜਾਂਦੀ ਹੈ।

(ਸੀ) ਹਾਂ। ਸਭਾ 14 ਦਸੰਬਰ, 1970 ਨੂੰ ਸਮਾਪਤ ਕੀਤੀ ਗਈ ਸੀ।

(ਡੀ) ਹਾਂ। ਜਦੋਂ ਸਭਾ ਨੂੰ ਸਮਾਪਤ ਕੀਤਾ ਗਿਆ ਸੀ ਤਾਂ ਉਸ ਵੇਲੇ ਸ਼੍ਰੀ ਗੁਰਦਿਆਲ ਸ਼ਰਮਾ ਨੂੰ ਸਮਾਪਤਕਾਰ ਨਿਯੁਕਤ ਕੀਤਾ ਗਿਆ ਸੀ। 13 ਫਰਵਰੀ, 1973 ਨੂੰ ਉਸ ਦੀ ਥਾਂ ਤੇ ਨਰੀਖਕ, ਸਹਿਕਾਰੀ ਸਭਾਵਾਂ, ਜੰਡਿਆਲਾ, ਨੂੰ ਨਿਯੁਕਤ ਕੀਤਾ ਗਿਆ। ਗੈਰ-ਸਰਕਾਰੀ ਸਮਾਪਤਕਾਰ ਨੂੰ 21 ਸਭਾਵਾਂ, ਜਿਨ੍ਹਾਂ ਵਿਚ ਇਹ ਸਭਾ ਵੀ ਸ਼ਾਮਿਲ ਹੈ, ਸਹਾਇਕ ਰਜਿਸਟਰਾਰ, ਸਹਿਕਾਰੀ ਸਭਾਵਾਂ, ਅੰਮ੍ਰਿਤਸਰ, ਨੇ ਆਪਣੇ ਹੁਕਮ ਮਿਤੀ 6 ਫਰਵਰੀ, 1973 ਦੁਆਰਾ ਇਨ੍ਹਾਂ ਸਭਾਵਾਂ ਦੇ ਕੰਮ ਕਾਜ ਦੇ ਹਿੱਤ ਵਿਚ ਕੱਢ ਦਿਤਾ।

(ਈ) ਸ਼੍ਰੀ ਦਰਬਾਰਾ ਸਿੰਘ, ਨਰੀਖਕ, ਸਹਿਕਾਰੀ ਸਭਾਵਾਂ, ਜੰਡਿਆਲਾ, ਹੁਣ ਇਸ ਸਭਾ ਦੇ ਸਮਾਪਤਕਾਰ ਹਨ।

(ਐਫ) ਪ੍ਰਧਾਨ ਅਤੇ ਖਜ਼ਾਨਚੀ ਕੋਲੋਂ ਸਮਾਪਤਕਾਰ ਵਲੋਂ ਉਨ੍ਹਾਂ ਦੇ ਵਿਅਕਤੀਗਤ ਕਰ ਵਜੋਂ 1189.10 ਅਤੇ 8884.00 ਰੁਪਏ ਕਰਮਵਾਰ ਵਸੂਲੇ ਗਏ।

(ਜੀ) ਸੂਦ ਅਤੇ ਸਮਾਪਤਕਾਰ ਖਰਚੇ ਪ੍ਰਧਾਨ ਕੋਲੋਂ 169.80 ਅਤੇ 167.30 ਰੁਪਏ ਅਤੇ ਖਜ਼ਾਨਚੀ ਕੋਲੋਂ 1843.30 ਅਤੇ 1040.70 ਰੁਪਏ ਕਰਮਵਾਰ।

(ਐਚ) ਸੂਦ ਅਤੇ ਸਮਾਪਤਕਾਰ ਖਰਚੇ ਜੋ ਸਭਾ ਦੇ ਬਾਕੀ ਦੇ ਹਿੱਸੇਦਾਰਾਂ ਕੋਲੋਂ ਵਸੂਲੇ ਗਏ 26080.59 ਰੁਪਏ ਅਤੇ 19724.12 ਰੁਪਏ ਕਰਮਵਾਰ ਹਨ ਜਿਨ੍ਹਾਂ ਦਾ ਵੇਰਵਾ ਅਨੈਕਸਚਰ 'ਬੀ' ਤੇ ਹੈ।]

**ANNEXURE 'A'**

According to the preliminary findings intimated by the Deputy Registrar, a sum of Rs. 38,440.00 had been shown as ficticious loan against nine members of the scciety who had denied the receipt of these loans. The Deputy Registrar proposed that criminal proceedings should be initiated against the President, Cashier and the Secretary of the Society for this embezzlement and the concerned members should also make applications for arbitration against the aforesaid officials of the society under section 55 of the Punjab Co-opertative Societies Act, 1961. Out of the aforesaid amounts Rs. 28,090.40 were recovered from the ex-Cashier of the society as principal and Rs. 5,909.60 as interest on 29th June, 1972 and 14th July, 1972 as full payment of loan shown against 6 members and part payment of loan shown against one member. Action is being taken to recover the remaining amount also from the ex-cashier of the society. Deputy Registrar, Amritsar, has been directed to institute criminal proceedings against guilty persons.

[ਮੁੱਖ ਮੰਤਰੀ]

[ਮੁਢਲੀ ਇਨਕੁਆਇਰੀ ਦੇ ਸਿੱਟੇ ਜਿਹੜੇ ਉਪ ਰਜਿਸਟਰਾਰ ਨੇ ਸੂਚਿਤ ਕੀਤੇ ਉਸ ਤੋਂ ਇਹ ਪਤਾ ਲਗਦਾ ਹੈ ਕਿ 38,440.00 ਰੁਪਏ ਦਾ ਝੂਠਾ ਕਰਜ਼ਾ 9 ਮੈਂਬਰਾਂ ਵਿਰੁੱਧ ਦੱਸਿਆ ਗਿਆ ਹੈ ਜਿਹੜਾ ਉਹਨਾਂ ਨੇ ਲਏ ਜਾਣ ਤੋਂ ਇਨਕਾਰ ਕੀਤਾ ਹੈ। ਉਪ-ਰਜਿਸਟਰਾਰ ਨੇ ਇਹ ਵੀ ਸੁਝਾਓ ਦਿਤਾ ਹੈ ਕਿ ਪਹਿਲੇ ਪ੍ਰਧਾਨ, ਖਜ਼ਾਨਚੀ ਅਤੇ ਸਕੱਤਰ ਦੇ ਵਿਰੁੱਧ ਗ਼ਬਨ ਬਾਰੇ ਫੌਜਦਾਰੀ ਕੇਸ ਕੀਤੇ ਜਾਣ ਅਤੇ ਮੁਤਲਕਾ ਮੈਂਬਰ ਧਾਰਾ 55 ਪੰਜਾਬ ਕੋਆਪਰੇਟਿਵ ਸੋਸਾਇਟੀਜ਼ ਐਕਟ, 1961 ਦੇ ਅਧੀਨ ਸਭਾ ਦੇ ਅਧਿਕਾਰੀ ਦੇ ਵਿਰੁੱਧ ਸਾਲਸੀ ਲਈ ਦਰਖਾਸਤਾਂ ਦੇਣ। ਉਪਰੋਕਤ ਰਕਮ ਵਿਚੋਂ ਸਭਾ ਦੇ ਪਹਿਲੇ ਖਜ਼ਾਨਚੀ ਕੋਲੋਂ 28,090.40 ਪੈਸੇ ਅਸਲ ਅਤੇ 5,909.60 ਪੈਸੇ ਸੂਦ ਮਿਤੀ 29 ਜੂਨ, 1972 ਅਤੇ 14 ਜੁਲਾਈ, 1972 ਜਿਹੜਾ 6 ਮੈਂਬਰਾਂ ਦੇ ਅਤੇ ਇਕ ਮੈਂਬਰ ਦੇ ਅਧ ਪਚੱਧੇ ਕਰਜ਼ੇ ਵਲੋਂ ਵਸੂਲ ਕੀਤੀ ਗਈ। ਪਹਿਲੇ ਖਜ਼ਾਨਚੀ ਵੱਲੋਂ ਬਾਕੀ ਦੀ ਰਕਮ ਵਸੂਲਣ ਲਈ ਕਾਰਵਾਈ ਕੀਤੀ ਜਾ ਰਹੀ ਹੈ। ਉਪ ਰਜਿਸਟਰਾਰ, ਸਹਿਕਾਰੀ ਸਭਾਵਾਂ, ਅੰਮ੍ਰਿਤਸਰ, ਨੂੰ ਇਹ ਹਦਾਇਤ ਕੀਤੀ ਗਈ ਹੈ ਕਿ ਕਸੂਰਵਾਰ ਆਦਮੀਆਂ ਦੇ ਵਿਰੁੱਧ ਫੌਜਦਾਰੀ ਮੁਕੱਦਮੇ ਦਰਜ ਕਰਵਾਏ ਜਾਣ।]

## ANNEXURE 'B'

**List of share-holders of the Fatehpur Rajputan Co-operative Agricultural Service Society (Under winding up Orders). and recovery thereof**

| Serial No. | Name of share holder | Father's/Husband's Name | Interest | Liquidation expense |
|---|---|---|---|---|
| 1 | 2 | 3 | 4 | 5 |
| | | | Rs | Rs |
| 1 | Piara Singh | Jawand Singh | 63·65 | 30·00 |
| 2 | Surjit Kaur | Kartar Singh | 14·00 | 8·00 |
| 3 | Taju | Buti | 35·50 | 35·70 |
| 4 | Hazara Singh | Kesar | 7·20 | 6·10 |
| 5 | Dial Singh | Mangal Singh | 58·75 | 63·00 |
| 6 | Barkat Mashi | Surena | 35·25 | 35·00 |
| 7 | Baghu | Sunder | 4·20 | 4·20 |
| 8 | Surjan | Hero | 58·00 | 22·50 |
| 9 | Hazara Singh | Dial Singh | 18·00 | 19·00 |
| 10 | Tara Singh | Gurena Singh | 74·45 | 43·50 |
| 11 | Kohru | Chilwa | 77·15 | 51·85 |
| 12 | Arjan Singh | Sewa Singh | 98·75 | 1303·25 |
| 13 | Pritam Singh | Piara Singh | 35·20 | 35·25 |
| 14 | Pritam Singh | Hazara Singh | 185·00 | 78·00 |
| 15 | Darshu | | 26·60 | 23·50 |
| 16 | Teja Singh | Asa Singh | 2·20 | 3·00 |
| 17 | Shangara Singh | Vir Singh | 51·60 | 44·25 |
| 18 | Ajit Singh | Nazar Singh | 52·75 | 53·25 |
| 19 | Mohinder Singh | Jawala Singh | 67·40 | 20·00 |
| 20 | Bachana Singh | Surena | 34·30 | 34·50 |
| 21 | Sardara Singh | Sadhu Singh | 35·00 | 35·00 |
| 22 | Ajit Singh | Harbans Singh | 19·80 | 19·35 |
| 23 | Mohan Singh | Sewa Singh | 35·25 | 23·00 |

[ਮੁੱਖ ਮੰਤਰੀ]

ਚੈਲੰਜ, ਇਨ੍ਹਾਂ ਕੋਲੋਂ (ਅਕਾਲੀ ਪਾਰਟੀ ਵੱਲ ਇਸ਼ਾਰਾ ਕਰਦੇ ਹੋਏ) ਕਬੂਲ ਕਰਵਾਉਣਾ ਚਾਹੀਦਾ ਹੈ। ਅਗਰ ਚੈਲੰਜ ਇਨ੍ਹਾਂ ਕੋਲੋਂ ਕਬੂਲ ਨਹੀਂ ਕਰਵਾਉਂਦੇ ਤਾਂ ਇਸ ਦਾ ਨਤੀਜਾ ਇਹ ਹੋਵੇਗਾ ਕਿ ਜੋ ਮੈਂਬਰ ਉਠਿਆ ਕਰੇਗਾ ਉਹੀ ਦੂਸਰੇ ਦੇ ਖਿਲਾਫ ਜੋ ਮਰਜ਼ੀ ਕਹਿ ਦਿਆ ਕਰੇਗਾ। ਇਸ ਲਈ ਮੈਂ ਬੇਨਤੀ ਕਰਾਂਗਾ ਸਪੀਕਰ ਸਾਹਿਬ ਕਿ ਇਸ ਹਾਊਸ ਦੀ ਇੱਜ਼ਤ, ਇਸ ਹਾਊਸ ਦੇ ਮੈਂਬਰਾਂ ਦੀ ਇੱਜ਼ਤ ਤੁਹਾਡੇ ਹੱਥ ਵਿਚ ਹੈ ਅਤੇ ਤੁਹਾਨੂੰ ਇਸ ਇੱਜ਼ਤ ਨੂੰ ਬਹਾਲ ਰੱਖਣਾ ਚਾਹੀਦਾ ਹੈ। ਇਹ ਜਿਹੜੀ ਗੱਲ ਹੈ ਇਹ ਐਵੇਂ ਨਹੀਂ ਜਾਣ ਦੇਣੀ ਚਾਹੀਦੀ। ਜਦੋਂ ਇਕ ਆਦਮੀ ਨੇ ਆਪਣਾ ਅਸਤੀਫਾ ਦੇ ਦਿਤਾ ਅਤੇ ਚੈਲੰਜ ਕੀਤਾ ਤਾਂ ਦੂਸਰੇ ਆਦਮੀ ਨੂੰ ਇਹ ਕਬੂਲ ਕਰਨਾ ਚਾਹੀਦਾ ਹੈ ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਅਕਾਲੀਆਂ ਵੱਲੋਂ ਵੀ ਇਹ ਕਿਹਾ ਗਿਆ ਹੈ ਕਿ ਖੂਨੀ ਇਨਕਲਾਬ ਆਵੇਗਾ ਜੇ ਹਰੀਜਨਾਂ ਨੂੰ ਜਾਂ ਦੂਸਰਿਆਂ ਨੂੰ ਜ਼ਮੀਨਾਂ ਨਾ ਦਿੱਤੀਆਂ ਗਈਆਂ, ਲੇਕਿਨ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਹਾਊਸ ਵਿਚ ਜਿਤਨੇ ਹਰੀਜਨ ਮੈਂਬਰ ਆਏ ਹਨ ਭਾਵੇਂ ਉਹ ਕਿਸੇ ਪਾਰਟੀ ਦੇ ਵੀ ਹਨ ਮੈਂ ਉਨ੍ਹਾਂ ਦੀ ਮੀਟਿੰਗ ਕਲ੍ਹ 12.30 ਵਜੇ ਬੁਲਾਵਾਂਗਾ ਅਤੇ ਜੋ ਉਹ ਫੈਸਲਾ ਕਰਨਗੇ ਉਹ ਅਸੀਂ ਮੰਨਾਂਗੇ। ਜੇ ਉਹ ਕਹਿਣਗੇ ਕਿ ਨਿਲਾਮੀ ਹੋਣੀ ਚਾਹੀਦੀ ਹੈ ਤਾਂ ਨਿਲਾਮੀ ਹੋਵੇਗੀ ਨਹੀਂ ਤਾਂ ਜੋ ਉਹ ਫੈਸਲਾ ਕਰਨਗੇ ਉਹੀ ਹੋਵੇਗਾ। ਇਹ ਗੱਲ ਨਹੀਂ ਹੋਣ ਦੇਵਾਂਗਾ ਕਿ 'ਮਾਂ ਨਾਲੋਂ ਹੇਜਲੀ ਉਹ ਵੀ ਫਫੇ ਕੁੱਟਣ' ਨਾਲੇ ਹਰੀਜਨਾਂ ਦਾ ਨਾਮ ਲਈ ਜਾਣਾ ਨਾਲੇ ਇਸ ਤਰ੍ਹਾਂ ਕਰੀ ਜਾਣਾ। ਕਲ੍ਹ ਨੂੰ ਜੋ ਫੈਸਲਾ ਹੋਵੇਗਾ ਸਰਕਾਰ ਉਸ ਨੂੰ ਕਬੂਲ ਕਰੇਗੀ ਅਤੇ ਉਸ ਨੂੰ ਕਬੂਲ ਕਰਨ ਵਿਚ ਕੋਈ ਰੁਕਾਵਟ ਨਹੀਂ ਆਵੇਗੀ। ਲੇਕਿਨ ਇਹ ਮਾਮਲਾ ਇਥੇ ਨਹੀਂ ਰਹਿਣ ਦੇਣਾ ਚਾਹੀਦਾ ਇਸ ਗੱਲ ਦਾ ਸਵਾਲ ਉਠਾਇਆ ਕਿ ਨਿਲਾਮੀ ਹੋਵੇ ਜਾਂ ਨਾ ਹੋਵੇ। ਸਪੀਕਰ ਸਾਹਿਬ, ਉਸ ਕਮੇਟੀ ਦੇ ਵਿਚ ਸਰਦਾਰ ਅਜਾਇਬ ਸਿੰਘ ਸੰਧੂ ਵੀ ਸ਼ਾਮਲ ਸਨ ਅਤੇ ਕਮਿਊਨਿਸਟ ਪਾਰਟੀ ਦੇ ਮੈਂਬਰ ਵੀ ਸਨ। ਉਥੇ ਕਮਿਊਨਿਸਟ ਪਾਰਟੀ ਦੇ ਮੈਂਬਰ ਨੇ ਇਹ ਕਿਹਾ ਕਿ ਮੈਂ ਮੰਨਦਾ ਹਾਂ ਕਿ ਨਿਲਾਮੀ ਹੋਣੀ ਚਾਹੀਦੀ ਹੈ ਪਰ ਕਿਉਂਕਿ ਮੇਰੀ ਪਾਰਟੀ ਦਾ ਫੈਸਲਾ ਹੈ ਕਿ ਨਿਲਾਮੀ ਨਹੀਂ ਹੋਣੀ ਚਾਹੀਦੀ..........(ਵਿਘਨ) (ਕਾਮਰੇਡ ਸੱਘੜ ਸਿੰਘ ਅਤੇ ਕਾਮਰੇਡ ਦਾਨਾ ਰਾਮ ਵਲੋਂ ਵਿਘਨ) ਸਪੀਕਰ ਸਾਹਿਬ, ਇਨ੍ਹਾਂ ਨੂੰ ਕੰਟਰੋਲ ਕਰੋ।

**ਸ੍ਰੀ ਸਪੀਕਰ** : ਕਾਮਰੇਡ ਸੱਘੜ ਸਾਹਿਬ, ਤਸ਼ਰੀਫ ਰੱਖੋ। (ਵਿਘਨ) (Comrade Saghar Sahib, please resume your seat)

**ਮੁੱਖ ਮੰਤਰੀ** : ਸਪੀਕਰ ਸਾਹਿਬ, ਜੇ ਮੇਰੀ ਇਹ ਗਲਤ ਬਿਆਨੀ ਹੋਵੇ ਤਾਂ ਮੈਂ ਮੰਨਣ ਲਈ ਤਿਆਰ ਹਾਂ। ਇਨ੍ਹਾਂ ਨੇ ਕਿਹਾ ਕਿ ਮੇਰੀ ਪਾਰਟੀ ਦਾ ਜੋ ਫੈਸਲਾ ਹੈ ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਨਿਲਾਮੀ ਨਹੀਂ ਹੋਣੀ ਚਾਹੀਦੀ ਲੇਕਿਨ ਪਾਰਟੀ ਦੇ ਫੈਸਲੇ ਤੋਂ ਇਲਾਵਾ ਕਿਉਂਕਿ ਹੋਰ ਕੋਈ ਹਰੀਜਨ ਮੈਂਬਰ ਸਪੋਰਟ ਮੈਨੂੰ ਨਹੀਂ ਕਰਦੇ ਮੈਂ ਇਸ ਗੱਲ ਨੂੰ ਛੱਡ ਦਿੰਦਾ ਹਾਂ। ਇਹ ਫੈਸਲਾ ਹੋਇਆ ਅਤੇ ਇਨ੍ਹਾਂ ਨੇ ਕਿਹਾ ਕਿ ਨਿਲਾਮੀ ਕਰਵਾਓ। ਮੈਂ ਨਿਲਾਮੀ ਬੰਦ ਕਰਵਾ ਦਿੰਦਾ ਹਾਂ ਅੱਜ ਸ਼ਾਮ ਨੂੰ ਹੀ ਆਰਡਰ ਦੇ ਦਿਤਾ ਜਾਵੇਗਾ ਅਤੇ ਕਲ੍ਹ ਤੱਕ ਕੋਈ ਨਿਲਾਮੀ ਨਹੀਂ ਹੋਣ ਦਿੰਦੇ। ਕਲ੍ਹ ਮੈਂ 12.30 ਵਜੇ ਇਨ੍ਹਾਂ ਸਾਰੇ ਹਰੀਜਨ ਔਰ ਰਾਏ ਸਿੱਖ ਮੈਂਬਰ ਸਾਹਿਬਾਨ ਦੀ ਮੀਟਿੰਗ ਬੁਲਾਵਾਂਗਾ ਅਤੇ ਉਸ ਦੇ ਵਿਚ ਜੋ ਫੈਸਲਾ ਹੋਵੇਗਾ ਉਹ ਅਸੀਂ ਮੰਨਜ਼ੂਰ ਕਰ ਲਵਾਂਗੇ। ਲੇਕਿਨ ਸਪੀਕਰ ਸਾਹਿਬ, ਮੈਂ ਇਹ ਫਿਰ ਦਰਖ਼ਾਸਤ ਕਰਾਂਗਾ ਕਿ ਸਰਦਾਰ ਗੁਰਮੇਜ ਸਿੰਘ ਦੇ ਖਿਲਾਫ ਜੋ ਇਲਜ਼ਾਮ ਲਗਾਇਆ ਗਿਆ ਹੈ ਉਸ ਤੇ ਵਿਚਾਰ ਕਰੋ ਔਰ ਉਸ ਦਾ ਫੈਸਲਾ ਕਰੋ ਕਿ ਇਹ ਇਲਜ਼ਾਮ ਕਿਉਂ ਲਗਾਇਆ ਗਿਆ ਹੈ।

**ਕਾਮਰੇਡ ਸੱਘੜ ਸਿੰਘ** (ਨਿਹਾਲਸਿੰਘ ਵਾਲਾ, ਐਸ. ਸੀ.) : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਮੁੱਖ ਮੰਤਰੀ ਸਾਹਿਬ ਨੇ ਇਹ ਗੱਲ ਇਥੇ ਕਹੀ ਕਿ ਸੱਗੜ ਸਿੰਘ ਨੇ ਉਥੇ ਇਸ ਤਰ੍ਹਾਂ ਕਿਹਾ ਪਰ ਮੈਂ ਦੱਸਣਾ ਚਾਹੁੰਦਾ ਹਾਂ ਕਿ ਮੈਂ ਨਿਲਾਮੀ ਨਾ ਹੋਣ ਦੇ ਹੱਕ ਵਿਚ ਸਾਂ ਅਤੇ ਨਿਲਾਮੀ ਲਈ ਉਥੇ ਵਿਰੋਧਤਾ ਕੀਤੀ ਸੀ। ਮੈਂ ਹੁਣ ਵੀ ਇਸ ਗੱਲ ਦੀ ਵਿਰੋਧਤਾ ਕਰਾਂਗਾ, ਬਾਹਰ ਜਾ ਕੇ ਵੀ ਕਰਾਂਗਾ ਅਤੇ ਅੰਦਰ ਵੀ ਕੀਤੀ ਸੀ। ਗਿਆਨੀ ਜੀ ਨੇ ਜਿਹੜਾ ਇਹ ਕਿਹਾ ਹੈ ਕਿ ਸੱਘੜ ਸਿੰਘ ਨੇ ਉਥੇ ਇਹ ਸਵਾਲ ਨਹੀਂ ਉਠਾਇਆ, ਮੈਂ ਇਮਾਨਦਾਰੀ ਨਾਲ ਕਹਿੰਦਾ ਹਾਂ ਕਿ ਮੈਂ ਉਥੇ ਇਸ ਗੱਲ ਦੀ ਵਿਰੋਧਤਾ ਕੀਤੀ ਸੀ ਕਿ ਨਿਲਾਮੀ ਨਹੀਂ ਹੋਣੀ ਚਾਹੀਦੀ। (ਵਿਘਨ)

**ਸ੍ਰੀ ਸਪੀਕਰ** : ** ** ** ** (ਵਿਘਨ) (ਸ਼ੋਰ)

**ਸੰਸਦੀ ਸਕੱਤਰ** (ਸਰਦਾਰ ਗੁਰਮੇਜ ਸਿੰਘ) : ** ** ** **

11.00 A.M. (ਇਸ ਵਕਤ ਅਸਤੀਫਾ, ਜੋ ਕਿ ਸਰਦਾਰ ਗੁਰਮੇਜ ਸਿੰਘ ਜੀ ਨੇ ਦਿੱਤਾ ਸੀ, ਸਪੀਕਰ ਸਾਹਿਬ ਨੂੰ ਭੇਜਿਆ ਗਿਆ। ਸਪੀਕਰ ਸਾਹਿਬ ਉਸ ਅਸਤੀਫੇ ਨੂੰ ਹਾਊਸ ਵਿਚ ਪੜ੍ਹ ਕੇ ਸੁਣਾਉਣ ਲੱਗੇ) ** ** **

**Sardar Ajaib Singh Sandhu:** Sir, let me explain. (*Noise*)

**ਵਿਦਿਆ ਮੰਤਰੀ** : ਸਪੀਕਰ ਸਾਹਿਬ, ਇਹ ਹਰ ਵਕਤ ਸਟੇਟਮੈਂਟ ਬਦਲਦੇ ਰਹਿੰਦੇ ਹਨ। ਪਹਿਲਾਂ ਇਨ੍ਹਾਂ ਤੋਂ ਅਸਤੀਫਾ ਲਿਆ ਜਾਏ ਅਤੇ ਫਿਰ ਇਨ੍ਹਾਂ ਨੂੰ ਬੋਲਣ ਦੀ ਇਜਾਜ਼ਤ ਦਿਤੀ ਜਾਏ। ਅਖਬਾਰ ਪੜ੍ਹਨ ਦੀ ਇਜਾਜ਼ਤ ਨਹੀਂ ਦੇਣੀ ਚਾਹੀਦੀ ਜਦ ਤੱਕ ਅਸਤੀਫਾ ਨਾ ਦੇਣ (ਇਸ ਸਮੇਂ ਬਹੁਤ ਸਾਰੇ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ਅਤੇ ਹਾਊਸ ਵਿਚ ਬਹੁਤ ਜ਼ਿਆਦਾ ਸ਼ੋਰ ਸੀ ਜਿਸ ਦੀ ਵਜ੍ਹਾ ਕਰਕੇ ਕੁਝ ਸੁਣਾਈ ਨਹੀਂ ਸੀ ਦਿੰਦਾ)

**ਉਪ ਮੰਤਰੀ ਵਿਕਾਸ** (ਸਰਦਾਰ ਸੰਤੋਖ ਸਿੰਘ ਰੰਧਾਵਾ) : ਸਪੀਕਰ ਸਾਹਿਬ, ਜਦ ਤੱਕ ਸੰਧੂ ਸਾਹਿਬ ਅਸਤੀਫਾ ਨਹੀਂ ਦਿੰਦੇ ਇਨ੍ਹਾਂ ਨੂੰ ਬੋਲਣ ਦੀ ਇਜਾਜ਼ਤ ਨਾ ਦਿਤੀ ਜਾਵੇ। (ਵਿਘਨ) (ਸ਼ੋਰ) ਸਪੀਕਰ ਸਾਹਿਬ, ਵਾਈਫ ਬਾਰੇ ਉਨ੍ਹਾਂ ਨੇ ਲਿਖ ਕੇ ਦੇ ਦਿਤਾ ਹੈ। (ਸ਼ੋਰ) (ਵਿਘਨ) ਸਪੀਕਰ ਸਾਹਿਬ, ਸੰਧੂ ਸਾਹਿਬ ਪਹਿਲਾਂ ਅਸਤੀਫਾ ਦੇਣ। (ਵਿਘਨ) ਉਨ੍ਹਾਂ ਨੂੰ ਕੋਈ ਹੱਕ ਨਹੀਂ ਬੋਲਣ ਦਾ (ਵਿਘਨ)

**ਸਰਦਾਰ ਰਣਧੀਰ ਸਿੰਘ ਚੀਮਾ** : ਸਪੀਕਰ ਸਾਹਿਬ, ਸਾਰੇ ਪਰਿਵਾਰ ਬਾਰੇ ਲਿਖ ਕੇ ਦੇਣ (ਵਿਘਨ)

---

**Expunged in accordance with the Resolution passed by the House at page 145 *Infra*.

**ਸਿੰਜਾਈ ਅਤੇ ਬਿਜਲੀ ਮੰਤਰੀ** (ਸ੍ਰੀ ਗੁਰਮੇਲ ਸਿੰਘ) : ਸਪੀਕਰ ਸਾਹਿਬ, ਪਹਿਲਾਂ ਸੰਧੂ ਸਾਹਿਬ ਅਸਤੀਫਾ ਦੇਣ (ਵਿਘਨ) ਸਪੀਕਰ ਸਾਹਿਬ, ਰਿਕਾਰਡ ਕਢਾ ਕੇ ਵੇਖ ਲਵੋਂ ਉਨ੍ਹਾਂ ਨੇ ਵਾਈਫ ਬਾਰੇ ਕਿਹਾ ਹੈ । ਜਦੋਂ ਉਨ੍ਹਾਂ ਨੇ ਵਾਈਫ ਬਾਰੇ ਕਿਹਾ ਹੈ ਤਾਂ ਸਰਦਾਰ ਗੁਰਮੇਜ ਸਿੰਘ ਜੀ ਨੇ ਕਿਹਾ ਕਿ ਵਾਈਫ ਬਾਰੇ ਗਲਤ ਬਿਆਨੀ ਕੀਤੀ ਹੈ । (ਵਿਘਨ) (ਸ਼ੋਰ) ਪਹਿਲਾਂ ਸੰਧੂ ਸਾਹਿਬ ਅਸਤੀਫਾ ਦੇਣ (ਵਿਘਨ) (ਸ਼ੋਰ)

**ਉਪ-ਮੰਤਰੀ,** ਵਿਕਾਸ : ਸਪੀਕਰ ਸਾਹਿਬ, ਪਰਿਵਾਰ ਦਾ ਨਹੀਂ ਕਿਹਾ । (ਵਿਘਨ) ਸਿੰਘਣੀ ਦਾ ਕਿਹਾ ਹੈ (ਵਿਘਨ) (ਸ਼ੋਰ)

(ਇਸ ਵਕਤ ਕਈ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ਉੱਚੀ ਉੱਚੀ ਬੋਲ ਰਹੇ ਸਨ ਔਰ ਹਾਊਸ ਵਿਚ ਬਹੁਤ ਸ਼ੋਰ ਸੀ ਅਤੇ ਕੁਝ ਨਹੀਂ ਸੁਣਾਈ ਦਿੰਦਾ ਸੀ)

**ਸਿੰਜਾਈ ਅਤੇ ਬਿਜਲੀ ਮੰਤਰੀ** : ਸਪੀਕਰ ਸਾਹਿਬ, ਹੁਣ ਅਸੀਂ ਇਨ੍ਹਾਂ ਨੂੰ ਟਾਲ ਮਟੋਲ ਨਹੀਂ ਕਰਨ ਦੇਣੀ (ਵਿਘਨ) (ਸ਼ੋਰ) । ਇਨ੍ਹਾਂ ਨੇ ਸਿੰਘਣੀ ਦਾ ਕਿਹਾ ਹੈ ਰਿਕਾਰਡ ਕਢਾ ਕੇ ਵੇਖ ਲਵੋ ।

(ਇਸ ਸਮੇਂ ਕਾਮਰੇਡ ਸੱਤ ਪਾਲ ਡਾਂਗ, ਮਾਸਟਰ ਚੰਦ ਸਿੰਘ, ਸਰਦਾਰ ਧੰਨਾ ਸਿੰਘ ਗੁਲਸ਼ਨ, ਸ੍ਰੀ ਪਿਆਰਾ ਰਾਮ ਧੰਨੋਵਾਲੀ, ਡਾਕਟਰ ਅਮੀਰ ਸਿੰਘ ਕਲਕਟ ਅਤੇ ਹੋਰ ਵੀ ਬਹੁਤ ਸਾਰੇ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਉਚੀ ਉਚੀ ਬੋਲ ਰਹੇ ਸਨ ਅਤੇ ਸ਼ੋਰ ਦੇ ਕਾਰਣ ਕੁਝ ਨਹੀਂ ਸੁਣਾਈ ਦਿੰਦਾ ਸੀ)

**ਵਿਦਿਆ ਮੰਤਰੀ** : ਸਪੀਕਰ ਸਾਹਿਬ, ਚੀਫ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਜੋ ਇਨ੍ਹਾਂ ਨੇ ਅਲੀਗੇਸ਼ਨਜ਼ ਲਾਏ ਹਨ ਜਾਂ ਤਾਂ ਉਹ ਵਿਦਡਰਾ ਕਰਨ ਜਾਂ ਫਿਰ ਅਸਤੀਫਾ ਦੇਣ । ਜੋ ਇਨ੍ਹਾਂ ਨੇ ਬਿਆਨ ਦਿਤਾ ਹੈ ਉਹ ਕੱਢ ਕੇ ਵੇਖ ਲਵੋ । (ਵਿਘਨ) ਸਪੀਕਰ ਸਾਹਿਬ, ਜਾਂ ਉਹ ਐਲੀਗੇਸ਼ਨਜ਼ ਐਕਸਪੰਜ ਕਰਾਓ । (ਵਿਘਨ)

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਆਨ ਏ ਪੁਆਇੰਟ ਆਫ ਆਰਡਰ (ਵਿਘਨ) (ਸ਼ੋਰ)

**Mr. Speaker**: Please resume your seat (*Interruption*)

**ਉਪ-ਮੰਤਰੀ,** ਵਿਕਾਸ : ਸਪੀਕਰ ਸਾਹਿਬ, ਇਹ ਮੁਆਫੀ ਮੰਗਣ (ਵਿਘਨ)

**ਸਰਦਾਰ ਅਜਾਇਬ ਸਿੰਘ ਸੰਧੂ** : ਮੁਆਫੀ ਐਵੇਂ ਮੰਗ ਲਈਏ (ਵਿਘਨ) (ਸ਼ੋਰ)

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੈਨੂੰ ਇਜਾਜ਼ਤ ਦਿਓ ਮੈਂ ਅਸਲ ਮਸਲਾ ਹੱਲ ਕਰ ਦੇਵਾਂਗਾ (ਵਿਘਨ) ਇਥੇ ਬੜੇ ਅਸਤੀਫੇ ਆਉਣਗੇ (ਵਿਘਨ) (ਸ਼ੋਰ)

**Mr. Speaker**: Dang Sahib, please resume your seat (*Interruption*)

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਚੀਫ ਮਨਿਸਟਰ ਸਾਹਿਬ ਨੇ ਇਕ ਤਜਵੀਜ਼ ਦਿਤੀ ਹੈ ਜੇ ਤੁਸੀਂ ਚਾਹੁੰਦੇ ਹੋ ਕਿ ਉਸ ਦਾ ਹੱਲ ਨਿਕਲ ਆਵੇ ਤਾਂ ਤੇ ਠੀਕ ਹੈ ਜੇ ਤੁਸੀਂ ਚਾਹੁੰਦੇ ਹੋ ਕਿ ਉਸ ਦਾ ਹੱਲ ਨਾ ਨਿਕਲੇ ਤਾਂ ਮੈਂ ਕਹਾਂਗਾ ਕਿ They themselves are not serious about the proposal which the Chief Minister has made.(ਵਿਘਨ) (ਸ਼ੋਰ) ਜੋ ਕੁਝ ਚੀਫ ਮਨਿਸਟਰ ਸਾਹਿਬ ਨੇ ਕਿਹਾ ਹੈ

ਮੈਂ ਉਸ ਦੇ ਬਾਰੇ ਵਿਚ ਕੁਝ ਕਹਿਣਾ ਚਾਹੁੰਦਾ ਹਾਂ that point must be settled (*Noise* (*Interruption*) ਸਪੀਕਰ ਸਾਹਿਬ, ਅਸੀਂ ਇਕ ਮਸਲਾ ਰੇਜ਼ ਕੀਤਾ ਹੈ ਉਸ ਦੇ ਰਿਸਪਾਂਸ ਵਿਚ ਚੀਫ ਮਨਿਸਟਰ ਸਾਹਿਬ ਨੇ ਇਕ ਤਜਵੀਜ਼ ਦਿਤੀ ਹੈ । ਉਸ ਦੇ ਬਾਰੇ ਅਸੀਂ ਕੁਝ ਕਹਿਣਾ ਚਾਹੁੰਦੇ ਹਾਂ । ਤੁਸੀਂ ਸੁਣ ਤਾਂ ਲਵੋ । (ਵਿਘਨ) (ਸ਼ੋਰ)

**Mr. Speaker** : Dang Sahib, please resume your seat (*Interruption*)

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਤੁਸੀਂ ਇਜਾਜ਼ਤ ਦਿਓ ਮੈਂ ਦੋ ਮਿੰਟਾਂ ਵਿਚ ਸਾਬਤ ਕਰ ਦਿੰਦਾ ਹਾਂ (ਵਿਘਨ) (ਸ਼ੋਰ) ।

**ਸ੍ਰੀ ਸਪੀਕਰ** : ਡਾਂਗ ਸਾਹਿਬ, ਤੁਸੀਂ ਤਸ਼ਰੀਫ ਰੱਖੋ (ਵਿਘਨ) (Dang Sahib, resume your seat) (*Interruption*)

(ਇਸ ਸਮੇਂ ਬਹੁਤ ਸਾਰੇ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਕੁਝ ਬੋਲ ਰਹੇ ਸਨ ਅਤੇ ਹਾਊਸ ਵਿਚ ਜ਼ਿਆਦਾ ਸ਼ੋਰ ਹੋਣ ਕਾਰਣ ਕੁਝ ਸੁਣਾਈ ਨਹੀਂ ਦਿੱਤਾ)

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੇਰੀ ਬੇਨਤੀ ਤਾਂ ਸੁਣੋ (ਵਿਘਨ)

**ਸ੍ਰੀ ਸਪੀਕਰ** : ਡਾਂਗ ਸਾਹਿਬ, ਜੇ ਹਾਊਸ ਨੂੰ ਚੱਲਣ ਨਹੀਂ ਦਿਓਗੇ ਤਾਂ ਮੈਂ ਐਡਜਰਨ ਕਰ ਦਿਆਂਗਾ । (ਵਿਘਨ) (Dang Sahib, if you continue interrupting the proceedings of the House, I will have to adjourn the House.)

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਹਾਊਸ ਨਹੀਂ ਚੱਲਣ ਦਿਆਂਗੇ (ਵਿਘਨ) (ਸ਼ੋਰ) ਸਪੀਕਰ ਸਾਹਿਬ, ਚੀਫ ਮਨਿਸਟਰ ਸਾਹਿਬ ਨੇ ਸਾਡੀ ਗੱਲ ਉਤੇ ਇਕ ਤਜਵੀਜ਼ ਦਿਤੀ ਹੈ, ਸਾਨੂੰ ਉਹ ਤਜਵੀਜ਼ ਮਨਜ਼ੂਰ ਹੈ ਜਾਂ ਨਹੀਂ ਤੁਸੀਂ ਸੁਣ ਤਾਂ ਲਵੋ (ਵਿਘਨ) ਇਹ ਇਸ ਤਰ੍ਹਾਂ ਉਠ ਉਠ ਕੇ ਰੌਲਾ ਪਾ ਰਹੇ ਹਨ (ਵਿਘਨ) (ਸ਼ੋਰ) (ਬਹੁਤ ਸ਼ੋਰ)

ਸਪੀਕਰ ਸਾਹਿਬ, ਚੀਫ ਮਨਿਸਟਰ ਸਾਹਿਬ ਨੇ ਗਲਤ ਬਿਆਨੀ ਕੀਤੀ ਹੈ ਕਾਮਰੇਡ ਸੱਘੜ ਸਿੰਘ ਬਾਰੇ । ਸਾਡੀ ਪਾਰਟੀ ਉਤੇ ਦੂਸ਼ਨ ਲਾਇਆ ਹੈ । ਸਾਡੀ ਪਾਰਟੀ ਪਹਿਲੇ ਦਿਨ ਤੋਂ ਬੋਲੀ ਦਾ ਵਿਰੋਧ ਕਰਦੀ ਆਈ ਹੈ । ਚੀਫ ਮਨਿਸਟਰ ਸਾਹਿਬ ਆਪਣੀ ਗੱਲ ਨੂੰ ਸਾਫ ਕਰਨ ਲਈ ਗਲਤ ਕਹਿ ਰਹੇ ਹਨ (ਵਿਘਨ) ਸਪੀਕਰ ਸਾਹਿਬ, ਮੈਂ ਉਨ੍ਹਾਂ ਦੀ ਤਜਵੀਜ਼ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ, ਉਹ ਸੁਣਨਾ ਨਹੀਂ ਚਾਹੁੰਦੇ । (ਵਿਘਨ) ਇਸ ਦਾ ਮਤਲਬ ਇਹ ਹੈ ਕਿ ਚੀਫ ਮਨਿਸਟਰ ਸਾਹਿਬ ਨੇ ਜਿਹੜੀ ਤਜਵੀਜ਼ ਦਿਤੀ ਹੈ ਉਨ੍ਹਾਂ ਨੂੰ ਪਤਾ ਹੈ...............(ਵਿਘਨ) (ਸ਼ੋਰ)

**ਸ੍ਰੀ ਪਿਆਰਾ ਰਾਮ ਧੰਨੋਵਾਲੀ** : ਸਪੀਕਰ ਸਾਹਿਬ, ਡਾਂਗ ਸਾਹਿਬ ਦੀ ਜਦੋਂ ਮਰਜ਼ੀ ਆਉਂਦੀ ਹੈ ਐਵੇਂ ਖੜ੍ਹੇ ਹੋ ਕੇ ਬੋਲਣਾ ਸ਼ੁਰੂ ਕਰ ਦਿੰਦੇ ਹਨ (ਵਿਘਨ) (ਸ਼ੋਰ)

(ਇਸ ਵਕਤ ਬਹੁਤ ਸਾਰੇ ਮੈਂਬਰ ਸਾਹਿਬਾਨ ਖੜ੍ਹੇ ਹੋ ਕੇ ਉਚੀ ਉਚੀ ਬੋਲ ਰਹੇ ਸਨ ਅਤੇ ਕਾਫੀ ਸ਼ੋਰ ਦੇ ਕਾਰਣ ਸੁਣਾਈ ਨਹੀਂ ਸੀ ਦੇ ਰਿਹਾ)

## SHORT ADJOURNMENT OF THE HOUSE

**Mr. Speaker** : Since the House is disorderly, it is adjourned for 15 minutes.

11.10 A.M. *The Sabha then adjourned for* 15 *minutes and re-assembled at* 11.25 *A.M.*

## POINT OF ORDER RE: DISPOSAL OF EVACUEE LANDS (*RESUMPTION*)

**ਸਰਦਾਰ ਕਿਰਪਾਲ ਸਿੰਘ ਰੰਧਾਵਾ** : ** ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। (This is no point of order.)

**ਸਰਦਾਰ ਸੁਖਦੇਵ ਸਿੰਘ ਢਿਲੋਂ** : ** ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ। ਇਹ ਪਰੋਸੀਡਿੰਗਜ਼ ਦਾ ਭਾਗ ਨਾ ਬਣੇ। (This is no point of order. It should not form part of the proceedings.)

**Development Minister** (Captain Rattan Singh) : Point of order, Sir.

**Mr. Speaker** : What is your point of order ?

**Development Minister** (Captain Rattan Singh) : Sir, my point of order is, should this House take cognizance of this or should the matters be allowed to be moved on the basis of a Press Report ?

**ਸ੍ਰੀ ਸਪੀਕਰ** : ਕੇਵਲ ਪ੍ਰੈਸ ਰਿਪੋਰਟ ਦੇ ਆਧਾਰ ਉਤੇ ਕੋਈ ਕਾਰਵਾਈ ਨਹੀਂ ਹੋ ਸਕਦੀ (No action can be taken only on the basis of Press Report)

**ਵਿਕਾਸ ਮੰਤਰੀ** : ਸਪੀਕਰ ਸਾਹਿਬ, ਅੱਜ ਜਿਹੜੀ ਇਕ ਘੰਟਾ ਕਾਰਵਾਈ ਹੋਈ ਹੈ, ਇਹ ਸਾਰੀ ਇਕ ਪ੍ਰੈਸ ਦੀ ਰਿਪੋਰਟ ਦੇ ਆਧਾਰ ਤੇ ਹੋਈ ਹੈ। ਜੇ ਇਹ ਕਿਸੇ ਕਮੇਟੀ ਦੀ ਰਿਪੋਰਟ ਦੇ ਆਧਾਰ ਤੇ ਹੁੰਦੀ ਤਾਂ ਠੀਕ ਸੀ। ਇਸ ਲਈ ਮੈਂ ਗੁਜ਼ਾਰਿਸ਼ ਕਰਾਂਗਾ ਕਿ ਇਹ ਜਿਤਨੀ ਕਾਰਵਾਈ ਹੋਈ ਹੈ ਇਹ ਕਾਰਵਾਈ ਦਾ ਹਿੱਸਾ ਨਾ ਬਣੇ। ਤੁਸੀਂ ਆਪਣੀ ਰੂਲਿੰਗ ਦੇ ਦਿਤੀ ਹੈ।

**ਚੌਧਰੀ ਰਾਮ ਸਿੰਘ** : ** ** ** (ਸ਼ੋਰ) (ਵਿਘਨ)

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ। ਇਹ ਕਾਰਵਾਈ ਦਾ ਹਿੱਸਾ ਨਾ ਬਣੇ। (This is no point of order. It should not form part of the proceedings)

**Expunged as ordered by the Chair.

**ਵਿਕਾਸ ਮੰਤਰੀ** : ਸਪੀਕਰ ਸਾਹਿਬ, ਤੁਸੀਂ ਮੇਰਾ ਪੁਆਇੰਟ ਆਫ ਆਰਡਰ ਅੱਪਹੋਲਡ ਕੀਤਾ ਹੈ। ਉਸ ਬੇਸਿਜ਼ ਤੇ ਤੁਹਾਨੂੰ ਡਿਸੀਜ਼ਨ ਲੈਣਾ ਚਾਹੀਦਾ ਹੈ।

**ਸ੍ਰੀ ਸਰਦਾਰੀ ਲਾਲ ਕਪੂਰ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਜਿਸ ਵੇਲੇ ਐਡਜਰਨਮੈਂਟ ਮੋਸ਼ਨ ਹਾਊਸ ਵਿਚ ਆਈ ਤਾਂ ਤੁਸੀਂ ਉਸ ਨੂੰ ਕਾਲ ਅਟਨਸ਼ਨ ਵਿਚ ਬਦਲ ਦਿੱਤਾ। ਤੁਸੀਂ ਇਜਾਜ਼ਤ ਦੇ ਦਿੱਤੀ ਅਤੇ ਕਿੰਨੀ ਲੰਮੀ ਚੌੜੀ ਗੱਲ ਬਣ ਗਈ। ਲੀਡਰ ਸਾਹਿਬ ਨੇ ਇਹ ਕਿਹਾ ਕਿ ਕਲ੍ਹ 12.30 ਵਜੇ ਮੀਟਿੰਗ ਬੁਲਾਈ ਜਾਵੇਗੀ। ਸਾਰੇ ਹਰੀਜਨ ਮੈਂਬਰ ਇਕੱਠੇ ਹੋਣਗੇ। ਜੋ ਫੈਸਲਾ ਉਹ ਕਰਨਗੇ ਉਹ ਕੀਤਾ ਜਾਵੇਗਾ। ਇਸ ਲਈ ਇਹ ਗੱਲ ਤਾਂ ਖਤਮ ਹੋ ਚੁੱਕੀ ਹੈ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੈਂ ਤਾਂ ਕਾਰਵਾਈ ਨੂੰ ਖਤਮ ਕਰਨ ਦੀ ਕੋਸ਼ਿਸ਼ ਕੀਤੀ ਸੀ। ਇਨ੍ਹਾਂ ਨੇ ਹੋਣ ਨਹੀਂ ਦਿਤੀ। ਮੈਂ ਇਨ੍ਹਾਂ ਨੂੰ ਦੱਸ ਦਿਆਂਗਾ ਕਿ ਕੇ. ਪੀ. ਸਾਹਿਬ ਪ੍ਰਾਈਵੇਟਲੀ ਕੀ ਕਹਿੰਦੇ ਹਨ। ਹੁਣ ਡਿਸਿਪਲਿਨ ਦੀ ਖਾਤਰ ਇਹ ਕੁਝ ਹੋਰ ਕਹਿੰਦੇ ਹਨ। ਸਪੀਕਰ ਸਾਹਿਬ ਮੈਨੂੰ ਬੜੀ ਹੈਰਾਨੀ ਹੋਈ ਜਦ ਕੈਪਟਨ ਸਾਹਿਬ ਨੇ ਕਿਹਾ ਕਿ ਕਿਉਂਕਿ ਇਹ ਸਾਰੀ ਕਾਰਵਾਈ ਇਕ ਪ੍ਰੈਸ ਦੀ ਰਿਪੋਰਟ ਤੇ ਅਧਾਰਿਤ ਹੈ, ਇਸ ਲਈ ਇਸ ਨੂੰ ਕਾਰਵਾਈ ਵਿਚੋਂ ਕੱਢ ਦਿਓ। ਲੋਕ ਸਭਾ ਵਿਚ ਪ੍ਰੈਸ ਰਿਪੋਰਟ ਦੇ ਆਧਾਰ ਤੇ ਕਾਲ ਅਟੈਨਸ਼ਨ ਮੋਸ਼ਨਾਂ ਅਡਮਿਟ ਹੋਈਆਂ ਹਨ।

**ਵਿਦਿਆ ਮੰਤਰੀ** : ਉਥੇ ਜਲੰਧਰ ਵਾਲੀ ਪ੍ਰੈਸ ਨਹੀਂ ਜਾਂਦੀ।

**ਸਰਦਾਰ ਅਜਾਇਬ ਸਿੰਘ ਸੰਧੂ** : ਇਹ ਪ੍ਰੈਸ ਗੌਰਮਿੰਟ ਨੂੰ ਐਕਸਪੋਜ਼ ਕਰਦੀ ਹੈ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਹੋ ਸਕਦਾ ਹੈ ਸਾਡੇ ਪੰਜਾਬ ਦਾ ਪ੍ਰੈਸ ਬੜਾ ਮਾੜਾ ਹੋਵੇ। ਪਰ ਦਿੱਲੀ ਦਾ ਪ੍ਰੈਸ ਤਾਂ ਟਾਟੇ ਅਤੇ ਡਾਲਮੀਆਂ ਦਾ ਹੈ। ਉਥੇ ਪ੍ਰੈਸ ਰਿਪੋਰਟਾਂ ਦੇ ਆਧਾਰ ਤੇ ਕਾਲ ਅਟੈਨਸ਼ਨ ਮੋਸ਼ਨਾਂ ਅਡਮਿਟ ਹੁੰਦੀਆਂ ਹਨ। ਅੱਜ ਦੀ 'ਟ੍ਰਿਬਿਊਨ' ਵਿਚ ਇਕ ਰਿਪੋਰਟ ਦੇ ਆਧਾਰ ਤੇ ਮਨਿਸਟਰ ਨੇ ਸਟੇਟਮੈਂਟ ਦਿੱਤੀ ਹੈ। 'ਪੈਟਰੀਆਟ' ਨੇ ਅਰਬਨ ਸੀਲਿੰਗ ਬਾਰੇ ਜੋ ਗੱਲ ਕੀਤੀ ਹੈ, ਗੌਰਮਿੰਟ ਆਫ ਇੰਡੀਆ ਨੇ ਪੰਜਾਬ ਗੌਰਮਿੰਟ ਨੂੰ ਉਹੀ ਕਿਹਾ ਹੈ। ਸਾਡੇ ਇਕ ਆਨਰੇਬਲ ਮੈਂਬਰ ਨੇ ਇਹ ਗੱਲ ਕਹੀ। ਇਕ ਰਿਪੋਰਟ ਜਿਹੜੀ ਕਿ 10 ਦਿਨ ਪਹਿਲਾਂ ਛਪੀ ਸੀ ਉਸ ਨੂੰ ਕਿਸੇ ਨੇ ਕਾਂਟਰਾਡਿਕਟ ਨਹੀਂ ਕੀਤਾ। ਮੈਂ ਇਹ ਕਹਿੰਦਾ ਹਾਂ ਕਿ ਇਹ ਗੱਲ ਜੋ ਇਮਰਜ ਹੋਈ ਹੈ ਇਸ ਵਿਚ ਇਨ੍ਹਾਂ ਨੇ ਕਿਸੇ ਦਾ ਨਾਂ ਨਹੀਂ ਲਿਆ। ਕਿਸੇ ਨੇ ਉਸ ਨੂੰ ਔਨ ਕਰ ਲਿਆ ਕਿ ਉਸ ਦੀ ਵਾਈਫ ਦੇ ਨਾਂ ਕੋਈ ਜ਼ਮੀਨ ਨਹੀਂ। ਇਸ ਤੋਂ ਇਕ ਗਲ ਜ਼ਾਹਿਰ ਹੋ ਗਈ ਹੈ ਕਿ ਬੋਲੀਆਂ ਅਤੇ ਨਿਲਾਮੀਆਂ ਵੇਲੇ ਜ਼ਮੀਨ ਤਕੜੇ ਆਦਮੀ, ਡੰਡੇ ਵਾਲੇ, ਪੈਸੇ ਵਾਲੇ ਅਤੇ ਪੁਲੀਟੀਕਲ ਇਨਫਲੂਐਂਸ਼ਲ ਆਦਮੀ ਲੈ ਜਾਂਦੇ ਹਨ, ਗਰੀਬ ਹਰੀਜਨ ਨੂੰ ਨਹੀਂ ਮਿਲਦੀ। ਪਾਰਲੀਮੈਂਟਰੀ ਸੈਕਟਰੀ ਦਾ ਨਾਂ ਕਿਸੇ ਨੇ ਨਹੀਂ ਸੀ ਲਿਆ। ਜੇ ਮੈਂ ਗਲਤੀ ਨਾਲ ਕਹਿ ਦੇਵਾਂ ਕਿ ਨਿਲਾਮੀ ਦੇ ਤਰੀਕੇ ਨਾਲ ਫਲਾਣੇ ਮਨਿਸਟਰ ਨੇ ਆਪਣੀ ਬੀਵੀ ਦੇ ਨਾਂ 62 ਏਕੜ ਜ਼ਮੀਨ ਹਾਸਲ ਕਰ ਲਈ ਅਤੇ ਮੁੜ ਕੇ ਕਹਿ ਦੇਵਾਂ ਕਿ ਮੈਂ ਗਲਤੀ ਕਰ ਲਈ ਬੀਵੀ ਦੇ ਨਾਂ ਨਹੀਂ ਬੱਚਿਆਂ ਦੇ ਨਾਂ ਤੇ ਨਿਲਾਮੀ ਰਾਹੀਂ ਜ਼ਮੀਨ ਹਾਸਲ ਕੀਤੀ ਹੈ। ਇਸ ਦੇ ਵਿਚ ਕਿਹੜਾ ਵੱਡਾ ਗੁਨਾਹ ਹੋ ਗਿਆ ਹੈ ਜਿਸ ਦਾ ਤੁਹਾਨੂੰ ਗਿਲਾ ਹੈ।

ਚੀਫ ਮਨਿਸਟਰ ਸਾਹਿਬ ਨੇ ਬੜੀਆਂ ਗੱਲਾਂ ਕੀਤੀਆਂ ਹਨ। ਮੈਨੂੰ ਇਸ ਗੱਲ ਦੀ ਖੁਸ਼ੀ ਹੁੰਦੀ ਹੈ ਕਿ ਚੀਫ ਮਨਿਸਟਰ ਸਾਹਿਬ ਇਸ ਵੇਲੇ ਸਾਡੀ ਕਮਿਊਨਿਸਟ ਪਾਰਟੀ ਦੀ ਪੁਜ਼ੀਸ਼ਨ ਨੂੰ ਠੀਕ ਸਮਝਦੇ ਹਨ ਪਰ ਜਿਹੜੇ ਵੈਸਟਿਡ ਇਨਟ੍ਰੈਸਟਸ ਹਨ ਧੰਨੋਵਾਲੀ ਵਰਗੇ, ਉਨ੍ਹਾਂ ਦੇ ਅੱਗੇ

[ਕਾਮਰੇਡ ਸੱਤ ਪਾਲ ਡਾਂਗ]

ਗਿਆਨੀ ਜ਼ੈਲ ਸਿੰਘ ਬੇਬੱਸ ਹੈ । (ਥੰਪਿੰਗ) ਇਸ ਕਰਕੇ ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਬੇਨਤੀ ਕਰਾਂਗਾ ਕਿ ਜਦ ਤੱਕ ਕਮੇਟੀ ਦੀ ਰਿਪੋਰਟ ਨਹੀਂ ਆਉਂਦੀ ਐਕਸਟੈਨਸ਼ਨ ਲਓ । ਸਪੀਕਰ ਸਾਹਿਬ, ਕਮੇਟੀ ਦੇ ਮੈਂਬਰ ਸਾਹਿਬ ਨੇ ਕਿਹਾ ਸੀ ਕਿ ਪੰਦਰਾਂ ਦਿਨ ਦੇ ਅੰਦਰ ਅੰਦਰ ਰਿਪੋਰਟ ਦਿੱਤੀ ਜਾਵੇਗੀ । ਉਸ ਤੋਂ ਪਿੱਛੋਂ ਇਹ ਫੈਸਲਾ ਕਰਨ ਕਿ ਉਸ ਲੈਂਡ ਦੇ ਬਾਰੇ ਕੀ ਕਰਨਾ ਹੈ । ਜਿਹੜੀ ਮੀਟਿੰਗ ਇਨ੍ਹਾਂ ਨੇ ਰੱਖੀ ਹੈ ਉਸ ਮੀਟਿੰਗ ਵਿਚ ਵੀ ਧੰਨੋਵਾਲੀ ਵਰਗੇ ਹੀ ਬੈਠੇ ਹਨ, ਕੋਈ ਦਾਨਾ ਰਾਮ ਜੀ ਵਰਗੇ ਨਹੀਂ ਬੈਠੇ । ਮੈਂ ਇਸ ਗੱਲ ਤੇ ਫਖਰ ਮਹਿਸੂਸ ਕਰਾਂਗਾ ਕਿ ਜਦ ਰਿਪੋਰਟ ਆਵੇਗੀ ਤਾਂ ਕਈ ਉਡੱਗੇ ਜਾਣਗੇ ਔਰ ਮੈਂ ਸਮਝਾਂਗਾ ਕਿ ਗਿਆਨੀ ਜ਼ੈਲ ਸਿੰਘ ਜੀ ਨੇ ਠੀਕ ਕੰਮ ਕੀਤਾ ਹੈ ਜੇਕਰ ਉਨ੍ਹਾਂ ਲੋਕਾਂ ਨੂੰ ਜਿਹੜੇ ਕਿ ਗੁਨਾਹਗਾਰ ਹੋਣਗੇ ਉਨ੍ਹਾਂ ਨੂੰ ਪਾਰਟੀ ਵਿਚੋਂ ਕੱਢ ਦੇਣਗੇ । ਸਪੀਕਰ ਸਾਹਿਬ, ਤੁਸੀਂ ਵੇਖੋਗੇ ਕਿ ਇਕ ਅਸਤੀਫਾ ਨਹੀਂ ਬਲਕਿ ਕਈ ਅਸਤੀਫੇ ਆਉਣਗੇ । ਕਈ ਆਈ. ਏ. ਐਸ. ਅਫਸਰਾਂ ਦੇ ਅਸਤੀਫੇ ਆਉਣਗੇ ਕਈ ਡੀ. ਐਸ. ਪੀਜ਼. ਦੇ ਅਸਤੀਫੇ ਆਉਣਗੇ ।

ਇਸ ਲਈ ਮੇਰੀ ਬੇਨਤੀ ਹੈ ਕਿ ਜਿਤਨਾ ਚਿਰ ਰਿਪੋਰਟ ਨਹੀਂ ਆਉਂਦੀ ਉਤਨਾ ਚਿਰ ਤੱਕ ਬੋਲੀਆਂ ਰੋਕ ਦਿਤੀਆਂ ਜਾਣ । ਜਿਸ ਵੇਲੇ ਪੰਦਰਾਂ ਦਿਨਾਂ ਦੇ ਵਿਚ ਰਿਪੋਰਟ ਆ ਜਾਵੇ ਤਾਂ ਫੈਸਲਾ ਕਰ ਲਵੋ ।

**Development Minister** (Captain Rattan Singh) : Sir, my submission is this that Rule 105 is very specific.

"(1) A point of order shall relate to the interpretation or enforcement of these Rules or such Articles of the Constitution as regulate the business of the House and shall raise a question which is within the cognizance of the Speaker.

(2) A point of order may be raised in relation to the business before the House at the moment :

Provided that the Speaker may permit a member to raise a point of order during the interval between the termination of one item of business and the commencement of another if it relates to maintenance of order in or arrangement of business before the House.

(3) Subject to conditions referred to in sub-rules (1) and (2) a member may formulate a point of order and the Speaker shall decide whether the point raised is a point of order and, if so, give his decision thereon, which shall be final.

(4) No debate shall be allowed on a point of order, but the Speaker , may if he thinks fit, hear members before giving his decision."

I raised a specific point of order and you were pleased to give a specific ruling and that ruling is final. Once you have given a ruling today and that ruling is not only passed today, it is the practice of this House.

I raised only one line and you upheld that. The House must enforce the Speaker's decision. It is our duty to enforce the decision. This is not right. I will submit that there should be finality. They should not be allowed to drift.

ਸੋ. ਸਪੀਕਰ ਸਾਹਿਬ, ਮੇਰੀ ਇਲਤਜਾ ਹੈ ਕਿ ਤੁਹਾਡਾ ਮਨਸ਼ਾ ਪੁਆਇੰਟ ਆਫ ਆਰਡਰ ਨੂੰ ਮਿਸਯੂਜ਼ ਕਰਨ ਦਾ ਨਹੀਂ ਹੈ, ਹੋ ਸਕਦਾ ਹੈ ਕਿਸੇ ਹੋਰ ਮੈਂਬਰ ਸਾਹਿਬ ਦਾ ਭਾਵੇਂ ਹੋਵੇ । He may not be knowing the rule ਤੁਸੀਂ ਫਾਈਨਲ ਡਿਸੀਜ਼ਨ ਦੇ ਚੁੱਕੇ ਹੋ ਕਿ ਮੇਰਾ ਪੁਆਇੰਟ ਆਫ ਆਰਡਰ ਠੀਕ ਹੈ । ਤੁਸੀਂ ਮੇਰੇ ਪੁਆਇੰਟ ਆਫ ਆਰਡਰ ਨੂੰ ਅੱਪਹੋਲਡ ਕੀਤਾ ਹੈ ਪਰ ਇਨ੍ਹਾਂ ਨੇ ਕੁਝ ਹੋਰ ਹੀ ਕਰ ਦਿੱਤਾ ਹੈ । ਇਨ੍ਹਾਂ ਨੇ ਤਕਰੀਰਾਂ ਹੀ ਸ਼ੁਰੂ ਕਰ ਦਿੱਤੀਆਂ ਹਨ ਔਰ ਤੁਸੀਂ ਉਨ੍ਹਾਂ ਨੂੰ ਅਲਾਓ ਕਰ ਰਹੇ ਹੋ ।

**Sardar Ajaib Singh Sandhu** : Mr. Speaker, he is himself making a speech.

**ਵਿਕਾਸ ਮੰਤਰੀ** : ਸਪੀਕਰ ਸਾਹਿਬ, ਇਸ ਕਰਕੇ ਮੈਂ ਬੇਨਤੀ ਕਰਾਂਗਾ ਕਿ ਤੁਸੀਂ ਜੇਕਰ ਫੈਸਲਾ ਦੇ ਦਿੱਤਾ ਹੈ ਤਾਂ ਇਸ ਡਿਸੀਜ਼ਨ ਉਪਰ ਅਮਲ ਕਰਾਓ ਨਹੀਂ ਤਾਂ ਮੈਂ ਵੀ ਲੰਬੀ ਚੌੜੀ ਸਪੀਚ ਕਰ ਸਕਦਾ ਹਾਂ।

**ਸਰਦਾਰ ਸੁਰਜੀਤ ਸਿੰਘ ਬਰਨਾਲਾ** : ਸਪੀਕਰ ਸਾਹਿਬ ਕਪਤਾਨ ਸਾਹਿਬ ਨੇ ਰੂਲ 105 ਦੀ ਪ੍ਰੋਵੀਜ਼ਨ ਪੜ੍ਹੀ ਹੈ ਔਰ ਪੰਦਰਾਂ ਮਿੰਟਾਂ ਲਈ ਸਪੀਚ ਕਰ ਚੁੱਕੇ ਹਨ । ਇਸ ਤਰ੍ਹਾਂ ਹੀ ਸਰਦਾਰ ਉਮਰਾਓ ਸਿੰਘ ਹੋਰੀਂ ਬੋਲਦੇ ਰਹੇ ਹਨ । ਜਦੋਂ ਇਨ੍ਹਾਂ ਨੇ ਬੋਲਣਾ ਹੁੰਦਾ ਹੈ ਤਾਂ ਰੂਲ 105 ਨੂੰ ਲੈ ਕੇ ਬੋਲਣ ਲਗ ਪੈਂਦੇ ਹਨ । ਬਹਰ-ਹਾਲ ਅਸੀਂ ਇਸ ਮਾਮਲੇ ਨੂੰ ਤਾਂ ਖਤਮ ਕਰਨਾ ਚਾਹੁੰਦੇ ਹਾਂ ।

(ਇਸ ਸਮੇਂ ਸਰਦਾਰ ਅਜਾਇਬ ਸਿੰਘ ਸੰਧੂ ਬੋਲਣ ਲਈ ਖੜੇ ਹੋਏ)

**ਸ੍ਰੀ ਸਪੀਕਰ** : ** ** ** ** **

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ, ਮੇਰਾ ਖਿਆਲ ਹੈ ਕਿ ਮੈਂ ਤਿੰਨ ਚਾਰ ਵਾਰ ਰਿਪੋਰਟ ਪੜ੍ਹੀ ਹੈ ** ** ** **

**ਸਰਦਾਰ ਅਜਾਇਬ ਸਿੰਘ ਸੰਧੂ** : ਮੈਂ ਤੁਹਾਨੂੰ ਫਿਰ ਪੜ੍ਹਕੇ ਸੁਣਾ ਦਿੰਦਾ ਹਾਂ । (ਵਿਘਨ) (ਸ਼ੋਰ)

**ਵਿਦਿਆ ਮੰਤਰੀ** : ਸਪੀਕਰ ਸਾਹਿਬ ਅਗਰ ਹਾਊਸ ਵਿਚ ਐਲੀਗੇਸ਼ਨਜ਼ ਲਗਾਏ ਜਾਣ ਤਾਂ ਸਪੈਸੇਫਿਕ ਲਗਾਏ ਜਾਣ । ਇਸ ਹਾਊਸ ਦੀ ਪ੍ਰੰਪਰਾ ਹੈ ਕਿ ਕਿਸੇ ਮੈਂਬਰ ਨੇ ਅਗਰ ਕਿਸੇ ਤੇ ਐਲੀਗੇਸ਼ਨ ਲਗਾਉਣੇ ਹਨ ਤਾਂ ਉਹ ਸਪੈਸੀਫੀਕਲੀ ਲਗਾਵੇ । ਇਹ ਕਹਿੰਦੇ ਹਨ ਕਿ ਮੈਨੂੰ ਪਤਾ ਨਹੀਂ ਹੈ । ਜੇਕਰ ਕਿਸੇ ਦੇ ਖਿਲਾਫ ਹੈ ਤਾਂ ਉਸ ਦਾ ਨਾਉਂ ਲਓ । (ਵਿਘਨ) ਸਪੀਕਰ ਸਾਹਿਬ, ਬੜੀ ਹੈਰਾਨੀ ਦੀ ਗੱਲ ਹੈ ਕਿ ਡਿਪਟੀ ਲੀਡਰ ਆਫ ਦੀ ਪਾਰਟੀ ਹੋਵੇ ਔਰ ਇਸ ਤਰ੍ਹਾਂ ਦੀਆਂ ਗੈਰ-ਜ਼ਿੰਮੇਵਾਰੀ ਦੀਆਂ ਗੱਲਾਂ ਕਰੇ । (ਵਿਘਨ) (ਸ਼ੋਰ)

**Sardar Ajaib Singh Sandhu** : You are speaking without the permission of the Speaker.

**Education and Revenue Minister** : You cannot make vague allegations. You should behave properly. You should know how to behave.

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ ਮੈਂ ਠੰਡੇ ਦਿਮਾਗ ਨਾਲ ਗੱਲ ਕਰਨਾ ਚਾਹੁੰਦਾ ਹਾਂ । (ਵਿਘਨ) (ਹਾਸਾ) ਮੈਂ ਕਿਸੇ ਦੇ ਖਿਲਾਫ ਐਲੀਗੇਸ਼ਨ ਨਹੀਂ ਸੀ ਲਗਾਇਆ (ਵਿਘਨ)

(ਇਸ ਸਮੇਂ ਸਿਖਿਆ ਮੰਤਰੀ ਜੀ ਖੜ੍ਹੇ ਸਨ)

**ਸ੍ਰੀ ਸਪੀਕਰ** : ਵਜ਼ੀਰ ਸਾਹਿਬ ਤੁਸੀਂ ਬੈਠੋ । ਇਹ ਨਿਲਾਮੀ ਦੇ ਬਾਰੇ ਫੈਕਟਸ ਫਿਗਰਜ਼ ਦਿੱਤੇ ਗਏ ਹਨ ਔਰ ਜਿਸ ਵੇਲੇ ਇਹ ਬੋਲੀਆਂ ਹੋਈਆਂ ਹੋਣਗੀਆਂ ਉਸ ਸਮੇਂ ਠੀਕ

**Expunged in accordance with the resolution passed by the House at page 145 *infra.*

[ ਸ੍ਰੀ ਸਪੀਕਰ ]

ਢੰਗ ਨਾਲ ਹੀ ਜ਼ਮੀਨ ਲਈ ਗਈ ਹੋਵੇਗੀ । ਕਾਨੂੰਨ ਦੇ ਮੁਤਾਬਿਕ ਹੀ ਅਲਾਟਮੈਂਟ ਹੋਈ ਹੋਵੇਗੀ। (*Addressing the Education Minister* : Please resume your seat. Facts and figures pertaining to the auction have been given. At the time of the auction the land must have been obtained in a proper manner and the allotments must have been made under the law.)

**ਵਿਦਿਆ ਮੰਤਰੀ** : ਪਰ ਇਨ੍ਹਾਂ ਨੂੰ ਚਾਹੀਦਾ ਹੈ ਕਿ ਬੰਦਾ ਜਿਹੜਾ ਇਹ ਕਹਿੰਦੇ ਹਨ ਉਸ ਨੂੰ ਸਪੈਸੀਫਾਈ ਕਰਨ । (ਵਿਘਨ)

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ, ਮੈਂ ਤਾਂ ਹੈਰਾਨ ਹਾਂ ਕਿ ਰਿਪੋਰਟਾਂ ਵਿਚ ਦੋ ਤਿੰਨ ਮੈਂਬਰ ਪਾਰਲੀਮੈਂਟ ਦੇ ਹਨ, ਦੋ ਤਿੰਨ ਐਮ. ਐਲ. ਏ. ਵੀ ਹਨ । ਮੈਨੂੰ ਇਤਰਾਜ਼ ਨਹੀਂ ਹੈ । (ਵਿਘਨ) (ਸ਼ੋਰ) ਪਿਛਲੇ ਦਿਨਾਂ ਵਿਚ ਚੀਫ ਮਨਿਸਟਰ ਸਾਹਿਬ ਨੇ ਸਾਡੀ ਪਾਰਟੀ ਉਤੇ ਅਖਬਾਰ ਪੜ੍ਹਕੇ ਇਲਜ਼ਾਮ ਲਗਾਏ ਸਨ ਔਰ ਤੁਸੀਂ ਵੀ ਉਨ੍ਹਾਂ ਨੂੰ ਓਨ ਕੀਤਾ ਸੀ (ਥੰਪਿੰਗ) (ਵਿਘਨ)

**ਵਿਦਿਆ ਮੰਤਰੀ** : ਸਪੀਕਰ ਸਾਹਿਬ, ਇਹ ਸਪੈਸੀਫਾਈ ਕਰਨ * * *

**ਸ੍ਰੀ ਸਪੀਕਰ** : ਹੁਣ ਇਹ ਮਾਮਲਾ ਇਥੇ ਹੀ ਮੁੱਕ ਜਾਣਾ ਚਾਹੀਦਾ ਹੈ । (ਵਿਘਨ) (This matter should now rest here)

(ਇਸ ਸਮੇਂ ਬਹੁਤ ਸਾਰੇ ਮੈਂਬਰ ਸਾਹਿਬਾਨ ਖੜ੍ਹੇ ਸਨ)

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ਆਨ ਏ ਪੁਆਇੰਟ ਆਫ ਆਰਡਰ, ਸਰ । ਮੈਂ ਅੱਜ ਸਵੇਰ ਦਾ ਸ਼ਾਂਤੀ ਨਾਲ ਵੇਖ ਰਿਹਾ ਹਾਂ ਕਿ ਜਿੰਨਾ ਸ਼ੋਰ ਹਰੀਜਨਾਂ ਦੇ ਖਿਲਾਫ ਪਿਆ ਹੈ ਕਿ ਫਲਾਣੇ ਅਫਸਰ ਨੇ ਜ਼ਮੀਨ ਲੈ ਲਈ ਫਲਾਣੇ ਐਮ. ਪੀ. ਨੇ ਜ਼ਮੀਨ ਲੈ ਲਈ ਅਤੇ ਅਲਾਟ ਕਰਵਾ ਲਈ । ਮੈਂ ਆਪ ਦੀ ਰਾਹੀਂ ਚੀਫ ਮਨਿਸਟਰ ਸਾਹਿਬ ਅੱਗੇ ਦਰਖਾਸਤ ਕਰਨੀ ਚਾਹੁੰਦਾ ਹਾਂ ਕਿ ਜਿੰਨੀ ਇਵੈਕਿਊ ਲੈਂਡ ਹਰੀਜਨਾਂ ਨੇ, ਜੱਟਾਂ ਨੇ ਹਾਊਸ ਦੇ ਮੈਂਬਰਾਂ ਨੇ ਜਾਂ ਸਾਬਿਕ ਮਨਿਸਟਰਾਂ ਨੇ ਅਲਾਟ ਕਰਵਾਈ ਹੈ (ਵਿਘਨ) ਮੇਰੇ ਪਾਸ ਕੋਈ ਨਹੀਂ ਜੇਕਰ ਸਾਬਿਤ ਕਰ ਦਿਓ ਤਾਂ ਦੁਗਣੀ ਬਾਹਰ ਤੋਂ ਮੁਲ ਲੈ ਕੇ ਦੇਵਾਂਗਾ । ਮੈਂ ਤੁਹਾਡੇ ਰਾਹੀਂ ਸਪੀਕਰ ਸਾਹਿਬ, ਚੀਫ ਮਨਿਸਟਰ ਸਾਹਿਬ ਨੂੰ ਦਰਖਾਸਤ ਕਰਨੀ ਚਾਹੁੰਦਾ ਹਾਂ ਕਿ ਹਰੀਜਨਾਂ ਤੇ ਅੱਜ ਇੰਨਾਂ ਜ਼ੋਰ ਚੱਲਿਆ ਹੈ ਕਿਰਪਾ ਕਰਕੇ ਨਾਨ-ਹਰੀਜਨਾਂ ਦੀ ਅਤੇ ਜਿਨ੍ਹਾਂ ਦਾ ਜ਼ਿਕਰ ਮੈਂ ਉਪਰ ਕੀਤਾ ਹੈ ਉਨ੍ਹਾਂ ਸਾਰਿਆਂ ਦੇ ਬਾਰੇ ਵਿਚ ਇਨਕੁਆਇਰੀ ਕਰ ਲੈਣ ਤਾਂ ਇਹ ਪੰਜਾਬ ਤੇ ਇਕ ਵੱਡਾ ਉਪਕਾਰ ਕਰਨਗੇ ।

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ, ਮੈਂ ਇਨ੍ਹਾਂ ਦੀ ਇਸ ਤਜਵੀਜ਼ ਨੂੰ ਐਨਡੋਰਸ ਕਰਦਾ ਹਾਂ ਬੇਸ਼ਕ ਇਸ ਤਰ੍ਹਾਂ ਦੀ ਇਨਕੁਆਇਰੀ ਕਰਵਾ ਲਈ ਜਾਵੇ । (ਵਿਘਨ)

**ਵਿਦਿਆ ਮੰਤਰੀ** : ਆਨ ਏ ਪੁਆਇੰਟ ਆਫ ਆਰਡਰ, ਸਰ । ਮੈਂ ਆਪ ਦਾ ਧਿਆਨ ਸਪੀਕਰ ਸਾਹਿਬ, ਕੌਲ ਅਤੇ ਸ਼ਕਦਰ ਦੀ ਕਿਤਾਬ ਵੱਲ ਦਿਵਾਂਦਾ ਹਾਂ । (ਵਿਘਨ)

**ਸ੍ਰੀ ਸਪੀਕਰ** : ਪਰ ਉਨ੍ਹਾਂ ਨੇ ਐਲੀਗੇਸ਼ਨ ਨਹੀਂ ਲਗਾਏ । (ਵਿਘਨ) (But no allegations were levelled by him.)

**ਵਿਦਿਆ ਮੰਤਰੀ** : ਸਪੀਕਰ ਸਾਹਿਬ, ਮੇਰੀ ਬੇਨਤੀ ਇਹ ਹੈ ਕਿ ਲੋਕ ਸਭਾ ਵਿਚ ਇਕ ਕੋਡੀਫਾਈਡ ਪਰੋਸੀਜਰ ਹੈ । ਜੇਕਰ ਆਪ ਆਗਿਆ ਦਿਓ ਤਾਂ ਮੈਂ ਪੜ੍ਹ ਕੇ ਸੁਣਾ ਦਿੰਦਾ ਹਾਂ ਤਾਂ ਕਿ ਮਾਮਲਾ ਸਾਫ ਹੋ ਸਕੇ (ਵਿਘਨ)

(ਅਪੋਜੀਸ਼ਨ ਵੱਲੋਂ : ਨੋ ਨੋ ਦੀਆਂ ਆਵਾਜ਼ਾਂ ਅਤੇ ਸ਼ੋਰ)

**ਸ੍ਰੀ ਸਪੀਕਰ** : ਸਰਦਾਰ ਉਮਰਾਓ ਸਿੰਘ ਜੀ, ਇਹ ਮਾਮਲਾ ਖਤਮ ਹੋ ਗਿਆ ਹੈ, ਕਾਰਵਾਈ ਅੱਗੇ ਚੱਲਣੀ ਚਾਹੀਦੀ ਹੈ । (Sardar Umrao Singh ji, that matter is over. Let us proceed further.)

**ਵਿਦਿਆ ਮੰਤਰੀ** : ਆਨ ਏ ਪੁਆਇੰਟ ਆਫ ਆਰਡਰ, ਸਰ । (ਵਿਘਨ) (ਆਵਾਜ਼ਾਂ : ਨੋ, ਨੋ,) ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ 'ਕੌਲ ਅਤੇ ਸ਼ਕਦਰ' ਦੇ ਪੰਨਾ 780 ਤੇ ਇਹ ਲਿਖਿਆ ਹੋਇਆ ਹੈ ।

In a recent ruling, the Speaker laid down the following procedure to be followed in dealing with allegations made against outsiders :—

(1) No member shall be allowed to make an allegation against an outsider unless he has obtained the prior permission of the Speaker after giving advance notice thereof to the Speaker and the Minister concerned. Such notice shall give the name of the person concerned, the nature of allegation against him and some evidence to show that there is a prima *facie case.*

(2) Where a member makes an allegation in the House against an outsider without obtaining the prior permission of the Speaker, the same may not form part of the record of the House.

ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਸੰਧੂ ਸਾਹਿਬ ਨੇ ਬਗੈਰ ਤੁਹਾਡੇ ਤੋਂ ਪੁੱਛੇ ਦੇ (ਵਿਘਨ)

**Sardar Ajaib Singh Sandhu** : With permission.

**ਵਿਦਿਆ ਮੰਤਰੀ** : ਅਤੇ ਬਗੈਰ ਨੋਟਿਸ ਦਿਤੇ ਦੇ ਐਲੀਗੇਸ਼ਨਜ਼ ਲਗਾਏ ਹਨ (ਵਿਘਨ)

**Sardar Ajaib Singh Sandhu**: No, no.

**Mr. Speaker**: Comrade Josh.

**ਵਿਦਿਆ ਮੰਤਰੀ** : ਸਪੀਕਰ ਸਾਹਿਬ ਮੈਂ ਇਸ ਗੱਲ ਤੇ ਤੁਹਾਡੀ ਰੂਲਿੰਗ ਚਾਹੁੰਦਾ ਹਾਂ ਕਿ ਇਹ ਐਲੀਗੇਸ਼ਨਜ਼ ਜਿਹੜੀਆਂ ਕਿ ਸੰਧੂ ਸਾਹਿਬ ਨੇ ਲਗਾਈਆਂ ਹਨ । ਹਾਊਸ ਦੀ ਕਾਰਵਾਈ ਵਿਚੋਂ ਐਕਸਪੰਜ ਕਰਨੀਆਂ ਚਾਹੀਦੀਆਂ ਹਨ । (ਵਿਘਨ)

**ਡਾਕਟਰ ਅਮੀਰ ਸਿੰਘ ਕਲਕਟ** : (ਉੱਚੀ ਆਵਾਜ਼ ਵਿਚ) ਪੁਆਇੰਟ ਆਫ ਆਰਡਰ, ਸਰ ।

**Mr. Speaker** : Comrade Shamsher Singh Josh.

**ਵਿਦਿਆ ਮੰਤਰੀ**: ਇਹ ਜਿਹੜਾ ਸਾਡਾ ਗਰੰਥ ਸਾਹਿਬ ਹੈ (ਵਿਘਨ) (ਸ਼ੋਰ)

**ਸਰਦਾਰ ਅਜਾਇਬ ਸਿੰਘ ਸੰਧੂ** : ਇਹ ਲਫ਼ਜ਼ ਇਨ੍ਹਾਂ ਨੂੰ ਵਾਪਿਸ ਲੈਣਾ ਚਾਹੀਦਾ ਹੈ । (ਵਿਘਨ)

**Education Minister** : I am sorry, Sir ਇਹ ਕਿਤਾਬ ਜਿਹੜੀ ਕਿ ਸਾਡੇ ਲਈ ਮੁਤਬੱਰਕ ਹੈ ਇਸ ਵਿਚ ਜੋ ਲਿਖਿਆ ਹੈ ਉਸ ਨੂੰ ਸਾਨੂੰ ਇਥੇ ਫਾਲੋ ਕਰਨਾ ਚਾਹੀਦਾ ਹੈ । ਇਹ ਲੋਕ ਸਭਾ ਦੇ ਸਪੀਕਰ ਦੀ ਰੂਲਿੰਗ ਹੈ । ਇਥੇ ਵਾਈਡ ਐਲੀਗੇਸ਼ਨਜ਼ ਲਗਦੀਆਂ ਰਹਿੰਦੀਆਂ ਹਨ (ਵਿਘਨ) ਇਨ੍ਹਾਂ ਨੂੰ ਐਕਸਪੰਜ ਕੀਤਾ ਜਾਣਾ ਚਾਹੀਦਾ ਹੈ । (ਵਿਘਨ)

**Mr. Speaker**: Comrade Josh.

**ਵਿਦਿਆ ਮੰਤਰੀ** : ਮੈਂ, ਸਪੀਕਰ ਸਾਹਿਬ, ਆਪ ਪਾਸੋਂ ਐਕਸਪੰਕਸ਼ਨ ਦੇ ਬਾਰੇ ਵਿਚ ਰੂਲਿੰਗ ਜਾਣਨਾ ਚਾਹੁੰਦਾ ਹਾਂ ।

**ਸ੍ਰੀ ਸਪੀਕਰ** : ਤੁਸੀਂ ਜਿਹੜਾ ਰੂਲ 109 ਪੜ੍ਹਿਆ ਹੈ ਇਹ ਐਕਸਪੰਕਸ਼ਨ ਆਫ ਵਰਡਜ਼ ਦੇ ਬਾਰੇ ਵਿਚ ਹੈ, ਸਾਰੀ ਡੀਬੇਟ ਦੇ ਬਾਰੇ ਵਿਚ ਨਹੀਂ । (Rule 109 that you have read is about the expunction of words and not about the whole debate.)

Rule 109—Expunging of words from debates:—

(1) If the Speaker is of the opinion that a word or words has or have been used in debate which is or are defamatory or indecent or unparliamentary or undignified, he may, in his discretion order that such word or words be expunged from the proceedings of the Assembly.

**ਵਿਦਿਆ ਮੰਤਰੀ** : ਇਹ ਐਲੀਗੇਸ਼ਨਜ਼ ਬਾਹਰ ਲਗਾਉਣ । (ਵਿਘਨ)

**ਸ੍ਰੀ ਸਪੀਕਰ** : ਤੁਸੀਂ ਤਾਂ ਇਹ ਵੀ ਕੀਤਾ ਹੋਇਆ ਹੈ ਕਿ ਜਿਹੜੀ ਗੱਲ ਵਿਦਾਊਟ ਦੀ ਪਰਮਿਸ਼ਨ ਆਫ ਦੀ ਚੇਅਰ ਕਹੀ ਜਾਵੇ ਉਹ ਪਾਰਟ ਆਫ ਦੀ ਪਰੋਸੀਡਿੰਗ ਨਾ ਬਣੇ । ਹੋਰ ਕੋਈ ਪਰੈਕਟਿਸ ਹੈ ਨਹੀਂ ਜਿਸ ਨੂੰ ਅਸੀਂ ਫਾਲੋ ਕਰਦੇ ਹੋਈਏ । (We also follow the practice that anything said without the permission of the Chair should not form part of the proceedings. There is no other convention which we follow in this respect.)

**ਵਿਦਿਆ ਮੰਤਰੀ** : ਮੈਂ ਤਾਂ ਆਪ ਦਾ ਧਿਆਨ ਲੋਕ ਸਭਾ ਦੇ ਸਪੀਕਰ ਦੀ ਰੂਲਿੰਗ ਵੱਲ ਦਿਵਾਇਆ ਹੈ ਉਸ ਨੂੰ ਨਾ ਮੰਨਣ ਦਾ ਤੁਹਾਡਾ ਅਖ਼ਤਿਆਰ ਹੈ ਤੁਸੀਂ ਕਹਿ ਦਿਓ । (ਵਿਘਨ) (ਸ਼ੋਰ)

**ਵਿਦਿਆ ਮੰਤਰੀ** : ਮੈਂ ਰੂਲਿੰਗ ਆਪਣੇ ਪੁਆਇੰਟ ਆਫ ਆਰਡਰ ਤੇ ਚਾਹੁੰਦਾ ਹਾਂ । (ਵਿਘਨ)

**ਸ੍ਰੀ ਸਪੀਕਰ** : ਪੰਨਾ 780 ਜਿਹੜਾ ਤੁਸੀਂ ਰੈਫਰ ਕੀਤਾ ਹੈ ਇਹ ਕਨਿਕਲੂਡ ਕਰਦਾ ਹੈ ।

(The page 780 which you have referred to concludes thus):

"When the ruling was announced by the Speaker in the House, several members observed that the rules and past conventions did not require the previous permission of the Speaker but only a previous intimation to him. The Speaker observed that he would discuss the matter with the leaders of parties/groups in the House."

**ਵਿਦਿਆ ਮੰਤਰੀ** : ਜਿਥੇ ਤੱਕ ਇਸ ਗੱਲ ਦਾ ਤੁਅੱਲਕ ਹੈ ਕਿ ਕੋਈ ਇਸ ਹਾਊਸ ਵਿਚ ਐਲੀਗੇਸ਼ਨਜ਼ ਲਗਾਵੇ (ਵਿਘਨ)

**ਸ੍ਰੀ ਸਪੀਕਰ** : ਜੇਕਰ ਇਸ ਪਰੈਕਟਿਸ ਨੂੰ ਤੁਸੀਂ ਠੀਕ ਖਿਆਲ ਕਰਦੇ ਹੋ ਤਾਂ ਇਸ ਨੂੰ ਰੂਲਜ਼ ਕਮੇਟੀ ਨੂੰ ਰੈਫਰ ਕਰ ਦੇਵਾਂਗੇ । (ਵਿਘਨ) (ਸ਼ੋਰ) (If the hon. Minister thinks it to be a good practice then I can refer it to the Rules Committee for consideration.)

**ਵਿਕਾਸ ਮੰਤਰੀ** : ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਜਿਹੜਾ ਤੁਹਾਡਾ ਡੀਸੀਜ਼ਨ ਹੈ ਮੈਂ ਅਰਜ਼ ਕਰਾਂਗਾ ਕਿ ਤੁਸੀਂ ਇਸ ਤੇ ਗੌਰ ਕਰ ਲਵੋ । ਮੈਂ ਸਮਝਦਾ ਹਾਂ ਕਿ ਕੋਈ ਐਸੀ ਗੱਲ ਜਿਹੜੀ ਕਿ ਪ੍ਰੈਸ ਰਿਪੋਰਟ ਦੇ ਬੇਸ ਤੇ ਹੋਵੇ ਉਹ ਪ੍ਰੋਸੀਡਿੰਗ ਦਾ ਪਾਰਟ ਨਹੀਂ ਹੋਣਾ ਚਾਹੀਦਾ।

**ਸ੍ਰੀ ਸਪੀਕਰ** : ਕਪਤਾਨ ਸਾਹਿਬ, ਐਸੇ ਕੋਈ ਰੂਲਜ਼ ਨਹੀਂ ਹਨ । (ਸ਼ੋਰ) ਬਾਕੀ ਹਾਊਸ ਜੋ ਚਾਹੇ ਕਰ ਸਕਦਾ ਹੈ । (That is not laid down in any rule (Noise). The House can do what it desires to do.)

**ਵਿਦਿਆ ਮੰਤਰੀ** : ਸਪੀਕਰ ਸਾਹਿਬ, ਰੂਲਜ਼ ਹਨ, ਇਸ ਤਰ੍ਹਾਂ ਤਾਂ ਹਰ ਕਿਸੇ ਮੈਂਬਰ ਦੇ ਖਿਲਾਫ ਐਲੀਗੇਸ਼ਨਜ਼ ਆਉਣਗੇ । ਕੱਲ੍ਹ ਨੂੰ ਚੀਫ ਮਨਿਸਟਰ ਨੂੰ ਵੀ ਕਿਹਾ ਜਾ ਸਕਦਾ ਹੈ । ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਦੀਆਂ ਲੀਹਾਂ ਨਹੀਂ ਪਾਉਣੀਆਂ ਚਾਹੀਦੀਆਂ । ਇਹ ਇਸ ਹਾਊਸ ਦੇ ਡੈਕੋਰਮ ਦਾ ਸਵਾਲ ਹੈ । (ਵਿਘਨ) (ਸ਼ੋਰ)

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਦਰਅਸਲ ਗੱਲ ਇਹ ਹੈ ਕਿ ਸਰਕਾਰ ਅਰਬਨ ਸੀਲਿੰਗ ਦਾ ਬਿਲ ਨਹੀਂ ਲਿਆਉਣਾ ਚਾਹੁੰਦੀ, ਉਹ ਇਸ ਤਰ੍ਹਾਂ ਦੀਆਂ ਗੱਲਾਂ ਕਰਕੇ ਵਕਤ ਨੂੰ ਟਾਲਣਾ ਚਾਹੁੰਦੇ ਹਨ । (ਵਿਘਨ) (ਸ਼ੋਰ)

**Comrade Shamsher Singh Josh** : Sir, I beg to draw the attention of the Government towards a matter of urgent public importance, namely,.....

**ਡਾਕਟਰ ਅਮੀਰ ਸਿੰਘ ਕਲਕਟ** ** ** ** (ਸ਼ੋਰ)

**ਸ੍ਰੀ ਸਪੀਕਰ** : ਜੋ ਕੁਝ ਆਨਰੇਬਲ ਮੈਂਬਰ ਕਹਿ ਰਹੇ ਹਨ that should not form part of the proceedings. (ਸ਼ੋਰ)

(Whatever the hon. Member is saying that should not form part of the proceedings). (*Noise*).

**ਸਰਦਾਰ ਗੁਰਦਰਸ਼ਨ ਸਿੰਘ** : ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਇਹ ਇਕ ਤਰੀਕਾ ਹੈ ਕਿ ਜਦੋਂ ਕਿਸੇ ਆਨਰੇਬਲ ਮੈਂਬਰ ਦੇ ਖਿਲਾਫ ਕੋਈ ਅਨਡਿਗਨੀਫਾਈਡ ਵਰਡਜ਼ ਕਹੇ ਜਾਣ ਜਾਂ ਝੂਠੇ ਐਲੀਗੇਸ਼ਨਜ਼ ਲਾਏ ਜਾਣ ਤਾਂ ਉਹ ਚੇਅਰ ਦੀ ਇਜ਼ਾਜ਼ਤ ਦੇ ਨਾਲ ਜਾਂ ਤਾਂ ਐਕਸਪੰਜ ਕਰਾਏ ਜਾਂਦੇ ਹਨ ਜਾਂ ਵਿਦਡਰਾ ਹੋ ਸਕਦੇ ਹਨ..........(ਸ਼ੋਰ) (ਕਈ ਆਨਰੇਬਲ ਮੈਂਬਰਜ਼ : ਝੂਠ ਸ਼ਬਦ ਅਨਪਾਰਲੀਮੈਂਟਰੀ ਹੈ, ਵਿਦਡਰਾ ਕਰੋ ।)

**ਸ੍ਰੀ ਸਪੀਕਰ** : ਮੈਂ ਵੀ ਤਾਂ ਇਹੋ ਕਹਿੰਦਾ ਹਾਂ ਕਿ ਜੇ ਕੋਈ ਸ਼ਬਦ ਅਨਡਿਗਨੀਫਾਈਡ ਹੋਵੇ ਉਹ ਐਕਸਪੰਜ ਹੋ ਸਕਦਾ ਹੈ, ਪਰ ਸਾਰੀ ਡੀਬੇਟ ਤਾਂ ਐਕਸਪੰਜ ਨਹੀਂ ਹੋ ਸਕਦੀ । (I am also saying the same thing that an undignified word can be expunged but not the full debate.)

---

* * *Expunged as ordered by the Chair

**Development Minister** (Captain Rattan Singh) : Sir, in this connection, I quote from the Book by Kaul and Shakdher. At page 778, it is mentioned—

> "A member has to be careful while making an allegation. He has to satisfy himself that the source is reliable and the allegation is based on facts. In effect, he is required to make *prima facie* investigation into the matter before he writes to the Speaker or the Minister, and more so, before he speaks in the House......................"

ਅੱਗੇ ਪੇਜ 780 ਦੇ ਵਿਚ ਇਹ ਕਿਹਾ ਹੈ ਕਿ ਇਹ ਐਕਸਪੰਜ ਹੋਣਾ ਚਾਹੀਦਾ ਹੈ । ਮੈਂ ਇਸ ਲਈ ਪੁਆਇੰਟ ਇਹ ਰੇਜ਼ ਕੀਤਾ ਹੈ ਕਿਉਂਕਿ ਮੇਰੇ ਖਿਆਲ ਦੇ ਮੁਤਾਬਿਕ there was no other way except ਕਿ ਇਹ ਕਾਰਵਾਈ ਹੀ ਇਸ ਸਾਰੀ ਡੀਬੇਟ ਦਾ ਹਿੱਸਾ ਨਾ ਬਣੇ । ਹੋਰ ਕੋਈ ਤਰੀਕਾ ਨਹੀਂ ਕਿ ਇਹ ਐਕਸਪੰਜ ਕੀਤਾ ਜਾਵੇ । ਇਹ ਇਸ ਹਾਊਸ ਦੀ ਕਨਵੈਨਸ਼ਨ ਵੀ ਹੈ ਕਿ ਅਗਰ ਇਥੇ ਕਿਸੇ ਦਾ ਨਾਉਂ ਵੀ ਲੈ ਦਿਓ ਤੁਸੀਂ ਉਸੇ ਵਕਤ ਕਹਿ ਦਿੰਦੇ ਹੋ ਕਿ this should not form part of the proceedings ਇਹ ਗਲਤ ਰਾਏ ਹੋਵੇਗੀ ਜਿਹੜਾ ਕਿ ਕੋਈ ਇਹ ਸਮਝੇ ਕਿ ਤੁਸੀਂ ਜਾਣ ਬੁਝ ਕੇ ਕਿਸੇ ਮੈਂਬਰ ਦੀ ਬੇਇਜ਼ਤੀ ਕਰਨਾ ਚਾਹੁੰਦੇ ਹੋ । (ਆਵਾਜ਼ਾਂ : ਇਹ ਚੇਅਰ ਤੇ ਐਸਪਰਸ਼ਨ ਹੈ) ਮੈਂ ਕੋਈ ਐਸੇ ਸ਼ਬਦ ਨਹੀਂ ਕਹੇ ਜੋ ਚੇਅਰ ਤੇ ਐਸਪਰਸ਼ਨ ਹੋਵੇ ।

**ਸ੍ਰੀ ਸਪੀਕਰ** : ਕਪਤਾਨ ਸਾਹਿਬ, ਇਹ ਮੇਰੀ ਕੋਈ ਇਨਟੈਨਸ਼ਨ ਨਹੀਂ ਸੀ ਕਿ ਕਿਸੇ ਨੂੰ ਪਰਮਿਟ ਕਰਾਂ ਅਤੇ ਉਸ ਤੋਂ ਬਾਅਦ ਕੋਈ ਐਲੀਗੇਸ਼ਨਜ਼ ਹੋਣ । ਉਨ੍ਹਾਂ ਨੂੰ ਗਲਤ ਫਹਿਮੀ ਲੱਗੀ ਹੈ । (Captain Sahib, it was never my intention that I may permit some Member to speak with a view to getting the allegation levelled. This view is based on some misunderstanding.)

**ਕਾਮਰੇਡ ਸੱਤ ਪਾਲ ਡਾਂਗ** : ** **

(ਇਸ ਵੇਲੇ ਸਰਦਾਰ ਉਮਰਾਓ ਸਿੰਘ ਆਪਣੀ ਸੀਟ ਤੋਂ ਉਠ ਕੇ ਬਾਹਰ ਜਾਣ ਲੱਗੇ ਤਾਂ ਕੁਝ ਮੈਂਬਰਜ਼ ਨੇ ਕਿਹਾ 'ਵਾਕ ਆਊਟ', 'ਵਾਕ ਆਊਟ' । ਉਹ ਫੇਰ ਆਪਣੀ ਸੀਟ ਤੇ ਆ ਬੈਠੇ)

**ਵਿਕਾਸ ਮੰਤਰੀ** : ਸਪੀਕਰ ਸਾਹਿਬ, ਇਸ ਤਰ੍ਹਾਂ ਚੇਅਰ ਦੀ ਇਜਾਜ਼ਤ ਤੋਂ ਬਗੈਰ ਡਾਂਗ ਸਾਹਿਬ ਤਕਰੀਰ ਕਰੀ ਜਾਣ, ਕੀ ਇਹ ਰਾਈਟ ਗੱਲ ਹੈ ? ਮੈਂ ਇਸ ਬਾਰੇ ਵੀ ਤੁਹਾਡੀ ਰਲਿੰਗ ਚਾਹੁੰਦਾ ਹਾਂ ।

**Mr. Speaker**: It will not form part of the proceedings.

**ਵਿਕਾਸ ਮੰਤਰੀ** : ਸਪੀਕਰ ਸਾਹਿਬ, ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਮੇਰੀ ਤਾਂ ਇਹ ਹੈਬਿਟ ਹੈ ਕਿ ਕਿਸੇ ਦੇ ਖਿਲਾਫ ਕੋਈ ਐਲੀਗੇਸ਼ਨਜ਼ ਜਾਂ ਰੀਫਲੈਕਸ਼ਨਜ਼ ਦੇ ਸ਼ਬਦ ਨਾ ਵਰਤੇ ਜਾਣ। ਇਹ ਗੱਲਾਂ ਇਸ ਹਾਊਸ ਦੀ ਸ਼ਾਨ ਦੇ ਖਿਲਾਫ ਹਨ ।

**ਸ੍ਰੀ ਸਪੀਕਰ** : ਮੈਂ ਵੀ ਤਾਂ ਇਹੋ ਬੇਨਤੀ ਕਰਦਾ ਹਾਂ ਕਿ ਇਸ ਹਾਊਸ ਦੀ ਕਾਰਵਾਈ ਸਮੂਥਲੀ ਚੱਲੇ । (I am also of the same view that the House should be allowed to proceed smoothly.)

(ਇਸ ਸਮੇਂ ਹਾਊਸ ਵਿਚ ਬਹੁਤ ਸ਼ੋਰ ਸੀ)

---

**Expunged as ordered by the Chair

**ਵਿਦਿਆ ਮੰਤਰੀ** : ਸਪੀਕਰ ਸਾਹਿਬ, ਜੋ ਐਲੀਗੇਸ਼ਨਜ਼ ਉਨ੍ਹਾਂ ਨੇ ਲਗਾਏ ਹਨ ਉਹ ਐਕਸਪੰਜ ਕਰਵਾ ਦਿਓ । (ਵਿਘਨ) (ਸ਼ੋਰ)

**ਸ੍ਰੀ ਸਪੀਕਰ** : ਤੁਸੀਂ ਕੋਈ ਮੋਸ਼ਨ ਲੈ ਆਓ, ਵੈਸੇ ਤਾਂ ਮੇਰੇ ਕੋਲ ਕੋਈ ਸ਼ਕਤੀ ਨਹੀਂ ਕਿ ਸਾਰੀ ਕਾਰਵਾਈ ਨੂੰ ਐਕਸਪੰਜ ਕਰ ਸਕਾਂ । (ਥੰਪਿੰਗ) (I have no power to order expunction of the whole debate but you are free to table a motion to that effect.)

(ਇਸ ਵੇਲੇ ਡਾਕਟਰ ਅਮੀਰ ਸਿੰਘ ਕਲਕਟ, ਸਰਦਾਰ ਦਿਲਬਾਗ ਸਿੰਘ, ਸਰਦਾਰ ਗੁਰਦਰਸ਼ਨ ਸਿਘ, ਚੌਧਰੀ ਜਗਤ ਰਾਮ ਅਤੇ ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ ਖੜ੍ਹੇ ਸਨ ਅਤੇ ਹਾਊਸ ਵਿਚ ਬਹੁਤ ਸ਼ੋਰ ਸੀ)

## CALL ATTENTION NOTICES UNDER RULE 66

(Serial No. 245)

**Comrade Shamsher Singh Josh** : Sir, I beg to draw the attention of the Government towards a matter of urgent public importance, namely, failure of the State Government to provide a dispensary, Middle or High School, construction of a Labour Colony, plying of Bus Service from Chandigarh to Mohali, in the growing Industrial Urban Estate Mohali near Chandigarh where nearly 1000 residential Houses have been allotted, nearly 100 Industrial Plots have been allotted and about a dozen of factories like Rubber Plant has even started production. Lack of provision of above facilities is retarding the growth of this new Town.

Further, there is no Post Office and no Telephone system stabilised here. State Government has not moved the Central Government for providing Postal and Telephone facilities to this Industrial Town.

The State Government be asked to make a statement in the House on the matter.

**Mr. Speaker** : Admitted. The Minister concerned may please make a statement.

(Serial No. 248)

1. **Comrade Satya Pal Dang**
2. **Comrade Darshan Singh Canadian**

:Sir, we beg to draw the attention of the Government towards a matter of urgent public importance, namely, due to non-supply of Oxygen to the V. J. Hospital, Amritsar no operation has been done there for the last two weeks except in case of patients who buy Oxygen privately and at their own expense. Obviously only rich patients can afford to do so. However, oxygen being purchased privately by these patients is untested and constitutes a serious risk to lives. Thus all patients needing operations involving the use of Oxygen face a very serious situation either they cannot be operated upon or they have to purchase and use untested Oxygen.

In view of the obvious and urgent importance of the matter, the Government may please be asked to make a statement in the House.

**Mr. Speaker :** Admitted. The Minister concerned may please make a statement.

(Serial No. 250)

1. **Comrade Satya Pal Dang**
2. **Comrade Darshan Singh Canadian**

:Sir, we beg to draw the attention of the Government towards a matter of urgent public importance, namely, products containing hexacholorophene compound are openly selling in Punjab markets although hexacholorophene is toxic to the brain and is not safe for use by human beings. In fact, products containing hexacholorophene have been banned in many countries of the world but in our State they continue to sell openly.

As this constitutes a danger to public health and lives, the Government may please be asked to make a statement in the House.

**Mr. Speaker** : Admitted. The Minister concerned may please make a statement.

(ਕ੍ਰਮ ਨੰ : 252)

1. ਸਰਦਾਰ ਸੁਰਜੀਤ ਸਿੰਘ ਸਿੱਧੂ :
2. ਮਾਸਟਰ ਚੰਦ ਸਿੰਘ
3. ਸਰਦਾਰ ਬਲਵਿੰਦਰ ਸਿੰਘ ਭੂੰਦੜ
4. ਸਰਦਾਰ ਹਰਬੰਸ ਸਿੰਘ ਜਲਾਲ
5. ਸਰਦਾਰ ਧੰਨਾ ਸਿੰਘ ਗੁਲਸ਼ਨ
6. ਸਰਦਾਰ ਬਸੰਤ ਸਿੰਘ ਖਾਲਸਾ
7. ਸਰਦਾਰ ਜਗਦੇਵ ਸਿੰਘ
8. ਸਰਦਾਰ ਗੁਰਦੇਵ ਸਿੰਘ ਸਿੱਧੂ
9. ਸਰਦਾਰ ਸੁਖਦੇਵ ਸਿੰਘ ਢਿਲੋਂ
10. ਸਰਦਾਰ ਕਰਨੈਲ ਸਿੰਘ ਮਰੜ੍ਹੀ

:ਅਸੀਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਂਦੇ ਹਾਂ, ਅਰਥਾਤ, ਮਾਨਸਾ ਡਿਵੀਜ਼ਨ, ਸਿੰਜਾਈ ਸ਼ਾਖਾ, ਬਠਿੰਡਾ ਦੇ ਕਾਰਜਕਾਰੀ ਇੰਜਨੀਅਰ ਨੇ ਡਿੰਗਰ ਮਾਈਨਰ, ਬੰਗੀ ਰਾਜਬਾਹਾ, ਸੰਦੋਹਾ ਬਰਾਂਚ ਦਾ ਹੇਠਲਾ ਹਿੱਸਾ ਅਤੇ ਪੱਕਾ ਰਾਜਵਾਹਾ ਅਤੇ ਕਸੀ ਨੰ: 1 ਉਸਦੇ ਤੇ ਬਿਨਾਂ ਕੋਈ ਅਨੁਮਾਨ ਪਾਸ ਹੋਏ ਦੇ ਅਤੇ ਬਿਨਾਂ ਕਿਸੇ ਵਰਕ ਆਰਡਰ ਦੇ ਅਤੇ ਬਿਨਾਂ ਰੇਟ ਮਨਜ਼ੂਰ ਹੋਏ ਮਜ਼ਦੂਰ ਸੁਸਾਇਟੀਆਂ ਤੋਂ ਲੱਖਾਂ ਰੁਪਏ ਦਾ ਕੰਮ ਕਰਵਾ ਲਿਆ ਹੈ ਅਤੇ ਹੁਣ ਉਨ੍ਹਾਂ ਮਜ਼ਦੂਰਾ ਸੁਸਾਇਟੀਆਂ ਨੂੰ ਮਜ਼ਦੂਰੀ ਦੀ ਅਦਾਇਗੀ ਨਹੀਂ ਹੋ ਰਹੀ ਹੈ। ਹੁਣ ਸਰਕਾਰ ਨੇ ਇਹ ਕੰਮ ਨਾ-ਮਨਜ਼ੂਰ ਕਰ ਦਿਤੇ ਹਨ, ਜਿਸ ਕਰਕੇ ਮਜ਼ਦੂਰ ਸੁਸਾਇਟੀਆਂ ਦੀ ਅਦਾਇਗੀ ਪੱਕੇ ਤੌਰ ਤੇ ਰੁਕ ਜਾਵੇਗੀ। ਇਸ ਕਰਕੇ ਉਥੇ ਦੇ ਮਜ਼ਦੂਰਾਂ ਵਿਚ ਬਹੁਤ ਹੀ ਬੇਚੈਨੀ ਹੈ। ਇਸ ਲਈ ਸਰਕਾਰ ਇਸ ਬਾਰੇ ਬਿਆਨ ਦੇ ਕੇ ਆਪਣੀ ਪੁਜੀਸ਼ਨ ਦੱਸੇ ਅਤੇ ਮਜ਼ਦੂਰਾਂ ਵਿਚ ਫੈਲੀ ਹੋਈ ਬੇਚੈਨੀ ਦੂਰ ਕਰੇ।

**Mr. Speaker**: Admitted. Minister concerned may please make a statement.

(ਕ੍ਰਮ ਨੰ: 254)

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਜ਼ਿਲ੍ਹਾ ਹੁਸ਼ਿਆਰਪੁਰ ਦੇ ਕੁਝ ਕਸਬਿਆਂ ਜਿਹਾ ਕਿ ਮਹਲਪੁਰ, ਮੈਲਾ, ਗੜ੍ਹਸ਼ੰਕਰ ਆਦਿ ਵਿਚ ਆਮ ਦੁਕਾਨਦਾਰਾਂ ਪਾਸੋਂ ਮਾਰਕੀਟ ਫ਼ੀਸ ਦੀ ਅਧਿਕਾਰੀਆਂ ਵਲੋਂ ਦੂਹਰੀ ਉਗਰਾਹੀ ਕੀਤੀ ਜਾ ਰਹੀ ਹੈ। ਪਹਿਲੇ ਜਦੋਂ ਉਹ ਨਵਾਂ ਸ਼ਹਿਰ ਆਦਿ ਵੱਡੀਆਂ ਮੰਡੀਆਂ ਤੋਂ ਮਾਲ ਦੀ ਖਰੀਦ ਕਰਦੇ ਹਨ ਤਾਂ $1\frac{1}{2}$ ਪ੍ਰਤੀਸ਼ਤ ਮਾਰਕੀਟ ਫੀਸ ਦਿੰਦੇ ਹਨ, ਪਰ ਜਦੋਂ ਉਹ ਇਹੀ ਮਾਲ ਆਪਣੀਆਂ ਦੁਕਾਨਾਂ ਵਿਚ ਪ੍ਰਚੂਨ ਵੇਚਣ ਲਈ ਲਿਆਉਂਦੇ ਹਨ ਤਾਂ ਬਾਵਜੂਦ ਰਸੀਦਾਂ ਦਿਖਾਉਣ ਦੇ ਮਾਰਕੀਟ ਕਮੇਟੀ ਦੇ ਅਧਿਕਾਰੀ ਉਨ੍ਹਾਂ ਤੋਂ ਦੋਬਾਰਾ $1\frac{1}{2}$ ਪ੍ਰਤੀਸ਼ਤ ਫ਼ੀਸ ਜ਼ਬਰੀ ਵਸੂਲ ਕਰਦੇ ਹਨ। ਉਪ੍ਰੋਕਤ ਕਾਰਨ ਦੁਕਾਨਦਾਰਾਂ ਨੂੰ ਭਾਰੀ ਪ੍ਰੇਸ਼ਾਨੀ ਤੇ ਮਾਲੀ ਬੋਝ ਦਾ ਸਾਹਮਣਾ ਕਰਨਾ ਪੈਂਦਾ ਹੈ ਤੇ ਖਪਤਕਾਰਾਂ ਨੂੰ ਚੀਜ਼ਾਂ ਮਹਿੰਗੀਆਂ ਮਿਲਦੀਆਂ ਹਨ । ਇਹ ਸਾਰੀ ਗੱਲ ਦੇ ਕਾਰਨ ਇਲਾਕੇ ਦੇ ਲੋਕਾਂ ਵਿਚ ਭਾਰੀ ਬੇਚੈਨੀ ਪੈਦਾ ਹੋ ਗਈ ਹੈ ਤੇ ਐਜੀਟੇਸ਼ਨ ਦਾ ਰੂਪ ਧਾਰ ਸਕਦੀ ਹੈ ।

ਕਿਉਂਕਿ ਸਮੱਸਿਆ ਅਤਿਅੰਤ ਤੇ ਫੌਰੀ ਮਹੱਤਤਾ ਦੀ ਹੈ, ਇਸ ਲਈ ਸਰਕਾਰ ਤੋਂ ਮੰਗ ਕੀਤੀ ਜਾਂਦੀ ਹੈ ਕਿ ਇਸ ਸਮੱਸਿਆ ਉਤੇ ਸਦਨ ਵਿਚ ਬਿਆਨ ਦੇਵੇ ।

**Mr. Speaker** : Admitted. Minister concerned may please make a statement.

(ਕ੍ਰਮ ਨੰ: 256)

**ਮਾਸਟਰ ਚੰਦ ਸਿੰਘ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਜ਼ਿਲ੍ਹਾ ਸੰਗਰੂਰ ਦੇ ਤਹਿਸੀਲ ਮਾਲੇਰਕੋਟਲਾ ਦੇ ਤਿੰਨ ਪਿੰਡ ਬਾਲੀਆਂ, ਕਿਲਾ ਹਕੀਮਾਂ, ਬਟੂਹਾ ਵਿਖੇ ਵੱਖ ਵੱਖ ਕੋਆਪਰੇਟਿਵ ਸੁਸਾਇਟੀਜ਼ ਚਲ ਰਹੀਆਂ ਸਨ। ਜਿਨ੍ਹਾਂ ਦਾ ਇਕ ਸਾਂਝਾ ਸੈਕਟਰੀ ਸੀ। ਉਸ ਸੈਕਟਰੀ ਨੇ ਪਿਛਲੀਆਂ ਰਹਿੰਦੀਆਂ ਕਿਸ਼ਤਾਂ ਆਪੇ ਹੀ ਵਸੂਲ ਕਰ ਲਈਆਂ ਅਤੇ ਇੰਡਵਿਜੁਅਲ ਖਾਤਿਆਂ ਵਿਚ ਜਮ੍ਹਾਂ ਨਹੀਂ ਕਰਾਈਆਂ ਗਈਆਂ। ਇਹ ਰੁਪਿਆ ਤਕਰੀਬਨ 4 ਲੱਖ ਹੈ ਜੋ ਕਿ ਸੈਕਟਰੀ ਲੈ ਕੇ ਭੱਜ ਗਿਆ ਹੈ। ਲੋਕਾਂ ਵਿਚ ਇਸ ਪ੍ਰਤੀ ਬਹੁਤ ਭਾਰੀ ਬੇਚੈਨੀ ਪਾਈ ਜਾਂਦੀ ਹੈ ਅਤੇ ਲੋਕਾਂ ਤੇ ਨਜਾਇਜ਼ ਹੀ 4 ਲੱਖ ਰੁਪਿਆ ਪੈ ਰਿਹਾ ਹੈ। ਇਹ ਬੜਾ ਅਹਿਮ ਮਸਲਾ ਹੈ। ਸੋ ਸਰਕਾਰ ਨੂੰ ਚਾਹੀਦਾ ਹੈ ਕਿ ਉਹ ਜਨਤਾ ਨੂੰ ਇਹੋ ਜਿਹੇ ਪੈ ਰਹੇ ਨਜਾਇਜ਼ ਭਾਰ ਤੋਂ ਬਚਾਵੇ ਤੇ ਸਬੰਧਤ ਆਦਮੀ ਤੇ ਐਕਸ਼ਨ ਲਿਆ ਜਾਵੇ ।

**Mr. Speaker** : Admitted. The Minister concerned may please make a statement.

(Serial No. 277)

**Comrade Darshan Singh Canadian** : Sir, I beg to draw the attention of the Government towards a matter of urgent public importance, namely, that beginning on April 16th, the State Government has decided to auction all the Government evacuee land in the State. This decision will result in evacuee land going into the hands of not the poor Harijans dependent on agriculture, but either to well off section of Harjans or even to non-Harijans in benami manner. It would also result in uprooting

[Comrade Darshan Singh Canadian]

many other landless and poor abadkars. This decision has been taken by the Government even though this vital matter was referred by the Government to a Committee to examine into illegal land grab by Government officials and other influential people and this Committee is still to make a report. In view of the obvious and urgent importance of the matter the Government may please be asked to make a statement in the House.

**Mr. Speaker** : Admitted. The Minister concerned may please make a statement

**ਸਰਦਾਰ ਪ੍ਰੇਮ ਸਿੰਘ ਪ੍ਰੇਮ** : ਆਨ ਏ ਪੁਆਇੰਟ ਆਫ਼ ਆਰਡਰ, ਸਰ। ਸਪੀਕਰ ਸਾਹਿਬ, ਮੈਂ ਇਕ ਮਸਲਾ ਤੁਹਾਨੂੰ ਲਿਖਿਆ ਸੀ ਕਿ ਮੁਜ਼ਾਰਿਆਂ ਤੇ ਗੋਲੀ ਚਲਣ ਕਰਕੇ 12. ਮੁਜ਼ਾਰੇ ਜਿਨ੍ਹਾਂ ਵਿਚ 4 ਔਰਤਾਂ ਵੀ ਹਨ, ਹਸਪਤਾਲ ਪਏ ਹਨ। ਇਹ ਬੜਾ ਸੀਰੀਅਸ ਮਾਮਲਾ ਹੈ। ਪਤਾ ਲਗਾ ਹੈ ਕਿ ਸਰਕਾਰ ਨੇ ਇਥੋਂ ਟੈਲੀਫੂਨ ਵੀ ਕੀਤਾ ਸੀ ਕਿ ਉਨ੍ਹਾਂ ਦੇ ਹਥਿਆਰ ਲੈ ਲਓ। ਪਰ ਉਹ ਹਥਿਆਰ ਪਟਿਆਲੇ ਲੈ ਜਾਣ ਦੀ ਥਾਂ ਤੇ ਜਾਂ ਥਾਣੇ ਵਿਚ ਜਮਾਂ ਕਰਵਾਉਣ ਦੀ ਥਾਂ ਤੇ ਜੋ ਪੁਲੀਸ ਮੌਕੇ ਤੇ ਬੈਠੀ ਹੋਈ ਸੀ ਉਸ ਨੂੰ ਹੀ ਦੇ ਦਿੱਤੇ ਗਏ। ਉਸ ਪੁਲੀਸ ਨੂੰ ਉਨ੍ਹਾਂ ਨੇ ਰਿਸ਼ਵਤ ਦਿਤੀ ਹੋਈ ਸੀ ਅਤੇ ਜਦੋਂ ਮੁਜ਼ਾਰੇ ਆਪਣੇ ਹਕੂਕ ਅਨੁਸਾਰ ਫਸਲ ਵਢਣ ਗਏ ਤਾਂ ਉਨ੍ਹਾਂ ਨੇ ਪੁਲੀਸ ਪਾਸੋਂ ਹੀ ਰਾਈਫਲਾਂ ਲੈ ਕੇ ਗੋਲੀ ਚਲਾਈ। ਇਹ ਇਕ ਬਹੁਤ ਹੀ ਸੀਰੀਅਸ ਮਾਮਲਾ ਹੈ। ਇਹ ਪਤਾ ਨਹੀਂ ਕਿ ਕੇਸ ਵੀ ਰਜਿਸਟਰ ਹੋਇਆ ਹੈ ਕਿ ਨਹੀਂ ਕਿਉਂਕਿ ਅਜੇ ਤਕ ਕੋਈ ਗ੍ਰਿਫ਼ਤਾਰੀ ਨਹੀਂ ਹੋਈ। ਇਸ ਕਰਕੇ ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਅਪੀਲ ਕਰਾਂਗਾ ਕਿ ਉਹ ਰੁੜਕੀ ਮਹਿਮੂਦਪੁਰ ਵਿਚ ਜੋ ਗੋਲੀ ਚਲੀ ਹੈ ਉਸ ਦੇ ਸਹੀ ਹਾਲਾਤ ਪਤਾ ਕਰਨ ਲਈ ਹਾਊਸ ਵਿਚ ਐਸ਼ੋਰੈਂਸ ਦੇਣ।

**ਮੁੱਖ ਮੰਤਰੀ**: ਸਰਦਾਰ ਪ੍ਰੇਮ ਸਿੰਘ ਨੇ ਜੋ ਮਸਲਾ ਉਠਾਇਆ ਹੈ ਇਹਦੇ ਮੁਤਅੱਲਕ ਸਰਕਾਰ ਦੇ ਨੋਟਿਸ ਵਿਚ ਇਹ ਚੀਜ਼ ਆ ਗਈ ਹੈ ਔਰ ਮੈਂ ਐਗਰੀ ਕਰਦਾ ਹਾਂ ਕਿ ਇਹ ਗੰਭੀਰ ਮਸਲਾ ਹੈ ਲੇਕਿਨ ਅਸੀਂ ਪੁਲਿਸ ਦੇ ਆਹਲਾ ਅਫ਼ਸਰਾਂ ਨੂੰ ਹਦਾਇਤਾਂ ਕਰ ਦਿੱਤੀਆਂ ਹਨ ਕਿ ਕੋਈ ਜ਼ਿਆਦਤੀ ਨਾ ਹੋਣ ਦਿੱਤੀ ਜਾਵੇ। ਕੁਝ ਸਮੇਂ ਤਕ ਇਹ ਰਪੋਰਟ ਸਾਡੇ ਕੋਲ ਆ ਜਾਵੇਗੀ।

**ਸਰਦਾਰ ਰਣਧੀਰ ਸਿੰਘ ਚੀਮਾ** : ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਮੇਰੀ ਐਡ-ਜਰਨਮੈਂਟ ਮੋਸ਼ਨ ਡਿਸਅਲਾਓ ਕਰ ਦਿਤੀ ਹੈ, ਜ਼ਿਲ੍ਹਾ ਕਪੂਰਥਲਾ ਦੇ ਦੋ ਡਾਕਟਰ ਸੈਂਪਲ ਲੈਣ ਲਈ ਡਿਊਟੀ ਤੇ ਲਗੇ ਹੋਏ ਸੀ (ਵਿਘਨ) ਉਨ੍ਹਾਂ ਨੂੰ ਦੁਕਾਨਾਂ ਤੇ ਮਾਰਿਆ ਕੁਟਿਆ ਗਿਆ। ਇਨ੍ਹਾਂ ਡਾਕਟਰਾਂ ਦੀਆਂ ਹੱਡੀਆਂ ਟੁਟ ਗਈਆਂ। ਲੋਕਲ ਕਾਂਗਰਸੀਆਂ ਨੇ ਜਾਣ ਬੁਝ ਕੇ 30, 40 ਗੁੰਡਿਆਂ ਨੂੰ ਲਿਆ ਕੇ ਉਨ੍ਹਾਂ ਤੇ ਤਸ਼ਦਦ ਕਰਾਇਆ। ਉਨ੍ਹਾਂ ਦੇ ਕਪੜੇ ਫਾੜ ਦਿੱਤੇ ਗਏ ਅਤੇ ਕੋਈ ਕਾਰਵਾਈ ਸਰਕਾਰ ਨਹੀਂ ਕਰ ਰਹੀ। ਇਸ ਲਈ ਲੋਕਲ ਕਾਂਗਰਸੀ ਅਤੇ ਸਰਕਾਰ ਦੋਵੇਂ ਹੀ ਜ਼ਿਮੇਂਵਾਰ ਹਨ। ਸਪੀਕਰ ਸਾਹਿਬ, ਇਹ ਬੜਾ ਗੰਭੀਰ ਮਸਲਾ ਹੈ (ਵਿਘਨ)

**ਮੁੱਖ ਮੰਤਰੀ**: ਮੈਂ ਜਵਾਬ ਦੇ ਦਿੰਦਾ ਹਾਂ। ਕੇਸ ਰਜਿਸਟਰ ਹੋ ਚੁਕਾ ਹੈ। ਪੰਜ ਬੰਦੇ ਪਕੜੇ ਗਏ ਹਨ। ਲੋਕਲ ਕਾਂਗਰਸੀ ਹੀ ਨਹੀਂ ਬਲਕਿ ਅਕਾਲੀ ਵੀ ਇਸ ਵਿਚ ਉਲਝੇ ਹੋਏ ਹਨ। ਇਹ ਕਾਂਗਰਸ ਅਤੇ ਅਕਾਲੀ ਦਾ ਮਸਲਾ ਨਹੀਂ ਬਲਕਿ ਇਹਦੇ ਵਿਚ ਦੋਵੇਂ ਇਕੱਠੇ ਹਨ। ਇਸ ਮਸਲੇ ਦਾ ਫੈਸਲਾ ਕਰਾਵਾਂਗੇ।

## SUBSTANTIVE MOTION *Re.* EXPUNCTION OF A PART OF THE PROCEEDINGS RELATING TO THE ALLEGATIONS LEVELLED AGAINST SARDAR GURMEJ SINGH, PARLIAMENTARY SECRETARY.

**Minister for Education and Revenue** (Sardar Umrao Singh) : Sir, I beg to ask for leave to move the following motion :—

> That this House disapprove the baseless allegations levelled by Sardar Ajaib Singh Sandhu against Shri Gurmej Singh. These allegations have been made without obtaining the prior permission of the Speaker. So this House expunges all the remarks made by Mr. Sandhu.

**Mr. Speaker** : Motion moved—

That leave be granted to move the following motion :—

> That this House disapprove the baseless allegations levelled by Sardar Ajaib Singh Sandhu against Shri Gurmej Singh. These allegations have been made without obtaining the prior permission of the Speaker. So this House expunges all the remarks made by Mr. Sandhu.

**Mr. Speaker** : Question is—

That leave be granted to move the following motion :—

> That this House disapprove the baseless allegations levelled by Sardar Ajaib Singh Sandhu against Shri Gurmej Singh. These allegations have been made without obtaining the prior permission of the Speaker. So this House expunges all the remarks made by Mr. Sandhu.

(*After ascertaining the votes of the House by voices, Mr. Speaker said. 'I think the Ayes have it.' This opinion was challenged. The bells were sounded. The question was put again. Again it was challenged. The Members were asked to rise in their places. Sixty Members rose in support of the Motion and Thirty one against the* **motion the** *Motion was declare carried*).

*The motion was carried.*

**Minister for Education and Revenue** (Sardar Umrao Singh): Sir, I beg to move—

> That this House disapprove the baseless allegations levelled by Sardar Ajaib Singh Sandhu against Shri Gurmej Singh. These allegations have been made without obtaining the prior permission of the Speaker. So this House expunges all the remarks made by Mr. Sandhu.

ਸਪੀਕਰ ਸਾਹਿਬ, ਮੈਂ ਅਰਜ਼ ਕਰ ਦੇਣੀ ਚਾਹੁੰਦਾ ਹਾਂ ਕਿ ਸੰਧੂ ਸਾਹਿਬ ਨੇ ਅਖ਼ਬਾਰ ਪੜ੍ਹਕੇ ਇਥੇ ਐਲੀਗੇਸ਼ਨਜ਼ ਲਗਾਏ (ਵਿਘਨ) ਜਦੋਂ ਇਨ੍ਹਾਂ ਨੂੰ ਕਿਹਾ ਗਿਆ ਕਿ ਇਹ ਐਲੀਗੇਸ਼ਨਜ਼ ਕਿਸ ਦੇ ਖ਼ਿਲਾਫ ਲਗਾਏ ਹਨ ਤਾਂ ਇਨ੍ਹਾਂ ਨੇ ਕਿਹਾ ਕਿ ਮੈਂ ਅਖ਼ਬਾਰ ਪੜ੍ਹ ਦਿੰਦਾ ਹਾਂ। ਅਖ਼ਬਾਰ ਵਿਚ ਨਾ ਕਿਸੇ ਦਾ ਨਾਂ ਦਿਤਾ ਹੈ, ਨਾ ਕਿਸੇ ਦਾ ਪਤਾ, ਨਾ ਟਿਕਾਣਾ ਦਿਤਾ ਹੈ। ਅੱਗੇ ਮੈਂ ਲੋਕ ਸਭਾ ਦੇ ਸਪੀਕਰ ਦੀ ਰੂਲਿੰਗ ਤਹਾਡੇ ਸਾਹਮਣੇ ਪੜ੍ਹੀ ਹੈ ਅਤੇ ਹੁਣ ਮੈਂ ਕੌਲ ਐਂਡ ਸ਼ਕਦਰ ਵਿਚੋਂ ਸਫਾ 778 ਤੇ ਪਹਿਰਾ ਨੰ: 2 ਪੜ੍ਹਦਾ ਹਾਂ:

> "A member has to be careful while making an allegation. He has to satisfy himself that the source is reliable and the allegation is based on facts. In effect, he is required to make *prima facie* investigation into the matter before he writes to the Speaker or the Minister, and more so, before he speaks

[Minister for Education and Revenue]

in the House. A notice relating to an allegaton based on newspaper reports is not allowed unless the member tabling it gives the Speaker substantial proof that the allegation has some factual basis. In the notice to the Speaker, a member is required to give brief details about the allegation which he proposes to make against a person or another member so that the Speaker could judge the matter beforehand.

As already stated, unless advance notice is given to the Speaker and the Minister concerned, a member is not permitted to make allegations in the House. Where allegations are made without fulfilling this requirement, an objection to that effect can be taken by any member in the House and the Chair in such a case may uphold the objection and forbid the member from proceeding further in the matter. The Chair may also *suo-motu* object to the allegations being made, where these are made without following the prescribed procedure."

ਸਪੀਕਰ ਸਾਹਿਬ, ਪਰੈਸਕ੍ਰਾਈਬਡ ਪਰੋਸੀਜ਼ਰ ਜਿਹੜਾ ਹੈ ਉਹ ਬਿਲਕੁਲ ਲੇ ਕੀਤਾ ਗਿਆ ਹੈ। ਇਕ ਤਾਂ ਪਰਮਿਸ਼ਨ ਤੁਹਾਡੀ ਪਰਾਇਰ ਹੋਣੀ ਚਾਹੀਦੀ ਹੈ ਕਿ ਇਹ ਐਲੀਗੇਸ਼ਨਜ਼ ਮੈਂ ਸਪੈਸੇਫਿਕ ਤੌਰ ਤੇ ਫਲਾਣੇ ਫਲਾਣੇ ਦੇ ਖਲਾਫ ਲਗਾਉਣਾ ਚਾਹੁੰਦਾ ਹਾਂ। ਉਹ ਦੇ ਖਿਲਾਫ ਪਰੂਫ ਹੋਣੇ ਚਾਹੀਦੇ ਹਨ ਅਤੇ ਪਰਾਈਮਾ ਫੇਸਾਈ ਪਰੂਫ ਤੋਂ ਬਗੈਰ ਐਲੀਗੇਸ਼ਨਜ਼ ਨਹੀਂ ਲਗ ਸਕਦੇ ਹਨ। ਨੀਊਜ਼-ਪੇਪਰ ਦੇ ਅਧਾਰ ਤੇ ਐਲੀ-ਗੇਸ਼ਨਜ਼ ਨਹੀਂ ਲਗਾਏ ਜਾ ਸਕਦੇ। ਇਹ ਤਿੰਨੇ ਗੱਲਾਂ ਸੰਧੂ ਸਾਹਿਬ ਨੇ ਜਸਟੀਫਾਈ ਨਹੀਂ ਕੀਤੀਆਂ (ਵਿਘਨ) ਇਸ ਤਰ੍ਹਾਂ ਨਾਲ ਹਾਊਸ ਦੀ ਪਰੰਪਰਾ ਨੂੰ ਕਾਇਮ ਰਖਣ ਵਾਸਤੇ ਆਪਣੇ ਮੈਂਬਰ ਦੀ ਇਜ਼ਤ ਬਹਾਲ ਰਖਣ ਵਾਸਤੇ ਲੋਕ ਸਭਾ ਦੇ ਸਪੀਕਰ ਸਾਹਿਬ ਨੇ ਰੂਲਿੰਗ ਦਿੱਤੀ ਹੈ ਅਤੇ ਲਿਖਿਆ ਹੈ ––

"The Speaker has not permitted or has deprecated making of casual allegations against persons who are not present in the House to defend themselves."

ਜਿਹੜਾ ਮੈਂਬਰ ਹਾਜ਼ਰ ਨਾ ਹੋਵੇ ਜਿਸ ਤਰ੍ਹਾਂ ਕਿ ** ** ਇਸ ਦੇ ਬਾਰੇ ਲਿਖਿਆ ਹੈ :

"When allegations are made by a member against another member or a Minister and the latter denies those allegations, the denial should normally be accepted by the member who made the allegations unless he is sure about the correctness of the charges made and he is prepared to take full responsibility for the same. Where both the member who made the allegations and the member or the Minister against whom those allegations have been made, stick to their respective versions and are prepared for an enquiry being held by the Speaker, they may be asked to adduce such evidence as may be in their possession in support of their statements. After examining the evidence and going into facts of the case, the Speaker may inform the House of the result of his findings. In the event of the member, who made the allegations, expressing regret, the House may agree to treat the matter as closed."

Sir, at page 778 of the book entitled "Practice and Procedure of Parliament" by Kaul and Shakdher", it is also written :—

"In appropriate cases the member may be asked to withdraw them, or the Chair may even order the expunction of the allegations from the proceedings though this is done in exceptional cases only.

---

**Expunged in accordance with the Resolution passed by the House at Page 145 *infra*.

ਇਸ ਦੇ ਮੁਤਲੱਕ ਦੋ ਰੂਲਿੰਗਜ਼ ਹਨ ਇਕ 'ਐਫ' ਅਤੇ ਦੂਜੀ 'ਜੀ' ਹੈ। ਜਿਹੜੀ 'ਐਫ' ਹੈ ਉਹ 1966 ਦੀ ਸਫਾ 1416-18 ਵਿਚ ਇਸ ਤਰ੍ਹਾਂ ਦੱਸੀ ਗਈ ਹੈ:

On the member refusing to withdraw the expression in question, he was directed to withdraw from the House..........

ਸਪੀਕਰ ਸਾਹਿਬ, ਇਥੋਂ ਤੱਕ ਹੋਇਆ ਹੈ ਕਿ ਮੈਂਬਰ ਨੂੰ ਸਪੀਕਰ ਨੇ ਕਿਹਾ ਹੈ ਕਿ ਜਿਹੜੇ ਬੇਸਲੈਸ ਐਲੀਗੇਸ਼ਨ ਲਗਾਏ ਗਏ ਹਨ, ਉਹ ਵਿਦਡਰਾ ਕੀਤੇ ਜਾਣ ਅਤੇ ਜੇ ਉਹ ਵਿਦਡਰਾਅ ਨਹੀਂ ਕੀਤੇ ਜਾਂਦੇ ਤਾਂ ਉਸ ਨੂੰ ਹਾਊਸ ਵਿਚੋਂ ਐਕਸਪੈਲ ਕੀਤਾ ਗਿਆ। (ਵਿਘਨ) ਇਹ ਐਕਸਪੰਜ ਕਰਨ ਵਾਸਤੇ ਹਾਊਸ ਵਿਚ ਬੇਨਤੀ ਕੀਤੀ ਗਈ ਹੈ। (ਵਿਘਨ) ਕੋਈ ਡਰਾਸਟਿਕ ਸਟੈਪ ਨਹੀਂ ਲਿਆ ਗਿਆ ਜਿੰਨਾ ਕਿ ਲੋਕ ਸਭਾ ਵਿਚ ਲਿਆ ਗਿਆ। (ਵਿਘਨ) ਇਸੇ ਤਰ੍ਹਾਂ, ਸਪੀਕਰ ਸਾਹਿਬ, ਦੂਸਰਾ ਕੇਸ ਹੈ ਉਹ ਲੋਕ ਸਭਾ ਦੀ ਡਿਬੇਟ 7 ਨਵੰਬਰ, 1968 ਦੀ ਹੈ। ਉਸ ਦੇ ਸਫਾ 511 ਵਿਚ ਦੱਸਿਆ ਗਿਆ ਹੈ। (ਵਿਘਨ) ਐਸੇ ਰਿਮਾਰਕਸ ਜਿਹੜੇ ਬੇਸਲੈਸ ਹੋਣਗੇ, ਪ੍ਰਾਈਮਾ ਫੇਸਾਈ ਕੇਸ ਨਹੀਂ ਹੋਵੇਗਾ ਅਤੇ ਜਿਸ ਦੀ ਸਪੀਕਰ ਸਾਹਿਬ ਦੀ ਪਰਮਿਸ਼ਨ ਨਹੀਂ ਹੋਵੇਗੀ ਅਤੇ ਆਊਟ ਸਾਈਡਰ ਦੇ ਖਿਲਾਫ ਹੋਣਗੇ, ਕਿਸੇ ਪਾਰਲੀਮੈਂਟਰੀ ਹਿਸਟਰੀ ਵਿਚ ਇਸ ਤਰ੍ਹਾਂ ਦੇ ਐਲੀਗੇਸ਼ਨ ਅਲਾਓ ਨਹੀਂ ਕੀਤੇ ਗਏ। (ਵਿਘਨ) ਖ਼ਾਸ ਕਰਕੇ ਉਹ ਐਲੀਗੇਸ਼ਨ ਜਿਹੜੇ ਅਖ਼ਬਾਰਾਂ ਤੇ ਬੇਸ ਕਰਦੇ ਹਨ ਅਤੇ ਜਿਸ ਦੀ ਕਿ ਮੈਂਬਰ ਨੂੰ ਪਰਸਨਲ ਨਾਲਿਜ ਨਾ ਹੋਵੇ ਉਹ ਐਲੀਗੇਸ਼ਨ ਨਹੀਂ ਲਾਏ ਜਾ ਸਕਦੇ। (ਵਿਘਨ) ਤੁਸੀਂ ਕਿਹਾ ਸੀ ਕਿ ਅਖ਼ਬਾਰ ਦੀ ਰਿਪੋਰਟ ਅਕਸੈਪਟ ਨਹੀਂ ਹੋ ਸਕਦੀ, ਇਸ ਵਾਸਤੇ ਇਸ ਵਿਚ ਮੈਂ ਲੋਕ ਸਭਾ ਦੇ ਸਪੀਕਰ ਦੀ ਗੱਲ ਦਾ ਹਵਾਲਾ ਦਿੱਤਾ ਹੈ। (ਵਿਘਨ) ਬੜੀ ਕਲੀਅਰ ਰੂਲਿੰਗ ਹੈ, ਉਹ ਸਫਾ ਨੰ: 780 ਤੇ ਇਸ ਪ੍ਰਕਾਰ ਹੈ:

No member shall be allowed to make an allegation against an outsider unless he has obtained the prior permission of the Speaker after giving advance notice thereof to the Speaker and the Minister concerned. Such notice shall give the name of the person concerned, the nature of allegation against him and some evidence to show that there is a *prima facie* case.

Where a member makes an allegation in the House against an outsider without obtaining the prior permission of the Speaker, the same may not form part of the record of the House.

ਸਪੀਕਰ ਸਾਹਿਬ, ਇਹ ਬੜੀ ਕਲੀਅਰ ਹੈ। ਇਸ ਦੇ ਮੁਤਾਬਿਕ ਤੁਸੀਂ ਖ਼ੁਦ ਸੂਓ ਮੋਟੋ ਸਾਰੇ ਰਿਮਾਰਕਸ ਐਕਸਪੰਜ ਕਰ ਸਕਦੇ ਸੀ। ਤੁਸੀਂ ਮੈਂਬਰ ਨੂੰ ਕਹਿ ਸਕਦੇ ਸੀ, ਉਸ ਕੋਲੋਂ ਵਿਦਡਰਾ ਕਰਾ ਸਕਦੇ ਸੀ ਅਤੇ ਜੇ ਉਹ ਵਿਦਡਰਾ ਨਹੀਂ ਸੀ ਕਰਦਾ ਤਾਂ ਉਸ ਨੂੰ ਐਕਸਪੈਲ ਕੀਤਾ ਜਾ ਸਕਦਾ ਸੀ। (ਵਿਘਨ) ਹੁਣ, ਸਪੀਕਰ ਸਾਹਿਬ, ਹਾਊਸ ਨੇ ਆਪ ਤੁਹਾਨੂੰ ਬੇਨਤੀ ਕੀਤੀ। ਹਾਊਸ ਦੇ ਸਾਹਮਣੇ ਮਾਮਲਾ ਪੁੱਟ ਕੀਤਾ ਗਿਆ ਕਿ ਇਸ ਕਿਸਮ ਦੇ ਜਿਹੜੇ ਰਿਮਾਰਕਸ ਹਨ, ਉਹ ਐਕਸਪੰਜ ਹੋਣੇ ਚਾਹੀਦੇ ਹਨ। (ਵਿਘਨ) ਅਤੇ ਇਹ ਚੀਜ਼ ਪਾਰਲੀਮੈਂਟਰੀ ਰਿਵਾਇਤ ਵਿਚ, ਇਸ ਅਸੈਂਬਲੀ ਦੀ ਰਿਵਾਇਤ ਵਿਚ ਇਹ ਚੀਜ਼ ਇਕ ਦਫਾ ਐਸਟੈਬਲਿਸ਼ ਹੋ ਜਾਣੀ ਚਾਹੀਦੀ ਹੈ ਕਿ ਕਿਸੇ ਭਲੇ ਮਾਣਸ ਦੇ ਖਿਲਾਫ ਐਲੀਗੇਸ਼ਨ ਇਸ ਤਰ੍ਹਾਂ ਨਹੀਂ ਲਗਾਏ ਜਾ ਸਕਦੇ ਜਿੰਨੀ ਦੇਰ ਤੱਕ ਕਿ ਉਨ੍ਹਾਂ ਪਾਸ ਸਬੂਤ ਨਾ ਹੋਵੇ ਅਤੇ ਉਨ੍ਹਾਂ ਨੂੰ ਪੇਸ਼ ਕਰਨ ਦੀ ਇਜਾਜ਼ਤ ਤੁਹਾਡੇ ਪਾਸੋਂ ਲਈ ਗਈ ਹੋਵੇ। ਜੇ ਤੁਹਾਡੀ ਆਗਿਆ ਹੋਵੇ ਤਾਂ ਫਿਰ ਉਹ ਐਲੀਗੇਸ਼ਨ ਲਾਏ ਜਾ ਸਕਦੇ ਹਨ (ਵਿਘਨ) ਫਿਰ ਉਨ੍ਹਾਂ ਐਲੀਗੇਸ਼ਨਜ਼ ਨੂੰ ਦੇਖਿਆ ਜਾ ਸਕਦਾ ਹੈ। ਅਗਰ ਉਨ੍ਹਾਂ ਵਿਚ ਸਚਾਈ ਹੋਵੇ ਤਾਂ ਉਸ ਦੇ ਖਿਲਾਫ ਐਕਸ਼ਨ ਲਿਆ ਜਾ ਸਕਦਾ ਹੈ। (ਵਿਘਨ) ਇਸ ਲਈ ਮੇਰੀ ਬੇਨਤੀ ਹੈ ਕਿ ਇਹ ਐਕਸਪੰਕਸ਼ਨ ਰੂਲਜ਼ ਦੇ ਮੁਤਾਬਿਕ ਹੈ। (ਵਿਘਨ) ਇਹ ਪਾਰਲੀਮੈਂਟ ਦੀ ਕਨਵੈਨਸ਼ਨ ਦੇ ਮੁਤਾਬਿਕ ਹੈ। ਇਸ ਤਰ੍ਹਾਂ ਹਾਊਸ ਦੀ ਅਤੇ ਮੈਂਬਰਾਂ ਦੀ ਡਿਗਨਿਟੀ ਕਾਇਮ ਰਹੇਗੀ। (ਵਿਘਨ) ਹਾਊਸ ਦੀ ਅਤੇ ਮੈਂਬਰਜ਼ ਦੀ ਡਿਗਨਿਟੀ ਨੂੰ ਕਾਇਮ ਰੱਖਣ ਵਾਸਤੇ ਇਹ ਜ਼ਰੂਰੀ ਹੈ ਕਿ ਇਹ ਜਿਹੜਾ ਮਤਾ ਹੈ ਇਹ ਜ਼ਰੂਰ ਪਾਸ ਹੋਣਾ ਚਾਹੀਦਾ ਹੈ।

**Mr. Speaker** : Motion moved—

> That this House disapprove the baseless allegations levelled by Sardar Ajaib Singh Sandhu against Shri Gurmej Singh. These allegations have been made without obtaining the prior permission of the Speaker. So this House expunges all the remarks made by Mr. Sandhu.

**ਕਾਮਰੇਡ ਸੱਤ ਪਾਲ ਡਾਂਗ** (ਅੰਮ੍ਰਿਤਸਰ,ਪੱਛਮ) : ਸਪੀਕਰ ਸਾਹਿਬ, ਮੈਂ ਹੈਰਾਨ ਹੋਇਆ ਹਾਂ ਕਿ ਪਾਰਲੀਮੈਂਟਰੀ ਮਨਿਸਟਰ ਨੇ ਜਿਹੜੀ ਮੋਸ਼ਨ ਦਿੱਤੀ ਹੈ ਉਹ ਬਹੁਤ ਹੀ ਕਮਜ਼ੋਰ ਫਾਊਂਡੇਸ਼ਨ ਦੇ ਉਤੇ ਖੜੀ ਹੈ। (ਵਿਘਨ) ਸੰਧੂ ਸਾਹਿਬ ਨੇ ਜਿਹੜਾ ਪੈਰਾ ਪੜ੍ਹਿਆ ਹੈ, ਮੇਰੀ ਕੰਟੈਨਸ਼ਨ ਇਹ ਹੈ ਕਿ ਉਸ ਦੇ ਵਿਚ ਕਿਸੇ ਦੇ ਖਿਲਾਫ਼ ਕੋਈ ਗੱਲ ਡੇਰੋਗੇਟਰੀ ਜਾਂ ਡੇਫੇਮੇਟਰੀ ਨਹੀਂ ਹੈ। (ਵਿਘਨ) ਉਸ ਦੇ ਵਿਚ ਇਹ ਲਿਖਿਆ ਹੈ ਕਿ ਨਿਲਾਮੀ ਦੇ ਰਾਹੀਂ ਇਨ੍ਹਾਂ ਇਨ੍ਹਾਂ ਲੋਕਾਂ ਨੇ ਜ਼ਮੀਨ ਲਈ। ਉਸ ਦੇ ਵਿਚ ਗੁਰਮੇਜ ਸਿੰਘ ਦਾ ਵੀ ਨਾਮ ਹੈ ਅਤੇ ਕੁਝ ਹੋਰ ਨਾਮ ਹਨ। (ਵਿਘਨ) ਕੁਝ ਆਊਟ ਸਾਈਡਰਜ਼ ਦੇ ਨਾਮ ਹਨ, ਜਿਸ ਤਰ੍ਹਾਂ ਗੁਰਨਾਮ ਕੌਰ ਦਾ ਨਾਮ ਹੈ ਕਿ ਇਨ੍ਹਾਂ ਲੋਕਾਂ ਨੇ ਨਿਲਾਮੀ ਦੇ ਵਿਚ ਬੜੇ ਸਸਤੇ ਭਾਅ ਤੇ ਜ਼ਮੀਨ ਹਾਸਿਲ ਕੀਤੀ। ਇਹ ਇਕ ਸਟੇਟਮੈਂਟ ਆਫ ਫੈਕਟ ਹੈ। ਇਹ ਗਲਤ ਵੀ ਹੋ ਸਕਦੀ ਹੈ ਅਤੇ ਠੀਕ ਵੀ ਹੋ ਸਕਦੀ ਹੈ। ਅਗਰ, ਸਪੀਕਰ ਸਾਹਿਬ, ਇਹ ਸਟੇਟਮੈਂਟ ਗਲਤ ਵੀ ਹੋਵੇ ਕਿ ਨਿਲਾਮੀ ਰਾਹੀਂ ਨਹੀਂ ਲਈ ਗਈ ਤਾਂ ਵੀ ਇਹ ਚੀਜ਼ ਡੇਰੋਗੇਟਰੀ ਜਾਂ ਡੇਫੇਮੇਟਰੀ ਨਹੀਂ ਬਣਦੀ। (ਵਿਘਨ) ਮੇਰੀ ਬੇਨਤੀ ਹੈ ਕਿ ਇਹ ਸਟੇਟਮੈਂਟ ਇਸ ਪੱਖ ਤੋਂ ਜੇ ਲਈ ਜਾਵੇ ਕਿ ਉਹ ਜ਼ਮੀਨ ਨਿਲਾਮੀ ਰਾਹੀਂ ਲਈ ਗਈ ਪਰ ਸਸਤੇ ਭਾਅ ਤੇ ਨਹੀਂ ਲਈ ਗਈ ਅਤੇ ਜੇ ਇਹ ਗਲਤ ਸਟੇਟਮੈਂਟ ਵੀ ਹੋਵੇ ਤਾਂ ਵੀ ਇਸ ਦੇ ਵਿਚ ਡੇਰੋਗੇਟਰੀ ਅਤੇ ਡੇਫੇਮੇਟਰੀ ਕੋਈ ਗੱਲ ਨਹੀਂ ਹੈ। (ਵਿਘਨ) ਇਸ ਕਰਕੇ ਮੇਰੀ ਬੇਨਤੀ ਹੈ ਕਿ ਸਰਦਾਰ ਉਮਰਾਓ ਸਿੰਘ ਜੀ ਨੇ ਬੜੀਆਂ ਲੰਬੀਆਂ ਚੌੜੀਆਂ ਰੂਲਿੰਗਜ਼ ਦੱਸ ਦਿੱਤੀਆਂ। ਉਹ ਇਸ ਤਰ੍ਹਾਂ ਕਿ ਜਿਸ ਤਰ੍ਹਾਂ ਇਕ ਵਕੀਲ ਹੋਵੇ ਅਤੇ ਕਚਹਿਰੀ ਵਿਚ ਕੇਸ ਚੱਲ ਰਿਹਾ ਹੋਵੇ। ਭਾਵੇਂ ਵਕੀਲ ਨੂੰ ਪਤਾ ਹੋਵੇ ਕਿ ਇਹ ਕੇਸ ਕਮਜ਼ੋਰ ਹੈ ਪਰ ਫਿਰ ਵੀ ਉਹ ਆਪਣੇ ਮੁਅੱਕਲ ਨੂੰ ਦੱਸਣ ਵਾਸਤੇ ਬੜੀ ਬਹਿਸ ਕਰਦਾ ਹੈ ਤਾਂਕਿ ਉਸ ਦੇ ਮੁਅੱਕਲ ਨੂੰ ਪਤਾ ਲੱਗ ਜਾਵੇ ਕਿ ਉਸ ਨੇ ਬੜੀ ਬਹਿਸ ਕੀਤੀ ਹੈ। (ਵਿਘਨ) (ਅਪੋਜ਼ੀਸ਼ਨ ਵੱਲੋਂ ਤਾੜੀਆਂ) ਮੈਨੂੰ ਇਸ ਗੱਲ ਦਾ ਦੁੱਖ ਹੈ ਕਿ ਸਰਦਾਰ ਉਮਰਾਓ ਸਿੰਘ ਜੀ ਵਕੀਲ ਹਨ, ਪਾਰਲੀਮੈਂਟਰੀ ਅਫੇਅਰਜ਼ ਦੇ ਮਨਿਸਟਰ ਹਨ, ਉਹ ਪੁਰਾਣੇ ਲੈਜਿਸਲੇਟਰ ਹਨ ਅਤੇ ਬੜੇ ਚੰਗੇ ਪਾਰਲੀਮੈਂਟੇਰੀਅਨ ਵੀ ਹਨ। ਪਰ ਅੱਜ ਐਨੇ ਗੁੱਸੇ ਵਿਚ ਗਲਤ ਗੱਲ ਵੱਲ ਗਏ ਹਨ ਅਤੇ ਗਲਤ ਦਲੀਲਾਂ ਦਿੱਤੀਆਂ ਹਨ। (ਵਿਘਨ) ਦੂਸਰੀ ਬੇਨਤੀ ਮੈਂ ਇਹ ਕਰਾਂਗਾ ਕਿ ਇਨ੍ਹਾਂ ਨੇ ਟੋਟਲੀ ਇਰਰੈਲੇਵੈਂਟ ਰੂਲਿੰਗਜ਼ ਕੋਟ ਕੀਤੀਆਂ ਹਨ। (ਵਿਘਨ) ਇਨ੍ਹਾਂ ਨੇ ਲੋਕ ਸਭਾ ਦਾ ਹਵਾਲਾ ਦਿੱਤਾ ਹੈ ਕਿ ਡੈਰੋਗੇਟਰੀ ਲਫ਼ਜ਼ ਨਹੀਂ ਵਰਤਿਆ ਜਾਂਦਾ। (ਵਿਘਨ) ਪਰ ਮੈਂ ਕਹਿੰਦਾ ਹਾਂ ਕਿ ਇਥੇ ਲਫ਼ਜ਼ ਜਿਹੜੇ ਵਰਤੇ ਗਏ ਹਨ ਉਨ੍ਹਾਂ ਵਿਚ ਡੈਰੋਗੇਟਰੀ ਕੀ ਹੈ? (ਵਿਘਨ) ਸੁਪਰੀਮ ਕੋਰਟ ਦੀ ਰੂਲਿੰਗ ਪੜ੍ਹੀ ਗਈ। ਸੁਪਰੀਮ ਕੋਰਟ ਦਾ ਨਾਮ ਲੈ ਕੇ ਅਤੇ ਲੋਕ ਸਭਾ ਦਾ ਨਾਮ ਲੈ ਕੇ ਸਾਨੂੰ ਡਰਾਉਂਦੇ ਪਏ ਹੋ ਕੀ ਇਹ ਠੀਕ ਗੱਲ ਹੈ ? (ਵਿਘਨ) ਪਰ ਇਹ ਆਪ ਪਾਰਲੀਮੈਂਟਰੀ ਅਫੇਅਰਜ਼ ਦੇ ਮਨਿਸਟਰ ਹਨ। (ਵਿਘਨ)

ਦੂਸਰੀ ਮੇਰੀ ਬੇਨਤੀ ਇਹ ਹੈ ਕਿ ਆਨ ਲੀਗਲ ਗਰਾਊਂਡਜ਼ ਤੇ ਇਹ ਬੜੀ ਸੀਰੀਅਸ ਗੱਲ ਹੈ। ਇਹ ਬਿਜ਼ਨੈਸ ਦੇ ਰੂਲਜ਼ ਇਸ ਆਗਸਟ ਹਾਊਸ ਨੇ ਬੜੀ ਸੋਚ ਵਿਚਾਰ ਕਰਕੇ, ਸਪੀਕਰ ਸਾਹਿਬ, ਅਡਾਪਟ ਕੀਤੇ ਹਨ। ਇਸ ਦੇ ਵਿਚ ਇਕ ਰੂਲ 32 ਹੈ, ਉਹ ਮੈਂ ਪੜ੍ਹਕੇ ਸੁਣਾਉਂਦਾ ਹਾਂ। ਉਹ ਇਸ ਤਰ੍ਹਾਂ ਹੈ :

> "A list of business for the day shall be prepared by the Secretary and a copy thereof shall be made available for the use of every member.
>
> (2) Save as otherwise provided in these Rules, no business not included in the list of business for the day shall be transacted at any meeting without the leave of the Speaker.

ਸਪੀਕਰ ਸਾਹਿਬ, ਇਹ ਨਹੀਂ ਸੀ ਹੋ ਸਕਦਾ। ਤੁਸੀਂ ਮੇਰੇ ਖੜੇ ਹੋਣ ਦੇ ਬਾਵਜੂਦ ਵੀ ਮੈਜਾਰਿਟੀ ਵੋਟ ਲੈ ਕੇ ਇਹ ਇਨਕਲੂਡ ਕਰਾ ਦਿੱਤਾ। (ਵਿਘਨ) ਤੁਸੀਂ ਸਾਨੂੰ ਦੱਸੋ ਕਿ ਸਰਦਾਰ ਉਮਰਾਓ ਸਿੰਘ ਨੇ ਜਿਹੜੀ ਇਹ ਮੋਸ਼ਨ ਲਿਆਂਦੀ (ਵਿਘਨ) ਤੁਸੀਂ ਆਗਿਆ ਕਿਵੇਂ ਦਿੱਤੀ। ਸਪੀਕਰ ਸਾਹਿਬ, ਮੋਸ਼ਨ ਵਾਸਤੇ ਇਕ ਪਰੋਵੀਜ਼ਨ ਹੈ ਉਹ 71 ਰੂਲ ਵਿਚ ਲਿਖਿਆ ਹੈ ਕਿ 'ਸੇ ਐਜ਼ ਅਦਰਵਾਈਜ਼ ਪਰੋਵਾਈਡਿਡ' ਇਹ ਉਸ ਦੇ ਵਿਚ ਦਿੱਤਾ ਗਿਆ ਹੈ। (ਵਿਘਨ) ਸਰਦਾਰ ਉਮਰਾਓ ਸਿੰਘ ਜੀ ਦੱਸਦੇ ਕਿ ਇਹ ਮੋਸ਼ਨ "ਸੇ ਐਜ਼ ਅਦਰਵਾਈਜ਼ ਪਰੋਵਾਈਡਿਡ" ਵਿਚ ਆਉਂਦੀ ਹੈ। (ਵਿਘਨ) ਜੇ ਸਵੇਰ ਨੂੰ 'ਸਾਈਨੇ ਡਾਈ' ਦੀ ਮੋਸ਼ਨ ਆਉਂਦੀ ਹੈ ਕਿ ਸ਼ਾਮ ਨੂੰ ਹਾਊਸ 'ਸਾਈਨੇ ਡਾਈ' ਐਡਜਰਨ ਕੀਤਾ ਜਾਵੇ ਤਾਂ ਕਰ ਦਿੱਤਾ ਜਾਂਦਾ ਹੈ। (ਵਿਘਨ) ਬਿਜ਼ਨੈਸ ਨੂੰ ਬਦਲਣ ਵਾਸਤੇ ਅਗਰ ਕੋਈ ਮੈਂਬਰ ਮੋਸ਼ਨ ਲਿਆਉਂਦਾ ਹੈ ਤਾਂ 7 ਦਿਨਾਂ ਦਾ ਨੋਟਿਸ ਚਾਹੀਦਾ ਸੀ। (ਵਿਘਨ) ਇਹ ਸਾਰੀ ਚੀਜ਼ ਸਾਨੂੰ ਇਹ ਸਮਝਾ ' ਦਿੰਦੇ। ਤੁਸੀਂ ਬੜੀ ਫਰਾਖਦਿਲੀ ਵਿਚ ਇਨ੍ਹਾਂ ਨੂੰ ਅਲਾਓ ਕਰ ਦਿੱਤਾ। (ਵਿਘਨ)

**ਸ੍ਰੀ ਸਪੀਕਰ** : ਰੂਲ 71 ਵਿਚ ਦੀ ਪਰਵੀਜ਼ੋ ਪੜ੍ਹ ਦਿਓ। (ਵਿਘਨ)
(Please read out the proviso to rule 71)

**ਕਾਮਰੇਡ ਸੱਤ ਪਾਲ ਡਾਂਗ:** ਸਪੀਕਰ ਸਾਹਿਬ, ਤੁਸੀਂ ਇਹ ਐਲਾਓ ਨਹੀਂ ਕੀਤੀ। (ਵਿਘਨ) ਤੁਸੀਂ ਹਾਊਸ ਵਿਚ ਪੁੱਟ ਕੀਤੀ ਹੈ। (ਵਿਘਨ)

**ਸ੍ਰੀ ਸਪੀਕਰ** : ਜੇ ਅਲਾਓ ਨਹੀਂ ਕੀਤੀ ਤਾਂ ਹਾਊਸ ਵਿਚ ਕਿਸ ਤਰ੍ਹਾਂ ਆ ਸਕਦੀ ਸੀ? (ਵਿਘਨ)
(If it was not allowed by me how did it come before the House?)

**ਕਾਮਰੇਡ ਸੱਤ ਪਾਲ ਡਾਂਗ:** ਸਪੀਕਰ ਸਾਹਿਬ, ਤੁਸੀਂ ਐਲਾਓ ਨਹੀਂ ਕੀਤੀ। (ਵਿਘਨ) ਜੇ ਤੁਸੀਂ ਅਲਾਓ ਕੀਤੀ ਹੈ ਤਾਂ ਹੁਣ ਇਸ ਮੋਸ਼ਨ ਦਾ ਹਸ਼ਰ ਕੀ ਹੋਵੇਗਾ। (ਵਿਘਨ) ਰੂਲ 109 ਵਿਚ ਐਕਸਪੰਜ ਕਰਨ ਬਾਰੇ ਪਰੋਵੀਜ਼ਨ ਹੈ। ਤੁਹਾਡੇ ਕੋਲ ਡਿਸਕਰੀਸ਼ਨਰੀ ਪਾਵਰ ਹੈ ਅਕਸਪੰਜ ਕਰਨ ਦੀ। (ਵਿਘਨ) ਸੰਧੂ ਸਾਹਿਬ ਨੇ ਕਿਸੇ ਬਾਰੇ ਕੋਈ ਡੇਰੋਗੇਟਰੀ ਜਾਂ ਡੇਫੇਮੇਟਰੀ ਗੱਲ ਨਹੀਂ ਕਹੀ। (ਵਿਘਨ) ਕੋਈ ਐਕਸਪੰਜ ਕਰਨ ਵਾਲੀ ਗੱਲ ਨਹੀਂ ਹੈ। ਜੇ ਇਸ ਤਰ੍ਹਾਂ ਕਰਨਾ ਹੈ ਤਾਂ ਇਸ ਮੋਸ਼ਨ ਦੇ ਵਿਚ ਇਕ ਹੋਰ ਵਰਡ ਹੋਣਾ ਚਾਹੀਦਾ ਹੈ। ਉਹ ਇਹ ਕਿ ਪਹਿਲਾਂ ਰੂਲ 109 ਨੂੰ ਸਸਪੈਂਡ ਕਰੋ। (ਵਿਘਨ) ਇਹ 109 ਰੂਲ ਮੈਂ ਪੜ੍ਹ ਦਿੰਦਾ ਹਾਂ, ਉਹ ਇਸ ਤਰ੍ਹਾਂ ਹੈ :

> "If the Speaker is of opinion that a word or words has or have been used in debate which is or are defamatory or indecent or un-parliamentary or undignified, he may, in his discretion order............

**ਸ੍ਰੀ ਸਪੀਕਰ** : ਇਹ ਜਿਹੜੀ ਮੋਸ਼ਨ ਹੈ, ਇਹ ਇਸ ਰੂਲ ਨਾਲ ਕਵਰਡ ਨਹੀਂ ਹੈ। (ਵਿਘਨ)
(This motion is not covered by this Rule.)

**ਕਾਮਰੇਡ ਸੱਤ ਪਾਲ ਡਾਂਗ:** ਮੇਰੀ ਅਰਜ਼ ਹੈ ਕਿ ਇਹ ਰੂਲ ਫਰੇਮ ਕਰਕੇ ਤੁਹਾਨੂੰ ਇਕ ਡਿਸਕਰੀਸ਼ਨਰੀ ਪਾਵਰ ਦੇ ਦਿੱਤੀ ਗਈ। ਐਕਸਪੰਜ ਕਰਨ ਦੀ ਪਾਵਰ ਤੁਹਾਡੇ ਕੋਲ ਹੈ। (ਵਿਘਨ) ਅਗਰ ਹਾਊਸ ਕੋਲੋਂ ਇਹ ਐਕਸਪੰਜ ਕਰਾਉਣੇ ਚਾਹੁੰਦੇ ਹਨ ਤਾਂ ਇਸ ਰੂਲ ਨੂੰ ਪਹਿਲਾਂ ਸਸਪੈਂਡ ਕਰ ਦਿਓ। ਜਿੰਨਾ ਚਿਰ ਇਹ ਰੂਲ ਸਸਪੈਂਡ ਨਹੀਂ ਹੁੰਦਾ ਤਦ ਤੱਕ ਇਹ ਠੀਕ ਨਹੀਂ। (ਵਿਘਨ) ਹਾਊਸ ਨੇ ਤੁਹਾਨੂੰ ਪਾਵਰ ਦਿੱਤੀ ਹੋਈ ਹੈ। ਹਾਊਸ ਸਾਵਰੇਨ ਹੈ। ਇਸ ਹਾਊਸ ਨੇ ਤੁਹਾਨੂੰ ਪਾਵਰ ਡੈਲੀਗੇਟ ਕੀਤੀ ਹੈ। ਰੂਲ 109 ਨੂੰ ਸਸਪੈਂਡ

[ਕਾਮਰੇਡ ਸੱਤ ਪਾਲ ਡਾਂਗ]

ਕਰਕੇ ਜੋ ਮਰਜ਼ੀ ਕਰ ਦੇਵੇ, ਬੇਸ਼ੱਕ ਸਾਰੀ ਕਾਰਵਾਈ ਐਕਸਪੰਜ ਕਰ ਦੇਵੇ। (ਵਿਘਨ) ਇਥੋਂ ਤਕ ਕਿ ਤੁਹਾਡੇ ਖਿਲਾਫ ਨੋ-ਕੰਫੀਡੈਂਸ ਮੋਸ਼ਨ ਵੀ ਇਥੇ ਲਿਆਂਦੀ ਜਾ ਸਕਦੀ ਹੈ। ਹਾਊਸ ਸੁਪਰੀਮ ਹੈ। ਜਦ ਤੱਕ ਇਹ ਰੂਲ 109 ਸਟੈਂਡ ਕਰਦਾ ਹੈ ਤਦ ਤਕ ਇਹ ਮੋਸ਼ਨ ਆਊਟ ਆਫ ਆਰਡਰ ਹੈ। (ਵਿਘਨ) ਔਰ ਮੈਂ ਬੇਨਤੀ ਕਰਾਂਗਾ ਕਿ ਇਸ ਮੋਸ਼ਨ ਦੇ ਵਿਚ ਰੂਲ 109 ਨੂੰ ਸਸਪੈਂਡ ਕਰਨ ਵਾਸਤੇ ਨਹੀਂ ਕਿਹਾ ਗਿਆ। ਜਿੰਨਾ ਚਿਰ ਰੂਲ 109 ਸਟੈਂਡ ਕਰਦਾ ਹੈ (ਵਿਘਨ) ਇਹ ਪਾਵਰ ਹੋਰ ਕਿਸੇ ਕੋਲ ਨਹੀਂ ਹੈ। ਜਦ ਤਕ ਰੂਲ 109 ਸਟੈਂਡ ਕਰਦਾ ਹੈ ਤਦ ਤੱਕ ਇਹ ਮੋਸ਼ਨ ਆਊਟ ਆਫ ਆਰਡਰ ਹੈ। ਮੈਂ ਬੜੀ ਹੰਬਲੀ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਸ ਗਲ ਦੇ ਉਤੇ ਬੜੇ ਠੰਢੇ ਦਿਲ ਦੇ ਨਾਲ ਸਰਦਾਰ ਉਮਰਾਓ ਸਿੰਘ ਵਿਚਾਰ ਕਰਨ ਜਾਂ ਚੀਫ਼ ਮਨਿਸਟਰ ਸਾਹਿਬ ਉਨ੍ਹਾਂ ਨੂੰ ਕੋਈ ਮਸ਼ਵਰਾ ਦੇਣ। ਇਹ ਇਕ ਐਸੀ ਗਲ ਸੀ ਅਤੇ ਇਥੇ ਦੀ ਰਵਾਇਤ ਵੀ ਸੀ। ਅਗਰ ਇਹ ਕਿਹਾ ਗਿਆ ਕਿ ਨਿਲਾਮੀ ਦੇ ਤਰੀਕੇ ਨਾਲ ਸਸਤੇ ਭਾਅ ਜ਼ਮੀਨ ਇਨਫਿਲਿਊਐਨਸ਼ਲ ਬੰਦੇ ਨੂੰ ਦਿਤੀ ਜਾਂਦੀ ਹੈ ਜਾਂ ਕੋਈ ਤਕੜਾ ਆਦਮੀ ਇਸ ਤਰ੍ਹਾਂ ਲੈ ਜਾਂਦਾ ਹੈ ਤਾਂ ਇਹ ਇਕ ਆਰਗੂਮੈਂਟ ਸੀ ਜਿਸ ਦਾ ਇਥੇ ਜ਼ਿਕਰ ਕੀਤਾ ਗਿਆ ਅਤੇ ਬੜੇ ਸਜਣਾਂ ਨੇ ਜ਼ਮੀਨ ਇਸ ਤਰੀਕੇ ਨਾਲ ਲਈ ਵੀ ਹੈ। ਮੈਨੂੰ, ਸਪੀਕਰ ਸਾਹਬ, ਇਸ ਗਲ ਦਾ ਬੜਾ ਦੁਖ ਹੈ ਕਿ ਟਰੈਜ਼ਰੀ ਬੈਂਚਿਜ਼ ਕਾਰਵਾਈ ਨੂੰ ਚਲਣ ਨਹੀਂ ਦਿੰਦੇ, ਟਰੈਜ਼ਰੀ ਬੈਂਚਿਜ਼ ਸਪੀਕਰ ਸਾਹਿਬ ਦੀ ਰੂਲਿੰਗ ਨੂੰ ਬਾਰ ਬਾਰ ਚੇਂਜ ਕਰਵਾਉਂਦੇ ਹਨ।

**Voices from the Treasury Benches** : No, no.

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਟਰੈਜ਼ਰੀ ਬੈਂਚਿਜ਼ ਵਾਲੇ ਹਾਊਸ ਦੇ ਬਿਜ਼ਨੈਸ ਨੂੰ ਬਦਲਣਾ ਚਾਹੁੰਦੇ ਹਨ। ਮੈਂ ਕਹਿੰਦਾ ਹਾਂ ਕਿ ਠੰਢੇ ਦਿਲ ਨਾਲ ਉਹ ਇਸ ਤੇ ਵਿਚਾਰ ਕਰਨ। ਇਹ ਕੋਈ ਚੰਗਾ ਪ੍ਰੈਸੀਡੈਂਟ ਨਹੀਂ ਸੈਟ ਕਰ ਰਹੇ। ਇਹੋ ਜਿਹੇ ਪ੍ਰੈਸੀਡੈਂਟ ਸੈਟ ਕਰਕੇ ਬਾਦ ਵਿਚ ਇਨ੍ਹਾਂ ਨੂੰ ਹੀ ਇਹ ਪ੍ਰੈਸੀਡੈਂਟ ਦੁਖੀ ਕਰਨਗੇ। ਮੈਂ ਕਹਿੰਦਾ ਹਾਂ ਕਿ ਜੇ 4 ਦਿਨਾਂ ਦੇ ਵਿਚ ਵਿਚ ਇਨ੍ਹਾਂ ਨੂੰ ਹਾਈ ਕਮਾਂਡ ਤੋਂ ਝਾੜ ਨਾ ਪਈ ਤਾਂ ਤੁਸੀਂ ਮੈਨੂੰ ਜੋ ਮਰਜ਼ੀ ਕਹਿ ਦੇਣਾ।

**ਸਰਦਾਰ ਸੁਰਜੀਤ ਸਿੰਘ (ਬਰਨਾਲਾ)** : ਜੋ, ਸਪੀਕਰ ਸਾਹਿਬ, ਡਾਂਗ ਸਾਹਿਬ ਨੇ ਇਸ ਮੋਸ਼ਨ ਤੇ ਆਪਣੇ ਖਿਆਲਾਂ ਦਾ ਇਜ਼ਹਾਰ ਕੀਤਾ ਹੈ ਮੈਂ ਉਨ੍ਹਾਂ ਨੂੰ ਸਪੋਰਟ ਕਰਦਾ ਹਾਂ। ਇਸ ਮਸਲੇ ਉਤੇ ਇਕ ਵਾਰੀ ਨਹੀਂ ਬਲਕਿ 3 ਵਾਰੀ ਤੁਸੀਂ ਆਪਣਾ ਰੂਲਿੰਗ ਦੇ ਚੁੱਕੇ ਸੀ ਔਰ ਤੁਹਾਡਾ ਰੂਲਿੰਗ ਇਸ ਹਾਊਸ ਦੇ ਵਿਚ ਆਉਣ ਤੋਂ ਬਾਅਦ ਇਨ੍ਹਾਂ ਨੂੰ ਇਹ ਨਹੀਂ ਸੀ ਚਾਹੀਦਾ ਕਿ ਇਸ ਕਿਸਮ ਦੀ ਮੋਸ਼ਨ ਇਹ ਹਾਊਸ ਵਿਚ ਲਿਆਉਂਦੇ। ਜਿਸ ਵੇਲੇ, ਸਪੀਕਰ ਸਾਹਿਬ, ਤੁਸੀਂ ਰੂਲਿੰਗ ਦਿੱਤੀ ਉਸ ਵੇਲੇ ਵੀ ਇਹ ਖੜ੍ਹੇ ਹੋ ਹੋ ਕੇ ਬੋਲਦੇ ਰਹੇ ਅਤੇ ਤੁਹਾਡੇ ਖੜ੍ਹੇ ਹੁੰਦਿਆਂ ਵੀ ਇਹ 'ਕੌਲ ਐਂਡ ਸ਼ਕਦਰ' ਦਿਖਾ ਦਿਖਾ ਕੇ ਕਹਿੰਦੇ ਰਹੇ ਕਿ ਤੁਸੀਂ ਗਲਤ ਰੂਲਿੰਗ ਦੇ ਰਹੇ ਹੋ। ਹੁਣ ਇਨ੍ਹਾਂ ਨੇ ਇਹ ਕਹਿ ਦੇਣਾ ਹੈ ਕਿ ਅਸੀਂ ਕਨਟੈਂਪਟ ਨਹੀਂ ਕੀਤੀ। ਇਹ ਕਨਟੈਂਪਟ ਆਫ ਦੀ ਹਾਊਸ ਕਰ ਰਹੇ ਸਨ, ਤੁਹਾਡੀ ਕਨਟੈਂਪਟ ਕਰ ਰਹੇ ਸਨ। ਅਸੀਂ ਇਹ ਗਲ ਪੁਆਇੰਟ ਆਊਟ ਵੀ ਕੀਤੀ ਕਿ ਇਨ੍ਹਾਂ ਦਾ ਮਨਿਸਟਰ ਵਾਲਾ ਬੀਹੇਵੀਅਰ ਨਹੀਂ ਹੈ। ਇਹ ਪੁਆਇੰਟ ਆਫ਼ ਆਰਡਰ ਕਹਿ ਕੇ ਖੜ੍ਹੇ ਹੁੰਦੇ ਸਨ ਪਰ ਇਹ ਪੁਆਇੰਟ ਆਫ਼ ਆਰਡਰ ਨਾਲ ਡਿਸਆਰਡਰ ਕਰੀਏਟ ਕਰਨ ਦੀ ਕੋਸ਼ਿਸ਼ ਕਰਦੇ ਰਹੇ। ਸਪੀਕਰ ਸਾਹਿਬ ਮਾਮਲਾ ਬੜਾ ਛੋਟਾ ਜਿਹਾ ਸੀ ਪਰ ਉਸ ਨੂੰ ਇਨ੍ਹਾਂ ਨੇ ਇਕ ਬਹੁਤ ਵੱਡਾ ਮਾਮਲਾ ਬਣਾ ਦਿਤਾ। ਦਰ-ਅਸਲ ਗੱਲ ਇਹ ਹੈ ਕਿ ਕੁਝ ਅਹਿਮ ਲੈਜਿਸਲੇਸ਼ਨ ਅੱਜ ਆਉਣਾ ਸੀ, ਸ਼ਹਿਰੀ ਜਾਇਦਾਦ ਦੀ ਸੀਲਿੰਗ ਦਾ ਬਿੱਲ ਅੱਜ ਆਉਣਾ ਸੀ। ਪਹਿਲਾਂ ਤਾਂ ਇਹ ਲਿਆਉਣਾ ਹੀ ਨਹੀਂ ਚਾਹੁੰਦੇ ਸਨ ਪਰ ਅਸੀਂ ਇਨ੍ਹਾਂ ਨੂੰ ਕਾਰਨਰ ਕਰਕੇ ਬਿਲ ਸਰਕਾਰ ਨੂੰ ਲਿਆਉਣ ਲਈ ਮਜ਼ਬੂਰ ਕੀਤਾ ਤਾਂ ਇਨ੍ਹਾਂ ਨੇ ਇਹ ਬਿੱਲ ਲਿਆਂਦਾ ਲੇਕਿਨ ਇਹ ਇਸ ਬਿਲ ਨੂੰ ਸ਼ੈਲਵ ਕਰਨਾ ਚਾਹੁੰਦੇ ਹਨ, ਡੀਲੇ ਕਰਨਾ ਚਾਹੁੰਦੇ ਹਨ ਅਤੇ ਇਹ ਘੱਟ

ਤੋਂ ਘੱਟ ਡਿਸਕਸ਼ਨ ਇਸ ਤੇ ਕਰਵਾਉਣਾ ਚਾਹੁੰਦੇ ਹਨ ਕਿਉਂਕਿ ਇਸ ਦੇ ਵਿਚ ਬਹੁਤ ਖਾਮੀਆਂ ਹਨ। ਸਪੀਕਰ ਸਾਹਿਬ, ਇਕ ਇਨੋਸੈਂਟ ਜਿਹੀ ਨਿਊਜ਼ ਸਰਦਾਰ ਅਜਾਇਬ ਸਿੰਘ ਜੀ ਸੰਧੂ ਨੇ ਅਖ਼ਬਾਰ ਤੋਂ ਪੜ੍ਹ ਕੇ ਸੁਣਾਈ ਅਤੇ ਆਪਣੇ ਵਲੋਂ ਉਨ੍ਹਾਂ ਨੇ ਕੁਝ ਨਹੀਂ ਕਿਹਾ। ਜੋ 'ਪ੍ਰਤਾਪ' ਅਖ਼ਬਾਰ ਵਿਚ ਲਿਖਿਆ ਸੀ ਉਹ ਉਨ੍ਹਾਂ ਨੇ ਦਸਿਆ ਅਤੇ ਆਪਣੇ ਕੋਲੋਂ ਕੁਝ ਨਹੀਂ ਆਖਿਆ। ਇਨ੍ਹਾਂ ਵਲੋਂ ਇਹ ਵੀ ਕਹਿਣਾ ਕਿ 'ਪ੍ਰਤਾਪ' ਅਖ਼ਬਾਰ ਇਕ ਚੰਗੀ ਅਖ਼ਬਾਰ ਨਹੀਂ ਹੈ, ਇਹ ਦਿੱਲੀ ਤਕ ਨਹੀਂ ਜਾਂਦੀ ਮੈਂ ਸਮਝਦਾ ਹਾਂ ਕਿ ਇਹ ਇਸ ਚੰਗੀ ਅਖ਼ਬਾਰ ਦੀ ਤੌਹੀਨ ਹੈ। 'ਪ੍ਰਤਾਪ' ਅਖ਼ਬਾਰ ਚੰਗੀ ਅਖ਼ਬਾਰ ਹੈ ਅਤੇ ਇਸ ਦੇ ਵਿਚ ਜੋ ਨਿਊਜ਼ ਆਈ ਉਹ ਸੰਧੂ ਸਾਹਿਬ ਨੇ ਲਫਜ਼ ਬ-ਲਫ਼ਜ਼ ਪੜ੍ਹ ਦਿੱਤੀ। ** ** ** ** ** **
(ਵਿਘਨ) ਡਾਂਗ ਸਾਹਿਬ ਨੇ ਪੁਆਇੰਟ ਆਊਟ ਕੀਤਾ ਹੈ,ਮੈਂ ਉਨ੍ਹਾਂ ਦੇ ਨਾਲ ਮੁਤਫਿਕ ਹਾਂ ਕਿ ਰੂਲ 109 ਆਫ਼ ਦੀ ਰੂਲਜ਼ ਆਫ਼ ਪ੍ਰੋਸੀਜ਼ਰ ਕਿਸ ਤਰ੍ਹਾਂ ਗਵਰਨ ਕਰਦਾ ਹੈ ਕਿ ਇਹ ਐਕਸਪੰਜ ਕੀਤਾ ਜਾਵੇ । ਆਪ ਨੇ, ਸਪੀਕਰ ਸਾਹਿਬ, ਰੂਲਿੰਗ ਦਿੱਤੀ। ਇਕ ਆਨਰੇਬਲ ਮੈਂਬਰ ਜੋ ਨਾਭੇ ਤੋਂ ਆਏ ਹਨ ਉਨ੍ਹਾਂ ਨੇ ਪੁਆਇੰਟ ਆਊਟ ਕੀਤਾ ਸੀ। ਤੁਸੀਂ ਮੁੜ ਮੁੜ ਕੇ ਰੂਲਿੰਗ ਨੂੰ ਤਬਦੀਲ ਕੀਤਾ। ਉਸ ਰੂਲ ਦੇ ਵਿਚ ਲਫਜ਼ ਹਨ, ਉਸਦੇ ਵਿਚ ਲਿਖਿਆ ਹੈ ਕਿ ਜੇ ਕੋਈ ਲਫਜ਼ ਗਲਤ ਹੋਵੇ ਤੁਹਾਡੇ ਖਿਆਲ ਦੇ ਮੁਤਾਬਕ, ਤਾਂ ਉਸ ਨੂੰ ਐਕਸਪੰਜ ਕਰ ਦਿੱਤਾ ਜਾਵੇ —

> If the Speaker is of opinion that a word or words has or have been used in de bate which is or are defamatory or indecent or unparliamentary..........

**ਸ੍ਰੀ ਸਪੀਕਰ :** ਇਹ ਜਿਹੜੀ ਮੋਸ਼ਨ ਹੈ ਇਹ ਐਲੀਗੇਸ਼ਨਜ਼ ਨੂੰ ਐਕਸਪੰਜ ਕਰਨ ਵਾਸਤੇ ਆਈ ਹੈ।

(This Motion has come for the expunction of the allegations)

**Sardar Surjit Singh Barnala** : It was a part of the speech and a part of the speech can only be expunged under Rule 109 and not otherwise.

ਇਨ੍ਹਾਂ ਨੇ ਜੋ ਰੂਲਜ਼ ਦਸੇ ਹਨ 'ਕੌਲ ਐਂਡ ਸ਼ਕਦਰ' ਦੀ ਕਿਤਾਬ ਦੇ ਵਿਚੋਂ ਕੁਝ ਹਿੱਸਾ—

They are not at all applicable to this case. A ruling can never be sought unless the facts of the case are put before the Court of the Speaker. ਰੈਫਰੈਂਸ ਕਰ ਦਿੱਤੀ ਹੈ ਪਰ ਉਸ ਦੇ ਵਾਕਿਆਤ ਤਕ ਨਹੀਂ ਦਸੇ। ਸੋ ਮੈਂ ਅਰਜ਼ ਕਰਾਂਗਾ ਕਿ ਰੂਲਜ਼ ਜਿਹੜੇ ਹਨ ਉਹ ਉਸ ਨੂੰ ਐਪਲਾਈ ਨਹੀਂ ਕਰਦੇ। ਮਹਿਜ਼ ਇਸ ਗੱਲ ਤੇ ਕਿ ਇਨ੍ਹਾਂ ਪਾਸ ਮੈ-ਜਾਰਟੀ ਹੈ ਇਹ ਮੋਸ਼ਨ ਲੈ ਆਏ ਹਨ ਤੁਹਾਡੇ ਮਨਜ਼ੂਰ ਨਾ ਕਰਨ ਤੇ ਵੀ ਇਹ ਮਨਜ਼ੂਰ ਕਰਵਾਉਣ ਦੀ ਕੋਸ਼ਿਸ਼ ਕਰਦੇ ਹਨ, ਪਰ ਇਹ ਗਲ ਚੰਗੀ ਨਹੀਂ । ਡਾਂਗ ਸਾਹਿਬ ਨੇ ਰਾਈਟਲੀ ਕਿਹਾ ਹੈ। ਸਾਰੀ ਜ਼ਿੰਮੇਵਾਰੀ ਸਰਦਾਰ ਉਮਰਾਓ ਸਿੰਘ ਅਤੇ ਕੈਪਟਨ ਸਾਹਿਬ ਨੇ ਆਪਣੇ ਤੇ ਲੈ ਲਈ ਹੈ ਬਾਵਜੂਦ ਇਸ ਦੇ ਕਿ ਤੁਸੀਂ ਉਸ ਨੂੰ ਪੋਸੀਫਾਈ ਕਰਨ ਦੀ ਕੋਸ਼ਿਸ਼ ਕੀਤੀ। ਸੋ ਮੈਂ ਇਹ ਬੇਨਤੀ ਕਰਾਂਗਾ ਕਿ ਇਹ ਮੋਸ਼ਨ ਜਿਹੜੀ ਹੈ, ਇਹ ਡਿਸ-ਅਲਾਓ ਹੋਣੀ ਚਾਹੀਦੀ ਹੈ।

**ਵਿਕਾਸ ਮੰਤਰੀ (ਕੈਪਟਨ ਰਤਨ ਸਿੰਘ)** : ਸਪੀਕਰ ਸਾਹਿਬ, ਮੇਰੇ ਮੁਤੱਲਕ ਬਰਨਾਲਾ ਜੀ ਨੇ ਕੁਝ ਕਿਹਾ ਹੈ ਅਤੇ ਬਾਕੀ ਵਜ਼ੀਰਾਂ ਦੇ ਮੁਤੱਲਕ ਵੀ ਕਿਹਾ ਹੈ। ਮੈਂ ਇਹ ਕਹਿ ਸਕਦਾ ਹਾਂ ਕਿ ਬਰਨਾਲਾ ਜੀ ਥੋੜ੍ਹਾ ਚਿਰ ਵਜ਼ੀਰ ਰਹੇ ਪਰ ਮੈਂ ਇਨ੍ਹਾਂ ਤੋਂ ਥੋੜ੍ਹਾ ਜਿਹਾ ਜ਼ਿਆਦਾ ਐਕਸਪੀਰੀਐਂਸ ਰਖਦਾ

****Expunged in accordance with the Resolution passed by the House at page 145 infra**

[ਵਿਕਾਸ ਮੰਤਰੀ]
ਹਾਂ, ਪਰ ਇਸ ਪੁਆਇੰਟ ਨੂੰ ਮੈਂ ਨਹੀਂ ਲੈਣਾ ਚਾਹੁੰਦਾ । ਸਿਮਪਲ ਜਿਹੀ ਗੱਲ ਹੈ ਕਿ ਇਥੇ ਅੱਜ ਇਕ ਬੜੀ ਅਨਹੋਣੀ ਜਿਹੀ ਗੱਲ ਹੋਈ ਹੈ। ਅਨਹੋਣੀ ਗੱਲ ਸਪੀਕਰ ਸਾਹਿਬ, ਇਹ ਹੋਈ ਕਿ ਤੁਸੀਂ ਇਕ ਆਪਣੀ ਰੂਲਿੰਗ ਦਿਤੀ ਅਤੇ ਉਸ ਰੂਲਿੰਗ ਦੇ ਖਿਲਾਫ਼ ਇਥੇ ਕਾਰਵਾਈ ਚਲਦੀ ਰਹੀ। ਮੈਂ ਜਿੰਨੀ ਵਾਰ ਵੀ ਉਠਿਆ ਸਿਰਫ ਇਹੀ ਪੁਆਇੰਟ ਆਊਟ ਕਰਦਾ ਰਿਹਾ। ਡਾਂਗ ਸਾਹਿਬ ਨੇ ਇਥੇ ਬੜੇ ਰੂਲ ਪੜ੍ਹਨ ਦੀ ਅਤੇ ਦੱਸਣ ਦੀ ਕੋਸ਼ਿਸ਼ ਕੀਤੀ ਅਤੇ ਇਹ ਵੀ ਕਿਹਾ ਕਿ ਵਕੀਲ ਕੋਲ ਕੇਸ ਨਾ ਹੋਵੇ ਤਾਂ ਉਹ ਰੌਲਾ ਬੜਾ ਪਾਉਂਦਾ ਹੈ। ਮੈਂ ਸਮਝਦਾ ਹਾਂ ਕਿ ਡਾਂਗ ਸਾਹਿਬ ਅੱਜ ਇਸ ਗੱਲ ਦਾ ਬੜਾ ਅਵੱਲੀਨ ਨਮੂਨਾ ਹਨ ਅਤੇ ਇਹ ਉਨ੍ਹਾਂ ਤੇ ਬੜੀ ਸੋਹਣੀ ਗੱਲ ਢੁਕਦੀ ਹੈ। ਇਕ ਸਬਸਟਾਨਟਿਵ ਮੋਸ਼ਨ ਨੂੰ ਜਿਹੜੀ ਇਸ ਹਾਊਸ ਦੀ ਪ੍ਰਮਿਸ਼ਨ ਰਾਹੀਂ ਡਿਸਕਸ ਹੁੰਦੀ ਹੈ ਉਸ ਨੂੰ ਅੰਡਰ ਰੂਲ 39 ਅਤੇ 109 ਆਊਟ ਆਫ ਆਰਡਰ ਕਹਿਣ ਦੀ ਕੋਸ਼ਿਸ਼ ਕੀਤੀ ਹੈ । ਸਪੀਕਰ ਸਾਹਿਬ, ਰੂਲ 109 ਵਿਚ ਕਲੀਅਰ ਹੈ ਕਿ ਜੇ ਕੋਈ ਮੈਂਬਰ ਸ਼ਬਦ 'ਝੂਠ' ਵਰਤਦਾ ਹੈ ਤਾਂ ਉਹ ਅਨਪਾਰਲੀਮੈਂਟਰੀ ਹੈ, ਉਹ ਵਿਦਡਰਾ ਹੋ ਜਾਂਦਾ ਹੈ ਅਤੇ ਤੁਸੀਂ ਵਿਦਡਰਾ ਕਰਵਾ ਦਿੰਦੇ ਹੋ। ਫਿਰ ਡੈਫਾਮੇਟਰੀ ਲਫਜ਼ਾਂ ਦੀ ਗੱਲ ਹੈ। ਡੈਫਾਮੇਟਰੀ ਕੀ ਹੈ, ਡੈਫਾਮੇਟਰੀ ਹੈ ਜੇ ਕੋਈ ਗਲਤ ਐਲੀਗੇਸ਼ਨ ਹੋਵੇ। ਐਲੀਗੇਸ਼ਨ ਲਗਿਆ। ਤੁਸੀਂ ਕਿਹਾ ਕੋਈ ਮੋਸ਼ਨ ਲਿਆਓ, ਅਸੀਂ ਤੁਹਾਡੇ ਹੁਕਮ ਦੇ ਮੁਤਾਬਕ...... (ਵਿਘਨ)

**ਕਾਮਰੇਡ ਸੱਤ ਪਾਲ ਡਾਂਗ**: (ਬੈਠੇ ਬੈਠੇ) ਇਹ ਇਕ ਨਵੀਂ ਗੱਲ ਆ ਗਈ ਹੈ। (ਵਿਘਨ)

**ਵਿਕਾਸ ਮੰਤਰੀ**: ਮੈਂ ਕੋਈ ਗਲਤ ਗੱਲ ਨਹੀਂ ਕਹੀ। ਜੇ ਕੋਈ ਹਾਊਸ ਵਿਚ ਸੁਤਾ ਰਿਹਾ ਹੋਵੇ ਤਾਂ ਇਸ ਦੇ ਵਿਚ ਮੇਰਾ ਕੀ ਕਸੂਰ ਹੈ। ਮੋਸ਼ਨ ਐਲੀਗੇਸ਼ਨ ਦੇ ਖਿਲਾਫ ਆਈ। ਇਹ ਐਲੀ-ਗੇਸ਼ਨ ਇਕ ਆਨਰੇਬਲ ਮੈਂਬਰ ਤੇ ਵੀ ਸੀ, ਆਊਟ ਸਾਈਡਰਜ਼ ਤੇ ਵੀ ਸੀ । ਇਨ੍ਹਾਂ ਨੇ ਪਾਰਲੀ-ਮੈਂਟ ਦੇ ਮੈਂਬਰਾਂ ਦੇ ਨਾਮ ਵੀ ਲਏ।

ਸਪੀਕਰ ਸਾਹਿਬ, ਜਦ ਕਦੇ ਪਾਰਲੀਮੈਂਟ ਦੇ ਮੈਂਬਰ ਦਾ ਨਾਮ ਇਥੇ ਆਇਆ ਤੁਸੀਂ ਰੋਕਦੇ ਰਹੇ, ਤੁਸੀਂ ਕਦੇ ਅਲਾਉ ਨਹੀਂ ਕੀਤਾ। (ਵਿਘਨ) ਅੱਜ ਸ਼ਾਇਦ ਇੰਨ ਦਾ ਹੀਟ ਆਫ਼ ਮੋਮੈਂਟ ਇਹ ਕਰਨਾ ਅਮਿਟ ਹੋ ਗਿਆ। ਅਸੀਂ ਤਾਂ ਗਾਈਡੈਂਸ ਲੈਂਦੇ ਹਾਂ ਰੂਲਜ਼ ਆਫ਼ ਬਿਜ਼ਨਸ ਤੋਂ ਜਾਂ ਪਰਮਪਰਾ ਤੋਂ ਜਾਂ ਲੋਕ ਸਭਾ ਤੋਂ। ਜੇ ਲੋਕ ਸਭਾ ਵਿਚ ਕੋਈ ਸਪੈਸ਼ਲ ਰਾਏ ਨਾ ਹੋਵੇ ਤਾਂ 'ਕੌਲ ਐਂਡ ਸ਼ਕਦਰ' ਦੀ ਕਿਤਾਬ ਜਿਹੜੀ ਹੈ ਇਹ ਇਕ ਮੰਨੀ ਹੋਈ ਅਥਾਰਟੀ ਹੈ ਔਰ ਜਿਹੜੇ ਲੈਜਿਸਲੇਟਿਵ ਹਾਊਸਿਜ਼ ਹਨ ਉਨ੍ਹਾਂ ਵਿਚ ਜੇ ਡਿਫਰੈਂਸ ਆਫ਼ ਉਪੀਨੀਅਨ ਹੋਵੇ ਤਾਂ ਇਸ ਕਿਤਾਬ ਦੀ ਆੜ ਲਈ ਜਾਂਦੀ ਹੈ। ਸਪੀਕਰ ਸਾਹਿਬ ਤੁਸੀਂ ਜੋ ਰੂਲਿੰਗ ਦਿਤੀ ਹੈ...... (ਵਿਘਨ)

**ਕਾਮਰੇਡ ਸੱਤ ਪਾਲ ਡਾਂਗ**: ਉਹ ਕੋਈ ਬਾਈਡਿੰਗ ਨਹੀਂ ਸਾਡੇ ਤੇ......(ਵਿਘਨ) ।

**ਵਿਕਾਸ ਮੰਤਰੀ**: ਸਪੀਕਰ ਸਾਹਿਬ, ਡਾਂਗ ਸਾਹਿਬ ਤਾਂ ਬਿਲਕੁਲ ਆਪਣਾ ਤੁਵਾਜ਼ਨ ਖੋਹ ਬੈਠੇ ਹਨ। ਮੈਂ ਲਫਜ਼ ਆੜ ਵਰਤਿਆ ਹੈ।

ਸਪੀਕਰ ਸਾਹਿਬ, ਮੈਂ ਇਧਰਲੇ ਪਾਸੇ ਵੀ ਕਾਫ਼ੀ ਚਿਰ ਰਿਹਾ ਹਾਂ ਅਤੇ ਤੁਹਾਨੂੰ ਵੀ ਤਜੱਰਬਾ ਹੈ ਕਿ ਮੈਂ ਕਦੇ ਵੀ ਆਊਟ ਆਫ਼ ਰੂਲਜ਼ ਗੱਲ ਨਹੀਂ ਕੀਤੀ। ਮੈਂ ਕਹਿੰਦਾ ਹਾਂ ਕਿ ਅਜ ਪਹਿਲੀ ਵਾਰ ਇਸ ਹਾਊਸ ਵਿਚ ਇਹੋ ਜਿਹੇ ਐਲੀਗੇਸ਼ਨਜ਼ ਲਗਾਏ ਗਏ । ਤੁਹਾਨੂੰ ਇਹ ਸੋਚਣਾ ਚਾਹੀਦਾ ਹੈ ਕਿ ਇਹ ਐਲੀਗੇਸ਼ਨ ਲਗਾਏ ਕਿਸ ਵਲੋਂ ਗਏ। ਲਗਾਏ ਉਸ ਆਨਰੇਬਲ ਮੈਂਬਰ ਵਲੋਂ ਗਏ ਹਨ who is notorious for this purpose ਉਹ ਗਲਤ ਇਲਜ਼ਾਮ ਲਾਉਂਦਾ ਹੈ ਔਰ ਫਿਰ ਮਾਫ਼ੀਆਂ ਮੰਗਦਾ ਹੈ।

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪੀਕਰ ਸਾਹਿਬ, ਇਹ ਨੋਟੋਰੀਅਸ ਸ਼ਬਦ ਅਨਪਾਰਲੀਆ-ਮੈਂਟਰੀ ਹੈ। ਇਹ ਵਿਦਡਰਾ ਹੋਣਾ ਚਾਹੀਦਾ ਹੈ।

**Minister for Development** : Sir, I withdraw my words. I will say that he is very famous man making always allegations which have no foundation at all.

ਇਹ ਅਖ਼ਬਾਰ ਪੜ੍ਹ ਕੇ ਉਹ ਵੀ ਨੇੜਿਉਂ ਵੇਖ ਕੇ (ਵਿਘਨ) ਪਹਿਲਾਂ ਇਹ ਬੜੇ ਜ਼ੋਰ ਸ਼ੋਰ ਨਾਲ ਸਭ ਕੁਝ ਕਰਦੇ ਰਹੇ ਅਤੇ ਜਦੋਂ ਅਸੀਂ ਕੁਝ ਕਰਦੇ ਹਾਂ ਤਾਂ ਫਿਰ ਹੱਥ ਜੋੜ ਕੇ ਮੁਆਫ਼ੀ ਮੰਗ ਲਈ। ਮੈਂ ਕਹਿੰਦਾ ਹਾਂ ਕਿ ਜੇਕਰ ਇਹੋ ਜਿਹੇ ਮੈਂਬਰਾਂ ਨੂੰ ਹਾਲੇ ਤੀਕ ਅਕਲ ਨਹੀਂ ਆਈ (ਵਿਘਨ) ਸਪੀਕਰ ਸਾਹਿਬ, ਅੱਜ ਇਸ ਹਾਊਸ ਦੀ ਪਰਮਪਰਾ ਨੂੰ ਕਾਇਮ ਕਰਣ ਲਈ ਸਾਨੂੰ ਇਹ ਸਬਸਟਾਂਟਿਵ ਮੋਸ਼ਨ ਲਿਆਣੀ ਪਈ ਨਾਟ ਫ਼ਾਰ ਐਨੀ ਥਿੰਗ ਐਲਸ। ਕਿਸੇ ਕਾਰਵਾਈ ਨੂੰ ਰੋਕਣ ਦੀ ਖ਼ਾਤਰ ਨਹੀਂ। ਕਾਰਵਾਈ ਚਲਾਉਣਾ ਸਰਕਾਰ ਦਾ ਫਰਜ਼ੇ ਅਵਲੀਨ ਹੁੰਦਾ ਹੈ (ਵਿਘਨ) ਸਪੀਕਰ ਸਾਹਿਬ, ਤੁਸੀਂ ਘੰਟਾ ਡੇਢ੍ਹ ਘੰਟਾ ਪਹਿਲਾਂ ਇਨ੍ਹਾਂ ਨੂੰ ਕਿਹਾ ਕਿ ਤੁਸੀਂ ਗਲਤੀ ਕੀਤੀ ਹੈ ਇਸ ਲਈ ਮੰਨ ਜਾਓ (ਵਿਘਨ) ਸਪੀਕਰ ਸਾਹਿਬ, ਤੁਹਾਨੂੰ ਪਤਾ ਹੈ ਕਿ ਜੇਕਰ ਕੋਈ ਮੈਂਬਰ ਫਸ ਜਾਏ ਅਸੀਂ ਉਸ ਨੂੰ ਹਮੇਸ਼ਾ ਬਚਾਉਣ ਦੀ ਕੋਸ਼ਿਸ਼ ਕਰਦੇ ਹਾਂ ਤਾਕਿ ਉਸ ਦੀ ਇਜ਼ਤ ਬਚ ਜਾਏ। ਲੇਕਿਨ ਅਜ ਐਸੀ ਗੱਲ ਹੋ ਗਈ ਕਿ ਜੋ ਪਰੰਪਰਾ ਹੈ, ਪਾਰਲੀਆਮੈਂਟਰੀ ਪ੍ਰੈਕਟਸ ਹੈ ਸਾਰੇ ਹਿੰਦੁਸਤਾਨ ਵਿਚ ਅਤੇ ਇਸ ਹਾਊਸ ਵਿਚ, ਗਲਤ ਨਮੂਨਾ ਨਾ ਬਣੇ (ਵਿਘਨ) ਮੈਂ ਹੁਣ ਵੀ ਕਿਹਾ ਹੈ ਅਤੇ ਅਗੇ ਵੀ ਬੇਨਤੀ ਕੀਤੀ ਹੈ ਕਿ ਪਰੰਪਰਾ ਨੂੰ ਕਾਇਮ ਰਖਣ ਲਈ ਸਾਨੂੰ ਹਰ ਮੁਮਕਿਨ ਕੋਸ਼ਿਸ਼ ਕਰਨੀ ਚਾਹੀਦੀ ਹੈ (ਵਿਘਨ) ਇਹ ਆਨਰੇਬਲ ਮੈਂਬਰ ਅਗਰ ਉਠ ਕੇ ਕਹਿ ਦੇਵੇ ਕਿ ਆਈ ਵਿਦਡਰਾ ਤਾਂ ਤੇ ਠੀਕ ਹੈ ਨਹੀਂ ਤਾਂ ਇਹ ਮੋਸ਼ਨ ਮਨਜ਼ੂਰ ਕਰਨੀ ਚਾਹੀਦੀ ਹੈ।

**ਚੌਧਰੀ ਦਰਸ਼ਨ ਸਿੰਘ (ਨੂਰ ਮਹਿਲ)** : ਸਪੀਕਰ ਸਾਹਿਬ, ਅਜ ਤਕਰੀਬਨ ਦੋ ਤਿੰਨ ਘੰਟੇ ਹਾਊਸ ਦੇ ਇਨ੍ਹਾਂ ਲਗਾਏ ਗਏ ਐਲੀਗੇਸ਼ਜ਼ਨ ਤੇ, ਜੋ ਲਗਾਏ ਗਏ ਹਨ, ਨਹੀਂ ਸੀ ਲਾਉਣੇ ਚਾਹੀਦੇ। ਸਪੀਕਰ ਸਾਹਿਬ, ਇਥੋ ਪੁਆਇੰਟ ਆਊਟ ਕੀਤਾ ਗਿਆ ਹੈ ਅਤੇ ਰੂਲਜ਼ ਕੋਟ ਕੀਤੇ ਗਏ ਹਨ ਕਿ ਇਹ ਐਲੀਗੇਸ਼ਨ ਰਾਈਟ ਨਹੀਂ ਹਨ (ਵਿਘਨ) ਅਜ ਦਾ ਇਹ ਪ੍ਰੈਸੀਡੈਂਟ ਮੇਰਾ ਖਿਆਲ ਹੈ ਕਿ ਹਿੰਦੁਸਤਾਨ ਦੀ ਲੋਕ ਸਭਾ ਨੂੰ ਛੱਡ ਕੇ ਕਿਸੇ ਅਸੈਂਬਲੀ ਵਿਚ ਨਹੀਂ ਹੋਇਆ ਹੋਵੇਗਾ। ਕੁਝ ਜ਼ਰੂਰਤ ਪਈ ਇਸ ਐਕਸਪੰਕਸ਼ਨ ਦੀ। ਮੈਂ ਇਹੋ ਸਮਝਦਾ ਹਾਂ ਕਿ ਕੁਝ ਰਿਮਾਰਕਸ ਐਕਸਪੰਜ ਕਰਨ ਵਾਸਤੇ ਤੁਹਾਨੂੰ ਸਪੀਕਰ ਸਾਹਿਬ ਬੇਨਤੀ ਕੀਤੀ ਗਈ, ਤੁਸੀਂ ਅਜੇ ਰੂਲਿੰਗ ਨਹੀਂ ਦਿਤੀ ਸੀ ਅਤੇ ਜਿਹੜੇ ਮੈਂਬਰ ਸਾਹਿਬ ਇਹ ਕਹਿੰਦੇ ਹਨ ਕਿ ਤੁਸੀਂ ਰੂਲਿੰਗ ਦਿਤੀ ਹੈ ਇਹ ਗਲਤ ਕਹਿੰਦੇ ਹਨ। ਤੁਸੀਂ ਕਿਹਾ ਕਿ ਕਿਸੇ ਵਰਡ ਨੂੰ ਐਕਸਪੰਜ ਕੀਤਾ ਜਾ ਸਕਦਾ ਹੈ, ਐਂਟਾਇਰ ਪ੍ਰੋਸੀਡਿੰਗਜ਼ ਨੂੰ ਨਹੀਂ ਕਰ ਸਕਦੇ। ਇਹ ਕਿਹਾ ਕਿ ਐਂਟਾਇਰ ਡਿਬੇਟ ਨੂੰ ਰੂਲਜ਼ ਦੇ ਤਹਿਤ ਐਕਸਪੰਜ ਕਰਨਾ ਤੁਹਾਡੀ ਮਜ਼ਬੂਰੀ ਹੈ ਅਤੇ ਇਹ ਸੁਜੈਸਟ ਕੀਤਾ ਕਿ ਅਗਰ ਤੁਸੀਂ ਇਹ ਐਕਸ-ਪੰਜ ਕਰਾਉਣਾ ਚਾਹੁੰਦੇ ਹੋ ਤਾਂ ਕੋਈ ਮੋਸ਼ਨ ਮੂਵ ਕਰੋ ਅਤੇ ਤੁਹਾਡੀ ਸੁਜੈਸ਼ਨ ਤੇ ਇਹ ਮੋਸ਼ਨ ਮੂਵ ਕੀਤੀ। ਮੈਂ ਕਹਿੰਦਾ ਹਾਂ ਕਿ ਤੁਹਾਡੀ ਰੂਲਿੰਗ ਵਾਸਤੇ ਅਤੇ ਚੇਅਰ ਵਾਸਤੇ ਟਰੈਜ਼ਰੀ ਬੈਂਚਿਜ਼ ਤੇ ਬੈਠਣ ਵਾਲਿਆਂ ਦੀ ਉਧਰ ਬੈਠਣ ਵਾਲਿਆਂ ਤੋਂ ਜ਼ਿਆਦਾ ਜ਼ਿਮੇਵਾਰੀ ਹੈ। ਲੇਕਿਨ ਚੇਅਰ ਦੀ ਆਗਿਆ ਤੋਂ ਬਗੈਰ ਜੇ ਕਿਸੇ ਮੈਂਬਰ ਸਾਹਿਬ ਨੇ ਕਿਸੇ ਤੇ ਐਲੀਗੇਸ਼ਨ ਲਾਏ ਹੋਣ ਅਤੇ ਜੇ ਉਹ ਵਿਦਡਰਾ ਕਰ ਲਵੇ ਤਾਂ ਤੇ ਰੂਲਜ਼ ਦੇ ਥਲੇ ਐਕਸਪੰਜ ਹੋ ਜਾਂਦੇ ਹਨ ਨਹੀਂ ਤਾਂ ਨਹੀਂ ਕੀਤੇ ਜਾ

[ਚੌਧਰੀ ਦਰਸ਼ਨ ਸਿੰਘ]

ਸਕਦੇ। ਇਸ ਲਈ ਮੈਂ ਕਹਿੰਦਾ ਹਾਂ ਕਿ ਇਹ ਨਵਾਂ ਪ੍ਰੈਸੀਡੈਂਟ ਇਸ ਹਾਊਸ ਵਿਚ ਸੈਟ ਨਾ ਕੀਤਾ ਜਾਵੇ (ਵਿਘਨ) ਕਿ ਕਿਸੇ ਮੋਸ਼ਨ ਰਾਹੀਂ ਹਾਊਸ ਦੀਆਂ ਪ੍ਰੋਸੀਡਿੰਗਜ਼ ਐਕਸਪੰਜ ਕੀਤੀਆਂ ਜਾਣ। ਇਹ ਐਲੀਗੇਸ਼ਨ ਉਸ ਮੈਂਬਰ ਨੂੰ ਵਿਦਡਰਾ ਕਰ ਲੈਣੇ ਚਾਹੀਦੇ ਹਨ। ਅਕਸਰੀਅਤ ਦੇ ਬਲ ਬੌਤੇ ਤੇ ਜੇ ਉਹ ਐਕਸਪੰਜ ਕਰਾਈਆਂ ਜਾਣ ਤਾਂ that does not suit us ਜੇ ਸੂਟ ਨਾ ਕਰੇ ਤਾਂ ਅੱਛਾ ਨਹੀਂ ਲਗਦਾ ਅਤੇ ਇਹ ਡੈਮੋਕਰੈਟਿਕ ਰਿਵਾਇਤ ਦੇ ਉਲਟ ਹੈ। ਮੈਂ ਸਰਦਾਰ ਅਜਾਇਬ ਸਿੰਘ ਸੰਧੂ ਨੂੰ ਬੇਨਤੀ ਕਰਾਂਗਾ ਕਿ ਉਹ ਚੇਅਰ ਦਾ ਸਤਿਕਾਰ ਕਰਨ ਅਤੇ ਐਲੀਗੇਸ਼ਨ ਵਾਪਸ ਲੈ ਲੈਣ। ਜੋ ਕੁਝ ਡਾਂਗ ਸਾਹਿਬ ਨੇ ਕਿਹਾ ਹੈ ਉਹ ਠੀਕ ਨਹੀਂ ਕਿਹਾ ਕਿ ਅਸੀਂ ਚੇਅਰ ਦੀ ਰੂਲਿੰਗ ਨੂੰ ਐਕਸੈਪਟ ਨਹੀਂ ਕਰਦੇ। ਬਰਨਾਲਾ ਸਾਹਿਬ ਨੇ ਵੀ ਠੀਕ ਨਹੀਂ ਕਿਹਾ, ਕਿਉਂਕਿ ਤੁਸੀਂ ਕਿਹਾ ਕਿ ਤੁਹਾਡੀ ਮਜਬੂਰੀ ਹੈ ਅਤੇ ਰੂਲਜ਼ ਤੁਹਾਨੂੰ ਪਰਮਿਟ ਨਹੀਂ ਕਰਦੇ ਇਸ ਲਈ ਇਹ ਮੋਸ਼ਨ ਲਿਆਂਦੀ ਹੈ। ਅਸੀਂ ਉਸ ਮੈਂਬਰ ਦਾ ਇਹਤਰਾਮ ਕਰਦੇ ਹਾਂ ਔਰ ਚਾਹੁੰਦੇ ਹਾਂ ਕਿ ਹਾਊਸ ਦਾ ਬਿਜ਼ਨਸ ਠੀਕ ਚਲੇ...... Business is usually moved from the Government side. Government is very keen. Very important Bill is coming before the House.

This motion should be ruled out of order.

ਸਪੀਕਰ ਸਾਹਿਬ, ਅਸੀਂ ਇਹ ਕਨਵੈਨਸ਼ਨ ਸੈਟਅਪ ਨਾ ਕਰੀਏ। ਇਹ ਕਨਵੈਨਸ਼ਨ ਦੂਜੇ ਸੂਬਿਆਂ ਵਿਚ ਜਾ ਕੇ ਕੋਟ ਹੋਵੇਗੀ। ਇਸ ਲਈ ਮੈਂ ਸਰਦਾਰ ਅਜਾਇਬ ਸਿੰਘ ਹੋਰਾਂ ਨੂੰ ਬੇਨਤੀ ਕਰਾਂਗਾ ਕਿ ਉਹ ਇਹ ਲਫਜ਼ ਵਾਪਿਸ ਲੈ ਲੈਣ।

**ਸਰਦਾਰ ਦਿਲਬਾਗ ਸਿੰਘ** (ਤਰਨ ਤਾਰਨ): ਸਪੀਕਰ ਸਾਹਿਬ ਇਹ ਮਸਲਾ ਇਤਨਾ ਗੁੰਝਲਦਾਰ ਨਹੀਂ ਸੀ ਜਿਤਨਾ ਕਿ ਬਣਾ ਦਿੱਤਾ ਗਿਆ ਹੈ। ਇਸ ਹਾਊਸ ਵਿਚ ਨਿਕਾਸੀ ਜ਼ਮੀਨਾਂ ਦਾ ਮਸਲਾ ਕਈ ਦਫ਼ਾ ਆਇਆ। ਉਸ ਨੂੰ ਹਲ ਕਰਨ ਵਾਸਤੇ ਇਸ ਹਾਊਸ ਦੇ ਮੈਂਬਰਾਂ ਦੀ ਇੱਕ ਕਮੇਟੀ ਬਣੀ। ਉਸ ਕਮੇਟੀ ਨੇ ਆਪਣੀ ਰਿਪੋਰਟ ਤਿਆਰ ਕੀਤੀ। ਅਜੇ ਉਹ ਰਿਪੋਰਟ ਹਾਊਸ ਵਿਚ ਆਈ ਨਹੀਂ। ਉਸ ਦੇ ਆਉਣ ਤੋਂ ਪਹਿਲਾਂ ਥੋੜੀ ਜਿਹੀ ਅਖਬਾਰਾਂ ਤੋਂ ਇਨਫਰਮੇਸ਼ਨ ਲੈ ਕੇ ਇਨ੍ਹਾਂ ਨੇ ਇਸ ਨੂੰ ਡਿਸਕਸ ਕਰਨਾ ਸ਼ੁਰੂ ਕਰ ਦਿਤਾ। ਮੈਂ ਸਮਝਦਾ ਹਾਂ ਕਿ ਉਸ ਕਮੇਟੀ ਦੀ ਰਿਪੋਰਟ ਹਾਊਸ ਵਿਚ ਆਉਣ ਤੋਂ ਪਹਿਲਾਂ ਡਿਸਕਸ ਹੋਵੇ, ਇਹ ਕੰਟੈਮਪਟ ਆਫ਼ ਦੀ ਹਾਊਸ ਹੈ। ਫਿਰ ਉਸ ਕਮੇਟੀ ਦੇ ਬਣਨ ਦਾ ਕੋਈ ਮਤਲਬ ਨਹੀਂ ਰਹਿ ਜਾਂਦਾ ਅਗਰ ਉਸ ਨੂੰ ਅਸੀਂ ਪਹਿਲਾਂ ਹੀ ਡਿਸਕਸ ਕਰ ਲਈਏ। ਇਸ ਹਾਊਸ ਦੀ ਇੱਕ ਕਮੇਟੀ ਦੀ ਰਿਪੋਰਟ ਅਜੇ ਆਉਣੀ ਹੈ।

**ਸ੍ਰੀ ਸਪੀਕਰ**: ਇਹ ਤਾਂ ਗੌਰਮਿੰਟ ਦੀ ਕਮੇਟੀ ਹੈ। (This is a Committee of the Government)

**ਸਰਦਾਰ ਦਿਲਬਾਗ ਸਿੰਘ**: ਸਪੀਕਰ ਸਾਹਿਬ ਇਹ ਇਸ ਹਾਊਸ ਦੇ ਮੈਂਬਰਾਂ ਦੀ ਕਮੇਟੀ ਹੈ। ਇਸ ਦੇ ਅਕਾਲੀ, ਕਾਮਨਿਸਟ ਅਤੇ ਕਾਂਗਰਸੀ ਸਾਰੇ ਮੈਂਬਰ ਹਨ। ਇਹ ਮੈਂਬਰ ਜਗ੍ਹਾ ਜਗ੍ਹਾ ਗਏ। ਇਨ੍ਹਾਂ ਨੇ ਟੀ. ਏ. ਵੀ ਲਿਆ। ਇਨ੍ਹਾਂ ਨੇ ਅਜੇ ਰਿਪੋਰਟ ਦੇਣੀ ਹੈ। ਉਸ ਕਮੇਟੀ ਦੀ ਰਿਪੋਰਟ ਦੇ ਆਉਣ ਤੋਂ ਪਹਿਲਾਂ ਇਹ ਸਾਰੀ ਗੱਲ ਇਥੇ ਡਿਸਕਸ ਕੀਤੀ ਜਾਵੇ ਇਹ ਬਿਲਕੁਲ ਨਜਾਇਜ਼ ਹੈ। ਇਸ ਨੂੰ ਪ੍ਰੋਸੀਡਿੰਗ ਦਾ ਭਾਗ ਨਹੀਂ ਬਣਨ ਦੇਣਾ ਚਾਹੀਦਾ।

**ਸਰਦਾਰ ਜਸਵਿੰਦਰ ਸਿੰਘ ਬਰਾੜ** (ਕੋਟ ਕਪੂਰਾ) : ਸਪੀਕਰ ਸਾਹਿਬ, ਤੁਸੀਂ ਕਲੀਅਰ ਕਟ ਰੂਲਿੰਗ ਦੇ ਦਿੱਤੀ ਹੈ ਕਿ ਕੋਈ ਡੈਰੋਗੇਟਰੀ ਲਫਜ਼ ਇਸਤੇਮਾਲ ਨਹੀਂ ਕੀਤਾ। ਉਹ ਅਖਬਾਰ ਸ਼ਮਾਲੀ ਹਿੰਦੁਸਤਾਨ ਦੀ ਇਕ ਸਰਕਾਰ ਦਾ ਅਖ਼ਬਾਰ ਹੈ। ਉਸ ਅਖ਼ਬਾਰ ਦੀ ਰਿਪੋਰਟ ਵਿਚ ਕਿਸੇ ਤੇ ਕੋਈ ਸਪੈਸੀਫਿਕ ਐਲੀਗੇਸ਼ਨ ਨਹੀਂ ਲਗਾਇਆ ਗਿਆ। ** ** **

ਤੁਸੀਂ ਤਿੰਨ ਵਾਰੀਂ ਰੂਲਿੰਗ ਦਿੱਤੀ ਹੈ ਕਿ ਕੋਈ ਲਫਜ਼ ਡੈਰੋਗੇਟਰੀ ਨਹੀਂ ਵਰਤਿਆ ਅਤੇ ਨਾਂ ਹੀ ਕੋਈ ਸ਼ਬਦ ਡੈਰੋਗੇਟਰੀ ਹੈ। ਜਿਤਨੀ ਦੇਰ ਦਫਾ 109 ਸਸਪੈਂਡ ਨਾ ਕੀਤਾ ਜਾਵੇ, ਉਨ੍ਹਾਂ ਚਿਰ ਕੋਈ ਕਾਰਵਾਈ ਨਹੀਂ ਹੋ ਸਕਦੀ। ਸਪੀਕਰ ਸਾਹਿਬ, ਅੱਜ ਇਕ ਬੜਾ ਅਹਿਮ ਬਿਲ ਆ ਰਿਹਾ ਹੈ ਜਿਹੜਾ ਕਿ ਇਹ ਬੜੀ ਮਜ਼ਬੂਰੀ ਨਾਲ ਇਥੇ ਲਿਆ ਰਹੇ ਹਨ। ਉਸ ਵਕਤ ਨੂੰ ਖਰਾਬ ਕਰਨ ਵਾਸਤੇ ਟਰੈਜ਼ਰੀ ਬੈਂਚਾਂ ਨੇ ਲੋਕ ਰਾਜ ਦੀਆਂ ਪਰੰਪਰਾਵਾਂ ਨੂੰ ਤੋੜ ਕੇ ਤੁਹਾਡੀ ਰੂਲਿੰਗ ਤੋਂ ਬਾਅਦ ਵਕਤ ਜ਼ਾਇਆ ਕਰਨ ਦਾ ਯਤਨ ਕੀਤਾ ਹੈ ਤਾਕਿ ਉਸ ਬਿਲ ਤੇ ਜਿਹੜਾ ਕਿ ਸਾਡੇ ਸ਼ੋਰ ਪਾਉਣ ਤੇ ਮਜ਼ਬੂਰੀ ਨਾਲ ਇਥੇ ਲਿਆ ਰਹੇ ਹਨ, ਉਹ ਨਾ ਲਿਆਇਆ ਜਾਵੇ। ਇਸ ਲਈ ਟਰੈਜ਼ਰੀ ਬੈਂਚਾਂ ਵਾਲਿਆਂ ਨੇ ਇਹ ਰਾਮ ਰੌਲਾ ਪਾਇਆ ਹੈ। ਸਪੀਕਰ ਸਾਹਿਬ, ਗੱਲ ਮੁਕੀ ਮੁਕਾਈ ਹੈ। ਤੁਸੀਂ ਆਪਣੀ ਰੂਲਿਗ ਤਿੰਨ ਵਾਰੀ ਦੇ ਚੁਕੇ ਹੋ। ਕਿਸੇ ਸੱਜਣ ਤੇ ਕੋਈ ਸਪੈਸੀਫਿਕ ਐਲੀਗੇਸ਼ਨ ਨਹੀਂ ਲਗਾਇਆ ਗਿਆ। ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਹਾਊਸ ਦਾ ਸਮਾਂ ਜ਼ਾਇਆ ਨਾ ਕੀਤਾ ਜਾਵੇ ਤਾਕਿ ਅਰਬਨ ਪਰਾਪਰਟੀ ਬਿਲ ਤੇ ਅਸੀਂ ਡਿਸਕਸ਼ਨ ਕਰ ਸਕੀਏ ਅਤੇ ਜਿਹੜੇ ਲੂਪ ਹੋਲ ਇਨ੍ਹਾਂ ਨੇ ਰੱਖਣ ਦੀ ਕੋਸ਼ਿਸ਼ ਕੀਤੀ ਹੈ ਉਨ੍ਹਾਂ ਨੂੰ ਖੋਲ੍ਹ ਕੇ ਪੰਜਾਬ ਅਤੇ ਹਿੰਦੁਸਤਾਨ ਦੀ ਜਨਤਾ ਦੇ ਸਾਹਮਣੇ ਰੱਖ ਸਕੀਏ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਸਪੀਕਰ ਸਾਹਿਬ, ਮੈਨੂੰ ਥੋੜਾ ਜਿਹਾ ਟਾਈਮ ਦਿਓ। ਪਿਛੇ ਲੋਕ ਸਭਾ ਵਿਚ ਮੈਂਬਰਾਂ ਨੇ ਇਕ ਅਖਬਾਰ ਦੀ ਨਿਊਜ਼ ਦੇ ਬੇਸ ਤੇ ਕਾਫੀ ਰੌਲਾ ਮਚਾਇਆ ਕਿ ਇਕ ਆਈ. ਏ.ਐਸ. ਅਫ਼ਸਰ ਕਿਸੇ ਬਾਹਰਲੇ ਮੁਲਕ ਆਫੀਸ਼ਲ ਕੰਮ ਗਿਆ। ਉਹ ਆਪਣੀ ਬੀਵੀ ਨੂੰ ਵੀ ਨਾਲ ਲੈ ਗਿਆ। ਉਥੇ ਉਸ ਦੀ ਬੀਵੀ ਨੇ ਕਾਫ਼ੀ ਸਮਾਨ ਕਿਸੇ ਦੁਕਾਨ ਤੋਂ ਲਿਆ ਪਰ ਬਿਲ-ਪੇ ਨਹੀਂ ਕੀਤਾ। ਉਸ ਗੱਲ ਨੂੰ ਲੈ ਕੇ ਲੋਕ ਸਭਾ ਵਿਚ ਕਾਫ਼ੀ ਰੌਲਾ ਪਿਆ। ਪਰ ਉਥੇ ਕਿਸੇ ਨੇ ਨਹੀਂ ਕਿਹਾ ਕਿ ਐਕਸਪੰਜ ਕਰ ਦਿਉ। ਇਹ ਨਵੀਂ ਪਰੰਪਰਾ ਤੁਸੀਂ ਨਾਂ ਸੈਟ ਅਪ ਕਰੋ।

**ਸ੍ਰੀ ਸਪੀਕਰ** : ਮੈਂ ਸਮਝਦਾ ਹਾਂ ਕਿ ਇਹ ਮਾਮਲਾ ਕਾਫੀ ਗੰਭੀਰ ਹੈ ਅਤੇ ਹਾਊਸ ਦੇ ਇਸ ਬਾਰੇ ਦੋਨੋਂ ਪਾਸਿਉਂ ਸੈਂਟੀਮੈਂਟਸ ਕਾਫ਼ੀ ਤੇਜ਼ ਹਨ। ਮੈਂ ਇਹ ਸੁਜੈਸ਼ਟ ਕਰਦਾ ਹਾਂ ਕਿ ਜੇ ਹਾਊਸ ਦੀ ਮਰਜ਼ੀ ਹੋਵੇ ਤਾਂ ਜਿਹੜੇ ਨਾਂ ਲਏ ਗਏ ਹਨ, ਉਹ ਐਕਸਪੰਜ ਕਰ ਦਿੱਤੇ ਜਾਣ। ਫੈਕਟਸ ਉਸੇ ਤਰ੍ਹਾਂ ਹੀ ਰਹਿਣ।
(I think this is a very serious matter and both the sides of the House have very strong feelings about it. I would, therefore, suggest that subject to the approval by the House the facts as stated here may remain on the record while the names taken in connection therewith may be expunged.)

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੈਂ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਮਾਮਲਾ ਵਾਕਈ ਬੜਾ ਗੰਭੀਰ ਹੈ ਅਤੇ ਸਾਰੇ ਮੈਂਬਰਾਂ ਦੇ ਸੈਂਟੀਮੈਂਟਸ ਇਸ ਬਾਰੇ ਬੜੇ ਸਟਰੌਂਗ

**Expunged in accordance with the Resolution passed by the House at page 145 *infra*

[ਕਾਮਰੇਡ ਸਤ ਪਾਲ ਡਾਂਗ]

ਹਨ। ਕਾਮਰੇਡ ਕਨੇਡੀਅਨ ਨੇ ਹੁਣੇ ਇਹ ਗੱਲ ਕਹੀ ਹੈ। ਮੈਂ ਚੌਧਰੀ ਦਰਸ਼ਨ ਸਿੰਘ ਨੂੰ ਬੇਨਤੀ ਕਰਾਂਗਾ ਕਿ ਧਿਆਨ ਨਾਲ ਸੁਣਨ। ਲੋਕ ਸਭਾ ਦੇ ਕਰੰਟ ਬਜਟ ਸੈਸ਼ਨ ਵਿਚ ਉਥੇ ਦੇ ਮੈਂਬਰਾਂ ਨੇ ਦਿਲੀ ਦੀ ਇੱਕ ਅਖਬਾਰ ਦੀ ਇਕ ਖਬਰ ਪੜ੍ਹ ਕੇ ਸੁਣਾਈ। ਉਸ ਵਿਚ ਲਿਖਿਆ ਸੀ ਕਿ ਇੱਕ ਆਈ. ਏ.ਐਸ. ਅਫਸਰ ਅਬਰੌਡ ਗਿਆ। ਉਹ ਆਪਣੀ ਬੀਵੀ ਨੂੰ ਵੀ ਨਾਲ ਲੈ ਗਿਆ। ਉਸ ਦੀ ਬੀਵੀ ਨੇ ਉਹ ਬਾਹਰਲੇ ਮੁਲਕ ਵਿਚ ਹਜ਼ਾਰਾਂ ਰੁਪਏ ਦੀ ਸ਼ਾਪਿੰਗ ਕੀਤੀ ਪਰ ਬਿਲ ਅਦਾ ਨਹੀਂ ਕੀਤਾ। ਉਹ ਉਥੋਂ ਵਾਪਸ ਆ ਗਏ। ਇਸ ਦੇ ਉਤੇ ਲੋਕ ਸਭਾ ਵਿਚ ਸਪੀਕਰ ਸਾਹਿਬ ਬਹੁਤ ਰੌਲਾ ਪਿਆ। ਉਥੇ ਕਾਲ ਅਟੈਨਸ਼ਨ ਮੋਸ਼ਨ ਐਡਮਿਟ ਨਹੀਂ ਕੀਤੀ। ਪਰ ਟਰੈਜ਼ਰੀ ਬੈਂਚਾਂ ਵਿਚੋਂ ਕਿਸੇ ਨੇ ਇਸ ਤਰ੍ਹਾਂ ਦੀ ਮੰਗ ਨਹੀਂ ਸੀ ਕੀਤੀ ਅਤੇ ਮੋਸ਼ਨ ਲਿਆਉਣਾ ਤਾਂ ਕਿਤੇ ਦੂਰ ਰਿਹਾ। ਪਤਾ ਨਹੀਂ ਉਹ ਐਲੀਗੇਸ਼ਨ ਝੂਠ ਸੀ ਜਾਂ ਸੱਚ। ਜੇ ਇਹ ਗੱਲ ਸੱਚ ਨਿਕਲ ਆਵੇ ਤਾਂ ਇਹ ਵਾਕਿਆ ਹੀ ਬੜੀ ਮਾੜੀ ਗੱਲ ਹੈ ਕਿ ਇੱਕ ਟਾਪ ਆਫੀਸਰ ਦੀ ਬੀਵੀ ਹਜ਼ਾਰਾਂ ਰੁਪਏ ਦਾ ਮਾਲ ਲੈ ਕੇ ਬਿਲ ਪੇ ਨਾ ਕਰੇ। ਪਰ ਜੇ ਅਖਬਾਰ ਤੋਂ ਪੜ੍ਹ ਕੇ ਇਹ ਗਲ ਸੁਣਾਈ ਜਾਵੇ ਕਿ ਸਸਤੇ ਭਾਅ ਨਿਲਾਮੀ ਦੇ ਰਾਹੀਂ ਜ਼ਮੀਨ ਲਈ ਗਈ ਹੈ ਤਾਂ ਇਸ ਦੇ ਵਿਚ ਐਲੀਗੇਸ਼ਨ ਕੀ ਹੈ। ਅਗਰ ਕੋਈ ਗਲਤ ਪ੍ਰੈਸੀਡੈਂਟ ਬਣ ਜਾਵੇ ਤਾਂ ਉਸ ਦੀਆਂ ਰਿਪਰਕਸ਼ਨਜ਼ ਬੜੀਆਂ ਮਾੜੀਆਂ ਹੋਣਗੀਆਂ। ਤੁਸੀਂ ਇਸ ਨੂੰ ਪੋਸਟਪੋਨ ਕਰ ਲਉ, ਚੰਗੀ ਤਰ੍ਹਾਂ ਇਸ ਨੂੰ ਸਟੱਡੀ ਕਰੋ। ਆਪਣੇ ਚੈਂਬਰ ਵਿਚ ਡਿਸਕਸ ਕਰ ਲਉ। ਮੇਜ਼ਰ ਪੋਰਸ਼ਨ ਇਸ ਰਿਪੋਰਟ ਦਾ ਪੰਜਾਬ ਸਰਕਾਰ ਦੇ ਵਿਜੀਲੈਂਸ ਡਿਪਾਰਟ-ਮੈਂਟ ਵਿਚ ਮੌਜੂਦ ਹੈ। ਇਸ ਕਰਕੇ ਇਸ ਖਬਰ ਵਿਚ ਕੋਈ ਐਲੀਗੇਸ਼ਨ ਨਹੀਂ। ਕਿਹਾ ਇਹ ਗਿਆ ਹੈ ਕਿ ਸਸਤੇ ਭਾਅ ਜ਼ਮੀਨ ਨਿਲਾਮੀ ਰਾਹੀਂ ਲੈ ਲਈ ਗਈ। ਇਸ ਵਿਚੋਂ ਤੁਸੀਂ ਨਾ ਕਢਣ ਦਿਉ। ਜੇ ਕੱਢ ਦਿੱਤੇ ਗਏ ਤਾਂ ਅਗੇ ਤੋਂ ਡਿਸਕਸ਼ਨਜ਼ ਬੜੀਆਂ ਮੁਸ਼ਕਲ ਹੋ ਜਾਣਗੀਆਂ। ਸਪੀਕਰ ਸਾਹਿਬ, ਤੁਸੀਂ ਮੇਹਰਬਾਨੀ ਕਰਕੇ ਇਸ ਤੇ ਹੋਰ ਵਿਚਾਰ ਕਰ ਲਉ। ਇਸ ਦਾ ਫੈਸਲਾ ਕੱਲ ਕਰ ਦੇਣਾ।

**ਸਿਖਿਆ ਮੰਤਰੀ** : ਸਪੀਕਰ ਸਾਹਿਬ, ਇਥੇ ਪਾਰਲੀਮੈਂਟ ਦੇ ਮੈਂਬਰਜ਼ ਅਤੇ ਇਸ ਹਾਊਸ ਦੇ ਮੈਂਬਰਾਂ ਦੇ ਨਾਂ ਲਏ ਗਏ। ਤੁਸੀਂ ਰਿਕਾਰਡ ਕੱਢਾਕੇ ਵੇਖ ਲਉ। ਅਗਰ ਸੰਧੂ ਸਾਹਿਬ ਨੇ ਨਾ ਲਏ ਹੋਣ ਤਾਂ ਇਨ੍ਹਾਂ ਨੂੰ ਐਕਸਪੈਲ ਕਰੋ। (ਸ਼ੋਰ) (ਵਿਘਨ)।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : (ਸ਼ੋਰ) ਸਰਦਾਰ ਬੂਟਾ ਸਿੰਘ ਨੇ ਜ਼ਮੀਨ ਲਈ, ਸਾਧੂ ਰਾਮ ਨੇ ਜ਼ਮੀਨ ਲਈ। ਜੇ ਜ਼ਮੀਨ ਨਹੀਂ ਲਈ ਤਾਂ ਨਾਂ ਕੱਢਾ ਦਿਉ।

**Mr. Speaker :** Question is—

that this House disapproves the baseless allegations levelled by Sardar Ajaib Singh Sandhu against Shri............................

*(interruption)*

**Sardar Ajaib Singh Sandhu :** (Morinda, S.C.) I want to speak . . . . .

ਮੈਂ ਤਾਂ, ਸਪੀਕਰ ਸਾਹਿਬ, ਇਹ ਗੱਲ ਕੀਤੀ ਸੀ ਕਿ ਨਿਕਾਸੀ ਜਿਹੜੀ ਜ਼ਮੀਨ ਹੈ ਇਹ ਧੜਾ ਧੜ ਵਿਕ ਰਹੀ ਹੈ ਅਤੇ ਇਸ ਨੂੰ ਇਨਫਲੂਐਂਸ਼ਲ ਬੰਦੇ, ਰਸੂਖ ਵਾਲੇ ਬੰਦੇ ਆਪਣਾ ਅਸਰ ਵਰਤ ਕੇ ਲੈ ਜਾਣਗੇ। ਇਸ ਗਲ ਨੂੰ ਰੋਕਣਾ ਚਾਹੀਦਾ ਹੈ। ਇਸ ਗੱਲ ਤੇ ਰਾਏ ਵੀ ਦਿਤੀ ਗਈ ਕਿ ਅਸੀਂ ਕੁਝ ਨਹੀਂ ਕਰਦੇ, ਸਾਡੇ ਤੋਂ ਪਹਿਲਾਂ ਲੈ ਗਏ ਸੀ। ਇਸ ਤੋਂ ਬਾਅਦ ਸਪੀਕਰ ਸਾਹਿਬ, ਮੈਂ ਆਪ ਦੀ ਆਗਿਆ ਨਾਲ 'ਪਰਤਾਪ' ਅਖ਼ਬਾਰ ਪੜ੍ਹ ਕੇ ਸੁਣਾਇਆ। ਫਿਰ ਇਹ ਖ਼ਬਰ ਇਕ ਦਿਨ ਨਹੀਂ ਚਾਰ ਦਿਨ

ਮਤਵਾਤਰ ਛੱਪਦੀ ਰਹੀ। 2 ਅਪਰੈਲ ਨੂੰ, 3 ਅਪਰੈਲ ਨੂੰ ਅਤੇ 4 ਅਪਰੈਲ ਨੂੰ, ਅਤੇ ਫਿਰ ਇਹ ਕੋਈ ਛੋਟੀ ਜਿਹੀ ਖ਼ਬਰ ਨਹੀਂ ਸੀ, ਬੜੇ ਉਘੇ ਸ਼ਬਦਾਂ ਵਿਚ ਛਪਿਆ 'ਪੜਦਾ ਉਠਤਾ ਹੈ'। ਜੇਕਰ ਸਪੀਕਰ ਸਾਹਿਬ, ਇਹ ਅੱਜ ਅਖ਼ਬਾਰ ਛੱਪੀ ਹੁੰਦੀ ਅਤੇ ਮੈਂ ਇਹ ਗਲ ਕਰਦਾ ਤਾਂ ਇਹ ਸਵਾਲ ਰੇਜ਼ ਹੋ ਜਾਣਾ ਸੀ ਅਤੇ ਤੁਹਾਡੇ ਵਲੋਂ ਵੀ ਕਿਹਾ ਜਾਣਾ ਸੀ ਕਿ ਅਜਾਇਬ ਸਿੰਘ ਇਸ ਤਰ੍ਹਾਂ ਦੀ ਗੱਲ ਨਹੀਂ ਕਰਨੀ ਚਾਹੀਦੀ ਅਤੇ ਤੁਹਾਨੂੰ ਪਹਿਲਾਂ ਪਤਾ ਦੇ ਦੇਣਾ ਚਾਹੀਦਾ ਸੀ । **

** ** ** ** ** ** **

** ** ** ** । ਮੈਂ, ਸਪੀਕਰ ਸਾਹਿਬ, ਸੰਨ 1962 ਤੋਂ ਐਮ. ਐਲ. ਏ. ਚਲਿਆ ਆ ਰਿਹਾ ਹਾਂ । (ਵਿਘਨ) ਅਤੇ ਮੈਂ ਫਖਰ ਨਾਲ ਕਹਿ ਸਕਦਾ ਹਾਂ ਕਿ ਮੈਂ ਇੱਕ ਇੰਚ ਵੀ ਨਿਕਾਸੀ ਜ਼ਮੀਨ ਨਹੀਂ ਲਈ । (ਪ੍ਰਸ਼ੰਸਾ) (ਸਰਦਾਰ ਪ੍ਰੇਮ ਸਿੰਘ ਪ੍ਰੇਮ ਵਲੋਂ ਵਿਘਨ) ਮੈਂ ਪ੍ਰੇਮ ਜੀ ਨੂੰ ਕਹਾਂਗਾ ਕਿ ਤੁਹਾਡੇ ਪਾਸੇ ਦੀ ਹੀ ਗੱਲ ਨਹੀਂ ਕਰਦਾ, ਮੈਂ ਆਪਣੇ ਪਾਸੇ ਦੀ ਵੀ ਗੱਲ ਕਰਦਾ ਹਾਂ । ਭਾਵੇਂ ਉਹ ਕਿਸੇ ਪਾਸੇ ਵੀ ਬੈਠੇ ਹੋਣ ਮੈਂ ਇਸ ਤਰ੍ਹਾਂ ਨਿਕਾਸੀ ਜ਼ਮੀਨ ਅਸਰ ਰਸੂਖ ਵਰਤ ਕੇ ਲੈਣ ਦੇ ਖਿਲਾਫ ਹਾਂ । ਫਿਰ ਇਹ ਗੱਲ ਮੈਂ ਨਹੀਂ ਕਹੀ, ਅਖਬਾਰਾਂ ਨੇ ਛਾਪੀ ਹੈ । (ਵਿਘਨ) ਸਪੀਕਰ ਸਾਹਿਬ, ਇਹ ਜਿਹੜੀ ਸਪੀਚ ਐਕਸਪੰਜ ਕੀਤੀ ਜਾ ਰਹੀ ਹੈ ਇਹ ਮੇਰੀ ਪਾਰਟੀ ਦੀ ਨਹੀਂ ਹੋ ਰਹੀ, ਅਜਾਇਬ ਸਿੰਘ ਦੀ ਸਪੀਚ ਨੂੰ ਐਕਸਪੰਜ ਕਰਨ ਦਾ ਮਤਾ ਲਿਆਂਦਾ ਗਿਆ ਹੈ । ਮੈਂ ਸਪੀਕਰ ਸਾਹਿਬ, ਇਹ ਕਹਿਣਾ ਚਾਹੁੰਦਾ ਹਾਂ ਅਤੇ ਦਾਅਵੇ ਨਾਲ ਕਹਾਂਗਾ ਕਿ ** ** ** **

** ** । ਜਿਸ ਨੂੰ ਇਹ ਅੱਜ ਭਾਰੀ ਅਤੇ ਬੜੀ ਵੱਡੀ ਗਲਤੀ ਕਹਿ ਰਹੇ ਹਨ ਮੈਂ ਇਸ ਨੂੰ ਕਹਿਣ ਵਿਚ ਫਖਰ ਮਹਿਸੂਸ ਕਰਦਾ ਹਾਂ ਅਤੇ ਮੈਨੂੰ ਮਾਣ ਹੈ ਕਿ ਕੋਈ ਗਲਤ ਗੱਲ ਨਹੀਂ ਕੀਤੀ । ਇਹ ਸਿਆਸੀ ਗਲਤੀ ਇਨ੍ਹਾਂ ਨੇ ਕੀਤੀ ਹੈ । (ਵਿਘਨ) ਰੰਧਾਵਾ ਸਾਹਿਬ ਦੇ ਬਾਰੇ ਇਹ ਗੱਲ ਆਈ । ਜਦ ਉਨ੍ਹਾਂ ਨੇ ਗੁਰੂ ਗਰੰਥ ਸਾਹਿਬ ਦੀ ਸੌਂਹ ਖਾ ਲਈ ਤਾਂ ਮੈਂ ਹਥਿਆਰ ਸੁੱਟ ਦਿਤੇ । ਮੈਂ ਗੁਰੂ ਗਰੰਥ ਸਾਹਿਬ ਦਾ ਭਾਰੀ ਸਤਿਕਾਰ ਕਰਦਾ ਹਾਂ ਭਾਵੇਂ ਕੋਈ ਝੂਠੀ ਸੌਂਹ ਖਾਵੇ ਜਾਂ ਸੱਚੀ ਸੌਂਹ ਖਾਵੇ । ਉਸ ਸਮੇਂ ਹੋਰ ਵੀ ਚੀਜ਼ਾਂ ਸਨ ਪਰ ਮੈਂ ਉਨ੍ਹਾਂ ਨੂੰ ਡਿਸਕਲੋਜ਼ ਨਹੀਂ ਕਰਨਾ ਚਾਹੁੰਦਾ ਸੀ । (ਵਿਘਨ) ਮੈਂ ਇਹ ਸਮਝਦਾ ਹਾਂ ਸਪੀਕਰ ਸਾਹਿਬ, ਕਿ ਇਹ ਗੱਲ ਆਉਣੀ ਨਹੀਂ ਸੀ ਚਾਹੀਦੀ । ਮੈਂ ਇਹ ਜਾਣਦਾ ਹਾਂ ਕਿ ਲੋਕ ਸਭਾ ਵਿਚ ਅਤੇ ਮੁਲਕ ਦੀ ਹਰ ਅਸੈਂਬਲੀ ਵਿਚ ਅਖਬਾਰ ਪੜ੍ਹ ਕੇ ਸੁਣਾਏ ਜਾਂਦੇ ਹਨ । ਫਿਰ ਜਿਹੜਾ ਪ੍ਰਤਾਪ' ਅਖਬਾਰ ਹੈ ਇਹ ਜਲੰਧਰ ਤੋਂ ਹੀ ਨਹੀਂ ਛਪਦਾ, ਦਿੱਲੀ ਤੋਂ ਵੀ ਛਪਦਾ ਹੈ । ਇਸ ਦੇ ਐਡੀਟਰ ਸ਼੍ਰੀ ਵਰਿੰਦਰ ਇੱਕ ਸੀਜ਼ਨਡ ਬੰਦੇ ਹਨ । (ਕਦ ਤੋਂ) (ਵਿਘਨ) (ਆਵਾਜ਼ : ਤੁਹਾਡਾ ਕਦ ਤੋਂ ਗਠ ਜੋੜ ਹੋ ਗਿਆ ਉਨ੍ਹਾਂ ਨਾਲ) ਮੇਰਾ ਕੋਈ ਗਠ ਜੋੜ ਨਹੀਂ । (ਘੰਟੀ) ਮੈਂ ਇਕ ਅੱਧ ਮਿੰਟ ਵਿਚ ਹੀ ਸਪੀਕਰ ਸਾਹਿਬ, ਖਤਮ ਕਰਦਾ ਹਾਂ । ਮੈਂ ਵੀ ਇਥੇ ਅਖਬਾਰ ਪੜ੍ਹ ਕੇ ਸੁਣਾਇਆ ।

** ** ** ** ** ** **

(ਵਿਘਨ) ਸਪੀਕਰ ਸਾਹਿਬ, ਤੁਸੀਂ ਰੂਲਿੰਗ ਦੇ ਦਿਤੀ ਫਿਰ ਕਾਂਗਰਸ ਪਾਰਟੀ ਦੇ ਹੋਣਹਾਰ ਵਜ਼ੀਰ

---

**Expunged in accordance with the resolution passed by the House at Page 145 *infra*

[ਸਰਦਾਰ ਅਜਾਇਬ ਸਿੰਘ ਸੰਧੂ]
ਦੀ ਉਸ ਨਾਲ ਵੀ ਤਸੱਲੀ ਨਾ ਹੋਈ । ਇਨ੍ਹਾਂ ਇਹ ਮੋਸ਼ਨ ਲੈ ਆਂਦੀ । ਇਹ ਠੀਕ ਹੈ ਇਨ੍ਹਾਂ ਦੀ ਬਰੂਟ ਮੈਜ਼ਾਰਿਟੀ ਹੈ ਪਰ ਇਹ ਇਸ ਤਰੀਕੇ ਨਾਲ ਸਾਨੂੰ ਤੰਗ ਨਹੀਂ ਕਰ ਸਕਦੇ ।

ਇਸ ਤਰ੍ਹਾਂ ਦੀਆਂ ਮੋਸ਼ਨਾਂ ਲਿਆਉਣ ਦਾ ਕੰਮ ਗਿਆਨੀ ਜ਼ੈਲ ਸਿੰਘ ਅਤੇ ਉਸ ਦੀ ਸਰਕਾਰ ਕਰ ਸਕਦੀ ਹੈ । (ਸ਼ੇਮ) (ਸ਼ੇਮ) ਫਿਰ ਰੂਲ ਜਿਹੜਾ ਪੜ੍ਹਿਆ ਗਿਆ 109 ਉਸ ਵਿਚ ਐਕਸਪੰਜ ਕਰਨ ਵਾਲੀਆਂ ਚੀਜ਼ਾਂ ਦਿਤੀਆਂ ਹੋਈਆਂ ਹਨ । ਕੋਈ ਲਫਜ਼ ਡੈਫੇਮੇਟਰੀ ਹੋਵੇ, ਇਨਡੀਸੈਂਟ ਹੋਵੇ ਜਾਂ ਅਨਡਿਗਨੀਫਾਈਡ ਹੋਵੇ ਪਰ ਇਸ ਵਿਚ ਕੋਈ ਇਸ ਤਰ੍ਹਾਂ ਦੀ ਗੱਲ ਨਹੀਂ ਸੀ ਕਹੀ ਗਈ । ਤੁਹਾਡਾ ਰੂਲਿੰਗ ਆ ਗਿਆ ਪਰ ਇਨ੍ਹਾਂ ਨੇ ਤੁਹਾਡੀ ਗੱਲ ਵੀ ਨਾ ਮੰਨੀ । ਇਨ੍ਹਾਂ ਨੇ ਆਪਣੀ ਬਰੂਟ ਮੈਜਾਰਟੀ ਦੀ ਗੱਲ ਮੰਨਵਾਣੀ ਸੀ । ਇਨ੍ਹਾਂ ਗੱਲ ਮੰਨਵਾਣੀ ਸੀ ਸਰਦਾਰ ਉਮਰਾਓ ਸਿੰਘ ਅਤੇ ਕੈਪਟਨ ਰਤਨ ਸਿੰਘ ਹੋਰਾਂ ਦੀ । ਇਹ ਤਰੀਕਾ ਜਿਹੜਾ ਸ਼ੁਰੂ ਕੀਤਾ ਗਿਆ ਇੰਦਰਾ ਗਾਂਧੀ ਤੋਂ ਅਤੇ ਹੁਣ ਗਿਆਨੀ ਜ਼ੈਲ ਸਿੰਘ ਅਤੇ ਉਸ ਦੀ ਪਾਰਟੀ ਤੱਕ ਆ ਗਿਆ ਕਿ ਕਿਸ ਤਰੀਕੇ ਨਾਲ ਆਪੋਜੀਸ਼ਨ ਦੀ ਆਵਾਜ਼ ਨੂੰ ਗੈਗ ਕੀਤਾ ਜਾਵੇ । (ਪ੍ਰਸ਼ੰਸਾ) ਮੇਰੇ ਕਹੇ ਸ਼ਬਦਾਂ ਨੂੰ ਐਕਸਪੰਜ ਕਰਨ ਨਾਲ ਸਾਡਾ ਕੁਝ ਘੱਟ ਨਹੀਂ ਜਾਣਾ । (ਵਿਘਨ) ਪਰ ਇਹ ਡੈਮੋਕਰੇਸੀ ਦਾ ਖ਼ੂਨ ਕੀਤਾ ਜਾ ਰਿਹਾ ਹੈ । (ਵਿਘਨ) ਸਪੀਕਰ ਸਾਹਿਬ, ਚੋਰ ਕੀ ਦਾੜ੍ਹੀ ਮੇਂ ਤਿਨਕਾ । (ਵਿਘਨ)
** ** ** ** ** ** ** **

** ** ** ** ** ** ** **

**ਸ੍ਰੀ ਸਪੀਕਰ** : : ਤੁਸੀਂ ਹੁਣ ਸਮਾਪਤ ਕਰੋ ਜੀ । (Please wind up now.)

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ, ਜੇਕਰ ਇਹ ਚਾਹੁੰਦੇ ਹਨ ਤਾਂ ਜੋ ਮਰਜ਼ੀ ਕਰਨ । ਪਰ ਮਰਾ ਖਿਆਲ ਹੈ ਕਿ ਇਹ ਡੈਮੋਕਰੇਸੀ ਨਹੀਂ ਹੈ, ਇਹ ਤਾਂ ਡੰਡਾ ਕਰੇਸੀ ਹੈ । ਸਪੀਕਰ ਸਾਹਿਬ, ਮੇਰਾ ਖਿਆਲ ਹੈ ਕਿ ਅੱਜ ਤੱਕ ਹਿੰਦੁਸਤਾਨ ਦੀਆਂ ਅਸੈਂਬਲੀਆਂ ਵਿਚ ਔਰ ਹਿੰਦੁਸਤਾਨ ਦੀ ਪਾਰਲੀਮੈਂਟ ਵਿਚ ਇਸ ਤਰ੍ਹਾਂ ਕਦੇ ਨਹੀਂ ਹੋਇਆ, ਜਿਸ ਤਰ੍ਹਾਂ ਕਿ ਅੱਜ ਹੋਇਆ ਹੈ । ਅੱਜ ਇਹ ਕਾਲਾ ਦਿਨ ਹੈ । (ਥੰਪਿੰਗ) ਇਹ ਇਸ ਤਰ੍ਹਾਂ ਦੀਆਂ ਗੱਲਾਂ ਕਰਦੇ ਹਨ ਜਦੋਂ ਕਿ ਇਨ੍ਹਾਂ ਪਾਸ ਬਰੂਟ ਮੈਜਾਰਿਟੀ ਹੈ । ਮੈਂ ਸਮਝਦਾ ਹਾਂ ਕਿ ਅੱਜ ਇਕ ਬਲੈਕਸਟ ਡੇ ਹੈ ਜਿਸ ਦਿਨ ਕਿ ਗਿਆਨੀ ਜ਼ੈਲ ਸਿੰਘ ਜੀ ਆਪਣੀ ਬਰੂਟ ਮੈਜਾਰਿਟੀ ਦੀ ਆੜ ਹੇਠ ਉਨ੍ਹਾਂ ਸ਼ਬਦਾਂ ਨੂੰ ਕਟਾਉਣ ਲੱਗੇ ਹਨ । ਕੱਲ ਨੂੰ ਗਿਆਨੀ ਜ਼ੈਲ ਸਿੰਘ ਔਰ ਉਨ੍ਹਾਂ ਦੀ ਸਰਕਾਰ ਆਪਣੀ ਬਰੂਟ ਮੈਜਾਰਿਟੀ ਦੇ ਥੱਲੇ ਇਹ ਕਹਿਣਗੇ ਕਿ ਇਹ ਪੰਥੀ ਮੈਂਬਰ ਵੀ ਕੱਢ ਦਿਓ , ਉਹ ਮੈਂਬਰ ਵੀ ਕੱਢ ਦਿਓ । ਇਸ ਗੱਲ ਲਈ ਮੈਂ ਪਰਦਾ ਫਾਸ਼ ਕੀਤਾ ਹੈ । ** ** ** ** ** **
** ** ** ** ** **

(ਇਸ ਸਮੇਂ ਕਈ ਮੈਂਬਰ ਸਾਹਿਬਾਨ ਖੜੇ ਹੋ ਗਏ)

**ਕਾਮਰੇਡ ਸੱਤ ਪਾਲ ਡਾਂਗ** : ਇਸ ਤੋਂ ਪਹਿਲਾਂ ਕਿ ਸਰਦਾਰ ਉਮਰਾਓ ਸਿੰਘ ਜੀ ਬੋਲਣ ਮੈਂ ਇਕ ਬੇਨਤੀ ਕਰਾਂਗਾ ** ** ** ** **

**Expunged in accordance with the Resolution passed by the House at page 145 *infra*

(ਇਸ ਸਮੇਂ ਮਾਸਟਰ ਚੰਦ ਸਿੰਘ ਜੀ ਕੁਝ ਬੋਲ ਰਹੇ ਸਨ ਪਰ ਉਨ੍ਹਾਂ ਦਾ ਮਾਈਕ ਬੰਦ ਹੋਣ ਕਾਰਨ ਕੁਝ ਸੁਣਾਈ ਨਹੀਂ ਦਿਤਾ)

**ਸਿਖਿਆ ਮੰਤਰੀ** : ਸਪੀਕਰ ਸਾਹਿਬ, ਮੈਂ ਗੁਜ਼ਾਰਿਸ਼ ਕਰਨੀ ਚਾਹੁੰਦਾ ਹਾਂ ** ** ** ** **

**ਸਰਦਾਰ ਅਜਾਇਬ ਸਿੰਘ ਸੰਧੂ** : ਫਿਰ ਤੁਸੀਂ ਪਾਸ ਕਰੋ ਮੈਜਾਰਿਟੀ ਨਾਲ । (ਵਿਘਨ) (ਸ਼ੋਰ)

**ਸਿਖਿਆ ਮੰਤਰੀ** : ਤੁਸੀਂ ਹੁਣ ਆਪਣੀਆਂ ਕਾਲੀਆਂ ਕਰਤੂਤਾਂ ਵੀ ਸੁਣ ਲਓ । (ਵਿਘਨ) ਸਪੀਕਰ ਸਾਹਿਬ, ਇਨ੍ਹਾਂ ਨੇ ਇਕ ਪਾਸੇ ਤਾਂ ਕਿਹਾ ਹੈ ਕਿ ਮੈਂ ਉਨ੍ਹਾਂ ਦੇ ਬਾਰੇ ਕੋਈ ਗੱਲ ਨਹੀਂ ਕਹੀ-- (ਸ਼ੋਰ)(ਇਸ ਸਮੇਂ ਸਰਦਾਰ ਧੰਨਾ ਸਿੰਘ ਗੁਲਸ਼ਨ, ਕਾਮਰੇਡ ਦਰਸ਼ਨ ਸਿੰਘ ਕਨੇਡੀਅਨ ਜੀ ਖੜੇ ਹੋ ਕੇ ਪੁਆਇੰਟ ਆਫ਼ ਆਰਡਰ ਤੇ ਬੋਲਣ ਦੀ ਮੰਗ ਕਰ ਰਹੇ ਸਨ । ਸਦਨ ਵਿਚ ਕਾਫੀ ਸ਼ੋਰ ਸੀ)

**Mr. Speaker** : Question is—

That this House disapproves the baseless allegations levelled by Sardar Ajaib Singh Sandhu ......................(*Interruptions*).

## WALK-OUT

**Comrade Satya Pal Dang** : Sir, to record our protest against this, we stage a walk out.

(*At this stage Members of the Akali Party, C.P.I. and C.P.I. (M) present in the House staged a walk out*)

## SUBSTANTIVE MOTION *Re.* EXPUNCTION OF A PART OF THE PROCEEDINGS RELATING TO THE ALLEGATIONS LEVELLED AGAINST SARDAR GURMEJ SINGH, PARLIAMENTARY SECRETARY (*Resumption*)

**Mr. Speaker** : Question is—

That this House disapprove the baseless allegations levelled by Sardar Ajaib Singh Sandhu against Shri Gurmej Singh. These allegations have been made without obtaining the prior permission of the Speaker. So this House expunges all the remarks made by Mr. Sandhu.

*The motion was carried.*

## PAPERS LAID ON THE TABLE

**Minister for Irrigation and Power** : Sir, I beg to lay on the Table the †Annual Accounts of the Punjab State Electricity Board for the year 1971-72 as required under Section 69(5)(a) of the Electricity (Supply) Act, 1948".

---

**Expunged in accordance with the above Resolution passed by the House.

†Placed in the Library.

## STATEMENTS LAID ON THE TABLE OF THE HOUSE IN REPLY TO CALL ATTENTION NOTICES

**Minister for Education & Revenue** (Sardar Umrao Singh) : Sir, I beg to lay on the Table of the House reply to Call Attention Notices Nos. 140, 156 and 171.

**(Serial No. 140)**

(1) **Comrade Raj Kumar**
(2) **Comrade Satya Pal Dang** } :To draw the attention of the Government towards a matter of urgent public importance, namely, resentment prevails among the teachers of aided schools in Ferozepore and Faridkot districts over the non-payment of salaries by the management for the last over three months. This is said to be the result of the fact that the State Government has not yet released the grants to these schools since January last.

In view of the obvious and urgent importance of the matter, Government may please be asked tomake a statement in the House.

**Sardar Umrao Singh** (Education Minister) : The grant-in-aid to the Privately-managed Schools is given at 95 per cent of the deficit only to those schools which were on grant-in-aid list on 1st December, 1967.

2. The grant-in-aid to the Privately-managed Schools situated in Faridkot and Ferozepur districts have since been released on 21st February, 1973 and 22nd February, 1973 respectively for the last quarter ending 31st March, 1973 on receipt of the claims. The grant-in-aid could not be released to Gandhi Memorial Middle School, Faridkot on account of dispute between the present management and the old one. Anyhow, the Department released the *Ad-hoc* grant during the year 1971-72, keeping in view the hardships of the staff. This year the same practice is also being followed.

3. M.L.M. Higher Secondary School, Ferozepur was awarded permanent recognition in February, 1973 by the department. The school in question did not furnish the claims of grants which have been received in this office on 24th March, 1973. The grant-in-aid upto 31st March, 1973 is being released.

[ਪ੍ਰਾਈਵੇਟਲੀ ਮੈਨੇਜਡ ਸਕੂਲਾਂ ਨੂੰ ਗਰਾਂਟ 95 ਫ਼ੀ ਸਦੀ ਡੈਫ਼ੀਸਿਟ ਦੇ ਰੇਟ ਨਾਲ ਕੇਵਲ ਉਨ੍ਹਾਂ ਸਕੂਲਾਂ ਨੂੰ ਦਿੱਤੀ ਜਾਂਦੀ ਹੈ ਜੋ ਮਿਤੀ 1 ਫਰਵਰੀ, 1967 ਨੂੰ ਗਰਾਂਟ-ਇਨ-ਏਡ ਲਿਸਟ ਤੇ ਸਨ ।

(2) ਫਰੀਦਕੋਟ ਅਤੇ ਫਿਰੋਜ਼ਪੁਰ ਜ਼ਿਲ੍ਹਿਆਂ ਦੇ ਪ੍ਰਾਈਵੇਟਲੀ ਮੈਨੇਜਡ ਸਕੂਲਾਂ ਨੂੰ ਉਨ੍ਹਾਂ ਦੇ ਕਲੇਮ ਪ੍ਰਾਪਤ ਹੋਣ ਤੇ ਮਿਤੀ 21 ਫਰਵਰੀ, 1973 ਅਤੇ 22 ਫਰਵਰੀ, 1973 ਨੂੰ ਆਖ਼ਰੀ ਤਿਮਾਹੀ, ਜਿਹੜੀ 31 ਮਾਰਚ, 1973 ਨੂੰ ਖ਼ਤਮ ਹੁੰਦੀ ਹੈ, ਦੀ ਗਰਾਂਟ ਜਾਰੀ ਕੀਤੀ ਜਾ ਚੁੱਕੀ ਹੈ । ਗਾਂਧੀ ਮੈਮੋਰੀਅਲ ਮਿਡਲ ਸਕੂਲ, ਫਰੀਦਕੋਟ ਨੂੰ ਗਰਾਂਟ-ਇਨ-ਏਡ ਇਸ ਕਰਕੇ ਜਾਰੀ ਨਹੀਂ ਕੀਤੀ ਜਾ ਸਕੀ ਕਿਉਂਕਿ ਮੌਜੂਦਾ ਮੈਨੇਜਮੈਂਟ ਅਤੇ ਪੁਰਾਣੀ ਮੈਨੇਜਮੈਂਟ ਦਾ ਆਪਸ ਵਿਚ ਝਗੜਾ ਸੀ । ਫਿਰ ਵੀ ਅਮਲੇ ਦੀ ਔਕੜ ਨੂੰ ਮੁੱਖ ਰੱਖਦੇ 1971-72 ਵਿਚ ਵਿਭਾਗ ਨੇ ਐਡਹਾਕ ਗਰਾਂਟ ਜਾਰੀ ਕਰ ਦਿੱਤੀ ਸੀ । ਇਸ ਸਾਲ ਵੀ ਉਹ ਪ੍ਰੈਕਟਿਸ ਉਤੇ ਅਮਲ ਕੀਤਾ ਜਾ ਰਿਹਾ ਹੈ ।

3. ਐਮ. ਐਲ. ਐਮ. ਹਾਇਰ ਸੈਕੰਡਰੀ ਸਕੂਲ, ਫਿਰੋਜ਼ਪੁਰ ਨੂੰ ਵਿਭਾਗ ਨੇ ਪੱਕੀ ਮਾਨਤਾ ਫਰਵਰੀ, 1973 ਵਿਚ ਦਿੱਤੀ ਸੀ । ਇਸ ਸਕੂਲ ਨੇ ਗਰਾਂਟ ਦੇ ਕਲੇਮ ਨਹੀਂ ਭੇਜੇ ਜਿਹੜੇ ਕਿ ਹੁਣ ਵਿਭਾਗ ਵਿਚ ਮਿਤੀ 24 ਮਾਰਚ, 1973 ਨੂੰ ਪਹੁੰਚੇ ਹਨ । ਮਿਤੀ 31 ਮਾਰਚ, 1973 ਤੀਕ ਦੀ ਇਹ ਗਰਾਂਟ ਜਾਰੀ ਕੀਤੀ ਜਾ ਰਹੀ ਹੈ ।]

---

**(ਧਿਆਨ ਦਿਵਾਊ ਨੋਟਿਸ ਨੰ : 156)**

**ਕਾਮਰੇਡ ਅਰਜਨ ਸਿੰਘ ਮਸਤਾਨਾ** : ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਣਗੇ, ਅਰਥਾਤ ਹਿੰਦ-ਪਾਕ ਜੰਗ ਖ਼ਤਮ ਹੋਈ ਨੂੰ ਸਾਲੋਂ ਜ਼ਿਆਦਾ ਸਮਾਂ ਗੁਜ਼ਰ ਗਿਆ ਹੈ ਪਰ ਡੰਗਰਾਂ ਦੇ ਚਾਰੇ ਦੀਆਂ ਗਰਾਂਟਾਂ ਲੋਕਾਂ ਨੂੰ ਨਹੀਂ ਮਿਲੀਆਂ । ਲੋਕ ਦਫ਼ਤਰਾਂ ਦੇ ਦੁਆਲੇ ਚੱਕਰ ਕੱਟ ਰਹੇ ਹਨ । ਲੋਕਾਂ ਵਿਚ ਬੜੀ ਬੇਚੈਨੀ ਹੈ । ਇਸ ਸਾਰੇ ਮਾਮਲੇ ਬਾਰੇ ਪੰਜਾਬ ਸਰਕਾਰ ਨੂੰ ਬਿਆਨ ਦੇਣ ਲਈ ਕਿਹਾ ਜਾਵੇ ।

**ਸਰਦਾਰ ਉਮਰਾਓ ਸਿੰਘ** (ਸਿਖਿਆ ਅਤੇ ਮਾਲ ਮੰਤਰੀ) : ਸਰਕਾਰੀ ਹਦਾਇਤਾਂ ਅਨੁਸਾਰ ਬਾਰਡਰ ਦੇ ਇਲਾਕੇ ਦੇ ਕੈਟੇਗਰੀ 'ਏ' ਪਿੰਡਾਂ ਦੇ ਲੋਕਾਂ ਨੂੰ ਚਾਰੇ ਦੀਆਂ ਗਰਾਂਟਾਂ ਹਰ ਮਹੀਨੇ ਦਿੱਤੀਆਂ ਜਾਂਦੀਆਂ ਹਨ । ਜਿਥੋਂ ਤੱਕ ਕੈਟੇਗਰੀ 'ਬੀ' ਪਿੰਡਾਂ ਦਾ ਸਵਾਲ ਹੈ, ਜ਼ਿਲ੍ਹਾ ਗੁਰਦਾਸਪੁਰ ਦੇ ਅਜਿਹੇ ਪਿੰਡਾਂ ਦੇ ਸਾਰੇ ਲੋਕਾਂ ਨੂੰ ਚਾਰੇ ਦੀਆਂ ਗਰਾਂਟਾਂ ਵੰਡ ਦਿੱਤੀਆਂ ਗਈਆਂ ਹਨ । ਫ਼ਿਰੋਜ਼ਪੁਰ ਤਹਿਸੀਲ ਦੇ ਕੈਟੇਗਰੀ 'ਬੀ' ਪਿੰਡਾਂ ਵਿਚ ਅਸੈਸਮੈਂਟ ਮੁਕੰਮਲ ਕੀਤੀ ਜਾ ਚੁਕੀ ਹੈ ਅਤੇ ਇਸ ਦੀ ਵੰਡ ਕੀਤੀ ਜਾ ਰਹੀ ਹੈ । ਫ਼ਾਜ਼ਿਲਕਾ ਤਹਿਸੀਲ ਵਿਚ ਕੰਮ ਜ਼ਿਆਦਾ ਹੋਣ ਕਾਰਨ ਕੈਟੇਗਰੀ 'ਬੀ' ਪਿੰਡਾਂ ਦੀ ਅਸੈਸਮੈਂਟ ਅਜੇ ਮੁਕੰਮਲ ਨਹੀਂ ਹੋ ਸਕੀ । ਜ਼ਿਲ੍ਹਾ ਅੰਮ੍ਰਿਤਸਰ ਦੇ ਕੈਟੇਗਰੀ 'ਬੀ' ਦੇ ਕੇਵਲ 27 ਪਿੰਡ ਹੀ ਰਹਿੰਦੇ ਹਨ ਜਿਨ੍ਹਾਂ ਨੂੰ ਹਾਲੇ ਤੱਕ ਚਾਰੇ ਦੀਆਂ ਗਰਾਂਟਾਂ ਅਦਾ ਨਹੀਂ ਕੀਤੀਆਂ ਜਾ ਸਕੀਆਂ । ਪਰੰਤੂ ਇਨ੍ਹਾਂ ਸਾਰੇ ਪਿੰਡਾਂ ਨੂੰ 15—20 ਦਿਨਾਂ ਦੇ ਵਿੱਚ ਵਿੱਚ ਅਦਾਇਗੀ ਕਰ ਦਿੱਤੀ ਜਾਵੇਗੀ ।

**(Serial No. 171)**

**Shri Sardari Lal Kapur :** To draw the attention of the Government towards a matter of urgent public importance, namely, the scholarships sanctioned for the children of freedom-fighters in the State are not being disbursed since the last year. On enquiry, it is revealed, that sanction for the disbursement of these scholarships was received in the office of the D.P.I. but this money has either been misused or diverted to some other channels. On further enquiry, it is revealed that there is a charge of embezzlement against the Block Education Officer, Bibi Kailash Bhatia, Incharge of Mangat Block. This is, therefore, a fit case on which the Government should make a statement on the floor of the House. Hence this Call Attention Notice.

**Sardar Umrao Singh** (Education and Revenue Minister): The scholarships to the children of freedom fighters are sanctioned by the Treasurer, Charitable Endowment, Punjab, Chandigarh and are disbursed through the District Education Officers in the State. Government have not received any complaint regarding non-payment of such scholarships excepting those of Ludhiana District . On inquiry from District Education Officer, Ludhiana, it has been found that the entire amount excepting Rs. 420 has been disbursed to the children of freedom fighters in Ludhiana District. Miss Kailash Bhatia, Block Education Officer, Managat-A, reported to the District Education Officer that she handed over Rs. 420 to her office clerk, who neither entered

[Education and Revenue Minister]
the said amount in the cash book nor disbursed it to the children concerned. This Block Education Officer has been held responsible for it by the District Education Officer, Ludhiana and Departmental proceedings are being initiated against her. The payment will be made to the children concerned after the recovery is effected from the person concerned.

[ਫਰੀਡਮ-ਫਾਈਟਰਜ਼ ਦੇ ਬੱਚਿਆਂ ਦੇ ਵਜ਼ੀਫੇ ਖਜ਼ਾਨਚੀ, ਪੁਨ-ਅਰਥ ਜਾਇਦਾਦ ਬੋਰਡ, ਪੰਜਾਬ, ਚੰਡੀਗੜ੍ਹ ਮਨਜ਼ੂਰ ਕਰਦੇ ਹਨ ਅਤੇ ਇਹ ਜ਼ਿਲ੍ਹਾ ਸਿਖਿਆ ਅਫ਼ਸਰਾਂ ਰਾਹੀਂ ਵੰਡੇ ਜਾਂਦੇ ਹਨ। ਇਸ ਵਿਭਾਗ ਵਿਚ ਕੋਈ ਇਸ ਤਰ੍ਹਾਂ ਦੇ ਵਜ਼ੀਫੇ ਨਾ ਵੰਡਣ ਦੀ ਸ਼ਿਕਾਇਤ ਸਿਵਾਏ ਲੁਧਿਆਣਾ ਜ਼ਿਲ੍ਹੇ ਦੇ ਨਹੀਂ ਮਿਲੀ। ਜ਼ਿਲ੍ਹਾ ਸਿਖਿਆ ਅਫਸਰ, ਲੁਧਿਆਣਾ ਤੋਂ ਇਸ ਬਾਰੇ ਪੁਛ ਕੀਤੀ ਸੀ ਜਿਨ੍ਹਾਂ ਨੇ ਦੱਸਿਆ ਹੈ ਕਿ ਸਿਵਾਏ 420 ਰੁਪਏ ਦੀ ਰਕਮ ਦੇ ਇਨ੍ਹਾਂ ਵਜ਼ੀਫਿਆਂ ਦੀ ਰਕਮ ਵੰਡੀ ਜਾ ਚੁਕੀ ਹੈ। ਸ੍ਰੀਮਤੀ ਕੈਲਾਸ਼ ਭਾਟੀਆ, ਬਲਾਕ ਸਿਖਿਆ ਅਫ਼ਸਰ, ਮਾਂਗਟ-ਏ ਲੁਧਿਆਣਾ ਨੇ ਜ਼ਿਲ੍ਹਾ ਸਿਖਿਆ ਅਫ਼ਸਰ ਨੂੰ ਰਿਪੋਰਟ ਕੀਤੀ ਸੀ ਕਿ ਉਸ ਨੇ 420 ਰੁਪਏ ਦੀ ਰਕਮ ਆਪਣੇ ਦਫਤਰ ਦੇ ਕਲਰਕ ਨੂੰ ਦਿੱਤੀ ਸੀ ਜਿਸ ਨੇ ਨਾ ਤਾਂ ਇਹ ਰਕਮ ਕੈਸ਼ ਬੁਕ ਵਿਚ ਚੜ੍ਹਾਈ ਅਤੇ ਨਾ ਹੀ ਸਬੰਧਤ ਬੱਚਿਆਂ ਨੂੰ ਵੰਡੀ। ਜ਼ਿਲ੍ਹਾ ਸਿਖਿਆ ਅਫ਼ਸਰ, ਲੁਧਿਆਣਾ ਨੇ ਇਸ ਬਲਾਕ ਸਿਖਿਆ ਅਫ਼ਸਰ ਨੂੰ ਹੀ ਜ਼ਿੰਮੇਵਾਰ ਠਹਿਰਾਇਆ ਹੈ, ਅਤੇ ਉਸ ਦੇ ਖਿਲਾਫ ਮਹਿਕਮਾਨਾਂ ਕਾਰਵਾਈ ਸ਼ੁਰੂ ਕੀਤੀ ਜਾ ਰਹੀ ਹੈ। ਬੱਚਿਆਂ ਨੂੰ ਰਕਮ ਦੀ ਅਦਾਇਗੀ ਸਬੰਧਤ ਕਰਮਚਾਰੀ ਤੋਂ ਵਸੂਲੀ ਉਪਰੰਤ ਕੀਤੀ ਜਾਵੇਗੀ।]

## THE PUNJAB URBAN PROPERTY (CEILING) BILL

**Minister of State for Local Government and Jails** (Shri Joginder Pal Pandey) : Sir, I beg to move—

> **That the Punjab Urban Property (Ceiling) Bill, as reported by the Select Committee, be taken into consideration.**

## EXTENSION OF TIME OF THE SITTING

**Mr. Speaker :** For the present, the time of the House is extended upto 2.30 p.m. with the consent of the House.

## THE PUNJAB URBAN PROPERTY (CEILING) BILL

*(Resumption Of Consideration)*

**ਰਾਜ ਮੰਤਰੀ, ਸਥਾਨਕ ਸਰਕਾਰ ਅਤੇ ਜੇਲ੍ਹਾਂ** : ਸਪੀਕਰ ਸਾਹਿਬ, ਇਹ ਇਕ ਤਰੱਕੀ ਯਾਫ਼ਤਾ ਬਿੱਲ ਹੈ ਜਿਸ ਦੇ ਮੁਤੱਲਿਕ ਕਿ ਸੀਲੈਕਟ ਕਮੇਟੀ ਨੇ ਰਿਪੋਰਟ ਦਿੱਤੀ ਹੈ। ਔਰ ਹੁਣ ਉਸ ਰਿਪੋਰਟ ਦੇ ਨਾਲ ਨਾਲ ਇਸ ਹਾਊਸ ਨੇ ਉਸ ਬਿਲ ਨੂੰ ਕਨਸਿਡਰ ਕਰਨਾ ਹੈ। ਸਪੀਕਰ ਸਾਹਿਬ, ਇਸ ਬਿਲ ਦੇ ਬਾਰੇ ਵਿਚ ਸਭ ਤੋਂ ਪਹਿਲਾਂ ਇਸ ਦੇਸ਼ ਦੀ ਪ੍ਰਧਾਨ ਮੰਤਰੀ, ਸ੍ਰੀਮਤੀ ਇੰਦਰਾ ਗਾਂਧੀ ਨੇ ਪਹਿਲੀ ਵਾਰ ਸੰਨ 1970 ਦੇ ਵਿਚ ਉਸ ਵੇਲੇ ਦੀ ਅਕਾਲੀ ਸਰਕਾਰ ਨੂੰ ਲਿਖਿਆ ਸੀ ਕਿ ਹਿੰਦੁਸਤਾਨ ਦੀ ਸਰਕਾਰ ਸਾਰੇ ਹਿੰਦੁਸਤਾਨ ਵਿਚ ਅਰਬਨ ਪ੍ਰਾਪਰਟੀ ਤੇ ਸੀਲਿੰਗ ਕਰਨਾ ਚਾਹੁੰਦੀ ਹੈ। ਇਸ ਕਰਕੇ ਪੰਜਾਬ ਸਰਕਾਰ ਵੀ ਆਪਣੀ ਰਾਏ ਦੇਵੇ। ਸਪੀਕਰ ਸਾਹਿਬ, ਜਿਸ ਵੇਲੇ ਇਹ ਲੈਟਰ ਇਥੇ ਆਇਆ ਤਾਂ ਉਸ ਸਮੇਂ ਦੀ ਸਰਕਾਰ ਜਲਦੀ ਹੀ ਅਕਾਲ ਚਲਾਣਾ ਕਰ ਗਈ। ਉਹ ਉਸ ਦੇ

ਮੁਤੱਲਿਕ ਕੋਈ ਰਾਏ ਨਹੀਂ ਦੇ ਸਕੀ । ਇਸ ਤੋਂ ਬਾਅਦ ਪ੍ਰੈਜ਼ੀਡੈਂਟ ਰੂਲ ਆਇਆ ਔਰ ਉਸ ਵੇਲੇ ਵੀ ਇਹ ਮਹਿਸੂਸ ਕੀਤਾ ਗਿਆ ਕਿ ਜਿਸ ਵੇਲੇ ਪਾਪੂਲਰ ਸਰਕਾਰ ਆਵੇਗੀ ਉਸ ਵੇਲੇ ਹੀ ਇਸ ਉਪਰ ਕੋਈ ਵਿਚਾਰ ਕੀਤਾ ਜਾਵੇਗਾ । ਸਪੀਕਰ ਸਾਹਿਬ, ਪੰਜਾਬ ਦੀ ਕਾਂਗਰਸ ਨੇ, ਜਿਸ ਦੇ ਪ੍ਰੈਜ਼ੀਡੈਂਟ ਗਿਆਨੀ ਜ਼ੈਲ ਸਿੰਘ ਜੀ ਸਨ, ਨੇ ਲੋਕਾਂ ਨੂੰ ਕਿਹਾ ਕਿ ਜੇਕਰ ਤੁਸੀਂ ਸਾਨੂੰ ਕਾਮਯਾਬ ਕਰੋ ਔਰ ਸਾਡੀ ਚੰਡੀਗੜ੍ਹ ਦੇ ਵਿਚ ਸਰਕਾਰ ਬਣਾਓ ਤਾਂ ਪੰਜਾਬ ਦੇ ਅੰਦਰ ਇਕ ਰੈਵੋਲਿਊਸ਼ਨ ਆਵੇਗਾ। ਸਮਾਜ ਦੇ ਅੰਦਰ ਇਕ ਨਵਾਂ ਰੈਵੋਲਿਊਸ਼ਨ ਲਿਆਂਦਾ ਜਾਵੇਗਾ । 17 ਮਾਰਚ ਨੂੰ ਗਿਆਨੀ ਜ਼ੈਲ ਸਿੰਘ ਜੀ ਦੀ ਸਰਕਾਰ ਨੇ ਹਲਫ਼ ਲਈ ਔਰ ਖੁਸ਼ੀ ਦੀ ਗੱਲ ਹੈ ਕਿ ਵਿਧਾਨ ਦੀ ਧਾਰਾ 200 ਦੇ ਤਾਹਿਤ ਪਾਰਲੀਮੈਂਟ ਨੂੰ ਇਖਤਿਆਰ ਦਿੱਤਾ ਕਿ ਉਹ ਜਿਹੜਾ ਵੀ ਕਾਨੂੰਨ ਇਸ ਸਬੰਧ ਵਿਚ ਬਣਾਉਣ, ਉਹ ਪੰਜਾਬ ਦੀ ਜਨਤਾ ਤੇ ਵੀ ਲਾਗੂ ਹੋਵੇ ।

1.24 P.M.

(ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

ਸੋ, ਡਿਪਟੀ ਸਪੀਕਰ ਸਾਹਿਬ, ਕਾਂਗਰਸ ਦੀ ਅਸੈਂਬਲੀ ਪਾਰਟੀ ਨੇ ਜੋ ਲੋਕਾਂ ਦੇ ਨਾਲ ਵਾਇਦੇ ਕੀਤੇ ਸਨ, ਜੋ ਲੋਕਾਂ ਨੂੰ ਵਚਨ ਦਿੱਤੇ ਸਨ, ਵੋਟਾਂ ਲੈਣ ਵੇਲੇ ਇਹ ਬਿਲ ਉਨ੍ਹਾਂ ਨੂੰ ਪੂਰਾ ਕਰਨ ਲਈ ਲਿਆਂਦਾ ਗਿਆ ਹੈ ।

ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਸਰਕਾਰ ਨੇ ਪਾਰਲੀਮੈਂਟ ਨੂੰ ਅਖਤਿਆਰ ਦਿੱਤਾ ਪਰ ਪਾਰਲੀਮੈਂਟ ਦੇ ਵਿਚ ਦੇਰ ਹੋ ਗਈ । ਪਿਛਲੀ ਅਸੈਂਬਲੀ ਦੇ ਮਈ ਦੇ ਮਹੀਨੇ ਸਾਨੂੰ ਇਹ ਬਿਲ ਪੇਸ਼ ਕਰਨਾ ਪਿਆ । ਇਸ ਨੂੰ ਪੇਸ਼ ਕਰਨ ਤੋਂ ਬਾਅਦ ਇਕ ਸਿਲੈਕਟ ਕਮੇਟੀ ਬਣੀ, ਉਸ ਸਿਲੈਕਟ ਕਮੇਟੀ ਦੀਆਂ ਬਹੁਤ ਸਾਰੀਆਂ ਮੀਟਿੰਗਜ਼ ਵੀ ਹੋਈਆਂ । ਉਹ ਲੋਕ ਜਿਹੜੇ ਰੌਲਾ ਪਾਉਂਦੇ ਸੀ ਕਿ ਬਿਲ ਕਿਉਂ ਨਹੀਂ ਲਿਆਂਦਾ ਉਹੀ ਇਸ ਕਮੇਟੀ ਵਿਚੋਂ ਰਿਜ਼ਾਈਨ ਕਰ ਗਏ । ਇਹ ਉਹੀ ਹਨ ਜਿਹੜੇ ਵਾਕ-ਆਊਟ ਕਰਕੇ ਗਏ ਹਨ । ਅਫ਼ਸੋਸ ਦਾ ਮੁਕਾਮ ਹੈ ਕਿ ਇਹੀ ਲੋਕ ਸਨ ਜਿਹੜੇ ਚਾਹੁੰਦੇ ਸਨ ਕਿ ਹੋਵੇ । ਇਹ ਇਕ ਇਕ ਕਰਕੇ ਕਮੇਟੀ ਵਿਚੋਂ ਨਿਕਲ ਗਏ ਫੇਰ ਵੀ ਪੰਜਾਬ ਦੀ ਸਰਕਾਰ ਨੇ ਕਿਉਂਕਿ ਲੋਕਾਂ ਨਾਲ ਵਾਇਦਾ ਕੀਤਾ ਹੋਇਆ ਸੀ ਕਿ ਅਸੀਂ ਅਰਬਨ ਸੀਲਿੰਗ ਦਾ ਬਿਲ ਲਿਆਉਣਾ ਹੈ, ਕਿਵੇਂ ਨਾ ਕਿਵੇਂ ਇਸ ਕਮੇਟੀ ਰਾਹੀਂ ਮੁਕੰਮਲ ਕੀਤਾ । ਗਿਆਨੀ ਜ਼ੈਲ ਸਿੰਘ ਦੀ ਸਰਕਾਰ ਇਹ ਚਾਹੁੰਦੀ ਹੈ ਕਿ ਅਸੀਂ ਸੋਸ਼ਲਿਜ਼ਮ ਦਾ ਰੋਲ ਤਾਂ ਹੀ ਅਦਾ ਕਰ ਸਕਦੇ ਹਾਂ ਜੇ ਅਸੀਂ ਇਸ ਤਰ੍ਹਾਂ ਦੀ ਪਾਲਿਸੀ ਤੇ ਚੱਲੀਏ । ਇਹੋ ਇੰਦਰਾ ਜੀ ਦਾ ਨਾਹਰਾ ਹੈ ਕਿ ਕੰਟਰੀ ਦੇ ਵਿਚ ਅਸੀਂ ਸੋਸ਼ਲਿਜ਼ਮ ਲਿਆਉਣਾ ਹੈ । ............(ਵਿਘਨ)

**ਕਾਮਰੇਡ ਸੱਤ ਪਾਲ ਡਾਂਗ:** ਆਨ ਏ ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ, ਵਜ਼ੀਰ ਸਾਹਿਬ ਬਾਰ ਬਾਰ ਸਿਲੈਕਟ ਕਮੇਟੀ ਦੀ ਗੱਲ ਕਰਦੇ ਹਨ । ਜਦੋਂ ਤਾਈਂ ਇਕ ਗੱਲ ਕਲੀਅਰ ਨਾ ਕੀਤੀ ਜਾਵੇ ਇਹ ਮਾਮਲਾ ਡਿਸਕਸ ਹੋਣਾ ਹੀ ਨਹੀਂ ਚਾਹੀਦਾ। ਉਹ ਇਹ ਹੈ ਕਿ ਅੱਜ ਦੀਆਂ ਅਖ਼ਬਾਰਾਂ ਦੇ ਵਿਚ ਇਹ ਖ਼ਬਰ ਆਈ ਹੈ ਕਿ ਪੰਜਾਬ ਗਵਰਨਮੈਂਟ ਨੇ ਗਵਰਨਮੈਂਟ ਆਫ਼ ਇੰਡੀਆ ਦੇ ਕੋਲੋਂ ਕੋਈ ਲੀਗਲ ਐਡਵਾਈਸ ਮੰਗੀ ਹੈ, ਕਿ ਜਿਹੜਾ ਅਸੀਂ ਰੈਜ਼ੋਲਿਊਸ਼ਨ ਪਹਿਲਾਂ ਪਾਸ ਕੀਤਾ ਸੀ ਜਦੋਂ ਤੱਕ ਉਹ ਰੀਸਿੰਡ ਨਹੀਂ ਹੁੰਦਾ ਅਸੀਂ ਕੋਈ ਨਵਾਂ ਬਿਲ ਪੇਸ਼ ਹੀ ਨਹੀਂ ਕਰ ਸਕਦੇ । ਇਸ ਬਾਰੇ ਬਗੈਰ ਰੋਸ਼ਨੀ ਪਾਏ ਕਿ ਆਇਆ ਸਰਕਾਰ ਨੇ ਕੋਈ ਲੀਗਲ ਐਡਵਾਈਸ ਲਈ ਵੀ ਹੈ ਜਾਂ ਇਹ ਦੱਸੇ ਤੋਂ ਬਿਨਾਂ ਡਿਸਕਸ਼ਨ ਨਹੀਂ ਹੋਣੀ ਚਾਹੀਦੀ । ਮੇਰੀ ਇਹ ਸਬਮਿਸ਼ਨ ਹੈ ।

**ਸ੍ਰੀ ਡਿਪਟੀ ਸਪੀਕਰ**: ਮਨਿਸਟਰ ਸਾਹਿਬ ਇਹ ਪੁਆਇੰਟ ਜ਼ਰੂਰ ਕਲੀਅਰ ਕਰਨਗੇ ।
(I hope that the Minister will surely clear this point.)

**ਰਾਜ ਮੰਤਰੀ** : ਮੈਂ ਅਰਜ਼ ਕਰ ਰਿਹਾ ਸੀ ਕਿ ਸਾਡੀ ਪਾਰਟੀ ਇਸ ਮੁਲਕ ਵਿਚ ਸੋਸ਼ਲਿਜ਼ਮ ਦੇ ਆਧਾਰ ਤੇ ਲਿਆਉਣ ਦੀ ਅਸ਼ਹਦ ਜ਼ਰੂਰਤ ਮਹਿਸੂਸ ਕਰ ਰਹੀ ਹੈ । ਤਦ ਇਸ ਅਸੂਲ ਨੂੰ ਮੁਕੰਮਲ ਕਰਦੇ ਹੋਏ ਅਸੀਂ ਲੋਕਾਂ ਦਾ ਕੋਈ ਫ਼ਾਇਦਾ ਕਰ ਸਕਦੇ ਹਾਂ। ਅਸੂਲ ਇਹ ਹੈ ਕਿ ਜਿਨ੍ਹਾਂ ਕੋਲ ਬਹੁਤੀ ਜਾਇਦਾਦ ਹੈ, ਜੋ ਕਰਾਈਟੇਰੀਆ ਅਸੀਂ ਮੁਕੱਰਰ ਕੀਤਾ ਹੈ ਜਿਸ ਦੇ ਪਾਸ ਵੀ ਉਸ ਤੋਂ ਵੱਧ ਹੈ ਉਹ ਅਸੀਂ ਇਸ ਸਟੇਟ ਦੇ ਗਰੀਬ ਲੋਕਾਂ ਨੂੰ, ਹਰੀਜਨਾਂ ਨੂੰ ਜਿਨ੍ਹਾਂ ਪਾਸ ਮਕਾਨ ਨਹੀਂ ਹਨ, ਉਨ੍ਹਾਂ ਲੋਕਾਂ ਵਾਸਤੇ ਜਿਹੜੇ ਕਿ ਹਾਊਸਲੈੱਸ ਹਨ, ਨੂੰ ਦੇ ਦਿਆਂਗੇ ਅਸੀਂ ਉਨ੍ਹਾਂ ਦੀਆਂ ਦਿੱਕਤਾਂ ਨੂੰ ਮਹਿਸੂਸ ਕੀਤਾ ਕਿ ਸਾਨੂੰ ਇਸ ਤਰ੍ਹਾਂ ਦਾ ਕੋਈ ਬਿਲ ਲਿਆਉਣਾ ਚਾਹੀਦਾ ਹੈ । ਜਦੋਂ ਸਿਲੈਕਟ ਕਮੇਟੀ ਵਿਚ ਇਹ ਸਵਾਲ ਆਇਆ ਜਿਸ ਤਰ੍ਹਾਂ ਡਾਂਗ ਸਾਹਿਬ ਨੇ ਕਿਹਾ ਸੀ ਕਿ ਇਹ ਮਾਮਲਾ ਜਦੋਂ ਇਕ ਰੈਜ਼ੋ-ਲਿਊਸ਼ਨ ਰਾਹੀਂ ਸੈਂਟਰ ਨੂੰ ਜਾ ਚੁੱਕਾ ਹੈ ਕੀ ਹੁਣ ਇਹ ਬਿਲ ਦਾ ਸਕੋਪ ਸਾਡੇ ਪਰਵਿਊ ਦੇ ਵਿਚ ਰਹਿ ਜਾਂਦਾ ਹੈ ਜਾਂ ਨਹੀਂ ? ਮੈਂ ਇਸ ਬਾਰੇ ਅਰਜ਼ ਕਰਾਂ ਕਿ ਇਹ ਗੱਲ ਸਿਲੈਕਟ ਕਮੇਟੀ ਦੇ ਵਿਚ ਆਈ ਸੀ ਅਤੇ ਇਸ ਬਾਰੇ ਐਲ. ਆਰ. ਦੀ ਰਾਏ ਵੀ ਲਈ ਗਈ ਸੀ। ਉਨ੍ਹਾਂ ਨੇ ਵੀ ਇਹੋ ਰਾਏ ਦਿੱਤੀ ਹੈ ਕਿ ਕਾਨਸਟੀਚਿਊਸ਼ਨ ਸਾਨੂੰ ਇਜਾਜ਼ਤ ਦੇਂਦਾ ਹੈ। ਅਸੀਂ ਇਹ ਪਾਸ ਕਰ ਸਕਦੇ ਹਾਂ, ਇਸ ਬਾਰੇ ਰੈਜ਼ੋਲਿਊਸ਼ਨ ਨੂੰ ਰੀਸਿੰਡ ਕਰਨ ਦੀ ਕੋਈ ਜ਼ਰੂਰਤ ਨਹੀਂ । ਇਨ੍ਹਾਂ ਸਾਰੀਆਂ ਗੱਲਾਂ ਤੇ ਵਿਚਾਰ ਕਰ-ਦਿਆਂ ਹੀ ਇਹ ਬਿਲ ਲਿਆਂਦਾ ਗਿਆ ਹੈ । ਕੁਝ ਦਿਨ ਦੇ ਲਈ ਅਸੈਂਬਲੀ ਦਾ ਇਜਲਾਸ ਉਠ ਗਿਆ ਸੀ ਉਦੋਂ ਇਨ੍ਹਾਂ ਲੋਕਾਂ ਨੇ ਇਹ ਕਹਿਣਾ ਸ਼ੁਰੂ ਕਰ ਦਿੱਤਾ ਸੀ। ਮਹਿਜ਼ ਮਕਬੂਲੀਅਤ ਹਾਸਲ ਕਰਨ ਲਈ ਕਿ ਲੋਕਾਂ ਨੂੰ ਗੁਮਰਾਹ ਕੀਤਾ ਜਾਵੇ ਇਹ ਕਹਿ ਕੇ ਕਿ ਅਸੀਂ ਤਾਂ ਚਾਹੁੰਦੇ ਸੀ ਕਿ ਸੀਲਿੰਗ ਦਾ ਬਿਲ ਲਿਆਂਦਾ ਜਾਵੇ ਪਰ ਕਾਂਗਰਸ ਪਾਰਟੀ ਨਹੀਂ ਲਿਆ ਰਹੀ । ਬਹੁਤ ਸਾਰੀਆਂ ਮੁਸ਼ਕਲਾਤ ਦੇ ਬਾਵਜੂਦ ਵੀ ਅੱਜ ਗਿਆਨੀ ਜ਼ੈਲ ਸਿੰਘ ਦੀ ਸਰਕਾਰ ਨੇ ਇਹ ਬਿਲ ਲਿਆਂਦਾ ਹੈ ਅਤੇ ਇਹ ਉਨ੍ਹਾਂ ਸਾਰੇ ਵਾਇ-ਦਿਆਂ ਤੇ ਪੂਰੇ ਉਤਰ ਰਹੇ ਹਨ ਜਿਹੜੇ ਕਿ ਇਕ ਇਕ ਕਰ ਕੇ ਇਸ ਸਰਕਾਰ ਨੇ ਲੋਕਾਂ ਨਾਲ ਕੀਤੇ ਸੀ ਉਹ ਸਾਰੇ ਦੇ ਸਾਰੇ ਪੂਰੇ ਕੀਤੇ ਜਾ ਰਹੇ ਹਨ। ਅਜ ਇਹ ਸਾਬਤ ਵੀ ਹੋ ਗਿਆ ਹੈ ਜਦੋਂ ਉਨ੍ਹਾਂ ਬਿਲਾਂ ਦੀਆਂ ਮਨਜ਼ੂਰੀਆਂ ਵੀ ਆ ਰਹੀਆਂ ਹਨ ਕਿ ਇਹ ਸਰਕਾਰ ਦਿਲੋਂ ਕੀ ਕੁਝ ਕਰਨਾ ਚਾਹੁੰਦੀ ਸੀ । ਇਸ ਬਿਲ ਦੇ ਅੰਦਰ ਸਾਰੀਆਂ ਗੱਲਾਂ ਸਿਲੈਕਟ ਕਮੇਟੀ ਦੇ ਮੈਂਬਰਾਂ ਦੇ ਨਾਲ ਵਿਚਾਰ ਕਰਕੇ ਪਾਈਆਂ ਗਈਆਂ ਹਨ ਤਾਂ ਜੋ ਪੰਜਾਬ ਦੇ ਅਵਾਮ ਨੂੰ ਵੱਧ ਤੋਂ ਵੱਧ ਫ਼ਾਇਦਾ ਹੋ ਸਕੇ। ਅਸੀਂ ਸ਼ਹਿਰੀ ਜਾਇਦਾਦ ਦੇ ਅੰਦਰ ਸੁਧਾਰ ਲਿਆਂਦਾ। ਅਸੀਂ ਟੈਨਨਸੀ ਦੇ ਰਾਜ ਨੂੰ ਖ਼ਤਮ ਕਰ ਕੇ ਲੋਕਾਂ ਦੇ ਵਿਚ ਬਰਾਬਰੀਅਤ ਲਿਆਉਣ ਦੀ ਕੋਸ਼ਿਸ਼ ਕੀਤੀ ਹੈ । ਅਸੀਂ ਇਕ ਇਕ ਕਰ ਕੇ ਜੋ ਅਵਾਮ ਨਾਲ ਵਾਇਦੇ ਕੀਤੇ ਹਨ, ਪੂਰੇ ਕਰ ਰਹੇ ਹਾਂ । ਅਸੀਂ ਇਸ ਬਿਲ ਦੇ ਅੰਦਰ ਜਿਥੇ ਜਾਇਦਾਦ ਦੀ ਲਿਮਿਟ ਕੀਤੀ ਹੈ ਉਸ ਦੇ ਨਾਲ ਹੀ ਇਹ ਵੀ ਖ਼ਿਆਲ ਰਖਿਆ ਹੈ ਕਿ ਜੇ ਕੋਈ ਜ਼ਿਆਦਾ ਜਾਇਦਾਦ ਰਖਦਾ ਹੈ ਇਸ ਗੱਲ ਦਾ ਖਿਆਲ ਰਖਿਆ ਜਾਵੇ ਕਿ ਉਹ ਕੋਈ ਬਹੁਤਾ ਮੁਨਾਫ਼ਾ ਵੀ ਨਾ ਕਮਾ ਸਕੇ। ਮੈਂ ਬਹੁਤੀਆਂ ਗੱਲਾਂ ਇਸ ਵੇਲੇ ਨਹੀਂ ਕਰਨੀਆਂ ਚਾਹੁੰਦਾ । ਸਰਕਾਰ ਨੇ ਇਸ ਬਿਲ ਦੇ ਉਲੀਕਣ ਵੇਲੇ ਹਰ ਪਾਸੇ ਧਿਆਨ ਰਖਿਆ ਹੈ ਅਤੇ ਕੁਝ ਅਮੈਂਡਮੈਂਟਸ ਜਿਹੜੀਆਂ ਬਾਅਦ ਦੇ ਵਿਚ ਆਈਆਂ ਹਨ, ਮੈਂ ਉਨ੍ਹਾਂ ਬਾਰੇ ਕੁਝ ਨਹੀਂ ਕਹਿੰਦਾ, ਜਦੋਂ ਇਨ੍ਹਾਂ ਬਾਰੇ ਕਲਾਜ਼ ਬਾਈ ਕਲਾਜ਼ ਡਿਸਕਸ਼ਨ ਹੋਵੇਗੀ ਮੈਂ ਅਰਜ਼ ਕਰਾਂਗਾ ਅਤੇ ਇਸ ਬਾਰੇ ਸਾਰੇ ਹਾਊਸ ਨੂੰ ਪਤਾ ਲਗੇਗਾ ਕਿ ਕਿਤਨਾ ਇਹ ਇਨਕਲਾਬੀ ਬਿਲ ਹੈ ਜਿਹੜਾ ਅਸੀਂ ਲਿਆਂਦਾ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਇਹੋ ਅਰਜ਼ ਕਰਾਂਗਾ ਕਿ ਇਹ ਜਿਹੜਾ ਬਿਲ ਹਾਊਸ ਅਗੇ ਆਇਆ ਹੈ ਸਾਨੂੰ ਸਾਰਿਆਂ ਨੂੰ ਯੂਨਾਨੀਮਸਲੀ ਪਾਸ ਕਰਨਾ ਚਾਹੀਦਾ ਹੈ, ਇਹ ਵਕਤ

ਦੀ ਆਵਾਜ਼ ਹੈ, ਇਸ ਕਿਸਮ ਦੇ ਬਿਲ ਲਿਆ ਕੇ ਹੀ ਅਸੀਂ ਲੋਕਾਂ ਨੂੰ ਉਪਰ ਚੁੱਕ ਸਕਦੇ ਹਾਂ ਅਤੇ ਉਨ੍ਹਾਂ ਦੀਆਂ ਘਾਟਾਂ ਪੂਰੀਆਂ ਕਰਦੇ ਹੋਏ ਸੋਸ਼ਲਿਜ਼ਮ ਦੇ ਵਲ ਇਕ ਪੂਰਾ ਕਦਮ ਚੁੱਕ ਸਕਦੇ ਹਾਂ।

**Mr. Deputy Speaker :** Motion moved—

That the Punjab Urban Property (Ceiling) Bill, as reported by the Select Committee, be taken into consideration.

## EXTENSION OF TIME OF THE SITTING

**ਸ੍ਰੀ ਡਿਪਟੀ ਸਪੀਕਰ :** ਹਾਊਸ ਅਜੇ ਇਕ ਘੰਟੇ ਲਈ ਐਕਸਟੈਂਡ ਕੀਤਾ ਜਾਂਦਾ ਹੈ, ਜੇ ਜ਼ਰੂਰਤ ਹੋਈ ਤਾਂ ਹੋਰ ਟਾਈਮ ਵਧਾ ਦਿੱਤਾ ਜਾਵੇਗਾ। (For the present, the time of the House is extended by one hour more. It will be extended again, if needed.)

## THE PUNJAB URBAN PROPERTY (CEILING) BILL
(*Resumption of Consideration*)

**ਕਾਮਰੇਡ ਰਾਜ ਕੁਮਾਰ (ਧਾਰੀਵਾਲ) :** ਡਿਪਟੀ ਸਪੀਕਰ ਸਾਹਿਬ, ਜਿਸ ਤਰ੍ਹਾਂ ਮੰਤਰੀ ਜੀ ਨੇ ਇਸ ਬਿਲ ਦਾ ਮੋਟਿਵ ਹੀ ਖ਼ਤਮ ਕਰ ਦਿੱਤਾ ਹੈ ਇਹ ਕਹਿ ਕੇ ਇਸ ਵਿਚ ਕੁਝ ਹੋਰ ਅਮੈਂਡਮੈਂਟਸ ਵੀ ਹਨ। ਮੈਂ ਸਮਝਦਾ ਹਾਂ ਕਿ ਜਦੋਂ ਤਕ ਉਨ੍ਹਾਂ ਸਾਰੀਆਂ ਅਮੈਂਡਮੈਂਟਸ ਨੂੰ ਬਾਕਾਇਦਾ ਤੌਰ ਤੇ ਡਿਸਕੱਸ ਨਾ ਕਰ ਲਿਆ ਜਾਵੇ, ਮੈਂ ਜੇ ਇਹ ਕਹਾਂ ਕਿ ਇਹ ਬਿਲ ਕੋਈ ਸੋਸ਼ਲ ਡਿਸਪੈਰੇਟੀਜ਼ ਨੂੰ ਖ਼ਤਮ ਕਰਨ ਵਾਸਤੇ ਕੋਈ ਬਹੁਤਾ ਇਨਕਲਾਬੀ ਬਿਲ ਹੈ, ਇਹ ਮੇਰੇ ਖ਼ਿਆਲ ਦੇ ਮੁਤਾਬਿਕ ਹਕੀਕਤ ਨਾਲ ਬੇਇਨ-ਸਾਫ਼ੀ ਹੋਵੇਗੀ। ਮੈਂ ਨਹੀਂ ਸਮਝਦਾ ਕਿ ਜਿਹੜੇ ਮਹਿਦੂਦ ਮਕਸਦ ਵਾਸਤੇ ਇਹ ਬਿਲ ਲਿਆਂਦਾ ਗਿਆ ਹੈ ਇਹਦੇ ਨਾਲ ਕੋਈ ਬੇਇਨਸਾਫ਼ੀ ਦੂਰ ਹੋਵੇਗੀ। ਇਸ ਮੁਲਕ ਵਿਚ ਸ਼ਹਿਰੀ ਜਾਇਦਾਦ ਦੀ ਇਕ ਬੜੀ ਭਾਰੀ ਸਮੱਸਿਆ ਹੈ। ਇਕ ਤਾਂ ਸ਼ਹਿਰੀ ਜਾਇਦਾਦ ਬਿਲ ਤਾਮੀਰਾਤ ਦੇ ਜ਼ਰੀਏ ਬਲੈਕ ਮਨੀ ਰੋਕਣ ਦਾ ਮਸਲਾ ਹੱਲ ਹੋਣਾ ਹੈ ਦੂਸਰੇ ਜਿਹੜੀ ਸੱਟੇ ਬਾਜ਼ੀ ਚਲਦੀ ਹੈ ਉਸ ਨੂੰ ਰੋਕਣਾ ਹੈ, ਇਸ ਦੇ ਨਾਲ ਹੀ ਇਕ ਹਾਊਸਿੰਗ ਦੀ ਸ਼ਾਰਟੇਜ ਦੀ ਸਮੱਸਿਆ ਹੈ ਅਤੇ ਆਖ਼ਿਰ ਵਿਚ ਜਿਹੜਾ ਰੈਕ-ਰੈਂਟਿੰਗ ਦੇ ਮੁਤਾਬਿਕ ਕੰਟਰੋਲ ਦਾ ਵੀ ਸਵਾਲ ਹੈ, ਉਹ ਵੀ ਹੱਲ ਹੋਣਾ ਹੈ। ਜੇਕਰ ਅਸੀਂ ਕਿਸੇ ਤਰੀਕੇ ਨਾਲ ਇਨ੍ਹਾਂ 4 ਮਕਸਦਾਂ ਨੂੰ ਹੱਲ ਕਰਨ ਵਿਚ ਕੋਈ ਕਦਮ ਚੁਕਦੇ ਹਾਂ ਤਾਂ ਮੈਨੂੰ ਕੋਈ ਝਿਜਕ ਨਹੀਂ ਸੀ ਮੈਂ ਇਸ ਬਿਲ ਦਾ ਦਿਲੋਂ ਸੁਆਗਤ ਕਰਦਾ ਹਾਂ, ਇਹ ਕਹਿ ਕੇ ਇਸ ਦਾ ਸੁਆਗਤ ਕਰਦਾ ਕਿਉਂਕਿ ਇਹ ਇਕ ਇਨਕਲਾਬੀ ਕਦਮ ਹੈ। ਡਿਪਟੀ ਸਪੀਕਰ ਸਾਹਿਬ, ਮੇਰੀ ਇਸ ਗੱਲ ਨਾਲ ਇਤਫ਼ਾਕ ਕਰੋਗੇ ਕਿ ਜਿਸ ਕਿਸਮ ਦਾ ਇਹ ਬਿਲ ਇਸ ਸੋਸ਼ਲ ਸੈਟ ਅੱਪ ਦੇ ਵਿਚ ਲਿਆ ਕੇ ਅਸੀਂ ਸੀਲਿੰਗ ਫ਼ਿਕਸ ਕਰਨ ਜਾ ਰਹੇ ਹਾਂ ਇਹ ਕੋਈ ਸੋਸ਼ਲ ਡਿਸਪੈਰੇਟੀਜ਼ ਨੂੰ ਖ਼ਤਮ ਨਹੀਂ ਕਰਦਾ। ਇਹ ਇਕ ਫ਼ਿਊਡਲ ਨਿਜ਼ਾਮ ਦੇ ਅੰਦਰ ਪਲੇ ਪੋਸੇ ਪ੍ਰਿੰਸਿਜ਼ ਨੂੰ ਕਰਾਈਮ ਵਿਚ ਵਾਧਾ ਕਰਨ ਲਈ ਹੋਰ ਇਨਸੈਂਟਿਵ ਦੇਂਦਾ ਹੈ। ਇਹ ਬਿਲ ਉਸ ਗੱਲ ਦੀ ਪੂਰਤੀ ਨਹੀਂ ਕਰਦਾ ਜਿਨ੍ਹਾਂ ਨੇ ਵੱਡੇ ਵੱਡੇ ਕਾਰਖ਼ਾਨੇ ਲਾਏ ਹਨ ਅਤੇ ਬੜੀਆਂ ਬੜੀਆਂ ਜਾਇਦਾਦਾਂ ਬਣਾਈਆਂ ਹੋਈਆਂ ਹਨ, ਜੇ ਤੁਸੀਂ ਸਮਝਦੇ ਹੋ ਕਿ ਇਹ ਕੋਈ ਮਕਸਦ ਪੂਰਾ ਕਰਦਾ ਹੈ ਤਾਂ ਮੈਂ ਸਮਝਦਾ ਹਾਂ ਇਹ ਕੋਈ ਮਕਸਦ ਪੂਰਾ ਨਹੀਂ ਕਰਦਾ। ਲੇਕਿਨ ਇਹ ਸਾਰਾ ਕੁਝ ਇਸ ਬਿਲ ਦੇ ਦਾਇਰਾ ਅਖ਼ਤਿਆਰ ਵਿਚ ਨਹੀਂ ਹੈ। ਜੋ ਵੀ ਤਵੱਕੋ ਇਸ ਬਿਲ ਤੋਂ ਸੀ ਉਹ ਪੂਰੀ ਨਹੀਂ ਹੋ ਰਹੀ। ਜੋ ਲਿਮਿਟਿਡ ਆਬਜੈਕਟ ਸੀ ਉਨ੍ਹਾਂ ਵੱਲ ਵੀ ਕੋਈ ਕਦਮ ਪੁਟਦਾ ਇਹ ਬਿਲ ਨਜ਼ਰ ਨਹੀਂ ਆਉਂਦਾ। ਮਿਸਾਲ ਦੇ ਤੌਰ ਤੇ ਬਿਲ ਦੀ ਡੈਫ਼ੀਨੀਸ਼ਨ ਵੇਲੇ ਸ਼ਹਿਰੀ ਜਾਇਦਾਦ ਦੀ ਡੈਫੀਨੀਸ਼ਨ ਵਿਚੋਂ ਇਹ ਗੱਲ ਉੜਾ ਦਿੱਤੀ ਗਈ ਕਿ ਸ਼ਹਿਰ ਦੀ ਹਦੂਦ ਵਿਚ ਜਿਹੜੀ ਐਸੀ ਜ਼ਮੀਨ ਹੈ ਜਿਹੜੀ ਕਿ ਐਗਰੀਕਲਚਰਲ ਲੈਂਡ ਹੈ ਔਰ ਜਿਸ ਦਾ ਰੈਵਨਿਊ ਅਦਾ ਕੀਤਾ ਜਾਂਦਾ ਹੈ, ਉਸ ਨੂੰ ਐਗਜ਼ੈਮਪਟ ਕਰ ਦਿੱਤਾ

[ਕਾਮਰੇਡ ਰਾਜ ਕੁਮਾਰ]

ਗਿਆ ਹੈ । (ਵਿਘਨ) ਜਿਹੜੀ ਅਮੈਂਡਮੈਂਟ ਹੈ ਉਹ ਮੈਂ ਵੀ ਪੜ੍ਹ ਲਈ ਹੈ ਪਰ ਜਦੋਂ ਤਕ ਮਨਿਸਟਰ ਸਾਹਿਬ ਉਸ ਨੂੰ ਮੰਨ ਨਹੀਂ ਲੈਂਦੇ ਉਦੋਂ ਤਕ ਤਾਂ ਬੋਲਣਾ ਹੀ ਪਏਗਾ । ਮਨਿਸਟਰ ਸਾਹਿਬ ਹੁਣੇ ਹੀ ਮੰਨ ਲੈਣ ਤਾਂ ਮੈਂ ਆਪਣੀ ਅੱਧੀ ਸਪੀਚ ਛੱਡ ਦੇਵਾਂਗਾ । ਸੋ, ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਅਰਬਨ ਪ੍ਰਾਪਰਟੀ ਦੀ ਡੈਫੀਨੀਸ਼ਨ ਵਿਚੋਂ ਅਜਿਹੀ ਜ਼ਮੀਨ ਕੱਢ ਲਈ ਗਈ ਹੈ । ਮੈਂ ਹੋਰ ਥਾਵਾਂ ਦੀਆਂ ਗੱਲਾਂ ਨਹੀਂ ਕਰਦਾ ਪਰ ਆਪਣੇ ਜ਼ਿਲ੍ਹੇ ਦੇ ਇਕ ਸ਼ਹਿਰ ਪਠਾਨਕੋਟ ਦੀ ਗੱਲ ਕਰਦਾ ਹਾਂ ਕਿ ਜੇ ਉਸ ਦੇ ਅਰਬਨ ਏਰੀਏ ਵਿਚੋਂ ਅਜਿਹੀ ਜ਼ਮੀਨ ਕੱਢ ਲਈ ਗਈ ਤਾਂ ਉਥੇ ਇਸ ਬਿਲ ਦਾ ਮਕਸਦ ਫੌਤ ਹੋ ਜਾਵੇਗਾ । ਫਿਰ, ਡਿਪਟੀ ਸਪੀਕਰ ਸਾਹਿਬ, ਇਸ ਬਿਲ ਵਿਚ ਇਹ ਵੀ ਨਹੀਂ ਦਸਿਆ ਕਿ ਜਿਹੜੀ ਪ੍ਰਾਪਰਟੀ ਇਸ ਐਕਟ ਦੇ ਤਹਿਤ ਲਈ ਜਾਵੇਗੀ ਉਸ ਦੀ ਯੂਟੇਲਾਈਜ਼ੇਸ਼ਨ ਕਿਸ ਤਰ੍ਹਾਂ ਕੀਤੀ ਜਾਵੇਗੀ । ਇਹ ਗੱਲ ਨਾ ਤਾਂ ਸਿਲੈਕਟ ਕਮੇਟੀ ਦੀ ਰਿਪੋਰਟ ਵਿਚ ਹੈ ਅਤੇ ਨਾ ਹੀ ਪਹਿਲਾਂ ਬਿਲ ਵਿਚ ਸੀ । ਇਹ ਪ੍ਰਾਪਰਟੀ ਲੈ ਕੇ ਕਿਨ੍ਹਾਂ ਲੋਕਾਂ ਨੂੰ ਦਿੱਤੀ ਜਾਵੇਗੀ । ਇਸ ਦਾ ਕੋਈ ਜ਼ਿਕਰ ਇਸ ਬਿਲ ਵਿਚ ਨਹੀਂ ਹੈ । ਇਸ ਤੋਂ ਇਹ ਜ਼ਾਹਿਰ ਹੁੰਦਾ ਹੈ ਕਿ ਇਨ੍ਹਾਂ ਦੀ ਸੰਜੀਦਗੀ ਇਸ ਵਿਚ ਨਹੀਂ ਹੈ । ਇਹ ਗੱਲ ਇਸ ਚੀਜ਼ ਤੋਂ ਸਾਬਤ ਹੁੰਦੀ ਹੈ ਕਿ ਕੋਈ ਪਤਾ ਨਹੀਂ ਕਿਸ ਤਰ੍ਹਾਂ ਔਰ ਕਿਨ੍ਹਾਂ ਲੋਕਾਂ ਨੂੰ ਇਹ ਜ਼ਮੀਨ ਦਿੱਤੀ ਜਾਵੇਗੀ ।

ਫਿਰ, ਡਿਪਟੀ ਸਪੀਕਰ ਸਾਹਿਬ, ਇਹ ਜੋ ਸਰਪਲੱਸ ਪ੍ਰਾਪਰਟੀ ਹੋਵੇਗੀ ਇਹ ਕਿਸ ਤਰ੍ਹਾਂ ਸਰਕਾਰ ਲਵੇਗੀ । ਇਹ ਇਕ ਬੁਨਿਆਦੀ ਗੱਲ ਹੈ ਜਿਹੜੀ ਕਿ ਇਸ ਬਿਲ ਦੀ ਇੰਪਲੀਮੈਨਟੇਸ਼ਨ ਨੂੰ ਅਫੈਕਟ ਕਰੇਗੀ । ਡਿਪਟੀ ਸਪੀਕਰ ਸਾਹਿਬ, ਇਸ ਬਿਲ ਦੇ ਮੁਤਾਬਕ ਤਾਂ ਉਹ ਅਰਬਨ ਪ੍ਰਾਪਰਟੀ ਸਰਪਲੱਸ ਡਿਕਲੇਅਰ ਹੋਣ ਦੇ ਨਾਲ ਹੀ ਗੌਰਮਿੰਟ ਕੋਲ ਵੈਸਟ ਨਹੀਂ ਹੋ ਜਾਵੇਗੀ ਸਗੋਂ ਉਸ ਲਈ ਇਕ ਫਾਰਮੂਲਾ ਬਿਲ ਵਿਚ ਦਿੱਤਾ ਹੋਇਆ ਹੈ ਕਿ ਉਸ ਪ੍ਰਾਪਰਟੀ ਦੇ ਮਾਲਕ ਨੂੰ ਹੱਕ ਹੋਵੇਗਾ ਕਿ ਉਹ ਸਰਕਾਰ ਨੂੰ ਇਕ ਨੋਟਿਸ ਦੇ ਸਕਦਾ ਹੈ ਅਤੇ ਜੇ ਮਿੱਥੀ ਹੋਈ ਤਰੀਕ ਤਕ ਸਰਕਾਰ ਵਲੋਂ ਉਸ ਨੂੰ ਕੋਈ ਜਵਾਬ ਨਾ ਪੁਜੇ ਤਾਂ ਉਹ ਉਸ ਪ੍ਰਾਪਰਟੀ ਨੂੰ ਵੇਚ ਵੀ ਸਕਦਾ ਹੈ । ਡਿਪਟੀ ਸਪੀਕਰ ਸਾਹਿਬ, ਇਸ ਤਰ੍ਹਾਂ ਲਗਦਾ ਹੈ ਕਿ ਇਹ ਮਾਲਕ ਨੂੰ ਆਪਣੀ ਪ੍ਰਾਪਰਟੀ ਵੇਚਣ ਲਈ ਹੱਕ ਦੇਣਾ ਚਾਹੁੰਦੇ ਹਨ ਅਤੇ ਇਸ ਗੱਲ ਤੋਂ ਇਹ ਟਪਕਦਾ ਹੈ ਕਿ ਇਹ ਇਸ ਬਾਰੇ ਸੰਜੀਦਾ ਨਹੀਂ ਹਨ । ਇਹ ਹੋਣਾ ਚਾਹੀਦਾ ਸੀ ਕਿ ਸਰਕਾਰ ਉਸ ਪ੍ਰਾਪਰਟੀ ਦੀ ਆਪਣੇ ਆਪ ਮਾਲਕ ਬਣ ਜਾਂਦੀ ਅਤੇ ਉਹ ਪ੍ਰਾਪਰਟੀ ਸਰਕਾਰ ਕੋਲ ਵੈਸਟ ਹੋ ਜਾਂਦੀ । ਫਿਰ, ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਜੋ ਇਨ੍ਹਾਂ ਕੋਲ ਐਕਵੀਜ਼ੀਸ਼ਨ ਦਾ ਕਾਨੂੰਨ ਹੈ ਉਸ ਦੇ ਰੀਸੋਰਸਿਜ਼ ਥੋੜ੍ਹੇ ਹਨ ਅਤੇ ਸਰਕਾਰ ਨਗਰ ਨਗਰ ਜਾ ਕੇ ਲਿਟੀਗੇਸ਼ਨ ਨੂੰ ਮੀਟ ਨਹੀਂ ਕਰ ਸਕੇਗੀ । ਔਰ ਇਸ ਬਿਲ ਦਾ ਜੋ ਮਕਸਦ ਹੈ ਉਹ ਇਸ ਲਿਟੀਗੇਸ਼ਨ ਦੇ ਫ਼ਲੱਡ ਵਿਚ ਫ਼ੌਤ ਹੋ ਜਾਵੇਗਾ । ਇਸ ਬਿਲ ਦੇ ਏਮ ਐਂਡ ਔਬਜੈਕਟਸ ਵਿਚ ਇਹ ਦਿੱਤਾ ਹੈ ਕਿ ਜਿਨ੍ਹਾਂ ਤੋਂ ਅਜਿਹੀ ਪ੍ਰਾਪਰਟੀ ਲਈ ਜਾਵੇਗੀ ਉਨ੍ਹਾਂ ਨੂੰ ਕੰਪੈਨਸੇਸ਼ਨ ਦਿੱਤੀ ਜਾਵੇਗੀ। ਡਿਪਟੀ ਸਪੀਕਰ ਸਾਹਿਬ, ਇਹ ਮਾਮੂਲੀ ਗੱਲ ਨਹੀਂ ਹੈ। ਜੇ ਸਸਤੇ ਭਾਅ ਤੇ ਸਰਕਾਰ ਇਹ ਜ਼ਮੀਨ ਇਕਵਾਇਰ ਕਰ ਕੇ ਲੋਕਾਂ ਨੂੰ ਰਹਿਣ ਵਾਸਤੇ ਮਕਾਨ ਦੇਵੇ ਤਾਂ ਤੇ ਠੀਕ ਗੱਲ ਹੈ ਪਰ ਜੇ ਇਸ ਨੇ ਮਾਰਕਿਟ ਰੇਟ ਤੇ ਕੰਪੈਨਸੇਸ਼ਨ ਦੇਣਾ ਹੈ ਤਾਂ ਫਿਰ ਮੈਂ ਸਮਝਦਾ ਹਾਂ ਕਿ ਇਹ ਬਹੁਤ ਮਹਿੰਗਾ ਪਏਗਾ ਅਤੇ ਇਸ ਬਿਲ ਦਾ ਮਕਸਦ ਫ਼ੌਤ ਹੋ ਜਾਵੇਗਾ। ਡਿਪਟੀ ਸਪੀਕਰ ਸਾਹਿਬ, ਮੈਂ ਸਾਊਥ ਦੇ ਸੂਬਿਆਂ ਦੇ ਵਿਚ ਘੁੰਮਿਆ ਫਿਰਿਆ ਹਾਂ । ਉਥੇ ਦੇ ਕਈ ਵੱਡੇ ਵੱਡੇ ਅਫ਼ਸਰਾਂ ਦੇ ਨਾਲ ਔਰ ਮਨਿਸਟਰਾਂ ਦੇ ਨਾਲ ਇਸ ਮਸਲੇ ਤੇ ਮੇਰੀ ਗਲਬਾਤ ਹੋਈ ਹੈ। ਉਹ ਸਾਰੇ ਇਹੀ ਗੱਲ ਕਹਿੰਦੇ ਹਨ ਕਿ ਜ਼ਮੀਨ ਦਾ ਭਾਅ ਬਹੁਤ ਜ਼ਿਆਦਾ ਹੋਣ ਕਰ ਕੇ ਮਕਾਨ ਬਣਾਉਣ ਦੀ ਪ੍ਰਾਬਲਮ ਹੈ। ਜੇ ਸਰਕਾਰ ਨੇ ਇਥੇ ਇਸ ਬਿਲ ਦੇ ਰਾਹੀਂ ਮਾਰਕਿਟ ਰੇਟ ਤੇ ਹੀ ਇਹ ਕੰਪੈਨਸੇਸ਼ਨ ਦੇਣਾ ਹੈ ਤਾਂ ਮੈਂ ਸਮਝਦਾ ਹਾਂ ਕਿ ਇਸ ਨਾਲ ਕੋਈ ਫ਼ਾਇਦਾ ਨਹੀਂ ਹੋਣ ਲਗਾ। ਇਸ

ਦੇ ਨਾਲ ਜੋ ਮਕਸਦ ਅਸੀਂ ਇਸ ਬਿਲ ਦੇ ਰਾਹੀਂ ਹਾਸਲ ਕਰਨਾ ਚਾਹੁੰਦੇ ਹਾਂ ਉਹ ਹਾਸਲ ਕਰਨਾ ਨਾਮੁਮਕਿਨ ਹੋ ਜਾਵੇਗਾ। ਇਸ ਲਈ ਮੈਂ ਇਹ ਮੰਗ ਕਰਦਾ ਹਾਂ ਕਿ ਇਸ ਕੰਪੈਨਸੇਸ਼ਨ ਦਾ ਰੇਟ ਡਰਾਸ-ਟੀਕਲੀ ਰਿਡਿਊਸ ਕੀਤਾ ਜਾਵੇ । ਜੋ ਜ਼ਮੀਨ ਜਾਂ ਪ੍ਰਾਪਰਟੀ ਹੈ ਉਹ ਬਿਲਕੁਲ ਨਾਮੀਨਲ ਰੇਟਸ ਤੇ ਲਈ ਜਾਵੇ ਤਾਂ ਹੀ ਅਸੀਂ ਇਸ ਬਿਲ ਦਾ ਕੁਝ ਮਕਸਦ ਪੂਰਾ ਕਰ ਸਕਾਂਗੇ । ਡਿਪਟੀ ਸਪੀਕਰ ਸਾਹਿਬ, ਇਸ ਬਿਲ ਨੂੰ ਦੇਖ ਕੇ ਤਾਂ ਇਸ ਤਰ੍ਹਾਂ ਮਹਿਸੂਸ ਹੁੰਦਾ ਹੈ ਕਿ ਇਹ ਬਿਲ ਬੜਾ ਹੈਪਹੈਜ਼ਰਡਲੀ ਐਂਰ ਅਨ-ਵਿਲਿੰਗ ਹੱਥਾਂ ਵਿਚੋਂ ਨਿਕਲ ਕੇ ਆਇਆ ਹੈ। ਜੇ ਕਦੇ ਦਿਲ ਦੇ ਨਾਲ ਇਹ ਬਿਲ ਬਣਾਇਆ ਹੋਇਆ ਹੁੰਦਾ ਤਾਂ ਮੈਂ ਸਮਝਦਾ ਸੀ ਕਿ ਇਹ ਇਸ ਤਰ੍ਹਾਂ ਦਾ ਹੈਪਹੈਜ਼ਰਡ ਨਾ ਹੁੰਦਾ।

ਫਿਰ, ਡਿਪਟੀ ਸਪੀਕਰ ਸਾਹਿਬ, ਇਸ ਬਿਲ ਵਿਚ ਇਕ ਹੋਰ ਬੜਾ ਗਲੇਅਰਿੰਗ ਡਿਫੈਕਟ ਹੈ ਕਿ ਇਸ ਪ੍ਰਾਪਰਟੀ ਦੀ ਵੈਲੀਯੂਏਸ਼ਨ ਸਾਰੀ ਦੀ ਸਾਰੀ ਅਫ਼ਸਰਾਂ ਯਾਨੀ ਕਿ ਬਿਊਰੋਕ੍ਰੇਟਿਕਸ ਦੇ ਹਵਾਲੇ ਕਰ ਦਿੱਤੀ ਗਈ ਹੈ । ਇਸ ਤਰ੍ਹਾਂ ਇਹ ਪ੍ਰੋਵੀਜ਼ਨ ਕਰ ਦਿੱਤਾ ਗਿਆ ਹੈ ਕਿ ਜੇ ਕੋਈ ਆਪਣੀ ਪ੍ਰਾਪਰਟੀ ਛੁਪਾਣਾ ਚਾਹੇ ਤਾਂ ਬੇਸ਼ਕ ਛੁਪਾ ਲਵੇ। ਅਜਿਹੇ ਕੋਈ ਮਈਅਰਜ਼ ਨਹੀਂ ਹਨ ਕਿ ਉਸ ਦੀ ਪ੍ਰਾਪਰਟੀ ਡਿਟੈਕਟ ਕੀਤੀ ਜਾ ਸਕੇ । ਫਿਰ, ਡਿਪਟੀ ਸਪੀਕਰ ਸਾਹਿਬ, ਜੋ ਪ੍ਰੋਸੀਜਰ ਹੈ ਉਹ ਬੜਾ ਲੰਬਾ ਹੈ । ਪਹਿਲਾਂ 90 ਦਿਨ ਦਿੱਤੇ ਹਨ। ਫਿਰ 3 ਸਾਲ ਦਿੱਤੇ ਹਨ ਕਿ ਉਹ ਆਪਣੀ ਸਟੇਟਮੈਂਟ ਫ਼ਾਈਲ ਕਰ ਸਕੇ । ਆਪਣਾ ਇਰਾਦਾ ਤੁਹਾਨੂੰ ਦਸ ਸਕੇ । ਇਹ ਸਾਰੇ ਡੀਲੇ ਕਰਨ ਦੇ ਮਈਯਰ ਹਨ।

ਫਿਰ, ਡਿਪਟੀ ਸਪੀਕਰ ਸਾਹਿਬ, ਪਬਲਿਕ ਆਰਗੇਨਾਈਜ਼ੇਸ਼ਨ ਦੀ ਐਸੋਸੀਏਸ਼ਨ ਨਹੀਂ ਲਈ ਗਈ। ਇਹ ਇਕ ਮਾੜੀ ਗੱਲ ਹੈ। ਜਦੋਂ ਵੀ ਕੋਈ ਮਤਭੇਦ ਵਾਲੀ ਜਾਂ ਫਾਰ ਰੀਚਿੰਗ ਇਫੈਕਟ ਵਾਲਾ ਕੋਈ ਮਯੀਅਰ ਲਿਆਉਣਾ ਹੋਵੇ ਤਾਂ ਉਹ ਭਾਵੇਂ ਹਰਿਆਣਾ ਲਿਆਵੇ ਜਾਂ ਸੈਂਟਰ ਲਿਆਵੇ, ਪਾਪੂਲਰ ਐਸੋਸੀਏਸ਼ਨ ਜ਼ਰੂਰ ਸੀਕ ਕੀਤੀ ਜਾਂਦੀ ਹੈ। (ਵਿਘਨ) ਜਦੋਂ ਰੂਲ ਆਉਣਗੇ ਤਾਂ ਉਨ੍ਹਾਂ ਨੂੰ ਵੀ ਪੜ੍ਹ ਲਵਾਂਗੇ । 26 ਵਾਰੀ ਇਹ ਗੱਲ ਕਹੀ ਜਾਂਦੀ ਹੈ । ਡਿਪਟੀ ਸਪੀਕਰ ਸਾਹਿਬ, ਜਿਸ ਤਰ੍ਹਾਂ ਦਾ ਇਹ ਬਿਲ ਸਾਡੇ ਸਾਹਮਣੇ ਇਥੇ ਹਾਊਸ ਵਿਚ ਪੇਸ਼ ਹੋਇਆ ਹੈ ਇਸ ਨਾਲ ਮਕਸਦ ਪੂਰਾ ਨਹੀਂ ਹੁੰਦਾ। ਫਿਰ, ਡਿਪਟੀ ਸਪੀਕਰ ਸਾਹਿਬ, ਸ਼ਹਿਰਾਂ ਦੀ ਐਕਸਪੈਨਸ਼ਨ ਜ਼ਰੂਰ ਹੋਣੀ ਹੈ ਕਿਉਂਕਿ ਡਿਵੈਲਪਿੰਗ ਇਕਾਨੌਮੀ ਵਿਚ ਅਰਬੇਨਾਈਜ਼ੇਸ਼ਨ ਜ਼ਰੂਰ ਹੋਣੀ ਹੈ ਤਾਂ ਇਸ ਲਈ ਸਰਕਾਰ ਨੂੰ ਚਾਹੀਦਾ ਹੈ ਕਿ ਐਮ. ਐਲ. ਏਜ਼. ਦੀ ਜਿਹੜੀ ਕਮੇਟੀ ਬਣਾਈ ਹੈ, ਉਸ ਦੀ ਸਲਾਹ ਨਾਲ ਸ਼ਹਿਰਾਂ ਦੀ ਹਦੂਦ ਵਿਚ ਐਗਜ਼ੈਂਪਸ਼ਨ ਦੇਣੀ ਚਾਹੀਦੀ ਸੀ। ਇਸ ਵੇਲੇ ਇਹ ਹਦੂਦ 8 ਮੀਲ ਹੈ। ਪਰ 'ਏ' ਕਲਾਸ ਸ਼ਹਿਰਾਂ ਦੀ ਹਦੂਦ ਮਿਊਂਸਪਲ ਹੱਦਾਂ ਤੋਂ 4 ਮੀਲ ਅਤੇ 'ਬੀ' ਕਲਾਸ ਸ਼ਹਿਰਾਂ ਦੀ ਮਿਊਂਸਪਲ ਹੱਦਾਂ ਤੋਂ 2 ਮੀਲ ਹੋਣੀ ਚਾਹੀਦੀ ਹੈ ਇਸ ਨਾਲ ਹੀ ਜੋ ਇਸ ਬਿਲ ਨੂੰ ਲਿਆਉਣ ਦਾ ਮਕਸਦ ਹੈ ਉਹ ਪੂਰਾ ਹੋ ਸਕੇਗਾ ।

ਲੇਕਿਨ ਉਸ ਰਿਕਮੈਂਡੇਸ਼ਨ ਨੂੰ ਛੱਡ ਦਿੱਤਾ ਗਿਆ ਐਂਰ ਅਸੀਂ ਜਾਣਦੇ ਹਾਂ ਉਸ ਨੂੰ ਛੱਡਣ ਵਿਚ ਜਿਹੜੇ ਵੈਸਟਿਡ ਇੰਟ੍ਰੈਸਟਸ ਸਨ ਜਿਨ੍ਹਾਂ ਨੇ ਪਰੈੱਸ਼ਰ ਪਾਇਆ ਉਸ ਦਾ ਨਤੀਜਾ ਸਾਡੇ ਸਾਹਮਣੇ ਨਿਕਲਿਆ ਹੈ। ਲੇਕਿਨ ਇਸ ਦਾ ਨਤੀਜਾ ਕੀ ਨਿਕਲੇਗਾ ਜਿਹੜੀ ਆਉਣ ਵਾਲੇ ਸਮੇਂ ਵਿਚ ਅਰਬੇਨਾਈਜ਼ੇਸ਼ਨ ਹੋਣੀ ਹੈ ਉਸ ਨੂੰ ਅੱਜ ਦੇਖਿਆ ਨਹੀਂ ਜਾ ਰਿਹਾ । ਜੇ ਅੱਜ ਇਸ ਬਿਲ ਵਿਚ ਇਸ ਦੀ ਪਰੋਵੀਜ਼ਨ ਨਹੀਂ ਕੀਤੀ ਜਾਵੇਗੀ ਤਾਂ ਇਸ ਬਿਲ ਦਾ ਮਕਸਦ ਡਿਫੀਟ ਹੋ ਜਾਵੇਗਾ । ਆਉਣ ਵਾਲੇ ਵਕਤਾਂ ਵਿਚ ਜਿਥੇ ਹਾਊਸਿੰਗ ਸਕੀਮਜ਼ ਚਲਾਉਣੀਆਂ ਹਨ ਉਹ ਪੁਰਾਣੀਆਂ ਆਬਾਦੀ-ਆਂ ਵਿਚ ਨਹੀਂ ਬਲਕਿ ਬਾਹਰਲੇ ਇਲਾਕਿਆਂ ਵਿਚ ਇਹ ਸਕੀਮਜ਼ ਚਲਣੀਆਂ ਹਨ। ਇਸ ਲਈ ਇਹ ਗੱਲ ਦੀ ਲੋੜ ਹੈ ਕਿ ਅਸੀਂ ਇਹ ਪਾਵਰ ਬਿਲ ਵਿਚ ਲਈਏ ਕਿ 'ਬੀ' ਐਂਡ 'ਏ' ਕਲਾਸ

[ਕਾਮ ਰੇਡ ਰਾਜ ਕੁਮਾਰ]

ਮਿਊਂਸਪੈਲਟੀਆਂ ਤੋਂ ਚਾਰ ਔਰ ਦੋ ਕਿਲੋ ਮੀਟਰ ਤਕ ਜ਼ਮੀਨ ਨੂੰ ਆਪਣੇ ਕਬਜ਼ੇ ਵਿਚ ਲਿਆ ਸਕੀਏ। ਫਿਰ, ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਇਹ ਕਰਨੀ ਚਾਹੁੰਦਾ ਹਾਂ ਕਿ ਇਹ ਬਿਲ ਉਨ੍ਹਾਂ ਮਕਸਦਾਂ ਨੂੰ ਜਿਹੜੇ ਕਿ ਅਸੀਂ ਸਾਹਮਣੇ ਰਖੇ ਹਨ, ਜਿਨ੍ਹਾਂ ਦਾ ਮੈਂ ਇਨ੍ਹਾਂ ਸ਼ਬਦਾਂ ਵਿਚ ਅਗੇ ਜ਼ਿਕਰ ਕੀਤਾ ਹੈ, ਰਿਕ੍ਰੂਟਿੰਗ ਖਤਮ ਕਰਨ ਲਈ, ਬਲੈਕ ਮਨੀ ਦੇ ਆਊਟਲੈਟ ਨੂੰ ਪਲੱਗ ਕਰਨ ਲਈ, ਜ਼ਮੀਨ ਵਿਚ ਸਪੈਕੂਲੇਸ਼ਨ ਨੂੰ ਰੋਕਣ ਲਈ ਅਸੀਂ ਸੋਸ਼ਲ ਬੇਸ ਨਾ ਛੱਡੀਏ ਜਿਸ ਨੂੰ ਵੱਡੇ ਵੱਡੇ ਮਨੋਪਲਿਸਟਸ ਇਸਤੇਮਾਲ ਕਰ ਸਕਣ। ਕਮੇਟੀ ਨੇ ਅਪਣਾਇਆ ਸੀ ਕਿ ਦਸ ਹਜ਼ਾਰ ਦੀ ਆਬਾਦੀ ਦੇ ਕਸਬਿਆਂ ਨੂੰ ਛੱਡ ਦਿੱਤਾ ਜਾਵੇ ਕਿਉਂਕਿ ਉਹ ਅਰਬਨ ਏਰੀਆਜ਼ ਨਹੀਂ ਬਲਕਿ ਸੈਮੀ ਅਰਬਨ ਏਰੀਆਜ਼ ਹਨ। (ਵਿਘਨ) ਇਸ ਦੀ ਰਿਕਮੈਂਡੇਸ਼ਨ ਨੂੰ, ਜਿਹੜੀ ਕਿ ਯੂਨੇਨੀਮਸ ਸੀ ਅਤੇ ਕਿਸੇ ਨੂੰ ਕੋਈ ਇਤਰਾਜ਼ ਨਹੀਂ ਸੀ, ਸਿਲੈਕਟ ਕਮੇਟੀ ਨੇ ਇਸ ਗੱਲ ਨੂੰ ਧਿਆਨ ਵਿਚ ਨਹੀਂ ਰਖਿਆ। ਨਤੀਜੇ ਵਜੋਂ ਜਿਨ੍ਹਾਂ ਲੋਕਾਂ ਨੂੰ ਥੋੜਾ ਬਹੁਤ ਇਸ ਬਿਲ ਦੇ ਆਉਣ ਨਾਲ ਫ਼ਰਕ ਪੈਣਾ ਸੀ ਉਨ੍ਹਾਂ ਨੂੰ ਅੱਜ ਗਰਾਊਂਡ ਮਿਲੇਗੀ। ਉਨ੍ਹਾਂ ਲੋਕਾਂ ਦੀ ਹਮਦਰਦੀ ਹਾਸਲ ਕਰਕੇ ਇਸ ਬਿਲ ਨੂੰ ਸੈਬੋਟੇਜ ਕਰਨ ਲਈ ਇਸ ਬਿਲ ਵਿਚ ਇਹ ਪਰੋਵੀਜ਼ਨ ਲਿਆਂਦੀ ਹੈ ਜਿਸ ਨਾਲ ਕਿ ਦਸ ਹਜ਼ਾਰ ਤਕ ਦੀ ਆਬਾਦੀ ਦੇ ਕਸਬਿਆਂ ਤੇ ਇਸ ਦਾ ਅਫ਼ੈਕਟ ਨਾ ਹੋ ਸਕੇ। ਅਖ਼ੀਰ ਵਿਚ, ਇਹ ਠੀਕ ਹੈ ਕਿ ਲੈਂਡ ਸੀਲਿੰਗ ਨਾਲ ਰੂਰਲ ਏਰੀਆ ਵਿਚ ਲੋਕਾਂ ਉਤੇ ਅਫ਼ੈਕਟ ਪਿਆ ਹੈ ਪਰ ਇਨ੍ਹਾਂ ਲੋਕਾਂ ਉਤੇ ਡਬਲ ਭਾਰ ਨਹੀਂ ਪੈਣਾ ਚਾਹੀਦਾ ਹੈ। ਇਸ ਬਿਲ ਨੂੰ ਸਟ੍ਰੈਂਗਥਨ ਕਰਨ ਵਾਸਤੇ ਇਸ ਵਿਚ ਅਜਿਹਾ ਪਰੋਵੀਜ਼ਨ ਆਉਣਾ ਜ਼ਰੂਰੀ ਹੈ ਕਿ ਜਿਨ੍ਹਾਂ ਉਤੇ ਜ਼ਮੀਨ ਸੀਲਿੰਗ ਦਾ ਭਾਰ ਪੈ ਚੁੱਕਾ ਹੈ ਉਨ੍ਹਾਂ ਲੋਕਾਂ ਤੇ ਦੁਬਾਰਾ ਅਫ਼ੈਕਟ ਨਾ ਪਵੇ। ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**ਸ੍ਰੀ ਪ੍ਰੇਮ ਗੁਪਤਾ** (ਪਟਿਆਲਾ): ਡਿਪਟੀ ਸਪੀਕਰ ਸਾਹਿਬ, ਇਹ ਬਿਲ ਜਿਹੜਾ ਹਾਊਸ ਦੇ ਸਾਹਮਣੇ ਹੈ, ਜਾਇਦਾਦ ਦਾ, 25 ਵਰ੍ਹਿਆਂ ਬਾਅਦ ਪੰਜਾਬ ਦੇ ਵਿਚ ਇਹ ਪਹਿਲਾ ਕਦਮ ਹੈ ਕਿ ਸ਼ਹਿਰੀ ਜਾਇਦਾਦ ਤੇ ਸੀਲਿੰਗ ਲਗਾਉਣ ਵਾਸਤੇ ਇਥੇ ਬਿਲ ਪੇਸ਼ ਹੋਇਆ ਹੈ। ਇਸ ਤੋਂ ਪਹਿਲਾਂ ਇਸ ਹਾਊਸ ਨੇ ਫ਼ੈਸਲਾ ਕੀਤਾ ਸੀ ਕਿ ਭਾਰਤ ਸਰਕਾਰ ਅਤੇ ਪਾਰਲੀਮੈਂਟ ਸਾਰੇ ਹਿੰਦੁਸਤਾਨ ਵਾਸਤੇ ਇਕੋ ਜਿਹਾ ਕਾਨੂੰਨ ਬਣਾਏ ਤਾਂ ਯੂਨੀਫ਼ਾਰਮਿਟੀ ਸਾਰੇ ਦੇਸ਼ ਵਿਚ ਰਹੇ। ਲੇਕਿਨ ਅੱਜ ਮੈਂ ਸਮਝਦਾ ਹਾਂ ਕਿ ਪੰਜਾਬ ਨੇ ਸਾਰੇ ਹਿਦੁਸਤਾਨ ਨੂੰ ਇਸ ਖੇਤਰ ਵਿਚ ਰਹਿਨੁਮਾਈ ਦਿੱਤੀ ਹੈ। ਅਰਬਨ ਸੀਲਿੰਗ ਜ਼ਰੂਰੀ ਹੈ ਅਤੇ ਲਗਣੀ ਚਾਹੀਦੀ ਹੈ ਅਤੇ ਪੰਜਾਬ ਸਰਕਾਰ ਨੇ ਪਿਛਲੇ ਇਕ ਸਾਲ ਵਿਚ ਜਿਥੇ ਹੋਰ ਮਾਮਲਿਆਂ ਵਿਚ ਰਹਿਨੁਮਾਈ ਕੀਤੀ ਹੈ ਇਸ ਮਾਮਲੇ ਵਿਚ ਵੀ ਪਹਿਲ ਕੀਤੀ ਹੈ। ਇਸ ਤੋਂ ਪਹਿਲਾਂ ਜਦੋਂ ਲੈਂਡ ਸੀਲਿੰਗ ਬਿਲ ਪਾਸ ਹੋਇਆ, ਕਾਨੂੰਨ ਬਣਿਆ ਉਦੋਂ ਆਮ ਤੌਰ ਤੇ ਲੋਕਾਂ ਵਿਚ ਇਹ ਜਜ਼ਬਾ ਪਾਇਆ ਜਾਂਦਾ ਸੀ ਕਿ ਅਰਬਨ ਪ੍ਰਾਪਰਟੀ ਤੇ ਸੀਲਿੰਗ ਨਹੀਂ ਲਗਣੀ ਅਤੇ ਸਰਕਾਰ ਨੇ ਅਜਿਹਾ ਕੋਈ ਸਟੱਪ ਨਹੀਂ ਲੈਣਾ ਅਤੇ ਸ਼ਹਿਰਾਂ ਵਾਲਿਆਂ ਨੂੰ ਸਰਕਾਰ ਐਗਜ਼ੈਪਸ਼ਨ ਦੇਣਾ ਚਾਹੁੰਦੀ ਹੈ। ਲੇਕਿਨ 1971-72 ਵਿਚ ਜਦੋਂ ਚੋਣਾਂ ਹੋਈਆਂ, ਡਿਪਟੀ ਸਪੀਕਰ ਸਾਹਿਬ, ਕਾਂਗਰਸ ਪਾਰਟੀ ਨੇ ਆਪਣੇ ਮੈਨੀਫ਼ੈਸਟੋ ਵਿਚ ਅਤੇ ਆਮ ਲੋਕਾਂ ਨਾਲ ਕੁਝ ਵਾਇਦੇ ਕੀਤੇ ਅਤੇ ਉਨ੍ਹਾਂ ਵਿਚ ਇਕ ਇਹ ਵੀ ਸੀ ਕਿ ਸ਼ਹਿਰੀ ਜਾਇਦਾਦ ਤੇ ਅਸੀਂ ਸੀਲਿੰਗ ਲਗਾਵਾਂਗੇ। ਅਸੈਂਬਲੀ ਚੋਣਾਂ ਵਿਚ ਜਿੰਨੇ ਵੀ ਵਾਇਦੇ ਹੋਏ ਉਨ੍ਹਾਂ ਨੂੰ ਇਹ ਪਿਛਲੇ ਸਾਲ ਤੋਂ ਪੂਰੇ ਕਰਦੇ ਆ ਰਹੇ ਹਨ ਜਿਵੇਂ ਕਿ ਪਹਿਲਾਂ ਲੈਂਡ ਸੀਲਿੰਗ ਬਿਲ ਪਾਸ ਹੋਇਆ ਅਤੇ ਹੁਣ ਅਰਬਨ ਪ੍ਰਾਪਰਟੀ ਸੀਲਿੰਗ ਬਿਲ ਪਾਸ ਹੋਣ ਲਗਾ ਹੈ, ਆਦਿ। ਮਤਲਬ ਕਿ ਇਹ ਸਰਕਾਰ ਨੇ ਜੋ ਵਾਇਦੇ ਜਨਤਾ ਨਾਲ ਕੀਤੇ ਉਨ੍ਹਾਂ ਨੂੰ ਇਹ ਯਕੇਬਾਦੀਗਰੇ ਪੂਰੇ ਕਰਦੀ ਚਲੀ ਆ ਰਹੀ ਹੈ।

ਇਕ ਗੱਲ, ਡਿਪਟੀ ਸਪੀਕਰ ਸਾਹਿਬ, ਤੁਹਾਡੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਪਿਛਲੇ ਇਕ ਸਾਲ ਵਿਚ ਮੁਲਕ ਵਿਚ ਅਤੇ ਪੰਜਾਬ ਵਿਚ ਕੀ ਹੋਇਆ ਹੈ ਅਤੇ ਇਹ ਕਿਉਂ ਹੋਇਆ ਹੈ ? ਕਈ ਪਾਰਟੀਆਂ ਹਨ ਮੁਲਕ ਵਿਚ ਜਿਨ੍ਹਾਂ ਦਾ ਡਬਲ ਸਟੈਂਡਰਡ ਹੈ ਅਤੇ ਇਹ ਲੋਕ ਆਪੋਜ਼ੀਸ਼ਨ ਵਿਚ ਬੈਠੇ ਹਨ ਅਤੇ ਇਨ੍ਹਾਂ ਦਾ ਕੰਮ ਇਹ ਹੈ ਕਿ ਜਦ ਵੀ ਸਰਕਾਰ ਕੋਈ ਰਿਫਾਰਮੇਟਿਵ, ਰੈਵੋਲਿਊਸ਼ਨਰੀ ਮਯੀਅਰ ਲਿਆਉਂਦੀ ਹੈ, ਤਾਂ ਇਹ ਲੋਕ ਕਿਸੇ ਢੰਗ ਨਾਲ ਡਿਸਟਰਬੈਂਸ ਕਰਾ ਦਿੰਦੇ ਹਨ ਭਾਵੇਂ ਇਹ ਭਾਸ਼ਾ ਦੇ ਅਧਾਰ ਤੇ ਹੋਵੇ। ਇਸ ਗੱਲ ਨੂੰ ਵੀ ਸਰਕਾਰ ਨੂੰ ਫ਼ੇਸ ਕਰਨਾ ਪੈਂਦਾ ਹੈ। ਸਾਨੂੰ ਇਹੋ ਜਿਹੇ ਸਟੱਪਸ ਲੈਣੇ ਚਾਹੀਦੇ ਹਨ ਅਤੇ ਇਹੋ ਜਿਹੀਆਂ ਗੱਲਾਂ ਨੂੰ ਬੋਲਡਲੀ ਫ਼ੇਸ ਕਰਨਾ ਚਾਹੀਦਾ ਹੈ। ਜਿਹੜੇ ਵੈਸਟਿਡ ਇੰਟ੍ਰੈਸਟ ਹਨ ਅਤੇ ਲੋਕਾਂ ਦੀ ਤਰੱਕੀ ਵਿਚ ਰੋੜਾ ਅਟਕਾਉਂਦੇ ਹਨ ਇਨ੍ਹਾਂ ਦੇ ਕੰਮਾਂ ਨੂੰ ਸਾਨੂੰ ਐਕਸਪੋਜ਼ ਕਰਨਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ, ਆਂਧਰਾ-ਪ੍ਰਦੇਸ਼ ਵਿਚ ਕੀ ਹੋਇਆ ? ਜੋ ਕੁਝ ਵੀ ਹੋਇਆ ਲੇਕਿਨ ਮੈਨੂੰ ਤਾਂ ਹੈਰਾਨੀ ਇਸ ਗੱਲ ਦੀ ਹੈ ਕਿ ਭਾਸ਼ਾ ਦੇ ਆਧਾਰ ਤੇ ਸੂਬਿਆਂ ਦੀ ਆਰਗੇਨਾਈਜ਼ੇਸ਼ਨ ਨੂੰ ਆਪੋਜ਼ ਕਰਨ ਵਾਲੀ ਪਾਰਟੀ ਅੱਜ ਇਹ ਹਿੰਦੁਸਤਾਨ ਵਿਚ ਮੰਗ ਕਰ ਰਹੀ ਹੈ ਕਿ ਆਂਧਰਾ ਪ੍ਰਦੇਸ਼ ਦੇ ਦੋ ਟੁਕੜੇ ਕੀਤੇ ਜਾਣ, ਆਂਧਰਾ ਪ੍ਰਦੇਸ਼ ਨੂੰ ਵੰਡਿਆ ਜਾਵੇ। ਜਿੰਨੇ ਵੀ ਮੁਲਕ ਦੇ ਕੈਪੀਟਲਿਸਟ ਹਨ ਉਨ੍ਹਾਂ ਦਾ ਸਾਰਿਆਂ ਦਾ ਹੱਥ ਇਸ ਪਿਛੇ ਹੈ ਤੇ ਜੋ ਵੀ ਸਰਕਾਰ ਰੇਵੋਲਿਊਸ਼ਨਰੀ ਸਟੈਪਸ ਲੈਂਦੀ ਹੈ ਇਹ ਤਬਕਾ ਦੇਸ਼ ਵਿਚ ਕੋਈ ਨਾ ਕੋਈ ਝਗੜਾ ਖੜਾ ਕਰਾਉਣ ਦੀ ਕੋਸ਼ਿਸ਼ ਕਰਦਾ ਹੈ। ਪਰ ਇਹ ਗੱਲਾਂ ਤਾਂ ਜ਼ਰੂਰ ਆਉਣਗੀਆਂ ਜਦੋਂ ਵੀ ਸਰਕਾਰ ਇਹੋ ਜਿਹੇ ਸਟੱਪਸ ਜੋ ਕਿ ਰਿਫਾਰਮੇਟਰੀ ਅਤੇ ਰੈਵੋਲਿਊਸ਼ਨਰੀ ਸਟੱਪਸ ਲਵੇਗੀ । ਇਨ੍ਹਾਂ ਪਰਾਬਲਮਜ਼ ਨੂੰ ਬੋਲਡਲੀ ਫ਼ੇਸ ਕਰਨਾ ਚਾਹੀਦਾ ਹੈ। (ਵਿਘਨ) ਕਾਮਰੇਡ ਰਾਜ ਕੁਮਾਰ ਜੀ ਨੇ ਕਿਹਾ ਹੈ ਕਿ ਜੇ ਇਹ ਬਿਲ ਨਾ ਵੀ ਆਉਂਦਾ ਤਾਂ ਵੀ ਜਿਹੜਾ ਹਾਊਸਿੰਗ ਬੋਰਡ ਬਣਿਆ ਹੈ ਉਸ ਨਾਲ ਹੀ ਗਰੀਬਾਂ ਦੀ ਹਾਊਸਿੰਗ ਪਰਾਬਲਮ ਦੂਰ ਹੋ ਸਕਦੀ ਸੀ। ਪਰ ਇਸ ਸਿਲਸਿਲੇ ਵਿਚ ਮੈਂ ਅਰਜ਼ ਕਰਦਾ ਹਾਂ ਕਿ ਹਾਊਸਿੰਗ ਬੋਰਡ ਨਾਲ ਸੀਲਿੰਗ ਨਹੀਂ ਹੋ ਸਕਦੀ ਹੈ ਅਤੇ ਨਾ ਹੀ ਜੋ ਅਮੀਰ ਅਤੇ ਗਰੀਬ ਦਾ ਗੈਪ ਹੈ ਉਹ ਹੀ ਇਸ ਬਿਲ ਬਗੈਰ ਦੂਰ ਹੋ ਸਕਦਾ ਸੀ। ਮੈਂ ਸਮਝਦਾ ਹਾਂ ਕਿ ਮੁਲਕ ਵਿਚ ਜਿੰਨੇ ਵੀ ਕਰਾਈਸਿਜ਼ ਹਨ ਇਹ ਬਲੈਕ ਮਨੀ ਨੇ ਹੀ ਕ੍ਰੀਏਟ ਕੀਤੇ ਹੋਏ ਹਨ ਚਾਹੇ ਕਿਸੇ ਚੀਜ਼ ਦੀ ਸ਼ਾਰਟੇਜ ਹੋਵੇ ਚਾਹੇ ਕੀਮਤਾਂ ਵਿਚ ਵਾਧਾ ਹੋਵੇ, ਇਹ ਸਭ ਕੁਝ ਬਲੈਕ ਮਨੀ ਦੇ ਕਾਰਨ ਹੀ ਹੁੰਦਾ ਹੈ । ਇਹ ਬਲੈਕ ਮਨੀ ਵਾਲੇ ਮਹਿਲਾਂ ਵਿਚ ਸੌਂਦੇ ਹਨ ਜਦ ਕਿ ਦੂਜੇ ਪਾਸੇ ਗਰੀਬ ਲੋਕਾਂ ਨੂੰ ਫੁਟ ਪਾਥਾਂ ਤੇ ਸੌਣ ਨੂੰ ਵੀ ਜਗਾਹ ਨਹੀਂ ਲਭਦੀ ਹੈ। ਇਹ ਪ੍ਰਾਪਰਟੀ ਦੀ ਸੀਲਿੰਗ ਹੋਣ ਨਾਲ ਲੋਕਾਂ ਵਿਚ ਜ਼ਿਆਦਾ ਪ੍ਰਾਪਰਟੀ ਬਣਾਉਣ ਦੀ ਲਿਸਟ ਖ਼ਤਮ ਹੋ ਜਾਵੇਗੀ, ਬਲੈਕਮਨੀ ਨੂੰ ਹਾਈਡ ਕਰਨ ਦਾ ਇਸ ਨਾਲ ਜੋ ਅਦਾਰਾ ਮਿਲਦਾ ਸੀ ਉਹ ਖ਼ਤਮ ਹੋਵੇਗਾ ਅਤੇ ਇਸ ਦੇ ਨਾਲ ਹੀ ਜੋ ਪ੍ਰਾਪਰਟੀ ਤੇ ਟੈਕਸ ਦੀ ਚੋਰੀ ਹੁੰਦੀ ਸੀ ਉਹ ਖ਼ਤਮ ਹੋਵੇਗੀ। ਡਿਪਟੀ ਸਪੀਕਰ ਸਾਹਿਬ, ਸ਼ਹਿਰਾਂ ਵਿਚ ਏਰੀਏ ਡਿਮਾਰਕੇਟ ਹੋਏ ਹੋਏ ਹਨ। ਮਿਊਂਸਪਲ ਏਰੀਆ ਕੀ ਹੈ ? ਉਹ ਦੇ ਵਿਚ ਜ਼ਮੀਨ ਆ ਜਾਂਦੀ ਹੈ, ਇਸ ਦਾਂ ਸਾਰਿਆਂ ਨੂੰ ਪਤਾ ਹੈ। ਇਸ ਵਿਚ ਐਗਰੀਕਲਚਰਲ ਲੈਂਡ ਹੈ ਅਤੇ ਖਾਲੀ ਪਈ ਹੈ ਤਾਂ ਉਨ੍ਹਾਂ ਦੇ ਪਲਾਟ ਬਣਾ ਕੇ ਟਾਊਨਜ਼ ਨੂੰ ਐਕਸਪੈਂਡ ਕੀਤਾ ਜਾਂਦਾ ਹੈ। ਉਥੇ ਜ਼ਮੀਨ ਦੀ ਕੀਮਤ ਜ਼ਰੂਰ ਵਧਾਈ ਜਾਂਦੀ ਹੈ।

ਕਈ ਬੰਦੇ ਉਥੇ ਬੜੇ ਬੜੇ ਪਲਾਟ ਰੱਖ ਲੈਂਦੇ ਹਨ । ਇਸ ਲਈ ਮੈਂ ਬੇਨਤੀ ਕਰਾਂਗਾ ਕਿ ਮਿਊਂਸਪਲ ਏਰੀਆ ਦੇ ਵਿਚ ਜੇ ਕੋਈ ਲੈਂਡ ਅਸੈਸੇਬਲ ਟੂ ਲੈਂਡ ਰੈਵੇਨਿਊ, ਹੋਵੇ ਉਹ ਇਸ ਹੱਦ ਦੇ ਵਿਚ ਆਉਣੇ ਚਾਹੀਦੇ ਹਨ ਤਾਕਿ ਕੋਈ ਐਕਸਪਲਾਇਟੇਸ਼ਨ ਨਾ ਹੋਵੇ ਅਤੇ ਇਸ ਬਿਲ ਦਾ ਜੋ ਪਰਪਜ਼ ਹੈ, ਉਹ ਹੱਲ ਹੋਵੇ। ਇਸ ਦੇ ਬਾਰੇ ਅਸੀਂ ਅਮੈਂਡਮੈਂਟ ਵੀ ਮੂਵ ਕੀਤੀ ਹੈ। ਮੈਂ ਸਮਝਦਾ ਹਾਂ ਕਿ ਮਨਿਸਟਰ ਸਾਹਿਬ ਇਸ ਅਮੈਂਡਮੈਂਟ ਨੂੰ ਮੰਨਣਗੇ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਜ਼ਿਆਦਾ

[ਸ਼੍ਰੀ ਪ੍ਰੇਮ ਗੁਪਤਾ]

ਸਮਾਂ ਨਾ ਲੈਂਦਾ ਹੋਇਆ ਜਿਹੜਾ ਇਨ੍ਹਾਂ ਨੇ ਬਿੱਲ ਲਿਆਂਦਾ ਹੈ, ਇਸ ਦੀ ਇਨ੍ਹਾਂ ਨੂੰ ਵਧਾਈ ਦਿੰਦਾ ਹਾਂ। ਇਸ ਦੇ ਵਿਚ ਲੂਪਹੋਲਜ਼ ਅਗਰ ਕੋਈ ਹੋਣ ਅਤੇ ਇਸ ਦੀ ਇੰਪਲੀਮੈਂਟੇਸ਼ਨ ਕਰਨ ਵਿਚ ਕੋਈ ਰੁਕਾਵਟ ਛੋਟੀ ਮੋਟੀ ਆਉਂਦੀ ਹੋਵੇ, ਚਾਹੇ ਵੈਸਟਿਡ ਇੰਟਰੈਸਟ ਦੀ ਗੱਲ ਹੋਵੇ, ਉਸ ਨੂੰ ਦੂਰ ਕਰਕੇ ਇਹ ਠੀਕ ਕੀਤਾ ਜਾਵੇ। (ਵਿਘਨ) ਆਖ਼ਿਰ ਇਹ ਹਿੰਦੁਸਤਾਨ ਦਾ ਮਾਮਲਾ ਹੈ। ਇਹ ਜਿਹੜੇ ਸਟੈਪਸ ਹਨ, ਗਰੈਜੂਅਲੀ ਸਟੈਪਸ ਪਾਰਲੀਮੈਂਟਰੀ ਡੈਮੋਕਰੇਸੀ ਦੇ ਵਿਚ (ਵਿਘਨ) ਇਹ ਤਾਂ ਹੀ ਹੋ ਸਕਦਾ ਹੈ ਜੇ ਸਾਡੀ ਇਨਕਮ ਤੇ ਸੀਲਿੰਗ ਹੋਵੇ, ਸੋਰਸ ਤੇ ਸੀਲਿੰਗ ਹੋਵੇ, ਅਤੇ ਕਿਸੇ ਨੂੰ ਪੈਸੇ ਕਮਾਉਣ ਦੀ ਆਗਿਆ ਨਾ ਹੋਵੇ, ਕੋਈ ਵੀ ਆਦਮੀ ਕੈਪੇਬਲ ਹੋਵੇ ਤਾਂ ਫਿਰ ਇਥੋਂ ਦਾ ਕੋਈ ਆਦਮੀ ਭੁੱਖਾ ਨਹੀਂ ਮਰ ਸਕਦਾ। ਕਿਸੇ ਨੂੰ ਪੈਸਾ ਕਮਾਉਣ ਦੀ ਆਗਿਆ ਨਹੀਂ ਹੋਵੇਗੀ, ਉਸ ਦੇ ਕੋਲ ਪ੍ਰਾਈਵੇਟ ਸੋਰਸਿਜ਼ ਨਹੀਂ ਹੋਣਗੇ ਅਤੇ ਜੋ ਵੱਧ ਕਮਾਉਂਦਾ ਹੈ ਤਾਂ ਉਹ ਸਰਕਾਰ ਦਾ ਅਤੇ ਸਮਾਜ ਦਾ ਹੋਵੇਗਾ। ਅਜਿਹੀ ਗੱਲ ਹੋਵੇਗੀ ਤਾਂ ਇਹ ਠੀਕ ਹੋ ਸਕਦਾ ਹੈ। ਸਮਾਂ ਗਰੈਜੂਅਲੀ ਇਸ ਦੇ ਬਾਰੇ ਇੰਤਜ਼ਾਰ ਕਰ ਰਿਹਾ ਹੈ। ਮੈਂ ਪਾਂਡੇ ਸਾਹਿਬ ਨੂੰ ਅਰਜ਼ ਕਰਾਂਗਾ ਕਿ ਇਸ ਬਿੱਲ ਦੇ ਵਿਚ ਐਗਜ਼ੰਪਸ਼ਨਜ਼ ਰੱਖੀਆਂ ਗਈਆਂ ਹਨ। ਜਿਸ ਤਰ੍ਹਾਂ ਕਿ ਕਈ ਇੰਸਟੀ-ਚਿਊਸ਼ਨਜ਼ ਹਨ, ਟਰੱਸਟ ਹਨ ... (ਵਿਘਨ) ਲੈਂਡ ਦੇ ਵਿਚ ਵੀ ਇਹ ਚੀਜ਼ਾਂ ਰੱਖੀਆਂ ਗਈਆਂ ਹਨ। ਸਰਕਾਰ ਪ੍ਰਬੰਧ ਕਰੇਗੀ ਕਿ ਕਿਥੇ ਐਗਜ਼ੰਪਸ਼ਨ ਦੇਣੀ ਹੈ ਚੰਗੇ ਕੰਮ ਵਾਸਤੇ (ਵਿਘਨ) ਇਹ ਇਸ ਬਿੱਲ ਦੇ ਵਿਚ ਦਿੱਤਾ ਗਿਆ ਹੈ ਪਰ ਇਸ ਦਾ ਮਿਸਯੂਜ਼ ਨਾ ਹੋਵੇ। ਆਪਣਾ ਪਰਪਜ਼ ਫ਼ੋਰਫ਼ੀਟ ਨਾ ਹੋਵੇ। ਫਰਜ਼ ਕਰੋ ਅੱਜ ਕੋਈ ਟਰੱਸਟ ਬੰਦ ਹੋ ਜਾਂਦਾ ਹੈ ਅਤੇ ਉਸ ਦੇ ਜਿਹੜੇ ਅਸੈਟਸ ਹਨ ਉਹ ਮੈਂਬਰ ਦੇ ਕੋਲ ਰਹਿ ਜਾਂਦੇ ਹਨ ਜਾਂ ਟਰੱਸਟ ਦੇ ਪਾਸ ਰਹਿਣ ਤਾਂ ਫਿਹ ਇਹ ਠੀਕ ਨਹੀਂ ਹੈ। ਇਸ ਦੇ ਵਿਚ ਕੋਈ ਵੀ ਇਹੋ ਜਿਹੀ ਗੱਲ ਮਿਸਯੂਜ਼ ਨਹੀਂ ਹੋਣੀ ਚਾਹੀਦੀ। ਔਰ ਮੈਂ ਸਮਝਦਾ ਹਾਂ ਕਿ ਸ਼ਹਿਰਾਂ ਦੇ ਵਿਚ ਜਿਥੇ ਕਿ ਮਕਾਨਾਂ ਦੀ ਕਮੀ ਹੈ, ਇਹ ਬਿੱਲ ਪਾਸ ਹੋਣ ਤੋਂ ਬਾਅਦ ਜਿਨ੍ਹਾਂ ਲੋਕਾਂ ਨੂੰ ਅੱਜ ਤੱਕ ਆਪਣੇ ਘਰਾਂ ਦੇ ਵਿਚ ਰਹਿਣ ਦਾ ਮੌਕਾ ਨਹੀਂ ਮਿਲਿਆ ਉਨ੍ਹਾਂ ਨੂੰ ਘਰਾਂ ਦੇ ਵਿਚ ਰਹਿਣ ਦਾ ਮੌਕਾ ਮਿਲੇਗਾ। ਇਸ ਬਾਰੇ ਸਰਕਾਰ ਨੇ ਬੜਾ ਚੰਗਾ ਕੰਮ ਕੀਤਾ ਹੈ। ਉਨ੍ਹਾਂ ਨੂੰ ਆਪਣੇ ਘਰ ਵਿਚ, ਚਾਹੇ ਘਰ ਛੋਟਾ ਹੋਵੇ ਜਾਂ ਵੱਡਾ, ਘਰ ਵਿਚ ਰਹਿਣ ਦਾ ਮੌਕਾ ਮਿਲੇਗਾ। ਤੁਹਾਨੂੰ ਪਤਾ ਹੈ ਕਿ ਸਰਮਾਏਦਾਰਾਂ ਨੇ ਨਹੀਂ ਬਲਕਿ ਲੱਖਾਂ ਅਤੇ ਕਰੋੜਾਂ ਗਰੀਬ ਲੋਕਾਂ ਨੇ ਮਿਲ ਕੇ ਅੰਗਰੇਜ਼ਾਂ ਦੇ ਖ਼ਿਲਾਫ਼ ਆਵਾਜ਼ ਉਠਾਈ ਅਤੇ ਅੰਗਰੇਜ਼ਾਂ ਨੂੰ ਮਜਬੂਰ ਕੀਤਾ ਕਿ ਉਹ ਹਿੰਦੁਸਤਾਨ ਨੂੰ ਛੱਡ ਕੇ ਜਾਣ। ਇਸ ਤੇ ਅੰਗਰੇਜ਼ਾਂ ਨੂੰ ਭਾਰਤ ਛੱਡ ਕੇ ਜਾਣਾ ਪਿਆ। (ਘੰਟੀ) ਜਦ ਅਸੀਂ ਅਸੈਂਬਲੀ ਵਿਚ ਆਉਂਦੇ ਹਾਂ ਭਾਵੇਂ ਅਸੀਂ ਆਪੋਜ਼ੀਸ਼ਨ ਵਿਚ ਹੋਈਏ ਅਤੇ ਭਾਵੇਂ ਇਧਰ ਹੋਈਏ ਅਸੀਂ ਤਾਂ ਇਥੇ ਚੁਣ ਕੇ ਆਉਂਦੇ ਹਾਂ ਜੇ ਉਸ ਹਲਕੇ ਦੇ ਮੈਜਾਰਿਟੀ ਮੈਂਬਰ ਸਾਨੂੰ ਵੋਟਾਂ ਦਿੰਦੇ ਹਨ। ਡਿਪਟੀ ਸਪੀਕਰ ਸਾਹਿਬ, ਇਹ ਬੜੀ ਸਚਾਈ ਹੈ ਕਿ ਉਹ ਲੋਕ ਜੋ ਇਥੇ ਸਾਨੂੰ ਭੇਜਦੇ ਹਨ ਉਥੇ ਜ਼ਿਆਦਾ ਤਾਦਾਦ ਗਰੀਬਾਂ ਦੀ ਹੈ ਇਸ ਲਈ ਕੋਈ ਮੈਂਬਰ ਜੋ ਇਥੇ ਆਇਆ ਹੈ ਭਾਵੇਂ ਉਹ ਕਿਸੇ ਰਿਲੀਜਨ ਕਰਕੇ ਆਇਆ ਜਾਂ ਕਿਸੇ ਐਕਸਪਲਾਇਟੇਸ਼ਨ ਕਰਕੇ ਆਇਆ ਹੈ, ਉਹ ਗਰੀਬ ਦੀਆਂ ਵੋਟਾਂ ਨਾਲ ਆਇਆ। ਇਸ ਲਈ ਸਾਡੀ ਇਮਾਨਦਾਰੀ ਇਹ ਮੰਗ ਕਰਦੀ ਹੈ ਕਿ ਸਰਕਾਰ ਕੋਈ ਵੀ ਗਰੀਬਾਂ ਵਾਸਤੇ ਕਦਮ ਚੁੱਕੇ ਜਾਂ ਗਰੀਬਾਂ ਦੀ ਭਲਾਈ ਵਾਸਤੇ ਕੁਝ ਕਹੇ ਉਸ ਦਾ ਸਾਨੂੰ ਸਾਥ ਦੇਣਾ ਚਾਹੀਦਾ ਹੈ। (ਵਿਘਨ) ਜਿਸ ਤਰ੍ਹਾਂ ਪਾਂਡੇ ਸਾਹਿਬ ਨੇ ਕਿਹਾ ਸੀ ਕਿ ਇਹ ਇਕੱਲਾ ਮਈਅਰ ਹੀ ਨਹੀਂ ਹੈ, ਇਕੱਲਾ ਲੈਂਡ ਸੀਲਿੰਗ ਦਾ ਕੰਮ ਹੀ ਨਹੀਂ ਹੈ, ਸਗੋਂ ਜੋ ਵੀ ਪ੍ਰੋਗਰੈਸਿਵ ਮਈਅਰਜ਼ ਹੋਣਗੇ, ਉਹ ਲਏ ਜਾਣਗੇ। ਪਿਛੇ ਵੀ ਇਸ ਤਰ੍ਹਾਂ ਜੋ ਅਮੈਂਡਮੈਂਟਸ ਆਉਂਦੀਆਂ ਰਹੀਆਂ ਹਨ ਉਹ ਪਾਸ ਹੁੰਦੀਆਂ ਰਹੀਆਂ ਹਨ ਇਸ ਤਰ੍ਹਾਂ ਇਹ ਵੀ ਚੰਗੀਆਂ ਅਮੈਂਡਮੈਂਟਸ ਪਾਸ ਕਰਨੀਆਂ

ਚਾਹੀਦੀਆਂ ਹਨ। (ਘੰਟੀ) ਅਖੀਰ ਵਿਚ ਮੈਂ ਸਰਕਾਰ ਨੂੰ ਇਸ ਬਿੱਲ ਦੇ ਲਿਆਉਣ ਤੇ ਵਧਾਈ ਦਿੰਦਾ ਹਾਂ। ਮੈਂ ਇਹ ਗੱਲ ਮੰਨਦਾ ਹਾਂ ਕਿ ਇਹ ਅਰਬਨ ਪ੍ਰਾਪਰਟੀ ਦੀ ਸੀਲਿੰਗ ਦਾ ਕੋਈ ਲਾਸਟ ਕੰਮ ਨਹੀਂ ਹੈ ਸਗੋਂ ਇਹ ਬਿਗਨਿੰਗ ਹੈ। ਆਉਣ ਵਾਲੇ ਸਮੇਂ ਵਿਚ ਜ਼ਰੂਰਤ ਦੇ ਮੁਤਾਬਿਕ ਸਰਕਾਰ ਇਹੋ ਜਿਹੇ ਹੋਰ ਵੀ ਕਦਮ ਚੁੱਕੇਗੀ। ਇਨ੍ਹਾਂ ਸ਼ਬਦਾਂ ਨਾਲ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ।

**ਮਾਸਟਰ ਚੰਦ ਸਿੰਘ** (ਸ਼ੇਰਪੁਰ, ਐਸ.ਸੀ.): ਡਿਪਟੀ ਸਪੀਕਰ ਸਾਹਿਬ, ਕਾਫ਼ੀ ਚਿਰ ਤੋਂ ਬਾਅਦ ਇਹ ਬਿੱਲ ਅਸੈਂਬਲੀ ਵਿਚ ਲਿਆਂਦਾ ਗਿਆ ਹੈ। ਜਿਸ ਤਰ੍ਹਾਂ ਮੈਂ ਪਹਿਲਾਂ ਵੀ ਲੈਂਡ ਸੀਲਿੰਗ ਦੇ ਬਾਰੇ ਕਿਹਾ ਸੀ ਕਿ ਇਹ ਪਰੋ ਲੈਂਡਲਾਰਡ ਬਿੱਲ ਹੈ, ਉਸੇ ਤਰ੍ਹਾਂ ਹੀ, ਡਿਪਟੀ ਸਪੀਕਰ ਸਾਹਿਬ, ਇਹ ਅਰਬਨ ਪ੍ਰਾਪਰਟੀ ਦਾ ਬਿੱਲ ਵੀ ਪਰੋ ਕੈਪੀਟਲਿਸਟ ਹੈ। ਕਿਉਂਕਿ ਇਸ ਦੇ ਵਿਚ ਬਹੁਤ ਵੱਡੇ ਵੱਡੇ ਸਰਮਾਇਦਾਰ, ਜਿਨ੍ਹਾਂ ਦੇ ਕੋਲ ਸ਼ਹਿਰੀ ਜਾਇਦਾਦ ਇਤਨੀ ਹੈ ਕਿ ਉਨ੍ਹਾਂ ਨੂੰ ਪਤਾ ਹੀ ਨਹੀਂ ਕਿ ਸਾਡੇ ਕੋਲ ਕਿੰਨੀ ਜਾਇਦਾਦ ਹੈ, ਉਨ੍ਹਾਂ ਨੂੰ ਛੋਟ ਦਿੱਤੀ ਹੋਈ ਹੈ। ਜਿਸ ਤਰ੍ਹਾਂ ਲੈਂਡ ਸੀਲਿੰਗ ਦੇ ਵਿਚ ਕਾਂਗਰਸ ਪਾਰਟੀ ਨੇ ਵੱਡੇ ਵੱਡੇ ਜ਼ਿਮੀਦਾਰਾਂ ਨੂੰ ਬਾਗਾਂ ਦੀ ਛੋਟ ਦਿੱਤੀ ਸੀ। ਉਨ੍ਹਾਂ ਨੂੰ ਖੁਲ੍ਹ ਸੀ ਕਿ ਕੋਈ ਵੀ ਜ਼ਿਮੀਦਾਰ ਬੂਟੇ ਲਾ ਕੇ ਆਪਣੇ ਖੇਤ ਵਿਚ ਬਾਗ ਸ਼ੋ ਕਰ ਸਕਦੇ ਹਨ। ਇਹ ਬਹੁਤ ਵੱਡੀ ਉਨ੍ਹਾਂ ਨੂੰ ਖੁਲ੍ਹ ਸੀ। ਇਸੇ ਤਰ੍ਹਾਂ ਹੀ ਇਸ ਦੇ ਵਿਚ ਸਿਰਫ਼ ਮਕਾਨ ਸੀਲਿੰਗ ਵਿਚ ਆਉਂਦਾ ਹੈ ਬਾਕੀ ਕੋਈ ਚੀਜ਼ ਵਿਚ ਨਹੀਂ ਆਉਂਦੀ ਭਾਵੇਂ ਉਸ ਨੇ ਮਕਾਨ ਦੇ ਵਿਚ ਲੱਖਾਂ ਰੁਪਏ ਦੀ ਮਸ਼ੀਨ ਲਗਾਈ ਹੋਵੇ ਅਤੇ ਕਹਿ ਦਿੱਤਾ ਕਿ ਇਹ ਮਸ਼ੀਨਰੀ ਦੇ ਵਰਤਣ ਵਾਸਤੇ ਹੈ। ਸੋ ਇਸ ਤਰ੍ਹਾਂ ਦੀ ਇਸ ਬਿੱਲ ਦੇ ਵਿਚ ਛੋਟ ਦਿੱਤੀ ਗਈ ਹੈ। (ਵਿਘਨ) ਇਸ ਕਰਕੇ ਇਹ ਬਿੱਲ ਪਰੋ-ਕੈਪੀਟਲਿਸਟ ਹੈ। ਬਾਕੀ ਇਸ ਦੇ ਵਿਚ ਸੀਲਿੰਗ ਤੋਂ ਬਾਹਰ ਜਿਹੜੀ ਜਾਇਦਾਦ ਆਉਂਦੀ ਹੈ ਉਸ ਨੂੰ ਲੈਣ ਵਾਸਤੇ ਸਰਕਾਰ ਨੇ ਜਿਹੜਾ ਮੁਆਵਜ਼ਾ ਦਿੱਤਾ ਹੈ, ਉਹ ਬਹੁਤ ਜ਼ਿਆਦਾ ਦਿੱਤਾ ਹੈ। ਮੁਆਵਜ਼ਾ ਕੀ ਦਿੱਤਾ ਹੈ ? ਉਹ ਮੈਂ ਦੱਸਦਾ ਹਾਂ। ਢਾਈ ਲੱਖ ਤੋਂ ਪੰਜ ਲੱਖ ਤੱਕ ਇਨ੍ਹਾਂ ਨੇ 75% ਕੰਪਨਸੇਸ਼ਨ ਦਿੱਤਾ ਹੈ, ਇਹ ਬਹੁਤ ਜ਼ਿਆਦਾ ਹੈ ਕਿਉਂਕਿ ਉਨ੍ਹਾਂ ਕੋਲ ਤਾਂ ਆਲਰੇਡੀ ਬਹੁਤ ਵੱਡੀ ਜਾਇਦਾਦ ਹੈ। ਢਾਈ ਲੱਖ ਕੋਈ ਥੋੜ੍ਹੀ ਨਹੀਂ ਹੈ। (ਵਿਘਨ) ਇਹ ਮੁਆਵਜ਼ਾ 50% ਇਨ੍ਹਾਂ ਨੂੰ ਦੇਣਾ ਚਾਹੀਦਾ ਹੈ। ਉਸ ਦੇ ਅੱਗੇ ਇਨ੍ਹਾਂ ਨੇ 5 ਲੱਖ ਤੋਂ ਸਾਢੇ ਸੱਤ ਲੱਖ ਤੱਕ ਜੋ ਦੇਣਾ ਹੈ ਉਹ 50% ਹੈ। ਮੈਂ ਕਹਿੰਦਾ ਹਾਂ ਕਿ ਇਹ 25% ਕਰ ਦੇਣਾ ਚਾਹੀਦਾ ਹੈ। ਜਿਸ ਦੇ ਕੋਲ ਬਹੁਤ ਵੱਡੀ ਜਾਇਦਾਦ ਹੈ, ਅਰਬਨ ਸੀਲਿੰਗ ਤੋਂ ਜ਼ਿਆਦਾ ਜਿਹੜੀ ਜਾਇਦਾਦ ਹੈ ਉਸ ਦਾ ਨਾਮੀਨਲ ਮੁਆਵਜ਼ਾ ਦੇ ਕੇ ਉਸ ਦੀ ਸਾਰੀ ਜਾਇਦਾਦ ਲੈ ਲੈਣੀ ਚਾਹੀਦੀ ਹੈ।

ਇਸ ਦੇ ਵਿਚ ਡਿਪਟੀ ਸਪੀਕਰ ਸਾਹਿਬ, ਇਕ ਹੋਰ ਬਹੁਤ ਵੱਡੀ ਗੱਲ ਹੈ। ਉਹ ਇਹ ਹੈ ਕਿ ਅਰਬਨ ਸੀਲਿੰਗ ਦੀ ਹੱਦ ਮਿਥਣ ਲਈ ਇਕ ਉਚ ਅਧਿਕਾਰੀ ਰੱਖਿਆ ਹੋਇਆ ਹੈ। ਇਸ ਤੋਂ ਸਾਫ ਪਤਾ ਲੱਗਦਾ ਹੈ ਕਿ ਬਿਊਰੋਕਰੇਸੀ ਕਿਥੋਂ ਤੱਕ ਇਨ੍ਹਾਂ ਤੇ ਕਾਬਜ਼ ਹੈ। ਇਸ ਤਰ੍ਹਾਂ ਉਹ ਜਿਹੜਾ ਵੱਡਾ ਕਰਮਚਾਰੀ ਹੈ ਉਹ ਆਪਣੀ ਮਰਜ਼ੀ ਨਾਲ ਜੇਬ ਗਰਮ ਕਰਕੇ ਜਿੰਨੀ ਮਰਜ਼ੀ ਹੈ ਆਪਣੇ ਆਪ ਕੀਮਤ ਪਾ ਦੇਵੇਗਾ। (ਵਿਘਨ) ਇਸ ਤਰ੍ਹਾਂ ਉਸ ਦੀ ਡਿਕਟੇਟਰਸ਼ਿਪ ਚਲੇਗੀ, ਉਹ ਆਪਣੀ ਮਨਮਾਨੀ ਕਰੇਗਾ। ਇਸ ਬਿੱਲ ਦੇ ਬਾਰੇ ਪਹਿਲਾਂ ਕਈ ਵਾਰੀ ਅਖਬਾਰਾਂ ਵਿਚ ਵੀ ਆਇਆ ਅਤੇ ਸੈਂਟਰ ਦੇ ਮਨਿਸਟਰਾਂ ਨੇ ਵੀ ਕਿਹਾ ਕਿ ਲੈਂਡ ਸੀਲਿੰਗ ਅਸੀਂ ਕਰਾਂਗੇ। ਪਰ ਜਦੋਂ 1972 ਵਿਚ ਇਸ ਬਿੱਲ ਨੂੰ ਪੇਸ਼ ਕੀਤਾ ਗਿਆ ਤਾਂ ਬਾਅਦ ਵਿਚ ਕੀ ਹੋਇਆ ? ਇਸ ਬਿੱਲ ਨੂੰ ਮਤੇ ਦਾ ਰੂਪ ਦੇ ਕੇ ਅਸੈਂਬਲੀ ਵਿਚ ਲਿਆਂਦਾ ਗਿਆ। ਉਸ ਵੇਲੇ ਡਿਪਟੀ ਸਪੀਕਰ ਸਾਹਿਬ, ਇਹ ਕਿਹਾ

[ਮਾਸਟਰ ਚੰਦ ਸਿੰਘ]

ਗਿਆ ਸੀ ਕਿ ਲੈਂਡ ਸੀਲਿੰਗ ਦੀ ਕਾਂਸਟੀਚਿਊਸ਼ਨ ਇਜਾਜ਼ਤ ਨਹੀਂ ਦਿੰਦਾ। ਪਰ ਮੈਂ ਉਸ ਵੇਲੇ ਵੀ ਕਿਹਾ ਸੀ ਕਿ ਸਾਨੂੰ ਕਾਂਸਟੀਚਿਊਸ਼ਨ ਇਹ ਹੱਕ ਦਿੰਦਾ ਹੈ। ਜਿਹੜੀਆਂ ਅਸੈਂਬਲੀਆਂ ਹਨ ਉਹ ਅਰਬਨ ਸੀਲਿੰਗ ਦੀ ਹੱਦ ਆਪਣੇ ਰਾਜ ਵਿਚ ਕਾਇਮ ਕਰ ਸਕਦੀਆਂ ਹਨ ਪਰ ਪਤਾ ਨਹੀਂ ਕਿਉਂ ਇਹ ਇਸ ਤਰਾਂ ਕਹਿੰਦੇ ਰਹੇ। ਜਿਥੇ ਵੀ ਜਾਂਦੇ ਸਨ ਜਨਤਾ ਵਲੋਂ ਵੀ ਕਿਹਾ ਜਾਂਦਾ ਸੀ ਕਿ ਸੀਲਿੰਗ ਕਰੋ। ਫਿਰ ਇਨ੍ਹਾਂ ਨੇ ਮਜ਼ਬੂਰ ਹੋ ਕੇ ਕਮੇਟੀ ਕੋਲ ਬਿੱਲ ਭੇਜਿਆ ਅਤੇ ਆਖ਼ਿਰ ਨੂੰ ਇਨ੍ਹਾਂ ਨੂੰ ਲਿਆਉਣਾ ਪਿਆ ਅਤੇ ਲਿਆਂਦਾ। ਪਰ ਹੋਇਆ ਕੀ ਕਿ ਪੁਟਿਆ ਪਹਾੜ ਅਤੇ ਨਿਕਲਿਆ ਚੂਹਾ ਵਾਲੀ ਗੱਲ ਹੋਈ। ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਬਿੱਲ ਹੈ ਇਹ ਸਿਰਫ਼ ਸਰਮਾਇਦਾਰੀ ਪ੍ਰਬੰਧ ਨੂੰ, ਢਾਂਚੇ ਨੂੰ ਤਕੜਾ ਕਰਦਾ ਹੈ। ਬਾਕੀ ਜਿਹੜਾ ਗੁਪਤਾ ਸਾਹਿਬ ਨੇ ਕਿਹਾ ਸੀ ਕਿ ਜਿਹੜੇ ਵੱਡੇ ਵੱਡੇ ਆਦਮੀ ਹਨ ਜਿਨ੍ਹਾਂ ਕੋਲ 10--10 ਹਵੇਲੀਆਂ ਹਨ ਉਨ੍ਹਾਂ ਤੋਂ ਅਸੀਂ ਖੋਹ ਲੈਣੀਆਂ ਹਨ, ਮੈਂ ਕਹਿੰਦਾ ਹਾਂ ਕਿ ਇਸ ਤਰ੍ਹਾਂ ਨਹੀਂ ਹੋਣਾ। ਇਕ ਪਾਸੇ ਤਾਂ ਡਿਪਟੀ ਸਪੀਕਰ ਸਾਹਿਬ, ਮਜ਼ਦੂਰ ਆਦਮੀ, ਗਰੀਬ ਆਦਮੀ ਫੁਟ-ਪਾਥ ਤੇ ਸਰਦੀ ਗਰਮੀ ਵਿਚ ਰੁਲਦਾ ਫਿਰਦਾ ਹੈ ਤੇ ਦੂਜੇ ਪਾਸੇ ਇਕ ਆਦਮੀ ਇਤਨੀਆਂ ਹਵੇਲੀਆਂ ਤੇ ਕਬਜ਼ਾ ਕਰੀ ਬੈਠਾ ਹੈ।

**ਇਕ ਆਵਾਜ਼** : ਇਸੇ ਕਰਕੇ ਤਾਂ ਇਹ ਬਿਲ ਲਿਆਂਦਾ ਹੈ।

**ਮਾਸਟਰ ਚੰਦ ਸਿੰਘ** : ਇਹੋ ਤਾਂ, ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਬਿਲ ਰਾਹੀਂ ਹੋਣਾ ਹਵਾਣਾ ਕੁਝ ਨਹੀਂ। ਜਿਹੜੇ ਗਰੀਬ ਵਿਚਾਰੇ ਫੁਟ-ਪਾਥ ਤੇ ਸੌਂਦੇ ਹਨ ਉਹ ਇਸੇ ਤਰ੍ਹਾਂ ਹੀ ਫੁਟ-ਪਾਥਾਂ ਤੇ ਸੌਂਦੇ ਰਹਿਣਗੇ। ਇਸ ਬਿਲ ਦੇ ਵਿਚ ਇਤਨੇ ਲੂਪ-ਹੋਲਜ਼ ਰਖੇ ਗਏ ਹਨ ਕਿ ਇਸ ਦੇ ਨਾਲ ਗਰੀਬ ਆਦਮੀ ਨੂੰ ਲਭਣਾ ਕੁਝ ਨਹੀਂ। ਗਰੀਬ ਦੀ ਹਾਲਤ ਤਾਂ ਉਹੀ ਰਹਿਣੀ ਹੈ। ਮੈਨੂੰ ਪਤਾ ਨਹੀਂ ਇਹ ਇਨਕਲਾਬੀ ਬਿਲ ਕਿਸ ਤਰ੍ਹਾਂ ਹੋ ਗਿਆ। ਇਹ ਜਮਾਤ ਜਿਹੜੀ ਬਿਲ ਲਿਆ ਰਹੀ ਹੈ ਇਹ ਜਮਾਤ ਇਨਕਲਾਬੀ ਤਾਂ ਹੈ ਨਹੀਂ, ਇਹ ਤਾਂ ਜਮਾਤ ਹੀ ਸਰਮਾਇਦਾਰਾਂ ਦੀ ਹੈ ਫਿਰ ਇਸ ਨੇ ਕੀ ਇਨਕਲਾਬੀ ਕੰਮ ਕਰਨੇ ਹਨ। ਇਸ ਲਈ ਮੈਂ ਤਾਂ ਇਹੀ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਬਿਲ ਲਿਆਂਦਾ ਗਿਆ ਹੈ ਇਹ ਪਰੋ-ਕੈਪੀਟਲਿਸਟ ਬਿਲ ਹੈ ਇਸ ਦੇ ਵਿਚੋਂ ਗਰੀਬ ਆਦਮੀ ਵਾਸਤੇ ਨਿਕਲਣਾ ਨਿਕਲਾਣਾ ਕੁਝ ਨਹੀਂ।

(ਇਸ ਵਕਤ ਸਰਦਾਰ ਬਲਵਿੰਦਰ ਸਿੰਘ ਭੂੰਦੜ, ਚੌਧਰੀ ਦਰਸ਼ਨ ਸਿੰਘ ਅਤੇ ਹੋਰ ਕਈ ਮੰਬਰ ਸਾਹਿਬਾਨ ਬੋਲਣ ਲਈ ਖੜੇ ਹੋਏ। ਡਿਪਟੀ ਸਪੀਕਰ ਸਾਹਿਬ ਨੇ ਚੌਧਰੀ ਦਰਸ਼ਨ ਸਿੰਘ ਨੂੰ ਬੋਲਣ ਵਾਸਤੇ ਕਿਹਾ।)

**ਸਰਦਾਰ ਅਜਾਇਬ ਸਿੰਘ ਸੰਧੂ** : ਗੌਰਮਿੰਟ ਤਾਂ ਸਾਨੂੰ ਸੁਣਨਾ ਹੀ ਨਹੀਂ ਚਾਹੁੰਦੀ। ਅਸੀਂ ਮੇਨ ਆਪੋਜ਼ੀਸ਼ਨ ਹਾਂ। ਮੈਂ ਸਮਝਦਾ ਹਾਂ ਕਿ ਸਾਨੂੰ ਟਾਈਮ ਮਿਲਣਾ ਚਾਹੀਦਾ ਹੈ।

**ਚੌਧਰੀ ਦਰਸ਼ਨ ਸਿੰਘ** (ਨੂਰ ਮਹਿਲ): ਡਿਪਟੀ ਸਪੀਕਰ ਸਾਹਿਬ, ਇਹ ਬਿਲ ਪਹਿਲਾਂ ਪੇਸ਼ ਨਹੀਂ ਹੋਇਆ ਸੀ ਤਾਂ ਇਸ ਤੇ ਕਿੰਨੇ ਵਾਰੀ ਵਾਕ ਆਊਟ ਹੋਇਆ ਸੀ। ਹੁਣ ਤੁਸੀਂ ਆਪ ਹੀ ਅੰਦਾਜ਼ਾ ਲਗਾ ਲਓ ਕਿ ਆਪੋਜ਼ੀਸ਼ਨ ਦੇ ਮੈਂਬਰਜ਼ ਕਿੰਨੇ ਕੁ ਹਨ ਅਤੇ ਕਿੰਨਾਂ ਕੁ ਇਨ੍ਹਾਂ ਦਾ ਇੰਟਰੈਸਟ ਹੈ।

**ਸਰਦਾਰ ਅਜਾਇਬ ਸਿੰਘ ਸੰਧੂ** : ਡਿਪਟੀ ਸਪੀਕਰ ਸਾਹਿਬ, ਸਭ ਇਥੇ ਹੀ ਹਨ, ਚਾਹ ਵਗੈਰਾ ਪੀਣ ਗਏ ਹਨ। (ਵਿਘਨ) ਮੈਂ ਇਕੱਲਾ ਹੀ ਸਵਾ ਲੱਖ ਦੇ ਬਰਾਬਰ ਹਾਂ। (ਵਿਘਨ)

**ਚੌਧਰੀ ਦਰਸ਼ਨ ਸਿੰਘ** : ਡਿਪਟੀ ਸਪੀਕਰ ਸਾਹਿਬ, ਤੁਸੀਂ ਇਨ੍ਹਾਂ ਦੀ ਹਾਜ਼ਰੀ ਤੋਂ ਅੰਦਾਜ਼ਾ ਲਗਾ ਲਓ ਕਿ ਕਿੰਨਾਂ ਕੁ ਇੰਟਰੈਸਟ ਹੈ ? (ਵਿਘਨ)

**ਸਰਦਾਰ ਅਜਾਇਬ ਸਿੰਘ ਸੰਧੂ** : ਡਿਪਟੀ ਸਪੀਕਰ ਸਾਹਿਬ, ਮਾਰਕਫੈੱਡ ਵਲੋਂ 2—2 ਕਿਲੋ ਘੀ ਦੇ ਟੀਨ ਕਾਂਗਰਸ ਦੇ ਮੈਂਬਰ ਨੂੰ ਦਿੱਤੇ ਗਏ ਹਨ ...... (ਵਿਘਨ)

**ਸ੍ਰੀ ਡਿਪਟੀ ਸਪੀਕਰ** : ਜੇ ਇਹ ਗੱਲ ਗਲਤ ਹੋਈ ਤਾਂ ਤੁਸੀਂ ਮਾਫ਼ੀ ਮੰਗੋਗੇ ? (ਵਿਘਨ) (If this proves to be wrong, will you tender apology then?)

**ਸਰਦਾਰ ਅਜਾਇਬ ਸਿੰਘ ਸੰਧੂ** : ਅਸੀਂ ਸਾਰਿਆਂ ਨੇ ਅਤੇ ਕਮਿਊਨਿਸਟ ਪਾਰਟੀ ਦੇ ਮੈਂਬਰਾਂ ਨੇ ਲੈਣ ਤੋਂ ਜਵਾਬ ਦੇ ਦਿਤਾ ਕਿ ਅਸੀਂ ਰਿਸ਼ਵਤ ਲੈਣ ਨੂੰ ਤਿਆਰ ਨਹੀਂ। (ਵਿਘਨ)

**ਚੌਧਰੀ ਦਰਸ਼ਨ ਸਿੰਘ** : ਸਾਨੂੰ ਤਾਂ ਕਿਸੇ ਨੇ ਦਿੱਤੇ ਨਹੀਂ, ਤੁਹਾਨੂੰ ਦਿੱਤੇ ਹੋਣੇ ਹਨ। (ਵਿਘਨ) ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਆਨਰੇਬਲ ਮੈਂਬਰ ਕਾਮਰੇਡ ਸੱਤਪਾਲ ਡਾਂਗ ਨੇ ਇਹ ਕਿਹਾ ਸੀ ਕਿ ਰੈਜ਼ੋਲਿਊਸ਼ਨ ਪਾਸ ਕਰਨ ਤੋਂ ਬਾਅਦ ਇਹ ਪੁਆਇੰਟ ਕਲੀਅਰ ਹੋਣਾ ਚਾਹੀਦਾ ਹੈ ਕਿ ਇਹ ਇਥੇ ਬਿਲ ਪਾਸ ਕੀਤਾ ਜਾ ਸਕਦਾ ਹੈ। ਡਿਪਟੀ ਸਪੀਕਰ ਸਾਹਿਬ, ਰੈਜ਼ੋਲਿਊਸ਼ਨ ਪਾਸ ਕਰਨ ਨਾਲ ਅਸੀਂ ਮਾੜਾ ਜਿਹਾ ਅਖ਼ਤਿਆਰ ਦਿੱਤਾ ਸੀ ਮੁਖ਼ਤਿਆਰੀ ਦਾ। ਜਦੋਂ ਖ਼ੁਦ ਮਾਲਕ ਆਪ ਕੁਝ ਕਰਨਾ ਚਾਹੁੰਦਾ ਹੈ ਤਾਂ ਫਿਰ ਮੁਖਤਿਆਰ ਦੀ ਕੋਈ ਲੋੜ ਨਹੀਂ ਹੁੰਦੀ। ਇਹ ਤਾਂ ਸਿਰਫ਼ ਮੁਖਤਿਆਰ ਵਾਸਤੇ ਅਖਤਿਆਰ ਦਿੱਤੇ ਸੀ। ਮੁਖਤਿਆਰ ਦਾ ਮਤਲਬ ਪੂਰੇ ਅਧਿਕਾਰ ਨਹੀਂ ਹੁੰਦੇ। (ਵਿਘਨ)

**Comrade Raj Kumar** : Is it proper ?

**Chaudhri Darshan Singh** : I have referred to the legal point. Many things are improper but sometimes they are legal. ਡਿਪਟੀ ਸਪੀਕਰ ਸਾਹਿਬ, ਇਸ ਬਿਲ ਦੇ ਵਿਚ ਸਿਰਫ਼ ਇਕ ਕਲਾਜ਼ ਇੰਡਸਟਰੀਜ਼ ਦੀ ਜਿਹੜੀ ਹੈ ਉਹ ਨਹੀਂ ਬਾਕੀ ਸਾਰੀਆਂ ਟਰੇਡ, ਕੁਮੱਰਸ, ਬਿਜ਼ਨੈਸ ਅਤੇ ਐਗਰੀਕਲਚਰਲ ਲੈਂਡ ਆਦਿ ਇਸ ਦੇ ਵਿਚ ਇਨਕਲੂਡ ਕਰ ਦਿੱਤੀਆਂ ਹਨ। ਮੈਂ ਇਹ ਮੰਨਦਾ ਹਾਂ ਕਿ ਇੰਡਸਟਰੀ ਦੀ ਕਲਾਜ਼ ਵੀ ਇਸ ਦੇ ਵਿਚ ਆਉਣੀ ਚਾਹੀਦੀ ਸੀ ਪਰ ਮੈਂ ਆਪਣੀ ਸਰਕਾਰ ਨੂੰ ਇਸ ਗੱਲ ਤੇ ਵਧਾਈ ਦਿੰਦਾ ਹਾਂ ਕਿ ਉਸ ਨੇ ਲੋਕਾਂ ਦਾ ਇਸ ਪਾਸੇ ਵੱਲ ਧਿਆਨ ਖਿੱਚ ਲਿਆ ਅਤੇ ਲੋਕਾਂ ਨੂੰ ਇਸ ਪਾਸੇ ਵੱਲ ਤਿਆਰ ਕੀਤਾ ਹੈ ਕਿ ਧਨ ਅਤੇ ਦੌਲਤ ਇਕੱਠੀ ਕਰਨ ਵਾਲਿਓ ਇਹ ਧਨ ਤੇ ਦੌਲਤ ਨਹੀਂ ਰਹਿਣੀ। ਇਸ ਲਈ ਇਸ ਬਿਲ ਦਾ ਇਹ ਰੌਸ਼ਨੀ ਵਾਲਾ ਪਹਿਲੂ ਹੈ। ਸਦੀਆਂ ਤੋਂ ਜ਼ਿਮੀਂਦਾਰ ਇਹ ਕਹਿੰਦੇ ਆਏ ਹਨ ਕਿ ਹਮੇਸ਼ਾ ਸਾਡੇ ਤੇ ਹੀ ਸਰਕਾਰ ਟੈਕਸ ਲਗਾਉਂਦੀ ਹੈ, ਮਾਲੀਆ, ਆਬਿਆਨਾ, ਸਰਚਾਰਜ ਅਤੇ ਹੋਰ ਕਈ ਕਿਸਮ ਦੇ ਟੈਕਸ ਲਾਉਂਦੀ ਹੈ ਅਤੇ ਹਰ ਗੱਲ ਸਾਡੇ ਵਾਸਤੇ ਕਰਦੀ ਹੈ, ਕੀ ਕੋਈ ਐਸਾ ਵਕਤ ਕਦੇ ਆਵੇਗਾ ਜਦੋਂ ਸ਼ਹਿਰੀਆਂ ਤੇ ਵੀ ਟੈਕਸ ਲਗੇਗਾ ਜਾਂ ਸ਼ਹਿਰੀਆਂ ਦੀ ਜਾਇਦਾਦ ਦੀ ਵੀ ਕੋਈ ਹੱਦਬੰਦੀ ਹੋਵੇਗੀ। ਅੱਜ ਪੰਜਾਬ ਦੀ ਇਸ ਸਰਕਾਰ ਨੇ, ਗਿਆਨੀ ਜ਼ੈਲ ਸਿੰਘ ਜੀ ਦੀ ਸਰਕਾਰ ਨੇ ਇਹ ਬਿਲ ਲਿਆ ਕੇ ਸ਼ਹਿਰੀਆਂ ਦੀ ਜਾਇਦਾਦ ਤੇ, ਅਰਬਨ ਪ੍ਰਾਪਰਟੀ ਤੇ ਪਾਬੰਦੀ ਲਗਾਈ ਹੈ, ਇੰਡਸਟਰੀਜ਼ ਤੇ ਨਹੀਂ। ਇਕ ਗੱਲ ਮੈਂ ਬੇਸ਼ਕ ਦਸਣੀ ਚਾਹੁੰਦਾ ਹਾਂ ਕਿ ਇਹ ਜਿਹੜਾ ਬਿਲ ਹੈ ਇਹ ਸੋਰਸ ਤੇ ਨਹੀਂ ਇਹ ਮਕਾਨੀਅਤ ਔਰ ਜ਼ਮੀਨ ਤੇ ਲਾਗੂ ਹੁੰਦਾ ਹੈ। ਪੰਜਾਬ ਦੀ ਸਰਕਾਰ ਦਾ ਇਹ ਬੜਾ ਇਨਕਲਾਬੀ ਬਿਲ ਹੈ, ਇਸ ਗੱਲ ਤੋਂ ਸਾਨੂੰ ਇਨਕਾਰ ਨਹੀਂ ਕਰਨਾ ਚਾਹੀਦਾ। ਡਿਪਟੀ ਸਪੀਕਰ ਸਾਹਿਬ, ਪੰਜਾਬ ਦਾ ਜ਼ਿਮੀਦਾਰ ਹਮੇਸ਼ਾ ਕੱਟ ਥੱਲੇ ਆਉਂਦਾ ਰਿਹਾ।

[ਚੌਧਰੀ ਦਰਸ਼ਨ ਸਿੰਘ]

ਉਸ ਦੀ ਜ਼ਮੀਨ ਤੇ 1947 ਵਿਚ ਕੱਟ ਲਗੀ, ਫਿਰ 1953 ਵਿਚ ਲਗੀ ਅਤੇ ਫਿਰ 1971 ਵਿਚ ਉਸ ਤੇ ਕੱਟ ਲਗੀ ਕਿ ਉਹ 17 ਏਕੜ ਤੋਂ ਵੱਧ ਜ਼ਮੀਨ ਨਹੀਂ ਰਖ ਸਕਦਾ। ਹਮੇਸ਼ਾਂ ਜ਼ਿਮੀਦਾਰਾਂ ਤੇ ਹੀ ਕੱਟ ਲਗਦੀ ਹੈ ਪਰ ਇਹ ਪੰਜਾਬ ਦੀ ਸਰਕਾਰ ਬੜੀ ਕੀਨ ਸੀ ਔਰ ਉਸ ਨੇ ਕਿਹਾ ਕਿ ਧਨ ਔਰ ਧਰਤੀ ਬਟ ਕੇ ਰਹੇਗੀ। ਸਰਕਾਰ ਨੇ ਇਹ ਕਿਹਾ ਸੀ ਕਿ ਧਨ ਔਰ ਧਰਤੀ ਬਟ ਕੇ ਰਹੇਗੀ। ਉਸ ਵੇਲੇ ਇੰਡਸਟਰੀ ਨਹੀਂ ਸੀ। ਇੰਡਸਟਰੀ ਦੀ ਮੁਲਕ ਦੇ ਵਿਚ, ਸੂਬੇ ਦੇ ਵਿਚ ਬੜੀ ਲੋੜ ਸੀ ਅਤੇ ਜਿਤਨੀ ਵੱਧ ਤੋਂ ਵੱਧ ਇੰਡਸਟਰੀ ਮੁਲਕ ਵਿਚ, ਸੂਬੇ ਵਿਚ ਹੋਵੇ ਉਤਨੀ ਚੰਗੀ ਗੱਲ ਹੈ। ਜੇ ਪੰਜਾਬ ਦੀ ਸਰਕਾਰ ਸਿਨਮਿਆਂ ਨੂੰ ਨੈਸ਼ਨੇਲਾਈਜ਼ ਕਰਨ ਦਾ ਰੌਲਾ ਨਾ ਪਾਉਂਦੀ ਤਾਂ 100 ਸਿਨਮੇ ਲੋਕਾਂ ਨੇ ਹੋਰ ਲਗਾ ਲੈਣੇ ਸੀ। ਫਿਰ ਇਕ ਰੁਪਏ ਪਿਛੇ 70 ਪੈਸੇ ਸਰਕਾਰ ਨੂੰ ਟੈਕਸ ਆਉਂਦਾ ਹੈ। ਇਹ ਨੈਸ਼ਨੇਲਾਈਜ਼ੇਸ਼ਨ ਦੀ ਗੱਲ ਹੈ। ਇੰਡਸਟਰੀ ਬਾਰੇ, ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਦੀ ਇੰਡਸਟਰੀ ਤਬਾਹ ਅਤੇ ਬਰਬਾਦ ਹੋਈ ਹੈ ਅਤੇ ਇਹ ਤਬਾਹ ਤੇ ਬਰਬਾਦ ਕਿਨ੍ਹਾਂ ਕਾਰਨਾਂ ਕਰਕੇ ਹੋਈ ਹੈ। ਇਸ ਮੁਲਕ ਵਿਚ, ਇਸ ਸੂਬੇ ਵਿਚ 1962 ਵਿਚ ਜੰਗ ਹੋਈ, 1965 ਵਿਚ ਫਿਰ ਜੰਗ ਆਈ ਅਤੇ ਫਿਰ 1971 ਵਿਚ ਜੰਗ ਆਈ। ਪੰਜਾਬ ਦੇ ਵਸਣ ਵਾਲੇ ਸੱਜਣ, ਹਿੰਦੁਸਤਾਨ ਦੇ ਵੱਸਣ ਵਾਲੇ ਸੱਜਣ ਜੋ ਇੰਡਸਟਰੀ ਨੂੰ ਚਲਾਉਣਾ ਚਾਹੁੰਦੇ ਹਨ ਉਹ 2 ਤੇ 2 ਨੂੰ 4 ਨਹੀਂ ਗਿਣਦੇ ਉਹ ਇਹ ਕਹਿੰਦੇ ਹਨ ਕਿ 2 ਤੇ 2 ਚਾਰ ਤਾਂ ਇਕ ਰੁਟੀਨ ਜਿਹੀ ਗੱਲ ਹੈ। ਉਹ ਸੋਚਦੇ ਹਨ ਕਿ 2 ਤੇ 2 ਛੇ ਕਿਸ ਤਰ੍ਹਾਂ ਬਣ ਸਕਦੇ ਹਨ। ਜਿਸ ਸੂਬੇ ਵਿਚ 3 ਲੜਾਈਆਂ ਥੋੜੇ ਜਿਹੇ ਅਰਸੇ ਵਿਚ ਹੀ ਹੋਈਆਂ ਹੋਣ ਉਥੇ ਇੰਡਸਟਰੀ ਕਿਵੇਂ ਲਗ ਸਕਦੀ ਹੈ। ਜਿਸ ਸੂਬੇ ਵਿਚ 1954 ਵਿਚ ਇਹ ਨਾਹਰਾ ਲਗਿਆ ਸੀ 'ਧੋਤੀ ਟੋਪੀ ਜਮਨਾ ਪਾਰ'। ਫਿਰ 1958 ਵਿਚ ਜੋ ਘਟਨਾਵਾਂ ਹੋਈਆਂ। 1958 ਤੋਂ ਬਾਅਦ ਫਿਰ ਸੂਬੇ ਦੀ ਤਕਸੀਮ 1966 ਵਿਚ ਹੋਈ ਅਤੇ ਜਿਹੜੀ ਮਾੜੀ ਮੋਟੀ ਇੰਡਸਟਰੀ ਇਥੇ ਸੀ ਉਹ ਇਸ ਤਕਸੀਮ ਨਾਲ ਫਰੀਦਾਬਾਦ ਵਿਚ ਚਲੀ ਗਈ। ਫਿਰ 1967 ਤੋਂ ਲੈ ਕੇ ਇਥੇ ਪੰਜਾਬ ਵਿਚ ਮਜ਼ਬੂਤ ਸਟੇਬਲ ਸਰਕਾਰਾਂ ਨਾ ਬਣਨ ਕਾਰਨ ਪੰਜਾਬ ਵਿਚ ਇੰਡਸਟਰੀ ਨਹੀਂ ਲਗ ਸਕੀ। ਜਿਸ ਤਰ੍ਹਾਂ ਮਹਾਰਾਜਾ ਰਣਜੀਤ ਸਿੰਘ ਦੇ ਬਾਅਦ ਜੋ ਕੁਝ ਹੁੰਦਾ ਰਿਹਾ ਉਹ ਸਭ ਨੂੰ ਪਤਾ ਹੈ। 1967 ਤੋਂ 1971 ਤਕ ਸਰਕਾਰਾਂ ਦੀ ਅਦਲੀ ਬਦਲੀ ਹੋਣ ਕਾਰਨ ਪੰਜਾਬ ਵਿਚ ਇੰਡਸਟਰੀ ਨਹੀਂ ਲਗ ਸਕੀ। ਸੈਂਟਰ ਦੇ ਵਲੋਂ ਆਏ 12 ਇਨਡੈਂਟ ਕੈਸ਼ ਨਹੀਂ ਸੀ ਹੋਏ। ਇਸ ਪੰਜਾਬ ਦੀ ਸਰਕਾਰ ਨੇ ਹੁਣ 20 ਇਨਡੈਂਟ ਲਿਆਂਦੇ ਹਨ। ਆਨਰਬਲ ਮੈਂਬਰਜ਼ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਅੱਜ ਅਰਬਨ ਜਾਇਦਾਦ ਐਕੁਆਇਰ ਹੋਈ ਹੈ ਪਰ ਇੰਡਸਟਰੀਜ਼ ਨੇ ਨੈਸ਼ਨੇਲਾਈਜ਼ ਹੋਣਾ ਹੈ। ਵੱਧ ਤੋਂ ਵੱਧ ਜੇ ਅਸੀਂ ਹੁਣ ਕਰ ਸਕਦੇ ਹਾਂ ਤਾਂ ਇੰਡਸਟਰੀਜ਼ ਦੀ ਜ਼ਮੀਨ ਨੂੰ, ਮਕਾਨੀਅਤ ਨੂੰ ਇਸ ਬਿਲ ਥੱਲੇ ਲਿਆ ਸਕਦੇ ਹਾਂ। ਇਹ ਜਿਹੜਾ ਬਿਲ ਹੈ ਇਹ ਗੈਰ-ਮਨਕੂਲਾ ਤੇ ਹੈ ਮਨਕੂਲਾ ਤੇ ਨਹੀਂ ਹੈ। ਫਿਰ ਸਵਾਲ ਉਠੇਗਾ ਕਿ ਜੇ ਮਸ਼ੀਨਰੀ ਤੇ ਸੀਲਿੰਗ ਲਾ ਰਹੇ ਹੋ ਤਾਂ ਰੁਪਏ ਤੇ ਕਿਉਂ ਨਹੀਂ ਲਾਉਂਦੇ। (ਵਿਘਨ) ਮੈਂ, ਡਿਪਟੀ ਸਪੀਕਰ ਸਾਹਿਬ, ਇਸ ਲਈ ਆਪਣੀ ਸਰਕਾਰ ਨੂੰ ਦਿਲੋਂ ਵਧਾਈ ਦਿੰਦਾ ਹਾਂ ਕਿ ਇਨ੍ਹਾਂ ਨੇ ਇਹ ਬਿਲ ਲਿਆ ਕੇ ਇਕ ਅੱਛਾ ਤੇ ਨੇਕ ਕੰਮ ਕੀਤਾ ਹੈ। ਹੁਣ ਮੈਂ ਪਾਂਡੇ ਸਾਹਿਬ ਨੂੰ 2—3 ਸੁਝਾਵ ਦੇਣਾ ਚਾਹੁੰਦਾ ਹਾਂ।

ਡਿਪਟੀ ਸਪੀਕਰ ਸਾਹਿਬ, ਇਕ ਤਾਂ ਅਸੀਂ ਜ਼ਿਮੀਂਦਾਰ ਨੂੰ ਕੰਪੈਨਸੇਸ਼ਨ ਬਹੁਤ ਘਟ ਦਿੱਤੀ ਹੈ। ਉਨ੍ਹਾਂ ਦੀ ਜਿਹੜੀ ਜ਼ਮੀਨ ਲਈ ਹੈ ਉਸ ਦਾ ਕੰਪੈਨਸੇਸ਼ਨ ਅਸੀਂ 90 ਗੁਣਾ ਲੈਂਡ ਰੈਵੇਨਿਊ ਦੇਣਾ ਹੈ ਜਿਹੜਾ ਕਿ 6–7 ਸੌ ਪਰ ਏਕੜ ਤੋਂ ਵੱਧ ਨਹੀਂ ਬਣਦਾ। (ਵਿਘਨ) ਡਿਪਟੀ ਸਪੀਕਰ ਸਾਹਿਬ, ਇਸ ਬਿਲ

ਦੀ ਕਲਾਜ਼ 15 ਜਿਹੜੀ ਹੈ ਉਸ ਦੇ ਮੁਤਾਬਿਕ ਮਾਲਕ ਆਪਣੀ ਪ੍ਰਾਪਰਟੀ ਦੀ ਐਸ. ਡੀ. ਓ. ਨਾਲ ਮਿਲ ਕੇ ਜਿੰਨੀ ਮਰਜ਼ੀ ਆਏ ਕੀਮਤ ਲਵਾ ਲਵੇ। (ਵਿਘਨ)। ਪਾਂਡੇ ਸਾਹਿਬ ਨੇ ਕਿਹਾ ਹੈ ਕਿ ਉਹ ਕੱਢ ਦਿੱਤਾ ਹੈ। ਮੈਂ ਕਹਿੰਦਾ ਹਾਂ ਕਿ ਚੰਗਾ ਕੀਤਾ ਜੇ ਕੱਢ ਦਿੱਤਾ। (ਵਿਘਨ) ਇਸ ਵਿਚ ਹੈ ਕਿ ਕੰਪੈਨਸੇਸ਼ਨ 55 ਪ੍ਰਤੀਸ਼ਤ ਤੋਂ ਐਕਸੀਡ ਨਾ ਕਰੇ:

15(1) Where any urban property is acquired by the Government under section 10 or section 13, the Government shall pay for such acquisition compensation, the amount of which shall be determined in accordance with the provisions of this section.

(2) Where the amount can be determined by agreement between the Government and the person concerned, it shall be determined in accordance with such agreement.

ਇਸ ਦੇ ਮੁਤਾਬਿਕ ਦੋਨੋਂ ਰਾਜ਼ੀ ਹੋ ਗਏ। ਫਰਜ਼ ਕਰੋ ਮੇਰੀ ਲੱਖ ਦੀ ਜਾਇਦਾਦ ਹੈ। ਮੈਂ ਕਹਿੰਦਾ ਹਾਂ ਕਿ ਮੈਨੂੰ ਕੈਸ਼ ਦੇ ਦੇਵੋ ਅਤੇ ਉਹ ਇਸ ਗਰਾਊਂਡ ਤੇ ਕੈਸ਼ ਦੇ ਜਾਏਗਾ ਕਿ ਉਸ ਨੇ ਇੰਡਸਟਰੀ ਲਾਉਣੀ ਹੈ ਕਿਉਂਕਿ ਪੰਜਾਬ ਸਰਕਾਰ ਨੇ ਕਿਹਾ ਹੈ ਕਿ ਜੋ ਇੰਡਸਟਰੀ ਵਿਚ ਇਨਵੈਸਟਮੈਂਟ ਕਰੇਗਾ ਅਸੀਂ ਕੈਸ਼ ਦੇ ਦਿਆਂਗੇ। ਮੈਂ ਕਹਿੰਦਾ ਹਾਂ ਕਿ ਠੀਕ ਹੈ ਤੁਸੀਂ ਆਪਣੇ ਵਲੋਂ ਬੜੀ ਅੱਛੀ ਚੀਜ਼ ਬਣਾਈ ਹੈ। ਪਰ ਜਿਹੜਾ ਰਾਂਗ ਇਨਫਰਮੇਸ਼ਨ ਦੇਵੇ ਜਾਂ ਕੋਈ ਚੀਜ਼ ਕਨਸੀਲ ਕਰੇ ਉਸ ਨੂੰ ਸਜ਼ਾ ਮਿਲਣੀ ਚਾਹੀਦੀ ਹੈ। (ਵਿਘਨ) ਇਹ ਮੇਰਾ ਖਦਸ਼ਾ ਹੈ।

ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਜਿਹੜੀ ਐਗਰੀਕਲਚਰਲ ਲੈਂਡ ਹੈ ਉਸ ਦੇ ਵਿਚ ਇਹ ਪ੍ਰੋਵੀਜ਼ਨ ਕਰ ਦਿਉ ਕਿ ਇਹੀ ਐਕਟ ਅਪਲਾਈ ਹੋਵੇਗਾ ਦੂਜਾ ਨਹੀਂ ਹੋਵੇਗਾ।

ਤੀਜੀ ਅਰਜ਼ ਇਹ ਕਰਨੀ ਚਾਹੁੰਦਾ ਹਾਂ ਕਿ ਜਿੰਨੀ ਵੀ ਸਰਪਲੱਸ ਜ਼ਮੀਨ ਹੋਵੇ, ਮਕਾਨ ਹੋਣ ਉਹ ਲੈਂਡਲੈੱਸ ਨੂੰ, ਲੇਬਰ ਨੂੰ ਅਤੇ ਹਰੀਜਨਾਂ ਨੂੰ ਦਿਉ ਤਾਂ ਕਿ ਉਨ੍ਹਾਂ ਦਾ ਬਚਾ ਹੋ ਸਕੇ। ਇਕ ਗੱਲ ਮੈਂ ਹੋਰ ਕਹਿਣੀ ਚਾਹੁੰਦਾ ਹਾਂ ਕਿ ਸੈਂਟਰ ਦੀ ਇਕ ਕਮੇਟੀ ਬਣੀ ਸੀ ਉਸ ਵਿਚ ਸਰਦਾਰ ਸਵਰਨ ਸਿੰਘ ਵੀ ਮੈਂਬਰ ਸਨ ਉਨ੍ਹਾਂ ਨੇ ਰਿਪੋਰਟ ਕੀਤੀ ਕਿ ਪੰਜਾਬ ਇਕ ਵਾਹਦ ਸਟੇਟ ਹੈ ਜਿਥੇ ਢਾਈ ਲੱਖ ਦੀ ਸੀਲਿੰਗ ਹੋਈ ਹੈ ਬਾਕੀ ਪੰਜ ਸੂਬਿਆਂ ਨੇ ਹੁਣ ਤਕ ਸੀਲਿੰਗ ਬਿਲ ਪਾਸ ਕੀਤੇ ਹਨ ਉਹ ਹਨ ਰਾਜਿਸਥਾਨ, ਮੱਧ ਪ੍ਰਦੇਸ਼, ਆਸਾਮ, ਬਿਹਾਰ ਅਤੇ ਜੰਮੂ ਐਂਡ ਕਸ਼ਮੀਰ। ਕਿਸੇ ਸੂਬੇ ਨੇ ਢਾਈ ਲੱਖ ਦੀ ਸੀਲਿੰਗ ਨਹੀਂ ਲਗਾਈ। ਬਿਹਾਰ ਵਿਚ ਤਿੰਨ ਲੱਖ, ਰਾਜਿਸਥਾਨ ਵਿਚ ਚਾਰ ਲੱਖ, ਮੱਧ ਪ੍ਰਦੇਸ਼ ਵਿਚ ਪੰਜ ਲੱਖ, ਜੰਮੂ ਕਸ਼ਮੀਰ ਵਿਚ ਸੱਤ ਲੱਖ ਅਤੇ ਆਸਾਮ ਵਿਚ ਸਾਢੇ ਸਤ ਲੱਖ। ਜਿਸ ਵੇਲੇ ਆਲ ਇੰਡੀਆ ਕਾਂਗਰਸ ਕਮੇਟੀ ਬਣੀ ਇਸ ਬਾਰੇ ਤਾਂ ਉਥੇ ਜਿਹੜੇ ਮਿਸਟਰ ਖੁਸਰੋ ਵਰਗੇ ਐਕਸਪਰਟ ਹਨ ਉਸ ਨੇ ਕਿਹਾ ਕਿ ਸੀਲਿੰਗ ਨਾ ਕਰੋ ਕਿਉਂਕਿ ਤੁਸੀਂ ਰੀਅਲਾਟਮੈਂਟ ਨਹੀਂ ਕਰ ਸਕੋਗੇ। ਔਰ ਨਾ ਹੀ ਲੈ ਸਕੋਗੇ ਅਤੇ ਇਸ ਦੇ ਵਿਚ ਬਹੁਤ ਕੰਪਲੀਕੇਸ਼ਨਜ਼ ਆਉਣਗੀਆਂ। ਲੇਕਿਨ ਪੰਜਾਬ ਸਰਕਾਰ ਨੇ ਇਨ੍ਹਾਂ ਮੁਸ਼ਕਲਾਂ ਦੇ ਬਾਵਜੂਦ ਬਿਲ ਲਿਆਂਦਾ ਅਤੇ ਮੈਂ ਇਸ ਗੱਲ ਦੀ ਵਧਾਈ ਦਿੰਦਾ ਹਾਂ। ਬਾਕੀ 8 ਸੂਬੇ ਐਸੇ ਹਨ ਜਿਨ੍ਹਾਂ ਨੇ ਰੈਜ਼ੋਲਿਊਸ਼ਨ ਪਾਸ ਕੀਤੇ ਹਨ। ਇਕ ਬੜਾ ਪ੍ਰੋਗਰੈਸਿਵ ਸੂਬਾ ਹੈ ਮਦਰਾਸ, ਜਿਸ ਨੇ ਅਜੇ ਤਕ ਨਾ ਰੈਜ਼ੋਲਿਊਸ਼ਨ ਕੀਤਾ ਹੈ ਨਾ ਇਹੋ ਜਿਹੀ ਅਗਵਾਹੀ ਕੀਤੀ ਹੈ ਕਿ ਅਸੀਂ ਅਰਬਨ ਪ੍ਰਾਪਰਟੀ ਤੇ ਬਿਲ ਲਿਆਉਣਾ ਹੈ। ਮੈਂ ਗਿਆਨੀ ਜ਼ੈਲ ਸਿੰਘ ਜੀ ਨੂੰ ਵਧਾਈ ਦਿੰਦਾ ਹਾਂ ਉਨ੍ਹਾਂ ਨੇ ਬਿਲ ਲਿਆਂਦਾ ਹੈ। ਮੈਂ ਕਹਿੰਦਾ ਹਾਂ ਕਿ ਜਦ ਤਕ ਪੀਪਲ ਕਮੇਟੀਆਂ ਨਾ ਬਣਾਈਆਂ ਜਾਣ ਤਦ ਤਕ ਬਿਲ ਦੀ ਇੰਪਲੀਮੈਂਟੇਸ਼ਨ ਨਹੀਂ ਹੋ ਸਕਦੀ। ਪੀਪਲ ਕਮੇਟੀਆਂ ਉਨ੍ਹਾਂ ਲੋਕਾਂ ਨੂੰ ਮਕਾਨ ਦੇਣ ਜਿਹੜੇ ਨੀਲੇ ਅਸਮਾਨ ਦੇ ਥੱਲੇ, ਬੱਸਾਂ ਦੇ ਸ਼ੈਡਾਂ ਦੇ ਥੱਲੇ ਸੌਂਦੇ ਹਨ। ਅੰਤ ਵਿਚ ਮੈਂ ਇਹ ਕਹਾਂਗਾ ਕਿ ਪੰਜਾਬ ਸਰਕਾਰ ਵਧਾਈ ਦੀ ਪਾਤਰ ਹੈ ਜਿਸ ਨੇ ਇਹ ਇਨਕਲਾਬੀ ਬਿਲ ਲਿਆਂਦਾ।

**ਸਰਦਾਰ ਬਲਵਿੰਦਰ ਸਿੰਘ ਭੂੰਦੜ (ਸਰਦੂਲਗੜ੍ਹ):** ਸਤਿਕਾਰ ਯੋਗ ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਬਿਲ ਲਿਆਂਦਾ ਗਿਆ ਹੈ ....

## EXTENSION OF TIME OF THE SITTING

**ਸ੍ਰੀ ਡਿਪਟੀ ਸਪੀਕਰ:** ਹਾਊਸ ਦਾ ਸਮਾਂ ਇਕ ਘੰਟਾ ਹੋਰ ਵਧਾ ਦੇਈਏ ? (ਵਿਘਨ) (May the time of the House be extended by one hour more?) (*interruption*)

**ਸਰਦਾਰ ਅਜਾਇਬ ਸਿੰਘ ਸੰਧੂ:** ਡਿਪਟੀ ਸਪੀਕਰ ਸਾਹਿਬ, ਇਸ ਤਰ੍ਹਾਂ ਬਾਈ ਇੰਸਟਾਲਮੈਂਟ ਨਾ ਵਧਾਉ, ਇਕੱਠਾ ਹੀ ਵਧਾ ਦਿਉ ।

**ਸ੍ਰੀ ਡਿਪਟੀ ਸਪੀਕਰ:** ਹਾਊਸ ਦੀ ਜੋ ਮਰਜ਼ੀ ਹੈ ਉਹ ਦਸ ਦਿਉ ...(ਵਿਘਨ) (I would like to have the sense of the House.)

**ਸ੍ਰੀ ਸਰਦਾਰੀ ਲਾਲ ਕਪੂਰ:** ਡਿਪਟੀ ਸਪੀਕਰ ਸਾਹਿਬ, ਠੀਕ ਹੈ ਇਕ ਘੰਟਾ ਹੋਰ ਵਧਾ ਦਿਉ ।

**ਸਰਦਾਰ ਅਜਾਇਬ ਸਿੰਘ ਸੰਧੂ:** ਡਿਪਟੀ ਸਪੀਕਰ ਸਾਹਿਬ, ਸਪੀਕਰ ਸਾਹਿਬ ਦੀ ਪਾਰਟੀ ਤੱਕ ਇਹ ਸਮਾਂ ਵਧਾ ਦਿਉ ...(ਵਿਘਨ)

**ਸ੍ਰੀ ਡਿਪਟੀ ਸਪੀਕਰ:** ਮੇਰਾ ਖਿਆਲ ਹੈ ਕਿ ਹਾਲੇ ਇਕ ਘੰਟਾ ਹੀ ਵਧਾ ਦਿੱਤਾ ਜਾਏ। (I am of the view that the sitting of the House may be extended by one hour, for the time being.)

**ਸਰਦਾਰ ਅਜਾਇਬ ਸਿੰਘ ਸੰਧੂ:** ਡਿਪਟੀ ਸਪੀਕਰ ਸਾਹਿਬ, ਘੱਟੋ ਘੱਟ ਦੋ ਘੰਟੇ ਵਧਾ ਦਿੱਤਾ ਜਾਏ... (ਵਿਘਨ)

**ਸਰਦਾਰ ਜਸਵਿੰਦਰ ਸਿੰਘ ਬਰਾੜ:** ਡਿਪਟੀ ਸਪੀਕਰ ਸਾਹਿਬ, ਇਸ ਤੇ ਬੜੀ ਡਿਸਕਸ਼ਨ ਹੋਣੀ ਹੈ, ਬੜੀ ਹੀਲ-ਹੁੱਜਤ ਤੋਂ ਬਾਅਦ ਇਹ ਬਿਲ ਲਿਆਂਦਾ ਹੈ। ਇਸ ਦੇ ਲਈ ਖਾਸਾ ਟਾਈਮ ਵਧਾਉ। ਇੰਸਟਾਲਮੈਂਟ ਵਿਚ ਇਸ ਤਰ੍ਹਾਂ ਟਾਈਮ ਨਾ ਵਧਾਉ, ਇਕੱਠਾ ਹੀ ਵਧਾ ਦਿਉ। (ਵਿਘਨ)

**ਸ੍ਰੀ ਪ੍ਰੇਮ ਗੁਪਤਾ:** ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਹੀਲ-ਹੁੱਜਤ ਕਿਹਾ ਹੈ ਮੈਨੂੰ ਇਸ ਦੀ ਸਮਝ ਨਹੀਂ ਆਈ। ਇਹ ਬਿਲ ਪਹਿਲਾਂ ਅਸੀਂ ਇੰਟਰੋਡਿਊਸ ਕੀਤਾ, ਸਿਲੈਕਟ ਕਮੇਟੀ ਵਿਚ ਗਿਆ ਅਤੇ ਹੁਣ ਪਾਸ ਹੋਣ ਲਈ ਆ ਗਿਆ, ਇਸ ਵਿਚ ਹੀਲ-ਹੁੱਜਤ ਵਾਲੀ ਕਿਹੜੀ ਗੱਲ ਹੈ ।

**ਸ੍ਰੀ ਡਿਪਟੀ ਸਪੀਕਰ:** ਇਹ ਆਪੋਜ਼ੀਸ਼ਨ ਵਾਲਿਆਂ ਦੀ ਆਦਤ ਹੁੰਦੀ ਹੈ ...(ਵਿਘਨ) (It is the habit of the Opposition.) (*interruption*)

**ਸਰਦਾਰ ਅਜਾਇਬ ਸਿੰਘ ਸੰਧੂ:** ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਤੁਸੀਂ ਕਿਹਾ ਹੈ ਕਿ ਆਪੋਜ਼ੀਸ਼ਨ ਵਾਲਿਆਂ ਦੀ ਆਦਤ ਹੁੰਦੀ ਹੈ ਇਹ ਠੀਕ ਨਹੀਂ ...(ਵਿਘਨ)

2.22 p.m. (ਇਸ ਸਮੇਂ ਸ੍ਰੀ ਸਪੀਕਰ ਨੇ ਪਰਧਾਨਗੀ ਦੀ ਕੁਰਸੀ ਸੰਭਾਲੀ)

**ਕਾਮਰੇਡ ਸੱਤ ਪਾਲ ਡਾਂਗ:** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਤੁਹਾਡੇ ਆਉਣ ਤੋਂ ਪਹਿਲਾਂ ਇਹ ਚਲ ਰਿਹਾ ਸੀ ਕਿ ਹਾਊਸ ਦਾ ਸਮਾਂ ਕਿੰਨਾਂ ਵਧਾਇਆ ਜਾਏ। ਮੈਂ ਬੇਨਤੀ ਕਰਦਾ

ਹਾਂ ਕਿ ਇਕ ਘੰਟਾ ਪਹਿਲਾਂ ਵਧਾਇਆ ਅਤੇ ਇਕ ਘੰਟਾ ਹੁਣ ਹੋਰ ਵਧਾਉਣਾ ਚਾਹੁੰਦੇ ਹਨ। ਮੈਂ ਕਹਿੰਦਾ ਹਾਂ ਕਿ 5.00 ਵਜੇ ਤੁਸੀਂ ਇਕ ਅਹਿਮ ਫ਼ੰਕਸ਼ਨ ਰਖਿਆ ਹੋਇਆ ਹੈ, ਗਵਰਨਰ ਸਾਹਿਬ ਨੂੰ ਅਲਵਿਦਾਈ ਪਾਰਟੀ ਦੇਣੀ ਹੈ। ਜਾਂ ਤੇ ਉਹ ਪਾਰਟੀ ਮੁਲਤਵੀ ਕਰ ਦਿਉ ਅਤੇ ਗਵਰਨਰ ਸਾਹਿਬ ਨੂੰ ਕਹਿ ਦਿਉ ਕਿ ਉਹ ਨਾ ਆਉਣ ਫਿਰ ਤਿੰਨ ਵਜੇ ਕੈਬਨਿਟ ਦੀ ਮੀਟਿੰਗ ਰਖੀ ਹੋਈ ਹੈ। ਪਾਂਡੇ ਸਾਹਿਬ ਕਹਿੰਦੇ ਹਨ ਕਿ 12.00 ਵਜੇ ਤਕ ਬੈਠ ਜਾਵਾਂਗੇ। ਠੀਕ ਹੈ ਇਹ ਇਕ ਸੀਰੀਅਸ ਮਾਮਲਾ ਹੈ ਅਸੀਂ ਬੈਠਣ ਨੂੰ ਤਿਆਰ ਹਾਂ। ਪਰ ਜੇ ਸਿਰਫ ਇਕ ਮਨਿਸਟਰ ਨੂੰ ਛੱਡ ਕੇ ਬਾਕੀਆਂ ਨੇ ਤੁਰ ਜਾਣਾ ਹੈ ਤਾਂ ਫਿਰ ਇਹ ਟਾਈਮ ਪਾਰਟੀ ਤਕ ਐਕਸਟੈਂਡ ਕਰ ਦਿਉ ਅਤੇ ਪਾਰਟੀ ਤੋਂ ਆ ਕੇ ਫਿਰ ਬੈਠ ਜਾਵਾਂਗੇ ਅਤੇ ਰਾਤ ਦੇ 12.00 ਵਜੇ ਤਕ ਬੈਠ ਜਾਵਾਂਗੇ।

**ਸ੍ਰੀ ਸਪੀਕਰ** : ਇੰਨਾਂ ਜ਼ਰੂਰੀ ਬਿਲ ਹੈ, ਇਸ ਲਈ ਪਾਂਡੇ ਸਾਹਿਬ ਦੇ ਨਾ ਬੈਠਣ ਵਾਲੀ ਤਾਂ ਕੋਈ ਗੱਲ ਨਹੀਂ। (It is a very important Bill and Pandey Sahib will gladly sit in the House upto any time.)

**ਰਾਜ ਮੰਤਰੀ, ਸਥਾਨਕ ਸਰਕਾਰ ਅਤੇ ਜੇਲ੍ਹਾਂ** : ਸਪੀਕਰ ਸਾਹਿਬ, ਪੋਜ਼ੀਸ਼ਨ ਇਹ ਹੈ ਕਿ ਮੈਂਬਰ ਸਾਹਿਬਾਨ ਨੇ ਖਦਸ਼ਾ ਜ਼ਾਹਰ ਕੀਤਾ ਸੀ। ਮੈਂ ਕਿਹਾ ਸੀ ਕਿ ਜਾਉ ਨਾ, ਇਹ ਬਿਲ ਪਾਸ ਕਰਕੇ ਜਾਣਾ। ਮੈਂ ਆਪਣੀ ਭਾਵਨਾ ਦਾ ਪ੍ਰਗਟਾਵਾ ਕੀਤਾ ਸੀ ਕਿ ਚਾਹੇ ਰਾਤ ਦੇ 12.00 ਵਜਣ ਇਹ ਬਿਲ ਪਾਸ ਕਰਕੇ ਜਾਣਾ ਹੈ, ਕਿਉਂਕਿ ਮੇਰੇ ਉਤੇ ਇਨ੍ਹਾਂ ਦਾ ਇਲਜ਼ਾਮ ਸੀ।

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ, 5.00 ਵਜੇ ਤਕ ਤਾਂ ਵਧਾ ਦਿਉ ਹਾਲੇ। (ਵਿਘਨ)

**Mr. Speaker** : The House is extended upto 5.00 p.m.

---

## THE PUNJAB URBAN PROPERTY (CEILING) BILL
*(Resumption of Consideration)*

**ਸ੍ਰੀ ਪ੍ਰੇਮ ਗੁਪਤਾ** : ਸਪੀਕਰ ਸਾਹਿਬ, ਜਦੋਂ ਅਸੀਂ ਬੋਲ ਰਹੇ ਸੀ ਤਾਂ ਤੁਸੀਂ ਕਿਹਾ ਸੀ ਕਿ ਟਾਈਮ ਥੋੜ੍ਹਾ ਹੈ, ਇਸ ਲਈ ਅਸੀਂ ਥੋੜ੍ਹਾ ਬੋਲੇ। ਹੁਣ ਤੁਸੀਂ ਬੜਾ ਲਿਬਰਲੀ ਟਾਈਮ ਐਕਸਟੈਂਡ ਕਰ ਰਹੇ ਹੋ।

**ਸ੍ਰੀ ਸਪੀਕਰ** : ਇਹ ਬੜਾ ਜ਼ਰੂਰੀ ਬਿਲ ਹੈ। ਇਸ ਨੂੰ ਰਸ਼ ਥਰੂ ਨਹੀਂ ਕਰਨਾ ਚਾਹੀਦਾ। (This is a very important Bill. This should not be rushed through.)

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਤਿਕਾਰ ਯੋਗ ਸਪੀਕਰ ਸਾਹਿਬ, ਅੱਜ ਜੋ ਬਿਲ ਹਾਊਸ ਦੇ ਸਾਹਮਣੇ ਪੇਸ਼ ਹੋਇਆ ਹੈ, ਇਸ ਦੀ ਰੂਲਿੰਗ ਪਾਰਟੀ ਨੇ ਬੜੀ ਤਾਰੀਫ਼ ਕੀਤੀ ਹੈ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਬਿਲ ਇਤਨੇ ਰੌਲੇ ਗੌਲੇ ਤੋਂ ਬਾਅਦ ਆਉਣ ਦੇ ਵੀ ਪੰਜਾਬ ਦੀ ਜਨਤਾ ਨਾਲ ਬਹੁਤ ਵੱਡਾ ਫ਼ਰਾਡ ਹੈ। ਇਹ ਸਮਾਜਵਾਦ ਦੀ ਸਪਿਰਟ ਦੇ ਬਿਲਕੁਲ ਵਿਰੁੱਧ ਹੈ। ਇਹ ਬਿਲ ਲੂਪ ਹੋਲਾਂ ਨਾਲ ਭਰਿਆ ਹੋਇਆ ਹੈ। ਇਹ ਰਿਸ਼ਵਤਾਂ ਨੂੰ ਬੜਾਵਾ ਦੇਣ ਵਾਲਾ ਬਿਲ ਹੈ ਅਤੇ ਲੋਕਾਂ ਦੀਆਂ ਅੱਖਾਂ ਵਿਚ ਘੱਟਾ ਪਾਣ ਵਾਲਾ ਬਿਲ ਹੈ। ਇਹ ਤਾਂ ਲੋਕਾਂ ਦੇ ਅਥਰੂ ਪੂੰਝਣ ਵਾਲੀ ਗੱਲ ਹੈ। ਮੈਂ ਕੁਝ ਮਿਸਾਲਾਂ ਨਾਲ ਸਾਬਤ ਕਰਨਾ ਚਾਹੁੰਦਾ ਹਾਂ ਕਿ ਇਹ ਬਿਲ ਕਿਤਨਾ ਵੱਡਾ ਫ਼ਰਾਡ ਹੈ। ਸਪੀਕਰ ਸਾਹਿਬ, ਇਸ ਬਿਲ ਦੀ ਕਲਾਜ਼ 3 ਦੇ 'ਹ' ਦੀ ਸਬ ਕਲਾਜ਼ ਦੋ ਹੈ। ਇਸ ਇਕੱਲੀ ਕਲਾਜ਼ ਨੇ ਸਾਰੇ ਬਿਲ ਦੀ ਜਾਨ ਕੱਢ ਦਿੱਤੀ ਹੈ। ਉਸ ਵਿਚ ਲਿਖਿਆ ਹੈ ਕਿ ਕਿਸੇ ਵਪਾਰ, ਵਣਜ, ਕਾਰੋਬਾਰ ਜਾਂ ਉਦਯੋਗ ਅਤੇ ਕੋਈ ਪਲਾਂਟ ਜਾਂ ਮਸ਼ੀਨਰੀ ਜਾਂ ਅਜਿਹੀ ਜ਼ਮੀਨ ਤੇ ਜਾਂ ਇਮਾਰਤ ਵਿਚ ਲਗਾਈ ਜਾਂ ਸ਼ਾਮਲ ਕਿਸੇ ਜ਼ਰੂਰਤ ਦੇ ਮੰਤਵਾਂ ਲਈ ਵਰਤੀ ਗਈ ਕੋਈ ਇਮਾਰਤ ਜਾਂ ਜ਼ਮੀਨ ਹੋਵੇ, ਇਸ ਨੂੰ ਸ਼ਹਿਰੀ ਜਾਇਦਾਦ ਤੋਂ ਛੋਟ ਦਿੱਤੀ ਗਈ ਹੈ। ਇਹ ਇਸ ਬਿਲ ਦੀ ਸਭ ਤੋਂ ਬੈਡ ਕਲਾਜ਼ ਹੈ, ਵਪਾਰੀ ਬੜਾ ਹੁਸ਼ਿਆਰ ਹੁੰਦਾ ਹੈ। ਇਹ ਗੱਲ ਸਰਕਾਰ ਵੀ ਮੰਨਦੀ ਹੈ ਕਿ ਉਸ ਨੇ

[ਸਰਦਾਰ ਬਲਵਿੰਦਰ ਸਿੰਘ ਭੂੰਦੜ]

ਕਲਮ ਅਤੇ ਟੈਲੀਫੋਨ ਨਾਲ ਸਾਰੇ ਹਿੰਦੁਸਤਾਨ ਦੀ ਇਕਾਨੋਮੀ ਤੇ ਕਬਜ਼ਾ ਕੀਤਾ ਹੋਇਆ ਹੈ। ਬਲੈਕ ਮਨੀ ਨਾਲ ਉਸ ਨੇ ਇਕ ਪੈਰਲਲ ਇਕਾਨੋਮੀ ਖੜੀ ਕਰ ਰਖੀ ਹੈ। ਇਸ ਕਾਰਨ ਸਾਰੇ ਦੇਸ਼ ਦੀਆਂ ਨੀਤੀਆਂ ਫ਼ੇਲ ਹੋ ਰਹੀਆਂ ਹਨ। ਇਸ ਦਾ ਉਹ ਨਜਾਇਜ਼ ਫ਼ਾਇਦਾ ਉਠਾਉਣਗੇ। ਅੱਗੇ ਚਲ ਕੇ ਇਸ ਵਿਚ ਇਕ ਹੋਰ ਬਹੁਤ ਵੱਡਾ ਲੂਪ ਹੋਲ ਰਖਿਆ ਗਿਆ ਹੈ। ਲੈਂਡ ਸੀਲਿੰਗ ਬਿਲ ਅਨੁਸਾਰ ਜੋ ਛੋਟ ਦੀ ਗੱਲ ਸੀ ਉਹ ਪਰਿਵਾਰ ਦੇ ਪੰਜਾਂ ਮੈਂਬਰਾਂ ਤਕ ਸੀ। ਉਨ੍ਹਾਂ ਪੰਜ ਮੈਂਬਰਾਂ ਅੰਦਰ ਅਗਰ ਕੋਈ ਬਾਲਗ ਹੈ ਤਾਂ ਉਸ ਨੂੰ ਬਰਾਬਰ ਦਾ ਹੱਕਦਾਰ ਮੰਨਿਆ ਜਾਵੇਗਾ। ਪਰ ਇਸ ਵਿਚ ਇਨ੍ਹਾਂ ਨੇ ਲੜਕਾ ਅਤੇ ਲੜਕੀ ਦੋਨਾਂ ਨੂੰ ਛੋਟ ਦੇ ਦਿੱਤੀ ਹੈ। ਇਸ ਤਰ੍ਹਾਂ ਡਬਲ ਛੋਟ ਦਿੱਤੀ ਗਈ ਹੈ।

2-30 p.m. (ਇਸ ਵੇਲੇ ਚੌਧਰੀ ਦਰਸ਼ਨ ਸਿੰਘ, ਮੈਂਬਰ, ਪੈਨਲ ਆਫ਼ ਚੇਅਰਮੈਨ, ਨੇ ਪਰਧਾਨਗੀ ਦੀ ਕੁਰਸੀ ਸੰਭਾਲੀ)

ਚੇਅਰਮੈਨ ਸਾਹਿਬ, ਅੱਗੇ ਚਲ ਕੇ ਮੁਆਵਜ਼ਾ ਦੇਣ ਬਾਰੇ ਇਨ੍ਹਾਂ ਬੜੀ ਵੱਡੀ ਖਾਮੀ ਰਖੀ ਹੈ। ਇਨ੍ਹਾਂ ਨੇ ਕਲਾਜ਼ 15 ਦੀ ਸਬ-ਕਲਾਜ਼ ਦੋ ਵਿਚ ਕਿਹਾ ਹੈ:

"ਜਿਥੇ ਸਰਕਾਰ ਅਤੇ ਸਬੰਧਤ ਵਿਅੱਕਤੀ ਵਿਚਕਾਰ ਸਮਝੌਤੇ ਰਾਹੀਂ ਰਕਮ ਨਿਯਤ ਕੀਤੀ ਜਾ ਸਕਦੀ ਹੋਵੇ ਤਾਂ ਇਹ ਅਜਿਹੇ ਸਮਝੌਤੇ ਅਨੁਸਾਰ ਨਿਯਤ ਕੀਤੀ ਜਾਵੇਗੀ।"

ਲੈਂਡ ਸੀਲਿੰਗ ਵੇਲੇ ਇਨ੍ਹਾਂ ਨੇ ਸਪੈਸਿਫਿਕ ਤੌਰ ਤੇ ਕਿਹਾ ਸੀ ਕਿ ਮੁਆਵਜ਼ਾ ਇਤਨਾ ਦਿੱਤਾ ਜਾਵੇਗਾ। ਕੋਈ ਪਿਛੋਂ ਪੜਤਾਲ ਨਹੀਂ ਹੋਵੇਗੀ। ਅੱਗੇ ਚਲ ਕੇ ਕਿਹਾ ਹੈ ਕਿ ਮੁਆਵਜ਼ਾ ਦੀ ਰਕਮ ਦਾ ਨਿਟਣਾ ਕਰਨ ਵੇਲੇ ਪਹਿਲੀ ਢਾਈ ਲੱਖ ਦੀ ਜਾਇਦਾਦ ਦਾ 75 ਪ੍ਰਤੀਸ਼ਤ ਮੁਆਵਜ਼ਾ ਦਿੱਤਾ ਜਾਵੇਗਾ। ਇਸ ਤੋਂ ਬਾਅਦ ਅਗਲੇ ਢਾਈ ਲੱਖ ਲਈ ਮੁਆਵਜ਼ਾ 50 ਪ੍ਰਤੀਸ਼ਤ ਹੋਵੇਗਾ ਅਤੇ ਜੇਕਰ ਜਾਇਦਾਦ ਦੀ ਬਜ਼ਾਰੀ ਕੀਮਤ ਪੰਜ ਲੱਖ ਰੁਪਏ ਤੋਂ ਵੱਧ ਹੋਵੇ ਪਰ ਦਸ ਲੱਖ ਰੁਪਏ ਤੋਂ ਵੱਧ ਨਾ ਹੋਵੇ ਤਾਂ ਪੰਜ ਲੱਖ ਤੋਂ ਬਾਅਦ ਦੀ ਰਕਮ ਦਾ ਮੁਆਵਜ਼ਾ 40 ਪ੍ਰਤੀਸ਼ਤ ਹੋਵੇਗਾ ਅਤੇ 10 ਲੱਖ ਤੋਂ ਬਾਅਦ ਜਿਹੜੀ ਰਕਮ ਹੋਵੇਗੀ ਉਸ ਦਾ ਮੁਆਵਜ਼ਾ 25 ਪ੍ਰਤੀਸ਼ਤ ਦਿੱਤਾ ਜਾਵੇਗਾ। ਇਸ ਤਰ੍ਹਾਂ ਨਾਲ ਕਈ ਵਪਾਰੀ ਆਪਣੀ ਜਾਇਦਾਦ ਤੋਂ ਜ਼ਿਆਦਾ ਮੁਆਵਜ਼ਾ ਮਿਲੀ ਭੁਗਤ ਨਾਲ ਲੈ ਜਾਣਗੇ।

**ਚੌਧਰੀ ਬਲ ਰਾਮ :** ਚੇਅਰਮੈਨ ਸਾਹਿਬ, ਬਿਹਤਰ ਇਹ ਹੈ ਕਿ ਇਹ ਅਮੈਂਡਮੈਂਟ ਦੀ ਰੂਹ ਵਿਚ ਗਲ ਕਰਕੇ ਹਾਊਸ ਦਾ ਵਕਤ ਜ਼ਾਇਆ ਨਾ ਕਰਨ।

**Mr. Chairman** (Chaudhri Darshan Singh) : Unless a statement accepting the amendments comes from the Government, a Member has a right to speak.

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਚੇਅਰਮੈਨ ਸਾਹਿਬ, ਮੈਂ ਤਾਂ ਬੜੀ ਸੋਚ ਸਮਝ ਕੇ ਗੱਲ ਕਹਿੰਦਾ ਹਾਂ ਕਿ ਕੋਈ ਗਲਤ ਗਲ ਨਾਂ ਕਰਾਂ ਪਰ ਫਿਰ ਵੀ ਮੈਨੂੰ ਅਫ਼ਸੋਸ ਹੈ ਕਿ ਮੇਰੇ ਸਤਿਕਾਰਯੋਗ ਦੋਸਤ ਨੂੰ ਮੇਰੀ ਗਲ ਤੋਂ ਤਕਲੀਫ਼ ਹੋਈ ਹੈ। ਚੇਅਰਮੈਨ ਸਾਹਿਬ, ਮੈਂ ਇਹ ਕਹਿ ਰਿਹਾ ਸੀ ਕਿ ਮੁਆਵਜ਼ੇ ਦਾ ਤਰੀਕਾ ਨਿਰਧਾਰਿਤ ਜਿਸ ਤਰ੍ਹਾਂ ਇਨ੍ਹਾਂ ਨੇ ਕੀਤਾ ਹੈ, ਬੜੀ ਛੋਟ ਦਿੱਤੀ ਹੈ। ਜਿਹੜੀ ਛੋਟ ਦਿੱਤੀ ਗਈ ਹੈ, ਉਸ ਮੁਤਾਬਕ ਤਾਂ ਇਸ ਬਿਲ ਦਾ ਮਕਸਦ ਹੀ ਫੇਲ੍ਹ ਹੋ ਜਾਂਦਾ ਹੈ। ਅਸੀਂ ਇਸ ਲਈ ਤਰਮੀਮਾਂ ਵੀ ਪੇਸ਼ ਕੀਤੀਆਂ ਹਨ। ਮੈਂ ਬੇਨਤੀ ਕਰਾਂਗਾ ਕਿ ਸਰਕਾਰ ਉਨ੍ਹਾਂ ਨੂੰ ਮੰਨ ਲਵੇ। ਵਪਾਰੀ ਬੜਾ ਚਲਾਕ ਹੁੰਦਾ ਹੈ। ਜਿਥੇ ਉਸ ਦੀ ਜਾਇਦਾਦ ਵੱਧ ਜਾਵੇਗੀ ਉਥੇ ਕੋਈ ਟੁਟਾ ਭੱਜਾ ਇੰਜਣ ਖੜਾ ਕਰਕੇ ਕਹੇਗਾ

ਕਿ ਇਹ ਮੇਰੀ ਫ਼ੈਕਟਰੀ ਹੈ। ਜਿਥੇ ਮਕਾਨ ਸੀਲਿੰਗ ਵਿਚ ਆਵੇਗਾ ਉਥੇ ਦੋ ਚਾਰ ਭਾਂਡੇ ਰਖ ਕੇ ਆਖੇਗਾ ਕਿ ਇਹ ਹੋਟਲ ਹੈ। ਜਿਥੇ ਜਨਤਾ ਨੂੰ ਰਹਿਣ ਲਈ ਮਕਾਨ ਨਹੀਂ ਮਿਲਦਾ, ਖਾਣ ਨੂੰ ਰੋਟੀ ਨਹੀਂ ਮਿਲਦੀ ਉਥੇ ਰੈਸਟੋਰੈਂਟਾਂ ਨੂੰ ਛੋਟ ਦਿੱਤੀ ਗਈ ਹੈ, ਜਿਥੇ ਕਿ ਕੈਬਰੇ ਡਾਂਸ ਹੁੰਦੇ ਹਨ। ਚੇਅਰਮੈਨ ਸਾਹਿਬ, ਇਹ ਦੁੱਖ ਦੀ ਗੱਲ ਹੈ ਕਿ ਅੱਜ ਹਿੰਦੁਸਤਾਨ ਦੇ ਜੇਕਰ ਅੰਕੜੇ ਵੇਖੀਏ ਤਾਂ ਪਤਾ ਲਗਦਾ ਹੈ ਕਿ 50 ਪ੍ਰਤੀਸ਼ਤ ਲੋਕ ਇਕੋ ਘਰ ਵਿਚ ਰਹਿ ਰਹੇ ਹਨ ਜਿਸ ਵਿਚ ਪਸ਼ੂ ਵੀ ਰਖੇ ਜਾਂਦੇ ਹਨ ਔਰ ਪਰਿਵਾਰ ਵੀ ਰਹਿੰਦੇ ਹਨ। ਔਰ ਦੂਸਰੇ ਪਾਸੇ ਇਸ ਤਰ੍ਹਾਂ ਬਿੱਲ ਵਿਚ ਛੋਟਾਂ ਦਿੱਤੀਆਂ ਜਾ ਰਹੀਆਂ ਹਨ ਮੈਂ ਸਮਝਦਾ ਹਾਂ ਕਿ ਜੇਕਰ ਇਸ ਤਰ੍ਹਾਂ ਹੀ ਬਿੱਲ ਪਾਸ ਕੀਤਾ ਗਿਆ ਤਾਂ ਇਸ ਦੇ ਪਾਸ ਕਰਨ ਦਾ ਕੋਈ ਵੀ ਮਕਸਦ ਨਹੀਂ ਰਹਿ ਜਾਂਦਾ। ਚੇਅਰਮੈਨ ਸਾਹਿਬ, ਕਿਤਨੀਆਂ ਹੀ ਰਿਪੋਰਟਾਂ ਆਈਆਂ ਹਨ ਕੋਈ ਕਹਿੰਦਾ ਹੈ ਕਿ ਬਲੈਕ ਮਨੀ ਕਢਾਉਣ ਲਈ ਕਰੰਸੀ ਨੂੰ ਬਦਲ ਦਿੱਤਾ ਜਾਵੇ, ਕੋਈ ਕਹਿੰਦਾ ਹੈ ਕਿ ਯੂ. ਪੀ. ਦੀਆਂ ਮਿੱਲਾਂ ਨੂੰ ਕੰਟਰੋਲ ਕੀਤਾ ਜਾਵੇ। ਔਰ ਦੂਜੇ ਪਾਸੇ ਸਰਕਾਰ ਨੇ ਤੇਜ਼ੀ ਨਾਲ ਮਤਾ ਪਾਸ ਕਰ ਦਿੱਤਾ ਤੇ ਸੈਂਟਰ ਨੂੰ ਆਥੋਰਾਈਜ਼ ਕੀਤਾ। ਖੈਰ ਚੇਅਰਮੈਨ ਸਾਹਿਬ, ਮੈਂ ਇਸ ਪਾਸੇ ਨਹੀਂ ਜਾਂਦਾ। ਪਰ ਇਨ੍ਹਾਂ ਨੇ ਤਾਂ ਇਸ ਬਿੱਲ ਦੀ ਜਿੰਦ ਜਾਨ ਹੀ ਕੱਢ ਕੇ ਰਖ ਦਿੱਤੀ ਹੈ। ਜਨਤਾ ਵਿਚ ਬਿਆਨ ਦਿੱਤੇ ਜਾਂਦੇ ਹਨ ਪਰ ਬਾਅਦ ਵਿਚ ਕਿਹਾ ਜਾਂਦਾ ਹੈ ਕਿ ਫ਼ਲਾਣੀ ਅੜਚਣ ਆ ਗਈ ਹੈ ਇਸ ਕਰਕੇ ਸਰਕਾਰ ਆਪਣੇ ਕੀਤੇ ਵਾਇਦੇ ਨੂੰ ਪੂਰਾ ਨਹੀਂ ਕਰ ਸਕਦੀ। ਮੈਂ ਇਕ ਛੋਟੀ ਜਿਹੀ ਮਿਸਾਲ ਦਿੰਦਾ ਹਾਂ ਜਿਹੜੀ ਕਿ ਇਸ ਦੇ ਨਾਲ ਢੁਕਦੀ ਹੈ। ਚੇਅਰਮੈਨ ਸਾਹਿਬ, ਪਹਿਲਾਂ ਤਾਂ ਇਹ ਕੀਤਾ ਜਾਂਦਾ ਹੈ ਕਿ ਜਿਹੜਾ ਵੱਡਾ ਆਦਮੀ ਹੁੰਦਾ ਹੈ ਉਸ ਨੂੰ ਜਾਇਦਾਦ ਬਣਾਉਣ ਦਾ ਖਿਆਲ ਦਿੱਤਾ ਜਾਂਦਾ ਹੈ। ਜਿਵੇਂ ਕਿ ਕੋਲਡ ਸਟੋਰੇਜ ਲਈ ਲੋਨ ਦੇਣ ਲਈ ਕਿਹਾ ਜਾਂਦਾ ਹੈ। ਜੇਕਰ ਅੱਠ ਲੱਖ ਰੁਪਿਆ ਲੈਣਾ ਹੁੰਦਾ ਹੈ ਤਾਂ 10 ਲੱਖ ਰੁਪਏ ਦੀ ਪਲਾਨ ਬਣਾਈ ਜਾਂਦੀ ਹੈ। ਔਰ ਜਿਹੜਾ ਉਸ ਨੇ ਆਪਣੇ ਪਾਸੋਂ ਪੈਸਾ ਜ਼ਰੂਰੀ ਲਗਾਉਣਾ ਹੁੰਦਾ ਹੈ ਉਹ ਵੀ ਲੋਨ ਵਿਚ ਪਾ ਲਿਆ ਜਾਂਦਾ ਹੈ। ਜੇਕਰ ਵਪਾਰੀ ਫਿਰ ਵੇਖਦਾ ਹੈ ਕਿ ਕੰਮ ਠੀਕ ਨਹੀਂ ਚਲੇਗਾ ਤਾਂ ਕਿਉਂਕਿ ਉਹ ਸਰਕਾਰ ਨਾਲ ਮਿਲਿਆ ਹੁੰਦਾ ਹੈ ਤਾਂ ਸਰਕਾਰ ਪਾਸੋਂ ਅਖਵਾ ਦਿੰਦਾ ਹੈ ਕਿ ਸਰਕਾਰ ਉਸ ਨੂੰ ਟੇਕਓਵਰ ਕਰ ਲਵੇਗੀ। ਜੇਕਰ ਸਿਨਮਿਆਂ ਨੂੰ ਨੈਸ਼ਨੇਲਾਈਜ਼ ਕਰਨਾ ਹੋਵੇ ਤਾਂ ਸਰਕਾਰ ਜਿਸ ਨੂੰ ਛੇ ਲੱਖ ਰੁਪਿਆ ਦੇਣਾ ਹੁੰਦਾ ਹੈ ਤਾਂ ਉਸ ਨੂੰ ਅੱਠ ਲੱਖ ਦੇ ਦਿੰਦੀ ਹੈ। ਜਿਵੇਂ ਕਿ ਹਿੰਦੁਸਤਾਨ ਦੇ ਇਕ ਹੋਣਹਾਰ ਨੌਜਵਾਨ ਨੂੰ 18 ਕਰੋੜ ਰੁਪਿਆ ਦਿੱਤਾ ਗਿਆ ਫੈਕਟਰੀ ਲਗਾਉਣ ਵਾਸਤੇ। ਫ਼ੈਕਟਰੀ ਨੂੰ ਤਿੰਨ ਚਾਰ ਸਾਲ ਹੋ ਗਏ ਹਨ।

**Mr. Chairman**: Please wind up.

**ਸਰਦਾਰ ਬਲਵਿੰਦਰ ਸਿੰਘ ਭੂੰਦੜ**: ਚੇਅਰਮੈਨ ਸਾਹਿਬ, ਮੈਂ ਤਾਂ ਮਿਸਾਲ ਹੀ ਦੇਣ ਲਗਾ ਹਾਂ। ਉਸ ਹੋਣਹਾਰ ਨੌਜਵਾਨ ਨੇ 75 ਲੱਖ ਰੁਪਿਆ ਕਨਸਲਟਿੰਗ ਦਾ ਲੈ ਲਿਆ, ਕਾਰਾਂ ਦੀ ਤਿੰਨ ਕਰੋੜ ਦੀ ਬੁਕਿੰਗ ਹੋ ਗਈ। ਫਿਰ ਕੀ ਹੋਇਆ? ਹੁਣ ਜਿਸ ਤਰ੍ਹਾਂ ਕਿ ਮੈਂ ਕੋਲਡ ਸਟੋਰ ਦੀ ਮਿਸਾਲ ਦਿੱਤੀ ਹੈ, ਸਿਨਮਿਆਂ ਦੇ ਕੌਮੀਕਰਨ ਦੀ ਮਿਸਾਲ ਦਿੱਤੀ ਹੈ। ਜਦੋਂ ਚੈਲੰਜ ਹੋਣ ਲਗਾ ਤਾਂ ਸਰਕਾਰ ਨੇ ਕਹਿ ਦਿੱਤਾ ਕਿ ਸਰਕਾਰ ਉਸ ਨੂੰ ਆਪ ਲੈ ਲਵੇਗੀ ਜੇਕਰ ਲੋੜ ਸਮਝੇਗੀ। ਮੇਰੇ ਕਹਿਣ ਦਾ (ਘੰਟੀ) ਭਾਵ ਇਹ ਹੈ ਕਿ ਇਹ ਵਪਾਰੀ ਲੋਕ ਜਨਤਾ ਨੂੰ ਚੂੰਡ ਰਹੇ ਹਨ ਔਰ ਇਹ ਸਰਕਾਰ ਇਨ੍ਹਾਂ ਨੂੰ ਇਸ ਤਰ੍ਹਾਂ ਕਰਨ ਲਈ ਸਹਾਇਤਾ ਦਿੰਦੀ ਹੈ। ਪੰਜਾਬ ਦੀ ਜਨਤਾ ਨਾਲ ਧੱਕਾ ਕੀਤਾ ਜਾ ਰਿਹਾ ਹੈ।

**Mr. Chairman**: You have already taken 15 minutes. Please resume your seat now.

(ਇਸ ਸਮੇਂ ਸਰਦਾਰ ਪ੍ਰੇਮ ਸਿੰਘ ਪ੍ਰੇਮ ਸਪੀਚ ਕਰਨ ਲਈ ਖੜੇ ਹੋਏ।)

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਚੇਅਰਮੈਨ ਸਾਹਿਬ, ਮੈਨੂੰ ਆਪ ਦਾ ਧੰਨਵਾਦ ਕਰਨ ਦਾ ਸਮਾਂ ਜ਼ਰੂਰ ਦਿਉ। ਚੇਅਰਮੈਨ ਸਾਹਿਬ, ਮੈਂ ਸਿਰਫ ਇਤਨਾ ਹੀ ਕਹਿਣਾ ਹੈ ਕਿ ਇਨ੍ਹਾਂ ਲਫ਼ਜ਼ਾਂ ਦੇ ਨਾਲ ਮੈਂ ਆਪ ਜੀ ਦਾ ਧੰਨਵਾਦ ਕਰਦਾ ਹਾਂ ਪਰ ਇਹ ਜ਼ਰੂਰ ਕਹਾਂਗਾ ਕਿ ਜਦ ਤਕ ਸਾਡੀ ਪ੍ਰਧਾਨ ਮੰਤਰੀ ਦਾ ਰੋਜ਼ਾਨਾ ਖਰਚ 30 ਹਜ਼ਾਰ ਤੋਂ ਨਹੀਂ ਘਟਦਾ, ਔਰ ਉਹ ਲੋਕ ਚਾਰ ਚਾਰ ਲੱਖ ਦੀਆਂ ਕਾਰਾਂ ਦੀ ਸਵਾਰੀ ਕਰਨਾ ਨਹੀਂ ਛੱਡਦੇ, ਗਰੀਬਾਂ ਦਾ ਭਲਾ ਨਹੀਂ ਹੋ ਸਕਦਾ। ਬੱਸ ਇਤਨਾ ਕਹਿ ਕੇ ਮੈਂ ਆਪ ਜੀ ਦਾ ਫਿਰ ਧੰਨਵਾਦ ਕਰਦਾ ਹਾਂ।

**ਸਰਦਾਰ ਪ੍ਰੇਮ ਸਿੰਘ ਪ੍ਰੇਮ** (ਰਾਏਪੁਰ) : ਚੇਅਰਮੈਨ ਸਾਹਿਬ, ਇਹ ਬਿਲ ਜੋ ਇਸ ਹਾਊਸ ਵਿਚ ਪੇਸ਼ ਹੈ ਇਸ ਦੇ ਬਾਰੇ ਮੈਂ ਪੰਜਾਬ ਸਰਕਾਰ ਨੂੰ ਔਰ ਮਨਿਸਟਰ ਕਨਸਰਨਡ ਨੂੰ ਮੁਬਾਰਕਬਾਦ ਦਿਆਂਗਾ। ਇਸ ਪਾਸੇ ਕਾਫੀ ਦੇਰ ਤੋਂ ਲੋਕਾਂ ਦੀਆਂ ਨਜ਼ਰਾਂ ਲਗੀਆਂ ਹੋਈਆਂ ਸਨ। ਮੈਨੂੰ ਆਪਣੀ ਜ਼ਿੰਦਗੀ ਦੇ ਚਾਲੀ ਸਾਲਾਂ ਵਿਚ ਤਾਂ ਇਹ ਪਤਾ ਨਹੀਂ ਲਗਿਆ ਕਿ ਵੱਡੀਆਂ ਬਿਲਡਿੰਗਜ਼ ਵਿਚ ਕੀ ਕੀ ਹੁੰਦਾ ਹੈ। ਲੇਕਿਨ ਜਦੋਂ ਮੈਨੂੰ ਵੀ ਡੇਮੋਕ੍ਰੇਸੀ ਵਿਚ ਮਨਿਸਟਰ ਬਣਨ ਦਾ ਮੌਕਾ ਮਿਲਿਆ ਤਾਂ ਕਦੇ ਕਦੇ ਜਦੋਂ ਰਾਜ ਪਰਮੁੱਖ ਦੇ ਘਰ ਮੀਟਿੰਗ ਹੁੰਦੀ ਤਾਂ ਉਨ੍ਹਾਂ ਦੀਆਂ ਕੋਠੀਆਂ ਅਤੇ ਮਹੱਲ ਵੇਖਣ ਦਾ ਇਤਫ਼ਾਕ ਹੁੰਦਾ ਸੀ। ਜਿਨ੍ਹਾਂ ਨੂੰ ਵੇਖ ਕੇ ਮੇਰੇ ਮਨ ਵਿਚ ਅਹਿਸਾਸ ਆਉਂਦਾ ਸੀ ਕਿ ਉਨ੍ਹਾਂ ਗਰੀਬਾਂ ਦੀ ਕੀ ਹਾਲਤ ਹੈ ਜਿਹੜੇ ਕਿ ਸੜਕਾਂ ਦੀਆਂ ਪਟੜੀਆਂ ਉਤੇ ਸੌਂਦੇ ਹਨ। ਅੱਜ ਖੁਸ਼ੀ ਦੀ ਗੱਲ ਹੈ ਕਿ ਇਹ ਬਿਲ ਲਿਆਂਦਾ ਗਿਆ ਹੈ। ਇਹ ਠੀਕ ਹੈ ਕਿ ਇਸ ਬਿਲ ਦੇ ਵਿਚ ਕਮੀਆਂ ਵੀ ਹਨ। ਇਕ ਨਹੀਂ ਬਹੁਤ ਸਾਰੀਆਂ ਕਮੀਆਂ ਇਸ ਵਿਚ ਹਨ। ਲੇਕਿਨ ਬੜੀ ਖੁਸ਼ਕਿਸਮਤੀ ਦੀ ਗਲ ਹੈ ਕਿ ਜਿਹੜੀਆਂ ਅਮੈਂਡਮੈਂਟਸ ਅਸੀਂ ਦਿੱਤੀਆਂ ਹਨ, ਪੰਦਰਾਂ ਸੋਲਾਂ ਅਮੈਂਡਮੈਂਟਸ ਤਾਂ ਮੈਂ ਦਿਤੀਆਂ ਹਨ ਔਰ ਮੈਨੂੰ ਆਸ ਹੈ ਕਿ ਸਰਕਾਰ ਉਨ੍ਹਾਂ ਨੂੰ ਮੰਨ ਲਵੇਗੀ। ਮੈਂ ਸਮਝਦਾ ਹਾਂ ਕਿ ਜਿਹੜੀ ਐਕਸਪਲਾਇਟੇਸ਼ਨ ਮਜ਼ਦੂਰਾਂ ਦੀ ਹੁਣ ਹੋ ਰਹੀ ਹੈ ਉਹ ਬੰਦ ਹੋ ਜਾਵੇਗੀ। ਮਜ਼ਦੂਰ ਇੱਟਾਂ ਲਿਆਉਂਦਾ ਹੈ, ਤਰਖਾਣ ਉਸ ਨੂੰ ਬਣਾਵੇ ਦੋ ਦੋ ਚਾਰ ਚਾਰ ਰੁਪਏ ਉਨ੍ਹਾਂ ਨੂੰ ਦਿਹਾੜੀ ਦੇ ਦੇ ਕੇ ਜਦੋਂ ਬਿਲਡਿੰਗ ਤਿਆਰ ਹੋ ਜਾਵੇ ਤਾਂ ਉਸ ਵਿਚ ਕੋਈ ਰਾਜਾ ਮਹਾਰਾਜਾ ਆਣ ਕੇ ਰਹੇ ਇਹ ਕਿਤਨੀ ਮਾੜੀ ਗੱਲ ਹੈ। ਚੇਅਰਮੈਨ ਸਾਹਿਬ, ਸੈਕਟਰ ਸਤਾਰਾਂ ਵਿਚ ਇਕ ਇਕ ਸ਼ਾਪ-ਕਮ-ਫ਼ਲੈਟ ਦਾ ਕਿਰਾਇਆ ਸਤਾਰਾਂ ਅਠਾਰਾਂ ਹਜ਼ਾਰ ਰੁਪਏ ਹੈ। ਚੇਅਰਮੈਨ ਸਾਹਿਬ, ਮੈਂ ਇਕ ਮਿਸਾਲ ਦਸਦਾ ਹਾਂ ਜਿਹੜੀ ਕਿ ਤੁਸੀਂ ਕਈ ਵਾਰ ਹਾਊਸ ਨੂੰ ਦਿੰਦੇ ਹੁੰਦੇ ਹੋ। ਜਦੋਂ ਫਰਾਂਸ ਦਾ ਰੈਵੋਲਿਊਸ਼ਨ ਆਇਆ ਤਾਂ ਮਹੱਲਾਂ ਦੇ ਅਗੋਂ ਦੀ ਲੋਕਾਂ ਦੇ ਇਕ ਵੱਡੇ ਜਲੂਸ ਨੂੰ ਵੇਖ ਕੇ ਰਾਣੀ ਮੈਰੀਅਨ ਟਾਈਮ ਦਾ ਲੜਕਾ ਉਸ ਤੋਂ ਪੁੱਛਣ ਲਗਾ :

*Child* : What do they want ?

*Queen* : They want bread.

*Child* : They have no bread ?

*Queen* : Yes, they have no bread.

*Child* : Why don't they take biscuits then ?

(ਸਰਦਾਰ ਰਣਧੀਰ ਸਿੰਘ ਚੀਮਾ ਜੀ ਵਲੋਂ ਵਿਘਨ)

ਸੋ, ਚੇਅਰਮੈਨ ਸਾਹਿਬ, ਮੈਂ ਇਹ ਦੱਸ ਰਿਹਾ ਸੀ ਕਿ ਉਨ੍ਹਾਂ ਲੋਕਾਂ ਨੂੰ ਜਿਹੜੇ ਕਿ ਮਹੱਲਾਂ ਵਿਚ ਰਹਿੰਦੇ ਹਨ ਇਨ੍ਹਾਂ ਗਰੀਬਾਂ ਦੀਆਂ ਮਜਬੂਰੀਆਂ ਦਾ ਕੋਈ ਪਤਾ ਨਹੀਂ ਹੁੰਦਾ।

**ਸਰਦਾਰ ਰਣਧੀਰ ਸਿੰਘ ਚੀਮਾ** : ਤੁਹਾਡੇ ਪਾਸ ਵੀ ਕੋਠੀ ਹੈ ਉਸ ਦੀ ਵੀ ਗੱਲ ਦੱਸ ਦੇਵੋ।

**Mr. Chairman**: Order please.

**ਸਰਦਾਰ ਰਣਧੀਰ ਸਿੰਘ ਚੀਮਾ**: ਚੇਅਰਮੈਨ ਸਾਹਿਬ, ਮੈਂ ਤਾਂ ਇਨ੍ਹਾਂ ਦੀ ਕੋਠੀ ਬਾਰੇ ਹੀ ਕਿਹਾ ਹਾਂ।

**ਸਰਦਾਰ ਪ੍ਰੇਮ ਸਿੰਘ ਪ੍ਰੇਮ** : ਇਹ ਠੀਕ ਹੈ ਮੈਂ ਕੋਠੀ ਬਣਾਈ ਹੈ ਔਰ ਵਾਲ ਵਾਲ ਕਰਜ਼ੇ ਥੱਲੇ ਹੈ। ਤੁਸੀਂ ਇਸ ਤਰ੍ਹਾਂ ਵਿਘਨ ਨਾ ਪਾਉ। ਚੇਅਰਮੈਨ ਸਾਹਿਬ, ਮੈਂ ਇਕ ਗੱਲ ਕਰਨ ਲਗਾ ਸੀ। ਜੇਕਰ ਟਾਈਮ ਬਚਾਉਣਾ ਹੈ ਤਾਂ ਮੈਂ ਨਹੀਂ ਕਰਦਾ। ਸੋ ਜਿਸ ਵੇਲੇ ਬੱਚੇ ਨੇ ਪੁੱਛਿਆ ਤਾਂ ਉਸ ਨੇ ਕਿਹਾ ਕਿ ਇਹ ਲੋਕ ਰੋਟੀ ਮੰਗਦੇ ਹਨ। ਤਾਂ ਬੱਚੇ ਨੇ ਕਿਹਾ ਕਿ ਜੇ ਰੋਟੀ ਨਹੀਂ ਤਾਂ ਬਿਸਕੁਟ ਖਾ ਲੈਂਦੇ। ਔਰ ਜੇਕਰ ਬਿਸਕੁਟ ਨਹੀਂ ਤਾਂ ਕੇਕ ਖਾ ਲੈਂਦੇ। ਮੈਂ ਸਮਝਦਾ ਹਾਂ ਕਿ ਪੰਜਾਬ ਸਾਡਾ ਫਿਰ ਵੀ ਅਸੂਦਾ ਹੈ ਲੇਕਿਨ ਪੰਜਾਬ ਤੋਂ ਬਾਹਰ ਦੂਜੀ ਜਗ੍ਹਾ ਚਲੇ ਜਾਉ ਅਜੇ ਵੀ ਲੱਖਾਂ ਲੋਕ ਫੁਟ ਪਾਥਾਂ ਤੇ ਸੌਂਦੇ ਹਨ ਮੈਂ, ਚੇਅਰਮੈਨ ਸਾਹਿਬ, ਬੰਬਈ ਵਿਚ ਇਕ ਮੈਜਿਸਟਰੇਟ ਨੂੰ ਮਿਲਣ ਗਿਆ। ਉਹ ਮੈਜਿਸਟਰੇਟ ਕਿਸੇ ਔਰਤ ਦਾ ਮੁਕੱਦਮਾ ਸੁਣ ਰਿਹਾ ਸੀ ਜਿਸ ਤੇ ਕਿ ਲਾਕਰ ਨੂੰ ਚੋਰੀ ਕਰਨ ਦਾ ਇਲਜ਼ਾਮ ਸੀ। ਉਸ ਮੈਜਿਸਟ੍ਰੇਟ ਨੇ ਮੈਨੂੰ ਦੱਸਿਆ ਕਿ ਮੈਂ ਇਸ ਔਰਤ ਨੂੰ ਅਗੇ ਵੀ ਕਈ ਵਾਰ ਸਜ਼ਾ ਦੇ ਚੁਕਾ ਹਾਂ। ਇਸ ਦੇ ਪਾਸ ਮਕਾਨ ਨਹੀਂ ਹੈ। ਜਦੋਂ ਵੀ ਇਸ ਦੀ ਡਿਲਿਵਰੀ ਦਾ ਸਮਾਂ ਹੁੰਦਾ ਹੈ ਔਰ ਇਸ ਪਾਸ ਕੋਈ ਮਕਾਨ ਨਹੀਂ ਹੁੰਦਾ ਉਸ ਵੇਲੇ ਹੀ ਇਹ ਕੋਈ ਨਾ ਕੋਈ ਚੋਰੀ ਕਰਨ ਦਾ ਬਹਾਨਾ ਕਰ ਲੈਂਦੀ ਹੈ ਔਰ ਅਦਾਲਤ ਵਿਚ ਆ ਕੇ ਇਕਬਾਲ ਕਰ ਜਾਂਦੀ ਹੈ। ਡਿਲਿਵਰੀ ਤੋਂ ਪਿੱਛੋਂ ਉਹ ਚਾਰ ਪੰਜ ਮਹੀਨੇ ਦੀ ਸਜ਼ਾ ਭੁਗਤ ਕੇ ਚਲੀ ਜਾਂਦੀ ਹੈ। (ਵਿਘਨ) ਚੇਅਰਮੈਨ ਸਾਹਿਬ, ਸੜਕਾਂ ਤੇ ਸੌਣ ਵਾਲੇ ਜਿਹੜੇ ਆਦਮੀ ਹਨ ਉਹ ਵੀ ਬਾਰਸ਼ ਦੇ ਦਿਨਾਂ ਵਿਚ ਜੇਲ੍ਹਾਂ ਵਿਚ ਜਾਂਦੇ ਹਨ। ਉਹ ਕੋਈ ਨਾ ਕੋਈ ਜੁਰਮ ਕਰ ਲੈਂਦੇ ਹਨ। ਕਿਉਂਕਿ ਉਨ੍ਹਾਂ ਨੂੰ ਬਾਹਰ ਕੋਈ ਜਗਾਹ ਨਹੀਂ ਮਿਲਦੀ ਇਸ ਲਈ ਬਾਰਸ਼ਾਂ ਵਿਚ ਉਹ ਜੇਲ੍ਹਾਂ ਵਿਚ ਸਜ਼ਾ ਵਜੋਂ ਸਮਾਂ ਕੱਟ ਲੈਂਦੇ ਹਨ। ਇਸ ਕਰਕੇ ਮੈਂ ਸਮਝਦਾ ਹਾਂ ਕਿ ਇਹ ਇਕ ਇਨਕਲਾਬੀ ਬਿਲ ਹੈ। ਇਹ ਇਕ ਰੈਵੋਲਿਊਸ਼ਨਰੀ ਸਟੈਪ ਹੈ। ਔਰ ਜੋ ਕੁੱਝ ਕਾਂਗਰਸ ਪਾਰਟੀ ਨੇ ਆਪਣੇ ਮੈਨੀਫੈਸਟੋ ਵਿਚ ਦਿੱਤਾ ਹੋਇਆ ਹੈ, ਔਰ ਜਿਹੜਾ ਲੁਧਿਆਣੇ ਦੀ ਕਾਨਫਰੰਸ ਵਿਚ ਮੈਨੂੰ ਰੈਜ਼ੋਲਿਊਸ਼ਨ ਪੇਸ਼ ਕਰਨ ਦਾ ਮੌਕਾ ਮਿਲਿਆ ਸੀ ਉਸ ਮੁਤਾਬਿਕ ਅੱਜ ਮੈਨੂੰ ਖੁਸ਼ੀ ਹੈ ਕਿ ਸਾਡੀ ਸਰਕਾਰ ਸੋਸ਼ਲਿਜ਼ਮ ਵਲ ਅਗੇ ਵਧ ਰਹੀ ਹੈ।

ਚੇਅਰਮੈਨ, ਸਾਹਿਬ ਇਹ ਗਲ ਠੀਕ ਹੈ ਕਿ ਇਸ ਵਿਚ ਕਮੀਆਂ ਹਨ। ਮੇਰੇ ਕੁੱਝ ਦੋਸਤਾਂ ਨੇ ਵੀ ਦੱਸੀਆਂ ਹਨ। ਮੈਂ ਮੰਨਦਾ ਹਾਂ ਕਿ ਜੇਕਰ ਅਸੀਂ ਇਹ ਕਰ ਦੇਈਏ ਕਿ ਬਿਜ਼ਨੈਸ ਨੂੰ ਵੀ ਛੋਟ ਦੇ ਦੇਈਏ, ਕਾਮਰਸ ਨੂੰ ਵੀ ਛੋਟ ਦੇ ਦੇਈਏ ਤਾਂ ਮੈਂ ਸਮਝਦਾ ਹਾਂ ਕਿ ਇਸ ਬਿਲ ਵਿਚ ਬਾਕੀ ਕੁੱਝ ਨਹੀਂ ਰਹਿ ਜਾਂਦਾ। ਮੈਂ ਕੁਝ ਅਮੈਂਡਮੈਂਟਸ ਦਿਤੀਆਂ ਹਨ ਔਰ ਆਸ ਹੈ ਕਿ ਇਹ ਮੰਨ ਲੈਣਗੇ। ਅਸੀਂ ਕਿਉਂਕਿ ਇੰਡਸਟਰੀ ਵਿਚ ਪਿੱਛੇ ਹਾਂ ਇਸ ਲਈ ਸਰਕਾਰ ਨੇ ਔਰ ਪਾਰਟੀ ਨੇ ਮਹਿਸੂਸ ਕੀਤਾ ਹੈ ਕਿ ਇਸ ਨੂੰ ਅਜੇ ਛੋਟ ਦੇ ਦੇਣੀ ਚਾਹੀਦੀ ਹੈ ਕਿਉਂਕਿ ਪਾਰਟੀ ਦਾ ਮਨਸ਼ਾ ਹੈ ਕਿ ਇੰਡਸਟਰੀ ਸਾਰੀ ਨੂੰ ਹੀ ਨੈਸ਼ਨੇਲਾਈਜ਼ ਕਰ ਦੇਣਾ ਹੈ ਹਿੰਦ ਸਰਕਾਰ ਕਦ ਨੈਸ਼ਨੇਲਾਈਜ਼ ਕਰਦੀ ਹੈ, ਕਿਤਨਾ ਚਿਰ ਉਸ ਤੇ ਲਗਦਾ ਹੈ ਇਸ ਬਾਰੇ ਇਸ ਸਮੇਂ ਕੁਝ ਨਹੀਂ ਕਿਹਾ ਜਾ ਸਕਦਾ ਲੇਕਿਨ ਮੈਂ ਸਮਝਦਾ ਹਾਂ ਕਿ ਉਹ ਵਕਤ ਵੀ ਆਵੇਗਾ ਜਦੋਂ ਕਿ ਇੰਡਸਟਰੀ ਵੀ ਨੈਸ਼ਨੇਲਾਈਜ਼ ਹੋਵੇਗੀ। ਉਹ ਇਸ ਨੂੰ ਐਗਜ਼ਮਪਟ ਨਹੀਂ ਕਰੇਗੀ। ਇਥੇ ਚੇਅਰਮੈਨ ਸਾਹਿਬ, ਜ਼ਿਕਰ ਕੀਤਾ ਗਿਆ ਕੰਪਨਸੇਸ਼ਨ ਦਾ। ਮੈਂ ਇਸ ਦੇ ਬਾਰੇ ਵਿਚ ਅਮੈਂਡਮੈਂਟ ਦਿਤੀ ਹੈ ਕਿ 75 ਪ੍ਰਤੀਸ਼ਤ ਦੀ ਥਾਂ 50 ਪ੍ਰਤੀਸ਼ਤ, 50 ਪ੍ਰਤੀਸ਼ਤ ਦੀ ਥਾਂ 40 ਪ੍ਰਤੀਸ਼ਤ, 40 ਪ੍ਰਤੀਸ਼ਤ ਦੀ ਥਾਂ 25 ਪ੍ਰਤੀਸ਼ਤ ਅਤੇ 25 ਪ੍ਰਤੀਸ਼ਤ ਦੀ ਥਾਂ 10 ਪ੍ਰਤੀਸ਼ਤ ਕਰ ਦਿੱਤਾ ਜਾਵੇ। ਅਤੇ ਮੈਂ ਆਸ ਕਰਦਾ ਹਾਂ ਕਿ ਸਰਕਾਰ ਇਸ ਅਮੈਂਡਮੈਂਟ ਨੂੰ ਮੰਨ ਲਵੇਗੀ। ਇਹ ਇਕ ਇਨਕਲਾਬੀ ਕਦਮ ਹੈ ਜਿਹੜਾ ਕਿ ਪੰਜਾਬ ਸਰਕਾਰ ਵਲੋਂ ਚੁੱਕਿਆ ਗਿਆ ਹੈ ਅਤੇ ਇਸ ਤਰਮੀਮ ਨਾਲ ਅਪੋਜ਼ੀਸ਼ਨ ਨੂੰ ਕੋਈ ਗਿਲ੍ਹਾ ਬਾਕੀ ਨਹੀਂ ਰਹਿ ਜਾਵੇਗਾ।

[ਸਰਦਾਰ ਪ੍ਰੇਮ ਸਿੰਘ ਪ੍ਰੇਮ]

ਇਸ ਤੋਂ ਇਲਾਵਾ, ਮਿਸਟਰ ਚੇਅਰਮੈਨ, ਇਕ ਭਾਰੀ ਗੱਲ ਹੋਰ ਹੈ ਅਤੇ ਉਸ ਦਾ ਜ਼ਿਕਰ ਤੁਸੀਂ ਵੀ ਬੋਲਦਿਆਂ ਆਪਣੀ ਤਕਰੀਰ ਵਿਚ ਕੀਤਾ ਸੀ ਕਿ ਇਸ ਵਿਚ ਸਜ਼ਾ ਰੱਖੀ ਗਈ ਹੈ ਅਗਰ ਕੋਈ ਅਮਲ ਨਾ ਕਰੇ ਤਾਂ । ਇਸ ਵਿਚ ਪਰਬੰਧ ਕੀਤਾ ਗਿਆ ਹੈ ਕਿ ਸਿਵਲ ਕੋਰਟਸ ਵਿਚ ਜਾਣ ਦੀ ਥਾਂ ਕਰਿਮੀਨਲ ਕੋਰਟਸ ਨੂੰ ਇਖਤਿਆਰ ਸਮਾਇਤ ਹੋਵੇਗਾ । ਇਸ ਲਈ ਮੈਂ ਸਮਝਦਾ ਹਾਂ ਕਿ ਇਸ ਪਰੋਵੀਜ਼ਨ ਦੇ ਹੋਣ ਨਾਲ ਐਕਸਪਲਾਇਟੇਸ਼ਨ ਬਿਲਕੁਲ ਖ਼ਤਮ ਹੋ ਜਾਵੇਗੀ ਕਿ ਜੇਕਰ ਕੋਈ ਬਿਲਡਿੰਗ ਉਹ ਕਿਰਾਏ ਤੇ ਨਾ ਦੇਵੇ ਅਤੇ ਆਪ ਰਹੇ ਤਾਂ ਉਸ ਤੇ ਨਾ ਲੱਗੇ । ਪਰ ਪੰਜਾਬ ਦੇ ਹਾਲਾਤ ਇਸ ਤਰ੍ਹਾਂ ਨਹੀਂ ਅਤੇ ਸਰਕਾਰ ਅਜੇ ਇਸ ਪੁਆਇੰਟ ਤੇ ਨਹੀਂ ਪਹੁੰਚੀ । ਰੂਸ ਵਿਚ ਕਾਨੂੰਨ ਨੂੰ ਇਸ ਸਬੰਧ ਵਿਚ ਹੁਣ ਕੁਝ ਬਦਲ ਦਿੱਤਾ ਗਿਆ ਹੈ, ਮੇਰੇ ਤੋਂ ਜ਼ਿਆਦਾ ਡਾਂਗ ਸਾਹਿਬ ਜਾਣਦੇ ਹੋਣਗੇ ਕਿ ਉਥੇ ਕਾਨੂੰਨ ਇਹ ਬਦਲਿਆ ਹੈ ਕਿ ਇਕ ਆਦਮੀ ਦੋ ਮਕਾਨ ਵੀ ਰੱਖ ਸਕਦਾ ਹੈ, ਇਕ, ਇਕ ਸ਼ਹਿਰ ਵਿਚ ਅਤੇ ਦੂਜਾ, ਦੂਜੇ ਸ਼ਹਿਰ ਵਿਚ ਪਰ ਉਸ ਵਿਚ ਆਪ ਰਹਿ ਸਕਦਾ ਹੈ, ਪਰ ਕਿਰਾਏ ਤੇ ਨਹੀਂ ਦੇ ਸਕਦਾ। ਇਸ ਨਾਲ ਵੀ ਇਹ ਹੁੰਦਾ ਹੈ ਕਿ ਕਿਰਾਏ ਤੇ ਉਹ ਦੇ ਨਹੀਂ ਸਕਦਾ ਅਤੇ ਉਸ ਨੂੰ ਦੋ ਥਾਵਾਂ ਤੇ ਮੇਨਟੇਨ ਕਰਨਾ ਮੁਸ਼ਕਿਲ ਬਣ ਸਕਦਾ ਹੈ ਅਤੇ ਕੱਲ ਨਹੀਂ ਤਾਂ ਪਰਸੋਂ ਉਸ ਨੂੰ ਜ਼ਰੂਰੀ ਤੌਰ ਤੇ ਉਹ ਮਕਾਨ ਸਰੰਡਰ ਕਰਨਾ ਪਵੇਗਾ । ਸਰਕਾਰ ਇਸ ਪੱਖ ਵਿਚ ਵੀ ਸੋਚ ਸਕਦੀ ਹੈ ।

ਮੈਂ, ਮਿਸਟਰ ਚੇਅਰਮੈਨ, ਇਸ ਗੱਲ ਨੂੰ ਮੱਦੇ ਨਜ਼ਰ ਰੱਖਦੇ ਹੋਏ ਕਿ ਵਕਤ ਜ਼ਿਆਦਾ ਨਾ ਲੱਗੇ ਇਤਨੀ ਹੀ ਬੇਨਤੀ ਕਰਾਂਗਾ ਕਿ ਜਿਹੜੀਆਂ ਮੈਂ ਤਰਮੀਮਾਂ ਰੱਖੀਆਂ ਹਨ ਕੰਪੈਨਸੇਸ਼ਨ ਵਾਲੀ ਅਤੇ ਜਿਹੜੀਆਂ ਇਕ ਦੋ ਹੋਰ ਕਮੀਆਂ ਦਾ ਮੈਂ ਜ਼ਿਕਰ ਕੀਤਾ ਹੈ ਉਸ ਨੂੰ ਸਰਕਾਰ ਦੂਰ ਕਰ ਦੇਵੇਗੀ। ਇਸ ਵਿਚ ਇਕ ਹੋਰ ਖ਼ਾਮੀ ਸੀ ਕਿ ਅਰਸਾ ਤਿੰਨ ਸਾਲ ਦਾ ਦੇ ਦਿਤਾ ਗਿਆ ਸੀ ਇਸ ਦੀ ਕਮੈਂਸਮੈਂਟ ਲਈ ਪਰ ਅਸੀਂ ਅਮੈਂਡਮੈਂਟ ਦਿੱਤੀ ਹੈ ਕਿ ਇਸ ਨੂੰ ਫ਼ੌਰੀ ਤੌਰ ਤੇ ਲਾਗੂ ਕਰ ਦਿਤਾ ਜਾਵੇ ਤਾਂ ਕਿ ਤਿੰਨ ਸਾਲ ਲਾ ਕੇ ਕੋਈ ਇਸ ਗੱਲ ਦਾ ਫਾਇਦਾ ਨਾ ਉਠਾ ਸਕੇ । ਇਸ ਲਈ ਮੈਂ ਇਕ ਵੇਰ ਫਿਰ ਪੰਜਾਬ ਸਰਕਾਰ ਨੂੰ ਵਧਾਈ ਦਿੰਦਾ ਹਾਂ ਕਿ ਇਹ ਇਕ ਇਨਕਲਾਬੀ ਬਿਲ ਹੈ ਜਿਹੜਾ ਕਿ ਲਿਆਂਦਾ ਗਿਆ ਹੈ । ਇਸ ਤੋਂ ਬਾਅਦ ਪਾਰਲੀਮੈਂਟ ਨੇ ਅਤੇ ਹੋਰ ਅਸੈਂਬਲੀਆਂ ਨੇ ਵੀ ਬਿਲ ਪਾਸ ਕਰਨੇ ਹਨ ਅਤੇ ਹੋ ਸਕਦਾ ਹੈ ਕਿ ਇਹ ਸਾਡਾ ਪਾਸ ਕੀਤਾ ਕਾਨੂੰਨ ਦੂਜਿਆਂ ਲਈ ਇਕ ਮਿਸਾਲ ਬਣੇ ਅਤੇ ਜਿਹੜੇ ਜ਼ਿਆਦਾ ਤੋਂ ਜ਼ਿਆਦਾ ਸੀਲਿੰਗ ਲਗਾਣ ਦੀ ਸੋਚ ਰਹੇ ਹਨ ਉਹ ਵੀ ਢਾਈ ਲੱਖ ਹੀ ਰੱਖ ਲੈਣ ।

**ਸਰਦਾਰ ਸੁਰਜੀਤ ਸਿੰਘ ਅਟਵਾਲ** (ਫਲੌਰ) : ਚੇਅਰਮੈਨ ਸਾਹਿਬ, ਮੈਂ ਗਿਆਨੀ ਜ਼ੈਲ ਸਿੰਘ ਦੀ ਸਰਕਾਰ ਨੂੰ ਮੁਬਾਰਿਕਬਾਦ ਦਿੰਦਾ ਹਾਂ (ਵਿਘਨ) ਹਾਰ ਵੀ ਲਿਆਵਾਂਗਾ ਤੁਹਾਡੇ ਲਈ । ਇਹ ਜੋ ਅਰਬਨ ਪਰਾਪਰਟੀ ਸੀਲਿੰਗ ਬਿਲ ਇਸ ਹਾਊਸ ਵਿਚ ਪੇਸ਼ ਕੀਤਾ ਗਿਆ ਹੈ ਇਸ ਬਾਰੇ ਲੋਕਾਂ ਨੂੰ ਬੜੀ ਦੇਰ ਤੋਂ ਉਡੀਕ ਸੀ । ਦਿਹਾਤੀ ਜ਼ਮੀਨ ਦੀ ਸੀਲਿੰਗ ਬਾਰੇ ਜਦ ਬਿਲ ਪਾਸ ਹੋ ਗਿਆ ਤਾਂ ਲੋਕਾਂ ਨੂੰ ਤੌਖਲਾ ਸੀ ਕਿ ਸ਼ਹਿਰੀ ਜਾਇਦਾਦ ਦੀ ਸੀਲਿੰਗ ਦਾ ਬਿਲ ਕਿਉਂ ਨਹੀਂ ਆ ਰਿਹਾ । ਪਰ ਇਸ ਸਰਕਾਰ ਨੇ ਇਹ ਬਿਲ ਲਿਆ ਕੇ ਪਰੂਵ ਕਰ ਦਿੱਤਾ ਹੈ ਕਿ ਜੋ ਪਾਲਿਸੀ ਸਾਡੀ ਪਾਰਟੀ ਦੀ ਹੈ ਜਾਂ ਸਾਡੀ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਦੀ ਹੈ, ਉਸ ਨੂੰ ਇਹ ਸਰਕਾਰ ਜਲਦੀ ਤੋਂ ਜਲਦੀ ਅਮਲ ਦਰਾਮਦ ਕਰਨਾ ਚਾਹੁੰਦੀ ਹੈ । ਇਸ ਲਈ ਮੈਂ ਇਕ ਵੇਰ ਫਿਰ ਪੰਜਾਬ ਸਰਕਾਰ ਨੂੰ ਇਹ ਬਿਲ ਲਿਆਉਣ ਲਈ ਮੁਬਾਰਕਬਾਦ ਦਿੰਦਾ ਹਾਂ ਅਤੇ ਇਹ ਕਹਿਣਾ

ਚਾਹੁੰਦਾ ਹਾਂ ਕਿ ਇਨ੍ਹਾਂ ਨੇ ਅਰਬਨ ਪ੍ਰਾਪਰਟੀ ਸੀਲਿੰਗ ਬਿਲ ਲਿਆ ਕੇ ਇਕ ਚੰਗਾ ਅਤੇ ਸ਼ਲਾਘਾਯੋਗ ਕਦਮ ਚੁਕਿਆ ਹੈ । ਪਰ ਇਸ ਵਿਚ ਅਜੇ ਵੀ ਕਾਫ਼ੀ ਕਮੀਆਂ ਹਨ ਜਿਨ੍ਹਾਂ ਨੂੰ ਦੂਰ ਕਰਨਾ ਚਾਹੀਦਾ ਹੈ । ਇਸ ਵਿਚ ਕੋਈ ਡਾਊਟ ਨਹੀਂ ਕਿ ਜਿਹੜੀ ਸਰਕਾਰ ਬਿਲ ਲਿਆਈ ਹੈ ਉਹ ਇਨ੍ਹਾਂ ਖਾਮੀਆਂ ਨੂੰ ਵੀ ਦੂਰ ਕਰੇਗੀ । ਜਿਸ ਤਰ੍ਹਾਂ ਕੀ ਪਰੇਮ ਜੀ ਨੇ ਦੱਸਿਆ ਹੈ ਕਿ ਟ੍ਰੇਡ, ਬਿਜ਼ਨਸ ਅਤੇ ਕਾਮਰਸ ਵੀ ਇਕ ਅਮੈਂਡਮੈਂਟ ਰਾਹੀਂ ਇਸ ਸੀਲਿੰਗ ਦੇ ਹੇਠ ਲਿਆਉਣੇ ਚਾਹੀਦੇ ਹਨ ।

**Comrade Raj Kumar :** Mr. Chairman, will you ensure that the Minister concerned is present in the House ?

**Mr. Chairman :** One Member of the Cabinet is sitting. He is taking down the notes. You will get satisfactory reply.

**ਸਰਦਾਰ ਸੁਰਜੀਤ ਸਿੰਘ ਅਟਵਾਲ** : ਇਹ ਜਿਹੜਾ ਸੀਲਿੰਗ ਬਿਲ ਹੈ ਇਸ ਦੇ ਬਾਰੇ ਵਿਚ ਇਹ ਖ਼ਿਆਲ ਆਇਆ ਕਿ ਸ਼ਹਿਰਾਂ ਵਿਚ ਜਿਹੜੀਆਂ ਫੈਕਟਰੀਆਂ ਹਨ ਜਾਂ ਜਿਹੜੀ ਇੰਡਸਟਰੀ ਹੈ ਇਸ ਨੂੰ ਹਾਲ ਦੀ ਘੜੀ ਸੀਲਿੰਗ ਤੋਂ ਛੱਡ ਦਿੱਤਾ ਜਾਵੇ ਕਿਉਂਕਿ ਦਲੀਲ ਇਹ ਦਿੱਤੀ ਗਈ ਹੈ ਕਿ ਪੰਜਾਬ ਵਿਚ ਇੰਡਸਟਰੀ ਅੱਗੇ ਹੀ ਬਹੁਤ ਘੱਟ ਹੈ ਅਤੇ ਇਸ ਤਰ੍ਹਾਂ ਕਰਨ ਨਾਲ ਇੰਡਸਟਰੀ ਦੀ ਡਿਵੈਲਪਮੈਂਟ ਨਹੀਂ ਹੋਣ ਲੱਗੀ । ਮੈਂ ਇਸ ਵਿਚਾਰ ਨਾਲ ਮੁਤਫ਼ਿਕ ਨਹੀਂ । ਮੇਰੀ ਅਰਜ਼ ਸਰਕਾਰ ਪਾਸ ਇਹ ਹੈ ਕਿ ਜਿੰਨਾ ਜਲਦੀ ਤੋਂ ਜਲਦੀ ਹੋ ਸਕੇ ਇੰਡਸਟਰੀ ਨੂੰ ਨੈਸ਼ਨੇਲਾਈਜ਼ ਕਰ ਦਿਤਾ ਜਾਵੇ ਅਤੇ ਜਲਦੀ ਤੋਂ ਜਲਦੀ ਫ਼ੈਕਟਰੀਆਂ ਨੂੰ ਆਪ ਟੇਕ ਓਵਰ ਕਰ ਲਿਆ ਜਾਵੇ ਨਹੀਂ ਤਾਂ ਅਜਿਹਾ ਨਾ ਕਰਨ ਨਾਲ ਵਿਤਕਰਾ ਸਮਝਿਆ ਜਾਵੇਗਾ । ਪੇਂਡੂ ਜਾਇਦਾਦ ਦੀ ਤਿੰਨ ਵੇਰ ਸੀਲਿੰਗ ਕਰਨੀ ਪਈ ਸੀ ਸਹੀ ਲੈਵਲ ਤੇ ਲਿਆਉਣ ਲਈ । ਇਸੇ ਤਰ੍ਹਾਂ ਜਿਹੜੀਆਂ ਸਿਲੈਕਟਿਡ ਵਾਧੂ ਚੀਜ਼ਾਂ ਹਨ ਉਨ੍ਹਾਂ ਨੂੰ ਟੇਕ ਓਵਰ ਕਰਨ ਲਈ ਜਲਦੀ ਤੋਂ ਜਲਦੀ ਕਦਮ ਚੁਕਣੇ ਚਾਹੀਦੇ ਹਨ ਤਾਂ ਜੋ ਸ਼ਹਿਰਾਂ ਵਿਚ ਕੋਈ ਵਿਤਕਰਾ ਨਾ ਰਹੇ । ਜੇਕਰ ਇਹ ਕਿਹਾ ਜਾਵੇ ਕਿ ਅਗਰ ਅੱਜ ਇੰਡਸਟਰੀ ਨੂੰ ਟੇਕ ਓਵਰ ਕਰਾਂਗੇ ਤਾਂ ਨਵੀਂ ਇੰਡਸਟਰੀ ਨਹੀਂ ਲੱਗੇਗੀ ਤਾਂ ਮੈਂ ਇਹ ਸਮਝਦਾ ਹਾਂ ਕਿ ਇਹ ਗਲਤਫਹਿਮੀ ਹੈ । ਇੰਡਸਟਰੀ ਨੂੰ ਕੋਆਪਰੇਟਿਵ ਬੇਸਿਜ਼ ਤੇ ਚਲਾਇਆ ਜਾ ਸਕਦਾ ਹੈ ਅਤੇ ਇਸ ਨੂੰ ਮੈਂ ਤਾਂ ਕਹਾਂਗਾ ਕਿ ਕੋਆਪਰੇਟਿਵ ਬੇਸਿਜ਼ ਤੇ ਇਸ ਤਰ੍ਹਾਂ ਚਲਾਇਆ ਜਾਵੇ ਕਿ ਜਿਹੜੇ ਮਜ਼ਦੂਰ ਉਸ ਵਿਚ ਕੰਮ ਕਰਦੇ ਹਨ ਉਹ ਇਸ ਨੂੰ ਰਨ ਕਰਨ । ਜਿਹੜੇ ਕਿਸੇ ਇੰਡਸਟਰੀ ਨੂੰ ਚਲਾ ਰਹੇ ਹਨ ਇਹ ਉਨ੍ਹਾਂ ਨੂੰ ਦੇ ਦਿੱਤੀ ਜਾਵੇ । ਇਸ ਨਾਲ ਪਰੋਡਕਸ਼ਨ ਵੀ ਵੱਧ ਜਾਵੇਗੀ । ਇਸ ਲਈ ਮੇਰੀ ਇਹ ਬੇਨਤੀ ਹੈ ਕਿ ਇੰਡਸਟਰੀ ਨੂੰ ਕੋਆਪਰੇਟਿਵ ਸੈਕਟਰ ਵਿਚ ਚਲਾਉਣਾ ਚਾਹੀਦਾ ਹੈ । (ਪਰਸ਼ੰਸਾ) ।

ਫਿਰ ਇਹ ਕਿਹਾ ਗਿਆ ਕਿ ਇਸ ਤਰ੍ਹਾਂ ਕਰਨ ਨਾਲ ਇੰਡਸਟਰੀ ਲਗਾਣ ਲਈ ਲੋਕ ਪੈਸਾ ਨਹੀਂ ਲਗਾਣਗੇ । ਇਸ ਸਬੰਧ ਵਿਚ ਤਾਂ ਪਹਿਲਾਂ ਹੀ ਗੌਰਮਿੰਟ ਦੀ ਇਹ ਪਾਲਿਸੀ ਚੱਲ ਰਹੀ ਹੈ ਕਿ ਜਿਥੇ ਲੋਕ ਪੈਸਾ ਨਹੀਂ ਲਗਾਂਦੇ ਇੰਡਸਟਰੀ ਜੁਆਇੰਟ ਸੈਕਟਰ ਵਿਚ ਕਾਇਮ ਕੀਤੀ ਜਾ ਰਹੀ ਹੈ । ਫ਼ੈਕਟਰੀਆਂ ਲੱਗਣੀਆਂ ਸ਼ੁਰੂ ਹੋ ਗਈਆਂ ਹਨ । ਪੰਜਾਬ ਕਿਉਂਕਿ ਸਰਹੱਦੀ ਇਲਾਕਾ ਹੈ ਅਤੇ ਇਥੇ ਦੇ ਹਾਲਾਤ ਇਸ ਤਰ੍ਹਾਂ ਦੇ ਹਨ ਕਿ ਲੋਕਾਂ ਨੂੰ ਪ੍ਰਾਈਵੇਟ ਸੈਕਟਰ ਵਿਚ ਪੈਸਾ ਲਗਾਉਣ ਦੀ ਹਿੰਮਤ ਨਹੀਂ ਪੈਂਦੀ । ਉਨ੍ਹਾਂ ਨੂੰ ਇਤਬਾਰ ਨਹੀਂ ਰਿਹਾ । ਉਸ ਲਈ ਜੁਆਇੰਟ ਸੈਕਟਰ ਵਿਚ ਇੰਡਸਟਰੀ ਕਾਇਮ ਕੀਤੀ ਜਾ ਸਕਦੀ ਹੈ ਅਤੇ ਪੈਸਾ ਗੌਰਮਿੰਟ ਦਿੰਦੀ ਹੈ ।

ਮੈਂ ਇਹ ਅਰਜ਼ ਕਰਾਂਗਾ ਕਿ ਇਨ੍ਹਾਂ ਸਾਰੀਆਂ ਇੰਡਸਟਰੀਜ਼ ਨੂੰ ਸੈਂਟ ਪਰਸੈਂਟ ਟੇਕ ਓਵਰ ਕਿਉਂ ਨਾ ਕੀਤਾ ਜਾਵੇ ਜਦੋਂ ਕਿ ਉਨ੍ਹਾਂ ਦੇ ਸਾਰੇ ਸਾਧਨ ਗਵਰਨਮੈਂਟ ਨੇ ਹੀ ਦੇਣੇ ਹਨ । ਮੈਂ ਤਾਂ

[ਸਰਦਾਰ ਸੁਰਜੀਤ ਸਿੰਘ ਅਟਵਾਲ]
ਗਵਰਨਮੈਂਟ ਨੂੰ ਇਹੋ ਅਪੀਲ ਕਰਾਂਗਾ ਕਿ ਜਿਹੜਾ ਨੈਕਸਟ ਸਟੈਪ ਚੁਕਿਆ ਜਾਵੇ ਉਹ ਫੈਕਟਰੀਜ਼ ਨੂੰ, ਸਾਰੀਆਂ ਇੰਡਸਟਰੀਜ਼ ਨੂੰ ਟੇਕ ਓਵਰ ਕਰਨ ਦੇ ਲਈ ਹੀ ਚੁਕਿਆ ਜਾਵੇ ਅਤੇ ਇਨ੍ਹਾਂ ਫੈਕਟਰੀਜ਼ ਵਿਚ ਕੋਆਪਰੇਟਿਵ ਸਿਸਟਮ ਲਾਗੂ ਕੀਤਾ ਜਾਵੇ । ਅੱਜ ਜਿਤਨੇ ਸ਼ਹਿਰਾਂ ਦੇ ਵਿਚ ਮਕਾਨ ਹਨ, ਜਾਂ ਪਿੰਡ ਦੇ ਵਿਚ ਜਿਤਨੀ ਜ਼ਮੀਨ ਹੈ ਉਨ੍ਹਾਂ ਸਾਰਿਆਂ ਤੇ ਸੀਲਿੰਗ ਮੁਕਰੱਰ ਹੋ ਚੁਕੀ ਹੈ । ਇਕ ਤਰ੍ਹਾਂ ਨਾਲ ਇਨ੍ਹਾਂ ਦੀ ਫ਼ਰਦਰ ਕਿਸਮਤ ਨੂੰ ਬਲਾਕ ਕਰ ਦਿੱਤਾ ਹੈ ਸਰਕਾਰ ਨੇ ਇਹ ਵੱਡੇ ਵੱਡੇ ਇੰਡਸਟਰੀਅਲਿਸਟਸ, ਜਿਹੜੇ ਕਿ ਵੱਡੇ ਵੱਡੇ ਰਾਜੇ ਹਨ ਇਹ ਰੱਖ ਲਏ ਹਨ । ਮੈਨੂੰ ਪੂਰਨ ਵਿਸ਼ਵਾਸ ਹੈ ਕਿ ਗਿਆਨੀ ਜ਼ੈਲ ਸਿੰਘ ਦੀ ਸਰਕਾਰ ਇਸ ਪਾਸੇ ਜ਼ਰੂਰ ਧਿਆਨ ਦੇਵੇਗੀ ।

ਇਕ ਗੱਲ ਮੈਂ ਪ੍ਰਾਈਸਿਜ਼ ਦੇ ਬਾਰੇ ਵੀ ਅਰਜ਼ ਕਰ ਦੇਵਾਂ ਕਿ ਜਿਸ ਤਰ੍ਹਾਂ ਦਿਹਾਤੀ ਲੋਕਾਂ ਨੂੰ ਕੰਪੈਨਸੇਸ਼ਨ ਦਿੱਤੀ ਗਈ ਹੈ ਜੇ ਕੋਈ ਆਪਣੀ ਦਿਹਾਤ ਦੀ ਜਾਇਦਾਦ ਜਿਹੜੀ ਸਰਪੱਲਸ ਹੋਵੇ ਦੇਂਦਾ ਹੈ । ਇਸੇ ਤਰ੍ਹਾਂ ਇਸ ਸਰਕਾਰ ਨੂੰ ਇਹ ਗੱਲ ਵੀ ਓਨ ਕਰਨੀ ਚਾਹੀਦੀ ਹੈ ਕਿ ਉਤਨੀ ਹੀ ਕੰਪਨਸੇਸ਼ਨ ਸ਼ਹਿਰੀ ਜਾਇਦਾਦ ਦੇ ਬਾਰੇ ਵਿਚ ਵੀ ਦਿੱਤੀ ਜਾਵੇਗੀ। ਸੋਸ਼ਲਿਜ਼ਮ ਦੀ ਜਿਹੜੀ ਨੀਤੀ ਹੈ ਉਹ ਹਰ ਥਾਂ ਇਕੋ ਜਿਹੀ ਹੋਣੀ ਚਾਹੀਦੀ ਹੈ । ਕਨਸਟੀਚਿਊਸ਼ਨ ਵਿਚ ਹਰ ਇਕ ਦਾ ਹੱਕ ਬਰਾਬਰ ਦਾ ਹੈ। ਇਹ ਨਹੀਂ ਹੋਣਾ ਚਾਹੀਦਾ ਕਿ ਸ਼ਹਿਰਾਂ ਵਿਚ ਕੰਪੈਨਸੇਸ਼ਨ ਦਾ ਦਰ ਹੋਰ ਹੋਵੇ ਅਤੇ ਦਿਹਾਤੀ ਜਾਇਦਾਦ ਦੇ ਵਾਸਤੇ ਕੋਈ ਹੋਰ ਰੱਖਿਆ ਜਾਵੇ । ਮੈਂ ਸਮਝਦਾ ਹਾਂ ਮੇਰੀ ਇਸ ਗੱਲ ਤੇ ਵਜ਼ੀਰ ਸਾਹਿਬ ਜ਼ਰੂਰ ਵਿਚਾਰ ਕਰਨਗੇ ਅਤੇ ਸ਼ਹਿਰੀਆਂ ਦੇ ਨਾਲ ਕਿਸੇ ਤਰ੍ਹਾਂ ਦਾ ਵਿਤਕਰਾ ਨਹੀਂ ਕਰਨਗੇ । ਜਿਸ ਤਰ੍ਹਾਂ ਦੁਕਾਨਾਂ ਟੇਕ ਓਵਰ ਕਰਦੇ ਹਾਂ ਇਸੇ ਤਰ੍ਹਾਂ ਕੋਠੀਆਂ ਦਾ ਐਸਟੀਮੇਟ ਲਾ ਕੇ ਇਨ੍ਹਾਂ ਨੂੰ ਟੇਕ ਓਵਰ ਕਰਨਾ ਚਾਹੀਦਾ ਹੈ । ਕੋਈ ਵੱਖਰਾ ਸਿਸਟਮ ਨਾ ਰੱਖਿਆ ਜਾਵੇ । ਅਮਰੀਕਾ ਤੇ ਇੰਗਲੈਂਡ ਵਿਚ ਮੈਂ ਖੁਦ ਜਾ ਕੇ ਵੇਖਿਆ ਹੈ ਉਥੇ ਇੰਡੀਪੈਂਡੈਂਟ ਬੈਂਗਲੋਜ਼ ਹਨ, ਜਾਂ ਲੋਕ ਫਲੈਟਸ ਦੇ ਵਿਚ ਰਹਿੰਦੇ ਹਨ ਪਰ ਏਥੇ ਕੀ ਹੈ ਇਕ ਇਕ ਬੈਂਗਲੋ ਦੇ ਨਾਲ ਚਾਰ-ਚਾਰ ਪੰਜ-ਪੰਜ ਏਕੜ ਦੇ ਬਗੀਚੇ ਹੁੰਦੇ ਹਨ। ਮੈਂ ਸਮਝਦਾ ਹਾਂ ਇਹ ਨਹੀਂ ਹੋਣੇ ਚਾਹੀਦੇ। ਇਹ ਸਾਰੀ ਪ੍ਰਾਪਰਟੀ ਸਟੇਟ ਦੀ ਹੋਣੀ ਚਾਹੀਦੀ ਹੈ । ਫ਼ਲੈਟ ਸਿਸਟਮ ਦੇ ਨਾਲ ਮਕਾਨ ਬਣਨੇ ਚਾਹੀਦੇ ਹਨ ਤਾਂ ਕਿ ਹਰ ਕੋਈ ਆਦਮੀ ਬਰਾਬਰੀ ਦੇ ਤਰੀਕੇ ਨਾਲ ਰਹਿ ਸਕੇ । ਬੈਂਗਲੋ ਸਿਸਟਮ ਬਿਲਕੁਲ ਖਤਮ ਹੋਣਾ ਚਾਹੀਦਾ ਹੈ । ਉਨ੍ਹਾਂ ਲੋਕਾਂ ਨੂੰ ਆਪਣੀਆਂ ਆਦਤਾਂ ਬਦਲਣੀਆਂ ਚਾਹੀਦੀਆਂ ਹਨ, ਜਿਹੜੇ ਕਹਿੰਦੇ ਹਨ ਕਿ ਅਸੀਂ ਵੱਡੀਆਂ ਵੱਡੀਆਂ ਕੋਠੀਆਂ ਦੇ ਵਿਚ ਰਹਿਣਾ ਹੈ । ਮਕਾਨ ਜਾਂ ਕੋਠੀਆਂ ਉਤਨੀਆਂ ਕੁ ਹੀ ਚਾਹੀਦੀਆਂ ਹਨ ਜਿਤਨੀਆਂ ਕਿ ਕਿਸੇ ਨੂੰ ਜ਼ਰੂਰਤ ਹੋਵੇ। ਮੈਂ ਇਕ ਗੱਲ ਵਜ਼ੀਰ ਸਾਹਿਬ ਨੂੰ ਹੋਰ ਕਹਿਣੀ ਚਾਹੁੰਦਾ ਹਾਂ ਕਿਉਂਕਿ ਹਾਊਸਿੰਗ ਬੋਰਡ ਵੀ ਇਨ੍ਹਾਂ ਦੇ ਅੰਡਰ ਹੀ ਹੈ, ਉਹ ਇਹ ਕਿ ਜਿਥੇ ਅਰਬਨ ਪ੍ਰਾਪਰਟੀ ਦਾ ਬਿਲ ਪਾਸ ਹੋਣਾ ਹੈ ਉਸ ਦੇ ਨਾਲ ਦੇ ਨਾਲ ਇਹ ਹਾਊਸਿੰਗ ਬੋਰਡ ਨੂੰ ਵੀ ਹਦਾਇਤਾਂ ਕਰਨ ਕਿ ਉਹ ਆਪਣੀਆਂ ਸਾਰੀਆਂ ਸਕੀਮਾਂ ਸ਼ਹਿਰ ਦੇ ਵਿਚ ਚਾਲੂ ਕਰਨ, ਤਾ ਕਿ ਇਕੁਐਲਟੀ ਆਵੇ । ਜਿਹੜੇ ਬੰਗਲਿਆਂ ਵਿਚ ਰਹਿੰਦੇ ਹਨ ਜਾਂ ਹੋਰ ਮਕਾਨਾਂ ਦੇ ਵਿਚ ਰਹਿੰਦੇ ਹਨ ਉਹ ਕੋਈ ਵਿਤਕਰਾ ਨਾ ਸਮਝਣ (ਵਿਘਨ-ਸ਼ੋਰ), ਮੈਂ ਇਕ ਗੱਲ ਇਹ ਵੀ ਅਰਜ਼ ਕਰਨੀ ਹੈ ਕਿ ਕੁਝ ਮੈਂਬਰਾਂ ਦਾ ਇਹ ਖਿਆਲ ਹੈ ਕਿ ਜਿਹੜੀਆਂ ਹੁਣ ਅਮੈਂਡ-ਮੈਂਟਸ ਆਈਆਂ ਹਨ ਅਗਰ ਇਨ੍ਹਾਂ ਵਿਚੋਂ ਕੁਝ ਮੰਨ ਲਈਆਂ ਜਾਣ ਤਾਂ ਇਹ ਬਿਲ ਹੋਰ ਵੀ ਇਨਕਲਾਬੀ ਹੋ ਸਕਦਾ ਹੈ, ਇਹ ਲੋਕਾਂ ਦੇ ਲਈ ਹੋਰ ਵੀ ਯੂਜ਼ਫੂਲ ਸਾਬਤ ਹੋ ਸਕਦਾ ਹੈ । ਮੈਂ ਸਮੁਝਦਾ ਹਾਂ ਜਿਹੜੀਆਂ ਮੰਨਣ ਵਾਲੀਆਂ ਹਨ ਜੇ ਵਜ਼ੀਰ ਸਾਹਿਬ ਪਹਿਲਾਂ ਹੀ ਵਜ਼ਾਹਤ ਕਰ ਦੇਣ ਤਾਂ ਹਾਊਸ ਦਾ ਕਾਫੀ ਸਮਾਂ ਬਚ ਸਕਦਾ ਹੈ ਅਤੇ ਜਿਨ੍ਹਾਂ ਮੈਂਬਰਾਂ ਨੇ ਬੋਲਣਾ ਹੈ ਉਨ੍ਹਾਂ ਨੂੰ ਬੋਲਣ

ਦੇ ਵਿਚ ਵੀ ਕਾਫ਼ੀ ਸੌਖ ਹੋ ਸਕਦੀ ਹੈ । ਆਖ਼ਿਰ ਵਿਚ ਮੈਂ ਇਹੋ ਅਰਜ਼ ਕਰਾਂਗਾ ਕਿ ਜਦੋਂ ਮੈਂ ਹਾਊਸ ਵਿਚ ਬੋਲਦਾ ਹਾਂ ਤਾਂ ਚੰਗੀ ਤਰ੍ਹਾਂ ਹਾਲਾਤ ਨੂੰ ਜਾਣ ਕੇ ਇਨ੍ਹਾਂ ਦੇ ਮੁਤਾਬਿਕ ਹੀ ਬੋਲਦਾ ਹਾਂ, ਕੋਈ ਉਪਰੋਂ ਗੱਲ ਨਹੀਂ ਕਰਦਾ । ਬੜੇ ਬੜੇ ਬਗਲਿਆਂ ਵਾਲਿਆਂ ਨੂੰ ਇਹ ਬੰਗਲੇ ਛੱਡਣੇ ਹੀ ਪੈਣੇ ਹਨ । ਜਿਨ੍ਹਾਂ ਬੰਗਲਿਆਂ ਵਿਚ ਬਹੁਤੀ ਅਕਾਮੋਡੇਸ਼ਨ ਹੈ ਉਨ੍ਹਾਂ ਦੀ ਪਾਰਟੀਸ਼ਨ ਕਰਕੇ ਅਪਾਰਟਮੈਂਟਸ ਬਣਾਉਣੇ ਚਾਹੀਦੇ ਹਨ । ਇਸ ਤਰ੍ਹਾਂ ਜਿਹੜੀ ਅਕਾਮੋਡੇਸ਼ਨ ਦੀ ਪ੍ਰਾਬਲਮ ਹੈ ਉਹ ਹੱਲ ਹੋ ਸਕਦੀ ਹੈ। ਆਖ਼ਿਰ ਵਿਚ ਮੈਂ ਆਪ ਦਾ ਸ਼ੁਕਰੀਆ ਅਦਾ ਕਰਦਾ ਹਾਂ ਕਿ ਤੁਸੀਂ ਮਨੂੰ ਬੋਲਣ ਦਾ ਮੌਕਾ ਦਿੱਤਾ । ਮੈਂ ਗਿਆਨੀ ਜ਼ੈਲ ਸਿੰਘ ਜੀ ਦਾ ਵੀ ਸ਼ੁਕਰਗੁਜ਼ਾਰ ਹਾਂ ਜਿਨ੍ਹਾਂ ਨੇ ਸਹੀ ਮਹਿਨਿਆਂ ਦੇ ਵਿਚ ਸੋਸ਼ਲਿਜ਼ਮ ਲਿਆਂਦਾ ਹੈ, ਇਹੋ ਜਿਹੇ ਸਟੈਪ ਲਏ ਹਨ ਜਿਨ੍ਹਾਂ ਰਾਹੀਂ ਸੋਸ਼ਲਿਜ਼ਮ ਜ਼ਰੂਰ ਆਵੇਗਾ ।

**ਸ੍ਰੀ ਸਰਦਾਰੀ ਲਾਲ ਕਪੂਰ** (ਲੁਧਿਆਣਾ) : ਇਹ ਜਿਹੜਾ ਬਿਲ ਪਾਂਡੇ ਸਾਹਿਬ ਨੇ ਪੇਸ਼ ਕੀਤਾ ਹੈ ਮੈਂ ਇਸ ਲਈ ਉਨ੍ਹਾਂ ਨੂੰ ਅਤੇ ਉਨ੍ਹਾਂ ਦੀ ਸਰਕਾਰ ਨੂੰ ਮੁਬਾਰਕਬਾਦ ਦੇਂਦਾ ਹਾਂ । ਭਾਵੇਂ ਇਸ ਦੇ ਲਾਗੂ ਕਰਨ ਦੇ ਵਿਚ ਕਾਫ਼ੀ ਮੁਸ਼ਕਲਾਤਾਂ ਹਨ । ਇਹ ਬਿਲ ਜਦੋਂ ਸਿਲੈਕਟ ਕਮੇਟੀ ਨੂੰ ਭੇਜਿਆ ਸੀ ਉਸ ਵੇਲੇ ਕਾਫ਼ੀ ਚੀਜ਼ਾਂ ਇਤਰਾਜ਼ਯੋਗ ਸਨ ਪਰ ਹੁਣ ਇਹ ਕਾਫ਼ੀ ਤਬਦੀਲ ਹੋ ਗਿਆ ਹੈ । ਜਿਹੜੀਆਂ ਅਮੈਂਡਮੈਂਟਸ ਆਈਆਂ ਹਨ ਉਨ੍ਹਾਂ ਦੇ ਪੜ੍ਹਨ ਤੋਂ ਪਤਾ ਲਗਦਾ ਹੈ ਕਿ ਇਹ ਬੜੀਆਂ ਹੀ ਇਨਕਲਾਬੀ ਅਮੈਂਡਮੈਂਟਾਂ ਹਨ, ਜੇ ਇਹ ਮੰਨ ਲਈਆਂ ਜਾਣ ਤਾਂ ਵਾਕੇ ਹੀ ਇਹ ਇਕ ਇਨਕਲਾਬੀ ਬਿਲ ਬਣ ਜਾਂਦਾ ਹੈ । ਇਹ ਬਿਲ ਪਾਸ ਕਰਨ ਦਾ ਸਭ ਤੋਂ ਵੱਡਾ ਮਕਸਦ ਹੈ ਕਿ ਜਿਹੜਾ ਲੋਕਾਂ ਦੇ ਦਿਲਾਂ ਵਿਚ ਹਰ ਚੀਜ਼ ਤੇ ਕਬਜ਼ਾ ਕਰਕੇ ਜਮ੍ਹਾਂ ਕਰਨ ਦਾ ਲਾਲਚ ਹੈ, ਇਹ ਗੱਲ ਹੋ ਜਾਣ ਨਾਲ ਉਨ੍ਹਾਂ ਦਾ ਖ਼ਿਆਲ ਹੁਣ ਹੱਟ ਜਾਵੇਗਾ ।

ਜਿਹੜੀਆਂ ਕੋਠੀਆਂ ਜਾਂ ਜਗ੍ਹਾ ਆਉਣੀਆਂ ਹਨ ਉਹ ਇਸ ਲਿਹਾਜ਼ ਨਾਲ ਆਉਣ ਕਿ ਗ਼ਰੀਬ ਆਦਮੀਆਂ ਨੂੰ ਵੀ ਰਹਿਣ ਲਈ ਥਾਂ ਮਿਲ ਸਕੇ । ਅੱਜ ਗ਼ਰੀਬ ਆਦਮੀ ਦੇ ਦਿਲ ਵਿਚ ਇਹ ਖਿਆਲ ਆਉਂਦਾ ਹੈ ਕਿ ਮੇਰੇ ਕੋਲ ਤਾਂ ਰਹਿਣ ਲਈ ਵੀ ਜਗ੍ਹਾ ਨਹੀਂ ਅਤੇ ਅਮੀਰ ਆਦਮੀ 15-15 ਔਰ 20-20 ਲੱਖ ਰੁਪਏ ਦੀ ਜਾਇਦਾਦ ਬਣਾ ਕੇ ਕਿਰਾਏ ਤੇ ਚਾੜ੍ਹ ਦਿੰਦਾ ਹੈ । ਚੇਅਰਮੈਨ ਸਾਹਿਬ, ਮੈਂ ਐਸੇ ਲੋਕਾਂ ਨੂੰ ਜਾਣਦਾ ਹਾਂ ਕਿ ਜਿਹੜੇ 30-30 ਜਾਂ 40-40 ਸਾਲ ਤੋਂ ਕਰਾਏ ਤੇ ਬੈਠੇ ਹਨ ਔਰ ਇਤਨੀ ਉਨ੍ਹਾਂ ਦੀ ਤਨਖਾਹ ਨਹੀਂ ਜਿਤਨਾ ਉਹ ਕਿਰਾਇਆ ਦੇ ਰਹੇ ਹਨ । ਖਾਨਦਾਨਾਂ ਦੇ ਖਾਨਦਾਨ ਕਿਰਾਇਆ ਦੇ ਰਹੇ ਹਨ । ਮੈਂ ਸਮਝਦਾ ਹਾਂ ਕਿ ਜਦੋਂ ਸੀਲਿੰਗ ਲੱਗੇ ਤਾਂ ਉਹ ਮਕਾਨ ਜਾਂ ਦੁਕਾਨਾਂ ਜੋ ਇਸ ਤਰ੍ਹਾਂ ਹਾਸਲ ਹੋਣ ਉਹ ਉਨ੍ਹਾਂ ਕਿਰਾਏ ਦੇਣ ਵਾਲਿਆਂ ਨੂੰ ਦੇ ਦੇਣੀਆਂ ਚਾਹੀਦੀਆਂ ਹਨ ਜਿਹੜੇ ਕਿ ਮੁਦਤਾਂ ਤੋਂ ਕਿਰਾਇਆ ਭਰ ਰਹੇ ਹਨ । ਉਨ੍ਹਾਂ ਤੋਂ ਅਸਾਨ ਜਿਹੀਆਂ ਕਿਸ਼ਤਾਂ ਲੈ ਕੇ ਉਨ੍ਹਾਂ ਨੂੰ ਮਕਾਨਾਂ ਦਾ ਮਾਲਕ ਬਣਾ ਦੇਣਾ ਚਾਹੀਦਾ ਹੈ ।

ਚੇਅਰਮੈਨ ਸਾਹਿਬ ਇਹ ਇਕ ਨਵੀਂ ਪ੍ਰਥਾ ਹੈ, ਨਵਾਂ ਕਦਮ ਹੈ ਸੋਸ਼ਲਿਜ਼ਮ ਵਲ। ਚੇਅਰਮੈਨ ਸਾਹਿਬ, ਇਸ ਵਿਚ 2 ਚੀਜ਼ਾਂ ਹੋਰ ਹਨ। ਇਕ ਤਾਂ ਜੇ ਇਹ ਚਾਹੁੰਦੇ ਤਾਂ ਜੁਆਇੰਟ ਫ਼ੈਮਲੀ ਬਾਰੇ ਚੁੱਪ ਕਰਕੇ ਲੰਘ ਸਕਦੇ ਸੀ ਪਰ ਇਨ੍ਹਾਂ ਨੇ ਹਿੰਦੂ ਜੁਆਇੰਟ ਫ਼ੈਮਲੀ ਬਾਰੇ ਵੀ ਇਹ ਕੀਤਾ ਹੈ ਕਿ ਹਰ ਇਕ ਦੀ ਆਪਣੀ ਆਪਣੀ ਜਾਇਦਾਦ ਵੀ ਰਖੀ ਹੈ ਅਤੇ ਸਾਂਝੀ ਜਾਇਦਾਦ ਵੀ ਰਖੀ ਹੈ। ਇਸ ਨਾਲ ਮੈਂ ਸਮਝਦਾ ਹਾਂ ਕਿ ਇਹ ਬਿਲ ਇਨਕਲਾਬੀ ਬਣ ਗਿਆ ਹੈ। ਇਸ ਤਰ੍ਹਾਂ ਇਨ੍ਹਾਂ ਨੇ ਕਿਸੇ ਨੂੰ ਨਿਕਲਣ ਦਾ ਰਾਹ ਨਹੀਂ ਛੱਡਿਆ। ਜਿਹੜੇ ਲੋਕ ਇਸ ਮੈਨਟੈਲਿਟੀ ਦੇ ਹਨ ਕਿ ਲੋਕਾਂ ਨੂੰ ਲੁਟ ਪੁਟ ਕੇ ਆਪਣਾ ਧਨ ਜਮ੍ਹਾਂ ਕਰੀ ਜਾਂਦੇ ਸੀ ਔਰ ਆਪਣੇ ਆਪ ਨੂੰ ਉਚਾ ਔਰ ਰਾਹ ਜਾਂਦੇ ਗਰੀਬ ਆਦਮੀ ਨੂੰ ਫ਼ਕੀਰ ਸਮਝਦੇ ਸੀ ਇਹ ਬਿਲ ਉਨ੍ਹਾਂ ਦੀ ਇਸ ਮੈਨਟੈਲਿਟੀ ਨੂੰ ਖ਼ਤਮ ਕਰਨ ਲਈ ਇਨਕਲਾਬੀ ਸਿੱਧ ਹੋਵੇਗਾ ।

[ਸ੍ਰੀ ਸਰਦਾਰੀ ਲਾਲ ਕਪੂਰ]

ਫਿਰ ਚੇਅਰਮੈਨ ਇਸ ਬਿਲ ਵਿਚ ਕੁਝ ਅਦਾਰੇ ਛੱਡੇ ਗਏ ਹਨ। ਜਿਸ ਤਰ੍ਹਾਂ ਕਿ ਗੁਰਦਵਾਰੇ, ਮੰਦਿਰ, ਧਰਮਸ਼ਾਲਾਵਾਂ ਅਤੇ ਸਕੂਲ ਆਦਿ। ਮੈਂ ਸਮਝਦਾ ਹਾਂ ਕਿ ਇਹ ਇਕ ਬਹੁਤ ਹੀ ਸਮਝਦਾਰੀ ਦੀ ਗੱਲ ਕੀਤੀ ਗਈ ਹੈ। ਪਰ ਇਸ ਦੇ ਨਾਲ ਹੀ ਮੈਂ ਮਨਿਸਟਰ ਸਾਹਿਬ ਨੂੰ ਇਹ ਵੀ ਦੱਸ ਦੇਣਾ ਚਾਹੁੰਦਾ ਹਾਂ ਕਿ ਅਜਿਹੇ ਅਦਾਰੇ ਕਈ ਬੋਗਸ ਵੀ ਹਨ। ਬਹੁਤੀ ਗਿਣਤੀ ਬੋਗਸ ਅਦਾਰਿਆਂ ਦੀ ਹੈ। ਇਸ ਲਈ ਇਨ੍ਹਾਂ ਬਾਰੇ ਪੂਰੀ ਪੜਤਾਲ ਹੋਣੀ ਚਾਹੀਦੀ ਹੈ ਅਤੇ ਜੋ ਬੋਗਸ ਅਦਾਰੇ ਹਨ ਉਨ੍ਹਾਂ ਨੂੰ ਐਗਜ਼ੈਮਪਸ਼ਨ ਨਹੀਂ ਦਿੱਤੀ ਜਾਣੀ ਚਾਹੀਦੀ। ਨਹੀਂ ਤਾਂ ਕਈ ਲੋਕ ਲੱਖਾਂ ਰੁਪਏ ਦੇ ਅਦਾਰੇ ਬਣਾ ਕੇ ਆਪਣੀ ਪ੍ਰਾਪਰਟੀ ਛੁਪਾ ਲੈਣਗੇ ਅਤੇ ਵਕਤ ਆਉਣ ਤੇ ਵੇਚ ਦੇਣਗੇ। ਮੈਂ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਇਸ ਪਾਸੇ ਵਲ ਵੀ ਧਿਆਨ ਦੇਣ। ਇਥੇ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਜੋ ਅਮੈਂਡਮੈਂਟਾਂ ਆ ਰਹੀਆਂ ਹਨ ਉਹ ਇਨਕਲਾਬੀ ਹਨ ਅਤੇ ਉਨ੍ਹਾਂ ਦੇ ਨਾਲ ਬਿਲ ਵੀ ਇਨਕਲਾਬੀ ਬਣ ਜਾਵੇਗਾ। ਮੈਂ ਉਨ੍ਹਾਂ ਨੂੰ ਪ੍ਰਾਰਥਨਾ ਕਰਾਂਗਾ ਕਿ ਅਜਿਹੀਆਂ ਅਮੈਂਡਮੈਂਟਾਂ ਜ਼ਰੂਰ ਮੰਨ ਲੈਣ ਜਿਨ੍ਹਾਂ ਕਰਕੇ ਇਹ ਬਿਲ ਹੋਰ ਵੀ ਤਾਕਤਵਰ ਹੋ ਜਾਵੇ।

ਫਿਰ, ਚੇਅਰਮੈਨ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਜਿਹੜੇ ਲੋਕ ਆਪਣੀ ਪ੍ਰਾਪਰਟੀ ਛੁਪਾਣਗੇ ਉਨ੍ਹਾਂ ਲਈ ਇਸ ਬਿਲ ਵਿਚ ਸਖਤ ਸਜ਼ਾ ਰਖੀ ਗਈ ਹੈ। ਇਹ ਇਕ ਬਹੁਤ ਹੀ ਚੰਗੀ ਗੱਲ ਕੀਤੀ ਗਈ ਹੈ ਨਹੀਂ ਤਾਂ ਆਮ ਤੌਰ ਤੇ ਇਹ ਹੁੰਦਾ ਸੀ ਕਿ ਲੋਕ ਕਿਸੇ ਨਾ ਕਿਸੇ ਤਰ੍ਹਾਂ ਆਪਣੀ ਜਾਇਦਾਦ ਛੁਪਾਣ ਦੀ ਕੋਸ਼ਿਸ਼ ਕਰਦੇ ਸੀ। ਹੁਣ ਵੀ ਜਿਹੜੇ ਤਰੀਕਾਕਾਰ ਲੋਕ ਹਨ ਜਿਨ੍ਹਾਂ ਨੂੰ ਬਚਣਾ ਆਉਂਦਾ ਹੈ, ਉਹ ਹੁਣ ਵੀ ਕਿਸੇ ਨਾ ਕਿਸੇ ਕਾਨੂੰਨ ਦੀ ਆੜ ਲੈ ਕੇ ਬੱਚ ਨਿਕਲਣ ਦੀ ਕੋਸ਼ਿਸ਼ ਕਰਨਗੇ। ਮੈਂ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਇਸ ਬਿਲ ਨੂੰ ਇਸ ਤਰੀਕੇ ਨਾਲ ਇਮਪਲੀਮੈਂਟ ਕਰਨ ਕਿ ਕੋਈ ਵੀ ਇਸ ਵਿਚੋਂ ਬੱਚ ਕੇ ਨਾ ਨਿਕਲ ਸਕੇ। ਭਾਵੇਂ ਲੋਕ ਯਤਨ ਤਾਂ ਜ਼ਰੂਰ ਕਰਨਗੇ।

ਚੇਅਰਮੈਨ ਸਾਹਿਬ, ਮੈਂ ਸਮਝਦਾ ਹਾਂ ਕਿ ਇਹ ਇਕ ਇਨਕਲਾਬੀ ਬਿਲ ਹੈ ਇਸ ਲਈ ਮੈਂ ਮਨਿਸਟਰ, ਸਾਹਿਬ ਨੂੰ ਵਧਾਈ ਦਿੰਦਾ ਹਾਂ। ਪਰ ਨਾਲ ਹੀ ਇਹ ਵੀ ਕਹਾਂਗਾ ਕਿ ਇਸ ਦੀ ਇਮਪਲੀਮੈਨਟੇਸ਼ਨ ਵਲ ਧਿਆਨ ਦੇਣ। ਕਿਉਂਕਿ ਪਾਸ ਤਾਂ ਬਿਲ ਹੋ ਜਾਂਦੇ ਹਨ ਪਰ ਇਮਪਲੀਮੈਂਟ ਨਹੀਂ ਹੁੰਦੇ।

**ਸ੍ਰੀ ਸਭਾਪਤੀ** : ਜਦੋਂ ਬਿਲ ਪਾਸ ਹੋ ਗਿਆ ਤਾਂ ਲਾਗੂ ਵੀ ਹੋ ਜਾਵੇਗਾ। (The Bill, after it is passed, will be enforced.)

**ਸ੍ਰੀ ਸਰਦਾਰੀ ਲਾਲ ਕਪੂਰ**; ਚੇਅਰਮੈਨ ਸਾਹਿਬ, ਸ਼ਾਰਦਾ ਐਕਟ ਪਾਸ ਹੋਇਆ ਹੋਇਆ ਹੈ ਪਰ ਉਹ ਲਾਗੂ ਨਹੀਂ ਹੋ ਸਕਿਆ ਅਜੇ ਵੀ 3-3 ਅਤੇ 4-4 ਸਾਲ ਦੇ ਬੱਚਿਆਂ ਦੇ ਵਿਆਹ ਹੋ ਰਹੇ ਹਨ। ਇਸ ਲਈ ਮੈਂ ਮਨਿਸਟਰ ਸਾਹਿਬ ਨੂੰ ਇਹ ਪ੍ਰਾਰਥਨਾ ਕਰਾਂਗਾ ਕਿ ਇਸ ਬਿਲ ਨੂੰ ਇਸ ਤਰੀਕੇ ਨਾਲ ਇਮਪਲੀਮੈਂਟ ਕਰਨ ਕਿ ਇਸ ਵਿਚੋਂ ਕੋਈ ਵੀ ਬੱਚ ਕੇ ਨਾ ਨਿਕਲ ਸਕੇ। ਕਿਉਂਕਿ ਜੇ ਇਹ ਬਿਲ ਇਮਪਲੀਮੈਂਟ ਨਾ ਹੋਇਆ ਤਾਂ ਇਸ ਦਾ ਪਾਸ ਕਰਨ ਦਾ ਵੀ ਕੋਈ ਫ਼ਾਇਦਾ ਨਹੀਂ ਹੋਵੇਗਾ। ਬੇਸ਼ਕ ਇਸ ਬਿਲ ਦੀਆਂ ਧਰਾਵਾਂ ਨੂੰ ਪੜਨ ਤੋਂ ਇਹ ਪਤਾ ਲਗਦਾ ਹੈ ਕਿ ਕਿਸੇ ਦਾ ਬੱਚ ਨਿਕਲਣਾ ਬੜਾ ਮੁਸ਼ਕਲ ਹੈ।

ਫਿਰ, ਚੇਅਰਮੈਨ ਸਾਹਿਬ ਮੈਂ ਇਸ ਤੋਂ ਅਗਲੀ ਗੱਲ ਕਮਪੈਨਸੇਸ਼ਨ ਬਾਰੇ ਕਰਨੀ ਚਾਹੁੰਦਾ ਹਾਂ। ਇਥੇ ਇਕ ਅਮੈਂਡਮੈਂਟ ਆਈ ਹੈ। ਜਿਸ ਵਿਚ ਇਹ ਕਿਹਾ ਗਿਆ ਹੈ ਕਿ ਜਿਥੇ 75 ਹੈ ਉਥੇ 55 ਕਰ ਦਿੱਤਾ ਜਾਵੇ 50 ਦੀ ਥਾਂ ਤੇ 40 ਕਰ ਦਿੱਤਾ ਜਾਵੇ ਅਤੇ ਇਸ ਤਰ੍ਹਾਂ 25 ਦੀ ਥਾਂ ਤੇ 10 ਕੀਤਾ ਜਾਵੇ। ਮੈਂ ਸਮਝਦਾ ਹਾਂ ਕਿ ਇਹ ਇਕ ਦਰੁਸਤ ਤਰੀਕਾਕਾਰ ਹੈ। ਜੋ ਪਹਿਲਾਂ 75 ਰਖਿਆ ਗਿਆ ਸੀ ਉਹ ਗਲਤ ਹੈ।

ਫਿਰ ਇਸ ਬਾਰੇ ਮੈਂ ਇਕ ਹੋਰ ਅਰਜ਼ ਕਰਨੀ ਹੈ ਕਿ ਹਾਊਸ ਦੀ ਵੈਲਿਊ ਮਿਊਨਿਸਪਲ ਕਮੇਟੀ ਨੂੰ ਜਿਹੜਾ ਹਾਊਸ ਟੈਕਸ ਦਿੱਤਾ ਜਾਂਦਾ ਹੈ ਉਸ ਤੋਂ ਐਸਟੀਮੇਟ ਕਰਨੀ ਚਾਹੀਦੀ ਹੈ। ਕਿਉਂਕਿ ਇਕ ਸ਼ਹਿਰ ਵਿਚ ਹੀ ਇਕ ਮਕਾਨ ਇਕ ਥਾਂ ਤੇ 5 ਲੱਖ ਦਾ ਹੁੰਦਾ ਹੈ ਅਤੇ ਦੂਜੇ ਥਾਂ ਤੇ ਉਹੋ ਜਿਹਾ ਮਕਾਨ ਹੀ 2 ਲੱਖ ਦਾ ਹੁੰਦਾ ਹੈ। ਥਾਂ ਥਾਂ ਦੀ ਕੀਮਤ ਹੁੰਦੀ ਹੈ। ਕਈ ਥਾਵਾਂ ਦੀ ਤਾਂ ਇਕ ਲੱਖ ਰੁਪਿਆ ਸਿਰਫ਼ ਪਗੜੀ ਹੀ ਹੈ। ਇਸ ਲਈ ਮੇਰੇ ਖਿਆਲ ਵਿਚ ਸਹੀ ਤਰੀਕਾ ਇਹ ਹੀ ਹੋਵੇਗਾ ਕਿ ਜਿਹੜੇ ਦਰ ਨਾਲ ਮਿਊਨਿਸਪੈਲਟੀ ਨੂੰ ਹਾਊਸ ਟੈਕਸ ਦਿੱਤਾ ਜਾਂਦਾ ਹੈ ਉਸ ਦੇ ਅਧਾਰ ਤੇ ਹੀ ਉਸ ਮਕਾਨ ਦੀ ਕੀਮਤ ਪਾਈ ਜਾਵੇ। ਇਹ ਦਰੁਸਤ ਤਰੀਕਾਕਾਰ ਹੋਵੇਗਾ।

ਅਖ਼ੀਰ ਵਿਚ, ਚੇਅਰਮੈਨ ਸਾਹਿਬ, ਮੈਂ ਫਿਰ ਮਨਿਸਟਰ ਸਾਹਿਬ ਨੂੰ ਇਹ ਬਿਲ ਲਿਆਉਣ ਤੇ ਵਧਾਈ ਦਿੰਦਾ ਹਾਂ।

**ਸਰਦਾਰ ਸੁਰਜੀਤ ਸਿੰਘ (ਬਰਨਾਲਾ)**: ਚੇਅਰਮੈਨ ਸਾਹਿਬ, ਇਹ ਜੋ ਬਿਲ ਸਾਡੇ ਸਾਹਮਣੇ ਅਜ ਪੇਸ਼ ਕੀਤਾ ਗਿਆ ਹੈ, ਇਸ ਬਾਰੇ ਬੜੀ ਦੇਰ ਤੋਂ ਸੁਣਦੇ ਆ ਰਹੇ ਸੀ ਕਿ ਇਹ ਬਿਲ ਆ ਰਿਹਾ ਹੈ। ਹੁਣ ਵੀ ਇਹ ਇਸ ਲਈ ਲਿਆਏ ਹਨ ਕਿ ਹੋਰ ਟਾਲਿਆ ਨਹੀਂ ਸੀ ਜਾ ਸਕਦਾ। ਪਿਛਲੇ ਸੈਸ਼ਨ ਵਿਚ, ਤੁਹਾਨੂੰ, ਚੇਅਰਮੈਨ ਸਾਹਿਬ, ਯਾਦ ਹੋਵੇਗਾ ਕਿ ਇਹ ਮਤਾ ਪਾਸ ਕੀਤਾ ਗਿਆ ਸੀ ਕਿ ਪਾਰਲੀਮੈਂਟ ਨੂੰ ਅਧਿਕਾਰ ਦਿੱਤਾ ਜਾਵੇ ਕਿ ਉਹ ਇਸ ਬਾਰੇ ਇਕ ਬਿਲ ਬਣਾਏ। ਅਸੀਂ ਉਸ ਵੇਲੇ ਵੀ ਇਸ ਮਤੇ ਦੀ ਵਿਰੋਧਤਾ ਕੀਤੀ ਸੀ ਅਤੇ ਕਿਹਾ ਸੀ ਕਿ ਇਸ ਸਦਨ ਕੋਲ ਅਖ਼ਤਿਆਰ ਹੈ ਕਿ ਉਹ ਲੋਕਾਂ ਦੀਆਂ ਵਿਸ਼ਿਜ਼ ਦੇ ਮੁਤਾਬਕ ਹੀ ਬਿਲ ਪਾਸ ਕਰ ਸਕੇ। ਪਰ ਫਿਰ ਵੀ ਇਹ ਮਤਾ ਪਾਸ ਕਰਕੇ ਭੇਜ ਦਿੱਤਾ ਗਿਆ। ਹੁਣ ਮੇਰੀ ਰਾਏ ਵਿਚ ਬਿਨਾਂ ਉਸ ਮਤੇ ਨੂੰ ਵਾਪਸ ਲਿਆ ਜਾਂ ਰੀਸੈਂਟ ਕੀਤਿਆਂ ਇਹ ਬਿਲ ਇਥੇ ਪੇਸ਼ ਨਹੀਂ ਕੀਤਾ ਜਾ ਸਕਦਾ। ਇਹ ਕਹਿੰਦੇ ਹਨ ਕਿ ਇਨ੍ਹਾਂ ਨੇ ਐਲ. ਆਰ. ਦੀ ਐਡਵਾਈਸ ਲਈ ਹੈ। ਹੋ ਸਕਦਾ ਹੈ ਕਿ ਇਹ ਠੀਕ ਹੋਣ ਪਰ ਮੇਰੀ ਰਾਏ ਵਿਚ ਇਹ ਗਲਤ ਹੈ।

ਖੈਰ ਇਨ੍ਹਾਂ ਨੇ ਇਹ ਵਾਇਦਾ ਕੀਤਾ ਸੀ ਕਿ ਇਹ ਬਿਲ ਇਸ ਸੈਸ਼ਨ ਵਿਚ ਹੀ ਪਾਸ ਕਰਵਾਉਣਗੇ ਇਸ ਲਈ ਇਨ੍ਹਾਂ ਨੇ ਕੁਝ ਦਿਨ ਸੈਸ਼ਨ ਮੁਲਤਵੀ ਕਰਕੇ ਫਿਰ ਸੈਸ਼ਨ ਬੁਲਾਇਆ ਹੈ। ਪਰ ਮੈਂ ਸਮਝਦਾ ਹਾਂ ਕਿ ਇਹ ਇਸ ਬਿਲ ਨੂੰ ਲਿਆਉਣ ਲਈ ਮਜਬੂਰ ਸੀ। ਫਿਰ ਵੀ ਮੈਂ ਸਮਝਦਾ ਹਾਂ ਕਿ ਇਹ ਇਕ ਅੱਛੀ ਗੱਲ ਹੈ। ਇਥੇ ਜੋ ਇਹ ਬਿਲ ਲਿਆਏ ਹਨ ਇਨ੍ਹਾਂ ਨੇ ਉਸ ਦੀ ਬੜੀ ਉਪਮਾ ਕੀਤੀ ਹੈ। ਪਰ, ਚੇਅਰਮੈਨ ਸਾਹਿਬ, ਮੈਂ ਸਮਝਦਾ ਹਾਂ ਕਿ ਇਹ ਪੰਜਾਬ ਦੇ ਲੋਕਾਂ ਦੇ ਨਾਲ ਇਕ ਫ਼ਰਾਡ ਕੀਤਾ ਜਾ ਰਿਹਾ ਹੈ। ਲੋਕ ਤਾਂ ਇਹ ਆਸ ਲਾਈ ਬੈਠੇ ਸੀ ਕਿ ਜਿਸ ਤਰ੍ਹਾਂ ਲੈਂਡ ਸੀਲਿੰਗ ਹੋਣ ਕਰਕੇ ਭੋਰਾ ਭੋਰਾ ਜ਼ਮੀਨ ਮਿਲ ਗਈ ਸੀ ਉਸੇ ਤਰ੍ਹਾਂ ਹੀ ਇਹ ਮਕਾਨ ਵੀ ਮਿਲ ਜਾਣਗੇ ਜਾਂ ਦੁਕਾਨਾਂ ਵੀ ਮਿਲ ਜਾਣਗੀਆਂ ਪਰ ਇਸ ਵਿਚ ਕੁਝ ਵੀ ਨਹੀਂ ਹੈ। ਇਹ ਜਿਹੜਾ ਬਿਲ ਲਿਆਏ ਹਨ ਇਹ ਇਕ ਥੋਥਾ ਔਰ ਫੋਕਾ ਬਿਲ ਹੈ। ਇਸ ਵਿਚ ਕੋਈ ਚੀਜ਼ ਨਹੀਂ ਹੈ। ਸਿਰਫ਼ ਕੁਝ ਪੰਨੇ ਕਾਲੇ ਕਰਕੇ ਇਸ ਹਾਊਸ ਦੇ ਸਾਹਮਣੇ ਪੇਸ਼ ਕਰ ਦਿੱਤੇ ਗਏ ਹਨ। ਬਹੁਤ ਸਾਰੀਆਂ ਤਰਮੀਮਾਂ ਆਈਆਂ ਹਨ। ਇਨ੍ਹਾਂ ਦੀ ਪਾਰਟੀ ਵਲੋਂ ਵੀ ਅਤੇ ਬਾਕੀਆਂ ਵਲੋਂ ਵੀ। ਪਾਂਡੇ ਸਾਹਿਬ ਨੇ ਕਿਹਾ ਹੈ ਕਿ ਜੇ ਇਹ ਤਰਮੀਮਾਂ ਮੰਨ ਲਈਆਂ ਜਾਣ ਤਾਂ ਬੜਾ ਰੈਡੀਕਲ ਬਿਲ ਬਣ ਜਾਵੇਗਾ। ਪਰ ਮੈਂ ਕਹਾਂਗਾ ਕਿ ਰੈਡੀਕਲ ਬਿਲ ਦੀ ਹੀ ਲੋੜ ਹੈ। ਇਸ ਲਈ ਮਨਿਸਟਰ ਸਾਹਿਬ ਨੂੰ ਇਹ ਤਰਮੀਮਾਂ ਮੰਨ ਲੈਣੀਆਂ ਚਾਹੀਦੀਆਂ ਹਨ। ਜੋ ਤਰਮੀਮਾਂ ਹਨ ਉਹ ਸਵੀਕਾਰ ਕਰ ਲੈਣੀਆਂ ਚਾਹੀਦੀਆਂ ਹਨ ਤਾ ਕਿ ਸੋਸ਼ਲਿਜ਼ਮ ਦੀ ਝਲਕ ਆ ਸਕੇ। ਇਸ ਬਿਲ ਨੂੰ ਮੈਂ ਸੋਸ਼ਲਿਸਟਿਕ ਬਿਲ ਨਹੀਂ ਕਹਿ ਸਕਦਾ ਕਿਉਂਕਿ ਇਹ ਕੈਪਿਟਲਿਸਟ ਦੀ ਮਦਦ ਕਰਦਾ ਹੈ।

ਸ੍ਰੀ ਸਭਾ ਪਤੀ : ਜੇ ਤਰਮੀਮਾਂ ਐਕਸੈਪਟ ਕਰ ਲੈਣ ਤਾਂ ਮੰਨੋਗੇ ? (Will the hon. Member feel satisfied if the amendments are accepted ?)

ਸਰਦਾਰ ਸੁਰਜੀਤ ਸਿੰਘ (ਬਰਨਾਲਾ) : ਇਹ ਤਾਂ ਤਰਮੀਮ ਦੇਖ ਕੇ ਕਹਿ ਸਕਦੇ ਹਾਂ (ਵਿਘਨ) ਪਰ ਜੋ ਕੁਝ ਵੀ ਬਿਲ ਦੀ ਸ਼ਕਲ ਵਿਚ ਸਾਹਮਣੇ ਆਇਆ ਹੈ ਇਸ ਨਾਲ ਆਈ ਵਾਸ਼ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ ਅਤੇ ਹੋਰ ਕੁਝ ਨਹੀਂ ਹੈ। ਮੈਂ ਅਰਜ਼ ਕਰ ਰਿਹਾ ਸੀ ਕਿ ਇਸ ਦੇ ਮੁਤਾਬਿਕ ਕਹਿੰਦੇ ਹਨ ਕਿ ਅਸੀਂ ਕਾਫ਼ੀ ਤਰਮੀਮ ਕਰ ਰਹੇ ਹਾਂ ਪਰ ਮੈਨੂੰ ਜੋ ਮਿਲ ਸਕਿਆ ਹੈ ਉਸ ਤੋਂ ਪਤਾ ਲਗਦਾ ਹੈ ਕਿ ਸੀਲਿੰਗ ਕਿਸ ਗਲ ਤੇ ਲਗੀ ਹੈ ਸਵਾਏ ਮਕਾਨ ਤੋਂ ਹੋਰ ਕਿਸੇ ਤੇ ਸੀਲਿੰਗ ਨਹੀਂ ਹੈ ਅਤੇ ਸਿਰਫ਼ ਮਕਾਨਾਂ ਤੇ ਸੀਲਿੰਗ ਲਗਾਉਣ ਦਾ ਯਤਨ ਕੀਤਾ ਗਿਆ ਹੈ। ਹੋਰ ਬਾਕੀ ਕਿਸੇ ਤੇ ਨਹੀਂ ਲਗਾਈ ਗਈ ਹੈ। ਕਲਾਜ਼ 3 ਦੀ ਡੈਫੀਨੀਸ਼ਨ ਵਿਚ ਚੇਅਰਮੈਨ ਸਾਹਿਬ, ਦੇਖੋਗੇ :

"3(e)(ii) : any building or land used for the purpose of any trade, commerce, business or industry and any plant, machinery or other fixture affixed to or contained in any such land or building. . . . . ."

ਸਭ ਕੁਝ ਆ ਗਿਆ ਹੈ ਸਵਾਏ ਮਕਾਨਾਂ ਦੇ। ਕਈਆਂ ਦੇ ਸਾਰੇ ਦੇ ਸਾਰੇ ਬਾਜ਼ਾਰ ਹੁੰਦੇ ਹਨ ਪਰ ਉਹ ਇਸ ਡੈਫੀਨੀਸ਼ਨ ਵਿਚ ਨਹੀਂ ਆਉਂਦਾ ਹੈ। ਇਸੇ ਤਰ੍ਹਾਂ ਹੀ ਸ਼ੋ ਰੂਮ, ਜਿਵੇਂ ਕਿ ਸੱਤ ਸੈਕਟਰ ਵਿਚ ਤਿੰਨ ਤਿੰਨ, ਚਾਰ ਚਾਰ ਲੱਖ ਰੁਪਏ ਦੇ ਬਣੇ ਹੋਏ ਹਨ, ਇਹ ਵੀ ਇਸ ਡੈਫੀਨੀਸ਼ਨ ਵਿਚ ਨਹੀਂ ਆਉਂਦੇ ਹਨ। ਕਮੱਰਸ਼ਲ ਸੈਂਟਰਜ਼ ਇਹਦੇ ਵਿਚ ਨਹੀਂ ਆਉਂਦੇ। ਜ਼ਮੀਨ ਜੇ ਸਬਜ਼ੀ ਮੰਡੀ ਲਈ ਹੈ ਜਾਂ ਡੰਗਰ ਮੰਡੀ ਲਈ ਹੈ ਤਾਂ ਉਹ ਵੀ ਇਸ ਵਿਚ ਨਹੀਂ ਗਿਣੀ ਜਾਵੇਗੀ। ਸਾਰੀਆਂ ਫ਼ੈਕਟਰੀਆਂ, ਵਰਕਸ਼ਾਪਸ ਛੱਡ ਦਿੱਤੀਆਂ ਗਈਆਂ ਹਨ। ਸਿਨੇਮਾਜ਼ ਦੇ ਮੁਤੱਲਕ ਰੋਜ਼ ਕਹਿੰਦੇ ਹਨ ਕਿ ਨੈਸ਼ਨਲਾਈਜ਼ ਕਰਾਂਗੇ ਲੇਕਿਨ ਬਾਅਦ ਵਿਚ ਜੋ ਇਸ ਦੀ ਰੂਪ ਰੇਖਾ ਬਣੀ ਉਹ ਵੀ ਇਸ ਵਿਚ ਨਹੀਂ ਦਿਤੀ ਗਈ ਹੈ। ਇਸ ਵਿਚ ਕੋਲਡ ਸਟੋਰੇਜ ਛੱਡ ਦਿੱਤੇ ਗਏ ਹਨ ਕਿਉਂਕਿ ਸ਼ਾਇਦ ਕਿਸੇ ਦੀ ਥੋੜੀ ਬਹੁਤ ਇਸ ਵਿਚ ਹਿੱਸਾ ਪੱਤੀ ਹੋਵੇਗੀ। ਕੋਲਡ ਸਟੋਰੇਜ ਛੱਡੇ ਗਏ ਹਨ ਅਤੇ ਸਾਰੀਆਂ ਪ੍ਰਾਪਰਟੀਜ਼ ਛੱਡ ਦਿੱਤੀਆਂ ਗਈਆਂ ਹਨ ਅਤੇ ਮਹਿਜ਼ ਮਕਾਨ ਹੀ ਲਿੱਤੇ ਗਏ ਹਨ ਪਰ ਪੱਲੇ ਕਿਸੇ ਦੇ ਕੁਛ ਨਹੀਂ ਪੈਣਾ ਹੈ। ਲੈਂਡ ਰਿਫ਼ਾਰਮਜ਼ ਆਈਆਂ ਸਨ। ਉਸ ਦੇ ਵਿਚ ਕਹਿ ਦਿੱਤਾ ਕਿ ਮੇਜਰ ਸਨ ਦਾ ਵਖਰਾ ਯੂਨਿਟ ਹੋਵੇਗਾ। ਠੀਕ ਹੈ ਮੇਜਰ ਸਨ ਖੇਤੀ ਕਰਨ ਲਗ ਜਾਂਦਾ ਹੈ ਅਤੇ ਇਸ ਦਾ ਵਖਰਾ ਯੂਨਿਟ ਹੋਣਾ ਚਾਹੀਦਾ ਸੀ। ਕਲਾਜ਼ 4 ਵਿਚ ਸੀਲਿੰਗ ਲਿਮਿਟ ਲਗਾਉਣ ਲਗਿਆਂ ਲਿਖਿਆ ਹੈ :

"In the case of every person not being a family and in the case of every family consisting of not more than five members, the ceiling limit shall be so much urban property as does not exceed in value two lakh and fifty thousand rupees.'. . . .

ਇਸ ਦੀ ਕੀ ਇਮਪਲੀਕੇਸ਼ਨ ਹੈ। ਹਰ ਇਕ ਮੇਜਰ ਸਨ ਜਾਂ ਮੇਜਰ ਡਾਟਰ ਲਈ ਢਾਈ ਢਾਈ ਲੱਖ ਦੀ ਛੋਟ ਦਿੱਤੀ ਗਈ ਹੈ। ਇਸ ਨਾਲ ਡਿਸਕ੍ਰੀਮੀਨੇਸ਼ਨ ਆਉਂਦੀ ਹੈ। ਇਸ ਦੇ ਨਾਲ ਲੋਕਾਂ ਵਿਚ ਆਵਾਜ਼ ਉਠੇਗੀ ਕਿ ਸੋ-ਕਾਲਡ ਲੈਂਡ ਰਿਫ਼ਾਰਮਜ਼ ਲਿਆ ਜੋ ਮੁੜ ਮੁੜ ਕੇ ਜ਼ਮੀਨਾਂ ਤੇ ਤੇਸਾ ਚਲਾਉਂਦੇ ਹੋ ਅਤੇ ਇਥੇ ਸ਼ਹਿਰੀ ਪਰਾਪਰਟੀ ਨੂੰ ਕਿਉਂ ਨਹੀਂ ਛੇੜਦੇ। ਇਨ੍ਹਾਂ ਮੇਜਰ ਲੜਕੇ ਲੜਕੀਆਂ ਨੂੰ ਛੋਟ ਦਿੱਤੀ ਹੈ ਪਹਿਲਾਂ ਕਿਉਂ ਨਹੀਂ ਦਿੱਤੀ ਗਈ। ਅੱਗੇ ਜਾ ਕੇ ਕਲਾਜ਼ 4(2) ਵਿਚ ਹਿੰਦੂ ਫ਼ੈਮਿਲੀ ਸਿਸਟਮ ਵਾਲੀ ਗਲ ਹੈ ਜੇ ਕਿਸੇ ਨੇ ਹਿੰਦੂ ਫ਼ੈਮਿਲੀ ਪਰਾਪਰਟੀ ਵਿਚ ਆਪਣੇ ਆਪ ਨੂੰ ਸ਼ਾਮਿਲ ਕਰ ਦਿੱਤਾ ਹੈ ਉਹਦਾ ਹੁਣ ਅੱਡ ਯੂਨਿਟ ਗਿਣਿਆ ਜਾਵੇਗਾ :

"4(2) Where, in the case of a person being the member of a family, any urban property having been the separate property of such, person has, on the 26th September, 1971, or at any time thereafter been converted by such person into property belonging to the family through the act of impressing such separate property with the character of property belonging to the family or throwing it into the common stock of the family, then the property so converted shall, for the puroposes of this section, be deemed to be owned by such person and not by the family ".

ਹੁਣ ਕੀ ਆਏਗਾ, ਜੇ ਕਿਸੇ ਮਾਈਨਰ ਕੋਲ ਪਰਾਪਰਟੀ ਸੀ (ਵਿਘਨ) ਕਲੀਅਰ

ਤੌਰ ਤੇ ਦੋਵੇਂ ਬਚਿਆਂ ਨੂੰ ਢਾਈ ਢਾਈ ਲੱਖ ਦੀ ਪਰਾਪਰਟੀ ਛੱਡੀ ਗਈ ਹੈ ਅਤੇ ਇਨ੍ਹਾਂ ਨੂੰ ਜੁਆਇੰਟ ਫੈਮਿਲੀ ਵਿਚ ਪਾ ਲਿਆ ਗਿਆ ਹੈ । (ਵਿਘਨ) ਲੈਂਡ ਰਿਫ਼ਾਰਮਜ਼ ਰਾਹੀਂ ਜੇ ਕਿਸੇ ਬੱਚੇ ਦੇ ਨਾਂ ਤੇ ਜ਼ਮੀਨ ਸੀ ਤਾਂ ਉਹ ਸਾਰੀ ਇਕੱਠੀ ਕਰਕੇ ਇਕ ਯੂਨਿਟ ਬਣਾ ਦਿਤਾ ਗਿਆ ਹੈ ਪਰ ਇਥੇ ਵਖਰਾ ਕਰ ਦਿਤਾ ਗਿਆ ਹੈ। ਜੇ ਕਿਸੇ ਨਾਬਾਲਗ ਨੇ ਪੂਲ ਵਿਚ ਪਰਾਪਰਟੀ ਪਾ ਦਿੱਤੀ ਤਾਂ ਉਹ ਫ਼ੈਮਿਲੀ ਯੂਨਿਟ ਵਿਚ ਨਾ ਗਿਣੋ । ਇਸ ਵਿਚ ਬੜੀ ਕੋਸ਼ਿਸ਼ ਕੀਤੀ ਗਈ ਹੈ ਕਿ ਕਿਸੇ ਦੀ ਪਰਾਪਰਟੀ ਨਾ ਆਵੇ, ਕਿਸੇ ਦੀ ਜਾਇਦਾਦ ਤੇ ਅਸਰ ਨਾ ਪੈ ਸਕੇ, ਇਸ ਕਿਸਮ ਦੀ ਐਫ਼ਰਟ ਕੀਤੀ ਗਈ ਹੈ ।

ਫਿਰ ਕਿਵੇਂ ਲਾਗੂ ਹੋਣਾ ਹੈ ? ਆਪ ਨੇ ਫ਼ਰਮਾਇਆ ਸੀ ਕਿ ਕਾਨੂੰਨ ਬਣਾਏ ਜਾਂਦੇ ਹਨ ਪਰ ਸਵਾਲ ਲਾਗੂ ਹੋਣ ਦਾ ਹੈ ਕਿ ਤਿੰਨ ਸਾਲ ਇਸ ਤੇ ਕੋਈ ਅਮਲ ਨਹੀਂ ਹੋਣਾ ਹੈ । ਪਹਿਲਾਂ ਨਕਸ਼ੇ ਬਣਨਗੇ ਅਤੇ ਫਿਰ ਤਿੰਨ ਸਾਲ ਬਾਅਦ ਕਾਰਵਾਈ ਸ਼ੁਰੂ ਹੋਵੇਗੀ । ਇਹ ਵੀ ਘੱਪਲੇ ਵਾਲੀ ਗੱਲ ਹੈ । ਇਸ ਤੋਂ ਬਾਅਦ ਕਲਾਜ਼ਿਜ਼ ਡਿਲੀਟ ਕਰਨ ਵਾਲੀਆਂ ਕਲਾਜ਼ਿਜ਼ ਰਹਿ ਜਾਂਦੀਆਂ ਹਨ । ਪਹਿਲਾਂ ਵੀ ਤੁਹਾਡੇ ਸਾਹਮਣੇ ਲੈਂਡ ਲੈਜਿਸਲੇਸ਼ਨ, ਪੈਪਸੂ ਅਤੇ ਪੰਜਾਬ ਵੇਲੇ ਆਈਆਂ ਹਨ ਉਦੋਂ ਵੀ ਨਕਸ਼ੇ ਬਣਾ ਕੇ ਲੋਕਾਂ ਦੀਆਂ ਜਾਇਦਾਦਾਂ ਕਿਸ ਤਰ੍ਹਾਂ ਨਾਲ ਲਈਆਂ ਗਈਆਂ ਹਨ, ਉਹ ਤਰੀਕਾ ਵੀ ਅਪਣਾਇਆ ਜਾ ਸਕਦਾ ਸੀ । ਪਰ ਇਥੇ ਪੈਮਾਨਾ ਹੀ ਹੋਰ ਰੱਖਿਆ ਗਿਆ ਹੈ । ਉਦੋਂ ਉਨ੍ਹਾਂ ਲੋਕਾਂ ਦੀਆਂ ਜਾਇਦਾਦਾਂ ਲਈਆਂ ਜਾ ਰਹੀਆਂ ਸਨ ਜਿਨ੍ਹਾਂ ਦੀ ਆਵਾਜ਼ ਛੋਟੀ ਸੀ ਅਤੇ ਉਨ੍ਹਾਂ ਤੇ ਕੁਲਹਾੜਾ ਚਲਾਇਆ ਜਾ ਸਕਦਾ ਸੀ । ਹੁਣ ਇਥੇ ਵੋਕਲ ਸੈਕਸ਼ਨ ਦੇ ਖੇਤਰ ਨੂੰ ਪੂਰੀ ਖੁਲ੍ਹ ਦਿੱਤੀ ਗਈ ਹੈ । ਚੇਅਰਮੈਨ ਸਾਹਿਬ, ਕਲਾਜ਼ 6 ਕਹਿੰਦੀ ਹੈ :

"6—Every person owning urban property in excess of the ceiling limit at the commencement of this Act, shall, within a period of six months of such commencement, file a statement........................"

ਇਸ ਦੇ ਲਈ ਮੌਕਾ ਦੇਣਾ ਚਾਹੀਦਾ ਸੀ । (ਵਿਘਨ) ਇਸ ਤਰ੍ਹਾਂ ਨਾਲ ਸਹੀ ਸਟੇਟਮੈਂਟਸ ਨਹੀਂ ਬਣ ਸਕਦੀਆਂ । ਇਸ ਤੋਂ ਬਾਅਦ ਜੋ ਗੁੰਜਾਇਸ਼ ਦਿੱਤੀ ਹੈ ਉਹ ਗ਼ਲਤ ਹੈ । ਸਬ-ਕਲਾਜ਼ 5 ਵਿਚ ਕਹਿੰਦੇ ਹਨ :

6. (5) "Subject to any rules made in this behalf, the value of any urban property shall, for the purpose of this section, be estimated to be the price which, in the opinion of the person owning such property it would fetch if sold in the open market at the commencement of this Act. . ."

ਇਹ ਵੇਖੋ ਕਿਤਨੀ ਅੱਛੀ ਗੱਲ ਕੀਤੀ ਹੈ'। ਕੀਮਤ ਕੀ ਮੁਕੱਰਰ ਕਰਨੀ ਹੈ । ਜਿਸ ਦੀ ਪ੍ਰਾਪਰਟੀ ਹੈ ਉਹ ਇਸ ਦੀ ਕੀਮਤ ਮੁਕੱਰਰ ਕਰੇ । ਪ੍ਰਾਪਰਟੀ ਦੀ ਕੀਮਤ ਕਿੰਨੀ ਹੈ, ਇਹ ਪ੍ਰਾਪਰਟੀ ਵਾਲੇ ਨੇ ਹੀ ਅਸੈਸ ਕਰਨੀ ਹੈ । ਇਹ ਉਹਨੂੰ ਹੀ ਅਖਤਿਆਰ ਦੇ ਦਿਤਾ ਹੈ । ਕਲਾਜ਼, ਵਿਚ ਅਖਤਿਆਰ ਦਿੱਤਾ ਹੈ ਕੀਮਤ ਮੁਕੱਰਰ ਕਰਨ ਦਾ । ਕਮਲਾ ਆਦਮੀ ਘੱਟ ਅਸੈਸ ਕਰੇਗਾ ਅਤੇ ਸਿਆਣਾ ਵੱਧ ਅਸੈੱਸ ਕਰੇਗਾ ਕਿਉਂਕਿ ਇਸ ਨਾਲ ਕੰਪੈਨਸੇਸ਼ਨ ਮਿਲੇਗਾ । ਜੇ ਕੋਈ ਸੱਤ ਲੱਖ ਕੀਮਤ ਮੁਕੱਰਰ ਕਰ ਦਿੰਦਾ ਹੈ ਤਾਂ ਢਾਈ ਲੱਖ ਬਚੇਗਾ ਅਤੇ ਹੋਰ ਦਾ ਕੰਪੈਨਸੇਸ਼ਨ ਮਿਲੇਗਾ । ਕਲਾਜ਼ 5, ਸਬ-ਕਲਾਜ਼ (6), ਕਲਾਜ਼ 7 ਇਹ ਕੁਰੱਪਸ਼ਨ ਦਾ ਤਰੀਕਾ ਬਣਾਇਆ ਹੈ ਇਸ ਰਾਹੀਂ ਵੈਲਿਯੂ ਵੱਧ ਘੱਟ ਸਕੇਗੀ । ਫੇਰ ਐਕੁਆਇਰ ਕਰਨੀ ਹੈ ਜਿਹੜੀ ਪ੍ਰਾਪਰਟੀ ਸਰਪਲੱਸ ਹੋ ਜਾਂਦੀ ਹੈ ਉਸ ਨੂੰ ਐਕੁਆਇਰ ਕਰਨ ਦਾ ਫ਼ੈਸਲਾ ਕਲਾਜ਼ 9 ਥੱਲੇ ਕਰ ਦਿਤਾ ਹੈ । ਫਾਈਨਲ ਸਟੇਟਮੈਂਟ ਬਣੇਗੀ ਅਤੇ ਫ਼ੇਰ ਵੀ ਨਹੀਂ ਛੇੜਨਾ । ਉਹ ਪਰਾਪਰਟੀ ਸਰਕਾਰ ਦੀ ਨਹੀਂ ਬਣਦੀ । ਕਲਾਜ਼ 10 ਬਣਾ ਦਿਤੀ :

"10. At the expiration of a period of three years, from the commencement of this Act, the Government may acquire urban property declared to be in excess of the ceiling limit under section 9 with a view to utilising such excess urban property for a public purpose".

[ਸਰਦਾਰ ਸੁਰਜੀਤ ਸਿੰਘ ਬਰਨਾਲਾ ]

ਹੁਣ ਇਸ ਦੇ ਵਿਚ 3 ਸਾਲ ਦੀ ਛੋਟ ਦਿੱਤੀ ਗਈ ਹੈ । ਉਹ ਜਦ ਤਕ ਲਾਗੂ ਨਹੀਂ ਹੋ ਸਕਦੀ, ਕੋਈ ਕਾਰਵਾਈ ਨਹੀਂ ਹੋ ਸਕਦੀ । ਇਸ ਦੇ ਵਿਚ ਗੌਰਮਿੰਟ ਦੀ ਆਪਣੀ ਮਰਜ਼ੀ ਹੋਵੇਗੀ । (ਘੰਟੀ) ਫਿਰ ਕਿਸ ਪਰਪਜ਼ ਵਾਸਤੇ ਕਰਨੀ ਹੈ, ਪਬਲਿਕ ਪਰਪਜ਼ ਵਾਸਤੇ ਜਾਂ ਕਿਸੇ ਹੋਰ ਪਰਸਜ਼ ਵਾਸਤੇ । (ਵਿਘਨ) ਇਹ ਇਸ ਐਕਟ ਵਿਚ ਡਿਫਾਈਨ ਨਹੀਂ ਕੀਤਾ ਗਿਆ । ਪਰ ਪਬਲਿਕ ਪਰਪਜ਼ ਦੀ ਡੈਫੀਨੀਸ਼ਨ ਆ ਜਾਣੀ ਚਾਹੀਦੀ ਸੀ । ਪਬਲਿਕ ਪਰਪਜ਼ ਬਹੁਤ ਵਾਈਡ ਹੋ ਸਕਦਾ ਹੈ । ਜਿਸ ਤਰ੍ਹਾਂ ਮਹਾਂਰਾਜੇ ਦਾ ਵੱਡਾ ਪੈਲੇਸ ਲੈ ਕੇ ਉਥੋਂ ਦੇ ਐਮ. ਐਲ. ਏ. ਜਾਂ ਰਾਜਪੁਰੇ ਦੇ ਕਿਸੇ ਐਮ. ਐਲ. ਏ. ਨੂੰ ਦਿੱਤਾ ਜਾ ਸਕਦਾ ਹੈ । (ਵਿਘਨ) ਪਬਲਿਕ ਪਰਪਜ਼ ਇਹ ਵੀ ਹੋ ਸਕਦਾ ਹੈ ਕਿ ਉਹ ਮਜ਼ਦੂਰਾਂ ਨੂੰ ਉਸ ਵਿਚ ਵਸਾ ਦਿੱਤਾ ਜਾਵੇ । ਯਾਨੀ ਪਬਲਿਕ ਪਰਪਜ਼ ਕੋਈ ਵੀ ਹੋ ਸਕਦਾ ਹੈ । ਪਰ ਇਸ ਨੂੰ ਡਿਫਾਈਨ ਨਹੀਂ ਕੀਤਾ ਗਿਆ । ਇਹ ਇਨ੍ਹਾਂ ਦੀ ਡਿਸਕਰੀਸ਼ਨ ਤੇ ਛੱਡ ਦਿੱਤਾ ਗਿਆ ਹੈ । ਇਸ ਤਰ੍ਹਾਂ ਸਟਰਾਈਕ ਡਾਊਨ ਹੋਣਗੀਆਂ । ਇਸ ਲਈ ਇਸ ਤਰਫ਼ ਧਿਆਨ ਦੇਣਾ ਚਾਹੀਦਾ ਹੈ । (ਵਿਘਨ)

**ਸ੍ਰੀ ਪ੍ਰੇਮ ਗੁਪਤਾ** : ਚੇਅਰਮੈਨ ਸਾਹਿਬ, ਬਰਨਾਲਾ ਜੀ ਨੇ ਮੋਤੀ ਬਾਗ ਪੈਲੇਸ ਦਾ ਜ਼ਿਕਰ ਕਰਦਿਆਂ ਕਿਹਾ ਹੈ ਕਿ ਉਹ ਮੈਨੂੰ ਜਾਂ ਰਾਜਪੁਰੇ ਦੇ ਐਮ. ਐਲ. ਏ. ਨੇ ਲੈ ਲੈਣ ਦੀ ਕੋਸ਼ਿਸ਼ ਕੀਤੀ। (ਵਿਘਨ) ਇਸ ਚੀਜ਼ ਦੀ ਇਸ ਐਕਟ ਦੇ ਵਿਚ ਪਰੋਵੀਜ਼ਨ ਨਹੀਂ ਹੈ ਜੇ ਹੈ ਤਾਂ ਉਹ ਦੱਸ ਦੇਣ । ਇਨ੍ਹਾਂ ਦਾ ਮਹਾਰਾਜੇ ਦੇ ਨਾਲ ਐਗਰੀਮੈਂਟ ਹੋਇਆ ਹੋਵੇ ਤਾਂ ਉਹ ਦੱਸ ਦੇਣ । ਪਰ ਸਾਡਾ ਨਾਮ ਇਸ ਤਰ੍ਹਾਂ ਨਾ ਲੈਣ । (ਵਿਘਨ)

**Mr. Chairman :** That was just a passing remark in light mood.

**ਸਰਦਾਰ ਸੁਰਜੀਤ ਸਿੰਘ ਬਰਨਾਲਾ** : ਇਸ ਤੋਂ ਅੱਗੇ ਕਲਾਜ਼ 15 ਹੈ ਕਿ ਕਸਪੈਨਸੇਸ਼ਨ ਕਿਸ ਤਰ੍ਹਾਂ ਦਿੱਤੀ ਜਾਣੀ ਹੈ । ਇਹ ਇਕ ਅਨੋਖੀ ਜਿਹੀ ਗੱਲ ਹੈ । ਹਾਲਾਂ ਕਿ ਰੂਰਲ ਪ੍ਰਾਪਰਟੀ ਐਕਟ ਵਿਚ ਵੀ ਹੈ ਕਿ ਦੀ ਗੌਰਮਿੰਟ ਮੇ ਅਕੁਆਇਰ । ਪਹਿਲਾਂ ਰਾਜ਼ੀਨਾਵੇਂ ਦੀ ਗੱਲ ਆਉਂਦੀ ਹੈ । (ਵਿਘਨ) ਕਲਾਜ਼ 2 ਦੇ ਵਿਚ ਇਸ ਤਰ੍ਹਾਂ ਦਿੱਤਾ ਗਿਆ ਹੈ ਕਿ :

Where the amount can be determined by agreement between the Government and the person concerned.........

ਜੋ ਜੀਅ ਕਰੇ ਦੇ ਦਿਉ ਅਤੇ ਜਿਸ ਨੂੰ ਮਰਜ਼ੀ ਹੈ ਦੇ ਦਿਉ । ਭਾਵੇਂ ਕੋਈ ਨੀਲੀ ਪੱਗ ਵਾਲਾ ਆ ਗਿਆ ਭਾਵੇਂ ਕੋਈ ਚਿੱਟੀ ਪੱਗ ਵਾਲਾ ਹੈ ਜਾਂ ਟੋਪੀ ਵਾਲਾ ਹੈ ਜਿਸ ਤਰ੍ਹਾਂ ਮਰਜ਼ੀ ਹੈ ਕਰ ਲਵੋ । ਉਹ ਆਪਣੀ ਮਰਜ਼ੀ ਵਰਤ ਸਕਦੇ ਹਨ । ਉਨ੍ਹਾਂ ਨੂੰ ਛੋਟ ਦੇ ਦਿੱਤੀ ਗਈ ਹੈ । ਕੋਈ ਪਾਬੰਦੀ ਨਹੀਂ ਲਗਾਈ । ਕੋਈ ਕਰਾਈਟੀਰੀਆ ਨਹੀਂ ਬਣਾਇਆ ਕਿ ਇਸ ਤੋਂ ਵੱਧ ਨਹੀਂ ਦਿੱਤੀ ਜਾ ਸਕਦੀ । ਕੋਈ ਪਾਬੰਦੀ ਨਹੀਂ ਲਗਾਈ । ਜਿਸ ਦੀ 5 ਲੱਖ ਦੀ ਪ੍ਰਾਪਰਟੀ ਹੈ ਉਸ ਨੂੰ 7 ਲੱਖ ਦੇਣਾ ਹੈ । ਇਹ ਕਿਹਾ ਹੈ ਕਿ 75 ਫ਼ੀ ਸਦੀ ਲਈ ਢਾਈ ਲੱਖ ਦੇਣਾ ਹੈ ਅਤੇ ਫ਼ਿਰ ਉਸ ਤੋਂ ਬਾਅਦ 50 ਫ਼ੀ ਸਦੀ ਹੈ । ਇਹ ਬੜੀ ਨਜਾਇਜ਼ ਜਿਹੀ ਗੱਲ ਹੈ । ਇਹ ਸਭ ਕੁਝ ਅਮੀਰਾਂ ਦੀ ਖ਼ਾਤਰ ਬਣਾਇਆ ਜਾ ਰਿਹਾ ਹੈ, ਅਮੀਰਾਂ ਦੀ ਖ਼ਾਤਰ ਕੀਤਾ ਜਾ ਰਿਹਾ ਹੈ । ਜਿਨ੍ਹਾਂ ਦੇ ਕੋਲ ਲੱਖਾਂ ਰੁਪਏ ਦੀ ਜਾਇਦਾਦ ਹੈ ਉਨ੍ਹਾਂ ਨੂੰ ਫ਼ਾਇਦਾ ਦੇਣ ਵਾਸਤੇ ਇਹ ਕਰ ਰਹੇ ਹਨ । (ਵਿਘਨ) ਜਿਸ ਦੇ ਕੋਲ 10 ਲੱਖ ਦੀ ਪ੍ਰਾਪਰਟੀ ਹੈ ਉਸ ਨੂੰ ਮਿਲੇਗਾ 5,12,500 ਰੁਪਿਆ । ਇਹ ਮੈਂ ਕੈਲਕੂਲੇਟ ਕੀਤਾ ਹੈ । ਜਿਸ ਦੀ 10 ਲੱਖ ਦੀ ਸਰਪਲੱਸ ਪ੍ਰਾਪਰਟੀ ਹੈ ਉਸ ਨੂੰ ਇਤਨਾ ਮਿਲ

ਜਾਵੇਗਾ । (ਵਿਘਨ) ਚਾਹੀਦਾ ਤਾਂ ਇਹ ਸੀ ਕਿ ਕਿਸੇ ਹੱਦ ਤੱਕ ਢਾਈ ਲੱਖ, ਪੰਜ ਲੱਖ ਦਿੰਦੇ ਅਤੇ ਉਸ ਤੋਂ ਬਾਅਦ ਐਨਾ ਦਿੰਦੇ । ਇਹ ਕਮਪੈਨਸੇਸ਼ਨ ਨਾਮੀਨਲ ਦਿੱਤਾ ਜਾਣਾ ਚਾਹੀਦਾ ਸੀ ਪਰ ਇਸ ਦੇ ਵਿਚ ਖੁਲ੍ਹੀ ਛੁੱਟੀ ਉਨ੍ਹਾਂ ਨੂੰ ਫਾਇਦਾ ਦੇਣ ਵਾਸਤੇ ਦਿੱਤੀ ਗਈ ਹੈ । ਜਿਸ ਦੇ ਵਿਚ ਸਾਡੀ ਪਾਰਟੀ ਵੱਲੋਂ ਤਰਮੀਮਾਂ ਦਿੱਤੀਆਂ ਗਈਆਂ ਹਨ ਉਨ੍ਹਾਂ ਨੂੰ ਮੰਨ ਕੇ ਇਸ ਨੂੰ ਠੀਕ ਕਰਨਾ ਚਾਹੀਦਾ ਹੈ । (ਵਿਘਨ) ਪਹਿਲਾਂ ਢਾਈ ਲੱਖ ਤੇ 1,87,500 ਰੁਪਿਆ ਦੇ ਦੇਣਾ ਹੈ ਉਹ ਵੀ ਪਤਾ ਨਹੀਂ ਕਿ ਉਹ ਢਾਈ ਲੱਖ ਦੀ ਪ੍ਰਾਪਰਟੀ ਹੋਣੀ ਹੈ ਜਾਂ ਕਿ ਨਹੀਂ । (ਘੰਟੀ) ਜ਼ਮੀਨ ਦਾ 2 ਹਜ਼ਾਰ ਏਕੜ ਦਾ ਦੇਣਾ ਹੈ, ਜ਼ਮੀਨ ਭਾਵੇਂ ਜਲੰਧਰ, ਅੰਮ੍ਰਿਤਸਰ ਕਿਤੇ ਵੀ ਹੋਵੇ ਉਸ ਦਾ 2 ਹਜ਼ਾਰ ਤੋਂ ਵੱਧ ਨਹੀਂ ਦੇਣਾ । ਫਿਰ ਅਰਬਨ ਪ੍ਰਾਪਰਟੀ ਵਿਚ ਇਸ ਤਰ੍ਹਾਂ ਕਿਉਂ ਨਹੀਂ ਕੀਤਾ ਗਿਆ ? ਢਾਈ ਲੱਖ ਦੀ ਹੱਦ ਤੇ 1,87,500 ਰੁਪਿਆ ਇਨ੍ਹਾਂ ਨੇ ਉਨ੍ਹਾਂ ਨੂੰ ਦੇਣਾ ਹੈ । (ਘੰਟੀ) ਬੱਸ ਜੀ ਮੈਂ ਇਕ ਦੋ ਕਲਾਜ਼ਾਂ ਦਾ ਹੀ ਜ਼ਿਕਰ ਕਰਾਂਗਾ । ਕਲਾਜ਼ 25 ਵਿਚ ਸਬ-ਕਲਾਜ਼ 6 ਪਾਈ ਹੈ । ਉਹ ਇਸ ਤਰ੍ਹਾਂ ਹੈ :

> "A society registered under the Societies Registration Act, 1860, for the promotion of literature, science, or the fine arts, or for the diffusion of useful knowledge or for charitable purpose".

ਇਸ ਦੇ ਵਿਚ ਐਨੀ ਵੇਗ ਚੀਜ਼ ਬਣ ਗਈ ਹੈ ਕਿ ਇਸ ਦੇ ਵਿਚ ਕੁਝ ਵੀ ਆ ਸਕਦਾ ਹੈ। ਜਿੰਨੀ ਮਰਜ਼ੀ ਹੈ ਇਸ ਤਰ੍ਹਾਂ ਛੋਟ ਕਰ ਸਕਦੇ ਹਨ । ਚੇਅਰਮੈਨ ਸਾਹਿਬ, ਜੇ ਮੈਂ ਡਿਟੇਲ ਵਿਚ ਦੱਸਾਂ ਤਾਂ ਉਸ ਦੇ ਵਿਚ ਬਹੁਤ ਕਿਸਮ ਦੀ ਪ੍ਰਾਪਰਟੀ ਹੈ । (ਵਿਘਨ) ਇਸ ਦੇ ਵਿਚ ਲਿਟਰੇਚਰ ਵਾਸਤੇ ਅਤੇ ਰਿਸਰਚ ਵਾਸਤੇ ਕੰਮ ਸ਼ੁਰੂ ਕੀਤਾ ਹੋਇਆ ਹੈ । ਡਿਫੂਜ਼ਨ ਆਫ਼ ਯੂਜ਼ਫੁਲ ਨਾਲਿਜ, ਵੱਟ ਇਜ਼ ਦਿੱਸ ਵੇਗ ਟਰਮ ? ਇਸ ਤਰ੍ਹਾਂ ਦੀ ਵੇਗ ਟਰਮ ਪਾ ਕੇ ਪ੍ਰਾਪਰਟੀ ਨੂੰ ਸੇਵ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ । ਫਿਰ ਐਕਸੈਪਸ਼ਨ ਲਾ ਦਿਤੀ ਗੁਰਦੁਆਰਿਆਂ ਅਤੇ ਮੰਦਰਾਂ ਦੀ । ਮੈਂ ਇਸ ਚੀਜ਼ ਨੂੰ ਸਪੋਰਟ ਕਰਦਾ ਹਾਂ । ਬਾਕੀ ਹੋਰ ਜਿਹੜੀ ਐਕਸੈਪਸ਼ਨ ਹੈ ਉਸ ਦੀ ਮੈਂ ਸਪੋਰਟ ਨਹੀਂ ਕਰਦਾ। (ਘੰਟੀ) ਚੇਅਰਮੈਨ ਸਾਹਿਬ, ਮੈਂ ਜ਼ਿਆਦਾ ਸਮਾਂ ਨਾ ਲੈਂਦਾ ਹੋਇਆ ਬੇਨਤੀ ਕਰਾਂਗਾ ਕਿ ਜਿਹੜੀਆਂ ਅਮੈਂਡਮੈਂਟਸ ਸਾਡੀ ਪਾਰਟੀ ਵੱਲੋਂ ਅਤੇ ਕੁਝ ਕਾਮਰੇਡਾਂ ਵੱਲੋਂ ਆਈਆਂ ਹਨ ਉਨ੍ਹਾਂ ਨੂੰ ਵਿਚ ਸ਼ਾਮਿਲ ਕਰਕੇ ਫਿਰ ਪਾਸ ਕਰਵਾਓ ਤਾ ਕਿ ਇਸ ਦਾ ਰੰਗ ਰੂਪ ਕੁਝ ਚੰਗਾ ਹੋ ਜਾਵੇ ਤਾਂ ਹੀ ਇਸ ਬਿਲ ਦਾ ਸਵਾਗਤ ਹੋਵੇਗਾ । ਪਰ ਇਸ ਤਰ੍ਹਾਂ ਦੇ ਬਿਲ ਦਾ ਸਵਾਗਤ ਨਹੀਂ ਕੀਤਾ ਜਾ ਸਕਦਾ ।

**ਕਾਮਰੇਡ ਸੱਤ ਪਾਲ ਡਾਂਗ** (ਅੰਮ੍ਰਿਤਸਰ ਪੱਛਮ) : ਚੇਅਰਮੈਨ ਸਾਹਿਬ, ਮੈਂ ਜ਼ਿਆਦਾ ਸਮਾਂ ਨਹੀਂ ਲੈਣਾ । ਤੁਸੀਂ ਇਕ ਸੁਵਾਲ ਪੁਛਿਆ ਸੀ ਕਿ ਸਰਦਾਰ ਸੁਰਜੀਤ ਸਿੰਘ (ਬਰਨਾਲਾ) ਦੀ ਜੇ ਅਮੈਂਡਮੈਂਟ ਮੰਨ ਲਈ ਜਾਏ ਤਾਂ ਉਸ ਦੇ ਬਾਅਦ ਇਸ ਬਿਲ ਦੀ ਕੀ ਪੋਜ਼ੀਸ਼ਨ ਹੋਵੇਗੀ ? ਮੈਂ ਇਸ ਦੇ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ । ਚੇਅਰਮੈਨ ਸਾਹਿਬ, ਪਹਿਲੀ ਗੱਲ ਤਾਂ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਇਹ ਇਕ ਬਿਲ ਸੀ ਜਿਹੜਾ ਕਿ ਬਹੁਤ ਹੀ ਡਿਫੈਕਟਿਵ ਸੀ । ਇਕ ਸਿਲੈਕਟ ਕਮੇਟੀ ਬਣਾਈ ਗਈ । ਆਖਿਰ ਦੇ ਵਿਚ ਜਦੋਂ ਇਹ ਬਿਲ ਕਨਸਿਡਰ ਹੋਇਆ ਤਾਂ ਉਸ ਦੇ ਵਿਚ ਨਿਰੇ ਰੂਲਿੰਗ ਪਾਰਟੀ ਦੇ ਮੈਂਬਰ ਰਹਿ ਗਏ । ਜੋ ਉਨ੍ਹਾਂ ਨੇ ਬਣਾ ਕੇ ਭੇਜਿਆ ਇਟ ਵਾਜ਼ ਐਨ ਐਬਸੋਲਿਊਟਲੀ ਐਂਡ ਟੋਟਲੀ ਫਰਾਡ । (ਵਿਘਨ) ਐਡਾ ਵੱਡਾ ਫਰਾਡ ਸੀ, ਚੇਅਰ ਮੈਨ ਸਾਹਿਬ, ਉਸ ਫਰਾਡ ਨੂੰ ਇਥੇ ਪੇਸ਼ ਕਰਨ ਦੀ, ਡਿਫੈਂਡ ਕਰਨ ਦੀ ਹਿੰਮਤ ਨਹੀਂ ਹੋਈ । ਪਾਂਡੇ ਜੀ ਨੇ ਕਿਹਾ ਅਸੀਂ ਬੜੀਆਂ ਅਮੈਂਡਮੈਂਟਸ ਮਨਜ਼ੂਰ ਕਰ ਲਈਆਂ ਹਨ । ਪਤਾ ਨਹੀਂ ਉਹ ਅਮੈਂਡਮੈਂਟਸ ਕਿਹੜੀਆਂ ਹਨ ।

3.31 p.m. (ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਪਰਧਾਨਗੀ ਦੀ ਕੁਰਸੀ ਸੰਭਾਲੀ)

[ਕਾਮਰੇਡ ਸੱਤ ਪਾਲ ਡਾਂਗ]

ਉਹ ਅਮੈਂਡਮੈਂਟਸ ਤਾਂ ਟਰੇਜ਼ਰੀ ਬੈਂਚਿਜ਼ ਵਾਲਿਆਂ ਦੀਆਂ ਹੀ ਹੋਣਗੀਆਂ । (ਵਿਘਨ) ਡਿਪਟੀ ਸਪੀਕਰ ਸਾਹਿਬ, ਪਹਿਲਾਂ ਇਹ ਰੱਖਿਆ ਗਿਆ ਕਿ ਪ੍ਰਾਪਰਟੀ ਕੀ ਹੈ । ਪ੍ਰਾਪਰਟੀ ਵਿਚ ਕੋਈ ਉਹ ਪ੍ਰਾਪਰਟੀ ਸ਼ਾਮਿਲ ਨਹੀਂ ਜਿਹੜੀ ਇੰਡਸਟਰੀ ਵਾਲੀ, ਮਤਲਬ ਕਿ ਇੰਡਸਟਰੀ ਸ਼ਾਮਿਲ ਨਹੀਂ । ਇਥੇ ਬਰਨਾਲਾ ਜੀ ਨੇ ਵੀ ਕਿਹਾ ਸੀ ਕੋਈ ਰਿਹਾਇਸ਼ੀ ਮਕਾਨ ਹੈ ਮਗਰ ਉਸ ਦੇ ਵਿਚ ਕਿਸੇ ਪਰੈਸਕਰਾਈਬਡ ਇੰਡਸਟਰੀ ਲਈ ਜਿਹੜੀ ਪ੍ਰਾਪਰਟੀ ਯੂਜ਼ ਹੁੰਦੀ ਹੈ ਉਹ ਪ੍ਰਾਪਰਟੀ ਨਹੀਂ ਹੋਵੇਗੀ । ਗੌਰਮਿੰਟ ਕੋਈ ਵੀ ਇੰਡਸਟਰੀ ਪਰੈਸਕਰਾਈਬ ਕਰ ਸਕਦੀ ਹੈ, ਕੱਪੜੇ ਦੀ ਇੰਡਸਟਰੀ ਪਰੈਸਕਰਾਈਬ ਕਰ ਸਕਦੀ ਹੈ ਜਾਂ ਕੋਈ ਹੋਰ ਇੰਡਸਟਰੀ ਕਰ ਸਕਦੀ ਹੈ । ਉਹ ਇੰਡਸਟਰੀ ਦੇ ਲਈ ਜਿਹੜੀ ਜਾਇਦਾਦ ਯੂਜ਼ ਹੁੰਦੀ ਹੈ ਉਹ ਪ੍ਰਾਪਰਟੀ ਨਹੀਂ ਗਿਣੀ ਜਾਵੇਗੀ । ਜੇ ਇਸ ਤਰ੍ਹਾਂ ਪੰਜਾਬ ਦੇ ਵਿਚ ਕੱਪੜੇ ਦੀ ਇੰਡਸਟਰੀ ਨੂੰ ਪਰੈਸਕਰਾਈਬ ਕਰ ਦੇਣ ਤਾਂ ਫਿਰ ਇਹ ਖੁਲ੍ਹ ਹੋ ਜਾਵੇਗੀ ਕਿ ਸੌ ਸੌ ਸ਼ੈਡ ਬਣਾ ਕੇ ਉਹ ਕਾਰਖਾਨੇ ਚਲਾ ਲੈਣਗੇ ਅਤੇ ਉਥੇ ਇੰਡਸਟਰੀ ਲਗਾ ਲੈਣਗੇ । ਉਹ 20 ਲੱਖ ਦਾ ਮਾਲਿਕ ਹੋਵੇਗਾ ਭਾਵੇਂ ਉਸ ਦਾ ਕਾਰਖਾਨਾ ਉਸ ਦੇ ਵਿਚ ਨਾ ਹੀ ਹੋਵੇ ਅਤੇ ਉਸ ਨੇ ਕਿਰਾਏ ਤੇ ਦੇ ਦਿੱਤੀ ਹੋਈ ਹੋਵੇ । ਇਨ੍ਹਾਂ ਅਮੈਂਡਮੈਂਟਸ ਤੋਂ ਬਾਅਦ ਵੀ ਐਗਜ਼ੈਂਪਸ਼ਨ ਰਹੇਗੀ । (ਵਿਘਨ) ਜੇ ਇਨ੍ਹਾਂ ਨੇ ਵਾਕਿਆ ਹੀ ਇਸ ਚੀਜ਼ ਨੂੰ ਠੀਕ ਕਰਨਾ ਹੈ ਤਾਂ ਇਹ ਕਰ ਦੇਣ ਕਿ ਜਿਹੜਾ ਕਾਰਖਾਨਾ ਕਿਸੇ ਦਾ ਹੈ ਅਗਰ ਉਸ ਦੀ ਬਿਲਡਿੰਗ ਖਾਲੀ ਹੈ ਚਲੋ ਉਸ ਨੂੰ ਐਗਜ਼ੈਂਪਟ ਕਰ ਦਿਉ। ਜਦੋਂ ਇੰਡਸਟਰੀ ਨੈਸ਼ਨੇਲਾਈਜ਼ ਹੋਵੇਗੀ ਉਦੋਂ ਉਹ ਹੋ ਜਾਵੇਗੀ । ਪਰ ਜੇ ਬਿਲਡਿੰਗ ਕਿਰਾਏ ਤੇ ਦਿੱਤੀ ਹੋਈ ਹੈ (ਵਿਘਨ) ਪਰੈਸਕਰਾਈਬਡ ਇੰਡਸਟਰੀ ਲਈ ਤਾਂ ਉਨ੍ਹਾਂ ਨੂੰ ਛੋਟ ਦੇ ਦਿੱਤੀ ਹੈ । ਲੈਂਡ ਤੇ ਸੀਲਿੰਗ ਹੋਰ ਚੀਜ਼ ਹੈ । ਜਦੋਂ ਅਸੀਂ ਕਹਿੰਦੇ ਹਾਂ ਕਿ ਲੈਂਡ ਤੇ ਸੀਲਿੰਗ ਕਰੋ । ਜਿਸ ਤਰ੍ਹਾਂ ਸਰਦਾਰ ਸੁਰਜੀਤ ਸਿੰਘ ਅਟਵਾਲ ਹਨ, ਮਿਸਿਜ਼ ਬਰਾੜ ਹਨ ਜਾਂ ਬਾਦਲ ਸਾਹਿਬ ਹਨ ਉਨ੍ਹਾਂ ਦੇ ਭਾਵੇਂ ਇਕ ਲੱਖ ਦੇ ਮਹਿਲ ਬਣਾਉਣ, ਉਹ ਹੋਰ ਗੱਲ ਹੈ । ਇੰਡਸਟਰੀ ਨੂੰ ਨੈਸ਼ਨੇਲਾਈਜ਼ ਕਰੋ ਅਤੇ ਟਾਟਾ, ਬਿਰਲੇ ਤੇ ਕੰਟਰੋਲ ਕਰੋ । (ਵਿਘਨ) ਸ਼ਹਿਰਾਂ ਵਿਚ ਬਿਲਡਿੰਗਾਂ ਜਿਹੜੀਆਂ ਹਨ ਉਨ੍ਹਾਂ ਦੀ ਬੜੀ ਹੋਰ ਕਿਸਮ ਦੀ ਪ੍ਰਾਬਲਮ ਹੈ । ਇਸ ਦਾ ਹਾਊਸਿੰਗ ਨਾਲ ਤੁਅੱਲਕ ਹੈ । ਜਿਸ ਬਿਲਡਿੰਗ ਵਿਚ ਇੰਡਸਟਰੀ ਹੈ ਇਕ ਇਹ ਚੀਜ਼ ਹੈ ਅਤੇ ਦੂਸਰੀ ਜਿਹੜੀ ਕਿਰਾਏ ਤੇ ਹੈ ਇਹ ਦੋ ਚੀਜ਼ਾਂ ਹਨ । ਇਸ ਦੇ ਵਿਚ ਕਈ ਲੂਪ ਹੋਲਜ਼ ਰੱਖੇ ਗਏ ਹਨ । ਇਸ ਲਈ ਪਹਿਲੀ ਗੱਲ ਤਾਂ ਮੈਂ ਇਹ ਕਹਿਣੀ ਚਾਹੁੰਦਾ ਸੀ । ਦੂਸਰਾ ਇਹ ਫਰਾਡ ਹੈ ਕਿ ਉਹ 3 ਸਾਲ ਵਾਸਤੇ ਸਰਪਲੱਸ ਹੋ ਗਈ ਤਿੰਨ ਸਾਲ ਲਈ ਉਸ ਨੂੰ ਸਰਕਾਰ ਨੇ ਹੱਥ ਨਹੀਂ ਪਾਉਣਾ । ਅਸੀਂ ਕਈ ਅਮੈਂਡਮੈਂਟਸ ਦਿੱਤੀਆਂ ਹਨ । ਉਹ ਤਾਂ ਇਨ੍ਹਾਂ ਨੇ ਮੰਨੀਆਂ ਨਹੀਂ ਪਰ ਮੈਂ ਇਨ੍ਹਾਂ ਦੀਆਂ ਆਪਣੀਆਂ ਅਮੈਂਡਮੈਂਟਸ ਦੀ ਗੱਲ ਕਰਦਾ ਹਾਂ ਉਹ ਮੰਨ ਲੈਣ ਕਿ ਇਸ ਦਿਨ ਇਕ ਪਰਟੀਕੁਲਰ ਡੇਟ ਤੋਂ ਇਹ ਪ੍ਰਾਪਰਟੀ ਵਿਲ ਬੀ ਡੀਮਡ ਟੂ ਹੈਵ ਬਿਨ ਐਕੁਆਇਰਡ । ਫਿਰ ਉਸ ਦੀ ਡਿਸਪੋਜ਼ਲ ਦੇ ਵਿਚ ਅਮੈਂਡਮੈਂਟ ਹੈ, ਇਹ ਅੱਛੀ ਗੱਲ ਹੈ । ਉਸ ਦੀ ਡਿਸਪੋਜ਼ਲ ਲਈ ਇਹ ਸਕੀਮ ਬਣਾਉਣਗੇ । ਡਿਪਟੀ ਸਪੀਕਰ ਸਾਹਿਬ, ਇਸ ਦੇ ਬਾਰੇ ਮੈਂ ਇਹ ਕਹਿਣਾ ਚਾਹੁੰਦਾ ਹਾਂ...........

**ਚੌਧਰੀ ਜਗਤ ਰਾਮ** : ਆਨ ਏ ਪੁਆਇੰਟ ਆਫ਼ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਡਾਂਗ ਸਾਹਿਬ ਨੇ ਕਿਹਾ ਹੈ ਕਿ ਸਾਡੀ ਕੋਈ ਗੱਲ ਮੰਨਣੀ ਨਹੀਂ, ਡੇਢ ਸਾਲ ਅਸੀਂ ਇਨ੍ਹਾਂ ਦੀਆਂ ਗੱਲਾਂ ਹੀ ਮੰਨਦੇ ਰਹੇ ਹਾਂ । (ਹਾਸਾ) (ਵਿਘਨ)

**ਕਾਮਰੇਡ ਸੱਤ ਪਾਲ ਡਾਂਗ** : ਡਿਪਟੀ ਸਪੀਕਰ ਸਾਹਿਬ, ਮੈਂ ਇਹ ਅਰਜ਼ ਕਰ ਰਿਹਾ ਸੀ ਕਿ ਡੀਮ ਟੂ ਹੈਵ ਬੀਨ ਐਕੁਆਇਰਡ, ਇਹ ਗੱਲ ਤਾਂ ਹੋ ਗਈ ਪਰ ਇਹ ਅਨਪ੍ਰੈਸੀਡੈਂਟਿਡ ਅਤੇ ਆਰਬਿਟਰੇਰੀ ਪਾਵਰਜ਼ ਲੈ ਰਹੇ ਹਨ । ਜਿਹੜਾ ਸਰਪਲੱਸ ਪੋਰਸ਼ਨ ਹੈ ਉਸ ਦੇ ਲਈ ਵੀ ਇਹ

ਅਖ਼ਤਿਆਰ ਲੈ ਰਹੇ ਹਨ । ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਸਾਡੀ ਇਹ ਸ਼ੰਕਾ ਹੈ ਕਿ ਜਿਸ ਤਰ੍ਹਾਂ ਐਗਰੀਕਲਚਰਲ ਲੈਂਡ ਸੀਲਿੰਗ ਦੀ ਸਕੀਮ ਲਈ ਇਨ੍ਹਾਂ ਨੇ ਪਾਵਰ ਲਈ ਸੀ ਅਤੇ ਜਿਸ ਤਰ੍ਹਾਂ ਉਸ ਦੇ ਵਿਚ ਹੋਇਆ ਹੈ ਇਸ ਦੇ ਵਿਚ ਵੀ ਇਸ ਤਰ੍ਹਾਂ ਹੀ ਹੋਵੇਗਾ । ਜੇ ਇਹ ਸੀਰੀਅਸ ਸੀ ਤਾਂ ਜਿਸ ਦਿਨ ਪ੍ਰਧਾਨ ਜੀ ਦੀ ਅਸੈਂਟ ਮਿਲ ਗਈ ਸੀ ਅਤੇ ਨੋਟੀਫ਼ੀਕੇਸ਼ਨ ਵੀ ਹੋ ਗਈ ਸੀ ਤਾਂ ਇਹ ਉਸ ਨੂੰ ਕਰ ਦਿੰਦੇ । ਜੇ ਇਹ ਇਨ੍ਹਾਂ ਦੀ ਅਮੈਂਡਮੈਂਟ ਮੰਨ ਵੀ ਲਈਏ ਤਾਂ ਮੇਰੀ ਬੇਨਤੀ ਹੈ ਕਿ ਇਹ ਸਕੀਮ ਬਣਾਉਣ ਦੀ ਗੱਲ ਹੈ ਪਤਾ ਨਹੀਂ ਕਦੋਂ ਬਣਾਈ ਹੈ, ਕਿਸ ਤਰ੍ਹਾਂ ਬਣਾਉਣੀ ਹੈ ਅਤੇ ਕੀ ਕਰਨਾ ਹੈ ? ਸੋ ਮੇਰੀ ਅਰਜ਼ ਹੈ ਕਿ ਜਿਥੇ ਕਿਰਾਏਦਾਰ ਬੈਠੇ ਹਨ ਅਤੇ ਸਰਪਲੱਸ ਸ਼ਹਿਰੀ ਜਾਇਦਾਦ ਹੈ ਭਾਵੇਂ ਉਹ ਦੁਕਾਨਦਾਰ ਹੈ ਜਾਂ ਕੋਈ ਹੈ ਉਸ ਕਿਰਾਏਦਾਰ ਨੂੰ ਇਸ ਸਕੀਮ ਦੇ ਮੁਤਾਬਿਕ ਮਾਲਕ ਬਣਾ ਦੇਣਾ ਚਾਹੀਦਾ ਹੈ ।

ਡਿਪਟੀ ਸਪੀਕਰ ਸਾਹਿਬ, ਕਮਪੈਨਸੇਸ਼ਨ ਦੀ ਅਮੈਂਡਮੈਂਟ ਹੈ, ਜੇ ਇਹ ਅਮੈਂਡਮੈਂਟ ਮੰਨ ਵੀ ਲਈ ਜਾਵੇ ਤਾਂ ਵੀ ਜਿਹੜੀ ਕਮਪੈਨਸੇਸ਼ਨ ਹੈ ਉਹ ਐਕਸੈਸ ਹੈ, ਇਤਨੀ ਨਹੀ ਹੋਣੀ ਚਾਹੀਦੀ ਫਿਰ ਚੈਰੀਟੇਬਲ ਇੰਸਟੀਚਿਊਸ਼ਨ ਦੀ ਗੱਲ ਹੈ ਜਿਸ ਤਰ੍ਹਾਂ ਐਸ. ਜੀ. ਪੀ. ਸੀ. ਲਈ ਜਾਂ ਕੋਈ ਐਕਚੂਅਲ ਧਰਮ ਹੈ ਉਸ ਦੇ ਲਈ ਤਾਂ ਚਲੋ ਮੰਨ ਲਓ ਕਿ ਠੀਕ ਹੈ, ਜਿਸ ਤਰ੍ਹਾਂ ਸਰਦਾਰ ਸੁਰਜੀਤ ਸਿੰਘ ਜੀ ਨੇ ਵੀ ਫ਼ੁਰਮਾਇਆ । ਜਿਹੜੇ ਐਕਚੂਅਲ ਧਰਮ ਲਈ ਕਿਸੇ ਗੁਰਦੁਆਰੇ ਜਾਂ ਮੰਦਰ, ਮਸਜਿਦ ਲਈ ਜ਼ਮੀਨ ਹੈ ਉਹ ਤਾਂ ਬੇਸ਼ਕ ਛਡ ਦਿਉ । ਮੈਂ ਦੱਸਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਚੈਰੀਟੇਬਲ ਇਨਸਟੀਚਿਊਸ਼ਨਜ਼ ਨੂੰ ਇਨਕਮ ਟੈਕਸ ਤੋਂ ਬਚਣ ਲਈ ਇਸ ਆੜ ਥੱਲੇ ਦਾਵਤ ਸੀ ਹੁਣ ਵੀ ਉਸੇ ਤਰ੍ਹਾਂ ਹੋਣਾ ਹੈ । ਉਹ ਪਹਿਲਾਂ ਇਨਕਮ ਟੈਕਸ ਤੋਂ ਬਚਣ ਲਈ ਚੈਰਿਟੀ ਦਿੰਦੇ ਸਨ । ਪਹਿਲਾਂ ਤਾਂ ਇੰਨਕਮ ਟੈਕਸ ਤੋਂ ਬਚਣ ਲਈ ਚੈਰੀਟੀ ਨੂੰ ਵਰਤਿਆ ਜਾਂਦਾ ਸੀ, ਚੈਰੀਟੇਬਲ ਇਨਸਟੀਚਿਊਸ਼ਨਜ਼ ਬਣਾਏ ਜਾਂਦੇ ਸਨ ਪਰ ਹੁਣ ਇਸ ਸੀਲਿੰਗ ਤੋਂ ਬਚਣ ਲਈ ਇਸ ਤਰ੍ਹਾਂ ਕੀਤਾ ਜਾਵੇਗਾ । ਇਸ ਤਰੀਕੇ ਨਾਲ ਜਿਹੜੇ ਇਸ ਬਿਲ ਦੇ ਵਿਚ ਲੂਪ ਹੋਲਜ਼ ਰੱਖੇ ਗਏ ਹਨ ਇਹ ਨਹੀਂ ਹੋਣੇ ਚਾਹੀਦੇ ।

ਫਿਰ ਸਰਕਾਰ ਜਿਹੜੀ ਇਹ ਪਾਵਰ ਮੰਗ ਰਹੀ ਹੈ ਕਿ ਕੇਸ ਕਿਸ ਸਟੇਜ ਤੇ ਹੋਵੇ, ਪ੍ਰੈਸਕਰਾਈਬ ਅਥਾਰਟੀ ਕੋਲ ਚਲ ਰਿਹਾ ਹੋਵੇ, ਗਵਾਹੀਆਂ ਚਲ ਰਹੀਆਂ ਹੋਣ ਪਰ ਸਰਕਾਰ ਫ਼ਾਈਲ ਆਪਣੇ ਸਕੱਤਰੇਤ ਵਿਚ ਮੰਗਵਾਉਣ ਲਈ ਅਤੇ ਫ਼ੈਸਲਾ ਕਰਨ ਲਈ ਪਾਵਰ ਲੈ ਰਹੀ ਹੈ, ਇਹ ਸੈਕਸ਼ਨ ਇਸ ਦਾ ਡਿਲੀਟ ਹੋਣਾ ਚਾਹੀਦਾ ਹੈ ।

ਡਿਪਟੀ ਸਪੀਕਰ ਸਾਹਿਬ, ਮੈਂ ਇਕ ਦੋ ਗੱਲਾਂ ਹੋਰ ਕਹਿਣਾ ਚਾਹੁੰਦਾ ਹਾਂ । ਫ਼ਾਰ ਐਵਰੀ ਪਰਸਨ ਅਦਰ ਦੈਨ ਫ਼ੈਮਿਲੀ ਬਾਰੇ ਜਿਸ ਤਰ੍ਹਾਂ ਸਰਦਾਰ ਸੁਰਜੀਤ ਸਿੰਘ ਜੀ ਨੇ ਕਿਹਾ ਹੈ, ਮੈਂ ਇਨ੍ਹਾਂ ਨਾਲ ਸਹਿਮਤ ਹਾਂ । ਹਰ ਬਾਲਿਗ ਨੂੰ, ਉਹ ਵਿਆਇਆ ਹੋਇਆ ਹੈ ਜਾਂ ਨਹੀਂ ਜਾਂ ਉਹ ਰੰਡਾ ਹੈ ਇਕ ਵਖਰਾ ਯੂਨਿਟ ਮੰਨ ਕੇ ਢਾਈ ਲੱਖ ਤਕ ਪ੍ਰੋਵੀਜ਼ਨ ਕੀਤਾ ਗਿਆ ਹੈ। (ਵਿਘਨ) ਡਿਪਟੀ ਸਪੀਕਰ ਸਾਹਿਬ, ਜੇ ਇਹ ਅਮੈਂਡਮੈਂਟਸ ਮਨਜ਼ੂਰ ਹੋ ਜਾਣ, ਸਾਡੀਆਂ ਅਮੈਂਡਮੈਂਟਸ ਤਾਂ ਇਨ੍ਹਾਂ ਨੇ ਮੰਨਣੀਆਂ ਨਹੀਂ । ਚਲੋ ਜਿਹੜੀਆਂ ਇਨ੍ਹਾਂ ਵਲੋਂ ਆਈਆਂ ਹਨ ਉਹ ਵੀ ਅਗਰ ਮੰਨ ਲੈਣ ਤਾਂ ਇਹ ਮਯੀਅਰ ਫਰਾਡ ਪੂਰਾ ਨਹੀਂ ਹਾਫ਼ ਹਾਰਟਿਡ ਬਣ ਜਾਵੇਗਾ । ਪਰ ਜੇ ਇਹ ਸਾਡੀਆਂ ਦਿੱਤੀਆਂ ਹੋਈਆਂ ਅਮੈਂਡਮੈਂਟਸ ਜੋ ਹਨ ਅਗਰ ਉਹ ਮੰਨ ਲੈਣ ਤਾਂ ਜਿਹੜੀਆਂ ਬਾਕੀ ਦੀਆਂ ਲੂਪ ਹੋਲਜ਼ ਹਨ ਉਹ ਵੀ ਸਾਡੀਆਂ ਅਮੈਂਡਮੈਂਟਸ ਦੇ ਮਨਜ਼ੂਰ ਕਰਨ ਨਾਲ ਖ਼ਤਮ ਹੋ ਸਕਦੀਆਂ ਹਨ । ਇਸ ਲਈ ਮੇਰੀ ਅਰਜ਼ ਹੈ ਕਿ ਸਾਡੀਆਂ ਅਮੈਂਡਮੈਂਟਸ ਨੂੰ ਇਹ ਮੰਨ ਲੈਣ । ਜੇ ਇਨ੍ਹਾਂ ਨੇ ਲੂਪ ਹੋਲਜ਼ ਰਖਣੇ ਹੀ ਹਨ ਤਾਂ ਇਨ੍ਹਾਂ ਦੀ ਮਰਜ਼ੀ ਹੈ।

**ਚੌਧਰੀ ਰਾਮ ਸਿੰਘ** (ਪਠਾਨਕੋਟ) : ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਸ਼ਹਿਰੀ ਜਾਇਦਾਦ ਦੀ ਸੀਲਿੰਗ ਦਾ ਬਿਲ ਇਸ ਸਰਕਾਰ ਨੇ ਅੱਜ ਹਾਊਸ ਵਿਚ ਪੇਸ਼ ਕੀਤਾ ਹੈ ਉਸ ਦੇ ਲਈ ਇਹ ਸਰਕਾਰ ਮੁਬਾਰਕਵਾਦ ਦੀ ਮੁਤਸਤਹਿਕ ਹੈ। ਅੱਜ ਹਿੰਦੁਸਤਾਨ ਦੇ ਵਿਚ ਸਿਰਫ਼ ਕਾਂਗਰਸ ਪਾਰਟੀ ਹੀ ਹੈ ਜਿਸ ਨੇ ਸ਼ਹਿਰੀ ਜਾਇਦਾਦ ਨੂੰ ਵੰਡਣ ਦਾ ਫ਼ੈਸਲਾ ਕੀਤਾ ਹੈ। ਮੈਂ ਤਾਂ ਇਹ ਕਹਾਂਗਾ ਕਿ ਦੁਨੀਆਂ ਭਰ ਦੇ ਵਿਚ ਇਹ ਪਹਿਲਾ ਮੌਕਾ ਹੈ ਅਤੇ ਇਹ ਪਹਿਲਾ ਵਾਕਿਆ ਹੈ ਕਿ ਸ਼ਹਿਰੀ ਪ੍ਰਾਪਰਟੀ ਨੂੰ ਵੰਡਿਆ ਜਾ ਰਿਹਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਇਹ ਕਹਿੰਦਾ ਹਾਂ ਕਿ ਰਸ਼ੀਆ ਵਿਚ ਵੀ ਇਹ ਤਰੀਕਾ ਅਡਾਪਟ ਨਹੀਂ ਕੀਤਾ ਜਾ ਸਕਿਆ, ਇਹ ਸਿਰਫ਼ ਕਾਂਗਰਸ ਪਾਰਟੀ ਹੈ ਜਿਸ ਦੀ ਮਹਾਨ ਨੇਤਾ ਸ੍ਰੀਮਤੀ ਇੰਦਰਾ ਗਾਂਧੀ ਹੈ, ਅਤੇ ਉਸ ਦੀ ਸਰਕਾਰ ਨੇ ਅਤੇ ਗਿਆਨੀ ਜ਼ੈਲ ਸਿੰਘ ਜੀ ਦੀ ਸਰਕਾਰ ਨੇ ਇਹ ਸ਼ਹਿਰੀ ਪ੍ਰਾਪਰਟੀ ਦੀ ਸੀਲਿੰਗ ਦਾ ਬਿਲ ਪੇਸ਼ ਕੀਤਾ ਹੈ ਅਤੇ ਪਾਸ ਕੀਤਾ ਹੈ। ਅਕਾਲੀ ਪਾਰਟੀ ਵਲੋਂ ਇਥੇ ਕਾਫੀ ਕੁਝ ਕਿਹਾ ਗਿਆ ਹੈ, ਸੀ. ਪੀ. ਆਈ. ਵਲੋਂ, ਡਾਂਗ ਸਾਹਿਬ ਵਲੋਂ ਵੀ ਕਾਫ਼ੀ ਕੁਝ ਕਿਹਾ ਗਿਆ ਹੈ। ਮੈਂ ਤੁਹਾਨੂੰ, ਡਿਪਟੀ ਸਪੀਕਰ ਸਾਹਿਬ, ਦਸਣਾ ਚਾਹੁੰਦਾ ਹਾਂ ਕਿ ਜਦੋਂ ਇਥੇ ਪੰਜਾਬ ਦੇ ਵਿਚ ਸਰਦਾਰ ਗੁਰਨਾਮ ਸਿੰਘ ਦੀ ਗੌਰਮਿੰਟ ਸੀ, ਬਾਦਲ ਸਾਹਿਬ ਦੀ ਗੌਰਮਿੰਟ ਸੀ ਤਾਂ ਸੈਂਟਰ ਗੌਰਮਿੰਟ ਵਲੋਂ ਸ਼ਹਿਰੀ ਜਾਇਦਾਦ ਸੀਲਿੰਗ ਦੇ ਲਈ ਇਕ ਚਿੱਠੀ ਆਈ ਸੀ ਤਾਂ ਇਨ੍ਹਾਂ ਨੇ ਸੀਲਿੰਗ ਤਾਂ ਕੀ ਕਰਨੀ ਸੀ ਉਸ ਚਿੱਠੀ ਦਾ ਜਵਾਬ ਤਕ ਨਹੀਂ ਦਿੱਤਾ। ਅੱਜ ਇਹ ਗੱਲਾਂ ਕਰਦੇ ਹਨ ਕਿ ਇਸ ਬਿਲ ਵਿਚ ਬੜੇ ਡਿਫੈਕਟ ਹਨ, ਇਸ ਦੇ ਵਿਚ ਬੜੀਆਂ ਖ਼ਰਾਬੀਆਂ ਹਨ। ਡਾਂਗ ਸਾਹਿਬ ਨੇ ਚਲੋ ਮੰਨ ਲਿਆ ਕਿ ਹਾਫ਼ ਹਾਰਟਿਡਲੀ ਬਿਲ ਕਿਹਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਨੂੰ ਦਸਣਾ ਚਾਹੁੰਦਾ ਹਾਂ ਕਿ ਇਹ ਆਪ ਕਿਉਂ ਨਾ ਸ਼ਹਿਰੀ ਜਾਇਦਾਦ ਤੇ ਸੀਲਿੰਗ ਲਾ ਸਕੇ ਅਤੇ ਗੌਰਮਿੰਟ ਆਫ਼ ਇੰਡੀਆ ਨੂੰ ਕੋਈ ਜਵਾਬ ਕਿਉਂ ਨਹੀਂ ਦਿੱਤਾ। ਕਿਉਂਕਿ ਅਕਾਲੀ ਪਾਰਟੀ ਦੇ ਲੀਡਰਾਂ ਨੇ ਸ਼ਹਿਰਾਂ ਦੇ ਵਿਚ ਆਪਣੀਆਂ ਜਾਇਦਾਦਾਂ ਬਣਾ ਲਈਆਂ ਅਤੇ ਇਹ ਜਾਇਦਾਦਾਂ ਬਹੁਤ ਸਾਰੀਆਂ ਬਣਾ ਕੇ ਬੈਠ ਗਏ ਸਨ। ਇਨ੍ਹਾਂ ਦੇ ਦਿਲਾਂ ਵਿਚ ਇਮਾਨਦਾਰੀ ਨਹੀਂ ਸੀ। ਇਨ੍ਹਾਂ ਨੂੰ ਪਤਾ ਸੀ ਕਿ ਲੈਂਡ ਸੀਲਿੰਗ ਦਾ ਬਿਲ ਜ਼ਰੂਰ ਆਉਣਾ ਹੈ। ਇਸ ਲਈ ਸ਼ਹਿਰਾਂ ਵਿਚ ਹੁਣ ਆਪਣੀ ਜਾਇਦਾਦ ਬਣਾ ਲਓ। ਇਸ ਲਈ ਇਨ੍ਹਾਂ ਨੇ ਆਪਣੀਆਂ ਜਾਇਦਾਦਾਂ ਸ਼ਹਿਰਾਂ ਵਿਚ ਬਣਾ ਲਈਆਂ ਅਤੇ ਜਿਸ ਦੀ ਵਜ੍ਹਾ ਕਰਕੇ ਇਹ ਸ਼ਹਿਰੀ ਪ੍ਰਾਪਰਟੀ ਸੀਲਿੰਗ ਦੇ ਬਿਲ ਨੂੰ ਨਹੀਂ ਲਿਆਏ। ਡਿਪਟੀ ਸਪੀਕਰ ਸਾਹਿਬ, ਹਿੰਦੁਸਤਾਨ ਦੇ ਵਿਚ ਵੱਧਦੀ ਆਬਾਦੀ ਨੂੰ ਬਰਬਾਦ ਨਹੀਂ ਕੀਤਾ ਜਾ ਸਕਦਾ। ਪੰਜ ਪੰਜ ਸੌ ਕਿਲਿਆਂ ਦੇ ਮਾਲਕਾਂ ਦੀ ਸਾਰੀ ਪ੍ਰਾਪਰਟੀ ਜ਼ਰੂਰ ਡਿਵਾਈਡ ਹੋਣੀ ਚਾਹੀਦੀ ਹੈ। ਹੁਣ ਵਡੇ ਵਡੇ ਲੋਕਾਂ ਕੋਲ ਪ੍ਰਾਪਰਟੀਆਂ ਨਹੀਂ ਰਹਿ ਸਕਦੀਆਂ, ਉਨ੍ਹਾਂ ਕੋਲ ਕੋਠੀਆਂ ਨਹੀਂ ਰਹਿ ਸਕਦੀਆਂ, ਉਹ ਹੁਣ ਲੈਂਡ ਲਾਰਡ ਨਹੀਂ ਰਹਿ ਸਕਦੇ। ਹੁਣ ਰਾਜਿਆਂ ਮਹਾਰਾਜਿਆਂ ਦਾ ਜ਼ਮਾਨਾ ਜਾ ਰਿਹਾ ਹੈ। ਹੁਣ ਉਹ ਜ਼ਮਾਨਾ ਆ ਰਿਹਾ ਹੈ ਜਿਸ ਵਿਚ ਥੱਲੇ ਵਾਲੇ ਲੋਕਾਂ ਨੇ ਉਪਰ ਆਉਣਾ ਹੈ। (ਵਿਘਨ) (ਇਕ ਆਵਾਜ਼ ਇਨ੍ਹਾਂ ਦੇ ਕੱਦ ਨੂੰ ਵੀ ਲੰਮਾ ਕਰਨਾ ਚਾਹੀਦਾ ਹੈ)

**ਸਰਦਾਰ ਰਣਧੀਰ ਸਿੰਘ ਚੀਮਾ**: ਆਨ ਏ ਪੁਆਇੰਟ ਆਫ਼ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਜੇ ਇਨ੍ਹਾਂ ਵਾਲੀ ਹਾਲਤ ਹੀ ਰਹੀ ਤਾਂ ਦੇਸ਼ ਬਜਾਏ ਅਗੇ ਜਾਣ ਦੇ ਪਿਛੇ ਨੂੰ ਜਾਵੇਗਾ। (ਵਿਘਨ)

**ਚੌਧਰੀ ਰਾਮ ਸਿੰਘ** : ਡਿਪਟੀ ਸਪੀਕਰ ਸਾਹਿਬ, ਗਿਆਨੀ ਜ਼ੈਲ ਸਿੰਘ ਦੀ ਸਰਕਾਰ ਨੇ ਇਹ ਬਿਲ ਹਾਊਸ ਵਿਚ ਲਿਆ ਕੇ ਇਕ ਬੇਹਤਰੀਨ ਕੰਮ ਕੀਤਾ ਹੈ। ਕੁਝ ਇਸ ਦੇ ਵਿਚ ਲਾਕੂਨੇ ਸਨ, ਕੁਝ ਕਮਜ਼ੋਰੀਆਂ ਸਨ ਜਿਸ ਦੇ ਲਈ ਕਾਂਗਰਸੀ ਦੋਸਤਾਂ ਨੇ ਕੁਝ ਅਮੈਂਡਮੈਂਟਸ ਪੇਸ਼ ਕੀਤੀਆਂ ਹਨ। ਮੈਨੂੰ ਉਮੀਦ ਹੈ ਸਰਕਾਰ ਇਸ ਤੇ ਗੌਰ ਕਰੇਗੀ ਔਰ ਉਨ੍ਹਾਂ ਨੂੰ ਮੰਨਣ ਦਾ ਪੂਰਾ ਪੂਰਾ ਯਤਨ ਕਰੇਗੀ। ਡਿਪਟੀ ਸਪੀਕਰ ਸਾਹਿਬ, ਕਾਮਰੱਸ, ਟਰੇਡ, ਬਿਜ਼ਨਸ ਆਦਿ ਦੇ ਲਈ ਇਹ ਅਮੈਂਡਮੈਂਟਸ ਦਿੱਤੀਆਂ ਹਨ ਕਿ ਇਹ ਸੀਲਿੰਗ ਵਿਚ ਸ਼ਾਮਲ ਕਰ ਦਿਤੀਆਂ ਜਾਣ ਤਾਂ ਕਿ ਜਿਸ ਦੁਕਾਨਦਾਰ ਕੋਲ ਜਾਂ ਹੋਰਾਂ ਕੋਲ ਵਡੀਆਂ ਵਡੀਆਂ ਪ੍ਰਾਪਰਟੀਆਂ ਹਨ

ਉਹ ਵੰਡੀਆਂ ਜਾਣ। ਡਿਪਟੀ ਸਪੀਕਰ ਸਾਹਿਬ, ਇਸ ਤਰ੍ਹਾਂ ਸਿਰਫ਼ ਇੰਡਸਟਰੀ ਛਡੀ ਗਈ ਹੈ। ਅੱਜ ਜਦ ਕਿ ਦਿਹਾਤੀ ਸੀਲਿੰਗ ਹੋ ਗਈ ਹੈ ਸ਼ਹਿਰਾਂ ਵਿਚ ਵੀ ਸੀਲਿੰਗ ਹੈ। ਆਖ਼ਿਰਕਾਰ ਹਿੰਦੁਸਤਾਨ ਦੇ ਲੋਕਾਂ ਨੇ ਕਾਰੋਬਾਰ ਕਰਕੇ ਹੀ ਜ਼ਿੰਦਾ ਰਹਿਣਾ ਹੈ। ਚਾਹੇ ਕੋਈ ਲੈਂਡ ਲਾਰਡ ਦਾ ਬੱਚਾ ਹੈ, ਚਾਹੇ ਕਾਰਖਾਨੇਦਾਰ ਦਾ ਬੱਚਾ ਹੈ, ਚਾਹੇ ਸਰਮਾਇਆਦਾਰ ਦਾ ਬੱਚਾ ਹੈ ਜੇ ਉਹ ਅੱਜ ਹੱਥ ਨਾਲ ਕੰਮ ਨਹੀਂ ਕਰੇਗਾ ਤਾਂ ਉਸ ਦੇ ਲਈ ਜ਼ਿੰਦਾ ਰਹਿਣਾ ਮੁਸ਼ਕਲ ਹੋ ਜਾਏਗਾ। ਅਜ ਕਾਂਗਰਸ ਦੀ ਸਰਕਾਰ ਨੇ ਅਤੇ ਕਾਂਗਰਸ ਨੇ ਇਹ ਫ਼ੈਸਲਾ ਕੀਤਾ ਕਿ ਚਾਹੇ ਕੋਈ ਸ਼ਹਿਰੀ ਹੈ ਅਤੇ ਚਾਹੇ ਕੋਈ ਪੇਂਡੂ ਹੈ ਉਹ ਹੱਥ ਨਾਲ ਕੰਮ ਕਰੇ ਤਾ ਕਿ ਸਾਡਾ ਹਿੰਦੁਸਤਾਨ ਤਰੱਕੀ ਕਰੇ। ਜਿਨ੍ਹਾਂ ਦੇਸ਼ਾਂ ਵਿਚ ਲੋਕ ਦੂਜੇ ਦੀ ਕਮਾਈ ਤੇ ਨਿਰਭਰ ਰਹਿੰਦੇ ਹਨ ਉਹ ਦੇਸ਼ ਤਰਕੀ ਨਹੀਂ ਕਰ ਸਕਦੇ।

ਇਸੇ ਤਰ੍ਹਾਂ ਹੀ. ਡਿਪਟੀ ਸਪੀਕਰ ਸਾਹਿਬ ਜਿਹੜੀ ਐਗਰੀਕਲਚਰਲ ਲੈਂਡ ਸੀ ਉਸ ਨੂੰ ਵੀ ਨਹੀਂ ਛੱਡਿਆ। ਅਸੀਂ ਸੋਚਿਆ ਕਿ ਉਸ ਤੇ ਵੀ ਸੀਲਿੰਗ ਲਾ ਦਿੱਤੀ ਜਾਏ ਕਿਉਂਕਿ ਜਿਹੜੇ ਦਿਹਾਤਾਂ ਵਿਚ ਲੈਂਡ-ਲਾਰਡ ਸਨ ਉਨ੍ਹਾਂ ਨੇ ਸ਼ਹਿਰਾਂ ਵਿਚ ਵੀ ਜ਼ਮੀਨਾਂ ਲੈ ਲਈਆਂ ਸਨ ਕਿਉਂਕਿ ਇਸ ਕਿਸਮ ਦੀ ਐਕਟ ਵਿਚ ਛੋਟ ਸੀ, ਇਸ ਕਰਕੇ ਉਨ੍ਹਾਂ ਨੂੰ ਵੀ ਅਸੀਂ ਸ਼ਾਮਲ ਕਰ ਲਿਆ। ਉਹ ਨਹੀਂ ਤਾਂ ਲੱਖਾਂ ਰੁਪਏ ਕਮਾ ਲੈਂਦੇ ਉਸ ਜ਼ਮੀਨਾਂ ਦੇ ਪਲਾਟ ਕੱਟ ਕੇ। ਅਜ ਉਹ ਜਿਹੜੀ ਸਰਪਲੱਸ ਜ਼ਮੀਨ ਹੋਵੇਗੀ ਉਹ ਮਕਾਨਾਂ ਵਾਸਤੇ ਗਰੀਬਾਂ ਨੂੰ ਅਤੇ ਲੈਂਡਲੈਸ ਲੋਕਾਂ ਨੂੰ ਅਲਾਟ ਕੀਤੀ ਜਾਵੇਗੀ। ਮੈਨੂੰ ਉਮੀਦ ਹੈ ਕਿ ਸਾਡੀ ਇਹ ਅਮੈਂਡ-ਮੈਂਟ ਮੰਨ ਲਈ ਜਾਵੇਗੀ।

ਡਿਪਟੀ ਸਪੀਕਰ ਸਾਹਿਬ, ਮੈਂ ਇਕ ਅਰਜ਼ ਹੋਰ ਕਰਨੀ ਚਾਹੁੰਦਾ ਹਾਂ ਕਿ ਅਸੀਂ ਇਕ ਅਮੈਂਡਮੈਂਟ ਦਿੱਤੀ ਹੈ ਕਿ ਇਹ ਜਿਹੜਾ 3 ਸਾਲਾਂ ਦਾ ਪੀਰੀਅਡ ਹੈ ਇਹ ਘਟਾ ਦਿੱਤਾ ਜਾਏ। ਕਿਉਂਕਿ ਜਿਸ ਵੇਲੇ ਉਹ ਜ਼ਮੀਨ ਸਰਪਲੱਸ ਹੋ ਜਾਏਗੀ ਤਾਂ ਉਸਨੂੰ ਐਕੁਆਇਰ ਕਰਨ ਦੀ ਲੋੜ ਨਹੀਂ ਪਵੇਗੀ ਅਤੇ ਉਹ ਜ਼ਮੀਨ ਆਪਣੇ ਆਪ ਗੌਰਮਿੰਟ ਦੇ ਕਬਜ਼ੇ ਵਿਚ ਆ ਜਾਵੇਗੀ ਅਤੇ ਇਮੀਜੇਟਲੀ ਉਸ ਤੇ ਐਕਸ਼ਨ ਲੈ ਕੇ ਉਸ ਨੂੰ ਆਪਣੇ ਹੱਥ ਵਿਚ ਲੈ ਲਵੇਗੀ। ਮੈਨੂੰ ਉਮੀਦ ਹੈ ਕਿ ਮੇਰੀ ਇਹ ਅਮੈਂਡਮੈਂਟ ਜਿਹੜੀ ਐਕੁਜ਼ੀਸ਼ਨ ਦੇ ਸਿਲਸਿਲੇ ਵਿਚ ਹੈ ਸਰਕਾਰ ਕਬੂਲ ਕਰ ਲਵੇਗੀ।

ਡਿਪਟੀ ਸਪੀਕਰ ਸਾਹਿਬ, ਇਕ ਹੋਰ ਗੱਲ ਇਹ ਹੈ ਕਿ ਕਲੱਬਾਂ ਅਤੇ ਹੋਰ ਅਜਿਹੇ ਅਦਾਰਿਆਂ ਵਾਸਤੇ ਜ਼ਮੀਨ ਛੱਡੀ ਗਈ ਹੈ। ਇਸ ਵਿਚ ਸਕੂਲ ਵੀ ਆਉਂਦੇ ਹਨ। ਪਰ ਮੈਂ ਕਹਿੰਦਾ ਹਾਂ ਉਹ ਮਨਜ਼ੂਰ ਸ਼ੁਦਾ ਹੀ ਹੋਣੇ ਚਾਹੀਦੇ ਹਨ ਨਾ ਕਿ ਟਰੇਡ ਪਰਪਜ਼ ਵਾਲੇ। ਮੈਂ ਅਰਜ਼ ਕਰਾਂ ਕਿ ਕਈ ਸਕੂਲ ਟਰੇਡ ਪਰਪਜ਼ ਵਾਸਤੇ ਹੁੰਦੇ ਹਨ ਅਤੇ ਉਹ 10-10 ਅਤੇ 15-15 ਰੁਪਏ ਫ਼ੀਸਾਂ ਲੈ ਲੈਂਦੇ ਹਨ। ਇਸ ਲਈ ਮੈਂ ਕਹਿੰਦਾ ਹਾਂ ਕਿ ਜਿਹੜੇ ਵੀ ਸਕੂਲ ਅਤੇ ਕਲੱਬ ਛੱਡੇ ਜਾਣ ਉਹ ਰਜਿਸਟਰਡ ਹੋਣੇ ਚਾਹੀਦੇ ਹਨ। ਨਹੀਂ ਤਾਂ ਕੁਝ ਲੋਕ ਨਾਜਾਇਜ਼ ਫ਼ਾਇਦਾ ਉਠਾਉਣਗੇ ਅਤੇ ਇਸ ਲਈ ਇਹ ਲਕੂਨਾ ਨਹੀਂ ਰਹਿਣਾ ਚਾਹੀਦਾ।

ਫਿਰ, ਡਿਪਟੀ ਸਪੀਕਰ ਸਾਹਿਬ, ਪਾਰਕਿੰਗ ਅਤੇ ਗਾਰਡਨਿੰਗ ਵਾਸਤੇ ਛੋਟ ਰਖੀ ਗਈ ਹੈ। ਮੈਂ ਇਸ ਬਾਰੇਵ ਸੁਝਾ ਦਿੰਦਾ ਹਾਂ ਕਿ ਲੋਕ ਪਾਰਕਾਂ ਅਤੇ ਗਾਰਡਨਰਜ਼ ਦੇ ਨਾਮ ਤੇ ਐਵੇਂ ਜ਼ਮੀਨ ਰੱਖ ਲੈਣਗੇ ਇਹ ਨਹੀਂ ਹੋਣੀ ਚਾਹੀਦੀ।

ਡਿਪਟੀ ਸਪੀਕਰ ਸਾਹਿਬ, ਹੁਣ ਦਿਹਾਤ ਅਤੇ ਸ਼ਹਿਰ ਬਰਾਬਰ ਆ ਰਹੇ ਹਨ ਇਹ ਪਹਿਲੀ ਹੀ ਵਾਰ ਹੈ ਅਤੇ ਇਸ ਸਰਕਾਰ ਦੇ ਸਮੇਂ ਹੀ ਹੋ ਰਿਹਾ ਹੈ। ਡਿਪਟੀ ਸਪੀਕਰ ਸਾਹਿਬ, ਇਹ ਅਕਾਲੀ ਬੈਂਚਾਂ ਵਾਲਿਆਂ ਨੇ ਬੜਾ ਰੌਲਾ ਪਾਇਆ ਕਿ ਸ਼ਹਿਰਾਂ ਨੂੰ ਛੱਡ ਦਿੱਤਾ ਲੇਕਿਨ ਸਰਕਾਰ ਨੇ ਇਹ ਬਿਲ ਪੇਸ਼ ਕਰ ਕੇ ਸ਼ਹਿਰਾਂ ਔਰ ਦਿਹਾਤਾਂ ਨੂੰ ਬਰਾਬਰ ਕਰ ਦਿੱਤਾ ਇਸ ਵਾਸਤੇ ਸਰਕਾਰ ਮੁਬਾਰਕਬਾਦ ਦੀ ਮੁਸਤਹਿਕ ਹੈ।

[ਚੌਧਰੀ ਰਾਮ ਸਿੰਘ]

ਡਿਪਟੀ ਸਪੀਕਰ ਸਾਹਿਬ, ਲੋਕਾਂ ਵਿਚ ਇਹ ਸ਼ੰਕਾ ਸੀ ਕਿ ਵੰਡ ਨਹੀਂ ਹੋ ਸਕੇਗੀ । ਮੈਂ ਇਸ ਬਾਰੇ ਇਕ ਅਮੈਂਡਮੈਂਟ ਦਿੱਤੀ ਹੈ ਜੇ ਕੋਈ ਮਕਾਨ ਕੋਠੀ 2.50 ਲੱਖ ਤੋਂ 7 ਫੀ ਸਦੀ ਤਕ ਵੱਧ ਹੋ ਜਾਂਦਾ ਹੈ ਤਾਂ ਠੀਕ ਹੈ ਉਸ ਨੂੰ ਦੇ ਦਿੱਤਾ ਜਾਏ। ਲੇਕਿਨ ਜੇਕਰ ਵੱਧ ਹੈ ਅਤੇ ਵੰਡ ਕਰਨੀ ਹੈ ਤਾਂ ਕੋਈ ਗੱਲ ਨਹੀਂ ਕਰ ਦਿੱਤੀ ਜਾਏ, ਘਰਾਂ ਵਿਚ ਭਰਾ ਵੀ ਤਾਂ ਵੰਡ ਕਰਦੇ ਹੀ ਹਨ । ਮੈਨੂੰ ਉਮੀਦ ਹੈ ਕਿ ਮੇਰੀ ਇਹ ਅਮੈਂਡਮੈਂਟ ਵੀ ਸਰਕਾਰ ਮਨਜ਼ੂਰ ਕਰ ਲਵੇਗੀ।

ਡਿਪਟੀ ਸਪੀਕਰ ਸਾਹਿਬ, ਅਵਾਮੀ ਕਮੇਟੀਆਂ ਜ਼ਰੂਰ ਬਣਾਉਣੀਆਂ ਚਾਹੀਦੀਆਂ ਹਨ ਕਿਉਂਕਿ ਵੰਡ ਵੇਲੇ ਜੋ ਕੁਝ ਥੱਲੇ ਦਾ ਅਮਲਾ ਕਰਦਾ ਹੈ ਉਹ ਤੁਹਾਨੂੰ ਪਤਾ ਹੀ ਹੈ । ਪਿਛੇ ਜਿਹੇ ਲੈਂਡ ਸੀ-ਲਿੰਗ ਵਿਚ ਸਰਪਲੱਸ ਲੈਂਡ ਵਿਚ ਜੋ ਕੁਝ ਥੱਲੇ ਦੇ ਅਮਲੇ ਨੇ ਕੀਤਾ ਉਹ ਕਿਸੇ ਕੋਲੋਂ ਛੁਪਿਆ ਨਹੀਂ। ਇਸ ਲਈ ਜਦੋਂ ਤਕਸੀਮ ਦਾ ਵੇਲਾ ਆਵੇ ਤਾਂ ਅਵਾਮੀ ਕਮੇਟੀਆਂ ਸਰਕਾਰ ਜ਼ਰੂਰ ਬਣਾਵੇ ਤਾ ਕਿ ਤਕਸੀਮ ਦਰੁਸਤ ਹੋ ਸਕੇ ਅਤੇ ਗਰੀਬ ਲੋਕਾਂ ਨੂੰ ਜ਼ਮੀਨ ਮਕਾਨ ਅਲਾਟ ਕੀਤੇ ਜਾ ਸਕਣ।

ਇਤਨਾ ਕਹਿੰਦਾ ਹੋਇਆ ਮੈਂ ਪੰਜਾਬ ਸਰਕਾਰ ਨੂੰ ਅਤੇ ਪੰਜਾਬ ਸਰਕਾਰ ਦੇ ਅਧਿਕਾਰੀਆਂ ਨੂੰ ਮੁਬਾਰਕਬਾਦ ਦਿੰਦਾ ਹਾਂ ਜਿਨ੍ਹਾਂ ਨੇ ਇਹ ਬਿਲ ਬਣਾਇਆ ਅਤੇ ਨਾਲ ਹੀ ਬੇਨਤੀ ਕਰਦਾ ਹਾਂ ਕਿ ਜੋ ਮੈਂ ਤਰਮੀਮਾਂ ਦਿਤੀਆਂ ਹਨ ਉਹ ਮਨਜ਼ੂਰ ਕੀਤੀਆਂ ਜਾਣ।

**ਡਾਕਟਰ ਅਮੀਰ ਸਿੰਘ ਫਲਕਟ** (ਟਾਂਡਾ) : ਡਿਪਟੀ ਸਪੀਕਰ ਸਾਹਿਬ, ਮੈਂ ਅਗੇ ਵੀ ਕਿਹਾ ਸੀ ਕਿ ਇਹ ਭਾਈ ਲਾਲੋ ਦੀ ਸਰਕਾਰ ਹੈ..................(ਵਿਘਨ)

**ਸ੍ਰੀ ਡਿਪਟੀ ਸਪੀਕਰ** : ਡਾਕਟਰ ਸਾਹਿਬ, ਪੰਜ ਮਿੰਟ ਹੀ ਲੈਣਾ। (ਵਿਘਨ) ( Dr. Sahib. please speak for five minutes only.) (*Interruption*)

**ਡਾਕਟਰ ਅਮੀਰ ਸਿੰਘ ਫਲਕਟ** : ਡਿਪਟੀ ਸਪੀਕਰ ਸਾਹਿਬ, ਪੰਜ ਮਿੰਟ ਮੇਰੇ ਕੱਲ ਵਾਲੇ ਵੀ ਰਹਿੰਦੇ ਹਨ ।

**ਵਿਦਿਆ ਮੰਤਰੀ** : ਡਿਪਟੀ ਸਪੀਕਰ ਸਾਹਿਬ, ਉਨਾਂ ਚਿਰ ਬਿਲ ਕੰਪਲੀਟ ਨਹੀਂ ਹੁੰਦਾ ਜਿੰਨਾਂ ਚਿਰ ਡਾਕਟਰ ਸਾਹਿਬ ਬੋਲ ਨਾ ਲੈਣ ।

**ਡਾਕਟਰ ਅਮੀਰ ਸਿੰਘ ਫਲਕਟ** : ਡਿਪਟੀ ਸਪੀਕਰ ਸਾਹਿਬ, ਮੈਂ ਕਹਿ ਰਿਹਾ ਸੀ ਕਿ ਇਹ ਭਾਈ ਲਾਲੋ ਦੀ ਸਰਕਾਰ ਹੈ ਅਤੇ ਇਸ ਨੇ ਇਹ ਗੱਲ ਸਾਬਤ ਕਰ ਦਿੱਤੀ । ਇਸ ਦੇ ਮਨ ਵਿਚ ਕਿਸੇ ਵਿਸ਼ੇਸ਼ ਸੈਕਸ਼ਨ ਲਈ ਕੋਈ ਸੌਫਟ ਕਾਰਨਰ ਨਹੀਂ। ਇਥੇ ਪਿਛੇ ਜਿਹੇ ਬੜੇ ਚਰਚੇ ਕੀਤੇ ਗਏ ਕਿ ਇਹ ਸੀਲਿੰਗ ਬਿਲ ਨਹੀਂ ਲਿਆਉਣਾ ਚਾਹੁੰਦੇ ਅਤੇ ਪਿਛੇ ਭੱਜ ਗਏ। ਇਸ ਦੀ ਦੇਰੀ ਦੀ ਵਜ੍ਹਾ ਇਹ ਸੀ ਕਿ ਸਾਡੀ ਸੈਂਟਰ ਦੀ ਸਰਕਾਰ ਜਿਸ ਦੇ ਕਾਰਨ ਅੱਜ ਸਾਡਾ ਪੰਜਾਬ ਬੜੀ ਤਰੱਕੀ ਕਰ ਰਿਹਾ ਹੈ ਜਿਸ ਸੈਂਟਰ ਦੀ ਸਰਕਾਰ ਕਰਕੇ ਸਾਡੇ ਇੰਡਸਟਰੀ ਲਗ ਰਹੀ ਹੈ ਅਤੇ 'ਗਰੀਬੀ ਹਟਾਓ' ਦਾ ਕੋਈ ਚਾਨਣ ਹੋ ਰਿਹਾ ਹੈ, ਉਹ ਸਰਕਾਰ ਇਸ ਕਿਸਮ ਦਾ ਇਕ ਬਿਲ ਲਿਆ ਰਹੀ ਹੈ । ਇਨ੍ਹਾਂ ਨੇ ਇਸ ਦੇਰੀ ਦਾ ਐਡਵਾਂਟੇਜ਼ ਉਠਾਉਣ ਵਾਸਤੇ ਕਹਿਣਾ ਸ਼ੁਰੂ ਕਰ ਦਿੱਤਾ ਕਿ ਇਨ੍ਹਾਂ ਦਾ ਕੋਈ ਪ੍ਰੋਗਰਾਮ ਨਹੀਂ (ਵਿਘਨ) ਇਹ ਇਥੇ ਨਿਊਜ਼ ਪੇਪਰ ਲੈ ਕੇ ਪੜ੍ਹਨੇ ਲਗ ਪਏ, ਕਿਉਂਕਿ ਇਨ੍ਹਾਂ ਦਾ ਆਪਣਾ ਤਾਂ ਕੋਈ ਪ੍ਰੋਗਰਾਮ ਹੈ ਹੀ ਨਹੀਂ ਇਹ ਦੂਜਿਆਂ ਦਾ ਕਰੈਕਟਰ ਅਸੈਸੀਨੇਸ਼ਨ ਹੀ ਕਰਦੇ ਰਹਿੰਦੇ ਹਨ । (ਵਿਘਨ) (ਇਸ ਸਮੇਂ ਸਰਦਾਰ ਰਣਧੀਰ ਸਿੰਘ ਚੀਮਾ ਬੈਠੇ ਕੁਝ ਬੋਲ ਰਹੇ ਸਨ) ਚੁਪ ਕਰ ਓਏ । (ਵਿਘਨ)

**ਸ੍ਰੀ ਡਿਪਟੀ ਸਪੀਕਰ** : ਡਾਕਟਰ ਸਾਹਿਬ, ਇਹ ਜਿਹੜੇ ਸ਼ਬਦ ਕਹੇ ਹਨ 'ਓਏ ਚੁਪ ਕਰ, ਇਕ ਆਨਰੇਬਲ ਮੈਂਬਰ ਸਾਹਿਬ ਵਾਸਤੇ ਇਹ ਠੀਕ ਨਹੀਂ ............(ਵਿਘਨ) ( Dr. Sahib the words 'Oai chup kar' used for an hon. Member are not proper . . . . (Interruption)

**ਡਾਕਟਰ ਅਮੀਰ ਸਿੰਘ ਕਲਕਟ** : ਸੌਰੀ, ਸਰ, ਮੈਂ ਇਹ ਸ਼ਬਦ ਵਾਪਸ ਲੈਂਦਾ ਹਾਂ । (ਵਿਘਨ) ਡਿਪਟੀ ਸਪੀਕਰ ਸਾਹਿਬ, ਮੈਂ ਸਰਕਾਰ ਨੂੰ ਵਧਾਈ ਦਿੰਦਾ ਹਾਂ, ਜਦੋਂ ਸਾਡੇ ਸੈਂਟਰ ਦੇ ਡਿਪਟੀ ਮਨਿਸਟਰ ਸਾਹਿਬ ਨੇ ਐਲਾਨ ਕੀਤਾ ਸੀ ਕਿ ਅਸੀਂ ਹਾਲੇ ਇਹ ਬਿਲ ਨਹੀਂ ਲਿਆ ਸਕਦੇ । ਤਾਂ ਸਾਡੀ ਸਰਕਾਰ ਨੇ ਆਪਣੀ ਇਮਾਨਦਾਰੀ ਨਾਲ ਇਹ ਬਿਲ ਪੇਸ਼ ਕਰ ਦਿਤਾ। ਡਿਪਟੀ ਸਪੀਕਰ ਸਾਹਿਬ, ਸਾਡੀ ਸਰਕਾਰ ਨੇ ਇਹ ਬਿਲ ਲਿਆ ਕੇ, ਜਿਹੜਾ ਹਥਿਆਰ, ਜਿਹੜੀ ਲਾਠੀ ਇਹ ਮੇਰੇ ਵੀਰ ਆਪਣੇ ਹੱਥਾਂ ਵਿਚ ਲੈਣਾ ਚਾਹੁੰਦੇ ਸੀ, ਉਹ ਖੋਹ ਲਏ । ਮੈਂ ਕਹਿੰਦਾ ਹਾਂ ਕਿ ਇਹ ਜਿਹੜਾ ਬਿਲ ਸਾਡੀ ਸਰਕਾਰ ਲੈ ਕੇ ਆਈ ਹੈ ਅੱਜ ਤਕ ਕਿਸੇ ਸਰਕਾਰ ਨੇ ਨਹੀਂ ਲਿਆਂਦਾ। ਡਿਪਟੀ ਸਪੀਕਰ ਸਾਹਿਬ, ਪਿੰਡਾਂ ਵਾਲਿਆਂ ਦੇ ਕੇਸ ਵਿਚ ਪੀਨਲ ਕਲਾਜ਼ ਨਹੀਂ ਰਖੀ ਗਈ ਅਤੇ ਉਨ੍ਹਾਂ ਨਾਲ ਨਰਮੀ ਵਰਤੀ ਗਈ ਹੈ । ਸ਼ਹਿਰਾਂ ਵਾਸਤੇ ਪੀਨਲ ਕਲਾਜ਼ ਲਿਆਂਦੀ ਹੈ, ਮੈਂ ਸਮਝਦਾ ਹਾਂ ਕਿ ਇਹ ਇਕ ਚੰਗਾ ਕੰਮ ਕੀਤਾ ਹੈ।

ਡਿਪਟੀ ਸਪੀਕਰ ਸਾਹਿਬ, ਮੈਂ ਦਸਦਾ ਹਾਂ ਕਿ ਇਹ ਬਿਲ ਲਿਆਉਣ ਦੀ ਜ਼ਰੂਰਤ ਕਿਉਂ ਪਈ । ਸਾਡੇ ਕਾਂਸਟੀਚਿਊਸ਼ਨ ਵਿਚ ਇਕ ਡਾਇਰੈਕਟਿਵ ਪ੍ਰਿੰਸੀਪਲ ਦਾ ਚੈਪਟਰ ਹੈ। ਉਸ ਵਿਚੋਂ ਮੈਂ ਕੁਝ ਪੜ੍ਹ ਕੇ ਸੁਣਾਉਂਦਾ ਹਾਂ—

> "The State shall strive to promote the welfare of the people by securing and protecting as effectively as it may be a social order in which justice—social, economic and political—shall inform all the institutions of the national life."

ਡਿਪਟੀ ਸਪੀਕਰ ਸਾਹਿਬ, ਇਹ ਸਾਡਾ ਜਿਹੜਾ ਡਾਇਰੈਕਟਿਵ ਪ੍ਰਿੰਸੀਪਲ ਹੈ, ਸਾਡਾ ਕਾਂਸਟੀਚਿ-ਊਸ਼ਨ ਜਿਹੜਾ ਸੇਕਰਿਡ ਹੈ ਅਤੇ ਮਹਾਨ ਚੀਜ਼ ਹੈ, ਦਾ ਭਾਗ ਹੈ ਜਿਹੜੇ ਅਸੀਂ ਵਾਇਦੇ ਅਵਾਮ ਨਾਲ ਕੀਤੇ ਸੀ ਉਹ ਵੀ ਪੂਰੇ ਕਰਨੇ ਹਨ ਅਤੇ ਜਿਹੜਾ ਸਾਡਾ ਮੈਨੀਫ਼ੈਸਟੋ ਸੀ ਉਸ ਦੇ ਵਿਚ ਜਿਹੜੀਆਂ ਚੀਜ਼ਾਂ ਸਨ ਉਹ ਸਾਡੀ ਸਰਕਾਰ ਨੇ ਮੰਨ ਲਈਆਂ ਅਤੇ ਕਰ ਦਿੱਤੀਆਂ ਹਨ ........................

ਡਿਪਟੀ ਸਪੀਕਰ ਸਾਹਿਬ, ਸਾਡੀ ਸਰਕਾਰ ਨੇ ਵਾਇਦੇ ਪੂਰੇ ਕੀਤੇ ਹਨ ਇਹ ਇਕ ਬੜਾ ਅਹਿਮ ਬਿਲ ਇਥੇ ਲਿਆਏ ਹਨ। ਇਸ ਬਿਲ ਨੂੰ ਲਿਆਉਣ ਦੇ ਕਈ ਕਾਰਣ ਸਨ। ਸਾਡੀ ਅਰਬਨ ਪਾਪੂਲੇਸ਼ਨ ਬੜੀ ਤੇਜ਼ੀ ਨਾਲ ਵੱਧ ਰਹੀ ਹੈ । 1981 ਵਿਚ ਇਹ ਚਾਰ ਗੁਣਾ ਹੋ ਜਾਵੇਗੀ ਅਤੇ ਇਹ 152 ਮਿਲੀਅਨ ਹੋਵੇਗੀ । ਉਸ ਇਨਕਰੀਜ਼ਿੰਗ ਪਾਪੂਲੇਸ਼ਨ ਨੂੰ ਕੰਟਰੋਲ ਕਰਨ ਵਾਸਤੇ ਅਸੀਂ ਇਹ ਬਿਲ ਲਿਆਏ ਹਾਂ ।

**ਸ੍ਰੀ ਡਿਪਟੀ ਸਪੀਕਰ** : ਕੀ ਇਹ ਅਰਬਨ ਪਰਾਪਰਟੀ ਸੀਲਿੰਗ ਬਿਲ ਪਾਪੂਲੇਸ਼ਨ ਨੂੰ ਕੰਟਰੋਲ ਕਰੇਗਾ ? ( Will this Urban Property Ceiling Bill control the population ?)

**ਡਾਕਟਰ ਅਮੀਰ ਸਿੰਘ ਕਲਕਟ** : ਡਿਪਟੀ ਸਪੀਕਰ ਸਾਹਿਬ, ਸ਼ਹਿਰਾਂ ਵਿਚ ਪਿੰਡਾਂ ਤੋਂ ਬਹੁਤ ਸਾਰੇ ਲੋਕ ਜਾਂਦੇ ਹਨ। ਉਥੇ ਉਨ੍ਹਾਂ ਦੀ ਹਾਊਸਿੰਗ ਪਰਾਬਲਮ ਬੜੀ ਐਕਿਊਟ ਹੋ ਗਈ ਹੈ। ਉਨ੍ਹਾਂ ਨੂੰ ਅੱਛੇ ਮਕਾਨ ਦੇਣ ਵਾਸਤੇ ਅਤੇ ਅੱਛੀ ਰਿਹਾਇਸ਼ ਦਾ ਪ੍ਰਬੰਧ ਕਰਨ ਵਾਸਤੇ ਇਹ ਸੀਲਿੰਗ ਬਿਲ ਲਿਆਂਦਾ ਗਿਆ ਹੈ । ਪਿੰਡਾਂ ਨਾਲੋਂ ਸ਼ਹਿਰਾਂ ਦਾ ਲਿਵਿੰਗ ਸਟੈਂਡਰਡ ਬੜਾ ਅੱਛਾ ਹੈ । ਇਸ ਕਾਰਨ ਲੋਕੀਂ ਸ਼ਹਿਰਾਂ ਵਿਚ ਜਾਂਦੇ ਹਨ । ਇਸ ਬਿਲ ਬਾਰੇ ਕਾਫ਼ੀ ਬਹਿਸ ਹੋ ਗਈ ਹੈ। ਮੈਂ ਜ਼ਿਆਦਾ

[ਡਾਕਟਰ ਅਮੀਰ ਸਿੰਘ ਕਲਕਟ]

ਵਕਤ ਨਹੀਂ ਲੈਣਾ ਚਾਹੁੰਦਾ । ਮੈਂ ਤਾਂ ਇਹ ਗੁਜ਼ਾਰਿਸ਼ ਕਰਾਂਗਾ ਕਿ ਇਸ ਬਿਲ ਦੀ ਇਨਫ਼ੋਰਸਮੈਂਟ ਬੜੇ ਧਿਆਨ ਨਾਲ ਕਰਨੀ ਚਾਹੀਦੀ ਹੈ। ਇਹ ਨਾ ਹੋਵੇ ਕਿ ਡੀ. ਸੀ. ਦੇ ਜ਼ਿੰਮੇਂ ਲਾ ਦਿਉ। ਡੀ. ਸੀ. ਦਾ ਆਫ਼ਿਸ ਇੱਕ ਮੋਸਟ ਬਿਜ਼ੀ ਸੈਂਟਰ ਹੁੰਦਾ ਹੈ। ਇਸ ਨੂੰ ਡਿਸਟ੍ਰਿਕਟ ਦੀ ਹਰ ਪ੍ਰਾਬਲਮ ਨੂੰ ਟੈਕਲ ਕਰਨਾ ਹੁੰਦਾ ਹੈ । ਅਗਰ ਕਿਸੇ ਔਰਤ ਆਦਮੀ ਦੀ ਲੜਾਈ ਹੋ ਜਾਵੇ ਤਾਂ ਵੀ ਇਸ ਨੂੰ ਠੀਕ ਕਰਨ ਦੀ ਜ਼ਿੰਮੇਂਵਾਰੀ ਡੀ. ਸੀ. ਦੀ ਹੁੰਦੀ ਹੈ। ਇਸ ਵਾਸਤੇ ਮੈਂ ਕਹਾਂਗਾ ਕਿ ਇਹ ਕੰਮ ਸਾਨੂੰ ਇਕ ਡਾਇਰੈਕਟੋਰੇਟ ਨੂੰ ਦੇਣਾ ਚਾਹੀਦਾ ਹੈ । ਉਸ ਦੀ ਡਿਊਟੀ ਲਾਉਣੀ ਚਾਹੀਦੀ ਹੈ ਤਾ ਕਿ ਇਨਫ਼ੋਰਸਮੈਂਟ ਚੰਗੇ ਢੰਗ ਨਾਲ ਹੋ ਸਕੇ। ਡੀ. ਸੀ. ਪੁਲੀਟੀਕਲ ਪ੍ਰੈਸ਼ਰ ਅਤੇ ਪੁੱਲਜ਼ ਤੋਂ ਇਮਊਨ ਨਹੀਂ ਹੁੰਦਾ। ਡਾਇਰੈਕਟੋਰੇਟ ਇਮਊਨ ਹੁੰਦਾ ਹੈ । ਇਸ ਵਾਸਤੇ ਇਹ ਕੰਮ ਡਾਇਰੈਕਟੋਰੇਟ ਨੂੰ ਸੌਂਪਣਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ, ਇਥੇ ਸੁਝਾਓ ਆਇਆ ਹੈ ਕਿ ਪੀਪਲਜ਼ ਕਮੇਟੀਆਂ ਬਣਾਉਣੀਆਂ ਚਾਹੀਦੀਆਂ ਹਨ । ਮੇਰਾ ਖਿਆਲ ਹੈ ਕਿ ਮਨਿਸਟਰ ਸਾਹਿਬ ਇਸ ਚੰਗੇ ਸੁਝਾਓ ਨੂੰ ਜ਼ਰੂਰ ਮੰਨਣਗੇ । ਫਿਰ ਇਥੇ ਕਿਹਾ ਗਿਆ ਹੈ ਕਿ ਕੰਪਨਸੇਸ਼ਨ ਬੜੀ ਜ਼ਿਆਦਾ ਦਿੱਤੀ ਜਾ ਰਹੀ ਹੈ । ਸਾਡੇ ਮਨਿਸਟਰ ਸਾਹਿਬ ਨੇ ਅਸ਼ੋਰੈਂਸ ਦਿੱਤੀ ਹੈ ਕਿ ਕਮਪੈਨਸੇਸ਼ਨ ਜ਼ਰੂਰ ਘਟਾ ਦੇਵਾਂਗੇ ।

ਡਿਪਟੀ ਸਪੀਕਰ ਸਾਹਿਬ, ਸਾਨੂੰ ਪ੍ਰੈਜ਼ੀਡੈਂਟ ਸਾਹਿਬ ਨੂੰ ਬੇਨਤੀ ਕਰਨੀ ਚਾਹੀਦੀ ਹੈ ਕਿ ਸਾਡੇ ਇਸ ਬਿਲ ਨੂੰ ਦਬਾ ਦਬ ਕਲੀਰੈਂਸ ਦੇ ਦੇਣ ਤਾਂ ਕਿ ਇਨ੍ਹਾਂ ਲੋਕਾਂ ਦਾ ਜਿਹੜਾ ਇਹ ਪ੍ਰਾਪੇਗੰਡਾ ਹੈ ਕਿ ਇਹ ਬਿਲ ਪਾਸ ਹੋਣ ਬਾਅਦ ਇਸ ਦੀ ਇਮਪਲੀਮੈਂਟੇਸ਼ਨ ਨਹੀਂ ਹੋਣੀ, ਕਿਉਂਕਿ ਅਜੇ ਸੈਂਟਰ ਦਾ ਬਿਲ ਆਉਣਾ ਹੈ, ਇਹ ਗਲਤ ਸਾਬਤ ਹੋਵੇ। ਮੈਂ ਇਕ ਡਾਕਟਰ ਹਾਂ ਅਤੇ ਮੈਂ ਪਹਿਲਾਂ ਡਾਇਗਨੋਜ਼ ਕਰਦਾ ਹਾਂ ਕਿ ਬਿਮਾਰੀ ਕੀ ਹੈ । ਇਨ੍ਹਾਂ ਨੇ ਅੱਜ ਇਥੇ ਬੜਾ ਰੌਲਾ ਪਾਇਆ । ਇਨ੍ਹਾਂ ਨੇ ਅਖ਼ਬਾਰ ਤੋਂ ਇਕ ਖ਼ਬਰ ਲੈ ਕੇ ਇਥੇ ਇਲਜ਼ਾਮ ਲਗਾਏ । ਇਨ੍ਹਾਂ ਨੇ ਮੁਆਫ਼ੀ ਨਹੀਂ ਮੰਗੀ । ਇਹ ਕਹਿੰਦੇ ਹਨ ਕਿ ਅੱਜ ਦੀ ਦਿਹਾੜੀ ਇਵੇਂ ਹੀ ਲੰਘਾ ਲਓ। ਸਾਡੇ ਮਨਿਸਟਰ ਸਾਹਿਬ ਨੇ ਇਥੇ ਐਸ਼ੋਰੈਂਸ ਦਿੱਤੀ ਕਿ ਅਸੀਂ ਇਸ ਬਿਲ ਤੇ ਬਹਿਸ ਕਰਨ ਲਈ ਸਾਰੀ ਰਾਤ ਬੈਠਣ ਨੂੰ ਤਿਆਰ ਹਾਂ । ਲੋਕ ਸਾਡੀ ਗੌਰਮਿੰਟ ਦੇ ਮੰਸ਼ੇ ਨੂੰ ਜਾਣਦੇ ਹਨ। ਡਿਪਟੀ ਸਪੀਕਰ ਸਾਹਿਬ, ਲੁਧਿਆਣੇ ਵਿਚ ਪਰਸੋਂ ਜਨਸੰਘ ਪਾਰਟੀ ਨੇ ਕਿਹਾ ਕਿ ਬਾਈ ਇਲੈਕਸ਼ਨ ਕਰਾ ਦਿਉ । (ਵਿਘਨ) ਸਾਡੇ ਪਾਰਟਲੀਮੈਂਟਰੀ ਸੈਕਟਰੀ ਨੇ ਅਸਤੀਫਾ ਪੇਸ਼ ਕੀਤਾ ਸੀ। (ਸ਼ੋਰ) ਇਹ ਦੌੜ ਰਹੇ ਹਨ ।

**Sardar Prem Singh Prem :** Sir, I beg to move —

That the question be now put.

**Sardar Randhir Singh Cheema :** Point of order, Sir.

**Mr. Deputy Speaker :** What is your point of order ?

**ਸਰਦਾਰ ਰਣਧੀਰ ਸਿਘ ਚੀਮਾ** : ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਆਪ ਮੰਨਿਆ ਸੀ ਕਿ ਅਸੀਂ 12 ਵਜੇ ਤਕ ਬੈਠਣ ਨੂੰ ਤਿਆਰ ਹਾਂ। ਹੁਣ ਇਹ ਭੱਜ ਰਹੇ ਹਨ।

**ਵਿਦਿਆ ਅਤੇ ਮਾਲ ਮੰਤਰੀ** : ਡਿਪਟੀ ਸਪੀਕਰ ਸਾਹਿਬ 'ਗੁਜ਼ਾਰਿਸ਼ ਇਹ ਹੈ ਕਿ 5.30 ਵਜੇ ਗਵਰਨਰ ਸਾਹਿਬ ਦੀ ਪਾਰਟੀ ਹੈ। ਕਾਫ਼ੀ ਡਿਸਕਸ਼ਨ ਇਸ ਤੇ ਹੋ ਗਈ ਹੈ । (ਸ਼ੋਰ) ਬਾਕੀ ਕਲਾਜ਼-ਬਾਈ-ਕਲਾਜ਼ ਬਿਲ ਪਾਸ ਹੋਣਾ ਹੈ । ਜੇ ਬਾਜਵਾ ਸਾਹਿਬ ਨੇ ਬਿਲ ਪੜ੍ਹਿਆ ਹੋਵੇਗਾ ਤਾਂ ਜੋ ਤਜਵੀਜ਼

ਦੇਣਗੇ ਹੋ ਸਕਦਾ ਹੈ ਕਿ ਅਸੀਂ ਮੰਨ ਲਈਏ। ਅੱਗੇ ਤਾਂ ਕਦੇ ਇਨ੍ਹਾਂ ਨੇ ਪੜ੍ਹਿਆ ਨਹੀਂ। ਮੇਰਾ ਖ਼ਿਆਲ ਹੈ ਕਿ ਬਾਜਵਾ ਸਾਹਿਬ ਦੀ ਕੋਈ ਅਮੈਂਡਮੈਂਟ ਵੀ ਨਹੀਂ ਆਈ। ਹੁਣ ਬਿਲ ਕਲਾਜ਼-ਬਾਈ-ਕਲਾਜ਼ ਟੇਕ ਅੱਪ ਕਰਨਾ ਚਾਹੀਦਾ ਹੈ।

**ਸਰਦਾਰ ਅਜਾਇਬ ਸਿੰਘ ਸੰਧੂ** : ਡਿਪਟੀ ਸਪੀਕਰ ਸਾਹਿਬ, ਸਪੀਕਰ ਸਾਹਿਬ ਨੇ ਇਥੇ ਫ਼ੈਸਲਾ ਕੀਤਾ ਹੈ ਕਿ ਬਿਲ ਤੇ ਪੰਜ ਵਜੇ ਤਕ ਡਿਸਕਸ਼ਨ ਹੋਵੇਗੀ। ਪਾਂਡੇ ਸਾਹਿਬ ਨੇ ਵੀ ਇਹ ਗੱਲ ਮੰਨੀ ਸੀ ਕਿ ਗਵਰਨਰ ਸਾਹਿਬ ਦੀ ਚਾਹ ਪਾਰਟੀ ਤੋਂ ਬਾਅਦ ਅਸੀਂ ਫ਼ਿਰ ਆਵਾਂਗੇ। ਇਨ੍ਹਾਂ ਨੇ ਕਿਹਾ ਸੀ ਕਿ ਜਦੋਂ ਤਕ ਬੈਠਣਾ ਚਾਹੋ ਅਸੀਂ ਤਿਆਰ ਹਾਂ। ਅਸੀਂ ਤਾਂ ਸਵੇਰ ਤਕ ਬੈਠਣ ਨੂੰ ਤਿਆਰ ਹਾਂ। ਜਿਹੜਾ ਫ਼ੈਸਲਾ ਸਪੀਕਰ ਸਾਹਿਬ ਨਾਲ ਹੋਇਆ ਹੈ, ਉਸ ਨੂੰ ਤੁਸੀਂ ਕਾਇਮ ਰਖੋਂ। ਸਪੀਕਰ ਸਾਹਿਬ ਕਹਿ ਗਏ ਹਨ ਕਿ ਪੰਜ ਵਜੇ ਤਕ ਡਿਸਕਸ਼ਨ ਚਲੇਗੀ। ਗਵਰਨਰ ਸਾਹਿਬ ਦੀ ਚਾਹ ਪਾਰਟੀ ਖ਼ਤਮ ਹੋਣ ਤੋਂ ਬਾਅਦ ਫ਼ਿਰ ਇਥੇ ਬੈਠਾਂਗੇ। ਇਨ੍ਹਾਂ ਨੂੰ ਕਾਹਲੀ ਨਹੀਂ ਕਰਨੀ ਚਾਹੀਦੀ।

**ਵਿਦਿਆ ਅਤੇ ਮਾਲ ਮੰਤਰੀ** : ਡਿਪਟੀ ਸਪੀਕਰ ਸਾਹਿਬ ਕਾਫ਼ੀ ਡਿਸਕਸ਼ਨ ਹੋ ਗਈ ਹੈ। ਪਹਿਲੇ ਪ੍ਰੋਗਰਾਮ ਮੁਤਾਬਿਕ ਜਿਤਨਾ ਸਮਾਂ ਲਿਆ ਜਾਣਾ ਸੀ ਉਤਨਾ ਹੀ ਲਿਆ ਗਿਆ ਹੈ। ਬਿਜ਼ਨੈਸ ਐਡਵਾਇਜ਼ਰੀ ਕਮੇਟੀ ਦੀ ਰਿਪੋਰਟ ਵਿਚ ਵੀ ਇਸ ਬਿਲ ਲਈ ਸਾਡੇ ਤਿੰਨ ਘੰਟੇ ਅਲਾਟ ਕੀਤੇ ਸਨ।

**ਰਾਜ ਮੰਤਰੀ, ਸਥਾਨਕ ਸਰਕਾਰ ਅਤੇ ਜੇਲ੍ਹਾਂ** : ਡਿਪਟੀ ਸਪੀਕਰ ਸਾਹਿਬ, ਗੱਲ ਇਹ ਸੀ ਕਿ ਸਪੀਕਰ ਸਾਹਿਬ ਨੇ ਇਨਟਰਵੀਨ ਕੀਤਾ ਸੀ ਜਿਸ ਵੇਲੇ ਉਹ ਤਸ਼ਰੀਫ਼ ਲਿਆਏ ਸਨ। ਮੈਂਬਰਜ਼ ਨੇ ਇਨਸਿਸਟ ਕੀਤਾ ਸੀ। ਕਿਉਂਕਿ ਸਾਢੇ ਪੰਜ ਵਜੇ ਗਵਰਨਰ ਸਾਹਿਬ ਨੂੰ ਪਾਰਟੀ ਦੇਣੀ ਹੈ ਇਸ ਲਈ ਮੇਰਾ ਵਿਚਾਰ ਹੈ ਕਿ ਇਸ ਬਿਲ ਨੂੰ ਕਲਾਜ਼ ਬਾਈ ਕਲਾਜ਼ ਪਾਸ ਕਰਨ ਲਈ ਟੇਕ ਅੱਪ ਕਰ ਲਿਆ ਜਾਵੇ। ਮੈਂਬਰ ਸਾਹਿਬਾਨ ਨੂੰ ਉਸ ਵੇਲੇ ਵੀ ਬੋਲਣ ਦਾ ਮੌਕਾ ਮਿਲ ਜਾਵੇਗਾ। ਡਿਸਕਸ਼ਨ ਵੀ ਕਾਫ਼ੀ ਹੋ ਗਈ ਹੈ। ਜੇਕਰ ਤੁਸੀਂ ਬਲਰਾਮ ਜੀ ਨੂੰ ਦੋ ਚਾਰ ਮਿੰਟ ਦੇਣੇ ਹਨ ਤਾਂ ਮੈਨੂੰ ਕੋਈ ਇਤਰਾਜ਼ ਨਹੀਂ ਹੈ।

**चौधरी बलराम** (अबोहर) : डिप्टी स्पीकर साहिब, मैं अर्ज़ करना चाहता हूँ कि सन् 1947 से चल कर अब सन् 1973 आ गया है। हम ने देखा है कि 1953 में लैन्ड सीलिंग की तरफ पहिला कदम उठाया गया था। उस के बाद एक बार फिर उस लैंड सीलिंग में तरमीम की गई। लेकिन शहरी जायदाद के मुताल्लिक अब 25 वर्षों के बाद यह बिल लाने में हम कामयाब हुए हैं। मै अर्ज़ करना चाहता हूँ कि कि अगर हम देखें तो आज तक जो वन वे ट्रैफिक चलता आया है उसका आम जनता में कितना असर हुआ है। जिन लोगों के लिये हम पहिले बिल बनाते रहे हैं वह लोग 80 प्रतिशत, कुल आबादी का 80 प्रतिशत हैं। उन लोगों के साथ हम ने जो बरताव किया है और जिस ढंग से उन लोगों ने उसको बरदाश्त किया है वह आप सब जानते हैं। उन लोगों ने कुरबानी की है और दूसरी ओर वह लोग हैं जिन्होंने इनसान की ऐक्सपलायटेशन की है। उन लोगों ने कभी गरीबों के बारे में सोचा तक नहीं है और अपनी जिन्दगी ऐशो इशरत से गुज़ार रहे हैं। यहां बिरले जैसे हैं जिन की जायदाद 1947 में 27 करोड़ रूपये की थी और आज 2700 करोड़ रूपये की हो गई है।

[चौधरी बलराम]

डिप्टी स्पीकर साहिब, यह बिल एक कदम है जो कि इनसान द्वारा इनसान की हुई ऐक्सप्लायटेशन को रोकेगा लेकिन सवाल यह पैदा होता है कि क्या हम नें भी अपनी हिम्मत से काम लिया है ।

सरकार जो इस किसम के बिल यहां पेश कर रही है इस से साबत होता है कि यह कुछ करना चाहते हैं । अगर इस बिल में इन्डस्ट्री को कोई छूट दी गई है जिससे वह उस सीलिंग से बच सकते हैं तो ठीक ही है । लेकिन इस का यह मतलब नहीं कि किसी खास जमात के साथ कोई विशेष हमदर्दी है । (विघ्न)

**Mr. Deputy Speaker** : Order please.

**चौधरी बलराम** : डिप्टी स्पीकर साहिब, अगर हम यह चाहते हैं कि इन्सान की इन्सान ऐक्सप्लायटेशन न कर सके तो सरकार को चाहिये कि वह सारी ज़मीन को इस्तेमाल में ले आए । मैं चाहता हूँ कि जो बहुत सारी तरमीमें इस बिल में दी गई हैं उन के अनुसार यह बिल अमैंड कर दिया जाए तो यह बहुत ही बढ़िया बिल बन जाएगा । जैसे कि डांग साहिब ने कहा है अगर हम बगैर किसी तरमीम के यह बिल पास कर देगें तो उससे गरीब लोगों को कोई लाभ नहीं होगा और जो कांग्रेस पार्टी के मैनीफैस्टो में लिखा है उस का कोई मतलब नहीं रह जाता । यह गाड़ी के जो दो पहिए हैं उन की तरफ सरकार का पूरा ध्यान है ।

(सरदार सतनाम सिंह बाजवा की ओर से विघ्न)

सो, डिप्टी स्पीकर साहिब, हम ने एक पहिए को दूसरे पहिए के बराबर करना है। (थंपिग) दुनियां की कोई भी ताकत नहीं है जो हम को इस बात से रोक सके । यहां तीन चीज़ें हैं । एक कम्यूनिज़्म है, दूसरी डैमाक्रेसी है और तीसरा कैपीटलिज़्म है। हमने बीच का रास्ता अपना लिया है । हम किसी को तंग भी नहीं करना चाहते और खून खराबे से भी बचना चाहते हैं । लेकिन इन्सान की इन्सान द्वारा ऐक्सप्लायटेशन भी नहीं होनी चाहिए । जिन लोगों ने हराम की कमाई से धन इकट्ठा किया है उनको ऐसा करने से बन्द करना चाहिए । जो लोग एयर कंडीशन कारों में बैठते हैं, उन की यह बात बन्द होनी चाहिए ।

डिप्टी स्पीकर साहिब, हम ने अमैंडमैंटस की शक्ल में अपनी सजैशनज़ दे दी हैं । मुझे विश्वास है कि सरकार इन को मान लेगी । क्योंकि उन के मान लेने से यह बहुत ही बढ़िया बिल बन जाता है । मैं पांडे साहिब को कहूँगां कि वह जल्दी से जल्दी इन्डस्ट्री को नैशनेलाईज़ करने की ओर ध्यान दें । डिप्टी स्पीकर साहिब, इन लफज़ों के साथ मैं आप का धन्यबाद करता हूँ ।

(ਇਸ ਸਮੇਂ ਕੁਝ ਮੈਂਬਰ ਬੋਲਣ ਲਈ ਖੜ੍ਹੇ ਹੋ ਗਏ ।)

**ਸ੍ਰੀ ਡਪਟੀ ਸਪੀਕਰ** : ਆਨਰੇਬਲ ਮੈਂਬਰਜ਼ ਦੀ ਗਿਆਤ ਲਈ ਮੈਂ ਇਹ ਦਸਦਾ ਹਾਂ ਕਿ ਅਜੇ ਇਸ ਬਿਲ ਦੀ ਥਰਡ ਸਟੇਜ ਆਉਣੀ ਹੈ ਜਿਹੜੇ ਮੈਂਬਰ ਸਾਹਿਬਾਨ ਬੋਲਣਾ ਚਾਹੁੰਦੇ ਹੋਣ ਉਹ ਉਸ ਵੇਲੇ

ਬੋਲ ਲੈਣ। ( I may remind the hon. Members that the Bill has yet to pass through its third reading stage and those who want to speak may do so at that stage.)

**ਸਰਦਾਰ ਅਜਾਇਬ ਸਿੰਘ ਸੰਧੂ** : ਡਿਪਟੀ ਸਪੀਕਰ ਸਾਹਿਬ, ਕੀ ਇਹ ਬਿੱਲ ਪੰਜ ਵਜੇ ਤਕ ਪਾਸ ਹੋ ਜਾਵੇਗਾ ?

**ਸ੍ਰੀ ਡਿਪਟੀ ਸਪੀਕਰ** : ਜੇਕਰ ਨਾ ਹੋਵੇਗਾ ਤਾਂ ਹਾਊਸ ਹੋਰ ਐਕਸਟੈਂਡ ਕਰ ਦਿੱਤਾ ਜਾਵੇਗਾ। ( If the Bill is not passed by 5-00 P. M. the time of the sitting of the House will be extended.)

**Mr. Deputy Speaker** : Question is—

"that the Punjab Urban Property (Ceiling) Bill, as reported by the Select Committee, be taken into consideration."

*The motion was carried.*

**Mr. Deputy Speaker** : Now the House will proceed to consider the Bill Clause by Clause.

Sub Clause 2 of Clause I.

**Mr. Deputy Speaker** : Question is—

That Sub-clause 2 of Clasuse I stand part of the Bill.

*The motion was carried.*

Sub Clause 3 of Clause I

**Mr. Deputy Speaker** : Sub-Claise 3 of Clause I is before the House. (*Interruption*)

**ਕਾਮਰੇਡ ਰਾਜ ਕੁਮਾਰ (ਧਾਰੀਵਾਲ)** : ਇਹ ਅਮੈਂਡਮੈਂਟ, ਡਿਪਟੀ ਸਪੀਕਰ ਸਾਹਿਬ, ਇਸ ਲਈ ਦਿੱਤੀ ਗਈ ਹੈ ਕਿ on such date as the state Government ਲਫ਼ਜ਼, ਉੜਾ ਦਿੱਤੇ ਜਾਣ ਅਤੇ ਉਨ੍ਹਾਂ ਦੀ ਥਾਂ ਤੇ with effect from the 26th September, 1970 ਕਰ ਦਿੱਤਾ ਜਾਵੇ ਕਿਉਂ ਕਿ ਇਹ ਉਹ ਡੇਟ ਹੈ ਜਿਸ ਦਿਨ ਕਾਂਗਰਸ ਪਾਰਟੀ ਕਮਿਟਿਡ ਹੋਈ ਸੀ ਅਤੇ ਉਹੀ ਡੇਟ ਰਹਿਣੀ ਚਾਹੀਦੀ ਹੈ। ਇਹ ਉਹ ਤਾਰੀਖ ਹੈ ਜਦ ਕਿ ਕਾਂਗਰਸ ਪਾਰਟੀ ਨੇ ਇਹ ਸਟੈਂਡ ਲਿਆ ਸੀ, ਇਸ ਲਈ ਬੇਸੀਕਲੀ ਉਹੀ ਤਰੀਕ ਰਹਿਣੀ ਚਾਹੀਦੀ ਹੈ। ਕਿਉਂਕਿ ਅਨਾਊਂਸਮੈਂਟ ਤੋਂ ਬਾਅਦ ਜਿਹੜੀਆਂ ਵੀ ਕੋਈ ਪਾਸੇਬਲ ਸੇਲਜ਼ ਹੋਈਆਂ ਹਨ ਉਨ੍ਹਾਂ ਨੂੰ ਇਹ ਬਿਲ ਕਵਰ ਕਰ ਸਕੇ। ਆਸ ਹੈ ਕਿ ਇਸ ਨੂੰ ਸਰਕਾਰ ਮੰਨ ਲਏਗੀ।

Sir, I beg to move—

In sub-clause (3), lines 1-4 *for* "on such date as the State Government............ appoint in this behalf", *substitute* "with effect from the 26th September, 1970."

**Mr. Deputy Speaker :** Motion moved—

In sub-clause (3), lines 1—4, *for* "on such date as the State Governme nt......... ..........appoint in this behalf" *substitute* "with effect from the 26th September, 1970"

**Mr. Deputy Speaker :** Question is—

In Sub-clase (3), lines 1—4, for "On such date as the State Government...... appoint in this behalf" substitute "with effect from 26th September, 1970"

*The motion was lost.*

**Mr. Deputy Speaker** Question is—

That sub-clause (3) of Clause 1 stand part of the Bill.

*The moton was carried.*

Clause 2

**Mr. Deputy Speaker :** Question is—

That Clause 2 stand part of the Bill.

*The motion was carried.*

Clause 3

**Mr. Deputy Speaker :** Now Clause 3 is before the House.

**Sardar Prem Singh Prem :** Sir, I beg to move—

After part (c), add the following part (d) and subsequent part be renumbered accordingly :—

"(d) "Government" means the Government of the State of Punjab".

**Mr. Deputy Speaker :** Motion Moved—

After part (c), add the following part (d) and subsequent part be renumbered accordingly :—

"(d) "Government"means the Government of the State of Punjab".

**Mr. Deputy Speaker** Question is—

After part (c), add the follcwing part (d) and subsequent part be renumbered accordingly :— "(d) Government" means the Government of the State of Punjab

*The motion was carried.*

**Sardar Prem Singh Prem :** Sir, I beg to move—

In part (e), line 12, *after* "but does not include" *add* the following and *delete* paras (i) and (ii) :—

"any land or building used for the purpose of any prescribed industry, and any plant, machinery or other future affixed to or contained in any such land or building."

**Mr. Deputy Speaker :** Motion moved—

In part (e), line 12, *after* "but does not include" *add* the following and *delete* paras (i) and (ii) :—

"any land or building used for the purpose of any prescribed industry, and any plant, machinery or other fixture affixed to or contained in any such land or building."

**ਕਾਮਰੇਡ ਸੱਤ ਪਾਲ ਡਾਂਗ (ਅੰਮ੍ਰਿਤਸਰ ਪੱਛਮ) :** ਇਸ ਅਮੈਂਡਮੈਂਟ ਤੇ ਮੈਂ ਇਹ ਅਮੈਂਡਮੈਂਟ ਮੂਵ ਕਰਦਾ ਹਾਂ ਕਿ ਨਿਮਨ ਲਫ਼ਜ਼ ਕੱਟ ਦਿੱਤੇ ਜਾਣ।

Any land or building used for the purpose of any prescribed industry.

**Mr. Deputy Speaker :** You cannot move it. It requires prior notice.

**Mr. Deputy Speaker :** Question is—

In part (e), line 12, *after* " but does not include" *add* the following and *delete* paras (i) and (ii) :—

"any land or building used for the purpose of any prescribed industry, and any plant, machinery or other fixture affixed to or contained in any such land or building".

*The motion was carried*

**Master Chand Singh :** Sir, I beg to move—

In part (e) (ii), lines 4—7, *delete* "any and any plant, machinery or other fixture affixed to or contained in any such land or building".

**Mr. Deputy Speaker :** Motion moved—

In part (e) (ii), lines 4—7, *delete* "and any plant, machinery or other fixture affixed to or contained in any such land or building".

**Mr. Deputy Speaker :** Question is—

In part (e) (ii), lines 4—7 *delete* "and any plant, machinery or other fixture affixed to or contained in any such land or building."

*The motion was lost*

**ਕਾਮਰੇਡ ਰਾਜ ਕੁਮਾਰ (ਧਾਰੀਵਾਲ) :** ਮੇਰੀ ਤਰਮੀਮ ਉਸੇ ਗੱਲ ਬਾਰੇ ਹੈ ਜਿਸ ਦੇ ਬਾਰੇ ਵਿਚ ਡਾਂਗ ਸਾਹਿਬ ਨੇ ਕਿਹਾ ਸੀ ਅਤੇ ਤੁਸੀਂ, ਡਿਪਟੀ ਸਪੀਕਰ ਸਾਹਿਬ, ਇਹ ਕਿਹਾ ਸੀ ਕਿ ਨੋਟਿਸ ਨਹੀਂ ਦਿੱਤਾ ਗਿਆ ਇਸ ਲਈ ਮੂਵ ਨਹੀਂ ਕੀਤਾ ਜਾ ਸਕਦਾ। ਇਹ ਉਸ ਗੱਲ ਨੂੰ ਕਵਰ ਕਰਦੀ ਹੈ। ਇਸ ਦਾ ਮਕਸਦ ਇਹ ਹੈ ਕਿ ਜਿਥੇ ਕਿਸੇ ਪਲਾਟ ਦੇ ਮਾਲਿਕ ਨੇ ਆਪਣੇ ਪਲਾਟ ਵਿਚ ਮਸ਼ੀਨਰੀ ਲਗਾਈ ਹੋਵੇ ਅਤੇ ਉਸ ਮਸ਼ੀਨਰੀ ਦਾ ਵੀ ਉਹ ਮਾਲਕ ਹੋਵੇ ਤਾਂ ਉਸ ਨੂੰ ਐਗਜ਼ੇਂਪਟ ਕਰ ਦਿੱਤਾ ਜਾਵੇ ਪਰ ਇਸ ਦੇ ਨਾਲ ਪ੍ਰੋਵਾਈਜ਼ੋ ਹੈ ਕਿ ਜੇਕਰ ਕਿਸੇ ਨੇ ਆਪਣੀ ਬਿਲਡਿੰਗ ਕਿਰਾਏ ਤੇ ਜਾਂ ਲੀਜ਼ ਤੇ ਦਿੱਤੀ ਹੋਵੇ ਤਾਂ ਉਹ ਐਗਜ਼ੈਂਪਟ ਨਹੀਂ ਹੋਣੀ ਚਾਹੀਦੀ। ਇਹ ਇਕ ਵਡਾ ਲੂਪ ਹੋਲ ਹੈ ਜਿਸ ਨੂੰ ਅਲੱਗ ਕਰਨ ਲਈ ਇਹ ਅਮੈਂਡਮੈਂਟ ਦਿੱਤੀ ਗਈ ਹੈ ਮੇਰਾ ਖ਼ਿਆਲ ਹੈ ਕਿ ਇਹ ਇਕ ਸਿੰਪਲ ਅਮੈਂਡਮੈਂਟ ਹੈ ਇਸ ਨੂੰ ਮੰਨ ਲੈਣਾ ਚਾਹੀਦਾ ਹੈ ਕਿਉਂ ਕਿ ਇਹ ਮੈਸ਼ਲ ਪਰਪਜ਼ ਨੂੰ ਸਰਵ ਕਰਦੀ ਹੈ।

Sir, I beg to move—

*Delete* part (e) (i), and for the existing part (e) (ii) substitute the following :—

"Any plant, machinery or other fixture affixed to the land or contained in a building for the purpose of trade, commerce, business and industry :

Provided that where building or land is not used exclusively for purpose of industry or is leased or hired by the owner even for industrial purpose, will not be exempted."

**Mr. Deputy Speaker :** Motion moved—

*Delete* part (e) (i), and for the existing part (e) (ii) *substitute* the following :—

"Any plant, machinery or other fixture affixed to the land or contained in a building for the purpose of trade, commerce, business and industry :—

Provided that where building or land is not used exclusively for purpose of industry or is leased or hired by the owner even for industrial purposes, will not be exempted".

**Mr. Deputy Speaker :** Question is—

*Delete* part (e) (i), and for the existing part (e) (ii), *substitute* the following:—

"Any plant, machinery or other fixture affixed to the land or contained in a building for the purpose of trade, commerce, businesss and industry:

Provided that where building or land is not used exclsively for purpose of industry or is leased or hired by the owner even for industrial purpose will not be exempted"

*The Motion was lost.*

**Mr. Deputy Speaker :** Question is—

That Clause 3 as amended stand part of the Bill.

*The Motion was carried.*

Clause 4

**Mr. Deputy Speaker :** Clause 4 is before the House.

**Sardar Surjit Singh Barnala :** Sir, I beg to move—

*Delete* sub-clauses (2) and (3)

**Mr. Deputy Speaker :** Motion moved—

Delete sub-clauses (2) and (3)

**ਸਰਦਾਰ ਸੁਰਜੀਤ ਸਿੰਘ ਬਰਨਾਲਾ** : ਇਸ ਸਬ–ਕਲਾਜ਼ 2 ਰਾਹੀਂ ਨਾਬਾਲਗ ਬੱਚਿਆਂ ਨੂੰ ਫੈਮਿਲੀ ਦੀ ਡੈਫੀਨੀਸ਼ਨ ਵਿਚ ਲਿਆ ਗਿਆ ਹੈ ਪਰ ਉਨ੍ਹਾਂ ਬੱਚਿਆਂ ਦੀ ਸੈਪਰੇਟ ਪਰਾਪਰਟੀ 26 ਸਤੰਬਰ, 1971 ਨੂੰ ਜਾਂ ਉਸ ਤੋਂ ਬਾਅਦ ਕਾਮਨ ਪੂਲ ਵਿਚ ਪਾਈ ਜਾਵੇਗੀ। ਉਹ ਪ੍ਰਾਪਰਟੀ ਜੁਆਇੰਟ ਪ੍ਰਾਪਰਟੀ ਨਾਲੋਂ ਵੱਖਰੀ ਸਮਝੀ ਜਾਵੇਗੀ। ਫ਼ੈਮਿਲੀ ਦੀ ਡੈਫੀਨੀਸ਼ਨ ਇਸ ਪ੍ਰਕਾਰ ਦਿੱਤੀ ਹੋਈ ਹੈ :

Family includes husband, wife and minor children. This is the definition of the family.

**Minister of State for Local Government and Jails** (Shri Joginder Pal Pandey) : Family means, husband, wife and minor children consisting of not more than five members.

**Sardar Surjit Singh Barnala :** I read out Sub-clause (2) of Clause 4—

"Where, in the case of a person being the member of a family, any urban property having been the separate property of such person has, on the 26th September, 1971, or at any time thereafter been converted by such person into property belonging to the family through the act of impressing such separate property with the character of property belonging to the family or throwing it into the common stock of the family, then the property so converted shall, for the purposes of this section, be deemed to be owned by such person and not by the family."

ਇਕ ਫ਼ੈਮਿਲੀ ਵਿਚ ਜਿਸ ਬੱਚੇ ਦੇ ਨਾਉਂ ਪਹਿਲਾਂ ਕੋਈ ਪ੍ਰਾਪਰਟੀ ਹੈ, ਅਤੇ ਉਹ 5 ਜੀਆਂ ਦੀ ਫ਼ੈਮਲੀ ਹੋਵੇ ਇਸ ਤਰ੍ਹਾਂ ਉਸ ਦੀ ਪ੍ਰਾਪਰਟੀ ਢਾਈ ਲੱਖ ਤੋਂ ਵੱਧ ਵੀ ਬਣ ਸਕਦੀ ਹੈ ਕਿਉਂਕਿ ਉਸ ਬੱਚੇ ਦੀ ਪਰਾਪਰਟੀ ਵੱਖ ਇਸ ਨਾਲ ਸ਼ਾਮਲ ਹੋਣੀ ਹੈ। ਇਹ ਇਕ ਗਲਤ ਜਿਹੀ ਚੀਜ਼ ਬਣ ਜਾਂਦੀ ਹੈ। ਇਸ ਤਰ੍ਹਾਂ ਇਕ 5 ਜੀਆਂ ਦੀ ਫ਼ੈਮਿਲੀ ਪਾਸ ਢਾਈ ਲੱਖ ਤੋਂ ਵੱਧ ਪ੍ਰਾਪਰਟੀ ਹੋ ਸਕਦੀ ਹੈ । ਮੈਂ ਸਮਝਦਾ ਹਾਂ ਕਿ ਇਸ ਦੇ ਵਿਚ ਇਕ ਬੜੀ ਭਾਰੀ ਖ਼ਾਮੀ ਹੈ, ਇਹ ਨਹੀਂ ਸੀ ਹੋਣਾ ਚਾਹੀਦਾ .........

These sub-clauses (2) and (3) should have been deleted. This advantage should not have been given to those who have separate units. Similar is the case of Sub-Clause 3.

**Mr. Deputy Speaker :** Question is—

Delete sub-clauses (2) and (3).

*The motion was lost.*

**Sardar Prem Singh Prem :** Sir, I beg to move—

In part (b) of sub-clause (1), line 4, *for* "the" substitute "in" and in line 11, *for* "Rupees four lakh" substitute "four lakh rupees"

**Mr. Deputy Speaker :** Motion moved—

"In part (b) of sub-clause (1), line 4, for "the" substitute "in" and in line 11, *for* "Rupees four lakh" substitute "four lakh rupees."

**Sardar Prem Singh Prem :** Sir, these are very minor changes.

ਡਿਪਟੀ ਸਪੀਕਰ ਸਾਹਿਬ, ਇਹ ਕੋਈ ਕੰਟਰੋਵਰਸ਼ਲ ਚੀਜ਼ ਨਹੀਂ ਹੈ ਇਹ ਤਾਂ ਲੈਂਗੁਏਜ ਠੀਕ ਕਰਨ ਦੇ ਵਾਸਤੇ ਹੀ ਹੈ। ਮੇਰਾ ਖ਼ਿਆਲ ਹੈ ਵਜ਼ੀਰ ਸਾਹਿਬ ਇਸ ਨੂੰ ਜ਼ਰੂਰ ਮੰਨ ਜਾਣਗੇ ।

**ਰਾਜ ਮੰਤਰੀ, ਸਥਾਨਕ ਸਰਕਾਰ ਅਤੇ ਜੇਲ੍ਹਾਂ, (ਸ਼੍ਰੀ ਜੋਗਿੰਦਰ ਪਾਲ ਪਾਂਡੇ) :** ਠੀਕ ਹੈ ਜੀ, ਮੈਂ ਇਸ ਨੂੰ ਮੰਨਦਾ ਹਾਂ ।

4.30 p.m. ] (ਇਸ ਵੇਲੇ ਸ਼੍ਰੀ ਸਪੀਕਰ ਨੇ ਪਰਧਾਨਗੀ ਦੀ ਕੁਰਸੀ ਸੰਭਾਲੀ)

**Mr. Speaker :** Question is—

In part (b) of sub-clause (1), line 4, *for* "the" *substiture* "in" and in line 11, *for* "Rupees four lakh" *substitute* "four lakh rupees".

*The motion was carried.*

**Mr. Speaker : The** next amendment stands in the name of Comrade Raj Kumar........

**Comrade Raj Kumar (Dhariwal) :** Sir, I beg to move—

For sub-clause (2) *substitute* the following :—

"(2) For the purposes of determining the ceiling limit of a person or family under this Act, any transfer or the disposition, any judgement, decree or order of the Court, or any authority obtained after 26th September, 1970 and having the effect of diminishing the ceiling limit or such person or family which could have been declared excess shall be ignored."

[ਕਾਮਰੇਡ ਰਾਜ ਕੁਮਾਰ]

ਸਪੀਕਰ ਸਾਹਿਬ, ਮੈਂ ਇਹ ਅਮੈਂਡਮੈਂਟ ਦਿੱਤੀ ਹੈ ਕਿ ਕਲਾਜ਼ 1 ਵਿਚ ਜਿਥੇ ਜਦੋਂ ਸਟੇਟ ਗਵਰਨਮੈਂਟ ਚਾਹੇ ਕਰ ਦੇਵੇ, ਦੀ ਥਾਂ ਇਹ 26 ਸਤੰਬਰ, 1970 ਤੋਂ ਹੋਣੀ ਚਾਹੀਦੀ ਹੈ। ਇਹ ਭਾਵੇਂ ਇਸ ਬਿਲ ਨੂੰ ਰੈਵੋਲਿਊਸ਼ਨਰੀ ਕਹਿੰਦੇ ਹੋਣ ਪਰ ਜਿਥੇ ਇਸ ਤਰ੍ਹਾਂ ਦੀਆਂ ਖ਼ਾਮੀਆਂ ਹੋਣ। ਮੈਂ ਇਨ੍ਹਾਂ ਨੂੰ ਫਰੇਜ਼ੀਆਲੋਜੀ ਦੇ ਰਵੋਲਿਊਸ਼ਨਰੀ ਹੀ ਕਹਾਂਗਾ। ਜੇ ਉਹ ਸਹੀ ਮਾਅਨਿਆਂ ਦੇ ਵਿਚ ਰੈਵੋਲਿਊਸ਼ਨਰੀ ਹਨ ਤਾਂ ਉਹ ਮੇਰੀ ਇਸ ਕਲਾਜ਼ ਨੂੰ ਮੰਨ ਲੈਣ।

**Mr. Speaker :** Motion moved—

For sub-dclause (2), *substitute* the following :—

"(2) For the purposes of determining the ceiling limit of a person or family under this Act, any transfer or the disposition, any judgement, decree or order of the Court, or any authority obtained after 26th September, 1970 and having the effect of diminishing the ceiling lin.it of such person or family which could have been declared excess shall be ignored."

**Mr. Speaker :** Question is —

For sub-clause (2), *substitute* the following :—

"(2) For the purposes of determining the ceiling limit of a person or family under this Act, any transfer or the disposition, any judgement, decree or order of the Court, or any authority obtained after 26th September, 1970 and having the effect of diminishing the ceiling limit or such person or family which could have been declared excess shall be ignored."

*The motion was lost.*

**Mr. Speaker :** Question is-

That Clause... (*Interruption*)

**Comrade Raj Kumar :** Sir, I beg to move—

In sub-clause (7), line 5, for "26th September, 1971" *substitute* "24th September, 1970"

ਸਰ, ਮੈਂ ਉਹ ਡੇਟ ਕਰਾ ਰਿਹਾ ਹਾਂ ਜਿਸ ਡੇਟ ਤੋਂ ਕਾਂਗਰਸ ਨੇ ਖੁਦ ਕਮਿਟਮੈਂਟ ਕੀਤੀ ਹੋਈ ਹੈ ...... (ਵਿਘਨ)

**ਸ਼੍ਰੀ ਸਪੀਕਰ :** ਇਹ ਕਲਾਜ਼ ਦੀ ਅਮੈਂਡਮੈਂਟ ਤੁਹਾਨੂੰ ਪਹਿਲਾਂ ਮੂਵ ਕਰਨੀ ਚਾਹੀਦੀ ਸੀ ਇਹ ਹੁਣ ਨਹੀਂ ਹੋ ਸਕਦੀ। (Amendment to this clause should have been moved earlier, it cannot be considered at this stage.)

**Mr. Speaker :** Question is—

That Clause 4, as amended, stand part of the Bill.

*The motion was carried.*

Clause 5

**Mr. Speaker :** There is an amendment to Clause 5 which stands in the name of Sardar Prem Singh Prem and others.

**Sardar Prem Singh Prem :** Sir, I beg to move—

For Clause 5, *substitute* the following :—

Restriction on acquisition of urban property in excess of ceiling limit

"5. On and from the date of commencement of this Act, it shall not be lawful for any person to acquire by construction, purchase, mortgage or otherwise any urban property, except by way of inheritance, settlement or bequest from any other person or by a sale in execution of a decree or order of a civil court or of an award or order of any other lawful authority, which, together with the urban property, if any, already owned by him, exceeds in the aggregate the ceiling limit."

ਸਪੀਕਰ ਸਾਹਿਬ, ਇਹ ਜਿਹੜੀ ਅਮੈਂਡਮੈਂਟ ਹੈ ਇਹ ਮਹਿਜ਼ ਇਸ ਲਈ ਹੈ ਕਿ ਐਕੁਈਜ਼ੀਸ਼ਨ ਨਾਲ ਪ੍ਰਾਪਰਟੀ ਸੀਲਿੰਗ ਤੋਂ ਜ਼ਿਆਦਾ ਨਾ ਚਲੀ ਜਾਵੇ ਇਸ ਲਈ ਰਿਸਟ੍ਰਿਕਸ਼ਨ ਲਾਉਣ ਵਾਸਤੇ ਦਿੱਤੀ ਗਈ ਹੈ। ਇਹ ਬਹੁਤ ਜ਼ਰੂਰੀ ਹੈ ਉਮੀਦ ਹੈ ਵਜ਼ੀਰ ਸਾਹਿਬ ਇਸ ਨੂੰ ਜ਼ਰੂਰ ਪ੍ਰਵਾਨ ਕਰਨਗੇ ।

**Mr. Speaker :** Motion moved—

For Clause 5, *substitute* the following :—

Restriction on acquisiiion of urban property in excess of ceiling limit.

"5. On and from the date of commencement of this Act it shall not be lawful for any person to acquire by construction purchase, mortgage or otherwise any urban property except by way of inheritence, settlement or bequest from any other person or by a sale, in execution of a decree or order of a civil court or of an award or order of any other lawful authority, which, togetherwith the urban property, if any, already owned by him, exceeds in the aggregate the ceiling limit."

**ਰਾਜ ਮੰਤਰੀ, ਸਥਾਨਕ ਸਰਕਾਰ ਅਤੇ ਜੇਲ੍ਹਾਂ :** ਠੀਕ ਹੈ ਜੀ ਮੈਂ ਮੰਨਦਾ ਹਾਂ ।

**Mr. Speaker :** Question is—

For Clause 5, *substitute* the following :—

Restriction on acquisition of urban property in excess of ceiling limit.

"5. On and from the date of commencement of this Act, it shall not be lawful for any person to acquire by construction, purchase, morgtage or otherwise, any urban property, except by way of inheritance, settlement or bequest from any other person or by a sale in execution of a decree or order of a civil court or of an award or order of any other lawful authority, which, togetherwith the urban property , if any, already owned by him, exceeds in the aggregate the ceiling limit."

*The motion was carried.*

**Mr. Speaker :** Question is—

That Clause 5, as amended, stand part of the Bill.

*The motion was carried.*

Clause 6

**Mr. Speaker :** Now Clause No. 6 is before the House

**Comrade Raj Kumar (Dhariwal) :** Sir, I beg to move—

In sub-clause (3), line 3, *between* "date" and "for" *insert* "not more than two months."

[ਕਾਮਰੇਡ ਰਾਜ ਕੁਮਾਰ] :

ਸਪੀਕਰ ਸਾਹਿਬ, ਇਹ ਬੜੀ ਇਮਪਾਰਟੈਂਟ ਹੈ। ਕਿਉਂਕਿ ਕਲਾਜ਼ 6 ਦੀ ਸਬ-ਕਲਾਜ਼ 2 ਇਸ ਤਰ੍ਹਾਂ ਹੈ—

If the competent authority is of opinion that any person owns urban property in excess of ceiling limit,, then notwithstanding anything contained in sub-section (1), he may serve a notice upon such person requiring him to file within such period as may be specified in the notice, the statement referred to in sub-section (1).

3. The competent authority may, if it is satisfied that it is necessary so to do, extend the date for filing the statement under this section.

ਇਸ ਵਿਚ, ਸਪੀਕਰ ਸਾਹਿਬ, ਟਾਈਮ ਪ੍ਰੈਸਕ੍ਰਾਈਬ ਕੀਤਾ ਹੈ। ਅਨਲਿਮਿਟਿਡ ਟਾਈਮ ਨਹੀਂ ਹੋਣਾ ਚਾਹੀਦਾ। ਉਨ੍ਹਾਂ ਨੂੰ ਰਿਟਨ ਸਟੇਟਮੈਂਟ ਫ਼ਾਈਲ ਕਰਨ ਵਾਸਤੇ ਦੋ ਮਹੀਨੇ ਦੇ ਦੇਣ। ਇਨ੍ਹਾਂ ਦੇ ਬਿਲ ਵਿਚ ਇਹ ਕਲਾਜ਼ ਐਮਬਿਗੁਅਸ ਹੈ। ਇਸ ਅਮੈਂਡਮੈਂਟ ਰਾਹੀਂ ਇਸ ਨੂੰ ਕਲੀਅਰ ਕਰਨ ਦਾ ਯਤਨ ਕੀਤਾ ਹੈ।

**Mr. Speaker :** Motion moved—

In sub-clause (3), line 3, *between* "date" and "for" *insert* "not more than two months."

**Mr. Speaker :** Question is—

In sub-clause (3), line 3, between "date" and "for" *insert* "not more than two months."

*The motion was lost.*

**Mr. Speaker :** Question is—

That Clause 6 stand part of the Bill.

*The motion was carried.*

Clause 7

**Mr. Speaker :** Now Clause 7 is before the House.

Question is—

That Clause 7 stand part of the Bill.

*The motion was carried.*

Clause 8

**Mr. Speaker :** Now Clause 8 is before t e House.

Question is—

That Clause 8 stand part of the Bill.

*The motion was carried.*

Clause 9

**Mr. Speaker :** Now Clause 9 is before the House. There are some amendments to this Clause. These will be deemed to have been read and moved.

32. **Sardar Prem Singh Prem**
33. **Shri Partap Chand Bhandari** : Sir, I beg to move—
34. **Chaudhri Bal Ram**
35. **Chaudhri Ram Singh**

After clause 9, the following sub-clause (2) be *added* and the existing clause 9 be renumbered as sub-clause (1) :—

"(2) In case any urban property in excess of the ceiling limit is part of the urban property allowed to be retained by a person within the ceiling limit and such urban property in excess of the ceiling limit cannot be conveniently separated from the rest of the urban property allowed to be retained without causing consequential substantial damages to the value and utility of the urban property or without disruption of the normal and regular activities carried thereon, the competent authority may in final statement allow such person to retain so much urban property in excess of the ceiling limit up to a maximum of seven percent of the ceiling limits, as to cause its separation least damaging in value or utility or least disrupting the normal and regular activities carried thereon."

108. **Comrade Satya Pal Dang**
109. **Comrade Raj Kumar** Sir, I beg to move—
110. **Comrade Shamsher Singh Josh**

In Line 10 for "draft" substitute "final".

**Mr. Speaker** : Questions is—

After Clause 9, the following sub-clause (2) be *added* and the existing clause 9 be renumbered as sub-clause (1) :—

"(2) In case any urban property in excess of the ceiling limit is part of the urban property allowed to be retained by a person within the ceiling limit and such urban property in excess of the ceiling limit cannot be conveniently separated from the rest of the urban property allowed to be retained without causing consequential substantial damages to the value and utility of the urban property or without disruption of the normal and regular activities carried thereon the competent authority may in final statement allow such person to retain so much urban property in excess of the ceiling limit upto a maximum of seven per cent of the ceiling limits, as to cause its separation least damaging in value or utility or least disrupting the normal and regular activities carried thereon."

*The motion was carried.*

**Comrade Raj Kumar** : Sir, I withdraw my amendment in view of the amendment already passed.

**Mr. Speaker** : Is it the pleasure of the House?

*Voices* : Yes, yes.

The amendment was by leave withdrawn.

**Mr. Speaker** : Question is—

that Clause 9, as amended, stand part of the Bill.

*The motion was carried.*

Clause 10

**Mr. Speaker** : Now Clause 10 is before the House.

**Sardar Surjit Singh (Barnala) :** Sir, I beg to move—

*For* Clause 10, *substitute* the following :—

"10. *Property to vest in the State Government.*—The urban property declared to be in excess of the ceiling limit under section 9 shall vest in the State Government free from all encumbrances."

ਸਪੀਕਰ ਸਾਹਿਬ, ਇਸ ਦੀ ਲੋੜ ਇਸ ਕਰਕੇ ਪਈ ਹੈ ਕਿਉਂਕਿ ਜੋ ਕਲਾਜ਼ 10 ਹੈ ਉਸ ਵਿਚ 3 ਸਾਲ ਦਿਤੇ ਹੋਏ ਹਨ। ਤਿੰਨ ਸਾਲਾਂ ਵਿਚ ਤਾਂ ਬੜੀ ਕਾਰਵਾਈ ਹੋ ਸਕਦੀ ਹੈ। ਫਿਰ ਉਸ ਵਿਚ ਲਿਖਿਆ ਹੈ ਕਿ :

Government may acquire urban property or may not do so.

ਇਹ ਗੌਰਮਿੰਟ ਦੀ ਮਰਜ਼ੀ ਹੈ। ਅਗੇ ਫਿਰ ਲਿਖਿਆ ਹੈ :

Urban Property for all public purposes which have not been defined in this Act.

ਇਹ ਕੋਈ ਨਵੀਂ ਗੱਲ ਨਹੀਂ ਹੈ। ਪਹਿਲਾਂ ਵੀ ਜਿਹੜੇ ਲੈਂਡ ਸੀਲਿੰਗ ਬਿਲ ਬਣੇ ਹਨ, ਪੈਪਸੂ ਦੇ ਵੀ ਅਤੇ ਪੰਜਾਬ ਦੇ ਵੀ ਉਨ੍ਹਾਂ ਵਿਚ ਵੀ ਇਹ ਚੀਜ਼ ਹੈ ਕਿ ਫਾਈਨਲ ਸਟੇਟਮੈਂਟ ਦੇਣ ਬਾਅਦ ਵਾਧੂ ਜ਼ਮੀਨ ਆਪਣੇ ਆਪ ਗੌਰਮਿੰਟ ਕੋਲ ਵੈਸਟ ਹੋ ਜਾਂਦੀ ਹੈ। ਇਸ ਲਈ ਇਹ ਅਮੈਂਡਮੈਂਟ ਮੰਨ ਲੈਣੀ ਚਾਹੀਦੀ ਹੈ।

**Mr. Speaker :** Motion moved—

*For* Clause 10, *substitute* the following :—

"10. *Property to vest in the State Government.*—The urban property declared to be in excess of the ceiling limit under section 9 shall vest in the State Government free from all encumbrances."

**Sardar Prem Singh Prem :** Sir, I beg to move—

For Clause 10, *substitute* the following:—

Acquisition of property in excess of ceiling limit.

"10. (1) The urban property owned by any person in excess of the ceiling limit as shown in the final statement shall be deemed to have been acquired by the Government on the date of the service of final statement on such person and from this date such property in excess of the ceiling limit shall vest absolutely in the Government free from all encumbrances.

(2) Where any urban property has vested in the Government under sub-section (1), the competent authority may, by notice in writing, order any person who may be in possession thereof to surrender or deliver possession thereof to the Government or to any person duly authorised by it in this behalf within forty-five days of the service of the notice.

(3) If any person refuses or fails to comply with an order made under sub-section (2), the competent authority may take possession of the urban property or cause it to be delivered to the Government or to any person duly authorised by it in this behalf and may for that purpose use such force as may be necessary.

ਸਪੀਕਰ ਸਾਹਿਬ, ਇਹ ਜੋ 3 ਸਾਲਾਂ ਦਾ ਸਮਾਂ ਦਿਤਾ ਗਿਆ ਹੈ, ਇਹ ਠੀਕ ਨਹੀਂ ਹੈ, ਇਸ ਸਮੇਂ ਦੇ ਦੌਰਾਨ ਤਾਂ ਕਈ ਨਾਜਾਇਜ਼ ਕਾਰਵਾਈਆਂ ਹੋ ਜਾਣਗੀਆਂ ਇਸ ਲਈ ਹੁਣ ਇਸ ਅਮੈਂਡਮੈਂਟ ਦੇ ਰਾਹੀਂ ਇਹ ਕੀਤਾ ਗਿਆ ਹੈ ਕਿ ਜਿਸ ਤਰੀਕ ਤੋਂ ਇਸ ਬਿਲ ਦੀ ਕਮੈਂਸਮੈਂਟ ਹੋਵੇ ਉਸ ਦਿਨ ਤੋਂ ਹੀ ਉਹ ਪ੍ਰਾਪਰਟੀ ਐਕਵਾਇਰ ਸਮਝੀ ਜਾਵੇ। ਇਸ ਕਰਕੇ ਮੈਂ ਸਰਕਾਰ ਨੂੰ ਕਹਾਂਗਾ ਕਿ ਇਹ ਅਮੈਂਡਮੈਂਟ ਮੰਨ ਲੈਣੀ ਚਾਹੀਦੀ ਹੈ।

This has led to serious discontentment amongst the applying candidates, their parents and public in general. In view of the obvious and urgent importance of the matter the Government may please be asked to make a statement in the House.

**Mr. Speaker**: Admitted. The Minister concerned may please make a statement.

**ਸ੍ਰੀ ਸਪੀਕਰ**: ਮੇਰਾ ਇਹ ਖਿਆਲ ਹੈ ਡਾਂਗ ਸਾਹਿਬ, ਜਿਹੜੇ ਮੈਰਿਟ ਤੇ ਆਉਂਦੇ ਹੋਣਗੇ ਉਨ੍ਹਾਂ ਨੂੰ ਸਦ ਲਿਆ ਹੋਵੇਗਾ। (ਵਿਘਨ) [Dang Sahib, I feel that the candidates might have been called for interview on merit (*Interruption*)]

**ਕਾਮਰੇਡ ਸੱਤ ਪਾਲ ਡਾਂਗ**: ਸਪੀਕਰ ਸਾਹਿਬ, ਇਹ ਚੀਜ਼ ਗਲਤ ਹੈ। ਇਨ੍ਹਾਂ ਦੀ ਐਡਵਰਟਾਈਜ਼ਮੈਂਟ ਵਿਚ ਕੰਡੀਸ਼ਨ ਸੀ ਕਿ ਹਰ ਇਕ ਦਾ ਟੈਸਟ ਲਿਆ ਜਾਵੇਗਾ, ਇੰਟਰਵਿਊ ਹੋਵੇਗੀ ਅਤੇ ਬਾਦ ਵਿਚ ਸਿਲੈਕਸ਼ਨ ਹੋਵੇਗੀ। ਸਪੀਕਰ ਸਾਹਿਬ, ਉਨ੍ਹਾਂ ਕੋਲੋਂ 12-12 ਰੁਪਏ ਲੈ ਲਏ ਅਤੇ ਚੰਦ ਇਕ ਆਦਮੀਆਂ ਨੂੰ ਸੱਦ ਲਿਆ ਅਤੇ ਜਿਹੜੀ ਮੈਰਿਟ ਇਨ੍ਹਾਂ ਨੇ ਬਣਾਈ ਹੈ ਉਹ ਬਣਦੀ ਨਹੀਂ। (ਵਿਘਨ)

**ਰਾਜ ਮੰਤਰੀ ਖੁਰਾਕ ਅਤੇ ਸਪਲਾਈ** (ਸ੍ਰੀ ਗਿਆਨ ਚੰਦ ਖਰਬੰਦਾ): ਸਪੀਕਰ ਸਾਹਿਬ, ਅਜੇ ਸਿਲੈਕਸ਼ਨ ਨਹੀਂ ਹੋਈ (ਵਿਘਨ)

**ਕਾਮਰੇਡ ਸੱਤ ਪਾਲ ਡਾਂਗ**: ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਸਿਲੈਕਸ਼ਨ ਨਹੀਂ ਹੋਈ। ਮੈਂ ਕਹਿੰਦਾ ਹਾਂ ਕਿ ਕੀ ਮਨਿਸਟਰ ਸਾਹਿਬ ਇਹ ਅਸ਼ਿਉਰੈਂਸ ਦੇਣਗੇ ਕਿ ਜਿਹੜੇ ਥੋੜੇ ਜਿਹੇ ਬੰਦੇ ਫੇਵਰਟਿਜ਼ਮ ਦੇ ਤੌਰ ਤੇ ਸੱਦ ਕੇ ਇੰਟਰਵਿਊ ਕੀਤੀ ਗਈ ਹੈ ਉਹ ਰੱਦ ਕਰ ਦਿਤੀ ਜਾਏਗੀ ਅਤੇ ਸਾਰਿਆਂ ਨੂੰ ਸੱਦ ਕੇ ਟੈਸਟ ਔਰ ਇੰਟਰਵਿਊ ਲੈ ਕੇ ਮੈਰਿਟ ਤੇ ਸਿਲੈਕਸ਼ਨ ਕੀਤੀ ਜਾਏਗੀ ? (ਵਿਘਨ)

**ਰਾਜ ਮੰਤਰੀ ਖੁਰਾਕ ਅਤੇ ਸਪਲਾਈ**: ਸਪੀਕਰ ਸਾਹਿਬ, ਇਹ ਯਕੀਨ ਰਖਣ ਕਿ ਆਨ ਮੈਰਿਟ ਫੈਸਲਾ ਕੀਤਾ ਜਾਏਗਾ। (ਵਿਘਨ) ਅਗਰ ਕਿਸੇ ਨੂੰ ਬੁਲਾਇਆ ਗਿਆ ਹੈ ਤਾਂ ਬਾਕੀ ਵੀ ਬੁਲਾਏ ਜਾ ਸਕਦੇ ਹਨ (ਵਿਘਨ)

**ਸਰਦਾਰ ਅਜਾਇਬ ਸਿੰਘ ਸੰਧੂ**: ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਮੈਰਿਟ ਵਾਲੀ ਤਾਂ ਗੱਲ ਠੀਕ ਹੈ ਸਾਡਾ ਤਾਂ ਅਬਜੈਕਸ਼ਨ ਇਹ ਹੈ ਕਿ ਜਿੰਨੇ ਮੁੰਡਿਆਂ ਨੇ ਅਪਲਾਈ ਕੀਤਾ ਉਹ ਕੁਆਲੀਫ਼ਾਈ ਕਰਦੇ ਹਨ, ਉਨ੍ਹਾਂ ਨੇ ਫੀਸਾਂ ਦਿਤੀਆਂ ਹਨ। ਸਾਰਿਆਂ ਦਾ ਇਮਤਿਹਾਨ ਲਵੋ, ਟੈਸਟ ਲਵੋ, ਇਹ ਨਾ ਕਰੋ ਕਿ 100 ਵਿਚੋਂ 10 ਨੂੰ ਬੁਲਾ ਲਵੋ ਅਤੇ 90 ਨੂੰ ਛਡ ਦਿਓ, ਸਦੋ ਵੀ ਨਾ ਅਤੇ ਉਨ੍ਹਾਂ 10 ਬਾਰੇ ਘਰੇ ਬੈਠੇ ਫ਼ੈਸਲਾ ਦੇ ਦਿਓ। ਸਪੀਕਰ ਸਾਹਿਬ, ਮੈਂ ਅਰਜ਼ ਕਰਾਂ ਕਿ ਇਨ੍ਹਾਂ ਨੇ ਪਹਿਲਾਂ ਐਮ.ਏ. ਬੁਲਾਏ। ਅਸੀਂ ਰੌਲਾ ਪਾਇਆ, ਫਿਰ ਇਨ੍ਹਾਂ ਨੇ ਬੀ.ਏ. ਬੁਲਾਏ। ਮੈ ਕਹਿੰਦਾ ਹਾਂ ਕਿ ਜਿਨ੍ਹਾਂ ਨੇ ਫੀਸਾਂ ਭਰੀਆਂ ਹਨ ਉਨ੍ਹਾ ਸਾਰਿਆਂ ਨੂੰ ਬੁਲਾਓ ਅਤੇ ਪਿਕ ਐਂਡ ਚੂਜ਼ ਵਾਲੀ ਪਾਲੀਸੀ ਨਾ ਹੋਵੇ। (ਵਿਘਨ)

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼**: ਸਪੀਕਰ ਸਾਹਿਬ, ਇਹ ਜਿਹੜਾ ਅਫ਼ਸਰ ਹੈ ਡਾਇਰੈਕਟਰ ਫੂਡ ਐਂਡ ਸਪਲਾਈਜ਼, ਜਿਸ ਨੇ ਨਿਯੁਕਤੀਆਂ ਕਰਨੀਆਂ ਹਨ, ਇਸੇ ਨੇ ਪਹਿਲੋਂ ਮਾਰਕਫੈਡ ਵਿਚ 35 ਹਜ਼ਾਰ ਦਰਖਾਸਤਾਂ ਵਿਚੋਂ ਸਿਰਫ 40—50 ਰਖ ਲਏ । (ਵਿਘਨ) ਹੁਣ ਇਥੇ ਵੀ ਉਹ ਆਉਂਦੇ ਹੀ ਇਸ ਤਰ੍ਹਾਂ ਕਰਨ ਲਗ ਪਿਆ ਹੈ। ਮਨਿਸਟਰ ਸਾਹਿਬ ਗਲਤ ਬਿਆਨੀ ਕਰ ਰਹੇ ਹਨ ਕਿ ਉਨ੍ਹਾਂ ਨੂੰ ਫਿਰ ਬੁਲਾਇਆ ਜਾਏਗਾ ।

**ਸ੍ਰੀ ਸਪੀਕਰ**: ਹੋ ਸਕਦਾ ਹੈ ਉਨ੍ਹਾਂ ਦੇ ਆਉਣ ਤੋਂ ਪਹਿਲਾਂ ਹੀ ਬੁਲਾਏ ਗਏ ਹੋਣ। (The candidates might have been called for interview, before he took over the charge of the Department.)

**ਸਰਦਾਰ ਗੁਰਦੇਵ ਸਿੰਘ ਸਿੱਧੂ** * * * *](ਸ਼ੋਰ)

**ਸ੍ਰੀ ਸਪੀਕਰ**: ਜੋ ਕੁਝ ਇਹ ਚੇਅਰ ਦੀ ਆਗਿਆ ਤੋਂ ਬਗੈਰ ਕਹਿ ਰਹੇ ਹਨ ਪ੍ਰੋਸੀਡਿੰਗਜ਼ ਦਾ ਭਾਗ ਨਾ ਬਣੇ। (ਵਿਘਨ) (ਸ਼ੋਰ) (Whatever the hon. Member is saying without the permission of the Chair, should not form part of the proceedings. (*Noise*) (*Interruption*)

**ਕਾਮਰੇਡ ਜੰਗੀਰ ਸਿੰਘ ਜੋਗਾ**: ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕੋਈ ਠੀਕ ਜਵਾਬ ਨਹੀਂ ਦਿਤਾ (ਵਿਘਨ) ਉਨ੍ਹਾਂ ਮੁੰਡਿਆਂ ਤੋਂ ਇਸ ਤਰ੍ਹਾਂ 15-15 ਰੁਪਏ ਇਕਠੇ ਕਰਨ ਦਾ ਠੇਕਾ ਲੈ ਲਿਆ ਹੈ ਇਸ ਤਰੀਕੇ ਨਾਲ (ਸ਼ੋਰ) ਉਨ੍ਹਾਂ ਨੂੰ ਇਹ ਪੈਸੇ ਵਾਪਸ ਕਰਨ (ਵਿਘਨ)

**ਸਰਦਾਰ ਅਜਾਇਬ ਸਿੰਘ ਸੰਧੂ**: ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਮੈਨੂੰ ਪਤਾ ਨਹੀਂ ਕਿ ਅੱਜ ਤੁਹਾਡੀ ਤਬੀਅਤ ਠੀਕ ਤਾਂ ਹੈ (ਵਿਘਨ) (ਸ਼ੋਰ)

**ਸ੍ਰੀ ਸਪੀਕਰ**: ਮੈਂ ਦਸਣਾ ਚਾਹੁੰਦਾ ਹਾਂ ਕਿ ਮੇਰੇ ਤੇ ਮਹਾਰਾਜ ਦੀ ਬੜੀ ਕਿਰਪਾ ਹੈ (ਵਿਘਨ) ਮੈਂ ਚੜ੍ਹਦੀਆਂ ਕਲਾ ਵਿਚ ਹਾਂ, ਤੁਸੀਂ ਮੇਰੀ ਚਿੰਤਾ ਨਾ ਕਰੋ (ਵਿਘਨ) (ਸ਼ੋਰ) [I am blessed by the Almighty. (*Interruption*) I am hale and hearty, You need not worry about my health. (*Interruption*)]

(ਇਸ ਸਮੇਂ ਸਿਖਿਆ ਮੰਤਰੀ ਜੀ ਨੇ ਕੁਝ ਬੋਲਿਆ ਪਰ ਹਾਊਸ ਵਿਚ ਸ਼ੋਰ ਜ਼ਿਆਦਾ ਹੋਣ ਕਰਕੇ ਕੁਝ ਸੁਣਾਈ ਨਹੀਂ ਦਿੱਤਾ)

**ਸਰਦਾਰ ਅਜਾਇਬ ਸਿੰਘ ਸੰਧੂ** : * * * * ] (ਵਿਘਨ)

**ਸ੍ਰੀ ਸਪੀਕਰ** : ਜੋ ਕੁਝ ਸੰਧੂ ਸਾਹਿਬ ਕਹਿ ਰਹੇ ਹਨ ਪ੍ਰੋਸੀਡਿੰਗ ਦਾ ਹਿਸਾ ਨਾ ਬਣੇ (ਵਿਘਨ) (ਸ਼ੋਰ) (Whatever the hon. Member Mr. Sandhu, is saying should not form part of the proceedings,) (*Interruption*).

*Expunged as ordered by the Chair.

**ਸਰਦਾਰ ਅਜਾਇਬ ਸਿੰਘ ਸੰਧੂ :** ਸਪੀਕਰ ਸਾਹਿਬ, ਇਹ ਭਾਵੇਂ ਪ੍ਰੋਸੀਡਿੰਗ ਦਾ ਭਾਗ ਨਾ ਬਣੇ, ਪਰ ਇਹ ਤਾਂ ਦਸ ਦਿਓ ਕਿ ਮਿੰਨਤ ਕੀਤੀ ਜਾਂ ਨਹੀਂ (ਸ਼ੋਰ) ਵਿਘਨ)

(ਇਸ ਸਮੇਂ ਕਈ ਮੈਂਬਰ ਸਾਹਿਬਾਨ ਇਕਠੇ ਹੀ ਬੋਲ ਰਹੇ ਸਨ ਪਰ ਸ਼ੋਰ ਜ਼ਿਆਦਾ ਹੋਣ ਕਾਰਣ ਕੁਝ ਸੁਣਾਈ ਨਹੀਂ ਸੀ ਦਿੰਦਾ)

**ਸਰਦਾਰ ਗੁਰਦੇਵ ਸਿਘ ਸਿੱਧੂ:** * * * * ] (ਸ਼ੋਰ)

**ਸ੍ਰੀ ਸਪੀਕਰ:** ਇਹ ਪ੍ਰੋਸੀਡਿੰਗ ਦਾ ਭਾਗ ਨਾ ਬਣੇ। (ਸ਼ੋਰ) (ਵਿਘਨ) (It should not form part of the proceedings.) (*Noise*)

(ਸਰਦਾਰ ਗੁਰਦੇਵ ਸਿੰਘ ਸਿੱਧੂ ਨੇ ਸੈਂਪਲ ਦੀ ਸ਼ੀਸ਼ੀ ਮੇਜ਼ ਤੇ ਰਖ ਦਿਤੀ)

**ਸ੍ਰੀ ਸਪੀਕਰ:** ਇਹ ਮੇਜ਼ ਤੇ ਨਹੀਂ ਰਖੀ ਜਾਏਗੀ। (ਸ਼ੋਰ) (ਵਿਘਨ) (It may not be placed on the Table.) (*Noise*)

**ਚੌਧਰੀ ਦਰਸ਼ਨ ਸਿੰਘ.** ਸਪੀਕਰ ਸਾਹਿਬ, ਇਹ ਕੋਈ ਟਾਈਮ ਬੰਬ ਹੀ ਨਾ ਹੋਵੇ (ਵਿਘਨ)

(ਸੈਂਪਲ ਦੀ ਸ਼ੀਸ਼ੀ ਮੇਜ਼ ਤੋਂ ਚੁਕ ਲਈ ਗਈ)

**ਸਰਦਾਰ ਸੁਰਜੀਤ ਸਿੰਘ (ਬਰਨਾਲਾ):** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਇਹ ਜਿਹੜੇ ਰੂਲਜ਼ ਹੁੰਦੇ ਹਨ ਇਹ ਐਸਿਸਟੈਂਟ ਵਾਸਤੇ ਹੀ ਹੁੰਦੇ (ਵਿਘਨ) (ਸ਼ੋਰ) ਅਸੀਂ ਐਡਜਰਨਮੈਂਟ ਮੋਸ਼ਨ ਦਿਤੀ ਉਹ ਤੁਸੀਂ ਰੂਲ ਆਊਟ ਕਰ ਦਿਤੀ। (ਵਿਘਨ) ਸਰਕਾਰ ਨੇ ਕਹਿ ਦਿਤਾ ਕਿ ਹਾਲਤ ਸੁਧਰ ਗਈ ਹੈ। ਪਰ ਜਦੋਂ ਵੀ ਕੋਈ 5 ਲੀਟਰ ਤੇਲ ਲੈਂਦਾ ਹੈ ਉਹ ਕਹਿੰਦੇ ਹਨ ਕਿ ਇਹ ਸ਼ੀਸ਼ੀਆਂ ਨਾਲ ਲਵੋ (ਵਿਘਨ) ਮੈਂ ਕਹਿੰਦਾ ਹਾਂ ਕਿ ਇਨ੍ਹਾਂ ਨੂੰ ਕਹੋ ਹਾਊਸ ਵਿਚ ਬਿਆਨ ਦੇ ਦੇਣ। (ਵਿਘਨ) (ਸ਼ੋਰ)

**ਸਿਖਿਆ ਮੰਤਰੀ** (ਸਰਦਾਰ ਉਮਰਾਓ ਸਿੰਘ): * * * * ] (ਸ਼ੋਰ) (ਵਿਘਨ)

**ਪਾਰਲੀਮੈਂਟਰੀ ਸਕੱਤਰ** (ਸਰਦਾਰ ਗੁਰਮੇਜ ਸਿਘ): * * * *](ਸ਼ੋਰ) (ਵਿਘਨ)

**ਸਰਦਾਰ ਅਜਾਇਬ ਸਿੰਘ ਸੰਧੂ:** * * * * ] (ਸ਼ੋਰ) (ਵਿਘਨ)

**ਸ੍ਰੀ ਸਪੀਕਰ :** ਜੋ ਕੁਝ ਇਹ ਕਹਿੰਦੇ ਹਨ ਪ੍ਰੋਸੀਡਿੰਗ ਦਾ ਭਾਗ ਨਾ ਬਣੇ (ਵਿਘਨ) (ਸ਼ੋਰ) (Whatever the hon. Members say should not form part of the proceedings.)

**ਸਰਦਾਰ ਅਜਾਇਬ ਸਿੰਘ ਸੰਧੂ :** ਸਪੀਕਰ ਸਾਹਿਬ, ਇਨ੍ਹਾਂ ਦੇ ਮੂੰਹ ਬਿਲਕੁਲ ਕਾਲੇ ਹਨ (ਵਿਘਨ) ਇਹ ਕਾਮਰਾਜ ਦੀ ਔਲਾਦ ਹਨ (ਸ਼ੋਰ) ਇਨ੍ਹਾਂ ਨੂੰ ਕਹੋ ਇਹ ਆਪ ਮੂੰਹ ਧੋ ਲੈਣ (ਵਿਘਨ)

---

*Expunged as ordered by the Chair.

**ਸ੍ਰੀ ਸਪੀਕਰ :** ਸ਼ੇਰਾਂ ਦੇ ਮੂੰਹ ਕਦੇ ਕਿਸੇ ਨੇ ਧੋਤੇ ਹਨ (ਵਿਘਨ) (The brave cannot be lightly treated.)

**ਸਰਦਾਰ ਸਤਨਾਮ ਸਿੰਘ ਬਾਜਵਾ :** ਸਪੀਕਰ ਸਾਹਿਬ, ਜੇ ਸ਼ੇਰਾਂ ਦੇ ਮੂੰਹ ਨਹੀਂ ਧੋਤੇ ਤਾਂ ਬਕਰਿਆਂ ਦੇ ਤਾਂ ਧੋਂਦੇ ਨੇ (ਸ਼ੋਰ)

**ਸਿਖਿਆ ਮੰਤਰੀ** (ਸਰਦਾਰ ਉਮਰਾਓ ਸਿੰਘ)* * * * ]

**ਸ੍ਰੀ ਸਪੀਕਰ :** ਇਹ ਜੋ ਕੁਝ ਕਹਿ ਰਹੇ ਹਨ, ਪ੍ਰੋਸੀਡਿੰਗਜ਼ ਦਾ ਹਿਸਾ ਨਾ ਬਣੇ। (Whatever is being said, should not form part of the proceedings.)

**ਸਰਦਾਰ ਜਸਵਿੰਦਰ ਸਿੰਘ ਬਰਾੜ :*** * * * ]

**ਸ੍ਰੀ ਸਪੀਕਰ :** ਇਹ ਜੋ ਕੁਝ ਵੀ ਕਿਹਾ ਗਿਆ ਹੈ, ਇਹ ਹਾਊਸ ਦੀ ਕਾਰਵਾਈ ਦਾ ਹਿੱਸਾ ਨਾ ਬਣੇ। (Whatever has been said by the hon. Member should not form part of the proceedings of the House.)

(Serial No, 260)

**Chaudhri Darshan Singh**: Sir, I beg to draw the attention of the Government towards a matter of urgent public importance, namely, that the nationalisation of Text books in the State has led to unemployment of about 20,000 workers in that field. It has caused great resentment in the workers, so I would request the Government to absorb them in School Education Board and Government may please make a statement in the House.

ਸਪੀਕਰ ਸਾਹਿਬ ਇਹ ਟੈਕਸਟ-ਬੁਕਸ ਨੈਸ਼ਨੇਲਾਈਜ਼ ਕਰਨ ਨਾਲ 20,000 ਦੇ ਕਰੀਬ ਫੀਲਡ ਵਰਕਰਜ਼ ਬੇਕਾਰ ਹੋ ਜਾਣਗੇ। ਇਨ੍ਹਾਂ ਕੋਲ ਟੈਕਨੀਕਲ ਨੋ ਹਾਊ ਹੈ। ਕੀ ਉਨ੍ਹਾਂ ਪੂਅਰ ਇੰਪਲਾਈਜ਼ ਨੂੰ ਪੰਜਾਬ ਐਜੂਕੇਸ਼ਨ ਬੋਰਡ ਵਿਚ ਅਬਜ਼ਾਰਬ ਕਰਣਗੇ ?

**Mr. Speaker**: Admitted. The Minister concerned may please make a statement.

**ਸਿਖਿਆ ਮੰਤਰੀ :** ਸਪੀਕਰ ਸਾਹਿਬ, ਕਿਤਾਬਾਂ ਤਾਂ ਪ੍ਰਾਈਵੇਟ ਪਬਲਿਸ਼ਰਜ਼ ਪ੍ਰੈਸਾਂ ਤੋਂ ਛਪਾਉਂਦੇ ਸਨ। ਪ੍ਰੈਸਾਂ ਤਾਂ ਹੁਣ ਵੀ ਚਲ ਰਹੀਆਂ ਹਨ। ਅਨਇੰਪਲਾਇਮੈਂਟ ਕਿਸ ਤਰ੍ਹਾਂ ਹੋ ਗਈ?

**ਸ੍ਰੀ ਸਪੀਕਰ:** ਇਹ 20,000 ਮਜ਼ਦੂਰਾਂ ਦਾ ਮਾਮਲਾ ਹੈ। ਬੜੀ ਗੰਭੀਰ ਸਮਸਿਆ ਹੈ। ਜੇ ਤੁਹਾਡੇ ਕੋਲ ਪੂਰੀ ਇਨਫਰਮੇਸ਼ਨ ਨਾ ਹੋਵੇ ਤਾਂ ਇਨਫਰਮੇਸ਼ਨ ਲੈ ਕੇ ਬਾਅਦ ਵਿਚ ਜਵਾਬ ਦੇ ਦੇਣਾ। (This is a serious matter and concerns the employment of 20,000 employees. If you don't have the full information at this time then you give a reply after obtaining the same.)

*Expunged as ordered by the Chair.

**ਸਿਖਿਆ ਮੰਤਰੀ :** ਚੌਧਰੀ ਸਾਹਿਬ, ਨਾਂ ਦਸ ਦੇਣ ਕਿ ਕਿਹੜੀ ਪ੍ਰੈਸ ਬੰਦ ਹੋ ਗਈ ਹੈ । ਉਸ ਦੇ ਲਈ ਅਸੀਂ ਜ਼ਰੂਰ ਕੁਝ ਕਰਾਂਗੇ । ਚੌਧਰੀ ਸਾਹਿਬ ਵੈਸੇ ਤਾਂ ਬੜੇ ਪ੍ਰੋਗਰੈਸਿਵ ਖਿਆਲਾਂ ਦੇ ਆਦਮੀ ਹਨ । ਹੁਣ ਜੇ ਟੈਕਸਟ-ਬੁਕਸ ਨੈਸ਼ਨੇਲਾਈਜ਼ ਕਰ ਦਿਤੀਆਂ ਹਨ ਤਾਂ ਰੌਲਾ ਪਾਉਂਦੇ ਹਨ ।

**ਸ਼੍ਰੀ ਸਪੀਕਰ :** ਉਨ੍ਹਾਂ ਨੇ ਪਬਲਿਸ਼ਰਜ਼ ਦਾ ਨਾਂ ਤਾਂ ਨਹੀਂ ਲਿਆ । ਉਹ ਤਾਂ ਵਰਕਰਜ਼ ਜਿਹੜੇ ਫ਼ੀਲਡ ਵਿਚ ਕੰਮ ਕਰਦੇ ਹਨ, ਉਨ੍ਹਾਂ ਬਾਰੇ ਕਹਿ ਰਹੇ ਹਨ । (He has not spoken of the publishers. He has referred to the workers employed in those Presses.)

**ਸਿਖਿਆ ਮੰਤਰੀ :** ਇਹ ਦਸ ਦੇਣ ਕਿ ਕਿਹੜੀ ਐਸਟੈਬਲਿਸ਼ਮੈਂਟ ਵਿਚ ਵਰਕਰਜ਼ ਅਨਇੰਪਲਾਇਡ ਹੋਏ ਹਨ । ਮੈਂ ਪਤਾ ਕਰਾ ਲਵਾਂਗਾ । ਇਹ ਬੜੀ ਵੇਗ ਹੈ ।

**ਸ਼੍ਰੀ ਸਪੀਕਰ :** ਜੇ ਤੁਹਾਡੇ ਐਲ. ਆਰ. ਦੀ ਕਾਲ-ਅਟੈਨਸ਼ਨ ਵੇਗ ਹੈ ਤਾਂ ਫਿਰ ਠੀਕ ਕਿਸਦੀ ਹੋਵੇਗੀ । (If the Call-Attention Motion tabled by your L.R. is vague then whose Motion will be in order.)

**ਸਿਖਿਆ ਮੰਤਰੀ :** ਸਪੀਕਰ ਸਾਹਿਬ ਇਹ ਬੜੇ ਵੱਡੇ ਐਲ. ਆਰ. ਹਨ। ਇਹ ਅਸੀਂ ਕਿਹਾ ਹੈ ਕਿ ਜਿਤਨੇ ਵਰਕਰਜ਼ ਹਨ ਜਿਨ੍ਹਾਂ ਤੋਂ ਕਿ ਪ੍ਰਾਈਵੇਟ ਪਬਲਿਸ਼ਰਜ਼ ਪਹਿਲੇ ਕੰਮ ਲੈਂਦੇ ਸਨ, ਹੁਣ ਸਕੂਲ ਐਜੂਕੇਸ਼ਨ ਬੋਰਡ ਕੰਮ ਕਰਾਏਗਾ । ਇਨ੍ਹਾਂ ਨੇ ਇਸ ਨੂੰ ਬਿਲਕੁਲ ਕਨਫਿਊਜ਼ ਕਰ ਦਿਤਾ ਹੈ । ਆਊਟ ਆਫ ਨੈਸ਼ਨੇਲਾਈਜੇਸ਼ਨ ਆਫ਼ ਟੈਕਸਟ-ਬੁਕਸ ਇਕ ਵਰਕਰ ਵੀ ਅਨਇੰਪਲਾਇਡ ਨਹੀਂ ਹੋਵੇਗਾ ।

**ਚੌਧਰੀ ਦਰਸ਼ਨ ਸਿੰਘ :** ਸਪੀਕਰ ਸਾਹਿਬ, ਇਹ ਗਰੰਟੀ ਦੇਣ ਕਿ ਕੋਈ ਵੀ ਵਰਕਰ ਅਨਇੰਪਲਾਇਡ ਨਹੀਂ ਹੋਵੇਗਾ । ਮੈਂ ਇਨ੍ਹਾਂ ਨੂੰ ਇਕ ਹਫਤੇ ਦੇ ਅੰਦਰ ਲਿਸਟ ਦੇ ਦਿਆਂਗਾ ।

**ਸ਼੍ਰੀ ਸਪੀਕਰ :** ਤੁਸੀਂ ਇਕ ਸਪਲੀਮੈਂਟਰੀ, ਚੌਧਰੀ ਸਾਹਿਬ, ਪੁੱਛ ਸਕਦੇ ਹੋ । (Chaudhri Sahib, you can ask only one supplementary question.)

**Chaudhri Darshan Singh :** Is the Government ready to employ all those persons who have become unemployed after the nationalisation of Text books?

**Finance Minister** (Shri Hans Raj Sharma): If the Hon. Member supplies the list, the Government will do it.

**ਕਾਮਰੇਡ ਸੱਤ ਪਾਲ ਡਾਂਗ:** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਮੈਕਲਾਨਿਨ ਅਤੇ ਦੂਜੇ ਪਬਲਿਸ਼ਰਜ਼ ਜਿਹੜੇ ਅਰਥਮੈਟਿਕ ਦੀਆਂ ਕਿਤਾਬਾਂ ਛਾਪਦੇ ਹਨ ਉਨ੍ਹਾਂ ਨਾਲ ਕਿਉਂ ਫੇਵਰਟਿਜ਼ਮ ਕੀਤੀ ਹੈ ।

**ਚੌਧਰੀ ਦਰਸ਼ਨ ਸਿੰਘ :** ਸਪੀਕਰ ਸਾਹਿਬ, ਜੇ ਇਨ੍ਹਾਂ ਨੂੰ ਅਨਇੰਪਲਾਇਡ ਕਰ ਦਿਤਾ ਜਾਵੇ ਤਾਂ ਇਨ੍ਹਾਂ ਨੂੰ ਪਤਾ ਲਗੇਗਾ।

**ਸਿਖਿਆ ਮੰਤਰੀ :** ਸਪੀਕਰ ਸਾਹਿਬ, ਸਾਨੂੰ ਕੋਈ ਇਤਰਾਜ਼ ਨਹੀਂ। ਪਰ ਇਨ੍ਹਾਂ ਨੂੰ ਇੰਪਲਾਇਮੈਂਟ ਨਹੀਂ ਮਿਲੇਗੀ।

**ਸ਼੍ਰੀ ਸਪੀਕਰ:** ਮੈਂ ਅਸ਼ਿਓਰ ਕਰਦਾ ਹਾਂ ਕਿ ਜੇ ਸਰਦਾਰ ਉਮਰਾਓ ਸਿੰਘ ਅਤੇ ਸ੍ਰੀ ਹੰਸ ਰਾਜ ਜੀ ਦੋਨੋਂ ਕੁਰਬਾਨੀ ਦੇਣ ਨੂੰ ਤਿਆਰ ਹੋਣਗੇ ਤਾਂ ਗਿਆਨੀ ਜੀ ਜ਼ਰੂਰ ਚੌਧਰੀ ਸਾਹਿਬ ਨੂੰ ਰਖ ਲੈਣਗੇ। (If Sardar Umrao Singh and Shri Hans Raj Sharma are ready to make the sacrifice I assure that Giani Ji must accommodate Chaudhry Sahib.)

**ਵਿਕਾਸ ਮੰਤਰੀ :** ਸਪੀਕਰ ਸਾਹਿਬ ਚੌਧਰੀ ਸਾਹਿਬ ਅਨਇੰਪਲਾਇਡ ਨਹੀਂ ਹਨ। ਕੋਈ ਵੀ ਐਮ. ਐਲ. ਏ. ਅਨਇੰਲਾਇਡ ਨਹੀਂ ਹੁੰਦਾ। ਅਸੀਂ ਪੰਜ ਸਾਲ ਉਧਰ ਰਹੇ ਹਾਂ। ਅਸੀਂ ਕਦੇ ਅਨਇੰਪਲਾਇਡ ਨਹੀਂ ਹੋਏ।

**ਚੌਧਰੀ ਦਰਸ਼ਨ ਸਿੰਘ :** ਸਪੀਕਰ ਸਾਹਿਬ ਫ਼ਰਕ ਇਤਨਾ ਹੈ ਕਿ ਅਸੀਂ ਫੋਰਥ ਕਲਾਸ ਇੰਪਲਾਈਜ਼ ਹਾਂ ਅਤੇ ਇਹ ਫਸਟ ਕਲਾਸ ਇੰਪਲਾਈਜ਼ ਹਨ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ :** ਸਪੀਕਰ ਸਾਹਿਬ, ਸਰਦਾਰ ਉਮਰਾਓ ਸਿੰਘ ਅਤੇ ਕੈਪਟਨ ਸਾਹਿਬ ਨੇ ਗਿਆਨੀ ਜੀ ਨੂੰ ਨਹੀਂ ਰਹਿਣ ਦੇਣਾ। ਇਹ ਰਾਹੂ ਕੇਤੂ ਵਾਂਗ ਚਿੰਬੜੇ ਹੋਏ ਹਨ। ਇਹ ਤਾਂ ਗਿਆਨੀ ਜੀ ਨੂੰ ਲੈ ਕੇ ਡੁਬਣਗੇ। ਇਨ੍ਹਾਂ ਨੇ ਐਵੇਂ ਨਹੀਂ ਛੱਡਣਾ। (ਆਪੋਜ਼ੀਸ਼ਨ ਬੈਂਚਾਂ ਵਲੋਂ ਤਾੜੀਆਂ)

**ਡਾਕਟਰ ਅਮੀਰ ਸਿੰਘ ਕਲਕਟ :** ਸਪੀਕਰ ਸਾਹਿਬ, ਮੈਨੂੰ ਆਗਿਆ ਦਿਉ ਮੈਂ ਬੋਲਣਾ ਹੈ।

**ਸ਼੍ਰੀ ਸਪੀਕਰ :** ਤੁਸੀਂ ਤਸ਼ਰੀਫ ਰਖੋ। (Please resume your seat.)

**ਡਾਕਟਰ ਅਮੀਰ ਸਿੰਘ ਕਲਕਟ :** ਸਪੀਕਰ ਸਾਹਿਬ, ਮੈਂ ਇਕ ਬੜੀ ਅਹਿਮ ਸਬਮਿਸ਼ਨ ਕਰਨੀ ਹੈ।

**ਸ਼੍ਰੀ ਸਪੀਕਰ :** ਤਸ਼ਰੀਫ ਰਖੋ। (Please resume your seat.)

(Serial No. 261)

**Chaudhri Darshan Singh**: Sir, I beg to draw the attention of the Government towards a matter of urgent public importance, namely, that hailstorm has completely destroyed wheat and fodder crops in villages, namely, Gohir, Nangal-Jiwan, Allowal, Sainiwal, Dherian, Boparai and other villages of Nakodar Tehsil. The peasantry of these villages has been hard hit. The Government should asses the loss and give the compensation to them. Hence Government should make a statement in this regard in the House.

ਸਪੀਕਰ ਸਾਹਿਬ ਤੁਸੀਂ ਵੀ ਉਸ ਤਹਿਸੀਲ ਨਾਲ ਤੁਅੱਲਕ ਰਖਦੇ ਹੋ । ਸਰਦਾਰ ਉਮਰਾਓ ਸਿੰਘ ਨੇ ਉਸ ਇਲਾਕੇ ਦਾ ਦੌਰਾ ਕੀਤਾ ।

**Mr. Speaker**: Admitted. The Minister concerned may please make a statement.

**ਸਿਖਿਆ ਮੰਤਰੀ** : ਅਸੀਂ ਉਸ ਲਾਸ ਦੀ ਅਸੈਸਮੈਂਟ ਕਰਾ ਰਹੇ ਹਾਂ ।

**ਸ਼੍ਰੀ ਸਪੀਕਰ** : ਪੋਜ਼ੀਸ਼ਨ ਇਹ ਹੈ ਕਿ ਕੁਝ ਫਾਰਮਰਜ਼ ਦੀ ਫਸਲ ਟੋਟਲੀ ਤਬਾਹ ਹੋ ਗਈ ਹੈ । ਤੁਸੀਂ ਰਿਲੀਫ਼ ਇਸ ਬੇਸਿਜ਼ ਤੇ ਦਿੰਦੇ ਹੋ ਕਿ ਜੇ ਡੈਮੇਜ 50% ਜਾਂ 70% ਹੋਇਆ ਹੋਵੇ ਸਾਰੇ ਪਿੰਡ ਦਾ । ਜਿਨ੍ਹਾਂ ਜ਼ਿਮੀਂਦਾਰਾਂ ਦੀ ਫਸਲ ਟੋਟਲੀ ਤਬਾਹ ਹੋ ਗਈ ਹੈ ਉਹ ਇਲੀਜੀਬਲ ਨਹੀਂ ਹਨ । ਤੁਸੀਂ ਆਪਣੇ ਰੂਲਜ਼ ਵਿਚ ਰਿਲੈਕਸੇਸ਼ਨ ਕਰਕੇ ਉਨ੍ਹਾਂ ਨੂੰ ਇਲੀਜੀਬਲ ਬਣਾਉ । (The position is that the crop of some farmers has been completely destroyed. The basis for obtaining Government relief is that the whole village suffers crop loss to the extent of 50% to 70%. This renders even those farmers ineligible who suffer total loss of crops. Please relax your rules and make them eligible for the relief.)

**ਸਿਖਿਆ ਮੰਤਰੀ** : ਸਪੀਕਰ ਸਾਹਿਬ, ਮੈਂ ਖੁਦ ਉਥੇ ਗਿਆ ਸੀ । ਐਸ. ਡੀ. ਐਮ. ਨੂੰ ਕਿਹਾ ਕਿ ਉਹ ਇਨਕੁਆਇਰੀ ਕਰੇ ।

**ਚੌਧਰੀ ਦਰਸ਼ਨ ਸਿੰਘ** : ਸਪੀਕਰ ਸਾਹਿਬ, ਜੇ ਇਹ ਨਾ ਜਾਂਦੇ ਤਾਂ ਗੜੇ ਨਾ ਪੈਂਦੇ !

**ਸਿਖਿਆ ਮੰਤਰੀ** : ਸਪੀਕਰ ਸਾਹਿਬ, ਮੈਂ ਤਾਂ ਬਾਅਦ ਵਿਚ ਗਿਆ ਸੀ । ਤੁਹਾਨੂੰ ਪਤਾ ਹੋਣਾ ਹੈ ਕਿ ਮੈਂ ਨਕੋਦਰ ਲਈ ਨਵੀਂ ਤਹਿਸੀਲ ਬਿਲਡਿੰਗ ਬਣਾਉਣ ਲਈ ਨੀਂਹ ਪੱਥਰ ਵੀ ਰਖ ਕੇ ਆਇਆ ਹਾਂ ।

**ਸ਼੍ਰੀ ਸਪੀਕਰ** : ਮੈਂ ਤੁਹਾਡਾ ਬੜਾ ਮਸ਼ਕੂਰ ਹਾਂ ! ਪਰ ਸਾਨੂੰ ਵੀ ਸੱਦਾ ਪੱਤਰ ਦੇ ਦਿਆ ਕਰੋ (I am very grateful to you. But please remember us on such occasions.)

**ਸਿਖਿਆ ਮੰਤਰੀ**: ਸਪੀਕਰ ਸਾਹਿਬ, ਚੌਧਰੀ ਸਾਹਿਬ ਨੂੰ ਸੁਨੇਹਾ ਭੇਜਿਆ ਸੀ ਕਿ ਆਉ ਚਲੀਏ ਪਰ ਇਹ ਕਲੱਬ ਗਏ ਹੋਏ ਸਨ ਤਾਸ਼ ਖੇਡਣ ਲਈ । (ਹਾਸਾ)

**ਸ਼੍ਰੀ ਸਪੀਕਰ**: ਸਰਦਾਰ ਉਮਰਾਉ ਸਿੰਘ ਜੀ, ਇਹ ਗਲ ਤਾਂ ਚੰਗੀ ਨਹੀਂ ਲਗਦੀ ਕਿ ਤੁਸੀਂ ਚੌਧਰੀ ਸਾਹਿਬ ਨੂੰ ਸੱਦ ਲੈਂਦੇ ਹੋ ਪਰ ਮੈਨੂੰ ਨਹੀਂ ਸਦਦੇ । (Sardar Umrao Singh Ji, it does not look nice that you invite Choudhry Sahib but do not invite me.)

**ਸਰਦਾਰ ਜਸਦੇਵ ਸਿੰਘ ਸੰਧੂ** : ਸਪੀਕਰ ਸਾਹਿਬ, ਚੌਧਰੀ ਸਾਹਿਬ ਆਪ ਕਲਬ ਗਏ ਹੋਏ ਸਨ । (ਹਾਸਾ)

**ਸਿੰਚਾਈ ਤੇ ਬਿਜਲੀ ਮੰਤਰੀ** : ਇਹ ਤਾਂ ਚੰਗਾ ਹੋਇਆ ਨਹੀਂ ਤਾਂ ਬਿਜਲੀ ਪੈ ਜਾਣੀ ਸੀ । (ਹਾਸਾ)

**ਚੌਧਰੀ ਦਰਸ਼ਨ ਸਿੰਘ** : ਸਪੀਕਰ ਸਾਹਿਬ, ਮੈਨੂੰ ਕੋਈ ਇਨਵੀਟੇਸ਼ਨ ਨਹੀਂ ਆਇਆ ।

**ਸ਼੍ਰੀ ਸਪੀਕਰ** : ਭਾਵੇਂ ਇਨ੍ਹਾਂ ਨੇ ਸਾਨੂੰ ਨਹੀਂ ਸੱਦਿਆ ਪਰ ਮੈਂ ਕੇ.ਪੀ. ਸਾਹਿਬ ਵਲੋਂ, ਚੌਧਰੀ ਸਾਹਿਬ ਵਲੋਂ ਤੇ ਆਪਣੇ ਵਲੋਂ ਵਜ਼ੀਰ ਸਾਹਿਬ ਦਾ ਧੰਨਵਾਦ ਕਰਦਾ ਹਾਂ ਕਿਉਂਕਿ ਇਨ੍ਹਾਂ ਨੇ ਨੀਂਹ ਪੱਥਰ ਰਖਿਆ ਹੈ । (On behalf of K. P. Sahib, Chaudhri Sahib and also from myself, I thank the hon. Minister for laying the foundation stone of the Tehsil building despite the fact that he did not invite us on the occasion.)

**ਸਿੱਖਿਆ ਮੰਤਰੀ** : ਸਪੀਕਰ ਸਾਹਿਬ, ਚੌਧਰੀ ਸਾਹਿਬ ਨੂੰ ਤਾਂ ਮੈਂ ਪਰਸਨਲੀ ਇਨ-ਵਾਈਟ ਕੀਤਾ ਸੀ ਪਰ ਇਹ ਸਾਡੇ ਨਾਲ ਜਾਂਦੇ ਹੀ ਨਹੀਂ ਹਨ ।

**ਚੌਧਰੀ ਦਰਸ਼ਨ ਸਿੰਘ** : ਸਪੀਕਰ ਸਾਹਿਬ, ਇਹ ਸਾਨੂੰ ਨਹੀਂ ਲਿਜਾਂਦੇ ਇਹ ਤਾਂ ਕਾਰਾਂ ਵਿਚ ਕਿਸੇ ਹੋਰ ਨੂੰ ਹੀ ਬਿਠਾਲਦੇ ਹਨ । (ਹਾਸਾ)

**ਚੌਧਰੀ ਜਗਤ ਰਾਮ** : ਸਪੀਕਰ ਸਾਹਿਬ, ਚੌਧਰੀ ਸਾਹਿਬ ਨੇ ਕਿਹਾ ਹੈ ਕਿ ਵਜ਼ੀਰ ਸਾਹਿਬ ਕਿਸੇ ਹੋਰ ਨੂੰ ਕਾਰ ਵਿਚ ਲਿਜਾਂਦੇ ਹਨ ਇਸ ਗਲ ਦਾ ਪਤਾ ਲਗਣਾ ਚਾਹੀਦਾ ਹੈ ਕਿ ਇਹ ਕਿਸ ਨੂੰ ਬਹਾਲਦੇ ਹਨ ।

**ਇਕ ਮਾਨਯੋਗ ਮੈਂਬਰ** : ਇਹ ਫੈਸਲਾ ਕਰੋ ਜੀ ਕਿ ਆਨਰੇਬਲ ਮੈਂਬਰ ਝੂਠ ਬੋਲਦਾ ਹੈ ਜਾਂ ਵਜ਼ੀਰ ਸਾਹਿਬ ਝੂਠ ਬੋਲਦੇ ਹਨ । (ਹਾਸਾ)

**ਚੌਧਰੀ ਦਰਸ਼ਨ ਸਿੰਘ** : ਸਪੀਕਰ ਸਾਹਿਬ, ਮੈਂ ਕਾਲ-ਅਟੈਸ਼ਨ ਦਿਤੀ ਸੀ ਜਿਸ ਦਾ ਨੰਬਰ 262 ਹੈ । ਉਹ ਤੁਸੀਂ ਡਿਸਅਲਾਉ ਇਸ ਲਈ ਕਰ ਦਿਤੀ ਹੈ ਕਿ ਇਸ ਮਸਲੇ ਉਪਰ ਪਹਿਲਾਂ ਹੀ ਇਕ ਕਾਲ-ਅਟੈਸ਼ਨ ਆ ਚੁਕੀ ਹੈ । ਸਪੀਕਰ ਸਾਹਿਬ, ਜਲੰਧਰ ਵਿਚ ਮਾਰਕਫੈਡ ਦੇ ਵਰਕਰਜ਼ ਸਟਰਾਈਕ ਤੇ ਹਨ । They are going on fast to death. ਕਾਲ-ਅਟੈਸ਼ਨ ਦਿਤੀ ਸੀ ਤੇ ਸਰਕਾਰ ਨੇ ਕਿਹਾ ਸੀ ਕਿ ਉਹ ਕੋਸ਼ਿਸ਼ ਕਰ ਰਹੀ ਹੈ ਸਟਰਾਈਕ ਨੂੰ ਖਤਮ ਕਰਾਉਣ ਦੀ । ਪਰ ਉਹ ਸਟਰਾਈਕ ਖਤਮ ਨਹੀਂ ਹੋਈ । ਉਨ੍ਹਾਂ ਵਰਕਰਾਂ ਦੀਆਂ ਮੰਗਾਂ ਕੀ ਹਨ ਕਿ ਇਕ ਰੁਪਿਆ ਦੀ ਇਨਹਾਂਸਮੈਂਟ ਕਰ ਦਿਤੀ ਜਾਵੇ। ਮਹੀਨੇ ਵਿਚੋਂ 24 ਜਾਂ 25 ਦਿਨ ਵਰਕਿੰਗ ਡੇਜ਼ ਹੁੰਦੇ ਹਨ ਜਿਸ ਲਈ ਚਾਰ ਰੁਪਏ ਜਾਂ ਪੰਜ ਰੁਪਏ ਦਿਹਾੜੀ ਦੇ ਦਿਤੇ ਜਾਂਦੇ ਹਨ । ਇਸ ਤਰ੍ਹਾਂ ਉਨ੍ਹਾਂ ਨੂੰ 90 ਪਚੰਨਵੇਂ ਰੁਪਏ ਮਹੀਨਾ ਮਿਲਦਾ ਹੈ । (ਸ਼ੇਮ-ਸ਼ੇਮ) ਸਪੀਕਰ ਸਾਹਿਬ, ਇਥੇ ਸ਼ਰਮਾ ਜੀ ਨੇ ਕਿਹਾ ਕਿ ਅਸੀਂ 125 ਰੁਪਏ ਮਿਨੀਮੱਮ ਵੇਜ ਦੇ ਕਰ ਦਿਤੇ ਹਨ । ਇਸ ਲਈ ਮੈਂ ਚੀਫ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਇਨ੍ਹਾਂ ਵਰਕਰਾਂ ਦੀਆਂ ਮੰਗਾਂ ਨੂੰ ਮੰਨ ਕੇ ਉਹ ਜਿਹੜੀ ਹੜਤਾਲ ਹੋਈ ਹੋਈ ਹੈ ਬੰਦ ਕਰਾਉਣ । (ਵਿਘਨ)

**ਕਾਮਰੇਡ ਸੱਤਪਾਲ ਡਾਂਗ** : ਸਪੀਕਰ ਸਾਹਿਬ, ਇਥੇ ਸਰਕਾਰ ਵਲੋਂ ਗਲਤ ਬਿਆਨੀਆਂ ਕੀਤੀਆਂ ਜਾਂਦੀਆਂ ਹਨ । ਉਨ੍ਹਾਂ ਵਰਕਰਾਂ ਦੀਆਂ ਮੰਗਾਂ ਤਾਂ ਮੰਨੀਆਂ ਨਹੀਂ ਜਾਂਦੀਆਂ ਲੇਕਿਨ ਪੁਲੀਸ ਦੀ ਮੌਜੂਦਗੀ ਵਿਚ ਉਸ ਮੈਨੇਜਰ ਨੇ ਗੁੰਡਿਆਂ ਨੂੰ ਹਾਇਰ ਕਰਕੇ ਲੋਕਾਂ ਨੂੰ ਕੁਟਵਾਇਆ ਸਪੀਕਰ ਸਾਹਿਬ, ਇਹ ਬੜਾ ਗੰਭੀਰ ਮਾਮਲਾ ਹੈ । ਇਹ ਵਰਕਰਾਂ ਦਾ ਮਾਮਲਾ ਹੈ ।

**ਸ੍ਰੀ ਸਪੀਕਰ** : ਡਾਂਗ ਸਾਹਿਬ, ਤੁਸੀਂ ਤਸ਼ਰੀਫ ਰਖੋ । (Dang Sahib, please resume your seat.)

**ਕਾਮਰੇਡ ਸੱਤਪਾਲ ਡਾਂਗ** : ਸਪੀਕਰ ਸਾਹਿਬ, ਮੈਨੂੰ ਦੋ ਮਿੰਟ ਕਹਿ ਲੈਣ ਦਿਉ । ਇਹ ਮਸਲਾ ਬੜਾ ਸੀਰੀਅਸ ਹੈ । ਓਥੇ ਮਾਰਕਫੈਡ ਦੇ ਮੈਨੇਜਰ ਨੇ ਗੁੰਡਿਆਂ ਨੂੰ ਭੇਜ ਕੇ ਵਰਕਰਾਂ ਨੂੰ ਕੁਟਵਾਇਆ । ਮੈਂ ਸਪੀਕਰ ਸਾਹਿਬ ਪੂਰੀ ਸੈਂਸ ਆਫ ਰਿਸਪਾਂਸੇਬਿਲਟੀ ਨਾਲ ਐਲੀਗੇਸ਼ਨ ਲਗਾਉਂਦਾ ਹਾਂ ਕਿ ਇਸ ਫੇਡਰੇਸ਼ਨ ਨੇ ਐਮ. ਐਲ. ਏਜ਼. ਨੂੰ ਖੁਸ਼ ਕਰਨ ਲਈ ਘਿਉ ਦੇ ਪੀਪੇ ਮੁਫਤ ਦਿਤੇ ਹਨ । ਕਾਂਗਰਸੀਆਂ ਅਤੇ ਉਨ੍ਹਾਂ ਦੇ ਅਫਸਰਾਂ ਨੂੰ ਹਜ਼ਾਰਾਂ ਰੁਪਏ ਦਾ ਮਾਲ ਮੁਫਤ ਘੱਲਿਆ ਜਾਂਦਾ ਹੈ । ਵਰਕਰਾਂ ਦੇ ਬਾਰੇ ਇਸ ਸਰਕਾਰ ਪਾਸੋਂ ਕੋਈ ਉਮੀਦ ਨਹੀਂ ਹੋ ਰਹੀ । ਮੈਂ ਸ਼ਰਮਾ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਦਾ ਲੇਬਰ ਦਾ ਮਹਿਕਮਾ ਇਨ੍ਹਾਂ ਦੇ ਪਾਸ ਹੈ । ਉਹ ਕਿੱਥੇ ਗਿਆ ਹੋਇਆ ਹੈ । ਇਕ ਪਾਸੇ ਤਾਂ ਲੇਬਰ ਦੀ ਹੜਤਾਲ ਹੋਈ ਹੋਈ ਹੈ ਉਹ ਹੜਤਾਲ ਨਹੀਂ ਛਡਦੇ ਕਿਉਂਕਿ ਉਨ੍ਹਾਂ ਦੀਆਂ ਜਾਇਜ਼ ਮੰਗਾਂ ਨੂੰ ਮੰਨਦੇ ਨਹੀਂ ਮਾਰਕ-ਫੈਡ ਦੇ ਵਰਕਰਾਂ ਦੀ ਹੜਤਾਲ ਨੂੰ 50 ਦਿਨ ਹੋ ਚੁਕੇ ਹਨ । ਦੂਜੇ ਪਾਸੇ ਮੈਨੇਜਰ ਨੇ ਗੁੰਡਿਆ ਨੂੰ ਭਰਤੀ ਕਰਕੇ ਵਰਕਰਾਂ ਨੂੰ ਕੁਟਵਾਇਆ ਹੈ । ਇਸ ਲਈ ਸਪੀਕਰ ਸਾਹਿਬ ਮੈਂ ਬੇਨਤੀ ਕਰਾਂਗਾ ਕਿ ਤੁਸੀਂ ਮਨਿਸਟਰ ਸਾਹਿਬ ਦੇ [***]।' ਜੇਕਰ ਪਬਲਿਕ ਸੈਕਟਰ ਦੇ ਵਿਚ ਹੀ ਇਹ ਹਾਲ ਹੈ ਤਾਂ ਪ੍ਰਾਈਵੇਟ ਸੈਕਟਰ ਵਿਚ ਕੀ ਹਾਲ ਹੋਵੇਗਾ ।

(ਕ੍ਰਮ ਨੰ: 264)

**ਸਰਦਾਰ ਜਸਦੇਵ ਸਿੰਘ ਸੰਧੂ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਂਦਾ ਹਾਂ, ਅਰਥਾਤ, ਪਿਛਲੇ ਦੋ ਮਹੀਨੇ ਤੋਂ ਪੰਜਾਬ ਦੇ ਸਰਕਾਰੀ ਸਕੂਲਾਂ ਵਿਚ ਤਕਰੀਬਨ ਦਸ ਹਜ਼ਾਰ ਟੀਚਰਾਂ ਤੇ ਮਾਸਟਰਾਂ ਨੂੰ ਤਨਖਾਹ ਨਹੀਂ ਮਿਲੀ ਕਿਉਂਕਿ ਉਨ੍ਹਾਂ ਦੀਆਂ ਪਲੈਨ ਪੋਸਟਾਂ ਸਨ, ਜਿਨ੍ਹਾਂ ਨੂੰ ਅਗੇ ਵਧਾਉਣ ਦੀ ਮੰਨਜ਼ੂਰੀ ਅਜੇ ਤਕ ਸਰਕਾਰ ਨੇ ਨਹੀਂ ਦਿਤੀ । ਤਨਖਾਹ ਨਾ ਮਿਲਣ ਕਰ ਕੇ ਮਾਸਟਰਾਂ ਤੇ ਟੀਚਰਾਂ ਵਿਚ ਬੜੀ ਭਾਰੀ ਬੇਚੈਨੀ ਹੈ । ਸਰਕਾਰ ਇਸ ਬਾਰੇ ਤੁਰਤ ਬਿਆਨ ਦੇਵੇ ।

**ਸ੍ਰੀ ਸਪੀਕਰ** : ਪਰਵਾਨ ਕੀਤਾ ਜਾਂਦਾ ਹੈ, ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ । (Admitted. The Minister concerned may please make a statement.)

**ਸਰਦਾਰ ਗੁਰਦੇਵ ਸਿੰਘ ਸਿੱਧੂ** : ਸਪੀਕਰ ਸਾਹਿਬ, ਮੇਰੀ ਇਕ ਕਾਲ ਅਟੈਂਨਸ਼ਨ ਮੋਸ਼ਨ ਨੰ: 256 ਮਨਜ਼ੂਰ ਹੋਈ ਸੀ । ਉਸ ਦਾ ਜਵਾਬ ਅੱਜ ਹੀ ਦਿਵਾਓ । ਉਥੇ ਲੱਖਾਂ ਰੁਪਏ ਦਾ ਕੰਮ ਕਰਵਾ ਲਿਆ ਗਿਆ ਹੈ ਪਰ ਪੇਮੇਂਟ ਨਹੀਂ ਕੀਤੀ ਗਈ ।

---

*Expunged as ordered by the Chair.

**ਸਰਦਾਰ ਗੁਰਚਰਨ ਸਿੰਘ ਨਿਹਾਲ ਸਿੰਘ ਵਾਲਾ** : ਸਪੀਕਰ ਸਾਹਿਬ, ਡਾਂਗ ਸਾਹਿਬ ਨੇ *** ਦਾ ਲਫਜ਼ ਵਰਤਿਆ ਹੈ । ਇਹ ਲਫਜ ਡੈਰੋਗੇਟਰੀ ਹੈ । ਇਸ ਦੇ ਉਤੇ ਜੇਕਰ ਕਿਸੇ ਨੇ ਇਤਰਾਜ਼ ਨਹੀਂ ਕੀਤਾ ਤਾਂ ਮੈਂ ਸਮਝਦਾ ਹਾਂ ਕਿ ਤੁਹਾਨੂੰ ਐਕਸਪੰਜ ਕਰਨਾ ਚਾਹੀਦਾ ਹੈ ।

**ਸਰਦਾਰ ਸਤਨਾਮ ਸਿੰਘ ਬਾਜਵਾ** : ਸਪੀਕਰ ਸਾਹਿਬ. ਜਦੋਂ ਇਹ ਹਨ ਹੀ * * * ਦੇ ਲਾਇਕ ਤਾਂ ਇਹ ਲਫਜ਼ ਵਰਤਣਾ ਠੀਕ ਹੈ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਇਸ ਤਰ੍ਹਾਂ ਦਾ ਇਤਰਾਜ਼ ਉਹ ਹੀ ਕਰ ਸਕਦਾ ਹੈ ਜਿਸ ਨੂੰ ਪੰਜਾਬੀ ਨਹੀਂ ਆਉਂਦੀ 'ਪੁਲ-ਅਪ' ਦਾ ਤਰਜਮਾ ਕਰ ਕੇ ਵੇਖ ਲਉ ਉਹ * * * ਹੀ ਬਣਦਾ ਹੈ ।

**ਸ਼੍ਰੀ ਸਪੀਕਰ** : * * * ਲਫਜ਼ ਕਾਬਲੇ ਇਤਰਾਜ਼ ਹੈ। ਇਸ ਨੂੰ ਐਕਸਪੰਜ ਕਰ ਦਿਤਾ ਜਾਵੇ । ਡਾਂਗ ਸਾਹਿਬ ਤੁਸੀਂ ਇਸ ਲਫਜ਼ ਦੀ ਬਜਾਏ ਹੋਰ ਕੋਈ ਲਫਜ਼ ਵਰਤ ਲਉ । (The word * * * is objectionable. It may be expunged. Dang Sahib, you may please use any other word in place of it.)

---

## POINTS REGARDING OBJECTIONABLE CALENDAR. BOOK AND GOVT. PARTICIPATION IN RELIGIOUS FUNCTIONS

**ਭਗਤ ਗੁਰਾਂ ਦਾਸ ਹੰਸ** : ਸਪੀਕਰ ਸਾਹਿਬ, ਕਿਉਂਕਿ ਅੱਜ ਹਾਊਸ ਉਠ ਰਿਹਾ ਹੈ, ਮੈਂ ਇਕ ਕਲੰਡੱਰ ਪੇਸ਼ ਕੀਤਾ ਸੀ ਜਿਹੜਾ ਕਿ ਕਾਬਲੇ ਇਤਰਾਜ਼ ਸੀ । ਕਿਉਂਕਿ ਅੱਜ ਹਾਊਸ ਉਠ ਰਿਹਾ ਹੈ ਇਸ ਲਈ ਉਸ ਦਾ ਜਵਾਬ ਲੈ ਕੇ ਦਿਉ ।

**ਕਾਮਰੇਡ ਸੱਤ ਪਾਲ ਡਾਂਗ** : ਇਹ ਮਾਰਗ ਯਾਤਰਾ ਕਰਕੇ ਆਏ ਹਨ ਇਸ ਲਈ ਮਾਫ਼ੀ ਮੰਗ ਲਈ ਹੈ । ਹੁਣ ਤੁਸੀਂ ਕੀ ਮੰਗਦੇ ਹੋ ?

**ਸਰਦਾਰ ਸੁਰਜੀਤ ਸਿੰਘ (ਬਰਨਾਲਾ)** : ਸਪੀਕਰ ਸਾਹਿਬ, ਆਪ ਜੀ ਨੂੰ ਯਾਦ ਹੋਵੇਗਾ ਮੈਂ ਇਕ ਕਿਤਾਬ ਪੇਸ਼ ਕੀਤੀ ਸੀ "Aurangzeb And His Times" । ਉਸ ਦੇ ਵਿਚ ਇਕ ਚੈਪਟਰ ਇਤਰਾਜ਼ ਯੋਗ ਸੀ । ਉਸ ਵਿਚ ਗੁਰੂ ਸਾਹਿਬ ਦੇ ਬਾਰੇ ਡੈਰੋਗੇਟਰੀ ਲਫਜ਼ ਹਨ । ਪੰਦਰਾਂ ਦਿਨ ਲੰਘ ਗਏ ਹਨ । ਉਸ ਦੇ ਬਾਰੇ ਸਰਕਾਰ ਨੇ ਕੀ ਫੈਸਲਾ ਕੀਤਾ ਹੈ, ਇਹ ਪਤਾ ਲਗਣਾ ਚਾਹੀਦਾ ਹੈ । 60 ਰੁਪਏ ਮੇਰੇ ਉਸ ਕਿਤਾਬ ਤੇ ਲੱਗੇ ਹੋਏ ਹਨ । ਇਨ੍ਹਾਂ ਨੂੰ ਕਹੋ ਕਿ ਇਹ ਜਵਾਬ ਦੇ ਦੇਣ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਦੇ 60 ਰੁਪਏ ਦਾ ਵੀ ਪ੍ਰਬੰਧ ਕਰਾਂਗੇ। ਬਾਕੀ ਜਿੱਥੋਂ ਤਕ ਮੇਰੇ ਯਾਦ ਹੈ ਜੇਕਰ ਮੈਂ ਭੁਲਦਾ ਨਹੀਂ, ਮੈਂ ਉਸ ਕਿਤਾਬ ਨੂੰ ਜ਼ਬਤ ਕਰਨ ਦੇ ਆਰਡਰ ਕਰ ਦਿਤੇ ਹਨ ਔਰ ਜੇ ਨਾ ਹੋਏ ਹੋਣਗੇ ਤਾਂ ਕਰ ਦਿਆਂਗਾ । (ਥੰਪਿੰਗ)

ਸਪੀਕਰ ਸਾਹਿਬ, ਤੁਹਾਡੀ ਸੇਵਾ ਵਿਚ ਇਕ ਗਲ ਆਖਣੀ ਹੈ । ਡਾਂਗ ਸਾਹਿਬ ਨੇ ਯਾਤਰਾ ਦੇ ਬਾਰੇ ਕੁਝ ਕਿਹਾ ਸੀ ਉਹ ਸੁਣਿਆ ਨਹੀਂ । ਉਨ੍ਹਾਂ ਤੋਂ ਦੁਬਾਰਾ ਸੁਣ ਲਵੋਂ ।

---

*Expunged as ordered by the Chair.

**ਸ੍ਰੀ ਸਪੀਕਰ** : ਮੇਰਾ ਖਿਆਲ ਹੈ ਕਿ ਉਨ੍ਹਾਂ ਨੇ ਯਾਤਰਾ ਬਾਰੇ ਕੁਝ ਨਹੀਂ ਕਿਹਾ ।

(I think the hon'ble Member has said nothing in regard to 'Yatra')

**ਮੁੱਖ ਮੰਤਰੀ** : ਜੇ ਉਹ ਕਹਿੰਦੇ ਹਨ ਕਿ ਉਨ੍ਹਾਂ ਨੇ ਕੁਝ ਨਹੀਂ ਕਿਹਾ ਤਾਂ ਫਿਰ ਠੀਕ ਹੈ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਜੋ ਕੁਝ ਮੈਂ ਕਿਹਾ ਹੈ ਉਹ 'ਟਰਬਿਊਨ' ਵਿਚ ਛੱਪਿਆ ਹੈ । ਮੇਰੇ ਵਿਊਜ਼ ਹਨ ਕਿ ਸਰਕਾਰ ਦਾ ਕੰਮ ਧਾਰਮਿਕ ਮਸਲਿਆਂ ਵਿਚ ਪੈਣਾ ਨਹੀਂ । ਭਾਵੇਂ ਰਾਮ ਨੌਮੀਂ ਹੋਵੇ ਤੇ ਭਾਵੇਂ ਕੋਈ ਹੋਰ । ਪਰ ਸਰਕਾਰ ਜਿਸ ਤਰ੍ਹਾਂ ਯਾਤਰਾ ਵਿਚ ਸ਼ਾਮਲ ਹੋਈ ਹੈ, ਜਿਸ ਤਰ੍ਹਾਂ ਸਰਕਾਰ ਦਾ ਪੈਸਾ ਖਰਚ ਹੋਇਆ ਹੈ ਉਹ ਠੀਕ ਨਹੀਂ ਹੈ । ਇਹ ਅਕਾਲੀ ਪਾਰਟੀ ਦਾ ਆਪਣਾ ਕੰਮ ਸੀ । ਜਿਸ ਤਰ੍ਹਾਂ ਸਰਕਾਰੀ ਸਕੂਲ ਇਸ ਯਾਤਰਾ ਵਿਚ ਵਰਤੇ ਗਏ । ਮੈਂ ਇਹ ਸੈਕੂਲੈਰਿਜ਼ਮ ਨਾਲ ਇਨਕਨਸਿਸਟੈਂਟ ਸਮਝਦਾ ਹਾਂ । ਸਰਕਾਰ ਨੂੰ ਨਿਰਪੱਖ ਰਹਿਣਾ ਚਾਹੀਦਾ ਹੈ । ਭਾਵੇਂ ਸਨਾਤਨ ਧਰਮ ਹੋਵੇ ਜਾਂ ਕੋਈ ਹੋਰ ਧਰਮ ਹੋਵੇ ਸਰਕਾਰ ਨੂੰ ਇਨ੍ਹਾਂ ਵਿਚ ਨਿਰਪੱਖ ਰਹਿਣਾ ਚਾਹੀਦਾ ਹੈ । ਪਰ ਜਿਹੜਾ ਸਰਕਾਰ ਦਾ ਟ੍ਰੈਂਡ ਹੈ, ਸਾਡੀ ਰਾਏ ਦੇ ਵਿਚ ਦਰੁਸਤ ਨਹੀਂ ਹੈ ।

**ਭਗਤ ਗੁਰਾਂ ਦਾਸ ਹੰਸ**: ਆਨ ਏ ਪੁਆਇੰਟ ਆਫ ਆਰਡਰ, ਸਰ । ਅਸੀਂ ਸਾਰੇ ਹੀ ਸ਼ਾਸਤ੍ਰਾਂ ਦੀ ਇਜ਼ਤ ਕਰਦੇ ਹਾਂ ਅਤੇ, ਸਪੀਕਰ ਸਾਹਿਬ, ਮੈਂ ਇਹ ਕਲੰਡਰ ਇਸ ਹਾਊਸ ਵਿਚ ਪੇਸ਼ ਕੀਤਾ ਸੀ ਅਤੇ ਬੇਨਤੀ ਕੀਤੀ ਸੀ ਕਿ ਇਹ ਜ਼ਬਤ ਹੋਣਾ ਚਾਹੀਦਾ ਹੈ (ਵਿਘਨ)

**ਸ੍ਰੀ ਸਪੀਕਰ** : ਭਗਤ ਜੀ ਨੇ ਇਕ ਕਲੰਡਰ ਹਾਊਸ ਵਿਚ ਪੇਸ਼ ਕੀਤਾ ਸੀ ਉਸ ਦੇ ਬਾਰੇ ਵਿਚ ਸਰਕਾਰ ਨੇ ਕੀ ਕੀਤਾ ਹੈ ? (I would like to know from the Government the action taken about the calendar referred to in the House by Bhagat Guran Dass Hans.)

**ਮੁੱਖ ਮੰਤਰੀ** : ਸਪੀਕਰ ਸਾਹਿਬ, ਉਹ ਜ਼ਬਤ ਹੋ ਗਿਆ ।

**ਭਗਤ ਗੁਰਾਂ ਦਾਸ ਹੰਸ** : ਨਹੀਂ ਜੀ, ਉਹ ਤਾਂ ਬੀੜੀਆਂ ਵਾਲਾ ਸੀ ਜਿਸ ਦੇ ਬਾਰੇ ਵਿਚ ਸਰਕਾਰ ਵਲੋਂ ਕਾਰਵਾਈ ਕੀਤੀ ਗਈ ਹੈ ਪਰ ਇਸ ਕਲੰਡਰ ਦੇ ਬਾਰੇ ਵਿਚ ਅਜੇ ਤਕ ਕੋਈ ਕਾਰਵਾਈ ਨਹੀਂ ਕੀਤੀ ਗਈ । ਸਾਨੂੰ ਹਰ ਧਰਮ ਨੂੰ ਮੰਨਣਾ ਚਾਹੀਦਾ ਹੈ । ਅਸੀਂ ਗੁਰੂ ਗੋਬਿੰਦ ਸਿੰਘ ਮਾਰਗ ਦਾ ਉਦਘਾਟਨ ਕਰਕੇ ਆਏ ਹਾਂ ਅਤੇ ਸਾਨੂੰ ਹਰ ਇਕ ਧਾਰਮਿਕ ਪੁਸਤਕ ਦਾ ਆਦਰ ਕਰਨਾ ਚਾਹੀਦਾ ਹੈ । ਸਾਡੇ ਦੇਸ਼ ਵਿਚ ਕਿੰਨੇ ਹੀ ਧਰਮ ਗਰੰਥ ਤਿਆਰ ਕੀਤੇ ਜਾਂਦੇ ਹਨ ਅਤੇ ਦੁਕਾਨਾਂ ਵਿਚ ਇਹ ਫੱਟਿਆਂ ਤੇ ਟਿਕਾਏ ਜਾਂਦੇ ਹਨ ਪਰ ਅਸੀਂ ਉਨ੍ਹਾਂ ਨੂੰ ਵੀ ਮੱਥਾ ਟੇਕਦੇ ਹਾਂ । ਕਿਸੇ ਭੁਲੜ ਆਦਮੀ ਨੇ ਇਹ ਕਲੰਡਰ ਛਾਪ ਦਿਤਾ ਹੈ ਕਿ ਹੇਠਾਂ ਗੀਤਾ ਰਖ ਕੇ ਉਪਰ ਭਗਵਾਨ ਕ੍ਰਿਸ਼ਨ ਅਤੇ ਸੰਪੂਰਣ ਰਾਮਾਇਣ ਰਖ ਕੇ ਉਪਰ ਹਨੂਮਾਨ ਨੂੰ ਖੜਾਵਾਂ ਪਾ ਕੇ ਖੜਾ ਕਰ ਦਿਤਾ ਹੈ । ਰਾਮਾਇਣ ਅਤੇ ਗੀਤਾ ਅਜੇਹੇ ਗਰੰਥ ਹਨ ਜਿਨ੍ਹਾਂ ਦਾ ਅਸੀਂ ਸਾਰੇ ਸਤਿਕਾਰ ਕਰਦੇ ਹਾਂ ਅਤੇ ਇਨ੍ਹਾਂ ਦੇ ਬਾਰੇ ਵਿਚ ਇਸ ਤਰ੍ਹਾਂ ਦੇ ਕਲੰਡਰ

[ਭਗਤ ਗੁਰਾਂ ਦਾਸ ਹੰਸ]

ਛਾਪ ਕੇ ਇਨ੍ਹਾਂ ਦੀ ਮਾਨ ਮਰਿਆਦਾ ਨੂੰ ਘਟਾਉਣ ਦਾ ਯਤਨ ਕੀਤਾ ਗਿਆ ਹੈ। ਮੈਂ ਗਿਆਨੀ ਜੀ ਪਾਸ ਬੇਨਤੀ ਕਰਾਂਗਾ ਕਿ ਇਸ ਤਰ੍ਹਾਂ ਦਾ ਜਿਹੜਾ ਗਲਤ ਕੰਮ ਹੋਵੇ ਉਸ ਨੂੰ ਠੁਕਰਾਉਣਾ ਚਾਹੀਦਾ ਹੈ ਅਤੇ ਸਰਕਾਰ ਵਲੋਂ ਅਤੇ ਸਾਰੇ ਹਾਊਸ ਵਲੋਂ ਉਸ ਦੀ ਭਾਰੀ ਨਿਖੇਧੀ ਕੀਤੀ ਜਾਣੀ ਚਾਹੀਦੀ ਹੈ।

**ਸ੍ਰੀ ਸਪੀਕਰ :** ਇਹ ਤਾਂ ਆਰਟਿਸਟ ਦੀ ਕਲਪਨਾ ਸੀ ਕਿ ਰਮਾਇਣ ਦਾ ਪਾਠ ਕਰਦਿਆਂ ਸਾਖਿਆਤ ਭਗਵਾਨ ਰਾਮ ਦੇ ਦਰਸ਼ਨ ਹੋਣਗੇ। ਇਸ ਨੂੰ ਤੁਸੀਂ ਕਾਬਲੇ ਇਤਰਾਜ਼ ਸਮਝਿਆ ਹੈ। ਮੈਂ ਗਿਆਨੀ ਜੀ ਪਾਸ ਬੇਨਤੀ ਕਰਾਂਗਾ ਕਿ ਇਸ ਨੂੰ ਜ਼ਬਤ ਕਰ ਦੇਣਾ ਚਾਹੀਦਾ ਹੈ। (That was the flight of imagination of the artist that while reciting Shri Ramayana the devotee shall have the Darshan of Sri Ram. However, in view of the fact that you have objected to it, I would request Giani ji to proscribe the same.)

**ਮੁੱਖ ਮੰਤਰੀ :** ਮੈਂ, ਸਪੀਕਰ ਸਾਹਿਬ, ਭਗਤ ਜੀ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਜੇਕਰ ਇਸ ਕਲੰਡਰ ਨੂੰ ਅਜੇ ਤਕ ਜ਼ਬਤ ਨਹੀਂ ਕੀਤਾ ਗਿਆ ਤਾਂ ਕਰ ਦਿਤਾ ਜਾਵੇਗਾ। (ਵਿਘਨ)

ਮਾਨਯੋਗ, ਸਪੀਕਰ ਸਾਹਿਬ, ਡਾਂਗ ਸਾਹਿਬ ਵਲੋਂ ਜਿਹੜੇ ਸੈਂਟੀਮੈਂਟਸ ਹਾਊਸ ਵਿਚ ਪਰਗਟ ਕੀਤੇ ਗਏ ਹਨ ਮੈਂ ਉਨ੍ਹਾਂ ਦੀ ਕਦਰ ਕਰਦਾ ਹਾਂ। ਉਨ੍ਹਾਂ ਦੀ ਪਾਰਟੀ ਸੈਕੂਲਰਿਜ਼ਮ ਦੇ ਸਵਾਲ ਤੇ ਇਤਫਾਕ ਕਰਦੀ ਹੈ ਲੇਕਿਨ ਮੈਂ ਕਾਮਰੇਡ ਸੱਤ ਪਾਲ ਜੀ ਡਾਂਗ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਕੋਈ ਵੀ ਦੇਸ਼ ਅਤੇ ਕੋਈ ਵੀ ਕੌਮ ਆਪਣੇ ਇਤਿਹਾਸ ਨੂੰ ਅਤੇ ਇਤਿਹਾਸਕ ਵਿਅਕਤੀ ਨੂੰ ਭੁਲਾ ਨਹੀਂ ਸਕਦੀ। ਜੋ ਦਾਦ, ਜੋ ਮਾਣ ਅਤੇ ਸਤਿਕਾਰ ਕਿਸੇ ਇਤਿਹਾਸਕ ਮਹਾਨ ਨੇਤਾ ਨੂੰ ਦਿਤੀ ਜਾਵੇ ਉਸ ਨੂੰ ਭੁਲਾਉਣਾ ਮੈਂ ਸਮਝਦਾ ਹਾਂ ਸੈਕੂਲਰਿਜ਼ਮ ਨਹੀਂ। ਸੈਕੂਲਰਿਜ਼ਮ ਧਰਮ ਨਿਰਪਖਤਾ ਹੈ ਨਾਸਤਿਕਤਾ ਨਹੀਂ। ਅਜ ਉਹ ਮੁਲਕ ਜਿਹੜੇ ਆਪਣੇ ਆਪ ਨੂੰ ਸੋਸ਼ਲਿਸਟ ਅਖਵਾਉਂਦੇ ਹਨ ਜਿਨ੍ਹਾਂ ਦੀ ਮਿਸਾਲ ਲੈ ਕੇ ਸੀ. ਪੀ. ਆਈ. ਪਾਰਟੀ ਚਲਦੀ ਹੈ ਅਤੇ ਜਿਥੇ ਕਿ ਸਮਾਜਵਾਦ ਦਾ ਨਾਹਰਾ ਦਿਤਾ ਜਾਂਦਾ ਹੈ ਉਨ੍ਹਾਂ ਦੇਸ਼ਾਂ ਵਿਚ ਵੀ ਉਨ੍ਹਾਂ ਦੇ ਆਗੂਆਂ ਨੂੰ ਸਤਿਕਾਰ ਅਤੇ ਯੋਧਿਆਂ ਨੂੰ ਮਾਣ ਦਿਤਾ ਜਾਂਦਾ ਹੈ। ਪੰਜਾਬ ਸਰਕਾਰ ਸੈਕੂਲਰਿਜ਼ਮ ਤੇ ਕਾਇਮ ਹੈ ਪਰ ਇਸ ਗਲ ਵਿਚ ਨਿਖੇੜ ਕਰਨ ਦੀ ਲੋੜ ਹੈ ਕਿ ਮਜ਼ਹਬ ਹੋਰ ਚੀਜ਼ ਹੈ ਧਰਮ ਹੋਰ ਚੀਜ਼ ਹੈ। ਧਰਮ ਮਨੁਖ ਦਾ ਫਰਜ਼ ਹੈ ਅਤੇ ਇਹ ਸਾਂਝਾ ਹੁੰਦਾ ਹੈ। ਡਾਂਗ ਸਾਹਿਬ ਨੂੰ ਮੈਂ ਇਹ ਸਪਸ਼ਟ ਕਰ ਦੇਣਾ ਚਾਹੁੰਦਾ ਹਾਂ ਕਿ ਫਿਰਕਾਦਾਰ ਹੋਣਾ ਪਾਪ ਹੈ ਪਰ ਖੁਦਾ ਪਰੱਸਤ ਹੋਣਾ ਕੋਈ ਪਾਪ ਨਹੀਂ। ਅਸੀਂ ਗੁਰੂ ਗੋਬਿੰਦ ਸਿੰਘ ਮਾਰਗ ਬਣਾਇਆ ਹੈ ਕੋਈ ਗੁਰਦਵਾਰਾ ਕਾਇਮ ਨਹੀਂ ਕੀਤਾ। ਇਹ ਉਹ ਮਾਰਗ ਹੈ ਜਿਹੜਾ ਕਿ 222 ਪਿੰਡਾਂ ਨੂੰ ਮਿਲਾਉਂਦਾ ਹੈ ਅਤੇ ਇਸ ਉਤੇ 91 ਉਹ ਇਤਿਹਾਸਕ ਸਥਾਨ ਹਨ ਜਿਨ੍ਹਾਂ ਨੇ ਗੁਰੂ ਗੋਬਿੰਦ ਸਿੰਘ ਦੇ ਚਰਨਾਂ ਦੀ ਛੋਹ ਪ੍ਰਾਪਤ ਕੀਤੀ। ਗੁਰੂ ਗੋਬਿੰਦ ਸਿੰਘ ਦੀ ਜਿਹੜੀ ਦੇਣ ਇਸ ਹਿੰਦੁਸਤਾਨ ਨੂੰ ਹੈ ਇਸ ਦੀ ਮਿਸਾਲ ਨਹੀਂ ਮਿਲਦੀ। ਜੇਕਰ ਸਮਾਜਵਾਦੀ ਦੇਸ਼ਾਂ ਵਿਚ ਲੈਨਿਨ ਦੀ ਯਾਦ ਕਾਇਮ ਕੀਤੀ ਜਾ ਸਕਦੀ ਹੈ ਜੇਕਰ ਇਥੇ ਕਾਰਲ ਮਾਰਕਸ ਦੀ ਯਾਦ

ਕਾਇਮ ਕੀਤੀ ਜਾ ਸਕਦੀ ਹੈ ਤਾਂ ਕੌਣ ਹੋਵੇਗਾ ਜਿਹੜਾ ਗੁਰੂ ਗੋਬਿੰਦ ਸਿੰਘ ਦੀ ਯਾਦਗਾਰ ਕਾਇਮ ਕਰਨ ਤੋਂ ਇਨਕਾਰ ਕਰੇ । ਗੁਰੂ ਗੋਬਿੰਦ ਸਿੰਘ ਉਹ ਮਹਾਂਪੁਰਸ਼ ਸਨ ਜਿਨ੍ਹਾਂ ਨੇ ਫਿਰਕਾਦਾਰੀ ਦੇ ਖਿਲਾਫ ਆਪਣਾ ਸਰਬੰਸ ਵਾਰਿਆ । ਮਾਤਾ ਜੀ, ਆਪਣੇ ਬਚੇ ਅਤੇ ਆਪਣੇ ਪਿਤਾ ਤਕ ਇਸ ਦੇਸ਼ ਦੀ ਖਾਤਰ ਕੁਰਬਾਨ ਕੀਤੇ ਅਤੇ ਇਸ ਲਈ ਕਿ ਦੇਸ਼ ਵਿਚ ਅਨਿਆ ਅਤੇ ਜ਼ੁਲਮ ਨੂੰ ਖਤਮ ਕੀਤਾ ਜਾਵੇ । ਆਪ ਸਦਾ ਮਜ਼ਦੂਰਾਂ ਅਤੇ ਮਿਹਨਤਕਸ਼ਾਂ ਦਾ ਸਾਥ ਦਿੰਦੇ ਰਹੇ ਅਜ ਜੇਕਰ ਸਰਕਾਰ ਉਸ ਆਦਮੀ ਦੀ ਯਾਦ ਵਿਚ ਜਗ੍ਹਾ ਬਣਾ ਰਹੀ ਹੈ ਤਾਂ ਸੀ. ਪੀ. ਆਈ. ਦੇ ਲੀਡਰ ਨੂੰ ਇਸ ਗਲ ਨੂੰ ਐਪ੍ਰੀਸ਼ੀਏਟ ਕਰਨਾ ਚਾਹੀਦਾ ਸੀ ਅਤੇ ਖੁਸ਼ੀ ਮਹਿਸੂਸ ਕਰਨੀ ਚਾਹੀਦੀ ਸੀ ।

ਦੇਸ਼ ਦੇ ਅਤੇ ਸੰਸਾਰ ਭਰ ਦੇ ਇਤਿਹਾਸ ਵਿਚ ਮੁਕਾਬਲਾ ਕਰਕੇ ਵੇਖੋ ਬੜੇ ਬੜੇ ਆਦਮੀਆਂ ਅਤੇ ਹਸਤੀਆਂ ਨੇ ਕੰਮ ਕੀਤੇ ਪਰ ਇਸ ਦੀ ਮਿਸਾਲ ਨਹੀਂ ਮਿਲਦੀ ਕਿ ਜਿਹੜਾ ਕੰਮ ਇਸ ਮਹਾਨ ਵਿਅਕਤੀ ਨੇ ਸੰਸਾਰ ਲਈ ਕੀਤਾ । ਕਾਸਟਲੈਸ ਅਤੇ ਕਲਾਸਲੈਸ ਸੁਸਾਇਟੀ ਕਾਇਮ ਕੀਤੀ । ਗੁਰੂ ਗੋਬਿੰਦ ਸਿੰਘ ਇਮਪੀਰੀਲਿਜ਼ਮ ਅਤੇ ਫਿਰਕਾਦਾਰੀ ਦੇ ਖਿਲਾਫ ਲੜਨ ਵਾਲੇ ਸਨ ਅਤੇ ਜਿੰਨੀਆਂ ਉਨ੍ਹਾਂ ਨੇ ਇਸ ਪੱਖ ਵਿਚ ਕੁਰਬਾਨੀਆਂ ਕੀਤੀਆਂ ਮੈਨੂੰ ਇਨਸਾਨ ਦੀ ਹਿਸਟਰੀ ਵਿਚ ਕੋਈ ਬੰਦਾ ਅਜ ਤਕ ਹੋਇਆ ਨਜ਼ਰ ਨਹੀਂ ਆਉਂਦਾ ਅਤੇ ਨਾ ਹੀ ਕੋਈ ਪੈਦਾ ਕਰ ਸਕਿਆ ਹੈ । ਮੈਨੂੰ ਇਸ ਗਲ ਦਾ ਅਫ਼ਸੋਸ ਹੈ ਕਿ ਗੁਰੂ ਗੋਬਿੰਦ ਸਿੰਘ ਨਾਮ ਤੇ ਸੀ. ਪੀ. ਆਈ. ਵਲੋਂ ਇਤਰਾਜ਼ ਆਇਆ ਹੈ । ਕਿਸੇ ਹੋਰ ਨਾਮ ਤੇ ਕੋਈ ਇਤਰਾਜ਼ ਆਵੇ ਤਾਂ ਬਰਦਾਸ਼ਤ ਕੀਤਾ ਜਾ ਸਕਦਾ ਹੈ । ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਦੀ ਗਲ ਕਹਿਣਾ ਕੋਈ ਸੈਕੂਲਰਿਜ਼ਮ ਨਹੀਂ । (ਵਿਘਨ)

ਫਿਰ ਇਤਰਾਜ਼ ਕੀਤਾ ਗਿਆ ਕਿ ਰਾਮ ਨੌਮੀ ਕਿਉਂ ਮਨਾਈ ਗਈ ? ਰਾਮ ਦਾ ਸਬੰਧ ਰਿਸ਼ੀ ਬਾਲਮੀਕ ਨਾਲ ਹੈ ਅਤੇ ਇਹ ਰਾਮ ਤੀਰਥ ਉਹ ਸਥਾਨ ਹੈ ਜਿਥੇ ਕਿ ਭਗਵਾਨ ਰਾਮ ਦੇ ਦੋ ਬੇਟੇ ਲਵ ਅਤੇ ਕੁਸ਼ ਰਹੇ । (ਪਰਸ਼ੰਸਾ) ਭਗਵਾਨ ਰਾਮ ਦੇ ਨਾਨਕੇ ਪੰਜਾਬ ਵਿਚ ਸਨ ਅਤੇ ਸਰਕਾਰ ਤਾਂ ਇਹ ਵੀ ਸੋਚ ਰਹੀ ਹੈ ਕਿ ਮਾਤਾ ਕੁਸ਼ਲਿਆ ਦੇ ਪਿੰਡ ਵਿਚ ਸਕੂਲ ਅਤੇ ਕਾਲਜ ਖੋਲ੍ਹਿਆ ਜਾਵੇ। ਜੇਕਰ ਭਗਵਾਨ ਰਾਮ ਅਤੇ ਗੁਰੂ ਗੋਬਿੰਦ ਸਿੰਘ ਨੂੰ ਯਾਦ ਕਰਨਾ ਅਤੇ ਉਨ੍ਹਾਂ ਦੀ ਕੀਰਤੀ ਦਾ ਸਤਿਕਾਰ ਕਰਨਾ, ਉਨ੍ਹਾਂ ਦੀ ਦੇਣ ਦਿਤੀ ਦਾ ਆਦਰ ਕਰਨਾ ਸੈਕੂਲਰਿਜ਼ਮ ਨਹੀਂ ਅਤੇ ਫਿਰਕਾਪਰਸਤੀ ਹੈ ਤਾਂ ਮੈਂ ਇਸ ਨੂੰ ਪਰਵਾਨ ਕਰਨ ਨੂੰ ਤਿਆਰ ਹਾਂ । ਪਰ ਇਹ ਨਹੀਂ ਹੋ ਸਕਦਾ ਕਿ ਇਸ ਦੇਸ਼ ਦੇ ਉਨ੍ਹਾਂ ਮਹਾਂਪੁਰਸ਼ਾਂ ਨੂੰ ਜਿਨ੍ਹਾਂ ਨੇ ਪਿਆਰ ਮੁਹੱਬਤ ਨਾਲ ਰਹਿਣ ਦਾ ਉਪਦੇਸ਼ ਦਿਤਾ, ਜਿਨ੍ਹਾਂ ਨੇ ਮਜ਼ਲੂਮਾਂ ਦੀ ਰਖਿਆ ਲਈ ਸਰਬੰਸ ਵਾਰਿਆ, ਮਜ਼ਦੂਰ ਅਤੇ ਗਰੀਬ ਨੂੰ ਸਨਮਾਨਿਆ, ਉਨ੍ਹਾਂ ਨੂੰ ਭੁਲਾ ਦਿਤਾ ਜਾਵੇ, ਇਹ ਫਿਰਕੂ-ਪੁਣਾ ਨਹੀਂ ? ਇਹ ਹੋ ਸਕਦਾ ਹੈ ਕਿ ਕੋਈ ਕਿਸੇ ਨੂੰ ਫਿਰਕੂ ਕਹਿ ਦੇਵੇ ਅਤੇ ਦੂਜਾ ਉਸ ਨੂੰ ਭਗਵਾਨ ਮੰਨ ਲਏ ਪਰ ਆਮ ਨਜ਼ਰਾਂ ਵਿਚ ਇਹ ਵੇਖਣ ਵਾਲੀ ਗਲ ਹੁੰਦੀ ਹੈ ਕਿ ਅਜ ਗੁਰੂ ਗੋਬਿੰਦ ਸਿੰਘ ਨੂੰ ਕਿਸੇ ਖਾਸ ਮਜ਼ਹਬ ਵਾਲੇ ਹੋਣ ਦੇ ਨਾਤੇ ਤੇ ਨਹੀਂ ਸਗੋਂ ਇਕ ਲਾਸਾਨੀ ਸਾਹਿਤਕਾਰ, ਵੀਰ ਅਤੇ ਮਹਾਨ ਯੋਧੇ ਅਤੇ ਮਰਦੇ ਮੁਜਾਹਿਦ ਦੇ ਤੌਰ ਤੇ ਯਾਦ ਕੀਤਾ ਗਿਆ ਹੈ (ਪਰਸ਼ੰਸਾ) ਉਨ੍ਹਾਂ ਦੀ ਯਾਦ ਵਿਚ ਗੁਰੂ ਗੋਬਿੰਦ ਸਿੰਘ ਮਾਰਗ ਬਣਾਇਆ ਗਿਆ ਹੈ ਇਹ ਮੈਂ ਸਮਝਦਾ ਹਾਂ ਕਿ ਇਸ ਸਰਕਾਰ ਵਲੋਂ ਦਰੁਸਤ ਕੰਮ ਕੀਤਾ ਗਿਆ ਹੈ । ਇਸ ਲਈ ਮੈਂ ਬੜੇ ਜ਼ਬਰਦਸਤ ਸ਼ਬਦਾਂ ਵਿਚ ਖੰਡਨ ਕਰਦਾ ਹਾਂ ਜੋ ਕਿ ਡਾਂਗ ਸਾਹਿਬ ਨੇ ਵਿਚਾਰ ਪਰਗਟ

[ਮੁੱਖ ਮੰਤਰੀ]

ਕੀਤਾ ਹੈ । ਮੈਨੂੰ ਦੁੱਖ ਹੈ ਕਿ ਉਨ੍ਹਾਂ ਨੇ ਇਹ ਗਲ ਕੀਤੀ ਕਿ ਰਾਮ ਨੌਮੀ ਕਿਉਂ ਮਨਾਈ ? ਕੀ ਰਾਮ ਨੇ ਭੀਲਣੀ ਦੇ ਬੇਰ ਨਹੀਂ ਸਨ ਖਾਧੇ ? ਕੀ ਭਗਵਾਨ ਰਾਮ ਨੇ ਰਾਵਣ ਨੂੰ ਨਹੀਂ ਸੀ ਮਾਰਿਆ ? ਜਿਸ ਰਾਵਣ ਨੂੰ ਮਾਰਨ ਲਈ ਡਾਂਗ ਸਾਹਿਬ ਸਾਡੇ ਨਾਲ ਇਕੱਠੇ ਹਨ ? (ਪਰਸ਼ੰਸਾ) ਸਰਕਾਰ ਨੇ ਇਹ ਮਾਰਗ ਬਣਾ ਕੇ ਉਸ ਮਹਾਨ ਆਗੂ ਨੂੰ ਜਿਸ ਨੇ ਸੈਕੂਲਰਿਜ਼ਮ ਦਾ ਉਪਦੇਸ਼ ਦਿਤਾ ਅਤੇ ਆਪ ਅਮਲ ਕਰ ਕੇ ਦਸਿਆ, ਸਤਿਕਾਰ ਅਤੇ ਸਨਮਾਨ ਦਿਤਾ ਹੈ । ਇਸ ਵਿਚ ਕੋਈ ਮਾੜਾ ਕੰਮ ਨਹੀਂ ਕੀਤਾ ਗਿਆ ।

## PERSONAL EXPLANATION BY COMRADE SATYA PAL DANG

**ਕਾਮਰੇਡ ਸੱਤ ਪਾਲ ਡਾਂਗ :** ਆਨ ਏ ਪੁਆਇੰਟ ਆਫ ਪਰਸਨਲ ਐਕਸਪਲੇਨੇਸ਼ਨ, ਸਰ । ਮੇਰੀ ਬੇਨਤੀ ਇਹ ਹੈ ਕਿ ਚੀਫ ਮਨਿਸਟਰ ਸਾਹਿਬ ਨੇ ਕਲ ਜੋ ਹੁਕਮਰਾਨ ਪਾਰਟੀ ਦਾ ਹਸ਼ਰ ਹੋਇਆ ਹੈ ਉਸ ਦੀ ਕੁਝ ਤਲਾਫੀ ਕਰਨ ਲਈ ਅਤੇ ਜਨਤਾ ਵਿਚ ਭਲਾ ਖਟਣ ਲਈ ਇਸ ਤਰ੍ਹਾਂ ਦੀ ਤਕਰੀਰ ਕਰਕੇ ਯਤਨ ਕੀਤਾ ਹੈ ਅਤੇ ਇਨ੍ਹਾਂ ਨੇ ਅਸਾਡੀ ਪਾਰਟੀ ਦੀ ਪੋਜ਼ੀਸ਼ਨ ਨੂੰ ਮਿਸਰੀਪਰਜ਼ੰਟ ਕੀਤਾ ਹੈ । ਸਾਡੀ ਪਾਰਟੀ ਗੁਰੂ ਗੋਬਿੰਦ ਸਿੰਘ ਨੂੰ ਨਾ ਸਿਰਫ ਪੰਜਾਬ ਦਾ ਬਲਕਿ ਸਾਰੇ ਹਿੰਦੁਸਤਾਨ ਦਾ ਇਕ ਮਹਾਨ ਨੇਤਾ ਸਮਝਦੀ ਹੈ । ਉਹ ਇਕ ਐਸੇ ਮਹਾਂਪੁਰਸ਼ ਸਨ ਜਿਨ੍ਹਾਂ ਨੇ ਬੇਇਨਸਾਫੀ ਨੂੰ ਬਰਦਾਸ਼ਤ ਨਹੀਂ ਕੀਤਾ ਅਤੇ ਇਸ ਦੇ ਖਿਲਾਫ ਲੜਾਈ ਲੜੀ । ਕਮਿਉਨਿਸਟ ਪਾਰਟੀ ਨੇ ਕਦੇ ਇਸ ਗਲ ਤੇ ਕੋਈ ਇਤਰਾਜ਼ ਨਹੀਂ ਕੀਤਾ ਕਿ ਗੁਰੂ ਗੋਬਿੰਦ ਸਿੰਘ ਦੇ ਨਾਉਂ ਤੇ ਕੋਈ ਯਾਦਗਾਰ ਬਣੇ, ਪਰ ਅਸੀਂ ਇਸ ਗਲ ਦੇ ਹੱਕ ਵਿਚ ਨਹੀਂ ਕਿ ਕੋਈ ਸਰਕਾਰ ਜਾਂ ਲੈਜਿਸਲੇਚਰਜ਼ ਧਾਰਮਕ ਗੱਲਾਂ ਦੇ ਵਿਚ ਪੈਣ । ਅਜ ਕੀ ਹੋ ਰਿਹਾ ਹੈ, ਪ੍ਰਾਈਮ ਮਨਿਸਟਰ ਇੰਦਰਾ ਗਾਂਧੀ ਜੇ ਰਾਵਣ ਨੂੰ ਮਾਰਨ ਦੀ ਗਲ ਕਰਦੀ ਹੈ ਕਿ ਉਹ ਇਸ ਤਰ੍ਹਾਂ ਦੀਆਂ ਧਾਰਮਿਕ ਸੰਸਥਾਵਾਂ ਵਿਚ ਵੜ ਕੇ ਆਪਣੀ ਸ਼ਕਤੀ ਵਧਾ ਸਕਦੀ ਹੈ, ਇਹ ਉਸ ਦਾ ਖਿਆਲ ਗ਼ਲਤ ਹੈ । ਜੇ ਰਾਵਣ ਨੂੰ ਸਹੀ ਮਾਰਨਾ ਹੈ ਤਾਂ ਉਹ ਇਸ ਕੰਟਰੀ ਵਿਚ ਰੈਡੀਕਲ ਚੇਂਜਿਜ਼ ਲਿਆ ਕੇ ਹੀ ਮਾਰਿਆ ਜਾ ਸਕਦਾ ਹੈ, ਰੈਡੀਕਲ ਪਾਲਿਸੀ ਅਡਾਪਟ ਕਰਕੇ ਹੀ ਮਾਰਿਆ ਜਾ ਸਕਦਾ ਹੈ । ਜਿਸ ਤਰ੍ਹਾਂ ਦੇ ਕੰਮ ਅਜ ਗਿਆਨੀ ਜ਼ੈਲ ਸਿੰਘ ਦੀ ਸਰਕਾਰ ਕਰ ਰਹੀ ਹੈ, ਜਿਵੇਂ ਗੁਰੂ ਗੋਬਿੰਦ ਸਿੰਘ ਦੀ ਯਾਦਗਾਰ ਦਾ ਕਾਇਮ ਕਰਨਾ ਜਾਂ ਰਾਮਚਰਿਤਰ ਸ਼ਤਾਬਦੀ ਵਿਚ ਹਿਸਾ ਲੈਣਾ, ਮੈਂ ਇਸ ਤਰ੍ਹਾਂ ਦੀਆਂ ਗਲਾਂ ਵਿਚ ਪੈਣਾ ਨਹੀਂ ਚਾਹੁੰਦਾ । ਇਹ ਠੀਕ ਹੈ ਕਿ ਰਾਮ ਇਕ ਬੜੀ ਮਹਾਨ ਹਸਤੀ ਸਨ, ਮਹਾਂਭਾਰਤ ਦੀ ਲੜਾਈ ਵੀ ਆਪਣੀ ਥਾਂ ਤੇ ਬੜੇ ਮਾਇਨੇ ਰਖਦੀ ਹੈ । ਹਰ ਇਕ ਦਾ ਆਪੋ ਆਪਣਾ ਮਜ਼ਹਬੀ ਨਿਸਚਾ ਹੈ । ਪਰ ਇਹ ਗਲ ਹੁਣ ਤਕ ਉਹ ਮੰਨਦੇ ਆਏ ਹਨ ਕਿ ਧਰਮ ਅਤੇ ਸਿਆਸਤ ਦੋ ਵਖਰੀਆਂ ਚੀਜ਼ਾਂ ਹਨ । ਸੈਕੂਲਰਿਜ਼ਮ ਵਿਚ ਹਰ ਇਕ ਨੂੰ ਸਿਆਸਤ ਰਖਣ ਦਾ ਹੱਕ ਹੈ, ਉਸ ਨੂੰ ਆਪਣੇ ਮਜ਼ਹਬ ਦਾ ਵੀ ਉਤਨਾ ਹੀ ਸਤਿਕਾਰ ਕਰਨ ਦਾ ਹੱਕ ਹੈ । ਪਰ ਸਰਕਾਰ ਦਾ ਧਾਰਮਿਕ ਕੰਮਾਂ ਦੇ ਵਿਚ ਸ਼ਾਮਲ ਹੋਣਾ ਅਤੇ ਇਹ ਜ਼ਾਹਿਰ ਕਰਨ ਦੀ ਕੋਸ਼ਿਸ਼ ਕਰਨਾ ਕਿ ਧਰਮ ਦੇ ਇਕੱਲੇ ਅਕਾਲੀ ਠੇਕੇਦਾਰ ਨਹੀਂ ਅਸੀਂ ਉਨ੍ਹਾਂ ਨਾਲੋਂ ਧਰਮ ਦੇ ਵਧ ਠੇਕੇਦਾਰ ਹਾਂ, ਕਾਂਗਰਸ ਸਰਕਾਰ ਲਈ ਕੋਈ ਚੰਗੀ ਗਲ ਨਹੀਂ । ਇੰਡੀਅਨ ਨੈਸ਼ਨਲ ਕਾਂਗਰਸ ਹੁਣ ਤੱਕ ਇਸੇ ਪੁਆਇੰਟ ਤੇ ਸਟੈਂਡ ਲੈਂਦੀ ਰਹੀ ਹੈ ਕਿ ਸਿਆਸਤ ਅਤੇ ਧਰਮ ਦੋ ਵਖਰੀਆਂ ਚੀਜ਼ਾਂ ਹਨ । ਪਰ ਗਿਆਨੀ ਜ਼ੈਲ ਸਿੰਘ ਅਤੇ ਉਸ ਦੀ ਸਰਕਾਰ ਉਸੇ ਨੀਤੀ ਤੇ ਚਲ ਰਹੀ ਹੈ ਜਿਸ ਨੂੰ ਉਹ ਅਜ ਤਾਈਂ ਨਿੰਦਦੇ ਆਏ ਹਨ । ਗੁਰੂ ਸਾਹਿਬ ਦੇ ਨਾਉਂ

ਤੇ ਉਦਘਾਟਨ ਕਰਨਾ ਅਸੀਂ ਕੋਈ ਇਸ ਗਲ ਦੇ ਖਿਲਾਫ ਨਹੀਂ ਹਾਂ, ਪਰ ਉਹ ਗਲ ਜਿਹੜੀ ਇਹ ਧਾਰਮਿਕ ਕੰਮਾਂ ਵਿਚ ਪੈ ਕੇ ਆਪਣੀ ਪਾਪੂਲੈਰਿਟੀ ਹਾਸਲ ਕਰਨਾ ਚਾਹੁੰਦੇ ਹਨ ਇਨ੍ਹਾਂ ਲਈ ਕਰਨੀਆਂ ਮੁਨਾਸਿਬ ਨਹੀਂ। ਕਿਸ ਤਰ੍ਹਾਂ ਗਿਆਨੀ ਜ਼ੈਲ ਸਿੰਘ ਅਤੇ ਇਨ੍ਹਾਂ ਦੀ ਸਰਕਾਰ ਦੇ ਵਜ਼ੀਰ ਇਕ ਧਾਰਮਿਕ ਕੰਮ ਵਿਚ ਪਾਪੂਲੈਰਿਟੀ ਹਾਸਲ ਕਰਨਾ ਚਾਹੁੰਦੇ ਹਨ। ਇਸੇ ਤਰ੍ਹਾਂ ਰਾਮ ਚਰਿਤਰ ਮਾਨਸ ਦਾ ਜੋ ਫੰਕਸ਼ਨ ਸੀ, ਅਸੀਂ ਕੋਈ ਮਾੜਾ ਨਹੀਂ ਕਹਿੰਦੇ, ਪਰ ਖਰਬੰਦਾ ਜੀ ਦਾ ਸਰਕਾਰੀ ਖਰਚਾਂ ਤੇ ਇਕ ਫੰਕਸ਼ਨ ਨੂੰ ਕਾਮਯਾਬ ਕਰਨ ਲਈ ਟੂਰ ਕਰਨਾ, ਸਰਕਾਰ ਦੇ ਇਤਨੇ ਜ਼ਿਮੇਂਵਾਰ ਆਦਮੀਆਂ ਦਾ ਹਿਸਾ ਲੈਣਾ ਕੋਈ ਸੈਕੂਲਰਿਜ਼ਮ ਦੀ ਸ਼ਾਨ ਨੂੰ ਦੋਬਾਲਾ ਨਹੀਂ ਕਰਦਾ। ਜੇ ਗਿਆਨੀ ਜ਼ੈਲ ਸਿੰਘ ਅਤੇ ਉਨ੍ਹਾਂ ਦੀ ਮਨਿਸਟਰੀ ਇਹ ਸਮਝਦੀ ਹੋਵੇ ਕਿ ਉਹ ਇਸ ਕਿਸਮ ਦੇ ਧਾਰਮਿਕ ਕੰਮਾਂ ਵਿਚ ਹਿਸਾ ਲੈਂਦੇ ਹੋਏ ਆਪਣੇ ਆਪ ਨੂੰ ਸਮਝਦੇ ਹੋਣ ਕਿ ਉਹ ਹੋਰ ਮਜ਼ਬੂਤ ਹੋ ਜਾਣਗੇ, ਇਹ ਉਨ੍ਹਾਂ ਦੀ ਖਾਬਖਿਆਲੀ ਹੈ। ਪਰ ਜਿਸ ਤਰ੍ਹਾਂ ਦੀਆਂ ਇਨ੍ਹਾਂ ਨੇ ਗਲਾਂ ਕੀਤੀਆਂ, ਸਟੇਜਾਂ ਤੇ ਤਕਰੀਰਾਂ ਕੀਤੀਆਂ ਇਹ ਸਾਬਤ ਕਰਨ ਦੀ ਖਾਤਰ ਕਿ ਕੇਵਲ ਅਕਾਲੀ, ਸਿਖ ਧਰਮ ਦੇ ਠੇਕੇਦਾਰ ਨਹੀਂ ਹਨ ਅਸੀਂ ਉਨ੍ਹਾਂ ਤੋਂ ਕਿਤੇ ਵਧ ਧਰਮ ਦੇ ਠੇਕੇਦਾਰ ਹਾਂ ਇਹ ਗੱਲ ਠੀਕ ਨਹੀਂ। ਧਰਮ ਹਰ ਕਿਸੇ ਦਾ ਆਪੋ ਆਪਣਾ ਹੋ ਸਕਦਾ ਹੈ ਕੋਈ ਮੇਰੇ ਵਰਗਾ ਨਾਸਤਕ ਵੀ ਹੋ ਸਕਦਾ ਹੈ, ਪਰ ਇਹ ਗਲ ਨਹੀਂ ਹੋਣੀ ਚਾਹੀਦੀ ਕਿ ਸਿਆਸਤ ਅਤੇ ਧਰਮ ਜੋ ਅਲਗ ਅਲਗ ਚੀਜ਼ਾਂ ਹਨ, ਉਨ੍ਹਾਂ ਤੋਂ ਤਾਕਤ ਲੈਣ ਦੀ ਖਾਤਰ ਚੀਪ ਪਾਪੂਲੈਰਿਟੀ ਹਾਸਲ ਕਰਨ ਦੀ ਖਾਤਰ ਕੋਈ ਇਸ ਕਿਸਮ ਦਾ ਤਰੀਕਾ ਇਖਤਿਆਰ ਕੀਤਾ ਜਾਵੇ। ਅਜ ਅਕਾਲੀ ਪਾਰਟੀ ਕਹਿੰਦੀ ਹੈ ਕਿ ਸਿਆਸਤ ਅਤੇ ਧਰਮ ਦੋਨੋਂ ਇਕੋ ਹੀ ਚੀਜ਼ਾਂ ਹਨ, ਕਾਂਗਰਸ ਕਹਿੰਦੀ ਹੈ ਕਿ ਧਰਮ ਵਖਰੀ ਚੀਜ਼ ਹੈ ਅਤੇ ਸਿਆਸਤ ਵੱਖਰੀ ਚੀਜ਼ ਹੈ। ਹਰ ਇਕ ਨੂੰ ਆਪਣੀ ਸਿਆਸਤ ਅਤੇ ਧਰਮ ਤੇ ਕਾਇਮ ਰਹਿਣ ਦਾ ਪੂਰਾ ਪੂਰਾ ਇਖਤਿਆਰ ਹੈ। ਮੈਂ ਇਹ ਗਲ ਵਾਜ਼ਾ ਕਰਕੇ ਦਸ ਦੇਵਾਂ ਕਿ ਪਹਿਲਾਂ ਕਾਂਗਰਸ ਦੇ ਲੀਡਰਜ਼ ਨੂੰ ਤਜਰਬਾ ਹੋ ਚੁਕਾ ਹੈ ਕਿ ਇਸ ਤਰ੍ਹਾਂ ਉਹ ਪਾਪੂਲਰ ਨਹੀਂ ਹੋ ਸਕਦੇ ਅਤੇ ਨਾ ਹੀ ਆਪਣੀ ਕੋਈ ਤਾਕਤ ਹੀ ਵਧਾ ਸਕਦੇ ਹਨ। ਜੇ ਇਸ ਤਰ੍ਹਾਂ ਹੋਵੇਗਾ ਤਾਂ ਫਾਇਦਾ ਕਮਿਊਨਲ ਫੋਰਸਿਜ਼ ਨੂੰ ਹੀ ਹੋਵੇਗਾ ਉਨ੍ਹਾਂ ਨੂੰ ਨਹੀਂ। ਜੇ ਉਨ੍ਹਾਂ ਨੇ ਕੋਈ ਤਾਕਤ ਹਾਸਲ ਕਰਨੀ ਹੋਵੇ ਤਾਂ ਉਨ੍ਹਾਂ ਨੂੰ ਪ੍ਰੋਗਰੈਸਿਵ ਫੋਰਸਿਜ਼ ਦੀ ਇਮਦਾਦ ਨਾਲ ਰੈਡੀਕਲ ਚੇਂਜਿਜ਼ ਲਿਆਉਣ ਦਾ ਪ੍ਰੋਗਰਾਮ ਦੇ ਕੇ ਹੀ ਕੋਈ ਕਾਮਯਾਬੀ ਹਾਸਲ ਹੋ ਸਕਦੀ ਹੈ। ਜੇ ਕੋਈ ਇਕ ਪਾਰਟੀ ਰੂਲਿੰਗ ਪਾਰਟੀ ਬਣ ਜਾਵੇ ਤਾਂ ਉਸ ਦਾ ਇਹ ਮਤਲਬ ਹਰਗਿਜ਼ ਨਹੀਂ ਲੈਣਾ ਚਾਹੀਦਾ ਕਿ ਉਹ ਹਰ ਇਕ ਦੇ ਧਰਮ ਦੇ ਵਿਚ ਦਖਲ ਦੇ ਸਕਦੇ ਹਨ, ਤੁਸੀਂ ਉਨ੍ਹਾਂ ਵਿਚ ਵੜ ਕੇ ਰਾਵਣ ਨਹੀਂ ਮਾਰ ਸਕੋਗੇ। ਜੇ ਰਾਵਣ ਨੂੰ ਮਾਰਨਾ ਹੈ ਤਾਂ ਪ੍ਰੋਗਰੈਸਿਵ ਫੋਰਸਿਜ਼ ਨੂੰ ਇਕੱਠਾ ਕਰਕੇ, ਕੋਈ ਰੈਡੀਕਲ ਇਕਨਾਮੀਜ਼ ਦਾ ਪ੍ਰੋਗਰਾਮ ਲਿਆਕੇ ਮਾਰ ਸਕਦੇ ਹੋ ਧਰਮ ਔਰ ਸਿਆਸਤ ਨੂੰ ਇਕੱਠਾ ਕਰਕੇ ਨਹੀਂ। ਅਗਰ ਤੁਸੀਂ ਇਸ ਤਰ੍ਹਾਂ ਧਰਮ ਔਰ ਸਿਆਸਤ ਨੂੰ ਇਕੱਠਾ ਕਰੋਗੇ ਤਾਂ ਤੁਸੀਂ ਉਸ ਕਾਨਫੀਡੈਂਸ ਨੂੰ ਸ਼ੇਕ ਕੀਤਾ ਹੈ ਜਿਸ ਦੇ ਆਧਾਰ ਤੇ ਤੁਸੀਂ ਅਜ ਇਸ ਪੁਜ਼ੀਸ਼ਨ ਵਿਚ ਆਏ ਹੋ। ਅਸੀਂ ਕਿਸੇ ਯਾਦਗਾਰ ਕਾਇਮ ਕਰਨ ਦੇ ਯਾ ਕਿਸੇ ਉਦਘਾਟਨ ਦੇ ਖ਼ਿਲਾਫ ਨਹੀਂ ਹਾਂ, ਅਸੀਂ ਇਸ ਗਲ ਦੇ ਖਿਲਾਫ ਹਾਂ ਕਿ ਤੁਹਾਡੇ ਇਸ ਤਰ੍ਹਾਂ ਦੇ ਐਕਸ਼ਨਜ਼ ਨਾਲ ਮੁਲਕ ਵਿਚ ਕਮਿਊਨਲ ਫੋਰਸਿਜ਼ ਨੂੰ ਤਾਕਤ ਮਿਲੇਗੀ। ਇਹ ਠੀਕ ਹੈ ਕਿ ਜੇ ਐਨ ਨਕ ਦੇ ਹੇਠ ਦੀਵਾ ਬਲਦਾ ਹੋਵੇ ਤਾਂ ਰੋਸ਼ਨੀ ਨਜ਼ਰ ਨਹੀਂ ਆਉਂਦੀ, ਦੂਰੋਂ ਨਜ਼ਰ ਆਉਂਦੀ ਹੈ ਮੈਂ ਇਨ੍ਹਾਂ ਆਧਾਰ ਤੇ ਹੀ ਆਪਣੇ ਵਿਚਾਰ ਦਿਤੇ ਹਨ। ਮੈਂ ਇਸ ਦੇ

[ਕਾਮਰੇਡ ਸੱਤ ਪਾਲ ਡਾਂਗ]

ਨਾਲ ਹੀ ਇਕ ਗਲ ਹੋਰ ਦਸ ਦੇਵਾਂ ਕਿ 'ਇੰਡੀਅਨ ਐਕਸਪ੍ਰੈਸ' ਦੇ ਵਿਚ ਇਕ ਖਬਰ ਛਪੀ ਹੈ।

Marg was inaugurated this morning by the Chief Minister, Mr. Zail Singh and dedicated to the Sikhs.

**Chief Minister (Giani Zail Singh)** : The hon. Member should not make any reference to the newspaper.

**ਸ਼੍ਰੀ ਸਪੀਕਰ** : ਇਹ ਤਾਂ ਬੜੇ ਸਪਸ਼ਟ ਲਫਜ਼ਾਂ ਦੇ ਵਿਚ ਕਿਹਾ ਗਿਆ ਸੀ ਕਿ ਮੈਂ ਇਹ ਸਾਰੀ ਕੌਮ ਨੂੰ ਡੈਡੀਕੇਟ ਕਰਦਾ ਹਾਂ। ਉਸ ਮਾਰਗ ਦਾ ਉਦਘਾਟਨ ਵੀ ਇਕ ਮਜ਼ਦੂਰ ਦੇ ਕੋਲੋਂ ਹੀ ਕਰਵਾਇਆ ਸੀ। (It was announced in very clear terms that it is being dedicated to the Nation. The inauguration ceremony of that road was also performed by a labourer.)

## POINTS REGARDING OBJECTIONABLE BOOK, CALENDAR AND GOVT. PARTICIPATION IN RELIGIOUS FUNCTIONS

*(Resumption)*

**ਸਰਦਾਰ ਜਸਵਿੰਦਰ ਸਿੰਘ ਬਰਾੜ** (ਕੋਟਕਪੂਰਾ) : ਗੁਰੂ ਗੋਬਿੰਦ ਸਿੰਘ ਨਾ ਸਿਰਫ਼ ਪੰਜਾਬ ਦੇ ਹੀ ਨੇਤਾ ਸਨ, ਨਾ ਉਹ ਹਿੰਦੁਸਤਾਨ ਦੇ ਹੀ ਨੇਤਾ ਸਨ ਬਲਕਿ ਉਹ ਸਾਰੀ ਦੁਨੀਆ ਦੇ ਨੇਤਾ ਸਨ ਅਤੇ ਇਕ ਕਰਾਂਤੀਕਾਰੀ ਨੇਤਾ ਸਨ। ਜੇਕਰ ਤਾਰੀਖ ਤੇ ਝਾਤੀ ਮਾਰੀ ਜਾਵੇ ਤਾਂ ਜਿਸ ਤਰ੍ਹਾਂ ਦੀਆਂ ਉਸ ਵਕਤ ਦੇ ਮੰਨੇ ਪ੍ਰਮੰਨੇ ਕਰਾਂਤੀਕਾਰੀ ਲੀਡਰਾਂ, ਜਿਸ ਤਰ੍ਹਾਂ ਕਾਰਲਮਾਰਕਸ, ਲੈਨਿਨ ਅਤੇ ਸਟੂਆਰਟਨ ਵਰਗੇ ਲੀਡਰਾਂ ਨੇ ਲੀਹਾਂ ਚਲਾਈਆਂ ਸਨ, ਉਹ ਕੌਮ ਨੂੰ ਇਕ ਤਰ੍ਹਾਂ ਨਾਲ ਅਗਵਾਈ ਦੇਣ ਵਾਲੀਆਂ ਸਨ। ਇਸੇ ਤਰ੍ਹਾਂ ਅਜ ਗਿਆਨੀ ਜ਼ੈਲ ਸਿੰਘ ਦੀ ਸਰਕਾਰ ਨੇ ਜਿਹੜਾ ਗੁਰੂ ਗੋਬਿੰਦ ਸਿੰਘ ਮਾਰਗ, ਜਾਂ ਰਾਮਨੌਮੀ ਤੇ ਰਾਮ-ਚਰਿਤਰ ਸ਼ਤਾਬਦੀ ਦੇ ਵਿਚ ਹਿਸਾ ਪਾਇਆ ਹੈ ਅਸੀਂ ਸਾਰੇ ਇਸ ਗਲ ਦੀ ਪ੍ਰਸ਼ੰਸਾ ਕਰਦੇ ਹਾਂ। ਪਰ, ਸਪੀਕਰ ਸਾਹਿਬ, ਇਸ ਤਰ੍ਹਾਂ ਗਲ ਮੁਕੰਮਲ ਨਹੀਂ ਬਣਦੀ। ਮੈਂ ਸਮਝਦਾ ਹਾਂ ਕਿ ਸਚੀ ਸ਼ਰਧਾਂਜਲੀ ਤਾਂ ਹੀ ਦਿਤੀ ਜਾ ਸਕਦੀ ਹੈ ਜੇ ਚੀਫ਼ ਮਨਿਸਟਰ ਸਾਹਿਬ ਜਗੀਰਦਾਰੀ ਨੂੰ, ਸਰਮਾਇਆਦਾਰੀ ਨੂੰ, ਅਜਾਰਦਾਰੀ ਨੂੰ ਖਤਮ ਕਰਨ। ਮਨੋਪਲਿਸਟਾਂ ਨੂੰ ਔਰ ਰੀਐਕਸ਼ਨਰੀ ਫੋਰਸਿਜ਼ ਨੂੰ ਖਤਮ ਕਰਨ, ਤਾਂ ਹੀ ਗੁਰੂ ਗੋਬਿੰਦ ਸਿੰਘ ਜੀ ਔਰ ਸ੍ਰੀ ਰਾਮ ਚੰਦਰ ਜੀ ਨੂੰ ਸਚੀ ਸ਼ਰਧਾਂਜਲੀ ਦਿਤੀ ਜਾ ਸਕਦੀ ਹੈ। ਇਨ੍ਹਾਂ ਨੇ ਮਾਰਗ ਬਣਾਇਆ ਹੈ ਔਰ ਰਾਮ ਨੌਮੀ ਦੇ ਜਲੂਸ ਵਿਚ ਸ਼ਾਮਲ ਹੋਏ ਹਨ, ਇਹ ਇਕ ਮੁਬਾਰਕ ਕੰਮ ਹੈ, ਇਸ ਲਈ ਮੈਂ ਇਨ੍ਹਾਂ ਨੂੰ ਵਧਾਈ ਦਿੰਦਾ ਹਾਂ, ਲੇਕਿਨ ਮੈਂ ਇਹ ਵੀ ਬੇਨਤੀ, ਸਪੀਕਰ ਸਾਹਿਬ, ਤੁਹਾਡੇ ਰਾਹੀਂ, ਗਿਆਨੀ ਜੀ ਨੂੰ ਕਰਾਂਗਾ ਕਿ ਤੁਸੀਂ ਜੇ ਆਪਣੇ ਮਨੋਰਥ ਵਿਚ ਸਫਲ ਹੋਣਾ ਚਾਹੁੰਦੇ ਹੋ ਤਾਂ ਸਰਮਾਇਆ-ਦਾਰੀ ਖਤਮ ਕਰੋ। ਇਹ ਖਤਮ ਕੀਤੇ ਬਗੈਰ ਗੁਰੂ ਗੋਬਿੰਦ ਸਿੰਘ ਜੀ ਨੂੰ ਸਚੀ ਸ਼ਰਧਾਂਜਲੀ ਪੇਸ਼ ਨਹੀਂ ਕੀਤੀ ਜਾ ਸਕਦੀ।

**ਸਰਦਾਰ ਪ੍ਰੇਮ ਸਿੰਘ ਪ੍ਰੇਮ** (ਰਾਏਪੁਰ) : ਸਪੀਕਰ ਸਾਹਿਬ, ਡਾਂਗ ਸਾਹਿਬ ਨੇ ਇਥੇ ਆਪਣੀ ਤਕਰੀਰ ਵਿਚ ਇਹ ਕਿਹਾ ਹੈ ਕਿ ਇਹ ਜਿਹੜਾ ਮਾਰਗ ਬਣਾਇਆ ਹੈ ਇਹ ਨਵੀਂ ਗਲ ਕੀਤੀ ਹੈ। ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਇਕ ਨਵੀਂ ਗਲ ਨਹੀਂ ਹੈ। ਇਹ ਜਿਹੜਾ ਸਾਲ ਹੈ, ਇਸ ਸਾਲ ਵਿਚ ਅਸੀਂ ਅਜ਼ਾਦੀ ਦੀ ਸਿਲਵਰ ਜੁਬਲੀ ਮਨਾ ਰਹੇ ਹਾਂ। ਸੈਂਟਰ ਸਰਕਾਰ ਦੇ ਪ੍ਰੋਗਰਾਮ ਦੇ ਨਾਲ ਹੀ ਸਾਡੀ ਸਰਕਾਰ ਨੇ

ਇਸ ਸਾਲ ਨੂੰ ਮਨਾਉਣ ਦਾ ਪ੍ਰੋਗਰਾਮ ਬਣਾਇਆ ਹੈ । ਇਸ ਵਾਸਤੇ ਡਿਵੈਲਪਮੈਂਟ ਦੇ ਕਮ ਕੀਤੇ ਜਾਣੇ ਹਨ, ਸਾਹਿਤ ਛਪਵਾਇਆ ਜਾਣਾ ਹੈ ਅਤੇ ਜੋ ਵੀ ਫਰੀਡਮ-ਫਾਈਟਰਜ਼ ਹਨ ਉਨ੍ਹਾਂ ਨੂੰ ਸਨਮਾਨ ਦਿਤੇ ਜਾਣੇ ਹਨ । ਜਿਹੜੇ ਵਾਰ ਹੀਰੋ ਹਨ, ਉਨ੍ਹਾਂ ਨੂੰ ਵੀ ਸਨਮਾਨ ਦਿਤੇ ਜਾਣੇ ਹਨ । ਇਸੇ ਕਰਕੇ ਭਗਤ ਸਿੰਘ ਜੀ ਦੀ ਮਾਤਾ ਨੂੰ ਪੰਜਾਬ ਮਾਤਾ ਦਾ ਖਿਤਾਬ ਇਸ ਸਾਲ ਹੀ ਦਿਤਾ ਗਿਆ ਹੈ ਅਤੇ ਹੋਰ ਫਰੀਡਮ-ਫਾਈਟਰਜ਼ ਨੂੰ ਤਾਮਰ ਪੱਤਰ ਆਦਿ ਦਿਤੇ ਗਏ ਸੀ । ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਭ ਤੋਂ ਵਡੇ ਫਰੀਡਮ-ਫਾਈਟਰ ਸੀ । ਉਹ ਸਾਰੀ ਉਮਰ ਇੰਪੀਰੀਅਲਿਜ਼ਮ ਦੇ ਖਿਲਾਫ਼ ਅਤੇ ਕਾਸਟਇਜ਼ਮ ਦੇ ਖਿਲਾਫ ਲੜਦੇ ਰਹੇ । ਉਨ੍ਹਾਂ ਨੂੰ ਇਕ ਫਰੀਡਮ-ਫਾਈਟਰ ਦੇ ਤੌਰ ਤੇ ਸ਼ਰਧਾਂਜਲੀ ਦੇਣੀ ਹੀ ਚਾਹੀਦੀ ਸੀ ਅਤੇ ਚੀਫ਼ ਮਨਿਸਟਰ ਸਾਹਿਬ ਨੇ ਬੜਾ ਚੰਗਾ ਕੀਤਾ ਹੈ ਕਿ ਉਨ੍ਹਾਂ ਨੂੰ ਸ਼ਰਧਾਂਜਲੀ ਦਿਤੀ ਹੈ । ਇਹ ਦੇਣੀ ਵੀ ਅਨੰਦਪੁਰ ਸਾਹਿਬ ਦੇ ਇਲਾਕੇ ਵਿਚ ਚਾਹੀਦੀ ਸੀ ਕਿਉਂਕਿ ਉਹ ਅਨੰਦਪੁਰ ਦੇ ਇਲਾਕੇ ਵਿਚ ਹੀ ਰਹੇ । ਇਸ ਲਈ ਇਸ ਗਲ ਨੂੰ ਰਿਲੀਜਸ ਸ਼ਕਲ ਨਹੀਂ ਦੇਣੀ ਚਾਹੀਦੀ ਅਤੇ ਚੀਫ਼ ਮਨਿਸਟਰ ਸਾਹਿਬ ਨੇ ਇਸ ਨੂੰ ਰਿਲੀਜਸ ਸ਼ਕਲ ਨਹੀਂ ਦਿਤੀ ਅਤੇ ਉਸ ਮਾਰਗ ਦਾ ਉਦਘਾਟਨ ਇਕ ਹਰੀਜਨ ਮਜ਼ਦੂਰ ਦੇ ਹਥੋਂ ਕਰਵਾਇਆ ਹੈ । ਇਸ ਲਈ ਇਹ ਸੈਕੂਲਰਿਜ਼ਮ ਨਹੀਂ ਹੈ । ਗੁਰੂ ਸਾਹਿਬ ਦੀ ਸਿਖਿਆ ਤੇ ਚਲਕੇ ਹੀ ਅਸੀਂ ਕਮਿਉਨਿਜ਼ਮ ਨੂੰ ਖਤਮ ਕਰ ਸਕਦੇ ਹਾਂ ।

**ਭਗਤ ਗੁਰਾਂ ਦਾਸ ਹੰਸ** (ਸ਼ਾਮ ਚੁਰਾਸੀ, ਐਸ. ਸੀ.) : ਸਪੀਕਰ ਸਾਹਿਬ, ਇਹ ਜਿਹੜਾ ਮਾਰਗ ਬਣਾਇਆ ਗਿਆ ਸੀ ਇਹ ਇਕ ਹਰੀਜਨ ਮਜ਼ਦੂਰ ਦੇ ਹਥੋਂ ਸਾਰੀ ਕੌਮ ਨੂੰ ਅਰਪਣ ਕਰਵਾਇਆ ਗਿਆ ਹੈ। ਹੋਣਾ ਵੀ ਇਸ ਤਰ੍ਹਾਂ ਹੀ ਚਾਹੀਦਾ ਸੀ। ਮੈਂ ਤਾਂ ਸਾਹਿਬ ਨੂੰ ਦਸਣਾ ਚਾਹੁੰਦਾ ਹਾਂ ਕਿ ਇਕ ਵਾਰ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਅਨੰਦਪੁਰ ਸਾਹਿਬ ਵਿਚ ਦੀਵਾਨ ਲਗਾ ਕੇ ਬੈਠੇ ਸੀ ਉਨ੍ਹਾਂ ਨੂੰ ਪਿਆਸ ਲਗੀ ਅਤੇ ਉਨ੍ਹਾਂ ਨੇ ਪਾਣੀ ਮੰਗਿਆ । ਇਕ ਨੌਜਵਾਨ ਭਜ ਕੇ ਗਿਆ ਅਤੇ ਇਕ ਗਿਲਾਸ ਪਾਣੀ ਲੈ ਆਇਆ। ਜਦੋਂ ਗੁਰੂ ਜੀ ਨੇ ਉਹ ਪਾਣੀ ਫੜਿਆ ਤਾਂ ਉਨ੍ਹਾਂ ਦਾ ਹੱਥ ਉਸ ਨੌਜਵਾਨ ਦੇ ਹੱਥ ਨਾਲ ਛੂਹ ਗਿਆ । ਉਨ੍ਹਾਂ ਨੇ ਪੁਛਿਆ ਕਿ ਤੇਰੇ ਹੱਥ ਇਤਨੇ ਕੋਮਲ ਕਿਉਂ ਹਨ ਤਾਂ ਉਸ ਨੌਜਵਾਨ ਨੇ ਕਿਹਾ ਜੀ ਮੈਂ ਕਦੇ ਕੋਈ ਕੰਮ ਨਹੀਂ ਕੀਤਾ ਅਤੇ ਮੈਂ ਬੜੇ ਲੈਂਡ ਲਾਰਡ ਦਾ ਲੜਕਾ ਹਾਂ । ਪਹਿਲੀ ਵਾਰ ਤੁਹਾਨੂੰ ਪਾਣੀ ਦਾ ਗਿਲਾਸ ਲਿਆ ਕੇ ਦਿਤਾ ਹੈ। ਗੁਰੂ ਜੀ ਨੇ ਉਹ ਗਲਾਸ ਪਰੇ ਸੁਟ ਦਿਤਾ ਅਤੇ ਉਹ ਪਾਣੀ ਨਹੀਂ ਪੀਤਾ ਕਿਉਂਕਿ ਉਸ ਨੌਜਵਾਨ ਨੇ ਕਦੇ ਕੋਈ ਕੰਮ ਨਹੀਂ ਸੀ ਕੀਤਾ। ਇਸ ਤਰ੍ਹਾਂ ਕਿਰਤ ਦੀ ਇਜ਼ਤ ਕਰਨ ਵਾਲੇ ਗੁਰੂ ਸਾਹਿਬ ਦੇ ਮਾਰਗ ਦਾ ਉਦਘਾਟਨ ਇਕ ਹਰੀਜਨ ਕਿਰਤੀ ਮਜ਼ਦੂਰ ਤੋਂ ਕਰਵਾਇਆ ਗਿਆ ਹੈ। ਇਸ ਲਈ ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਵਧਾਈ ਦਿੰਦਾ ਹਾਂ। ਇਸ ਦੇ ਨਾਲ ਮੈਂ ਅਰਜ਼ ਕਰਦਾ ਹਾਂ ਕਿ ਹਰੀਜਨਾਂ ਦੇ ਸਾਰੇ ਹਿੰਦੁਸਤਾਨ ਵਿਚ ਸਿਰਫ ਦੋ ਗੁਰੂ ਹੋਏ ਹਨ । ਇਕ ਰਵੀਦਾਸ ਜੀ ਅਤੇ ਦੂਜੇ ਬਾਲਮੀਕ ਜੀ । ਇਥੇ ਲਵ ਕੁਸ਼ ਦੀ ਯਾਦਗਾਰ ਦੀ ਗਲ ਚਲੀ । ਮੈਂ ਅਰਜ਼ ਕਰਦਾ ਹਾਂ ਕਿ ਲਵ ਕੁਸ਼ ਦੀ ਵੰਸ਼ ਵਿਚੋਂ ਹੀ ਸੋਢੀ ਤੇ ਬੇਦੀ ਹੋਏ ਹਨ । ਸਪੀਕਰ ਸਾਹਿਬ, ਮੈਂ ਚੀਫ਼ ਮਨਿਸਟਰ ਸਾਹਿਬ ਦਾ ਧੰਨਵਾਦ ਕਰਦਾ ਹਾਂ ਕਿ ਇਨ੍ਹਾਂ ਨੇ 25 ਲੱਖ ਰੁਪਿਆ ਰਾਮ ਤੀਰਥ ਬਾਲਮੀਕ ਆਸ਼ਰਮ ਲਈ ਖਰਚ ਕਰਨ ਦਾ ਐਲਾਨ ਕੀਤਾ ਹੈ । ਪਰ ਮੈਂ ਅਰਜ਼ ਕਰਦਾ ਹਾਂ ਕਿ ਜਿਨ੍ਹਾਂ ਲੋਕਾਂ ਦੇ ਹੱਥ ਵਿਚ ਇਹ ਪੈਸਾ ਦਿਤਾ ਜਾ ਰਿਹਾ ਹੈ ਉਨ੍ਹਾਂ ਤੇ ਸਾਨੂੰ ਇਤਬਾਰ ਨਹੀਂ ਹੈ । ਰਾਮਾਇਣ ਤੋਂ ਪਤਾ ਲਗਦਾ ਹੈ ਕਿ ਮਨੁਖ ਨੂੰ ਕਿਸ ਤਰ੍ਹਾਂ ਰਹਿਣਾ ਚਾਹੀਦਾ ਹੈ । ਭਰਾ ਦੇ ਤੌਰ ਤੇ

[ਭਗਤ ਗੁਹਾਂ ਦਾਸ ਹੰਸ]

ਕਿਸ ਤਰ੍ਹਾਂ ਦਾ ਹੋਣਾ ਚਾਹੀਦਾ ਹੈ, ਪੁਤਰ ਦੇ ਤੌਰ ਤੇ ਕਿਸ ਤਰ੍ਹਾਂ ਦਾ ਹੋਣਾ ਚਾਹੀਦਾ ਹੈ ਔਰ ਪਤੀ ਜਾਂ ਇਸਤਰੀ ਦੇ ਤੌਰ ਤੇ ਕਿਸ ਤਰ੍ਹਾਂ ਹੋਣਾ ਚਾਹੀਦਾ ਹੈ। ਪਰ ਤੁਲਸੀ ਰਾਮਾਇਣ ਵਿਚ ਇਹ ਚੀਜ਼ ਨਹੀਂ ਹੈ। ਉਹ ਮਨੁਖ ਮਾਤਰ ਨੂੰ ਇਕ ਨਹੀਂ ਸਮਝਦੀ। ਉਸ ਵਿਚ ਤਾਂ ਤੁਲਸੀ ਜੀ ਨੇ ਲਿਖਿਆ ਹੈ ਕਿ :–

"ਸ਼ੂਦਰ, ਢੋਲ, ਪਸ਼ੂ, ਔਰ ਨਾਰੀ,
ਯੇ ਸਭ ਤਾੜਨ ਕੇ ਅਧਿਕਾਰੀ।"

ਜਿਸ ਰਾਮਾਇਣ ਵਿਚ ਇਹ ਲਿਖਿਆ ਹੋਇਆ ਹੈ ਉਸ ਨੂੰ ਇਹ ਸਰਕਾਰ ਸਤਿਕਾਰ ਦੇ ਰਹੀ ਹੈ। ਇਸ ਰਾਮਾਇਣ ਨੂੰ ਅਸੀਂ ਨਹੀਂ ਮੰਨਦੇ। ਅਸੀਂ ਬਾਲਮੀਕ ਰਮਾਇਣ ਨੂੰ ਮੰਨਦੇ ਹਾਂ। ਉਸ ਦਾ ਸਤਿਕਾਰ ਹੋਣਾ ਚਾਹੀਦਾ ਹੈ ਜਿਸ ਵਿਚ ਸਭ ਮਨੁਖ ਮਾਤਰ ਨੂੰ ਇਕ ਸਮਝਿਆ ਗਿਆ ਹੈ। ਇਹ ਖੁਸ਼ੀ ਦੀ ਗਲ ਹੈ ਕਿ ਪੰਜਾਬ ਸਰਕਾਰ ਨੇ ਬਾਲਮੀਕ ਜੀ ਦੀ ਯਾਦ ਵਿਚ ਰਾਮ ਤੀਰਥ ਆਸ਼ਰਮ ਬਣਾਉਣਾ ਹੈ ਪਰ ਇਹ ਜੋ ਖਰਚ ਹੋਣਾ ਹੈ ਇਹ ਚੀਫ਼ ਮਨਿਸਟਰ ਸਾਹਿਬ ਆਪ ਕਰਾਉਣ ਅਤੇ ਕਿਸੇ ਦੇ ਹੱਥ ਵਿਚ ਇਹ ਪੈਸਾ ਨਾ ਦੇਣ। ਸਾਨੂੰ ਸਿਰਫ ਉਨ੍ਹਾਂ ਤੇ ਹੀ ਇਤਬਾਰ ਹੈ।

**ਮੁੱਖ ਮੰਤਰੀ** (ਗਿਆਨੀ ਜ਼ੈਲ ਸਿੰਘ) : ਸਪੀਕਰ ਸਾਹਿਬ, ਮੈਂ ਕੋਈ ਜ਼ਿਆਦਾ ਤਕਰੀਰ ਨਹੀਂ ਕਰਨੀ। ਮੈਂ ਤਾਂ ਜੋ ਭਗਤ ਜੀ ਨੇ ਕਿਹਾ ਹੈ, ਉਨ੍ਹਾਂ ਦਾ ਭੁਲੇਖਾ ਦੂਰ ਕਰਨਾ ਹੈ। ਮੈਂ ਉਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਰਾਮ ਤੀਰਥ ਆਸ਼ਰਮ ਤੇ ਖਰਚ ਕਰਨ ਲਈ ਇਕ ਕਮੇਟੀ ਬਣਾਈ ਹੈ ਜਿਸ ਦਾ ਚੇਅਰਮੈਨ ਡੀ ਸੀ. ਹੋਵੇਗਾ। ਉਸ ਦੀ ਨਿਗਰਾਨੀ ਵਿਚ ਇਹ ਸਾਰਾ ਖਰਚ ਹੋਵੇਗਾ। ਉਨ੍ਹਾਂ ਨੂੰ ਇਸ ਗਲ ਦੀ ਚਿੰਤਾ ਨਹੀਂ ਕਰਨੀ ਚਾਹੀਦੀ ਕਿ ਰਾਮ ਤੀਰਥ ਵਾਸਤੇ ਰਖਿਆ ਪੈਸਾ ਕਿਧਰੇ ਫਜ਼ੂਲ ਖਰਚ ਕੀਤਾ ਜਾਵੇਗਾ।

ਸਪੀਕਰ ਸਾਹਿਬ, ਇਸ ਸਰਕਾਰ ਵਾਸਤੇ ਮੰਦਰ, ਗੁਰਦਵਾਰੇ ਔਰ ਮਸਜਿਦ ਸਭ ਇਕੋ ਜਿਹੇ ਹਨ। ਅਸੀਂ ਸਾਰਿਆਂ ਦਾ ਸਤਿਕਾਰ ਕਰਦੇ ਹਾਂ। ਇਥੇ ਡਾਂਗ ਸਾਹਿਬ ਨੇ, ਸਪੀਕਰ ਸਾਹਿਬ, ਮੈਨੂੰ ਇਸ ਗਲ ਦੀ ਖੁਸ਼ੀ ਹੈ ਕਿ ਬੜੇ ਸ਼ਰਧਾ ਭਰੇ ਔਰ ਸਨਮਾਨ ਭਰੇ ਸ਼ਬਦਾਂ ਨਾਲ ਗੁਰੂ ਸਾਹਿਬ ਦਾ ਜ਼ਿਕਰ ਕੀਤਾ ਹੈ।(ਵਿਘਨ)

**ਸ੍ਰੀ ਸਪੀਕਰ** : ਸਨਮਾਨ ਭਰੇ ਸ਼ਬਦਾਂ ਦੀ ਗਲ ਤਾਂ ਠੀਕ ਹੈ ਪਰ ਸ਼ਰਧਾ ਭਰੇ.... (ਹਾਸਾ)। (The use of respectful language is true but the words of faith....)

**ਮੁੱਖ ਮੰਤਰੀ** : ਸਪੀਕਰ ਸਾਹਿਬ, ਡਾਂਗ ਸਾਹਿਬ ਨੇ ਸੈਕੂਲਰਿਜ਼ਮ ਦੀ ਗਲ ਕੀਤੀ ਹੈ। ਮੈਂ ਉਨ੍ਹਾਂ ਨੂੰ ਬੇਨਤੀ ਕਰਾਂਗਾ ਕਿ ਉਹ ਕਿਸੇ ਦਿਨ ਮੇਰੇ ਨਾਲ ਬੈਠ ਜਾਣ ਔਰ ਵਿਚਾਰ ਕਰ ਲੈਣ। ਹੋ ਸਕਦਾ ਹੈ ਮੈਂ ਗਲਤ ਹੋਵਾਂ, ਜੇ ਮੈਂ ਗਲਤ ਹੋਇਆ ਤਾਂ ਉਨ੍ਹਾਂ ਦੀ ਗਲ ਮੰਨ ਲਵਾਂਗਾ। ਉਨ੍ਹਾਂ ਨੂੰ ਚਾਹੀਦਾ ਹੈ ਕਿ ਕਾਰਲ ਮਾਰਕਸ ਅਤੇ ਲੈਨਿਨ ਨੇ ਧਰਮ ਵਾਸਤੇ ਜੋ ਕੁਝ ਲਿਖਿਆ ਹੈ ਉਹ ਪਹਿਲਾਂ ਉਸ ਨੂੰ ਪੜ੍ਹ ਲੈਣ। ਉਨ੍ਹਾਂ ਨੇ ਮਜ਼ਹਬ ਦੇ ਖਿਲਾਫ ਲਿਖਿਆ ਹੈ ਪਰ ਧਰਮ ਦੇ ਖਿਲਾਫ ਨਹੀਂ ਲਿਖਿਆ। ਧਰਮ ਹੋਰ ਹੈ ਅਤੇ ਮਜ਼ਹਬ ਹੋਰ ਹੈ। ਸਾਰੀ ਮਨੁਖਤਾ ਦਾ

ਧਰਮ ਤਾਂ ਇਕੋ ਹੀ ਹੈ ਪਰ ਮਜ਼ਹਬ ਵਖਰਾ ਵਖਰਾ ਹੋ ਸਕਦਾ ਹੈ। ਧਰਮ ਨਹੀਂ ਮਜ਼ਹਬ ਫਿਰਕੇਦਾਰੀ ਪੈਦਾ ਕਰਦਾ ਹੈ। ਸੈਕੂਲਰਿਜ਼ਮ ਦੀ ਗਲ ਨਵੀਂ ਨਹੀਂ ਹੈ, ਇਹ ਬੜੀ ਪੁਰਾਣੀ ਹੈ। ਮਹਾਤਮਾ ਗਾਂਧੀ ਜੀ ਨੇ ਕੁਰਾਨ ਨੂੰ ਪੜ੍ਹ ਕੇ, ਗੀਤਾ ਨੂੰ ਪੜ੍ਹ ਕੇ ਔਰ ਗੁਰਬਾਣੀ ਦਾ ਪਾਠ ਕਰਕੇ ਹਿੰਦੁਸਤਾਨ ਨੂੰ ਜਗਾਇਆ ਸੀ ਔਰ ਇਥੋਂ ਅੰਗਰੇਜ਼ਾਂ ਨੂੰ ਕਢਿਆ ਸੀ। ਮੈਂ ਡਾਂਗ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਹੁਣ ਵੀ ਉਨ੍ਹਾਂ ਨੂੰ ਗੀਤਾ ਰਾਮਾਇਣ ਅਤੇ ਗੁਰੂ ਸਾਹਿਬ ਦਾ ਅਸ਼ੀਰ-ਵਾਦ ਲੈਣਾ ਚਾਹੀਦਾ ਹੈ। ਬੇਸ਼ਕ ਇਥੇ ਹੁਣ ਅੰਗਰੇਜ਼ ਨਹੀਂ ਰਹੇ ਪਰ ਗਰੀਬੀ ਨੂੰ ਅਸੀਂ ਕਢਣਾ ਹੈ ਔਰ ਇਸ ਤਰੀਕੇ ਦੇ ਨਾਲ ਹੀ ਕਢਣਾ ਹੈ। (ਥੰਪਿੰਗ) ਗਰੀਬੀ ਨਹੀਂ ਰਹੇਗੀ, ਫ਼ਿਰਕੇਦਾਰੀ ਨਹੀਂ ਰਹੇਗੀ। (ਵਿਘਨ) ਨਾਸਤਕਤਾ ਵੀ ਨਹੀਂ ਰਹੇਗੀ। (ਹਾਸਾ) (ਥੰਪਿੰਗ)

ਫਿਰ, ਸਪੀਕਰ ਸਾਹਿਬ, ਡਾਂਗ ਸਾਹਿਬ ਨੇ ਇਥੇ ਕਿਹਾ ਹੈ ਕਿ ਰੈਡੀਕਲ ਇਕਨਾਮਿਕ ਪ੍ਰੋਗਰਾਮ ਹੋਣੇ ਚਾਹੀਦੇ ਹਨ। ਪਰ ਮੈਂ ਡਾਂਗ ਸਾਹਿਬ ਦੀ ਇਸ ਗੱਲ ਦੀ ਦਾਦ ਦਿੰਦਾ ਹਾਂ ਅਤੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਕਨਾਮਿਕ ਪ੍ਰੋਗਰਾਮ ਸਿਰਫ ਡਾਂਗ ਸਾਹਿਬ ਜਾਂ ਸੀ. ਪੀ. ਆਈ. ਨੇ ਹੀ ਨਹੀਂ ਦੇਣੇ। ਦੂਜੀਆਂ ਪਾਰਟੀਆਂ ਵੀ ਇਹ ਪ੍ਰੋਗਰਾਮ ਬਣਾ ਸਕਦੀਆਂ ਹਨ। ਕਾਂਗਰਸ ਵੀ ਇਹ ਪ੍ਰੋਗਰਾਮ ਬਣਾ ਰਹੀ ਹੈ। ਜ਼ਰਾ ਸਾਨੂੰ ਚਲਣ ਤਾਂ ਦਿਓ ਜੇ ਉਨ੍ਹਾਂ ਦੀ ਪਾਰਟੀ ਦੇ ਰੈਜ਼ੋਲਿਊਸ਼ਨ 10—10 ਕਦਮ ਪਿਛੇ ਨਾ ਰਹਿ ਗਏ ਤਾਂ ਕਹਿਣਾ। (ਤਾੜੀਆਂ)

ਅਸੀਂ ਸਮਾਜਵਾਦ ਦੀਆਂ ਬੁਨਿਆਦਾਂ ਪੱਕੀਆਂ ਕਰਨੀਆਂ ਹਨ ਲੇਕਿਨ ਸੀ.ਪੀ.ਆਈ. ਨੂੰ ਬੇਨਤੀ ਕਰਾਂਗਾ ਕਿ ਜੇ ਤੁਹਾਡਾ ਖਿਆਲ ਹੋਵੇ ਕਿ ਇਨ੍ਹਾਂ ਹਿੰਦੁਸਤਾਨ ਦੇ ਮਹਾਂ ਪੁਰਸ਼ਾਂ ਨੂੰ ਫਿਰਕੂ ਕਹਿ ਕੇ ਤੁਸੀਂ ਇਥੇ ਆਪਣੇ ਪੈਰ ਜਮਾ ਲਵੋਂਗੇ ਤਾਂ ਇਹ ਖਿਆਲ ਠੀਕ ਨਹੀਂ ਹੈ। ਸਾਡੀ ਰਾਏ ਮੰਨ ਲਵੋ ਇਨ੍ਹਾਂ ਮਹਾਂ ਪੁਰਸ਼ਾਂ ਨੂੰ ਯਾਦ ਰਖ ਕੇ ਇਕਾਨੋਮੀ ਦਾ ਪਰੋਗਰਾਮ ਲਿਆਉ। ਇਹ ਪਹਿਲਾ ਮੌਕਾ ਹੈ ਕਿ ਇਹ ਸਭ ਤੋਂ ਵੱਡਾ ਸਮਾਗਮ ਸੀ ਅਤੇ ਇਹਦਾ ਉਦ-ਘਾਟਨ ਕਰਨ ਵਾਲਾ ਕੌਣ ਸੀ, ਇਕ ਹਰੀਜਨਾਂ ਦੇ ਘਰ ਜੰਮਿਆ ਹੋਇਆ ਮਜ਼ਦੂਰ। ਉਸ ਦੇ ਗਲੇ ਵਿਚ ਹਾਰ ਪਾਇਆ ਗਿਆ ਅਤੇ ਚੀਫ਼ ਮਨਿਸਟਰ ਬੈਠਾ ਰਿਹਾ। (ਵਿਘਨ)

**ਕਾਮਰੇਡ ਸੱਤ ਪਾਲ ਡਾਂਗ** : ਪੁਆਇੰਟ ਆਫ ਆਰਡਰ, ਸਰ। ਮੇਰਾ ਪੁਆਇੰਟ ਆਫ ਆਰਡਰ ਇਹ ਹੈ, ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਸੀ (ਵਿਘਨ) ਮੈਂ ਤਕਰੀਰ ਨਹੀਂ ਕਰਨੀ ਅਤੇ ਫੇਰ ਇਹ ਮਿਸਰਿਪਰੇਜ਼ੈਂਟ ਕਰੀ ਜਾਂਦੇ ਹਨ। (ਵਿਘਨ)

**ਮੁੱਖ ਮੰਤਰੀ** : ਮੈਂ ਡਾਂਗ ਸਾਹਿਬ ਦਾ ਜਵਾਬ ਤਾਂ ਦੇਣਾ ਹੈ। ਜੇ ਤੁਸੀਂ ਕਹਿੰਦੇ ਹੋ ਤੁਹਾਡੀ ਤਾਰੀਫ਼ ਨਾ ਕਰਾਂ, ਤੁਹਾਡੇ ਪਰੋਗਰਾਮ ਦੀ ਸ਼ਲਾਘਾ ਨਾ ਕਰਾਂ। ਜੇ ਮੈਨੂੰ ਲੁਟਣ ਲਗੇ ਹੋਵੋ ਤਾਂ ਤੁਹਾਨੂੰ ਲੁਟਣ ਤੇ ਰੋਕਾਂ ਵੀ ਨਾ। ਜਿਸ ਚੀਜ਼ ਦਾ ਕਰੈਡਿਟ ਮੇਰੀ ਪਾਰਟੀ ਨੂੰ ਮਿਲਣਾ ਚਾਹੀਦਾ ਹੈ ਉਹ ਅੱਧਾ ਤਾਂ ਛੱਡ ਅਤੇ ਸਾਰਾ ਨਾ ਲਿਜਾ (ਵਿਘਨ)

**ਇੱਕ ਆਵਾਜ਼** : ਵਛਾ ਲਾਹ ਦਿਉ ਅਤੇ ਗਊ ਤੁਹਾਡੀ ਹੈ। (ਵਿਘਨ)

**ਮੁੱਖ ਮੰਤਰੀ** : ਤੁਸੀਂ ਬੜੇ ਦਿਆਲੂ ਹੋ, ਬਾਜਵਾ ਸਾਹਿਬ ਤੇ ਐਨੀ ਮੇਹਰਬਾਨੀ ਕੀਤੀ ਹੈ ਕਿ ਉਹ ਬੈਠੇ ਬੈਠੇ ਹੀ ਗਲਾਂ ਕਰੀ ਜਾਂਦੇ ਹਨ ਅਤੇ ਖੜੇ ਵੀ ਨਹੀਂ ਹੁੰਦੇ। ਮੈਂ ਬੇਨਤੀ ਕਰਦਾ ਹਾਂ ਕਿ ਹੁਣ ਇਕਾਨੋਮਿਕ ਪਰੋਗਰਾਮ ਉਤੇ ਬਹਿਸ ਆਉਣੀ ਹੈ ਇਸ ਲਈ ਮੈਂ ਹੋਰ ਗਲਾਂ ਨਹੀਂ ਕਰਦਾ ਕਿਉਂਕਿ ਉਨ੍ਹਾਂ ਨੂੰ ਸ਼ਕ ਪੈਣਾ ਹੈ। (ਵਿਘਨ) ਮੈਂ ਚਾਹੁੰਦਾ ਹਾਂ ਕਿ ਫਾਈਵ ਈਅਰ [illegible] ਤੇ ਸਮਾਂ ਦਿਤਾ ਜਾਵੇ।

**ਸ੍ਰੀ ਯਸ਼ ਪਾਲ :** ਚੀਫ ਮਨਿਸਟਰ ਸਾਹਿਬ ਨੇ ਦੋ ਲਫਜ਼ ਵਰਤੇ ਹਨ, ਧਰਮ ਅਤੇ ਮਜ਼ਹਬ । ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਧਰਮ ਔਰ ਮਜ਼੍ਹਬ ਦਾ ਇਕੋ ਮਤਲਬ ਹੁੰਦਾ ਹੈ (ਵਿਘਨ) ਧਰਮ ਸੰਸਕ੍ਰਿਤ ਦਾ ਸ਼ਬਦ ਹੈ ਅਤੇ ਮਜ਼੍ਹਬ ਫ਼ਾਰਸੀ ਦਾ । ਮਜ਼੍ਹਬ ਦਾ ਤਲੱਕ ਫਿਰਕਾਪ੍ਰਸਤੀ ਨਾਲ ਹੈ ਔਰ ਧਰਮ ਦਾ ਸੰਪਰਦਾਇ ਨਾਲ ਹੈ । ਜੇ ਲਫਜ਼ ਐਕੂਰੇਟ ਵਰਤੇ ਜਾਣ ਤਾਂ ਠੀਕ ਹੈ ।

**ਸ੍ਰੀ ਸਪੀਕਰ :** ਤੁਸੀਂ ਦੋਵੇਂ ਹੀ ਮਹਾਂ ਗਿਆਨੀ ਹੋ ਅਤੇ ਆਪਸ ਵਿਚ ਬੈਠ ਕੇ ਗਲ ਕਰ ਲੈਣਾ । (Both of you are great Scholars and may settle the issue between yourself.)

---

## CALL-ATTENTION NOTICES UNDER RULE 66
(*Resumption*)

(ਕ੍ਰਮ ਨੰ: 265)

**ਸਰਦਾਰ ਜਸਦੇਵ ਸਿੰਘ ਸੰਧੂ :** ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਰਾਜਪੁਰਾ ਤੋਂ ਹਰਪਾਲਪੁਰ (ਜ਼ਿਲ੍ਹਾ ਪਟਿਆਲਾ) ਤਕ ਚਾਰ ਸਾਲ ਹੋਏ ਪੱਕੀ ਸੜਕ ਬਣ ਗਈ ਸੀ ਤੇ ਉਸ ਤੇ ਸਰਕਾਰੀ ਬਸ ਸਰਵਿਸ ਵੀ ਚਲਦੀ ਹੈ । ਪਰ ਹੁਣ ਕੁਝ ਦਿਨ ਹੋਏ ਮਹਿਕਮਾ ਨਹਿਰ ਨੇ ਇਸ ਪੱਕੀ ਸੜਕ ਦਾ ਪੁਲ ਜੋ ਬਨੂੜ ਨਹਿਰ ਤੇ ਪਿੰਡ ਸੂਹਰੋਂ ਕੋਲ ਬਣਿਆ ਸੀ ਢਾਹ ਦਿੱਤਾ ਹੈ ਕਿ ਇਹ ਪੁਲ ਮਹਿਕਮਾ ਨਹਿਰ ਦੀ ਮਨਜ਼ੂਰੀ ਤੋਂ ਬਿਨਾਂ ਬਣਿਆ ਹੈ, ਜਿਸ ਕਰਕੇ ਇਸ ਸੜਕ ਤੇ ਸਾਰੀ ਆਵਾਜਾਈ ਬੰਦ ਹੋ ਗਈ ਹੈ, ਬੱਸ ਸਰਵਿਸ ਭੀ ਬੰਦ ਹੋ ਗਈ ਹੈ ਤੇ ਲੋਕਾਂ ਵਿਚ ਭਾਰੀ ਬੇਚੈਨੀ ਪੈਦਾ ਹੋ ਗਈ ਹੈ । ਸਰਕਾਰ ਇਸ ਬਾਰੇ ਤੁਰਤ ਬਿਆਨ ਦੇਵੇ ।

**ਸ੍ਰੀ ਸਪੀਕਰ :** ਪਰਵਾਨ ਕੀਤੀ ਜਾਂਦੀ ਹੈ । ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ । (Admitted. The hon. Minister concerned may please make a statement,)

(ਕ੍ਰਮ ਨੰ: 268)

**ਕਾਮਰੇਡ ਅਰਜਨ ਸਿੰਘ ਮਸਤਾਨਾ :** ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਬਾਰਡਰ ਦਾ ਰਾਜਬਾਹਾ ਸ਼ੁਕਰਚੱਕ ਜਿਸ ਦਾ ਬਹੁਤਾ ਹਿੱਸਾ ਪਾਕਿਸਤਾਨ ਦੇ ਕਬਜ਼ੇ ਵਿਚ ਆ ਗਿਆ ਸੀ, ਸਮਝੌਤਾ ਹੋਣ ਤੋਂ ਬਾਅਦ ਹੁਣ ਚਾਲੂ ਹੋ ਗਿਆ ਹੈ । ਪਰ ਮੈਨੂੰ ਪਤਾ ਲੱਗਾ ਹੈ ਕਿ ਹਰ ਹਫਤੇ ਦੋ ਵਾਰ ਟੁੱਟ ਜਾਂਦਾ ਹੈ। ਫਸਲ ਦੀ ਬਿਜਾਈ ਸਿਰ ਤੇ ਹੈ । ਲੋਕਾਂ ਵਿਚ ਬੜੀ ਬੇਚੈਨੀ ਹੈ । ਕੀ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨਗੇ ?

**ਸ੍ਰੀ ਸਪੀਕਰ :** ਪਰਵਾਨ ਕੀਤੀ ਜਾਂਦੀ ਹੈ । ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ । (Admitted. The Minister concerned may please make a statement.)

(Serial No. 269)

1. **Comrade Satya Pal Dang**
2. **Comrade Mehtab Singh**
3. **Comrade Achhra Singh**
4. **Comrade Arjan Singh Mastana**

: I beg to draw the attention of the Government towards a matter of urgent public importance, namely, seventy-five Government Middle Schools were upgraded to high with effect from 1st September, 1972. In case of ten of these Schools no staff has been provided so far and the students admitted after upgrading are without any teachers. People of the villages in question and their representatives have made many representations to the Government but to no effect. For instance, Sarpanch of Village Gram Panchayat Pohir (Ludhiana) has made 20 representations to the office of the Education Minister requesting for appointment of staff but to no effect.

There is serious discontentment amongst the public of the large number of villages affected. In view of the obvious and urgent importance of the matter the Government may please be asked to make a statement in the House.

**ਸ੍ਰੀ ਸਪੀਕਰ** : ਪਰਵਾਨ ਕੀਤੀ ਜਾਂਦੀ ਹੈ । ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ । (Admitted. The Minister concerned may please make a statement.)

(Serial No. 270)

**Master Chand Singh** : I beg to draw the attention of the Government towards a matter of urgent public importance, namely, great hardship faced by the peasants of Tehsil Dhuri due to non-supply of Sugar on control rate to them against supply of Sugar-cane to Malwa Sugar Mill, Dhuri during 1972-73 season. There is great resentment among them due to this calluous attitude. Government should give statement.

**ਸ੍ਰੀ ਸਪੀਕਰ** : ਪਰਵਾਨ ਕੀਤੀ ਜਾਂਦੀ ਹੈ । ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ । (Admitted. The Minister concerned may please make a statement.)

**ਸਰਦਾਰ ਰਣਧੀਰ ਸਿੰਘ ਚੀਮਾ** : ਮੇਰੀ ਕਾਲ-ਅਟੈਨਸ਼ਨ ਮੋਸ਼ਨ ਨੰ: 271 ਸੀ (ਵਿਘਨ) ਹਰੀਜਨਾਂ ਦੇ ਮੁੰਡਿਆਂ ਨੂੰ ਪੁਲਿਸ ਫੜ ਕੇ ਲੈ ਗਈ ਅਤੇ ਦੋ ਸਾਲ ਹੋ ਗਏ ਹਨ ਉਹ ਲਭਦੇ ਨਹੀਂ ਪਏ । ਥਾਣਾ ਮੋਰਿੰਡਾ ਵਿਚ ਪਕੜੇ ਗਏ ਸੀ । ਕਿਤੇ ਉਹ ਮਾਰ ਤਾਂ ਨਹੀਂ ਦਿਤੇ ਗਏ ? ਇਸ ਸਰਕਾਰ ਨੂੰ ਕਹਿਣਾ ਚਾਹੀਦਾ ਹੈ ਕਿ ਉਨ੍ਹਾਂ ਨੂੰ ਲਭਿਆ ਜਾਵੇ ।

**ਸੰਸਦੀ ਸਕੱਤਰ** (ਸਰਦਾਰ ਗੁਰਮੇਲ ਸਿੰਘ) : ਦੋ ਸਾਲ ਪਹਿਲਾਂ ਰਾਜ ਇਨ੍ਹਾਂ ਦਾ ਆਪਣਾ ਸੀ । ਕੀ ਇਨ੍ਹਾਂ ਨੂੰ ਅਕਲ ਹੁਣ ਆਈ ਹੈ ਪਹਿਲਾਂ ਕਿਉਂ ਸੁੱਤੇ ਰਹੇ ?

( ਕ੍ਰਮ ਨੰ: 272 )

**ਸਰਦਾਰ ਸੁਖਦੇਵ ਸਿੰਘ ਢੀਂਡਸਾ :** ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ, ਹਾਂ ਅਰਥਾਤ, 867 ਖੇਤੀਬਾੜੀ ਇਨਸਪੈਕਟਰ ਜਿਨ੍ਹਾਂ ਨੇ 5–6 ਮਹੀਨੇ ਪਹਿਲਾਂ ਚੀਫ ਮਨਿਸਟਰ, ਵਿਕਾਸ ਮੰਤਰੀ, ਵਿੱਤ ਮੰਤਰੀ ਅਤੇ ਉਥੇ ਵਿਕਾਸ ਮੰਤਰੀ ਜੀ ਨੂੰ ਆਪਣੀਆਂ ਮੰਗਾਂ ਬਾਰੇ ਯਾਦ-ਪੱਤਰ ਦਿਤੇ ਸਨ ਅਤੇ ਮੰਗ ਕੀਤੀ ਸੀ ਕਿ ਮਹਿਕਮਾ ਖੇਤੀਬਾੜੀ ਤਕਨੀਕੀ ਕਰਾਰ ਦਿਤਾ ਜਾਵੇ ਅਤੇ ਇਨ੍ਹਾਂ ਦੇ ਗਰੇਡ ਵੈਟਰਨਰੀ ਗਰੇਜੂਏਟਾਂ ਦੇ ਬਰਾਬਰ ਕੀਤੇ ਜਾਣ। ਕਿਉਂਕਿ ਇਨ੍ਹਾਂ ਦੇ ਗਰੇਡ ਜਦੋਂ ਦਾ ਮਹਿਕਮਾ ਬਣਿਆ ਤਕਰੀਬਨ ਬਰਾਬਰ ਰਹੇ ਹਨ ਅਤੇ ਇਸੇ ਤਰ੍ਹਾਂ ਹੀ ਬਾਕੀ ਰਖੀਆਂ ਗਈਆਂ ਮੰਗਾਂ ਅਜੇ ਤਕ ਪੂਰੀਆਂ ਨਹੀਂ ਕੀਤੀਆਂ, ਜਦੋਂ ਕਿ ਸਾਰੇ ਵਜ਼ੀਰ ਸਹਿਬਾਨ ਇਨ੍ਹਾਂ ਮੰਗਾਂ ਦਾ ਭਰੋਸਾ ਦਿਵਾ ਚੁਕੇ ਹਨ। ਇਸ ਦੀ ਪੂਰਤੀ ਦੀ ਦੇਰੀ ਹੋਣ ਕਾਰਨ ਇਨ੍ਹਾਂ ਮੁਲਾਜ਼ਮਾਂ ਵਿਚ ਬੜੀ ਪਰੇਸ਼ਾਨੀ ਅਤੇ ਬੇਚੈਨੀ ਫੈਲੀ ਹੋਈ ਹੈ। ਇਸ ਲਈ ਸਰਕਾਰ ਇਸ ਹਾਊਸ ਨੂੰ ਯਕੀਨ ਵਿਚ ਲੈਣ ਲਈ ਬਿਆਨ ਦੇਣ ਦੀ ਖੇਚਲ ਕਰੇ।

**ਸ੍ਰੀ ਸਪੀਕਰ :** ਪਰਵਾਨ ਕੀਤਾ ਜਾਂਦਾ ਹੈ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ। (Admitted. The Minister concerned may please make a statement.)

(ਕ੍ਰਮ ਨੰ: 274)

**ਮਾਸਟਰ ਚੰਦ ਸਿੰਘ :** ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ, ਹਾਂ ਅਰਥਾਤ, ਜ਼ਿਲ੍ਹਾ ਗੁਰਦਾਸਪੁਰ ਦੇ ਪਿੰਡ ਤਾਰਾਗੜ੍ਹ ਵਿਚ ਵਿਸਾਖੀ ਵਾਲੇ ਦਿਨ ਪੁਲਿਸ ਨੇ ਸ਼ਰਾਬ ਪੀ ਕੇ ਅੰਧਾ ਧੁੰਦ ਮਾਰ ਕੁਟਾਈ ਕੀਤੀ ਅਤੇ ਪਿੰਡ ਤਾਰਾਗੜ੍ਹ ਦੇ ਸਰਪੰਚ ਸਮੇਤ 35 ਆਦਮੀ ਨਜਾਇਜ਼ ਹੀ ਹਿਰਾਸਤ ਵਿਚ ਲੈ ਲਏ ਗਏ। ਕੁਝ ਆਦਮੀ ਧਾਰੀਵਾਲ ਹਸਪਤਾਲ ਵਿਚ ਦਾਖਲ ਕਰਵਾਏ ਗਏ, ਕਿਉਂਕਿ ਪੁਲਿਸ ਨੇ ਇਨ੍ਹਾਂ ਦੇ ਬਿਨਾ ਕਿਸੇ ਕਾਰਨ ਤੋਂ ਸੱਟਾਂ ਮਾਰੀਆਂ। ਇਨ੍ਹਾਂ ਸੱਟਾਂ ਦੇ ਕਾਰਨ ਧਾਰੀਵਾਲ ਹਸਪਤਾਲ ਵਿਚ ਇਕ ਹਰੀਜਨ ਜੋ ਕਿ ਪਿੰਡ ਖਿਆਲੇ ਦਾ ਸੀ, 17 ਅਪ੍ਰੈਲ, 1973 ਨੂੰ ਉਥੇ ਹੀ ਮੌਤ ਹੋ ਗਈ। ਇਸ ਗੱਲ ਤੇ ਇਲਾਕੇ ਵਿਚ ਸਖਤ ਬੇਚੈਨੀ ਫੈਲੀ ਹੋਈ ਹੈ। ਇਹ ਬਹੁਤ ਅਹਿਮ ਮਸਲਾ ਹੈ ਅਤੇ ਡਰ ਹੈ ਕਿ ਲੋਕ ਇਹ ਮੌਤ ਸੁਣ ਕੇ ਭੜਕ ਨਾ ਜਾਣ। ਸਰਕਾਰ ਨੂੰ ਚਾਹੀਦਾ ਹੈ ਕਿ ਇਸ ਸਬੰਧੀ ਬਿਆਨ ਦੇਵੇ।

**ਸ੍ਰੀ ਸਪੀਕਰ :** ਪਰਵਾਨ ਕੀਤੀ ਜਾਂਦੀ ਹੈ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ। ਕਾਲ-ਅਟੈਨਸ਼ਨ ਨੋਟਿਸ ਨੰ: 282 ਬਾਈ ਕਾਮਰੇਡ ਅੱਛਰਾ ਸਿੰਘ। (Admitted. The Minister concerned may please make a statement. Call Attention Motion No. 282 by Comrade Achhra Singh.)

**ਸ੍ਰੀ ਵਿਸ਼ਵਾ ਮਿੱਤਰ ਸੇਖੜੀ :** ਮੇਰੀ ਕਾਲ ਅਟੈਨਸ਼ਨ ਨੋਟਿਸ ਨੰ: 280 ਬੜੀ ਇਮਪਾਰਟੈਂਟ ਸੀ ਜੀ। (ਵਿਘਨ)

**ਸ਼੍ਰੀ ਸਪੀਕਰ :** ਇਹ 24 ਘੰਟਿਆਂ ਦਾ ਨੋਟਿਸ ਪੂਰਾ ਨਹੀਂ ਕਰਦੀ । (It does not fulfil the requirement of twenty-four housr's notice·

**ਸ਼੍ਰੀ ਵਿਸ਼ਵਾ ਮਿੱਤਰ ਸੇਖੜੀ :** * × × ×

**ਸ਼੍ਰੀ ਸਪੀਕਰ :** ਇਹ ਰਿਕਾਰਡ ਨਾ ਕੀਤਾ ਜਾਵੇ (This may not be recorded.)

( ਕ੍ਰਮ ਨੰ: 282 )

**ਕਾਮਰੇਡ ਅੱਛਰਾ ਸਿੰਘ :** ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, 30 ਮਾਰਚ, 1973 ਨੂੰ ਸਰਹਿੰਦ ਵਿਖੇ ਕੁਆਪਰੇਟਿਵ ਸੋਸਾਇਟੀਜ਼ ਦੇ ਇੰਨਸਪੈਕਟਰ ਆਡਿਟ (ਸ਼੍ਰੀ ਹਰਦੇਵ ਸਿੰਘ) ਨੂੰ ਜਦੋਂ ਉਹ ਦਫ਼ਤਰ ਸਰਹਿੰਦ ਵਿਚ ਡਿਊਟੀ ਦਿੰਦੇ ਸਨ, 10-11 ਗੁੰਡਿਆਂ ਨੇ ਬੁਰੀ ਤਰ੍ਹਾਂ ਕੁਟਿਆ ਤੇ ਜ਼ਖਮੀ ਕੀਤਾ । ਇਸ ਤੋਂ ਉਪਰੰਤ, ਐਸ. ਐਚ. ਓ. ਸਰਹਿੰਦ ਨੇ ਮੰਗਣ ਤੇ ਵੀ ਪੁਲਿਸੀ ਮਦਦ ਨਹੀਂ ਦਿਤੀ । ਇਸ ਕੋਝੇ ਕਾਰੇ ਨਾਲ ਇਨਸਪੈਕਟਰ (ਆਡਿਟ) ਵਰਗ ਵਿਚ ਬਹੁਤ ਗੁੱਸੇ ਦੀ ਲਹਿਰ ਦੌੜ ਗਈ ਹੈ । ਇਸ ਦੀ ਰੋਸ਼ਨੀ 'ਚ ਅਜਿਹੇ ਗੰਭੀਰ ਮਸਲੇ ਬਾਰੇ ਸਰਕਾਰ ਨੂੰ ਬਿਆਨ ਦੇਣ ਲਈ ਕਿਹਾ ਜਾਵੇ ।

**ਸ਼੍ਰੀ ਸਪੀਕਰ :** ਪਰਵਾਨ ਕੀਤਾ ਜਾਂਦਾ ਹੈ । ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ । (Admitted. The Minister concerned may please make a statement.)

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਬੜਾ ਗੰਭੀਰ ਮਸਲਾ ਹੈ । ਉਸ ਇਨਸਪੈਕਟਰ ਨੂੰ ਜਦ ਉਹ ਡਿਊਟੀ ਦੇ ਰਿਹਾ ਸੀ, ਮਾਰਿਆ ਕੁਟਿਆ ਗਿਆ । (ਵਿਘਨ) ਉਸ ਨੂੰ ਪਰੋਟੈਕਸ਼ਨ ਦੇਣੀ ਚਾਹੀਦੀ ਹੈ । ਕਿਤੇ ਉਸ ਨੂੰ ਮਾਰ ਹੀ ਨਾ ਦੇਣ । ਨਹੀਂ ਤਾਂ ਉਸ ਨੂੰ ਬਦਲ ਹੀ ਦਿਓ ।

**ਸ਼੍ਰੀ ਸਪੀਕਰ :** ਇਹ ਬੜਾ ਗੰਭੀਰ ਮਸਲਾ ਹੈ । (ਵਿਘਨ) (It is a very serious matter.)

(*Interruption*)

**ਸਰਦਾਰ ਗੁਰਦੇਵ ਸਿੰਘ ਬਾਦਲ :** ਸਪੀਕਰ ਸਾਹਿਬ, ਮੇਰੀ ਇਕ ਕਾਲ–ਅਟੈਨਸ਼ਨ ਮੋਸ਼ਨ ਸੀ । (ਵਿਘਨ)

**ਸ਼੍ਰੀ ਸਪੀਕਰ :** ਉਹ ਡਿਸਅਲਾਓ ਹੋ ਗਈ ਹੈ । (That has been disallowed.)

**ਸਰਦਾਰ ਗੁਰਦੇਵ ਸਿੰਘ ਬਾਦਲ :** ਸਪੀਕਰ ਸਾਹਿਬ, ਮੈਂ 10-11 ਕਾਲ ਅਟੈਨਸ਼ਨ ਮੋਸ਼ਨਜ਼ ਦਿਤੀਆਂ ਸਨ ਪਰ ਉਹ ਤੁਸੀਂ ਰਿਜੈਕਟ ਕਰ ਦਿਤੀਆਂ (ਵਿਘਨ) ਸਪੀਕਰ

*Not recorded as ordered by the Chair.

[ਸਰਦਾਰ ਗੁਰਦੇਵ ਸਿੰਘ ਬਾਦਲ]

ਸਾਹਿਬ, ਉਹ ਫਰੀਦਕੋਟ ਦੇ ਬਾਰੇ ਹਨ । ਉਥੇ ਪਾਣੀ ਦਾ ਪ੍ਰਬੰਧ ਨਹੀਂ ਹੈ । ਉਥੇ ਦੀਆਂ ਗਲੀਆਂ, ਹਸਪਤਾਲ ਆਦਿ ਬਾਰੇ ਉਹ ਕਾਲ-ਅਟੈਨਸ਼ਨ ਮੋਸ਼ਨਾਂ ਸਨ । (ਵਿਘਨ) ਓਹ ਤੁਸੀਂ ਡਿਸਅਲਾਓ ਕਰ ਦਿਤੀਆਂ ਹਨ । ਸਪੀਕਰ ਸਾਹਿਬ, ਇਹ ਤੁਸੀਂ ਧੱਕਾ ਕੀਤਾ ਹੈ । (ਵਿਘਨ) ਤੁਸੀਂ ਮੇਰੀਆਂ 11 ਕਾਲ-ਅਟੈਨਸ਼ਨ ਮੋਸ਼ਨਾਂ ਰਿਜੈਕਟ ਕੀਤੀਆਂ ਹਨ ਅਤੇ ਇਹ ਬਾਰਵੀਂ ਸੀ ।

**ਸ੍ਰੀ ਸਪੀਕਰ** : ਤੁਸੀਂ ਰੂਲਜ਼ ਦੇ ਖਿਲਾਫ ਲੈ ਆਉਂਦੇ ਹੋ (ਵਿਘਨ) (You table motions which do not comply with the rules.)

**ਸਰਦਾਰ ਗੁਰਦੇਵ ਸਿੰਘ ਬਾਦਲ** : ਤੁਸੀਂ 11 ਕਾਲ-ਅਟੈਨਸ਼ਨ ਮੋਸ਼ਨਾਂ ਰਿਜੈਕਟ ਕਰ ਦਿਤੀਆਂ ਹਨ ।

**ਸ੍ਰੀ ਸਪੀਕਰ** : ਇਸ ਸਬਜੈਕਟ ਦੇ ਉਤੇ ਸਮੇਂ ਸਿਰ ਤੁਸੀਂ ਆਪਣਾ ਸਵਾਲ ਦੇ ਸਕਦੇ ਹੋ ਪਰ ਕਾਲ ਅਟੈਨਸ਼ਨ ਮੋਸ਼ਨ ਇਸ ਸਬਜੈਕਟ ਤੇ ਐਡਮਿਟ ਨਹੀਂ ਹੋ ਸਕਦੀ । (ਵਿਘਨ) (You may give notice of a question on this subject at the proper time, but no such Call-Attention Motion can be admitted.)

**ਸਰਦਾਰ ਗੁਰਦੇਵ ਸਿੰਘ ਬਾਦਲ** : ਜਦ ਬਾਕੀ ਦੇ ਮੈਂਬਰ ਪੜ੍ਹ ਸਕਦੇ ਹਨ ਤਾਂ ਮੈਂ ਕਿਉਂ ਨਹੀਂ ਪੜ੍ਹ ਸਕਦਾ । (ਵਿਘਨ) ਉਥੇ ਪਾਣੀ ਦਾ ਪ੍ਰਬੰਧ ਨਹੀਂ ਹੈ । ਮੇਰਾ ਹਲਕਾ ਰੇਤਲਾ ਹੈ । ਲੋਕਾਂ ਨੂੰ ਬੜੀਆਂ ਮੁਸ਼ਕਲਾਂ ਪੇਸ਼ ਆ ਰਹੀਆਂ ਹਨ । ( ਵਿਘਨ )

**ਸ੍ਰੀ ਸਪੀਕਰ** : ਤੁਹਾਡੇ ਹਲਕੇ ਵਿਚ ਤਾਂ ਬਹੁਤ ਕੁਝ ਹੋ ਗਿਆ ਹੈ । ਸੀ. ਐਮ. ਸਾਹਿਬ ਉਥੇ ਦੇ ਹਨ । (ਵਿਘਨ) (A lot of work has been done in your constituency. The C. M. belongs to that area.) (*Interruption*)

## Walk Out

**ਸਰਦਾਰ ਗੁਰਦੇਵ ਸਿੰਘ ਬਾਦਲ** : * × × ×

(ਇਸ ਸਮੇਂ ਸਰਦਾਰ ਗੁਰਦੇਵ ਸਿੰਘ ਬਾਦਲ ਹਾਊਸ ਵਿਚੋਂ ਵਾਕ-ਆਊਟ ਕਰ ਗਏ)

**ਸ੍ਰੀ ਸਪੀਕਰ** : ਇਹ ਜੋ ਕੁਝ ਉਨ੍ਹਾਂ ਨੇ ਕਿਹਾ ਹੈ, ਉਹ ਪ੍ਰੋਸੀਡਿੰਗਜ਼ ਦਾ ਭਾਗ ਨਾ ਬਣੇ । (Whatever the hon. Member has said should not from part of the proceedings.)

---

*Expunged as ordered by the Chair.

# STATEMENTS LAID ON THE TABLE OF THE HOUSE IN REPLY TO CALL ATTENTION NOTICES

**Education and Revenue Minister** (Sardar Umrao Singh) : Sir, I beg to lay on the Table of the House replies to Call Attention Notices Nos. 195 and 254.

( ਕ੍ਰਮ ਨੰ: 195 )

**ਮਾਸਟਰ ਕੁੰਦਨ ਸਿੰਘ :** ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਣਗੇ ਅਰਥਾਤ, ਅਪ੍ਰੈਲ, 1973 ਤੋਂ ਬਾਅਦ ਬਿਆਸ ਡੈਮ ਬਣ ਜਾਣ ਤੋਂ ਬਾਅਦ ਉਥੇ ਪਾਣੀ ਇਕੱਠਾ ਹੋਣਾ ਸ਼ੁਰੂ ਹੋ ਜਾਣਾ ਹੈ । ਇਸ ਦੇ ਨਾਲ ਉਸ ਇਲਾਕੇ ਦੇ ਤਕਰੀਬਨ 20,000 ਮਜ਼ਦੂਰ ਜਿਹੜੇ ਕਿ ਡੈਮ ਉਤੇ ਲਗੇ ਹੋਏ ਹਨ ਬੇਕਾਰ ਹੋ ਜਾਣਗੇ । ਇਸ ਦੇ ਨਾਲ ਇਨ੍ਹਾਂ 20,000 ਮਜ਼ਦੂਰਾਂ ਅਤੇ ਉਨ੍ਹਾਂ ਦੀਆਂ ਫੈਮਲੀਜ਼ ਤੇ ਐਡਵਰਸਲੀ ਇਫੈਕਟ ਹੋਵੇਗਾ ਕਿਉਂਕਿ ਉਨ੍ਹਾਂ ਨੇ ਬੇਰੁਜ਼ਗਾਰ ਹੋ ਜਾਣਾ ਹੈ । ਸਰਕਾਰ ਨੇ ਉਨ੍ਹਾਂ ਨੂੰ ਦੁਬਾਰਾ ਰੋਜ਼ਗਾਰ ਦੇਣ ਦਾ ਅਜੇ ਤਕ ਕੋਈ ਪ੍ਰਬੰਧ ਨਹੀਂ ਕੀਤਾ । ਇਸ ਲਈ ਲੋਕਾਂ ਵਿਚ ਇਸ ਗਲ ਦੀ ਬੜੀ ਪਰੇਸ਼ਾਨੀ ਹੈ । ਸਰਕਾਰ ਇਸ ਸਬੰਧ ਵਿਚ ਆਪਣੀ ਪਾਲੀਸੀ ਦਾ ਸਟੇਟਮੈਂਟ ਸਦਨ ਵਿਚ ਸਪਸ਼ਟ ਕਰੇ ਕਿ ਉਨ੍ਹਾਂ ਮਜ਼ਦੂਰਾਂ ਵਾਸਤੇ ਕੀ ਪ੍ਰਬੰਧ ਕੀਤਾ ਹੈ ।

**ਸ਼੍ਰੀ ਗੁਰਮੇਲ ਸਿੰਘ** (ਸਿੰਜਾਈ ਤੇ ਬਿਜਲੀ ਮੰਤਰੀ) **:** ਇਸ ਸਬੰਧ ਵਿਚ ਦਸਿਆ ਜਾਂਦਾ ਹੈ ਕਿ ਬਿਆਸ ਪ੍ਰਾਜੈਕਟ ਦੀ ਉਸਾਰੀ ਦਾ ਪ੍ਰਬੰਧ ਬਿਆਸ ਉਸਾਰੀ ਬੋਰਡ ਦੇ ਅਧੀਨ ਹੈ ਜਿਹੜਾ ਕਿ ਮਿਤੀ 1 ਅਕਤੂਬਰ, 1967 ਨੂੰ ਪੰਜਾਬ ਸਟੇਟ ਰੀਆਰਗੇਨਾਈਜੇਸ਼ਨ ਐਕਟ, 1966 ਦੇ ਅਧੀਨ ਬਣਾਇਆ ਗਿਆ ਸੀ । ਧਾਰਾ 80 ਦੇ ਅਨੁਸਾਰ ਬਿਆਸ ਪ੍ਰੋਜੈਕਟ ਤੇ ਕੰਮ ਕਰਨ ਵਾਲੇ ਸਾਰੇ ਕਾਮੇ ਬਿਆਸ ਉਸਾਰੀ ਬੋਰਡ ਦੇ ਅਧੀਨ ਆਉਂਦੇ ਹਨ । ਇਸ ਪ੍ਰੋਜੈਕਟ ਤੇ ਕੰਮ ਕਰਨ ਵਾਲੇ ਵਰਕ-ਚਾਰਜ ਕਾਮਿਆਂ ਦੀ ਐਲੋਕੇਸ਼ਨ ਪੰਜਾਬ, ਹਰਿਆਣਾ ਜਾਂ ਹਿਮਾਚਲ ਪ੍ਰਾਂਤਾਂ ਵਿਚੋਂ ਕਿਸੇ ਨੂੰ ਵੀ ਨਹੀਂ ਹੋਈ ਅਤੇ ਨਾ ਹੀ ਇਸ ਦੀ ਜ਼ਿੰਮੇਦਾਰੀ ਪੰਜਾਬ ਸਰਕਾਰ ਤੇ ਹੈ । ਇਨ੍ਹਾਂ ਕਾਮਿਆਂ ਦੀ ਨੌਕਰੀ ਬਿਆਸ ਪ੍ਰੋਜੈਕਟ ਦਾ ਕੰਮ ਖਤਮ ਹੋਣ ਤੇ ਬਿਆਸ ਉਸਾਰੀ ਬੋਰਡ ਵਲੋਂ ਖਤਮ ਕੀਤੀ ਜਾਣੀ ਹੈ । ਇਸ ਲਈ ਪੰਜਾਬ ਸਰਕਾਰ ਨੇ ਇਨ੍ਹਾਂ ਕਾਮਿਆਂ ਨੂੰ ਸਿੰਜਾਈ ਵਿਭਾਗ, ਪੰਜਾਬ ਵਿਚ ਅਬਜ਼ਾਰਬ ਕਰਨ ਬਾਰੇ ਕੋਈ ਕਾਰਵਾਈ ਨਹੀਂ ਕਰਨੀ ਅਤੇ ਨਾ ਹੀ ਇਹ ਉਸ ਦੀ ਜ਼ਿੰਮੇਦਾਰੀ ਹੈ ।

ਡਾਇਰੈਕਟਰ, ਰੋਜ਼ਗਾਰ ਵਿਭਾਗ ਨੇ ਸੂਚਿਤ ਕੀਤਾ ਹੈ ਕਿ ਬਿਆਸ ਪ੍ਰੋਜੈਕਟ ਦੇ ਅਪਰੈਲ, 1973 ਵਿਚ ਛਾਂਟੀ ਕਰਨ ਦਾ ਕੋਈ ਸੁਝਾਓ ਨਹੀਂ ਹੈ । ਅਗੇ ਛਾਣਬੀਣ ਕਰਨ ਤੇ ਉਨ੍ਹਾਂ ਨੂੰ ਪਤਾ ਲਗਾ ਹੈ ਕਿ ਉਨ੍ਹਾਂ ਨੂੰ ਸਗੋਂ ਬਿਆਸ ਪ੍ਰਾਜੈਕਟ ਦੀ ਪੂਰਤੀ ਕਰਨ ਲਈ ਹੋਰ ਮਜ਼ਦੂਰਾਂ ਦੀ ਲੋੜ ਹੈ ।

[In this connection it is stated that the construction work of the Beas Project is being managed by the Beas Construction Board which was constituted on 1st October, 1957 under the Punjab State Reorganisation Act, 1966. Under Section 80 all the employees including the work-

[ਸਿੰਜਾਈ ਤੇ ਬਿਜਲੀ ਮੰਤਰੀ]

work-charged employees working on the Beas Project came under the control of Beas Construction Board. The work charged staff working on the Project is not allocated to any State i. e. Punjab, Haryana and Himachal State. They are not the liability of Punjab State. Their services will be terminated by the Beas Construction Board on the completion of Beas Project. The Punjab Government cannot take any action regarding their absorption in the Punjab I. B. as they are not the liability of Punjab State.

The Director of Employment, Punjab has informed that there is no such proposal to retrench any labour from Beas Project in the month of April, 1973. On further verification they have learnt that they rather need more labourers to complete the work of Beas Project.]

---

( ਕ੍ਰਮ ਨੰ: 254 )

ਕਾਮਰੇਡ ਦਰਸ਼ਨ ਸਿੰਘ ਕਨੇਡੀਅਨ : ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਣਗੇ ਹਾਂ, ਅਰਥਾਤ ਜ਼ਿਲ੍ਹਾ ਹੁਸ਼ਿਆਰਪੁਰ ਦੇ ਕੁਝ ਕਸਬਿਆਂ ਜਿਹਾ ਕਿ ਮਾਹਲਪੁਰ, ਸੈਲਾ, ਗੜ੍ਹਸ਼ੰਕਰ ਆਦਿ ਵਿਚ ਆਮ ਦੁਕਾਨਦਾਰਾਂ ਪਾਸੋਂ ਮਾਰਕੀਟ ਫੀਸ ਦੀ ਅਧਿਕਾਰੀਆਂ ਵਲੋਂ ਦੋਹਰੀ ਉਗਰਾਹੀ ਕੀਤੀ ਜਾ ਰਹੀ ਹੈ । ਪਹਿਲੇ ਜਦੋਂ ਉਹ ਨਵਾਂ ਸ਼ਹਿਰ ਆਦਿ ਵੱਡੀਆਂ ਮੰਡੀਆਂ ਤੋਂ ਮਾਲ ਦੀ ਖਰੀਦ ਕਰਦੇ ਹਨ ਤਾਂ ਡੇਢ ਪ੍ਰਤੀਸ਼ਤ ਮਾਰਕੀਟ ਫੀਸ ਦਿੰਦੇ ਹਨ, ਪਰ ਜਦੋਂ ਉਹ ਇਹੀ ਮਾਲ ਆਪਣੀਆਂ ਦੁਕਾਨਾਂ ਵਿਚ ਪ੍ਰਚੂਨ ਵੇਚਣ ਲਈ ਲਿਆਉਂਦੇ ਹਨ ਤਾਂ ਬਾਵਜੂਦ ਰਸੀਦਾਂ ਦਿਖਾਉਣ ਦੇ ਮਾਰਕੀਟ ਕਮੇਟੀ ਦੇ ਅਧਿਕਾਰੀ ਉਨ੍ਹਾਂ ਤੋਂ ਦੁਬਾਰਾ ਡੇਢ ਪ੍ਰਤੀਸ਼ਤ ਫੀਸ ਜ਼ਬਰੀ ਵਸੂਲ ਕਰਦੇ ਹਨ । ਉਪਰੋਕਤ ਕਾਰਨ ਦੁਕਾਨਦਾਰਾਂ ਨੂੰ ਭਾਰੀ ਪਰੇਸ਼ਾਨੀ ਤੇ ਮਾਲੀ ਬੋਝ ਦਾ ਸਾਹਮਣਾ ਕਰਨਾ ਪੈਂਦਾ ਹੈ ਤੇ ਖਪਤਕਾਰਾਂ ਨੂੰ ਚੀਜ਼ਾਂ ਮਹਿੰਗੀਆਂ ਮਿਲਦੀਆਂ ਹਨ । ਇਸ ਸਾਰੀ ਗੱਲ ਦੇ ਕਾਰਨ ਇਲਾਕੇ ਦੇ ਲੋਕਾਂ ਵਿਚ ਭਾਰੀ ਬੇਚੈਨੀ ਪੈਦਾ ਹੋ ਗਈ ਹੈ ਤੇ ਐਜੀਟੇਸ਼ਨ ਦਾ ਰੂਪ ਧਾਰ ਸਕਦੀ ਹੈ ।

ਕਿਉਂਕਿ ਸਮੱਸਿਆ ਅਤਿਅੰਤ ਤੇ ਫੌਰੀ ਮਹੱਤਤਾ ਦੀ ਹੈ, ਇਸ ਲਈ ਸਰਕਾਰ ਤੋਂ ਮੰਗ ਕੀਤੀ ਜਾਂਦੀ ਹੈ ਕਿ ਇਸ ਸਮੱਸਿਆ ਉਤੇ ਸਦਨ ਵਿਚ ਬਿਆਨ ਦੇਵੇ ।

**Captain Rattan Singh** (Development Minister) : The market fee is a local levy. It is charged by Market Committees in lieu of the services rendered in their respective notified market areas. Nawanshahr and Garhshankar are two different market areas and two different Market Committees administer these areas.

Mahilpur, Saila and Garhshankar are under the Market Committee, Garhshanker. Under Section 23 of the Punjab Agricultural Produce Markets Act, 1961 read with rule 29 of the Punjab Agricultural Markets (General) Rules, 1962, a Market Committee can levy market fee on agricultural produce bought or sold by the licensees in the notified market area, provided that, no such fee shall be levied on the same agricultural produce more than once in the same notified

market area. The rate of market fee at the moment is rupee one per hundred rupees and not Rs. 1½.

[ਮਾਰਕੀਟ ਫੀਸ ਇਕ ਲੋਕਲ ਲੈਵੀ ਹੈ। ਇਹ ਚਾਰਜਿਜ਼ ਮਾਰਕਿਟ ਕਮੇਟੀਆਂ ਵਲੋਂ ਆਪਣੇ ਨੋਟੀਫਾਈਡ ਮਾਰਕੀਟ ਖੇਤਰ ਵਿਚ ਕੀਤੀਆਂ ਸੇਵਾਵਾਂ ਲਈ ਲਿਤੇ ਜਾਂਦੇ ਹਨ । ਨਵਾਂਸ਼ਹਿਰ ਅਤੇ ਗੜ੍ਹਸ਼ੰਕਰ ਦੋ ਵਖਰੇ ਮਾਰਕਿਟ ਖੇਤਰ ਹਨ ਅਤੇ ਦੋ ਵਖਰੀਆਂ ਮਾਰਕਿਟ ਕਮੇਟੀਆਂ ਇਨ੍ਹਾਂ ਤੇ ਪ੍ਰਸ਼ਾਸਨ ਰਖਦੀਆਂ ਹਨ ।

ਮਾਹਿਲਪੁਰ, ਸੈਲਾ ਅਤੇ ਗੜ੍ਹਸ਼ੰਕਰ ਮਾਰਕਿਟ ਕਮੇਟੀ, ਗੜ੍ਹਸ਼ੰਕਰ ਦੇ ਖੇਤਰ ਅਧੀਨ ਹਨ । ਪੰਜਾਬ ਐਗਰੀਕਲਚਰਲ ਪ੍ਰੋਡਿਊਸ ਮਾਰਕਿਟਸ ਐਕਟ, 1961 ਦੀ ਧਾਰਾ 23 ਅਤੇ ਪੰਜਾਬ ਐਗਰੀਕਲਚਰਲ ਪ੍ਰੋਡਿਊਸ ਮਾਰਕਿਟ (ਜਨਰਲ) ਰੂਲਜ਼, 1962 ਦੇ ਰੂਲ 29 ਦੁਆਰਾ ਮਾਰਕਿਟ ਕਮੇਟੀ ਜ਼ਰਾਇਤੀ ਪੈਦਾਵਾਰ ਦੀ ਵੇਚ ਜਾਂ ਖਰੀਦ ਤੇ ਜੋ ਨੋਟੀਫਾਈਡ ਮਾਰਕਿਟ ਖੇਤਰ ਵਿਚ ਲਾਈਸੈਂਸੀਜ਼ ਦੁਆਰਾ ਕੀਤੀ ਜਾਂਦੀ ਹੈ, ਮਾਰਕੀਟ ਫੀਸ ਲਾਗੂ ਕਰ ਸਕਦੀ ਹੈ, ਬਸ਼ਰਤੇ ਕਿ ਉਸ ਨੋਟੀਫਾਈਡ ਖੇਤਰ ਵਿਚ ਉਸੀ ਜ਼ਰਾਇਤੀ ਪੈਦਾਵਾਰ ਤੇ ਇਕਵਾਰ ਤੋਂ ਵੱਧ ਫੀਸ ਨਾ ਚਾਰਜ ਕੀਤੀ ਜਾਵੇਗੀ । ਹਾਲ ਦੀ ਘੜੀ, ਮਾਰਕਿਟ ਫੀਸ ਦੀ ਦਰ ਪ੍ਰਤੀ ਸੌ ਰੁਪਏ ਇਕ ਰੁਪਿਆ ਹੈ ਅਤੇ ਡੇਢ ਰੁਪਿਆ ਨਹੀਂ ।]

---

## REGARDING REMARKS PASSED IN RESPECT OF THE JULLUNDUR PRESS

**ਸਿਖਿਆ ਮੰਤਰੀ** : ਸਪੀਕਰ ਸਾਹਿਬ, ਮੈਂ ਇਕ ਸਬਮਿਸ਼ਨ ਕਰਦਾ ਹਾਂ । ਅਜ ਅਖਬਾਰਾਂ ਵਿਚ ਇਹ ਛਪਿਆ ਹੈ ਕਿ ਮੈਂ ਕੱਲ ਕੋਈ ਰਿਮਾਰਕਸ ਜਲੰਧਰ ਪ੍ਰੈਸ ਦੇ ਬਾਰੇ ਵਿਚ ਪਾਸ ਕੀਤੇ ਹਨ ਕਿ ਉਹ ਪ੍ਰੈਸ ਘਟੀਆ ਹਨ. ਗਟਰ ਹਨ। ਇਹ ਬਿਲਕੁਲ ਗਲਤ ਛਪਿਆ ਹੈ । (ਵਿਘਨ) ਵੈਸੇ ਤਾਂ ਇਹ ਮਾਮਲਾ ਬੜਾ ਗੰਭੀਰ ਹੈ ਅਤੇ ਇਸ ਦੇ ਉਤੇ ਪ੍ਰਿਵਿਲਿਜ ਮੋਸ਼ਨ ਆ ਸਕਦੀ ਹੈ । (ਵਿਘਨ) ਪਰ ਮੈਂ ਇਹ ਤੁਹਾਡੇ ਉਤੇ ਛੱਡਦਾ ਹਾਂ । ਕਿਉਂ ਮੈਨੂੰ ਗਲਤ ਤਰੀਕੇ ਨਾਲ ਕੋਟ ਕੀਤਾ ਗਿਆ ਹੈ । (ਵਿਘਨ) ਮੈਂ ਉਸ ਪ੍ਰੋਸੀਡਿੰਗਜ਼ ਦੀ ਕਾਪੀ ਮੰਗਵਾਈ ਹੈ । ਜੇ ਕਹੋ ਤਾਂ ਮੈਂ ਉਹ ਪ੍ਰੋਸੀਡਿੰਗਜ਼ ਪੜ੍ਹ ਦਿੰਦਾ ਹਾਂ। (ਵਿਘਨ) ਮੈਂ ਉਹ ਪ੍ਰੋਸੀਡਿੰਗਜ਼ ਮੰਗਵਾਈ ਹੈ ।

**ਕਾਮਰੇਡ ਸੱਤ ਪਾਲ ਡਾਂਗ** : ਜੇ ਉਨ੍ਹਾਂ ਨੇ ਕਿਹਾ ਹੈ ਤਾਂ ਉਹ ਵਾਪਿਸ ਲੈ ਲੈਣ। (ਵਿਘਨ) ਸਪੀਕਰ ਸਾਹਿਬ, ਜਿਸ ਤਰ੍ਹਾਂ ਤੁਸੀਂ ਸਾਨੂੰ ਰੂਲਜ਼ ਦੱਸਦੇ ਹੋ ਇਸੇ ਤਰ੍ਹਾਂ ਇਨ੍ਹਾਂ ਨੂੰ ਵੀ ਰੂਲਜ਼ ਦਸਿਆ ਕਰੋ । (ਵਿਘਨ)

**ਸ੍ਰੀ ਸਪੀਕਰ** : ਜਿਸ ਤਰ੍ਹਾਂ ਵਜ਼ੀਰ ਸਾਹਿਬ ਦੀ ਤਸੱਲੀ ਹੋਵੇ ਉਸੇ ਤਰ੍ਹਾਂ ਕਰਨਾ ਪੈਂਦਾ ਹੈ । (ਵਿਘਨ) (The hon. Minister has to be satisfied.)

**ਸਿਖਿਆ ਮੰਤਰੀ** : ਸਪੀਕਰ ਸਾਹਿਬ, ਮੈਂ ਉਹ ਪ੍ਰੋਸਿਡਿੰਗਜ਼ ਪੜ੍ਹ ਦਿੰਦਾ ਹਾਂ ਜੋ ਤੁਹਾਡੇ ਰਿਕਾਰਡ ਵਿਚ ਹੈ । (ਵਿਘਨ)

**ਸਰਦਾਰ ਅਜਾਇਬ ਸਿੰਘ ਸੰਧੂ :** ਸਪੀਕਰ ਸਾਹਿਬ, ਤੁਸੀਂ ਸੁਣਿਆ ਅਤੇ ਅਸੀਂ ਵੀ ਸੁਣਿਆ । (ਵਿਘਨ) ਇਹ ਕਹਿੰਦੇ ਹਨ ਕਿ ਮੈਂ ਨਹੀਂ ਕਿਹਾ । ਇਹ ਕਹਿ ਕੇ ਮੁੱਕਰ ਗਏ ਹਨ । (ਵਿਘਨ)

**ਸਿਖਿਆ ਮੰਤਰੀ :** ਸਪੀਕਰ ਸਾਹਿਬ, ਮੈਂ ਪ੍ਰੋਸੀਡਿੰਗਜ਼ ਮੰਗਵਾਈਆਂ ਹਨ । ਇਨ੍ਹਾਂ ਪ੍ਰੋਸੀਡਿੰਗਜ਼ ਦੀ ਕਾਪੀ ਸੈਕਰੇਟੇਰੀਏਟ ਦੇ ਰਿਕਾਰਡ ਵਿਚ ਹੈ । ਜੇ ਕਹੋ ਤਾਂ ਮੈਂ ਪੜ੍ਹ ਦਿੰਦਾ ਹਾਂ (ਵਿਘਨ) ਇਥੇ ਡਾਂਗ ਸਾਹਿਬ ਨੇ ਲੋਕ ਸਭਾ ਦੀ ਗੱਲ ਕੀਤੀ ਸੀ । ਮੈਂ ਸਿਰਫ ਇਹ ਕਿਹਾ ਸੀ ਕਿ ਜਲੰਧਰ ਵਾਲੇ ਪ੍ਰੈਸ ਦਿੱਲੀ ਨਹੀਂ ਜਾਂਦੇ (ਵਿਘਨ) ਮੈਂ ਇਹ ਨਹੀਂ ਕਿਹਾ ਸੀ ਕਿ ਉਹ ਘਟੀਆ ਅਖਬਾਰ ਹਨ । (ਵਿਘਨ) ਮੈਂ ਕਿਹਾ ਸੀ ਕਿ ਜਿਹੜੇ ਚੰਗੇ ਅਖਬਾਰ ਹਨ ਉਨ੍ਹਾਂ ਦੇ ਉਥੋਂ ਐਡੀਸ਼ਨ ਛਪਦੇ ਹਨ । ਪਰ ਇਸ ਚੀਜ਼ ਨੂੰ ਇਹ ਸਾਡੇ ਸਾਥੀ ਗਲਤ ਪੁਟ ਕਰਦੇ ਹਨ । (ਵਿਘਨ) ਮੈਂ ਜਲੰਧਰ ਦੇ ਐਡੀਟਰਜ਼, ਪ੍ਰੈਸ ਦਾ ਸਤਿਕਾਰ ਕਰਦਾ ਹਾਂ । ਉਹ ਮੇਰੇ ਜ਼ਾਤੀ ਦੋਸਤ ਹਨ । (ਵਿਘਨ)

**ਸ੍ਰੀ ਸਪੀਕਰ :** ਮੈਂ ਐਗਜ਼ਾਮਿਨ ਕਰ ਲਵਾਂਗਾ ਅਤੇ ਪ੍ਰੈਸ ਰਿਪੋਰਟਰਜ਼ ਨੂੰ ਬੁਲਾਕੇ ਇਹ ਮਾਮਲਾ ਦੇਖ ਲਵਾਂਗੇ (I will examine the matter and consult the Press Reporters.)

**ਸਰਦਾਰ ਅਜਾਇਬ ਸਿੰਘ ਸੰਧੂ :** ਸਪੀਕਰ ਸਾਹਿਬ, ਤੁਸੀਂ ਉਦੋਂ ਬੈਠੇ ਸੀ ਤੁਹਾਡੇ ਸਾਹਮਣੇ ਇਨ੍ਹਾਂ ਨੇ ਇਹ ਕਈ ਵਾਰੀ ਕਿਹਾ ਸੀ । (ਵਿਘਨ)

**ਸ੍ਰੀ ਸਪੀਕਰ :** ਮੈਂ ਪ੍ਰੋਸੀਡਿੰਗਜ਼ ਵਿਚੋਂ ਐਗਜ਼ਾਮਿਨ ਕਰ ਲਵਾਂਗਾ । (I will look up the proceedings.)

**ਸਰਦਾਰ ਅਜਾਇਬ ਸਿੰਘ ਸੰਧੂ :** ਸ਼ਾਇਦ ਇਹ ਰਿਕਾਰਡ ਦੇ ਵਿਚ ਨੋਟ ਨਾ ਹੋ ਸਕਿਆ ਹੋਵੇ (ਵਿਘਨ) ।

**ਸ੍ਰੀ ਸਪੀਕਰ :** ਜ਼ਰੂਰ ਨੋਟ ਹੋਇਆ ਹੋਵੇਗਾ । (ਵਿਘਨ) ਜੋ ਕੁਝ ਕਿਹਾ ਜਾਂਦਾ ਹੈ ਉਹ ਰਿਕਾਰਡ ਹੁੰਦਾ ਹੈ (ਵਿਘਨ) (It must have been recorded (*Interruption*) Whatever is said in the House is recorded.)

**ਸਿਖਿਆ ਮੰਤਰੀ :** ਸਪੀਕਰ ਸਾਹਿਬ, ਇਹ ਡਿਪਟੀ ਲੀਡਰ ਆਫ਼ ਦੀ ਆਪੋਜ਼ੀਸ਼ਨ ਅਸੈਂਬਲੀ ਦੇ ਰਿਕਾਰਡ ਦੇ ਬਾਰੇ ਇਸ ਤਰ੍ਹਾਂ ਕਹਿ ਰਹੇ ਹਨ । (ਵਿਘਨ)

**ਸ੍ਰੀ ਸਪੀਕਰ :** ਜੋ ਕੁਝ ਆਨਰੇਬਲ ਮੈਂਬਰ ਬੋਲਦੇ ਹਨ ਉਹ ਲਿਖਿਆ ਜਾਂਦਾ ਹੈ । (Whatever is said by the hon. Members that is recorded.)

**ਸਰਦਾਰ ਅਜਾਇਬ ਸਿੰਘ ਸੰਧੂ :** ਸਪੀਕਰ ਸਾਹਿਬ, ਜੇ ਤੁਸੀਂ ਕਹਿੰਦੇ ਹੋ ਕਿ ਤੁਹਾਡੇ ਸਾਹਮਣੇ ਕਹੀ ਹੋਈ ਗੱਲ ਗਲਤ ਹੈ ਤਾਂ ਫਿਰ ਤੁਹਾਡੀ ਮਰਜ਼ੀ ਹੈ । (ਵਿਘਨ)

ਇਨ੍ਹਾਂ ਨੇ ਤੁਹਾਡੇ ਸਾਹਮਣੇ ਕਿਹਾ ਸੀ । (ਵਿਘਨ) ਇਨ੍ਹਾਂ ਨੇ ਆਪਣੀ ਸਪੀਚ ਵਿਚ ਉਨ੍ਹਾਂ ਨੂੰ ਕੰਡੈਮ ਕੀਤਾ । (ਵਿਘਨ) ਅਸੀਂ ਕਿਹਾ ਸੀ ਕਿ ਪ੍ਰੈਸ ਤਾਂ ਦਿੱਲੀ ਵੀ ਹੈ । ਅਸੀਂ ਕਿਹਾ ਕਿ 'ਪ੍ਰਤਾਪ' ਅਖਬਾਰ ਸਿਰਫ ਜਲੰਧਰ ਹੀ ਨਹੀਂ ਛਪਦਾ ਸਗੋਂ ਦਿੱਲੀ ਵੀ ਛਪਦਾ ਹੈ । ਇਹ ਸਭ ਕੁਝ ਤੁਹਾਡੇ ਸਾਹਮਣੇ ਹੋਇਆ ਸੀ । (ਵਿਘਨ)

---

## QUESTIONS ON STATEMENT IN REPLY TO *CALL ATTENTION NO. 171 LAID ON THE TABLE OF THE HOUSE

**ਸ੍ਰੀ ਸਰਦਾਰੀ ਲਾਲ ਕਪੂਰ :** ਸਪੀਕਰ ਸਾਹਿਬ, ਮੈਂ ਇਕ ਕਾਲ ਅਟੈਨਸ਼ਨ ਮੋਸ਼ਨ ਨੰ: 171 ਦਿਤੀ ਸੀ ਇਨ੍ਹਾਂ ਨੇ ਉਸ ਦਾ ਜਵਾਬ ਦਿਤਾ ਸੀ । ਮੈਂ ਉਸ ਤੇ ਸਪਲੀਮੈਂਟਰੀ ਕਰਨਾ ਚਾਹੁੰਦਾ ਹਾਂ, ਤੁਸੀਂ ਇਸ ਦੇ ਬਾਰੇ ਅੱਜ ਸਵਾਲ ਕਰਨ ਬਾਰੇ ਕਿਹਾ ਸੀ । (ਵਿਘਨ) ਮੇਰਾ ਸਵਾਲ ਇਹ ਹੈ ਕਿ ਜਿਹੜੇ ਫਰੀਡਮ-ਫਾਈਟਰਜ਼ ਦੇ ਬੱਚੇ ਹਨ ਉਨ੍ਹਾਂ ਵਾਸਤੇ ਜਿਹੜਾ ਰੁਪਿਆ ਸੀ ਉਹ ਸਾਡੇ ਜ਼ਿਲ੍ਹੇ ਵਿਚ ਉਥੋਂ ਦੇ ਬਲਾਕ ਸਿਖਿਆ ਅਫਸਰ ਨੇ ਖਾ ਲਿਆ । ਜਿਹੜਾ ਇਨ੍ਹਾਂ ਨੇ ਜਵਾਬ ਦਿਤਾ ਹੈ ਉਹ ਮੈਂ ਸਾਰਾ ਤਾਂ ਨਹੀਂ ਪੜ੍ਹਦਾ ਉਸ ਵਿਚੋਂ ਕੁਝ ਭਾਗ ਪੜ੍ਹਦਾ ਹਾਂ । ਉਹ ਇਸ ਤਰ੍ਹਾਂ ਹੈ :

It has been found that the entire amount excepting Rs. 420/- has been disbursed to the children of freedom-fighters in Ludhiana District. Miss Kailash Bhatia, Block Education Officer, Mangat—A, reported to the District Education Officer, that she handed over Rs. 420 to her office clerk, who neither entered the said amount in the cash book nor disbursed it to the children concerned. This Block Education Officer has been held responsible for it by the District Education Officer, Ludhiana, and Departmental prceedings are being initiated against her. The payment will be made to the children concerned after the recovery is effected from the person concerned.

ਇਸ ਲਈ ਮੇਰਾ ਸਵਾਲ ਇਹ ਹੈ ਕਿ ਜਦ ਇਹ ਗੱਲ ਬਣ ਗਈ, ਬਲਾਕ ਐਜੂਕੇਸ਼ਨ ਅਫ਼ਸਰ ਨੇ ਉਹ ਪੈਸੇ ਖਾ ਲਏ.... (ਵਿਘਨ)

**ਸ੍ਰੀ ਸਪੀਕਰ :** ਜੇ ਡਿਸਕਸ਼ਨ ਕਰਨੀ ਹੈ ਤਾਂ ਤੁਸੀਂ ਵਜ਼ੀਰ ਸਾਹਿਬ ਨਾਲ ਕਰ ਲੈਣਾ। (ਵਿਘਨ) ਤੁਸੀਂ ਸਪਲੀਮੈਂਟਰੀ ਪੁੱਛ ਸਕਦੇ ਹੋ। (If you want to discuss this matter with the Minister then you may do so privately. You can put a supplementary question now.)

**ਸ੍ਰੀ ਸਰਦਾਰੀ ਲਾਲ ਕਪੂਰ :** ਸਪੀਕਰ ਸਾਹਿਬ, ਉਸ ਨੇ ਪੈਸਾ ਖਾ ਲਿਆ । (ਵਿਘਨ) ਪਰ ਉਸ ਦੇ ਬਾਅਦ ਉਸ ਨੂੰ ਸਸਪੈਂਡ ਕਿਉਂ ਨਹੀਂ ਕੀਤਾ ਗਿਆ । ਦੂਸਰੀ ਗੱਲ ਇਹ ਹੈ ਕਿ ਜਿਹੜੇ ਬੱਚੇ ਹਨ ਉਨ੍ਹਾਂ ਨੂੰ ਪੈਸੇ ਕਿਉਂ ਨਾ ਮਿਲਣ (ਵਿਘਨ)

**ਸ੍ਰੀ ਸਪੀਕਰ :** ਤੁਸੀ ਸਪੈਸੇਫਿਕ ਕੁਐਸ਼ਚਨ ਪੁੱਛ ਸਕਦੇ ਹੋ । (You can ask a specific question.)

---

*Call Attention Notice No. 171 and the reply there to appear in P.V.S. Debate dated 18th April, 1973.

**ਸ੍ਰੀ ਸਰਦਾਰੀ ਲਾਲ ਕਪੂਰ :** ਉਨ੍ਹਾਂ ਬਚਿਆਂ ਨੂੰ ਪੈਸੇ ਮਿਲਣੇ ਚਾਹੀਦੇ ਹਨ । (ਵਿਘਨ) ਉਨ੍ਹਾਂ ਨੂੰ ਪੈਸੇ ਨਹੀਂ ਮਿਲੇ । (ਵਿਘਨ) ਜ਼ਿੰਮੇਵਾਰ ਆਦਮੀ ਨੂੰ ਸਜ਼ਾ ਦੇਣੀ ਚਾਹੀਦੀ ਹੈ । (ਵਿਘਨ)

**Mr. Speaker :** This is a suggestion for action and not question.

**ਚੌਧਰੀ ਦਰਸ਼ਨ ਸਿੰਘ :** ਅਜਿਹੇ ਬਲਾਕ ਸਿੱਖਿਆ ਅਫਸਰ ਨੂੰ ਸਸਪੈਂਡ ਨਾ ਕੀਤਾ ਜਾਵੇ; it is very sad state of affairs. (ਵਿਘਨ)

**ਸ੍ਰੀ ਸਪੀਕਰ :** ਤੁਸੀਂ ਕੁਐਸ਼ਚਨ ਪੁੱਛ ਸਕਦੇ ਹੋ । (ਵਿਘਨ) ਪਰ ਕਪੂਰ ਸਾਹਿਬ ਤਾਂ ਬੇਨਤੀ ਕਰਦੇ ਹਨ । (You may only put a question (*Interruption*) But the hon. Member Shri Sardari Lal Kapur is making a request.)

**ਚੌਧਰੀ ਦਰਸ਼ਨ ਸਿੰਘ :** ਉਹ ਬਜ਼ੁਰਗ ਆਦਮੀ ਹਨ । ਉਹ ਬੜੇ ਸਥਮਿਜਿਵ ਹਨ ਉਨ੍ਹਾਂ ਨੇ ਬੇਨਤੀ ਹੀ ਕਰਨੀ ਹੈ ।

**ਸ੍ਰੀ ਸਰਦਾਰੀ ਲਾਲ ਕਪੂਰ :** ਬੱਚਿਆਂ ਨੂੰ ਪੈਸਾ ਨਹੀਂ ਮਿਲਦਾ । (ਵਿਘਨ) ਗੌਰਮਿੰਟ ਉਨ੍ਹਾਂ ਨੂੰ ਆਪਣੇ ਕੋਲੋਂ ਪੈਸੇ ਦੇਵੇ ਅਤੇ ਬਾਅਦ ਵਿਚ ਰਿਕਵਰ ਕਰ ਲਵੇ । (ਵਿਘਨ) ਬਾਅਦ ਵਿਚ ਫੈਸਲਾ ਹੁੰਦਾ ਰਹੇਗਾ ।

**Mr Speaker :** This is an other suggestion.

**ਸਿਖਿਆ ਮੰਤਰੀ (ਸਰਦਾਰ ਉਮਰਾਓ ਸਿੰਘ) :** ਸਪੀਕਰ ਸਾਹਿਬ, ਮੈਂ ਕਪੂਰ ਸਾਹਿਬ ਨੂੰ ਯਕੀਨ ਦੁਆਉਂਦਾ ਹਾਂ ਕਿ ਉਸ ਦੇ ਬਰਖਿਲਾਫ ਯੋਗ ਕਾਰਵਾਈ ਹੋ ਰਹੀ ਹੈ । ਮੇਰਾ ਖਿਆਲ ਹੈ ਉਸ ਨੂੰ ਸ਼ਾਇਦ ਸਸਪੈਂਡ ਵੀ ਕਰ ਦਿਤਾ ਹੋਵੇ, ਕਿਉਂਕਿ ਇਹ ਪੁਰਾਣੀ ਗੱਲ ਹੋ ਗਈ ਹੈ । ਇਸ ਲਈ ਮੈਨੂੰ ਚੰਗੀ ਤਰ੍ਹਾਂ ਯਾਦ ਨਹੀਂ ।

## REGARDING THE COMMITTEE ENQUIRING INTO CASES OF GRABBING OF EVACUEE LAND

**ਮਾਸਟਰ ਗੁਰਬੰਤਾ ਸਿੰਘ :** ਸਪੀਕਰ ਸਾਹਿਬ, ਕਲ ਇਕ ਮੇਰੇ ਦੋਸਤ ਨੇ ਆਪਣੀ ਸਟੇਟਮੈਂਟ ਵਿਚ ਬੜੀ ਗਲਤ ਬਿਆਨੀ ਕੀਤੀ ਹੈ । ਉਸ ਨੇ ਕਿਹਾ ਹੈ ਕਿ ਜਿਹੜੀ ਕਮੇਟੀ ਬਣਾਈ ਹੈ ਜ਼ਮੀਨਾਂ ਦੀ ਪੜਤਾਲ ਕਰਨ ਵਾਸਤੇ ਉਸ ਦੀ ਟਰਮਜ਼ ਰੈਫਰੈਂਸ ਵਿਚ ਇਹ ਗੱਲ ਸ਼ਾਮਲ ਹੈ ਕਿ ਜਿਸ ਤਰੀਕੇ ਨਾਲ ਕਮੇਟੀ ਕਹੇਗੀ । ਜ਼ਮੀਨਾਂ ਵੰਡੀਆਂ ਜਾਣਗੀਆਂ । ਮੈਂ, ਸਪੀਕਰ ਸਾਹਿਬ, ਇਸ ਦੇ ਮੁਤੱਲਕ ਅਰਜ਼ ਕਰਨੀ ਚਾਹੁੰਦਾ ਹਾਂ ਕਿ ਹਰੀਜਨ ਅਫਸਰਾਂ ਦੇ ਬਰਖਿਲਾਫ ਇਕ ਸਾਜ਼ਸ਼ ਹੈ । 8-10 ਹਰੀਜਨ ਅਫਸਰ ਹਨ ਉਨ੍ਹਾਂ ਦੇ ਬਰਖਿਲਾਫ 3 ਵਾਰੀ ਇਨਕੁਆਇਰੀ ਹੋ ਚੁਕੀ ਹੈ । (ਵਿਘਨ)

**ਸ੍ਰੀ ਸਪੀਕਰ :** ਮਾਸਟਰ ਜੀ, ਆਲਰੈਡੀ ਹਾਊਸ ਦਾ ਸਮਾਂ ਕਾਫੀ ਹੋ ਗਿਆ ਹੈ । ਗਲਤ ਬਿਆਨੀ ਅਗਰ ਕੋਈ ਤੁਹਾਡੇ ਮੁਤੱਲਕ ਹੈ ਤਾਂ ਉਸ ਦੇ ਬਾਰੇ ਤੁਸੀਂ ਕਹਿ ਸਕਦੇ

ਹੈ। (ਵਿਘਨ) (Master Jee, the House is already late with its business. However, you can clear the position in case You feel that any mis-statetment has been made with regard to you.) (*Interruption*)

**ਮਾਸਟਰ ਗੁਰਬੰਤਾ ਸਿੰਘ :** ਸਪੀਕਰ ਸਾਹਿਬ, ਮੇਰਾ ਵੀ ਰੈਫਰੈਂਸ ਹੈ ਕਿ ਮਾਸਟਰ ਗੁਰਬੰਤਾ ਸਿੰਘ... (ਵਿਘਨ) ਗੱਲ ਬੜੀ ਜ਼ਰੂਰੀ ਹੈ ਕਿ ਹਾਊਸ ਨੂੰ ਮਿਸਗਾਈਡ ਕੀਤਾ ਗਿਆ ਹੈ। ਗੌਰਮਿੰਟ ਵਿਚ ਮਿਸ-ਅੰਡਰਸਟੈਂਡਿੰਗ ਪੈਦਾ ਕੀਤੀ ਹੈ। (ਵਿਘਨ)

**ਸ੍ਰੀ ਸਪੀਕਰ :** ਮਾਸਟਰ ਜੀ, ਤੁਸੀਂ ਕਿਸ ਕਪੈਸਟੀ ਵਿਚ ਕਹਿ ਰਹੇ ਹੋ। ਇਹ ਤਾਂ ਗੌਰਮਿੰਟ ਕਹਿੰਦੀ ਜਾਂ ਚੇਅਰਮੈਨ ਕਮੇਟੀ ਦਾ ਕਹਿੰਦਾ। (ਵਿਘਨ) (Master Jee, it was either for the Government or the Chairman of the Committee to raise this issue and not you. In what capacity are you raising this issue ?)

**ਮਾਸਟਰ ਗੁਰਬੰਤਾ ਸਿੰਘ :** ਸਪੀਕਰ ਸਾਹਿਬ, ਮੈਂ ਕਹਿੰਦਾ ਹਾਂ ਕਿ ਗਲਤ ਬਿਆਨੀ ਕੀਤੀ ਹੈ। ਜੇ ਤੁਸੀਂ ਸੁਣਨਾ ਨਹੀਂ ਚਾਹੁੰਦੇ ਤਾਂ ਮੇਰੇ ਪਾਸ ਉਸਦਾ ਕੋਈ ਇਲਾਜ ਨਹੀਂ। ਮੈਂ ਕਹਿਣਾ ਚਾਹੁੰਦਾ ਹਾਂ ਕਿ ਉਸ ਨੇ ਗਲਤ ਬਿਆਨੀ ਕੀਤੀ ਹੈ। 10 ਅਫਸਰਾਂ ਦੇ ਨਾਮ ਮੇਰੇ ਕੋਲ ਐਸੇ ਹਨ ਜਿਹੜੇ ਨਾਨ-ਹਰੀਜਨ ਹਨ ਉਨ੍ਹਾਂ ਵਿਚੋਂ ਕੋਈ 400 ਅਤੇ ਕੋਈ 500 ਏਕੜ ਜ਼ਮੀਨ ਰਖੀ ਬੈਠਾ ਹੈ, ਉਨ੍ਹਾਂ ਦੀ ਕੋਈ ਇਨਕੁਆਇਰੀ ਨਹੀਂ ਕਰਾਉਂਦਾ। ਉਨ੍ਹਾਂ ਦੇ ਮੁਤੱਲਕ ਕਹਿੰਦੇ ਹਨ ਕਿ ਲੀਡਰਾਂ..(ਵਿਘਨ)

**ਸ੍ਰੀ ਸਪੀਕਰ :** ਤੁਸੀਂ ਟਰਮਜ਼ ਆਫ਼ ਰੈਫਰੈਂਸ ਪੁਆਇੰਟ ਆਊਟ ਕਰ ਰਹੇ ਹੋ, ਇਕ ਪਾਸਾ ਲੈ ਆਂਦਾ ਹੈ ਦੂਸਰਾ ਪਾਸਾ ਨਹੀਂ ਲਿਆਂਦਾ .. (ਵਿਘਨ) ਟਰਮਜ਼ ਆਫ਼ ਰੈਫਰੈਂਸ ਵਿਚ ਇਹ ਗੱਲ ਹੈ ਨਹੀਂ। (You are referring to the Terms of Reference of the Committee. You are presenting only one side of the picture. (*Interruption*) There is no such thing in the Terms of Reference.)

**ਸਰਦਾਰ ਅਜਾਇਬ ਸਿੰਘ ਸੰਧੂ :** ਬਾਕੀਆਂ ਦੇ ਮੁਤੱਲਕ ਵੀ ਹੈ। ਚੀਫ ਮਨਿਸਟਰ ਸਾਹਿਬ ਨੇ ਕਿਹਾ ਹੈ ਸਾਰਿਆਂ ਦੀ ਹੈ...... ।

**ਮਾਸਟਰ ਗੁਰਬੰਤਾ ਸਿੰਘ :** ਮੈਂ, ਸਪੀਕਰ ਸਾਹਿਬ, ਇਸ ਕਰਕੇ ਕਹਿੰਦਾ ਹਾਂ ਕਿ ਹਾਊਸ ਨੂੰ ਮਿਸ-ਗਾਈਡ ਕੀਤਾ ਗਿਆ ਹੈ। (ਵਿਘਨ)

**ਸਰਦਾਰ ਅਜਾਇਬ ਸਿੰਘ ਸੰਧੂ :** ਚੀਫ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਸਾਰਿਆਂ ਦੀ ਹੈ। ਜੇ ਸਾਰਿਆਂ ਦੀ ਹੈ ਤਾਂ ਸਾਰਿਆਂ ਦੀ ਜ਼ਮੀਨ ਕਢਣੀ ਚਾਹੀਦੀ ਹੈ। (ਵਿਘਨ)

**ਸ੍ਰੀ ਸਪੀਕਰ :** ਕਮੇਟੀ ਦੀ ਰਿਪੋਰਟ ਆਉਣੀ ਹੈ, ਚੇਅਰਮੈਨ ਸਾਹਿਬ ਬੈਠੇ ਹਨ ਉਹ ਆਪੇ ਰਿਪੋਰਟ ਲੈ ਆਉਣਗੇ । (ਵਿਘਨ) ਮਾਸਟਰ ਜੀ, ਤੁਸੀਂ ਤਾਂ ਆਪ ਬੜੀ ਦੇਰ ਵਜ਼ੀਰ ਰਹੇ ਹੋ, ਇਥੇ ਜਿਹੜਾ ਵੀ ਆਨਰੇਬਲ ਮੈਂਬਰ ਬੋਲਦਾ ਹੈ ਉਹ ਰੂਲਜ਼ ਦੇ ਮੁਤਾਬਿਕ ਬੋਲਦਾ ਹੈ, ਪ੍ਰੋਸੀਜਰ ਦੇ ਮੁਤਾਬਕ ਬੋਲਦਾ ਹੈ । (The Chairman of the Committee is sitting here he will submit the report in due course (*Interruption*) Master Ji, you had been a Minister for a long time. You know that the hon. Members speak here under the Rules of Conduct and Procedure of this august House.)

**ਮਾਸਟਰ ਗੁਰਬੰਤਾ ਸਿੰਘ :** ਮੈਂ ਬਿਲਕੁਲ ਰੂਲਜ਼ ਦੇ ਮੁਤਾਬਕ ਬੋਲ ਰਿਹਾ ਹਾਂ, ਪ੍ਰੋਸੀਜਰ ਦੇ ਮੁਤਾਬਕ ਬੋਲ ਰਿਹਾ ਹਾਂ ।

**ਸ੍ਰੀ ਸਪੀਕਰ :** ਤੁਸੀਂ ਰੂਲਜ਼ ਕੋਟ ਕਰੋ ਕਿ ਕਿਹੜੇ ਰੂਲ ਥਲੇ ਬੋਲ ਰਹੇ ਹੋ । (ਵਿਘਨ) ਕੱਲ ਦੀ ਸਪੀਚਿਜ਼ ਤੇ ਅੱਜ ਤੁਸੀਂ ਬਹਿਸ ਨਹੀਂ ਕਰ ਸਕਦੇ । (You may quote Rule under which you are speaking. (*Interruption*) You cannot discuss the speeches made in the House yesterday.)

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਮੈਂ ਮੂਵ ਕਰਦਾ ਹਾਂ ਕਿ ਹਾਊਸ ਸਰਕਾਰ ਨੂੰ ਰਿਕਮੈਂਡ ਕਰੇ ਕਿ ਉਹ ਇਕ ਕਮੇਟੀ ਬਣਾਵੇ ਜਿਹੜੀ ਲੈਂਡ ਨਾਨ-ਹਰੀਜਨ ਅਫ਼ਸਰਾਂ, ਨਾਨ-ਹਰੀਜਨ ਪੋਲੀਟੀਸ਼ਨਜ਼ ਆਦਿ ਨੇ ਇਲਲੀਗਲੀ ਗਰੈਬ ਕੀਤੀ ਹੈ, ਉਹ ਵੀ ਵਿਚ ਲਿਆਵੇ । (ਵਿਘਨ)

**ਮਾਸਟਰ ਗੁਰਬੰਤਾ ਸਿੰਘ :** ਇਸ ਦੇ ਵਿਚ 'ਆਲ ਔਫ਼ੀਸਰਜ਼' ਲਿਖਿਆ ਹੋਇਆ ਹੈ । (ਵਿਘਨ)

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਗਲਤ ਬਿਆਨੀ ਇਹ ਕਰਦੇ ਹਨ । ਲੈਂਡ ਗਰੈਬ ਉਹ ਕਰਦੇ ਹਨ ਜਿਹੜੇ ਕਦੇ ਚਿੱਟੀਆਂ ਬੰਨ੍ਹ ਲੈਂਦੇ ਹਨ ਅਤੇ ਕਦੇ ਨੀਲੀਆਂ ਬੰਨ੍ਹ ਲੈਂਦੇ ਹਨ । ਇਹ ਇਨਕੁਆਇਰੀ ਕਰਾਉਣ, ਮੈਂ ਸਾਬਤ ਕਰਾਂਗਾ ਕਿ ਕੌਣ ਲੈਂਡ ਗਰੈਬ ਕਰਦੇ ਹਨ । (ਵਿਘਨ) (ਸ਼ੋਰ) ਵੈਸਟਿਡ ਇਨਟਰੈਸਟ ਦੇ ਲੀਡਰ ਹਰੀਜਨਾਂ ਵਿਚ ਮਾਸਟਰ ਗੁਰਬੰਤਾ ਸਿੰਘ ਹਨ, ਗਰੀਬ ਹਰੀਜਨਾਂ ਦੀ ਛਿਲ ਲਾਹੁਣ ਵਾਲੇ ਮਾਟਸਰ ਗੁਰਬੰਤਾ ਸਿੰਘ ਹਨ । ਇਰ ਸਾਡੇ ਲੀਡਰਾਂ ਦੀਆਂ ਗੱਲਾਂ ਕਰਦੇ ਹਨ ।

**ਮਾਸਟਰ ਗੁਰਬੰਤਾ ਸਿੰਘ :** ਮੈਂ ਚੈਲੈਂਜ ਕਰਦਾ ਹਾਂ, ਸਪੀਕਰ ਸਾਹਿਬ, ਮੈਂ ਮਹਿਸੂਸ ਕੀਤਾ ਹੈ । (ਵਿਘਨ) (ਸ਼ੋਰ)

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ :** ਸਪੀਕਰ ਸਾਹਿਬ, ਮਾਸਟਰ ਜੀ ਨੇ ਹਾਊਸ ਨੂੰ ਗੁਮਰਾਹ ਕਰਨ ਦੀ ਕੋਸ਼ਿਸ਼ ਕੀਤੀ ਹੈ । ਕਮੇਟੀ ਦੀ ਟਰਮਜ਼ ਆਫ਼ ਰੈਫਰੈਂਸ ਵਿਚ

ਲਿਖਿਆ ਹੈ ਕਿ ਜ਼ਮੀਨਾਂ ਹੱੜਪ ਕੀਤੀਆਂ ਗਈਆਂ, ਇਨ੍ਹਾਂ ਦੀ ਖੋਜ਼ ਕਰੋ । (ਵਿਘਨ) ਮੇਰੀ ਪਾਰਟੀ ਦਾ ਕੋਈ ਲੀਡਰ ਨਹੀਂ । (ਵਿਘਨ) (ਸ਼ੋਰ)

**ਸਰਦਾਰ ਕਿਰਪਾਲ ਸਿੰਘ ਰੰਧਾਵਾ :** * * * * * * (ਵਿਘਨ)

**ਸ੍ਰੀ ਸਪੀਕਰ :** ਜੋ ਕੁਝ ਮੈਂਬਰ ਸਾਹਿਬ ਚੇਅਰ ਦੀ ਆਗਿਆ ਤੋਂ ਬਗੈਰ ਕਹਿ ਰਹੇ ਹਨ ਉਹ ਪ੍ਰੋਸੀਡਿੰਗਜ਼ ਦਾ ਹਿੱਸਾ ਨਾ ਬਣੇ । (Whatever the hon. Member is saying without the permission of the Chair, should not form part of the proceedings.)

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਸਰਦਾਰ ਕਿਰਪਾਲ ਸਿੰਘ ਇਮਪਰੂਵਮੈਂਟ ਟਰੱਸਟ ਦੇ ਚੇਅਰਮੈਨ ਰਹੇ ਹਨ ਜੋ ਕੁਝ ਇਹ ਉਥੇ ਕਰਦੇ ਰਹੇ ਹਨ ਜੇ ਇਸ ਦੀ ਇਨਕੁਆਇਰੀ ਤੁਸੀਂ ਕਰਵਾਓ ਤਾਂ ਮੈਂ ਸਾਬਤ ਕਰਾਂਗਾ। (ਵਿਘਨ) (ਸ਼ੋਰ) ਸਰਦਾਰ ਕਿਰਪਾਲ ਸਿੰਘ ਨੂੰ, ਸਪੀਕਰ ਸਾਹਿਬ, ਇੰਨਾ ਵੀ ਨਹੀਂ ਪਤਾ ਕਿ ਮੈਂ ਕਮਿਉਨਿਸਟ ਪਾਰਟੀ ਦਾ ਪ੍ਰਧਾਨ ਨਹੀਂ । (ਵਿਘਨ)

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ :** ਸਪੀਕਰ ਸਾਹਿਬ, ਦੁਨੀਆਂ ਉਜੜ ਗਈ । 70 ਕਿੱਲੇ ਜ਼ਮੀਨ ਇਨ੍ਹਾਂ ਨੇ ਬਣਾ ਲਈ ਹੈ (ਵਿਘਨ) ਇਸ ਰਿਪੋਰਟ ਵਿਚ 250 ਆਦਮੀਆਂ ਦੀ ਲਿਸਟ ਆਉਣੀ ਹੈ, ਇਕੱਲੇ ਹਰੀਜਨ ਨਹੀਂ ਆਉਣੇ । (ਵਿਘਨ) ਜੇ ਤੁਸੀਂ ਨਾ ਸਮਝੇ ਤਾਂ ਤੁਹਾਨੂੰ ਜਨਤਾ ਸਮਝਾ ਲਏਗੀ । ਲੋਕਾਂ ਦੀ ਛਿਲ ਲਾਹੁਣ ਵਾਲਿਓ ਹੁਣ ਤੁਹਾਨੂੰ ਕਾਂਬਾ ਕਿਉਂ ਚੜ੍ਹਦਾ ਹੈ । ਹੁਣ ਕਹਿੰਦੇ ਹਨ ਹਾਏ ਮੇਰੇ ਹਰੀਜਨ, ਹਾਏ ਮੇਰੇ ਹਰੀਜਨ । ਹੁਣ ਉਨ੍ਹਾਂ ਦੇ ਨਾਮ ਤੇ ਨਵੀਆਂ ਜਾਗੀਰਦਾਰੀਆਂ ਨਹੀਂ ਚਲਣੀਆਂ ।

(ਮਾਸਟਰ ਗੁਰਬੰਤਾ ਸਿੰਘ ਵਲੋਂ ਵਿਘਨ)

**ਸਰਦਾਰ ਰਣਧੀਰ ਸਿੰਘ ਚੀਮਾਂ :** ਸਪੀਕਰ ਸਾਹਿਬ, ਹੁਣ ਧਨ ਔਰ ਧਰਤੀ ਬਟ ਕੇ ਰਹੇਗੀ ।

**ਕਾਮਰੇਡ ਸੱਤ ਪਾਲ ਡਾਂਗ :** ਆਨ ਏ ਪੁਆਇੰਟ ਆਫ਼ ਆਰਡਰ, ਸਰ । ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ. ਸਪੀਕਰ ਸਾਹਿਬ, ਕਿ ਅਗਰ ਕਿਸੇ ਐਕਸ-ਮਨਿਸਟਰ ਦੀ ਸਿਆਸੀ ਐਜੂਕੇਸ਼ਨ ਲੋ ਹੋਵੇ ਅਤੇ ਉਸ ਨੂੰ ਇਹ ਵੀ ਨਾ ਪਤਾ ਹੋਵੇ ਕਿ ਸਰਦਾਰ ਹਰਕਿਸ਼ਨ ਸਿੰਘ ਦਾ ਸਾਡੇ ਨਾਲ ਕੀ ਤੁਅਲੱਕ ਹੈ ਤਾਂ ਤੁਸੀਂ ਇਨ੍ਹਾਂ ਨੂੰ ਕੁਝ ਐਜੂਕੇਸ਼ਨ ਦਿਉ । (ਵਿਘਨ)

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ :** ਐਜੂਕੇਸ਼ਨ ਨਹੀਂ, ਅੰਮ੍ਰਿਤਸਰ ਭੇਜੋ । (ਸ਼ੋਰ)

---

*Expunged as ordered by the Chair.

**ਸਰਦਾਰ ਕਿਰਪਾਲ ਸਿੰਘ ਰੰਧਾਵਾ :** ਸਪੀਕਰ ਸਾਹਿਬ, ਡਾਂਗ ਸਾਹਿਬ ਨੂੰ ਪੁੱਛੋ ਕਿ ਸ਼ਰਦਾਰ ਗੁਰਦੀਪ ਸਿੰਘ ਦਾ ਇਨ੍ਹਾਂ ਦੀ ਪਾਰਟੀ ਨਾਲ ਕੀ ਸਬੰਧ ਹੈ ? (ਵਿਘਨ) ਕੀ ਉਹ ਇਨ੍ਹਾਂ ਦੀ ਪਾਰਟੀ ਦਾ ਵਰਕਰ ਨਹੀਂ ? (ਵਿਘਨ) ਕੀ ਉਹ ਸਕੱਤਰ ਨਹੀਂ ? (ਵਿਘਨ) (ਸ਼ੋਰ) ਉਸ ਦੇ ਖਿਲਾਫ ਕੇਸ ਰਜਿਸਟਰ ਹੋਇਆ ਹੋਇਆ ਹੈ (ਸ਼ੋਰ)

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ:** * × × ×

**ਸ੍ਰੀ ਸਪੀਕਰ :** ਜੋ ਕੁਝ ਕਿਹਾ ਜਾ ਰਿਹਾ ਹੈ ਪ੍ਰੋਸੀਡਿੰਗ ਦਾ ਹਿੱਸਾ ਨਾ ਬਣੇ (ਵਿਘਨ) (ਸ਼ੋਰ) (Whatever is being said should not form part of the proceedings.) (Noise)

(ਇਸ ਸਮੇਂ ਕਈ ਮੈਂਬਰ ਸਾਹਿਬਾਨ, ਇਕੱਠੇ ਹੀ ਬੋਲ ਰਹੇ ਸਨ ਅਤੇ ਹਾਊਸ ਵਿਚ ਕਾਫੀ ਸ਼ੋਰ ਸੀ, ਜਿਸ ਕਰਕੇ ਕੁਝ ਸੁਣਾਈ ਨਹੀਂ ਸੀ ਦਿੰਦਾ)

**ਮਾਸਟਰ ਗੁਰਬੰਤਾ ਸਿੰਘ:** * × × × (ਸ਼ੋਰ)

**ਕਾਮਰੇਡ ਸੱਤ ਪਾਲ ਡਾਂਗ :** * × × × (ਸ਼ੋਰ)

**ਮਾਸਟਰ ਗੁਰਬੰਤਾ ਸਿੰਘ :** * × × × (ਸ਼ੋਰ)

**ਸ੍ਰੀ ਸਪੀਕਰ :** ਚੇਅਰ ਦੀ ਆਗਿਆ ਤੋਂ ਬਗੈਰ ਜੋ ਕੁਝ ਕਿਹਾ ਜਾ ਰਿਹਾ ਹੈ, ਪ੍ਰੋਸੀਡਿੰਗਜ਼ ਦਾ ਭਾਗ ਨਾ ਬਣੇ (ਸ਼ੋਰ) (ਵਿਘਨ) (Whatever is being said without the permission of the Chair, should not form part of the proceedings. (*Noise*) (*Interruption*)

**ਸਰਦਾਰ ਗੁਰਚਰਨ ਸਿੰਘ ਨਿਹਾਲ ਸਿੰਘ ਵਾਲਾ :** ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਕਲ ਵੀ ਇਹ ਮਸਲਾ ਚਲਿਆ ਅਤੇ 4 ਘੰਟੇ ਹਾਊਸ ਦਾ ਵਕਤ ਜ਼ਾਇਆ ਹੋਇਆ। ਅੱਜ ਫਿਰ ਇਹ ਮਸਲਾ ਚਲ ਪਿਆ (ਵਿਘਨ) ਮੈਂ ਕਹਿੰਦਾ ਹਾਂ ਕਿ ਜਿਹੜੀਆਂ ਬੰਜਰ ਜ਼ਮੀਨਾਂ ਕਿਸੇ ਵੀ ਤਰੀਕੇ ਨਾਲ ਲੋਕਾਂ ਨੇ ਲਈਆਂ ਹੁਣ ਉਸ ਦੀ ਡਿਵੈਲਪਮੈਂਟ ਹੋ ਗਈ ਹੈ ਉਥੇ ਵਾਹੀ ਹੋ ਗਈ ਹੈ ਉਹ ਬੇਹਤਰ ਬਣ ਗਈ ਹੈ। ਹੁਣ ਸੀਲਿੰਗ ਬਿਲ ਆ ਗਿਆ ਹੈ, ਆਪੇ ਸਰਕਾਰ ਕੋਲ ਆ ਜਾਵੇਗੀ। (ਵਿਘਨ)

**ਜਥੇਦਾਰ ਗੁਰਚਰਨ ਸਿੰਘ :** ਕਈ ਤਾਂ ਕਿੰਨੀ ਵਾਹੀ ਜ਼ਮੀਨ ਲੈ ਗਏ ਅਤੇ ਕਈਆਂ ਨੂੰ ਇਕ ਵਾਰ ਨਹੀਂ ਮਿਲੀ। (ਸ਼ੋਰ)

(ਇਸ ਸਮੇਂ ਕਈ ਮੈਂਬਰ ਸਾਹਿਬਾਨ ਇਕੱਠੇ ਹੀ ਬੋਲ ਰਹੇ ਸਨ ਅਤੇ ਬਹੁਤ ਜ਼ਿਆਦਾ ਸ਼ੋਰ ਸੀ)

**ਸ੍ਰੀ ਸਪੀਕਰ :** ਮਾਸਟਰ ਜੀ, ਸਾਡੀ ਪੁਲੀਟੀਕਲ ਲਾਈਫ ਨੂੰ ਹੋਰ ਜ਼ਿਆਦਾ ਇਮਾਨਦਾਰ ਬਣਾਉਣ ਲਈ ਇਥੇ ਰੋਜ਼ ਝਗੜਾ ਚਲਦਾ ਹੈ। ਮੇਰੀ ਬੇਨਤੀ ਹੈ ਕਿ ਇਕ ਹਾਊਸ ਦੀ ਕਮੇਟੀ ਬਣਾ ਦਿਓ ਜਿਹੜੀ ਮੁਸਤਕਿਲ ਤੌਰ ਤੇ ਪਾਲੀਟੀਸ਼ੀਅਨਜ਼ ਦੀ ਪ੍ਰਾਪਰਟੀ

---

*Expunged as ordered by the Chair.

ਦੀ ਜਾਂਚ ਪੜਤਾਲ ਕਰਦੀ ਰਹੇ । (ਵਿਘਨ) (ਸ਼ੋਰ) (Master ji, a row is daily raised here for making our political life purer. I suggest that a Standing Committee of the House may be constituted which may keep a constant eye on the property of the legislators.)

**ਮਾਸਟਰ ਗੁਰਬੰਤਾ ਸਿੰਘ** : ਠੀਕ ਹੈ ਜੀ ਬਣਾ ਦਿਉ (ਸ਼ੋਰ)

**ਸ਼੍ਰੀ ਸਪੀਕਰ** : ਸਾਰਾ ਹਾਊਸ ਜੇ ਸਹਿਮਤ ਹੋਵੇ, ਤਾਂ ਰੋਜ਼ ਰੋਜ਼ ਦਾ ਇਹ ਝਗੜਾ ਨਿਬੜ ਜਾਏਗਾ । (If the House agrees to this proposal then this cause of conflict may get settled once for all.)

**ਸਿਖਿਆ ਮੰਤਰੀ** : ਰੂਲਜ਼ ਕਮੇਟੀ ਵਿਚ ਇਹ ਡਿਸਾਈਡ ਕਰਾ ਲਵਾਂਗੇ ਜੀ । (ਵਿਘਨ) (ਸ਼ੋਰ)

**ਸ਼੍ਰੀ ਸਪੀਕਰ** : ਮੈਂ ਇਹ ਸੁਝਾ ਦਿਤਾ ਹੈ, ਜੇ ਸਾਰੀਆਂ ਪਾਰਟੀਆਂ ਨੂੰ ਮੰਜ਼ੂਰ ਹੋਵੇ । (ਵਿਘਨ) (My suggestion is subject to acceptance by all the Parties.) (*Interruption*)

**ਸਿਖਿਆ ਮੰਤਰੀ** : ਸਪੀਕਰ ਸਾਹਿਬ, ਜਨਰਲ ਪਰਪਜ਼ ਕਮੇਟੀ, ਰੂਲਜ਼ ਕਮੇਟੀ ਇਸੇ ਵਾਸਤੇ ਹੀ ਹਨ । (ਵਿਘਾਨ) (ਸ਼ੋਰ)

(ਇਸ ਵਕਤ ਬਹੁਤ ਸਾਰੇ ਮੈਂਬਰ ਸਾਹਿਬ ਆਪਣੀਆਂ ਸੀਟਾਂ ਤੇ ਖੜੇ ਹੋ ਕੇ ਬੋਲਣ ਲਗ ਗਏ ਅਤੇ ਹਾਊਸ ਵਿਚ ਬਹੁਤ ਜ਼ਿਆਦਾ ਸ਼ੋਰ ਸੀ)

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਤੁਸੀਂ ਇਕ ਤਜਵੀਜ਼ ਦਿਤੀ ਹੈ, ਅਸੀਂ ਉਸ ਦਾ ਸੁਆਗਤ ਕਰਦੇ ਹਾਂ । ਮੈਂ ਮੂਵ ਕਰਦਾ ਹਾਂ ਕਿ ਉਸ ਕਮੇਟੀ ਵਿਚ 5 ਮੈਂਬਰ ਹੋਣ । ਚੌਧਰੀ ਦਰਸ਼ਨ ਸਿੰਘ, ਸ੍ਰੀ ਸਰਦਾਰੀ ਲਾਲ ਕਪੂਰ, ਸਰਦਾਰ ਸੁਰਜੀਤ ਸਿੰਘ (ਬਰਨਾਲਾ) ਕਾਮਰੇਡ ਦਰਸ਼ਨ ਸਿੰਘ ਕਨੇਡੀਅਨ (ਸ਼ੋਰ) (ਵਿਘਨ)

**ਸਿਖਿਆ ਮੰਤਰੀ** : ਇਹ ਇਸ ਤਰ੍ਹਾਂ ਨਹੀਂ ਹੋ ਸਕਦੀ (ਵਿਘਨ) (ਸ਼ੋਰ)

**ਸ਼੍ਰੀ ਸਪੀਕਰ** : ਇਹ ਬੜਾ ਗੰਭੀਰ ਮਸਲਾ ਹੈ, ਇਸ ਤੇ ਸਾਰੇ ਸਾਹਿਬਾਨ ਵਿਚਾਰ ਕਰ ਲਵੋ । (ਵਿਘਨ) (It is a serious matter and all the hon. Members may give their views concerning it.) (*Interruption*)

**ਸੰਸਦੀ ਸਕੱਤਰ** : (ਸਰਦਾਰ ਗੁਰਮੇਜ ਸਿੰਘ) ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਇਸ ਹਾਊਸ ਵਿਚ ਹਰੀਜਨਾਂ ਦੇ ਖਿਲਾਫ ਬੜਾ ਰੌਲਾ ਪਾਇਆ ਗਿਆ ਹੈ । ਇਹ ਉਹ ਬੰਦੇ ਰੌਲਾ ਪਾ ਰਹੇ ਹਨ ਜਿਨ੍ਹਾਂ ਨੇ ਚਾਰ ਚਾਰ ਸੌ ਏਕੜ ਜ਼ਮੀਨਾਂ ਮਲੀਆਂ ਹੋਈਆਂ ਹਨ । ਪਰ ਇਥੇ ਇਹ ਹਰੀਜਨ ਪਾਲੀਟੀਸ਼ੀਅਨਜ਼ ਅਤੇ

[ਸੰਸਦੀ ਸਕੱਤਰ]

ਹਰੀਜਨ ਅਫ਼ਸਰਾਂ ਨੂੰ ਬਦਨਾਮ ਕਰੀ ਜਾਂਦੇ ਹਨ । ਆਪਣੇ ਗਿਰੇਬਾਨ ਵਿਚ ਜ਼ਰਾ ਮੂੰਹ ਪਾ ਕੇ ਤਾਂ ਵੇਖਣ (ਵਿਘਨ) ਇਹ ਜਿਹੜੇ ਨਾਨ-ਹਰੀਜਨ ਹਨ ਇਹਨਾਂ ਨੇ ਤਿੰਨ ਤਿੰਨ ਸੌ, ਚਾਰ ਚਾਰ ਸੌ ਏਕੜ ਜ਼ਮੀਨਾਂ ਮਲੀਆਂ ਹੋਈਆਂ ਹਨ ਅਤੇ ਰੌਲਾ ਪਾਉਂਦੇ ਹਨ ਹਰੀਜਨਾਂ ਬਾਰੇ ।

(ਵਿਘਨ) (ਸ਼ੋਰ)

**ਸ੍ਰੀ ਸਪੀਕਰ :** ਜੇ ਕਿਸੇ ਨੇ ਨਾਜਾਇਜ਼ ਢੰਗ ਨਾਲ ਜ਼ਮੀਨਾਂ ਦਬੀਆਂ ਹੋਈਆਂ ਹਨ ਜਿਸ ਤਰ੍ਹਾਂ ਸਰਦਾਰ ਗੁਰਚਰਨ ਸਿੰਘ ਹੋਰਾਂ ਨੇ ਦਸਿਆ ਹੈ ਤਾਂ (ਵਿਘਨ) ਇਹ ਬੜਾ ਗੰਭੀਰ ਮਸਲਾ ਹੈ । ਸਰਕਾਰ ਨੂੰ ਜਾਂਚ ਕਰਾ ਲੈਣੀ ਚਾਹੀਦੀ ਹੈ । (ਵਿਘਨ) (If any body has grabbed any land, as pointed out by Sardar Gurcharan Singh, then it is a serious matter and the Government should get it enquired into.) (*Interruption*)

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਤੁਸੀਂ ਕਮੇਟੀ ਦੇ ਮੈਂਬਰ ਨਾਮੀਨੇਟ ਕਰ ਦਿਉ ਜਿਨ੍ਹਾਂ ਨੂੰ ਮੁਨਾਸਿਬ ਸਮਝੋ । ਉਸ ਵਿਚ 5 ਐਮ. ਐਲ. ਏ. ਹੋਣ ਅਤੇ ਉਹਨਾਂ ਵਿਚ ਇਕ ਚੇਅਰਮੈਨ ਨਾਮੀਨੇਟ ਕਰ ਦਿਉ (ਵਿਘਨ)

**ਸ੍ਰੀ ਸਪੀਕਰ :** ਜੇ ਸਾਰਾ ਹਾਊਸ ਮਨਜ਼ੂਰ ਕਰੇ ਤਾਂ ਹੀ ਹੋ ਸਕਦਾ ਹੈ । (ਵਿਘਨ) (It is possible only if the whole House agrees to this proposal.) (*Interruption*)

(ਇਸ ਸਮੇਂ ਕਈ ਮੈਂਬਰ ਸਾਹਿਬਾਨ ਬੋਲਣ ਵਾਸਤੇ ਖੜੇ ਹੋ ਗਏ)

**ਵਿੱਤ ਮੰਤਰੀ** (ਸ੍ਰੀ ਹੰਸ ਰਾਜ ਸ਼ਰਮਾ) : ਸਪੀਕਰ ਸਾਹਿਬ, ਸਾਨੂੰ ਬੋਲਣ ਨਹੀਂ ਦਿਤਾ ਜਾ ਰਿਹਾ । ਫਿਰ ਕਹਿਣਗੇ ਕਿ ਕੋਈ ਕਮੇਟੀ ਨਹੀਂ ਬਣਾਉਂਦੇ । ਸਾਡੇ ਵਿਚਾਰ ਤਾਂ ਸੁਣੋ ।

(ਵਿਘਨ)

**ਸ੍ਰੀ ਸਪੀਕਰ :** ਹੁਣ ਸ਼ਰਮਾ ਜੀ ਬੋਲਣਗੇ । (Mr. Sharma will speak now.)

**ਵਿੱਤ ਮੰਤਰੀ :** ਸਪੀਕਰ ਸਾਹਿਬ ਵਲੋਂ ਇਹ ਤਜਵੀਜ਼ ਆਈ ਹੈ ਅਤੇ ਉਸ ਦੇ ਉਤੇ ਇਹ ਉਠ ਕੇ ਜ਼ਬਰਦਸਤੀ ਰਾਏ ਦਿਤੀ ਜਾਂਦੇ ਹਨ । ਦਸ ਆਦਮੀਆਂ ਵਿਚ ਸਾਨੂੰ ਬੋਲਣ ਦਾ ਮੌਕਾ ਤਕ ਨਹੀਂ ਦਿਤਾ ਜਾ ਰਿਹਾ । ਸਾਨੂੰ ਸੁਣਦੇ ਤਕ ਨਹੀਂ ਕਿ ਅਸੀਂ ਕਮੇਟੀ ਚਾਹੁੰਦੇ ਹਾਂ ਜਾ ਨਹੀਂ । (ਵਿਘਨ) ਪੰਜਾਬ ਦੀ ਕੌਂਸਲ ਵਿਚ, ਅਪਰ ਹਾਊਸ ਵਿਚ ਬਿਲਕੁਲ ਇਸ ਢੰਗ ਦਾ ਇਕ ਮਸਲਾ ਆਇਆ ਸੀ ਉਸ ਵਿਚ ਹਾਊਸ ਦੇ ਮੈਂਬਰ, ਸਪੀਕਰ ਸਾਹਿਬ, ਡਿਪਟੀ ਸਪੀਕਰ ਸਾਹਿਬ, ਚੇਅਰਮੈਨ ਸਾਹਿਬ, ਮਨਿਸਟਰਜ਼ ਅਤੇ ਸਾਰੀਆਂ ਪਾਰਟੀਆਂ ਦੇ ਐਮ. ਐਲ. ਏ. ਸਨ ਅਤੇ ਸਾਡੀ ਮਰਜ਼ੀ ਨਾਲ ਸਾਰੀਆਂ ਪਾਰਟੀਆਂ ਦੇ ਮੈਂਬਰ ਬੁਲਾਏ ਸਨ ਅਤੇ (ਵਿਘਨ) ਉਸ ਨੂੰ ਕੋਡ ਆਫ ਕੰਡਕਟ ਦਾ ਨਾਮ ਦਿਤਾ ਸੀ । ਸਪੀਕਰ ਸਾਹਿਬ, ਉਹ ਕੋਡ ਆਫ ਕੰਡਕਟ ਕਮੇਟੀ ਕਹੇ ਕਿ ਮੈਂਬਰਾਂ ਨੂੰ ਇਹ ਕਰਨਾ ਚਾਹੀਦਾ ਹੈ, ਇਹ

ਨਹੀਂ ਕਰਨਾ ਚਾਹੀਦਾ। ਹਾਊਸ ਵਿਚ ਇਸ ਤਰ੍ਹਾਂ ਬਿਹੇਵ ਕਰਨਾ ਚਾਹੀਦਾ ਹੈ। ਜੇ ਉਹ ਜਾਇਦਾਦ ਬਣਾਵੇ ਤਾਂ ਹਾਊਸ ਨੂੰ ਉਸ ਦਾ ਇਲਮ ਹੋਣਾ ਚਾਹੀਦਾ ਹੈ। ਕਿਸੇ ਕੰਪਨੀ ਦਾ ਹਿਸੇਦਾਰ ਨਹੀਂ ਬਣਨਾ ਚਾਹੀਦਾ। ਜਿਸ ਕੰਪਨੀ ਨਾਲ ਕਿਸੇ ਕਿਸਮ ਦਾ ਕੋਈ ਫਾਈਨਾਂਸ਼ਲ ਇੰਟਰਸਟ ਉਸ ਦਾ ਹੋਵੇ ਉਸ ਬਾਰੇ ਕੋਈ ਸਵਾਲ ਨਹੀਂ ਕਰਨਾ ਚਾਹੀਦਾ। ਉਸ ਜ਼ਮੀਨ ਬਾਰੇ ਸਵਾਲ ਨਹੀਂ ਕਰਨਾ ਚਾਹੀਦਾ ਜਿਸ ਨੂੰ ਕਿ ਉਸ ਦੇ ਰਿਸ਼ਤੇਦਾਰਾਂ ਨੇ ਗਰੈਬ ਕੀਤਾ ਹੋਵੇ। ਮੈਂ ਇਸ ਤਰ੍ਹਾਂ ਦੀ ਕਮੇਟੀ ਨੂੰ ਵੈਲਕਮ ਕਹਾਂਗਾ ਉਸ ਕਮੇਟੀ ਦਾ ਕੋਡ ਆਫ ਕੰਡਕਟ ਸੈਲਫ-ਇਮਪੋਜ਼ਡ ਹੋਵੇਗਾ ਅਤੇ ਆਪਣੇ ਆਪ ਮੈਂਬਰਾਂ ਤੇ ਲਾਗੂ ਹੋਵੇਗਾ।

**ਸਿਖਿਆ ਮੰਤਰੀ** (ਸਰਦਾਰ ਉਮਰਾਓ ਸਿੰਘ) : ਸਪੀਕਰ ਸਾਹਿਬ, ਜੇ ਮੈਂਬਰ ਸਾਹਿਬਾਨ ਰਾਜ਼ੀ ਹੋਣ ਤਾ ਅਸੀਂ ਕੋਡ ਆਫ਼ ਕੰਡਕਟ ਬਣਾਉਣ ਨੂੰ ਤਿਆਰ ਹਾਂ।

**ਸਰਦਾਰ ਪੰਨਾ ਸਿੰਘ ਗੁਲਸ਼ਨ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਕਲ ਦਾ ਇਸ ਗਲ ਤੇ ਝਗੜਾ ਹੋ ਰਿਹਾ ਹੈ। ਫੈਸਲਾ ਤਕਰੀਬਨ ਹੋ ਗਿਆ ਹੈ ਕਿ ਹਾਊਸ ਦੀ ਕਮੇਟੀ ਬਣਾਈ ਜਾਵੇ। ਮੈਂਬਰਾਂ ਦੇ ਨਾਂ ਲੈ ਦਿਤੇ ਹਨ (ਸ਼ੋਰ) (ਵਿਘਨ) ਸਪੀਕਰ ਸਾਹਿਬ, ਮੇਰੀ ਅਰਜ਼ ਸੁਣ ਲਓ। ਉਹ ਰੋਜ਼ ਦਾ ਝਗੜਾ ਹੈ। ਇਹ ਨਹੀਂ ਕਿ ਇਕੱਲੇ ਹਰੀਜ਼ਨ ਮੈਂਬਰਾਂ ਨੇ ਜ਼ਮੀਨ ਨੂੰ ਆਪਣੇ ਕਬਜ਼ੇ ਵਿਚ ਕੀਤਾ ਹੈ, ਬਾਕੀ ਦਿਆਂ ਨੇ ਵੀ ਕੀਤਾਂ ਹੈ। ਉਸ ਖਾਤਰ ਇਕ ਕਮੇਟੀ ਬਣਾਈ ਹੋਈ ਹੈ। ਉਸ ਰਿਪੋਰਟ ਨੂੰ ਅਜੇ ਦੇਖਣਾ ਹੈ। ਪਰ ਇਹਨਾਂ ਦੇ ਕਿਉਂ ਪਾਪ ਕੰਬ ਰਹੇ ਹਨ। ਇਹ ਤਾਂ ਚੋਰ ਦੀ ਦਾੜ੍ਹੀ ਵਿਚ ਤਿਨਕੇ ਵਾਲੀ ਗਲ ਹੈ।

ਸਿਖਿਆ ਮੰਤਰੀ : ਸਪੀਕਰ ਸਾਹਿਬ, ਕੋਡ ਆਫ ਕੰਡਕਟ ਬਣਾਉਣ ਵਾਸਤੇ ਪੰਜਾਬ ਸਰਕਾਰ ਵਲੋਂ ਆਲਰੈਡੀ ਪ੍ਰੋਸੀਡਿੰਗਜ਼ ਅਸੀਂ ਚਲਾਈਆਂ ਹੋਈਆਂ ਹਨ। ਇਸ ਦਾ ਡਾਂਗ ਸਾਹਿਬ ਨੂੰ ਵੀ ਪਤਾ ਹੈ। ਅਸੀ ਮੀਟਿੰਗ ਕੀਤੀ ਹੈ। ਇਹਨਾਂ ਦੇ ਲੀਡਰ ਬਾਦਲ ਸਾਹਿਬ ਨੂੰ ਵੀ ਤਿੰਨ ਚਾਰ ਵਾਰੀ ਬੇਨਤੀ ਕੀਤੀ ਹੈ। ਬਾਦਲ ਸਾਹਿਬ ਮੀਟਿੰਗ ਵਿਚ ਨਹੀਂ ਆਏ। ਅਸੀਂ ਸਾਰੀਆਂ ਪਾਰਟੀਆਂ ਦੀ ਸਲਾਹ ਨਾਲ, ਡਾਂਗ ਸਾਹਿਬ ਦੀ ਸਲਾਹ ਨਾਲ, ਇਹਨਾਂ ਦੀ ਸਲਾਹ ਨਾਲ, ਕੋਡ ਆਫ ਕੰਡਕਟ ਬਣਾਉਣ ਲਈ ਤਿਆਰ ਹਾਂ ਪਾਰਲੀਮੈਂਟਰੀ ਅਫੇਅਰਜ਼ ਡਿਪਾਰਟਮੈਂਟ ਵਲੋਂ। ਜੇ, ਸਪੀਕਰ ਸਾਹਿਬ, ਤੁਸੀਂ ਆਪ ਇਸ ਗਲ ਨੂੰ ਇਨੀਸ਼ੀਏਟ ਕਰਨਾ ਚਾਹੁੰਦੇ ਹੋ ਤਾਂ ਸਾਨੂੰ ਕੋਈ ਇਤਰਾਜ਼ ਨਹੀਂ। ਮੈਂਬਰਜ਼ ਵਾਸਤੇ ਕੋਡ ਆਫ ਕੰਡਕਟ ਹੋਣਾ ਚਾਹੀਦਾ ਹੈ। ਮੈਂ ਇਸ ਗਲ ਨੂੰ ਪ੍ਰਪੋਜ਼ ਕਰਨਾ ਚਾਹੁੰਦਾ ਹਾਂ। ਸਪੀਕਰ ਸਾਹਿਬ, ਪੰਜਾਬ ਸਰਕਾਰ ਨੇ ਜ਼ਮੀਨਾਂ ਦੇ ਮੁਤੱਲਿਕ ਇਨਕੁਆਇਰੀ ਕਰਨ ਲਈ ਇਕ ਕਮੇਟੀ ਬਣਾਈ। ਕਮੇਟੀ ਦੀ ਰਿਪੋਰਟ ਅਜੇ ਆਈ ਨਹੀਂ। ਕੁਝ ਮੈਂਬਰਾਂ ਨੇ ਇਹ ਮਸਲਾ ਇਥੇ ਉਠਾਇਆ। ਮੈਂ ਬੇਨਤੀ ਕੀਤੀ ਕਿ ਅਜੇ ਕੁਝ ਦੇਰ ਠਹਿਰ ਜਾਉ। ਕੁਝ ਆਨਰੇਬਲ ਮੈਂਬਰ ਇਸ ਹਾਊਸ ਦੇ ਉਸ ਕਮੇਟੀ ਦੇ ਮੈਂਬਰ ਸਨ। ਉਹਨਾਂ ਨੇ ਉਹ ਗਲ ਇਸ ਹਾਊਸ ਵਿਚ ਦੁਹਰਾਈ, ਜਿਹੜੀ ਕਿ ਇਕ ਕਮੇਟੀ ਦੇ ਮੈਂਬਰ ਹੋਣ ਦੇ ਨਾਤੇ ਉਹਨਾਂ ਨੂੰ ਨਹੀਂ ਕਹਿਣੀ ਚਾਹੀਦੀ ਸੀ ਕਿਉਂਕਿ ਜਿਤਨੀ ਦੇਰ ਤਕ ਉਸ ਕਮੇਟੀ ਦੀ ਰਿਪੋਰਟ ਨਹੀਂ ਆਉਂਦੀ, ਉਤਨੀ ਦੇਰ ਤਕ ਮੈਂਬਰਾਂ ਦੀ ਇਹ ਡਿਊਟੀ ਬਣ ਜਾਂਦੀ ਹੈ ਕਿ ਜੋ ਪ੍ਰੋਸੀਡਿੰਗਜ਼ ਉਸ ਕਮੇਟੀ ਦੀਆ ਹਨ ਜਾਂ ਜੋ ਚੀਜ਼ ਉਹਨਾਂ ਦੇ ਨੋਟਿਸ ਵਿਚ ਆਈ ਹੈ, ਜਾਂ ਗੌਰਮਿੰਟ ਦਾ ਰਿਕਾਰਡ ਉਹਨਾਂ ਨੂੰ

[ਸਿੱਖਿਆ ਮੰਤਰੀ]

ਵਿਖਾਇਆ ਗਿਆ ਹੈ, ਉਸ ਨੂੰ ਪਬਲਿਕ ਨਾਂ ਕਰਨ । ਇਹ ਕੋਡ ਆਫ ਕੰਡਕਟ ਮੈਂਬਰਾਂ ਦਾ ਬੜਾ ਸਾਧਾਰਣ ਹੈ । ਸਰਦਾਰ ਜਸਵਿੰਦਰ ਸਿੰਘ ਬਰਾੜ ਅਤੇ ਕਨੇਡੀਅਨ ਸਾਹਿਬ ਨੇ ਉਸ ਕੋਡ ਆਫ ਕੰਡਕਟ ਦੀ ਉਲੰਘਣਾ ਕੀਤੀ ਹੈ ।

**ਸਰਦਾਰ ਜਸਵਿੰਦਰ** ਸਿੰਘ **ਬਰਾੜ** : ਸਪੀਕਰ ਸਾਹਿਬ, ਇਹ ਗਲਤ ਬਿਆਨੀ ਕਰਦੇ ਹਨ ।

ਸਿਖਿਆ ਮੰਤਰੀ : ਸਪੀਕਰ ਸਾਹਿਬ, ਇਹਨਾਂ ਨੇ ਜਿਹੜੀਆਂ ਕਲ ਸਪੀਚਾਂ ਦਿਤੀਆਂ ਸਨ ਉਹ ਤੁਸੀਂ ਅਗਜ਼ਾਮਿਨ ਕਰ ਲਓ। ਸਪੀਕਰ ਸਾਹਿਬ, ਇਹਨਾਂ ਨੇ ਕੋਡ ਆਫ ਕੰਡਕਟ ਦੀ ਉਲੰਘਣਾ ਕੀਤੀ ਹੈ । ਇਹ ਕੋਈ ਤਰੀਕਾ ਨਹੀਂ ਕਿ ਕਮੇਟੀ ਵਿਚ ਬੈਠ ਕੇ ਇਨਫਰਮੇਸ਼ਨ ਲਉ । ਜਿਥੇ ਜਿਥੇ ਇਹਨਾਂ ਕਿਹਾ ਗੌਰਮਿੰਟ ਦੇ ਫੈਸਲੇ ਨਾਲ ਇਹਨਾਂ ਨੂੰ ਉਥੇ ਲੈ ਜਾਂਦਾ ਗਿਆ । ਜਿਹੜਾ ਰਿਕਾਰਡ ਇਹਨਾਂ ਨੇ ਮੰਗਿਆ ਉਹ ਇਹਨਾਂ ਨੂੰ ਦਿਤਾ ਗਿਆ । ਪਰ ਇਹ ਵਾਜ਼ਿਬ ਨਹੀਂ ਕਿ ਜਿੰਨੀ ਦੇਰ ਤਕ ਉਸ ਕਮੇਟੀ ਨੇ ਰਿਪੋਰਟ ਨਾਂ ਦਿਤੀ ਹੋਵੇ, ਉਹ ਮੈਂਬਰ ਉਸ ਇਨਫਰਮੇਸ਼ਨ ਨੂੰ ਪਰੈਸ ਨੂੰ ਲੀਕ ਕਰ ਦੇਣ ਜਿਹੜੀ ਕਿ ਉਹਨਾ ਨੂੰ ਬਤੌਰ ਕਮੇਟੀ ਦੇ ਮੈਂਬਰ ਦੇ ਮਿਲੀ ਹੋਵੇ । ਜੇ ਇਹ ਕੋਡ ਆਫ ਕੰਡਕਟ ਦਾ ਤਰੀਕਾ ਹੈ ਤਾਂ ਇਹ ਕਦੇ ਨਹੀਂ ਚਲ ਸਕਦਾ । ਜਿਥੋਂ ਤਕ ਸਾਡੀ ਪਾਰਟੀ ਦਾ ਤੁਅੱਲਕ ਹੈ ਅਸੀਂ ਹਰ ਕੋਡ ਆਫ ਕੰਡਕਟ ਨੂੰ ਮੰਨਣ ਨੂੰ ਤਿਆਰ ਹਾਂ ਜਿਸ ਨਾਲ ਇਸ ਹਾਊਸ ਦੇ ਕੰਮ ਨੂੰ ਅਤੇ ਮੈਂਬਰਜ਼ ਦੇ ਫਰਾਇਜ਼ ਨੂੰ ਖੁਸ਼-ਅਸਲੂਬੀ ਨਾਲ ਸਰੇ-ਅੰਜਾਮ ਦਿਤਾ ਜਾਵੇ । ਜਿਸ ਤਰ੍ਹਾਂ ਸ਼ਰਮਾ ਜੀ ਨੇ ਕਿਹਾ ਹੈ ਤੁਸੀਂ ਆਪ ਕਮੇਟੀ ਬਣਾ ਲਉ ਜਾਂ ਸਾਰੀਆਂ ਪਾਰਟੀਆਂ ਦੇ ਲੀਡਰਜ਼ ਨੂੰ ਬੁਲਾ ਕੇ ਉਹਨਾਂ ਦੀ ਸਲਾਹ ਨਾਲ ਬਣਾ ਲਓ । ਸਾਡੀ ਪਾਰਟੀ ਹਰ ਤਰ੍ਹਾਂ ਨਾਲ ਕੋਆਪਰੇਟ ਕਰਨ ਨੂੰ ਤਿਆਰ ਹੈ । ਲੀਡਰਜ਼ ਦੀ ਮੀਟਿੰਗ ਆਪਣੇ ਚੈਂਬਰ ਵਿਚ ਕਰ ਲਉ, ਰੂਲਜ਼ ਕਮੇਟੀ ਵਿਚ ਬਣਾ ਲਉ, ਜਨਰਲ ਪਰਪਜ਼ਿਜ਼ ਕਮੇਟੀ ਵਿਚ ਤੁਸੀਂ ਇਹ ਬਣਾ ਲਉ । ਮੈਂ ਵੀ ਇਹੀ ਚਾਹੁੰਦਾ ਹਾਂ ਕਿ ਕੋਡ ਆਫ ਕੰਡਕਟ ਜ਼ਰੂਰ ਹੋਣਾ ਚਾਹੀਦਾ ਹੈ । ਮੈਂ ਇਸ ਗਲ ਨਾਲ ਸਹਿਮਤ ਹਾਂ ।

## PERSONAL EXPLANATION BY SARDAR JASWINDER SINGH BRAR

**ਸਰਦਾਰ ਜਸਵਿੰਦਰ ਸਿੰਘ ਬਰਾੜ** : ਆਨ ਏ ਪਰਸਨਲ ਐਕਸਪਲੇਨੇਸ਼ਨ, ਸਰ । ਸਪੀਕਰ ਸਾਹਿਬ, ਸਰਦਾਰ ਉਮਰਾਓ ਸਿੰਘ ਨੇ ਜੋ ਗਲ ਕੀਤੀ ਹੈ, ਉਹ ਬਿਲਕੁਲ ਝੂਠ ਹੈ ।

ਸ੍ਰੀ ਸਪੀਕਰ : 'ਝੂਠ' ਸ਼ਬਦ ਅਨਪਾਰਲੀਮੈਂਟਰੀ ਹੈ । (The word "Jhooth" is unparliamentary).

ਸਿਖਿਆ ਮੰਤਰੀ : ਸਪੀਕਰ ਸਾਹਿਬ, ਤੁਸੀਂ ਰਿਕਾਰਡ ਕਢਾ ਕੇ ਵੇਖ ਲਉ । ਪਤਾ ਲਗ ਜਾਵੇਗਾ ਕਿ ਕਿਸ ਨੇ ਗਲਤ ਗਲ ਕੀਤੀ ਹੈ ।

**ਸਰਦਾਰ ਜਸਵਿੰਦਰ** ਸਿੰਘ **ਬਰਾੜ** : ਸਪੀਕਰ ਸਾਹਿਬ, ਇਹ ਗਲ ਬਿਲਕੁਲ ਗਲਤ ਹੈ ਕਿ ਮੈਂ ਪ੍ਰੈਸ ਨੂੰ ਉਸ ਕਮੇਟੀ ਦੀ ਰਿਪੋਰਟ ਦਿਤੀ ਹੈ । ਸਪੀਕਰ ਸਾਹਿਬ, ਅਸੀਂ ਵੀ ਆਪਣੀ

ਪਾਰਟੀ ਦੇ ਮੈਂਬਰਾਂ ਦੀ ਜਾਇਦਾਦ ਦੀਂ ਲਿਸਟ ਦਿੰਦੇ ਹਾਂ ਇਹ ਵੀ ਦੇਣ । ਇਹ ਕੋਇਲਾ, ਸੀਮਿੰਟ ਅਤੇ ਲੋਹਾ ਖਾ ਕੇ ਮੋਟੇ ਹੋ ਗਏ ਹਨ ।

**ਸ੍ਰੀ ਸਪੀਕਰ :** ਮੈਂਬਰ ਬਣਨ ਤੋਂ ਬਾਅਦ ਤਾਂ ਤੁਸੀਂ ਮੋਟੇ ਹੋ ਗਏ ਹੋ । (Brar Sahib, you have put on weight after becoming M.L.A.)

ਸਿਖਿਆ ਮੰਤਰੀ : ਸਪੀਕਰ ਸਾਹਿਬ, ਤੁਸੀਂ ਕਲ ਦੀਆਂ ਪ੍ਰੋਸੀਡਿੰਗਜ਼ ਮੰਗਾ ਕੇ ਵੇਖ ਲਉ ਅਤੇ ਕੋਡ ਆਫ ਕੰਡਕਟ ਤਹਿ ਕਰ ਲਉ । ਕਨੇਡੀਅਨ ਸਾਹਿਬ ਅਤੇ ਸਰਦਾਰ ਜਸਵਿੰਦਰ ਸਿੰਘ ਬਰਾੜ ਨੇ ਕਲ ਇਹ ਗਲ ਕਹੀ । ਜੇ ਇਹ ਗਲ ਗਲਤ ਸਾਬਤ ਹੋਈ ਤਾਂ ਮੈਂ ਮੁਆਫੀ ਮੰਗਣ ਨੂੰ ਤਿਆਰ ਹਾਂ ਪਰ ਜੇ ਇਹਨਾਂ ਨੇ ਉਸ ਕਮੇਟੀ ਦੀ ਕਾਰਵਾਈ ਬਾਰੇ ਇਨਫਰਮੇਸ਼ਨ ਡਾਇਵਲਜ ਕੀਤੀ ਹੋਈ then they must feel sorry otherwise they have no business to continue in the Committee.

ਸ੍ਰੀ ਸਪੀਕਰ : ਕੀ ਇਸ ਕਮੇਟੀ ਦੀਆਂ ਪ੍ਰੋਸੀਡਿੰਗਜ਼ ਸੀਕਰਟ ਹੁੰਦੀਆਂ ਹਨ ? (Are the proceedings of the committee confidential ?)

**ਸਿਖਿਆ ਮੰਤਰੀ :** ਹਾਂ ਜੀ ।

**ਸਰਦਾਰ ਜਸਵਿੰਦਰ ਸਿੰਘ ਬਰਾੜ :** ਸਪੀਕਰ ਸਾਹਿਬ, ਇਹ ਜਾਣ ਕੇ ਰਿਪੋਰਟ ਨੂੰ ਢਿਲੇ ਕਰ ਰਹੇ ਹਨ ਤਾਂ ਕਿ ਇਹ ਸਦਨ ਦੇ ਸਾਹਮਣੇ ਨਾਂ ਆਵੇ ।

## REGARDING THE COMMITTEE ENQUIRING INTO CASES OF GRABBING OF EVACUEE LAND (*Resumption of Discussion*)

**ਕਾਮਰੇਡ ਦਰਸ਼ਨ** ਸਿੰਘ **ਕਨੇਡੀਅਨ** : ਸਪੀਕਰ ਸਾਹਿਬ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਕਲ ਸਾਰੀ ਦਿਹਾੜੀ ਇਸ ਬਾਰੇ ਬਹਿਸ ਹੁੰਦੀ ਰਹੀ । (ਵਿਘਨ) ਮੈਨੂੰ ਇੰਟਰਪਟ ਨਾਂ ਕਰੋ । ਪੰਜ ਸਾਲਾ ਪਲਾਨ ਹੁਣ ਚੇਤੇ ਆਈ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਨਿਕਾਸੀ ਜ਼ਮੀਨ ਦੀ ਨਿਲਾਮੀ ਦੀ ਗਲ ਚਲੀ । ਇਹ ਕਹਿੰਦੇ ਕੀ ਹਨ, ਇਹ ਕਹਿੰਦੇ ਹਨ ਕਿ ਕਮੇਟੀ ਦੇ ਸਾਹਮਣੇ ਟਰਮਜ਼ ਆਫ ਰੈਫਰੈਂਸ ਕੀ ਹਨ ?

**ਸਿਖਿਆ** ਮੰਤਰੀ : ਇਹ ਕੋਈ ਪਰਸਨਲ ਐਕਸਪਲੇਨੇਸ਼ਨ ਨਹੀਂ ਹੈ ।

**ਕਾਮਰੇਡ ਦਰਸ਼ਨ ਸਿੰਘ ਕੈਨੇਡੀਅਨ** : ਸਪੀਕਰ ਸਾਹਿਬ, ਦਸ ਸਾਲ ਤੋਂ ਪੰਜਾਬ ਵਿਚ ਰੌਲਾ ਪੈ ਰਿਹਾ ਹੈ । ਮੈਂ ਕਹਿੰਦਾ ਹਾਂ ਕਿ ਕਿਹੜੀ ਗਲਤ ਗਲ ਕੀਤੀ ਹੈ । ਇਹ ਕਿਸ ਤਰ੍ਹਾਂ ਕਹਿੰਦੇ ਹਨ ਕਿ ਕਮੇਟੀ ਦੀਆਂ ਪ੍ਰੋਸੀਡਿੰਗਜ਼ ਸੀਕਰਟ ਹਨ ।

**Education and Revenue Minister** (Sardar Umrao Singh) : You are a Member of the Committee, You have no right to divulge such information,

**Comrade Darshan Singh Canadian** : Don't interrupt. You have no right to speak.

ਸ੍ਰੀ ਸਪੀਕਰ : ਜਿਹੜੀ ਵੀ ਕੋਈ ਕਮੇਟੀ ਇਨਕੁਆਇਰੀ ਕਰਦੀ ਹੈ ਜਦ ਤਕ ਉਹ ਆਪਣੀਆਂ ਫਾਈਡਿੰਗਜ਼ ਫਾਈਨਲ ਨਹੀਂ ਕਰਦੀ ਇਹ ਕੋਈ ਚੰਗੀ ਗਲ ਨਹੀਂ ਕਿ ਉਸ ਦੀਆਂ ਡੀਟੇਲਜ਼ ਲੀਕ ਆਊਟ ਕੀਤੀਆਂ ਜਾਣ । (ਥੰਪਿੰਗ) (It is not proper to leak out anything about the working of a Committee prior to the finalisation of its findings.)

## PERSONAL EXPLANATION BY COMRADE DARSHAN SINGH CANADIAN

**ਕਾਮਰੇਡ ਦਰਸ਼ਨ ਸਿੰਘ ਕੈਨੇਡੀਅਨ** : ਆਨ ਏ ਪਰਸਨਲ ਐਕਸਪਲੇਨੇਸ਼ਨ, ਸਰ । ਸਪੀਕਰ ਸਾਹਿਬ, ਇਹ ਖਬਰ ਮੈਂ ਨਹੀਂ ਦਿਤੀ । ਇਹ ਤਾਂ ਪਰਤਾਪ ਨੇ ਛਾਪੀ ਹੈ । ਮੈਂ ਨਹੀਂ ਛਪਵਾਈ । ਮੇਰੀ ਪਾਰਟੀ ਦਾ ਰੋਜ਼ਾਨਾ ਅਖਬਾਰ ਨਿਕਲਦਾ ਹੈ, ਵੀਕਲੀ ਨਿਕਲਦਾ ਹੈ ਜੇਕਰ ਮੈਂ ਛਪਵਾਉਣੀ ਹੁੰਦੀ ਤਾਂ ਮੈਂ ਉਹਨਾਂ ਵਿਚ ਛਪਵਾਉਂਦਾ । ਇਹ ਆਪਣੇ ਵਿਚ ਝਾਤੀ ਮਾਰਕੇ ਵੇਖਣ । (ਵਿਘਨ)

ਸਿਖਿਆ ਮੰਤਰੀ : ਤੁਸੀਂ ਆਪ ਹੀ ਕਿਹਾ ਹੈ ।

**ਕਾਮਰਡ ਦਰਸ਼ਨ ਸਿੰਘ ਕੈਨੇਡੀਅਨ** : ਮੈਂ ਕਿਹਾ ਹੈ ਇਹਨਾਂ ਪਾਸ ਫਾਰਮ ਹਨ । ਕੋਈ ਕਹਿੰਦਾ ਹੈ ਕਿ ਚਲੋ ਨੂਰ ਮਹਿਲ ਚਲ ਕੇ ਵੇਖੋ ।......

**ਸ੍ਰੀ ਸਪੀਕਰ** : ਕਨੇਡੀਅਨ ਸਾਹਿਬ, ਇਸ ਤਰ੍ਹਾਂ ਇਥੇ ਨਾਉਂ ਲੈਣਾ ਠੀਕ ਨਹੀਂ ਹੈ । (Canadian Sahib, it is not proper to mention names like this.)

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਠੀਕ ਹੈ ਜੀ, ਮੈਂ ਇਹ ਲਫ਼ਜ਼ ਵਾਪਸ ਲੈਂਦਾ ਹਾਂ । ਮੈਂ ਇਹ ਕਹਿ ਦਿੰਦਾ ਹਾਂ ਕਿ ਨਾ ਤਾਂ ਇਹਨਾਂ ਪਾਸ ਕੋਈ ਫਾਰਮ ਹੈ ਅੌਰ ਨਾ ਹੀ ਇਹ ਸ਼ਰਾਬੀ ਕਬਾਬੀ ਹਨ । (ਥੰਪਿੰਗ) (ਹਾਸਾ)

## REGARDING THE COMMITTEE ENQUIRING INTO CASES OF GRABBING OF EVACUEE LAND

*(Resumption of Discussion)*

ਸਰਦਾਰ ਜਸਵਿੰਦਰ ਸਿੰਘ ਬਰਾੜ : ਸਪੀਕਰ ਸਾਹਿਬ, ਬਦਨਾਮ ਬੰਦਿਆਂ ਦਾ ਨਾਉਂ ਆਉਣਾ ਚਾਹੀਦਾ ਹੈ ਜਿਹੜਾ ਬਦਨਾਮ ਬੰਦਾ ਹੈ ਉਸ ਦਾ ਨਾਉਂ ਜ਼ਰੂਰ ਲਿਆ ਜਾਣਾ ਚਾਹੀਦਾ ਹੈ ਤਾਂਕਿ ਉਸ ਬਾਰੇ ਪਤਾ ਲਗ ਸਕੇ ।

ਸ੍ਰੀ ਸਪੀਕਰ : ਬਰਾੜ ਸਾਹਿਬ, ਮੈਂ ਕਲ ਵੀ ਬੇਨਤੀ ਕੀਤੀ ਸੀ ਕਿ ਹੋ ਸਕਦਾ ਹੈ ਕਿ ਇਹਨਾਂ ਬੰਦਿਆਂ ਨੇ ਕਾਨੂੰਨ ਦੇ ਆਧਾਰ ਤੇ ਹੀ ਜ਼ਮੀਨਾਂ ਲਈਆਂ ਹੋਣ । ਕਿਧਰੇ ਤੁਹਾਡੀ ਸਰਕਾਰ ਵੇਲੇ ਤਾਂ ਨਹੀਂ ਲਈਆਂ ? (ਹਾਸਾ) (Brar Sahib, yesterday also I pointed out that those people might have acquired the lands according to rules. Moreover, they might have acquired these lands during the regime of your party.)

**ਕਾਮਰੇਡ ਸਤਪਾਲ ਡਾਂਗ :** ਸਪੀਕਰ ਸਾਹਿਬ, ਹਾਊਸ ਦੇ ਸਾਹਮਣੇ ਇਕ ਤਜ਼ਵੀਜ਼ ਆਈ ਜਿਹੜੀ ਕਿ ਚੰਗੀ ਤਜ਼ਵੀਜ਼ ਸੀ । ਪਰ ਮੈਨੂੰ ਬੜਾ ਦੁਖ ਹੋਇਆ ਹੈ ਕਿ ਜਿਸ ਤਰ੍ਹਾਂ ਕਿ ਕਲ ਇਹਨਾਂ ਨੇ ਸਾਈਡ ਟਰੈਕ ਕਰਨ ਦੀ ਕੋਸ਼ਿਸ਼ ਕੀਤੀ ਸੀ ਉਸ ਤਰ੍ਹਾਂ ਹੀ ਇਹ ਹੁਣ ਯਤਨ ਕਰ ਰਹੇ ਹਨ । ਕੋਡ ਆਫ ਕੰਡੱਕਟ ਪਹਿਲਾਂ ਬਣਿਆ ਹੋਇਆ ਸੀ । ਹੁਣ ਹੋਰ ਬਣਾ ਦਿਤਾ ਗਿਆ । ਇਹ ਗਲ ਮੰਨੀ ਗਈ ਕਿ ਕਿਸੇ ਪਾਵਰ ਦਾ ਇਸਤੇਮਾਲ ਕਰਕੇ ਕਿਸੇ ਮਨਿਸਟਰ ਨੂੰ ਜਾਇਦਾਦ ਨਹੀਂ ਬਨਾਉਣੀ ਚਾਹੀਦੀ । ਸਪੀਕਰ ਸਾਹਿਬ, ਹੁਣ ਇਹ ਚੀਜ਼ ਵੇਖਣੀ ਹੈ ਕਿ ਆਇਆ ਕਿਸੇ ਮਨਿਸਟਰ ਨੇ ਆਪਣੀ ਤਾਕਤ ਵਰਤ ਕੇ ਕੋਡ ਆਫ ਕੰਡਕਟ ਦੀ ਉਲੰਘਣਾ ਤਾਂ ਨਹੀਂ ਕੀਤੀ । ਜੇਕਰ ਕੀਤੀ ਹੈ ਤਾਂ ਕਿਸ ਕਿਸ ਨੇ ਕੀਤੀ ਹੈ । ਇਸ ਲਈ ਇਸ ਗਲ ਦੀ ਪੜਤਾਲ ਕਰਨ ਵਾਸਤੇ ਇਕ ਕਮੇਟੀ ਬਣਾ ਦਿਤੀ ਜਾਵੇ । ਸਰਦਾਰ ਉਮਰਾਓ ਸਿੰਘ ਜੀ ਸਾਈਡ ਟਰੈਕ ਕਰ ਗਏ ਹਨ । ਸਪੀਕਰ ਸਾਹਿਬ, ਕਮੇਟੀ ਕੋਡ ਆਫ ਕੰਡਕਟ ਲਈ ਨਹੀਂ । ਉਹ ਤਾਂ ਪਹਿਲੋਂ ਹੀ ਬਣਾਈ ਹੋਈ ਹੈ । ਉਹ ਕਮੇਟੀ ਤਾਂ ਇਸ ਗਲ ਦੀ ਇਨਕੁਆਇਰੀ ਵਾਸਤੇ ਬਨਾਉਣੀ ਹੈ ਕਿ ਆਇਆ ਕਿਸੇ ਨੇ ਕੋਡ ਆਫ ਕੰਡਕਟ ਨੂੰ ਮਿਸਯੂਜ਼ ਤਾਂ ਨਹੀਂ ਕੀਤਾ । ਇਸ ਗਲ ਦੀ ਇਨਕੁਆਇਰੀ ਕਰਨ ਲਈ ਇਸ ਹਾਊਸ ਦੀ ਕਮੇਟੀ ਬਣਾਓ ਪਰ ਇਸ ਤੋਂ ਕਾਂਗਰਸ ਪਾਰਟੀ ਦੇ ਲੀਡਰ ਨੱਸ ਗਏ ਹਨ । ਨੇੜੇ ਹੀ ਨਹੀਂ ਆਉਂਦੇ । (ਥੰਪਿੰਗ) (ਵਿਘਨ)

**ਚੌਧਰੀ ਦਰਸ਼ਨ ਸਿੰਘ :** ਸਪੀਕਰ ਸਾਹਿਬ, ਇਤਰਾਜ਼ ਆਏ ਹਨ । ਕੋਡ ਆਫ ਕੰਡਕਟ ਦੋ ਤਰ੍ਹਾਂ ਦਾ ਹੁੰਦਾ ਹੈ । ਇਕ ਤਾਂ ਰਿਟਨ ਹੁੰਦਾ ਹੈ ਔਰ ਇਕ ਅਨਰਿਟਨ ਹੁੰਦਾ ਹੈ । (ਵਿਘਨ) ਜਿਹੜਾ ਅਨਰਿਟਨ ਕੋਡ ਆਫ ਕੰਡਕਟ ਹੁੰਦਾ ਹੈ ਉਹ ਇਸ ਗਲ ਤੇ ਸਾਨੂੰ ਬਾਈਂਡ ਕਰਦਾ ਹੈ ਕਿ ਆਨੈਸਟਲੀ ਪਬਲਿਕ ਦੇ ਸਾਹਮਣੇ ਮੂੰਹ ਕਰਕੇ ਕਹੀਏ ਕਿ ਮੇਰੀ ਇਹ ਵੈਲਿਯੂ ਹੈ । ਕੁਝ ਰਿਪੋਰਟਾਂ ਦੇ ਬਾਰੇ ਵਿਚ ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਲਫਜ਼ ਬਲੰਡਜ਼ ਛਪੀ ਦਸੀ ਗਈ ਹੈ ਉਹ ਗਲਤ ਹੈ । ਅਸਲ ਗਲ ਇਹ ਹੈ ਕਿ ਲੋਕਾਂ ਪਾਸੋਂ ਐਲੀਗੇਸ਼ਨਜ਼ ਕੁਝ ਸੀ.ਪੀ.ਆਈ. ਨੇ ਔਰ ਕੁਛ ਹੋਰ ਲੋਕਾਂ ਨੇ ਪੇਸ਼ ਕੀਤੀਆਂ । ਪਿੰਡਾਂ ਦੇ ਲੋਕਾਂ ਤੋਂ ਅਸੀਂ ਕਈ ਗਲਾਂ ਪੁਛੀਆਂ ਕਿ ਫਲਾਣੇ ਫਲਾਣੇ ਦੇ ਖਿਲਾਫ ਐਲੀਗੇਸ਼ਨਜ਼ ਹਨ ਉਹਨਾਂ ਦੇ ਬਾਰੇ ਤੁਸੀਂ ਕੀ ਕਹਿਣਾ ਚਾਹੁੰਦੇ ਹੋ ? ਇਸ ਦੇ ਬਾਰੇ ਅਖਬਾਰਾਂ ਦੇ ਵਿਚ ਅਸੀਂ ਕੋਈ ਸਟੇਟਮੈਂਟ ਨਹੀਂ ਦਿਤੀ । ਉਸ ਵੇਲੇ ਰਿਪੋਰਟ ਦਾ ਲਫਜ਼ ਵੀ ਨਹੀਂ ਸੀ ਛਪਿਆ । ਜਿਹੜੀਆਂ ਐਲੀਗੇਸ਼ਨਜ਼ ਲੈਵਲ ਹੋਈਆਂ । ਉਹ ਪਬਲਿਕ ਵਲੋਂ ਹੀ ਲੈਵਲ ਹੋਈਆਂ । ਇਸ ਲਈ ਸੀਕਰਿਟ ਨਹੀਂ ਸਨ । ਅੱਜ ਤੋਂ ਦੋ ਸਾਲ ਪਹਿਲਾਂ ਜਿਹੜੀ ਵਿਜੀਲੈਂਸ ਨੇ ਇਨਕੁਆਇਰੀ ਕੀਤੀ ਸੀ ਇਹ ਉਸ ਦੀਆਂ ਫਾਈਡਿੰਗਜ਼ ਹੋ ਸਕਦੀਆਂ ਹਨ । ਪਬਲਿਕ ਦੀਆਂ ਕੰਪਲੇਂਟਸ ਤੇ ਅਸੀਂ ਕੀ ਕੀਤਾ । The Committee was duty bound to tell to the public, with the beat of drums, that these are the allegations.

ਸਪੀਕਰ ਸਾਹਿਬ, ਪਬਲਿਕ ਨੇ ਸਾਨੂੰ ਪੂਰੀ ਕੋਅਪ੍ਰੇਸ਼ਨ ਦਿਤੀ ਹੈ । ਰਿਪੋਰਟਾਂ ਉਤੇ ਕਮੇਟੀ ਸੋਚ ਰਹੀ ਹੈ । ਰਿਪੋਰਟਾਂ ਉਪਰ ਅਜੇ ਕੋਈ ਵੀ ਫੈਸਲਾ ਨਹੀਂ ਹੋਇਆ । ਪਰ ਸਪੀਕਰ ਸਾਹਿਬ, ਕੋਈ ਵੀ ਵਿਤਕਰਾ ਨਹੀਂ ਹੋਵੇਗਾ । ਕਮੇਟੀ ਫੈਸਲਾ ਕਰ ਰਹੀ ਹੈ । ਮੇਰੇ ਨਾਲ ਆਪੋਜ਼ੀਸ਼ਨ ਪਾਰਟੀ ਦੇ ਵੀਰ ਵੀ ਸਨ । ਕਮੇਟੀ ਨੇ ਆਪਣਾ ਵਕਤ ਕੱਢ ਕੇ ਪੰਜ

[ਚੌਧਰੀ ਦਰਸ਼ਨ ਸਿੰਘ]

ਪੰਜ ਮੀਲ ਪੈਦਲ ਚਲ ਕੇ ਫਾਰਮ ਵੇਖੇ ਹਨ । ਸਾਨੂੰ ਮਾਲ ਮਹਿਕਮੇ ਨੇ ਵੀ ਪੂਰੀ ਕੋਆਪ੍ਰੇਸ਼ਨ ਦਿਤੀ ਹੈ । ਕਮੇਟੀ ਨੇ ਆਨੈਸਟਲੀ ਯਤਨ ਕੀਤਾ ਇਨਕੁਆਇਰੀ ਕਰਨ ਦਾ । ਉਹ ਰਿਪੋਰਟ ਕਮੇਟੀ ਸਰਕਾਰ ਨੂੰ ਜਦੋਂ ਦੇਵੇਗੀ ਐਮ. ਐਲ. ਏ. ਸਾਹਿਬਾਨ ਸਰਕਾਰ ਤੇ ਪ੍ਰੈਸ਼ਰ ਪਾਉਣ ਤਾਂਕਿ ਉਹ ਕਾਰਵਾਈ ਛੇਤੀ ਕਰੇ । (ਵਿਘਨ)

(ਇਸ ਸਮੇਂ ਵਿੱਤ ਮੰਤਰੀ ਸਾਹਿਬ ਕੁਝ ਬੋਲਣ ਲਈ ਖੜੇ ਹੋਏ ਪਰ ਸ਼ੋਰ ਹੋਣ ਕਾਰਣ ਫਿਰ ਬੈਠ ਗਏ)

**ਸ੍ਰੀ ਸਪੀਕਰ** : ਸ਼ਰਮਾ ਜੀ ਤੁਸੀਂ ਕੁਝ ਕਹਿਣਾ ਚਾਹੁੰਦੇ ਜੇ ? (Sharma Ji, do you want to say anything ?)

**ਵਿੱਤ ਮੰਤਰੀ** (ਸ੍ਰੀ ਹੰਸ ਰਾਜ ਸ਼ਰਮਾ) : (ਵਿਘਨ) (ਸ਼ੋਰ) ਸਪੀਕਰ ਸਾਹਿਬ, ਮੈਨੂੰ ਦੋ ਮਿੰਟ ਦਿਓ । ਸਪੀਕਰ ਸਾਹਿਬ, ਇਹ ਪ੍ਰਾਪੇਗੰਡਾ ਸਟੰਟ ਹੈ । Sir. let me clarify the position.

**Mr. Speaker** : Mr. Sharma to clarify.

**ਚੌਧਰੀ ਜਗਤ ਰਾਮ** : ਸਪੀਕਰ ਸਾਹਿਬ, ਮੈਂ ਸਿਰਫ ਦੋ ਲਫਜ਼ ਹੀ ਕਹਿਣੇ ਹਨ । ਸਪੀਕਰ ਸਾਹਿਬ, ਇਹਨਾਂ ਨੇ ਗਲ ਕਹੀ ਹੈ ਕਿ ਅਖ਼ਬਾਰਾਂ ਵਿਚ ਖਬਰ ਛਪੀ ਹੈ । ਇਹਨਾਂ ਨੂੰ ਇਸ ਦਾ ਨਹੀਂ ਪਤਾ । ਇਹਨਾਂ ਨੇ ਨਹੀਂ ਛਪਵਾਈ । ਪਰ ਇਹ ਇਕ ਹਕੀਕਤ ਹੈ ਕਿ ਕਮੇਟੀ ਇਨਕੁਆਇਰੀਆਂ ਕਰਦੀ ਰਹੀ ਹੈ । ਲੋਕ ਇਹਨਾਂ ਦੇ ਪਾਸ ਆਉਂਦੇ ਰਹੇ ਹਨ ਔਰ ਇਹ ਕਹਿੰਦੇ ਹਨ ਕਿ ਅਸੀਂ ਦਸਿਆ ਨਹੀਂ ਹੈ । ਬੜੀ ਹੈਰਾਨਗੀ ਦੀ ਗਲ ਹੈ ।

**ਸ੍ਰੀ ਸਪੀਕਰ** : ਚੌਧਰੀ ਸਾਹਿਬ, ਉਹ ਤਾਂ ਕਹਿੰਦੇ ਹਨ ਕਿ ਅਸੀਂ ਤਾਂ ਢੋਲ ਵਜਾਇਆ ਹੈ । (ਵਿਘਨ) (ਥੰਪਿੰਗ) (Chaudhri Sahib, they say that they gave wide publicity to the matter.)

**ਚੌਧਰੀ ਜਗਤ ਰਾਮ** : ਸਪੀਕਰ ਸਾਹਿਬ, ਮੇਰੀ ਗਲ ਸੁਣੋ । ਜੇ ਨਹੀਂ ਸੁਣਦੇ ਤਾਂ ਬੇਨਿਆਈਂ ਕਰਦੇ ਹੋ । ਸਪੀਕਰ ਸਾਹਿਬ, ਜਦੋਂ ਲਿਸਟ ਆਈ ਕਿ ਇਹਨਾਂ ਨੇ ਜ਼ਮੀਨ ਲੈ ਲਈ ਹੈ । ਮੈਂ ਇਹ ਪੁਛਦਾ ਹਾਂ ਕਿ ਉਹਨਾਂ ਵਿਚ ਕਿਸੇ ਗੈਰ-ਹਰੀਜਨ ਦਾ ਨਾਉਂ ਕਿਉਂ ਨਹੀਂ ਆਇਆ ? ਪਰ ਇਹਨਾਂ ਨੇ ਜਿਹੜੇ ਗੈਰ-ਹਰੀਜਨ ਹਨ ਉਹਨਾਂ ਨੂੰ ਪੁਛਿਆ ਤਕ ਨਹੀਂ ਹੈ । ਸਪੀਕਰ ਸਾਹਿਬ, ਕੀ ਹਰੀਜਨਾਂ ਨੂੰ ਇਹਨਾਂ ਨੇ ਫੁਟਬਾਲ ਸਮਝਿਆ ਹੋਇਆ ਹੈ ?

———

## PERSONAL EXPLANATION BY MASTER GURBANTA SINGH

**ਮਾਸਟਰ ਗੁਰਬੰਤਾ ਸਿੰਘ** : ਸਪੀਕਰ ਸਾਹਿਬ, ਮੈਂ ਪਰਸਨਲ ਐਕਸਪਲੇਨੇਸ਼ਨ ਦੇਣ ਦੀ ਕੋਸ਼ਿਸ਼ ਕੀਤੀ ਸੀ ਉਹ ਪਰਸਨਲ ਐਕਸਪਲੇਨੇਸ਼ਨ ਵਿਚ ਹੀ ਰਹਿ ਗਈ ਸੀ । ਮੈਂ ਇਹ ਕਹਿਣਾ ਚਾਹੁੰਦਾ ਸੀ ਕਿ ਇਹਨਾਂ ਨੇ ਗਲਤ ਬਿਆਨੀ ਕੀਤੀ ਸੀ । (ਸ਼ੋਰ) ਸਪੀਕਰ

ਸਾਹਿਬ, ਮੇਰਾ ਇਤਰਾਜ਼ ਇਹ ਹੈ ਕਿ ਇਥੇ ਰਿਪੋਰਟ ਸ਼ਾਇਆ ਕਰਨ ਤੋਂ ਪਹਿਲਾਂ ਜਿਹੜੇ ਆਦਮੀਆਂ ਦਾ ਨਾਉਂ ਲਿਆ ਗਿਆ ਸੀ ਉਹ ਨਹੀਂ ਸੀ ਆਉਣਾ ਚਾਹੀਦਾ ਪਰ ਤੁਸੀਂ ਵੇਖੋ ਕਿ ਹਰੀਜਨਾਂ ਦੇ ਨਾਮ ਹੀ ਲਏ ਜਾਂਦੇ ਹਨ। ਜਿਹੜੇ ਦੂਸਰੇ 25 ਅਫ਼ਸਰ ਹਨ ਜਿਨ੍ਹਾਂ ਦੇ ਕੋਲ ਪੰਜ ਪੰਜ ਸੌ ਏਕੜ ਜ਼ਮੀਨ ਸੀ ਉਹਨਾਂ ਦੇ ਨਾਉਂ ਕਿਉਂ ਨਹੀਂ ਲਏ ਜਾਂਦੇ। ਮੈਂ ਕੈਨੇਡੀਅਨ ਸਾਹਿਬ ਨੂੰ ਇਹ ਕਹਿੰਦਾ ਹਾਂ ਕਿ ਹਰੀਜਨ 10 ਅਫ਼ਸਰ ਸਨ ਉਹਨਾਂ ਦੇ ਨਾਉਂ ਤਾਂ ਆ ਗਏ ਪਰ ਜਿਹੜੇ ਹੋਰ 50 ਗੈਰ ਹਰੀਜਨ ਅਫ਼ਸਰ ਹਨ ਜਿਨ੍ਹਾਂ ਪਾਸ ਪੰਜ-ਪੰਜ ਸੱਤ-ਸੱਤ ਸੌ ਏਕੜ ਜ਼ਮੀਨ ਸੀ ਉਹਨਾਂ ਬਾਰੇ ਕੋਈ ਬੋਲਦਾ ਹੀ ਨਹੀਂ ਹੈ। ਮੇਰੇ ਪਾਸ ਫ਼ਰਿਸਤ ਪਈ ਹੈ।

**ਅਵਾਜ਼ਾਂ** : ਫਿਰ ਪੜ੍ਹ ਦਿਓ ਮਾਸਟਰ ਜੀ।

**ਸ੍ਰੀ ਸਪੀਕਰ** : ਮੈਂ ਬੇਨਤੀ ਕਰਾਂਗਾ ਕਿ ਚੌਧਰੀ ਦਰਸ਼ਨ ਸਿੰਘ ਜੀ ਨੇ ਬੜੇ ਹੀ ਵਿਸਥਾਰ ਦੇ ਨਾਲ ਦਸਿਆ ਹੈ। ਉਹਨਾਂ ਨੇ ਦਸਿਆ ਹੈ ਕਿ ਇਹ ਕਮੇਟੀ ਦੀ ਰਿਪੋਰਟ ਬਿਲਕੁਲ ਨਹੀਂ ਹੈ। ਦੋ ਸਾਲ ਪਹਿਲਾਂ ਵਿਜੀਲੈਂਸ ਡਿਪਾਰਟਮੈਂਟ ਵਲੋਂ ਇਨਕੁਆਇਰੀ ਹੋਈ ਸੀ। ਹੋ ਸਕਦਾ ਹੈ ਕਿ ਉਸ ਦੀਆਂ ਫਾਈਂਡਿੰਗਜ਼ ਹੋਣ।

ਇਸ ਲਈ ਜੋ ਕੁਝ ਬਰਾੜ ਸਾਹਿਬ ਨੇ ਕਿਹਾ ਹੈ ਕੋਈ ਗਲਤ ਬਿਆਨੀ ਨਹੀਂ ਹੈ। (I would point out that hon. Member Chaudhri Darshan Singh, has explained the position in detail. He has stated that it was not the report of the Committee. The information that has come out may be the findings of the enquiry held by the Vigilance Department, two years ago. Therefore, whatever Brar Sahib has said may not be a mis-statement.)

**ਮਾਸਟਰ ਗੁਰਬੰਤਾ ਸਿੰਘ** : ਸਪੀਕਰ ਸਾਹਿਬ, ਇਹ ਗਲਤ ਕਹਿ ਰਹੇ ਹਨ ਇਸ ਕਮੇਟੀ ਦੀ ਟਰਮ ਆਫ ਰੈਫ਼ਰੈਂਸ ਆਪ ਵੇਖ ਲਉ। ਜਿਹੜੀ ਰਿਪੋਰਟ ਅਖਬਾਰਾਂ ਵਿਚ ਛਪੀ ਹੈ ਉਸ ਵਿਚ 50 ਹੋਰ ਦੂਜੇ ਅਫ਼ਸਰਾਂ ਦੇ ਨਾਮ ਨਹੀਂ ਆਏ। ਜਿਨ੍ਹਾਂ ਨੇ ਜ਼ਮੀਨਾਂ ਹੜਪ ਲਈਆਂ ਹਨ ਪਰ ਹਰੀਜਨ ਅਫ਼ਸਰਾਂ ਦੇ ਨਾਮ ਦੇ ਦਿਤੇ ਗਏ ਹਨ। (ਵਿਘਨ)

## MOTION UNDER RULE 16 RE: ADJOURNMENT OF HOUSE *Sine-die*

**Education and Revenue Minister** (Sardar Umrao Singh): Sir, I beg to move—

That the Assembly at its rising this day shall stand adjourned *sine-die.*

**Mr. Speaker**: Motion moved—

That the Assembly at its rising this day shall stand adjourned *sie-die.*

**Mr. Speaker**: Question is—

That the Assembly at its rising this day shall stand adjourned *sine-die.*

*The Motion was carried*

REGARDING THE COMMITTEE ENQUIRING INTO LAND GRAB CASES (*Resumption of Discussion*)

**ਕਾਮਰੇਡ ਸਤਪਾਲ ਡਾਂਗ** : ਮੈਂ, ਸਪੀਕਰ ਸਾਹਿਬ, ਇਹ ਗਲ ਸਪਸ਼ਟ ਕਰ ਦੇਣੀ ਚਾਹੁੰਦਾ ਹਾਂ ਕਿ ਕਮਿਊਨਿਸਟ ਪਾਰਟੀ ਨੇ ਦੇਸ਼ ਦੇ ਪ੍ਰੈਜ਼ੀਡੈਂਟ ਸ੍ਰੀ ਵੀ. ਵੀ. ਗਿਰੀ ਅਤੇ ਪੰਜਾਬ ਦੇ ਗਵਰਨਰ ਸਾਹਿਬ ਸ੍ਰੀ ਪਾਵਟੇ ਨੂੰ 100 ਨਾਮ ਲਿਖ ਕੇ ਦਿਤੇ ਅਤੇ ਪੜ੍ਹ ਕੇ ਵੀ ਸੁਣਾਏ ਸਨ ਕਿ ਇਹ ਹਨ ਜਿਨ੍ਹਾਂ ਨੇ ਲੈਂਡ ਗਰੈਬ ਕੀਤੀ ਹੋਈ ਹੈ ਅਤੇ ਉਹਨਾਂ ਵਿਚ ਓਵਰਵੈਲ-ਮਿੰਗ ਮਜਾਰਟੀ ਗੈਰ ਹਰੀਜਨਾਂ ਦੀ ਹੈ । ਅਸੀਂ ਇਸ ਦੇ ਖਿਲਾਫ਼ ਹਾਂ । ਇਸ ਵਿਚ ਮਾਸਟਰ ਜੀ ਨੂੰ ਕੋਈ ਤੌਖਲਾ ਨਹੀਂ ਹੋਣਾ ਚਾਹੀਦਾ । ਅਸੀਂ ਤਾਂ ਇਹ ਕਹਿੰਦੇ ਹਾਂ ਕਿ ਭਾਵੇਂ ਕੋਈ ਗੈਰ ਹਰੀਜਨ ਹੋਵੇ, ਜਟ ਹੋਵੇ ਜਾਂ ਬ੍ਰਾਹਮਣ ਹੋਵੇ ਨਾ 17 ਏਕੜ ਤੋਂ ਵਧ ਜ਼ਮੀਨ ਮਾਸਟਰ ਜੀ ਪਾਸ ਰਹਿਣ ਦੇਣੀ ਹੈ ਨਾ ਸਰਦਾਰ ਉਮਰਾਓ ਸਿੰਘ ਹੋਰਾਂ ਪਾਸ । ਜਿਨ੍ਹਾਂ ਕੋਲ ਵੀ ਸਾਢੇ 17 ਏਕੜ ਤੋਂ ਵਧ ਜ਼ਮੀਨ ਹੈ ਕਮਿਊਨਿਸਟ ਪਾਰਟੀ ਕਢਵਾਏਗੀ (ਪਰਸ਼ੰਸਾ) ਭਾਵੇਂ ਕੋਈ ਹਰੀਜਨ ਹੋਵੇ ਜਾਂ ਗੈਰ ਹਰੀਜਨ । (ਪਰਸ਼ੰਸਾ) (ਵਿਘਨ)

**ਸਰਦਾਰ ਹਰਚੰਦ ਸਿੰਘ** (ਅਮਲੋਹ, ਐਸ. ਸੀ.) : ਸਤਿਕਾਰਯੋਗ ਸਪੀਕਰ ਸਾਹਿਬ, ਕਲ ਤੋਂ ਇਸ ਹਾਊਸ ਵਿਚ ਇਨਕੁਆਇਰੀ ਕਮੇਟੀ ਬਾਰੇ ਲੈ ਦੇ ਹੋ ਰਹੀ ਹੈ । ਮੈਂ ਇਸ ਗਲ ਨੂੰ ਆਪ ਦੀ ਆਗਿਆ ਨਾਲ ਸਪਸ਼ਟ ਕਰ ਦੇਣਾ ਚਾਹੁੰਦਾ ਹਾਂ । ਜਿਸ ਵਕਤ 'ਬਲਿਟਜ਼' ਵਿਚ ਅਤੇ ਹੋਰ ਅਖਬਾਰਾਂ ਵਿਚ ਖ਼ਬਰਾਂ ਆਈਆਂ ਅਤੇ ਚਰਚਾ ਹੋਇਆ ਕਿ ਹਰੀਜਨਾਂ ਦੇ ਨਾਮ ਤੇ ਕੁਝ ਅਮੀਰ ਆਦਮੀਆਂ ਅਤੇ ਅਸਰਾਂ ਨੇ ਜ਼ਮੀਨਾਂ ਲੈ ਲਈਆਂ ਹਨ ਚਾਹੇ ਨੀਲਾਮੀ ਵਿਚ ਚਾਹੇ ਹੋਰ ਕਿਸੇ ਤਰੀਕੇ ਨਾਲ ਤਾਂ ਗੌਰਮੈਂਟ ਨੇ ਇਕ ਕਮੇਟੀ ਬਣਾ ਦਿਤੀ ਅਤੇ ਉਸ ਕਮੇਟੀ ਨੇ ਸਾਰੇ ਐਮ.ਐਲ.ਏਜ਼., ਸਾਰੇ ਪਾਰਟੀ ਦੇ ਲੀਡਰਾਂ, ਸੰਸਥਾਵਾਂ ਦੇ ਜ਼ਿਲ੍ਹੇਵਾਰ ਦਫਤਰਾਂ ਆਦਿ ਨੂੰ ਚਿਠੀਆਂ ਲਿਖੀਆਂ ਕਿ ਜੇਕਰ ਕਿਸੇ ਦੇ ਬਾਰੇ ਵਿਚ ਇਸ ਸਬੰਧ ਵਿਚ ਕੋਈ ਸ਼ਿਕਾਇਤ ਹੋਵੇ ਤਾਂ ਸਾਨੂੰ ਲਿਖ ਕੇ ਭੇਜੋ । ਜਿਥੇ ਵੀ ਕੋਈ ਲੈਂਡ ਗਰੈਬ ਦਾ ਕੇਸ ਹੋਵੇ ਚਾਹੇ ਹਰੀਜਨ ਹੋਵੇ ਜਾਂ ਗ਼ੈਰ ਹਰੀਜਨ ਹੋਵੇ ਜਿਸ ਨੇ ਕਿਸੇ ਵੀ ਤਰੀਕੇ ਨਾਲ ਇਵੇਂਕਿਊ ਲੈਂਡ ਲਈ ਹੋਵੇ ਉਹ ਮਿਹਰਬਾਨੀ ਕਰਕੇ ਸਾਨੂੰ ਲਿਖ ਕੇ ਭੇਜ ਦੇਣ । ਕਮਿਊਨਿਸਟ ਪਾਰਟੀ ਵਲੋਂ ਅਤੇ ਹੋਰਾਂ ਵਲੋਂ ਸ਼ਿਕਾਇਤਾਂ ਆਈਆਂ । ਸਰਕਾਰ ਪਾਸ ਜਿੰਨੀਆਂ ਸ਼ਿਕਾਇਤਾਂ ਆਈਆਂ ਉਹਨਾਂ ਦੇ ਬਾਰੇ ਵਿਚ ਜਿਥੇ ਜਿਥੇ ਕਮੇਟੀ ਜਾ ਸਕੀ ਜਾ ਕੇ ਇਨਕੁਆਇਰੀ ਕੀਤੀ ਅਜੇ ਇਸ ਕੰਮ ਵਿਚ ਬਹੁਤ ਸਾਰੇ ਜ਼ਿਲ੍ਹੇ ਰਹਿੰਦੇ ਹਨ । ਕਿਉਂਕਿ ਟਾਈਮ ਦੀ ਥੁੜ ਕਾਰਨ ਸਾਰੇ ਜ਼ਿਲ੍ਹਿਆਂ ਵਿਚ ਜਾ ਨਹੀਂ ਸਕੇ ਅਤੇ ਸ਼ਿਕਾਇਤਾਂ ਇੰਨੀਆਂ ਜ਼ਿਆਦਾ ਹਨ ਕਿ ਕਾਫੀ ਵਕਤ ਲਗੇਗਾ । ਕਮੇਟੀ ਜਿਥੇ ਜਿਥੇ ਤੋਂ ਹੋ ਕੇ ਆਈ ਉਥੇ ਇਹ ਵੇਖਿਆ ਹੈ ਕਿ ਸਾਰਿਆਂ ਹਰੀਜਨਾਂ ਦੇ ਪਾਸ ਹੀ ਨਹੀਂ ਦੂਸਰਿਆਂ ਦੇ ਨਾਮ ਤੇ ਵੀ ਜ਼ਮੀਨਾਂ ਹਨ । ਗੈਰ ਹਰੀਜਨਾਂ ਪਾਸ ਵੀ ਹਨ (ਪਰਸ਼ੰਸਾ) ਅਤੇ ਫਿਰ ਕਮੇਟੀ ਨੇ ਇਹ ਗਲ ਆਪਣੇ ਆਪ ਨਹੀਂ ਸਰਕਾਰੀ ਰੀਕਾਰਡ ਵੇਖ ਕੇ ਪੜਤਾਲ ਕਰਨੀ ਹੈ ਅਤੇ ਇਹ ਰਿਪੋਰਟ ਸਰਕਾਰ ਪਾਸ ਦੇ ਦੇਣੀ ਹੈ ਜੋ ਕੁਝ ਰਿਕਾਰਡ ਦੇ ਮੁਤਾਬਿਕ ਹੋਵੇਗਾ । ਕੋਸ਼ਿਸ਼ ਕੀਤੀ ਜਾ ਰਹੀ ਹੈ ਕਿ ਛੇਤੀ ਹੀ ਰਿਪੋਰਟ ਤਿਆਰ ਕਰ ਕੇ ਦੇ ਦਿਤੀ ਜਾਵੇ । ਪਰ ਸ਼ਿਕਾਇਤਾਂ ਜ਼ਿਆਦਾ ਹੋਣ ਕਰਕੇ ਇਹਨਾਂ ਸਾਰੀਆਂ ਨੂੰ ਵੇਖਣ ਵਿਚ ਕਾਫ਼ੀ ਸਮਾਂ ਲਗੇਗਾ । ਕਈ ਮਹੀਨੇ ਲਗ ਸਕਦੇ ਹਨ । ਅਤੇ ਇਹਨਾਂ ਨੂੰ ਚੈਕ ਵੀ ਕਰਨਾ ਹੈ । ਮੈਂ ਇਹ ਦਰਖਾਸਤ ਹਾਊਸ ਅਗੇ ਕਰਾਂਗਾ ਕਿ ਕਮੇਟੀ ਨੇ ਕਿਸੇ ਆਦਮੀ ਦਾ ਜਾਂ ਕਿਸੇ ਪਾਰਟੀ ਦਾ ਨਾਮ ਨਹੀਂ ਲਿਆ

ਕਿ ਫਲਾਣੇ ਆਦਮੀ ਨੇ ਜ਼ਮੀਨ ਦਬਾ ਰਖੀ ਹੋਈ ਹੈ ਜਾਂ ਨਹੀਂ। ਰੈਵੇਨਿਊ ਰਿਕਾਰਡ ਦੇ ਮੁਤਾਬਿਕ ਕਮੇਟੀ ਰਿਪੋਰਟ ਤਿਆਰ ਕਰ ਰਹੀ ਹੈ ਅਤੇ ਇਹ ਸਾਰੀ ਦੀ ਸਾਰੀ ਰੈਵੇਨਿਊ ਮਨਿਸਟਰ ਨੂੰ ਦੇ ਦਿਤੀ ਜਾਵੇਗੀ। ਸਰਕਾਰ ਦੀ ਮਰਜ਼ੀ ਹੈ ਅਗੇ ਜੋ ਸਮਝੇ ਕਾਰਵਾਈ ਕਰੇ। ਬਾਕੀ ਜਿਹੜਾ ਅਖਬਾਰਾਂ ਵਿਚ ਆਉਂਦਾ ਹੈ ਅਤੇ ਜਿਸ ਨਾਲ ਲੋਕਾਂ ਨੂੰ ਖਦਸ਼ਾ ਹੈ ਇਹ ਇਸ ਕਮੇਟੀ ਨੇ ਨਹੀਂ ਦਿਤਾ ਇਹ ਪਹਿਲਾਂ ਕਮੇਟੀ ਬਣਨ ਤੋਂ ਬਹੁਤ ਪਹਿਲਾਂ ਦੀਆਂ ਜਿਹੜੀਆਂ ਖ਼ਬਰਾਂ ਹਨ ਉਹਨਾਂ ਨੂੰ ਮੁੜ ਮੁੜ ਕੇ ਛਾਪਿਆ ਜਾ ਰਿਹਾ ਹੈ। ਨਾ ਇਹ ਕਮੇਟੀ ਦੀ ਰਿਪੋਰਟ ਦੇ ਮੁਤਾਬਿਕ ਹੈ ਅਤੇ ਨਾ ਕਮੇਟੀ ਦੀ ਰਿਪੋਰਟ ਤੇ ਆਧਾਰਿਤ ਹੈ ਕੋਈ ਗੱਲ ਇਸ ਤਰ੍ਹਾਂ ਦੀ ਨਹੀਂ ਅਤੇ ਨਾ ਹੀ ਕਮੇਟੀ ਦੇ ਮੈਂਬਰਾਂ ਨੇ ਦਸੀ ਹੈ। ਇਸ ਵਿਚ ਘਬਰਾਣ ਦੀ ਕੋਈ ਲੋੜ ਨਹੀਂ। ਅਸੀਂ ਰਿਪੋਰਟ ਵਿਚ ਆਪਣੀ ਰਾਏ ਕੋਈ ਨਹੀਂ ਦੇਣੀ। ਇਹ ਤਾਂ ਰਿਕਾਰਡ ਦੀ ਗਲ ਹੈ ਕਿ ਕਿਸੇ ਅਫ਼ਸਰ ਨੇ ਜਾਂ ਕਿਸੇ ਹੋਰ ਨੇ ਕਿਸ ਤਰ੍ਹਾਂ ਜ਼ਮੀਨ ਲਈ ਹੈ। ਇਸ ਲਈ ਮੈਂ ਹਾਊਸ ਪਾਸ ਬੇਨਤੀ ਕਰਾਂਗਾ ਕਿ ਕਮੇਟੀ ਦੇ ਮੈਂਬਰਾਂ ਤੇ ਕੋਈ ਇਤਰਾਜ਼ ਨਹੀਂ ਕਰਨਾ ਚਾਹੀਦਾ। ਇਸ ਲਈ ਮੈਂ ਰਿਕੁਐਸਟ ਕਰਾਂਗਾ ਕਿ ਹਾਊਸ ਦੇ ਮੈਂਬਰਾਂ ਨੂੰ ਕਮੇਟੀ ਦੀ ਰਿਪੋਰਟ ਆਉਣ ਤਕ ਇੰਤਜ਼ਾਰ ਕਰਨਾ ਚਾਹੀਦਾ ਹੈ।

**ਮਾਸਟਰ ਚੰਦ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ। ਮਾਸਟਰ ਜੀ ਨੇ ਕਿਹਾ ਹੈ ਕਿ ਗ਼ੈਰ ਹਰੀਜਨਾਂ ਪਾਸ ਜ਼ਮੀਨ ਕਬਜ਼ੇ ਹੇਠ ਹੈ। ਇਥੇ ਗਲ ਇਵੈਕਿਊ ਲੈਂਡ ਦੀ ਚਲ ਰਹੀ ਹੈ। ਇਹ ਤਾਂ, ਸਪੀਕਰ ਸਾਹਿਬ, ਠੀਕ ਹੈ ਜ਼ਮੀਨ ਹਰੀਜਨ ਅਫਸਰਾਂ ਅਤੇ ਵਡੇ ਵਡੇ ਪੋਲੀਟੀਕਲ ਵਰਕਰਾਂ ਨੇ ਬਹੁਤ ਸਾਰੀ ਮਲ ਕੇ ਰਖੀ ਹੋਈ ਹੈ ਅਤੇ ਨੀਲਾਮੀ ਰਾਹੀਂ ਜਾਂ ਬੋਲੀ ਰਾਹੀਂ ਨਹੀਂ ਲਈ ਇਹ ਜ਼ਮੀਨ ਕਢਣੀ ਚਾਹੀਦੀ ਹੈ ਅਤੇ ਇਸ ਦੇ ਬਾਰੇ ਵਿਚ ਇਨਕੁਆਇਰੀ ਹੋਣੀ ਚਾਹੀਦੀ ਹੈ। (ਵਿਘਨ)

**ਸ੍ਰੀ ਸਪੀਕਰ** : ਫਿਰ ਇਹ ਕਿਸ ਨੂੰ ਵੰਡਣ ? (How should they distribute this land ?)

**ਮਾਸਟਰ ਚੰਦ ਸਿੰਘ** : ਇਹ, ਸਪੀਕਰ ਸਾਹਿਬ, ਖੇਤੀ ਮਜ਼ਦੂਰਾਂ ਅਤੇ ਗਰੀਬ ਹਰੀਜਨਾਂ ਵਿਚ ਵੰਡੀ ਜਾਣੀ ਚਾਹੀਦੀ ਹੈ। ਇਸ ਦੇ ਨਾਲ ਹੀ ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਥੇ [X X X] ਦਾ ਨਾਮ ਲਿਆ ਗਿਆ ਹੈ ਕਿਉਂਕਿ ਉਹ ਆਪ ਇਥੇ ਆਪਣੇ ਆਪ ਨੂੰ ਡਿਫੈਂਡ ਨਹੀਂ ਕਰ ਸਕਦੇ ਇਸ ਲਈ ਉਹਨਾਂ ਦਾ ਨਾਮ ਹਾਊਸ ਦੀ ਕਾਰਵਾਈ ਵਿਚੋਂ ਖਾਰਜ਼ ਕੀਤਾ ਜਾਣਾ ਚਾਹੀਦਾ ਹੈ।

**ਸ੍ਰੀ ਸਪੀਕਰ** : ਇਹ ਠੀਕ ਹੈ ਕਿਉਂਕਿ ਉਹ ਆਪਣੇ ਆਪ ਨੂੰ ਇਸ ਹਾਊਸ ਵਿਚ ਆ ਕੇ ਡਿਫੈਂਡ ਨਹੀਂ ਕਰ ਸਕਦੇ ਇਸ ਲਈ ਉਹਨਾਂ ਦਾ ਨਾਮ ਐਕਸਪੰਜ ਕਰ ਦਿਤਾ ਜਾਵੇ। (Since he cannot defend himself in this House his name should be expunged, from the proceedings of the House.)

---

*Expunged as ordered by the Chair.

**Sardar Ajaib Singh Sandhu** : On a point of order, Sir. ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਕਲ ਦਾ ਇਸ ਗਲ ਬਾਰੇ ਕਾਫੀ ਚਰਚਾ ਹੋ ਰਿਹਾ ਹੈ ਅਤੇ ਅੱਜ ਸਾਢੇ 11 ਵਜੇ ਤੋਂ ਇਹ ਗਲ ਚਲੀ ਆਈ ਹੈ। ਇਸ ਲਈ ਮੇਰੀ ਬੇਨਤੀ ਇਹ ਹੈ ਕਿ ਜਿਹੜਾ ਕੋਡ ਆਫ ਕਾਨਡਕਟ ਬਣਾਇਆ ਜਾਵੇ ਇਹ ਫਿਊਚਰ ਵਾਸਤੇ ਬਣਾਇਆ ਜਾਣਾ ਚਾਹੀਦਾ ਹੈ।

ਜਦ ਦੇਸ਼ ਆਜ਼ਾਦ ਹੋਇਆ, 1947 ਤੋਂ ਬਾਦ ਹੁਣ ਤਕ ਤੁਸੀਂ ਵੇਖ ਲਓ ਕਿ ਕਿੰਨੇ ਹੀ ਸਿਆਸੀ ਬੰਦਿਆਂ ਨੇ ਭਾਵੇਂ ਅਕਾਲੀ ਹੋਣ ਜਾਂ ਪੁਰਾਣੇ ਕਾਂਗਰਸੀ ਹੋਣ ਜਾਂ ਹੁਣ ਦੇ ਕਾਂਗਰਸੀ ਹੋਣ ਐਮ.ਐਲ.ਏ ਬਣ ਕੇ ਵਡੀਆਂ ਵਡੀਆਂ ਫਰਮਾਂ ਬਣਾ ਲਈਆਂ ਹਨ ਕੋਠੀਆਂ ਖੜ੍ਹੀਆਂ ਕਰ ਲਈਆਂ ਹਨ ਅਤੇ ਕਾਰਖਾਨੇ ਲਗਾ ਲਏ ਹਨ। ਇਹ ਜਿਨ੍ਹਾਂ ਨੇ ਵੀ ਨਾਜਾਇਜ਼ ਤੌਰ ਤੇ ਬਣਾਇਆ ਹੈ ਉਸ ਵਾਸਤੇ ਕਮੇਟੀ ਜ਼ਰੂਰ ਹੋਣੀ ਚਾਹੀਦੀ ਹੈ ਕਿਉਂਕਿ ਇਹਨਾਂ ਨੇ ਤਾਂ ਕੋਡ ਆਫ ਕਾਨਡਕਟ ਦੀਆਂ ਜਨਰਲ ਤੌਰ ਤੇ ਧੱਜੀਆਂ ਉੜਾ ਕੇ ਰਖ ਦਿਤੀਆਂ ਹਨ। ਪਿਛਲੇ 26 ਸਾਲਾਂ ਵਿਚ ਜਿਨੀ ਲੈਂਡ ਗਰੈਬਿੰਗ ਕੀਤੀ ਗਈ ਹੈ ਹੁਣ ਉਹਨਾਂ ਨੂੰ ਇਸ ਕਮੇਟੀ ਦੇ ਬਣਾਏ ਜਾਣ ਤੋਂ ਭਜਣਾ ਨਹੀਂ ਚਾਹੀਦਾ। ਜਿਨ੍ਹਾਂ ਨੇ ਨਜਾਇਜ਼ ਗਲਾਂ ਕੀਤੀਆਂ ਹਨ ਉਹੀ ਫਸਣਗੇ। ਇਸ ਲਈ ਬਾਕੀਆਂ ਨੂੰ ਡਰ ਨਹੀਂ ਹੋਣਾ ਚਾਹੀਦਾ। ਇਹ ਕਮੇਟੀ ਬਨਾਉਣ ਵਿਚ ਸਾਨੂੰ ਤੁਹਾਡੀ ਤਜਵੀਜ਼, ਸਪੀਕਰ ਸਾਹਿਬ, ਮਨਜ਼ੂਰ ਹੈ ਕਮਿਊਨਿਸਟ ਪਾਰਟੀ ਨੂੰ ਵੀ ਮਨਜ਼ੂਰ ਹੈ, ਇਸ ਲਈ ਇਸ ਕਮੇਟੀ ਨੂੰ ਬਣਾ ਦੇਣਾ ਚਾਹੀਦਾ ਹੈ। ਕਿਉਂਕਿ ਜਿਹੜਾ ਘਾਲਾ ਮਾਲਾ ਪਿਛਲੇ 25 ਸਾਲਾਂ ਵਿਚ ਕੀਤਾ ਗਿਆ ਹੈ ਉਹ ਨੰਗਾ ਹੋਣਾ ਚਾਹੀਦਾ ਹੈ। ਅਗੇ ਲਈ ਕੋਡ ਆਫ ਕਾਨਡਕਟ ਬਣਾ ਦੇਣਾ ਚਾਹੀਦਾ ਹੈ ਅਤੇ ਪਿਛਲੇ ਲਈ ਕਮੇਟੀ ਕਾਇਮ ਕਰ ਦੇਣੀ ਚਾਹੀਦੀ ਹੈ। ਇਹ ਤਾਂ ਭੱਜ ਗਏ ਹਨ।

ਮੈਂ ਸਮਝਦਾ ਹਾਂ ਕਿਉਂਕਿ ਇਹ ਤਜਵੀਜ਼ ਤੁਹਾਡੇ ਵਲੋਂ ਆਈ ਹੈ ਇਸ ਲਈ ਜੋ ਕਮੇਟੀ ਤੁਸੀਂ, ਸਪੀਕਰ ਸਾਹਿਬ, ਬਣਾਓਗੇ ਸਾਨੂੰ ਉਸ ਦਾ ਪੂਰਾ ਪੂਰਾ ਸਤਿਕਾਰ ਹੈ, ਅਸੀਂ ਤਹਾਨੂੰ ਪੂਰੀ ਪੂਰੀ ਕੋਆਪਰੇਸ਼ਨ ਦੇਵਾਂਗੇ। ਅਸੀਂ ਨਹੀਂ ਭੱਜਾਂਗੇ, ਇਹ ਭਾਵੇਂ ਭੱਜ ਜਾਣ।

**ਵਿੱਤ ਮੰਤਰੀ** (ਸ੍ਰੀ ਹੰਸ ਰਾਜ ਸ਼ਰਮਾ) : ਮੈਂ ਹਾਊਸ ਦੀ ਵਾਕਫੀਅਤ ਲਈ ਇਕ ਅਰਜ਼ ਕਰ ਦੇਣੀ ਚਾਹੁੰਦਾ ਹਾਂ ਕਿ ਇਸ ਤਰ੍ਹਾਂ ਦੀ ਜਦੋਂ ਮੈਂ ਅਪਰ ਹਾਊਸ ਵਿਚ ਹੁੰਦਾ ਸੀ, ਓਥੇ ਵੀ ਇਕ ਕਮੇਟੀ ਬਣੀ ਸੀ, ਇਹ ਕੋਈ 2-3 ਸਾਲ ਹੋ ਗਏ ਉਦੋਂ ਦੀ ਗਲ ਹੈ।

Sir, I want your protection before you give a final verdict.

(*Interruption*)

ਮੈਨੂੰ ਆਪਣੇ ਖ਼ਿਆਲਾਤ ਦਾ ਇਜ਼ਹਾਰ ਕਰ ਲੈਣ ਦਿਉ, ਤੁਸੀਂ ਆਪਣਾ ਫਾਈਨਲ ਵਰਡਿਕਟ ਫੇਰ ਦੇ ਦੇਣਾ (ਇਸ ਵੇਲੇ, ਸ੍ਰੀ ਸਪੀਕਰ ਕੁਝ ਕਹਿਣਾ ਚਾਹੁੰਦੇ ਸੀ) ਇਕ ਹਾਊਸ ਦੀ ਕਮੇਟੀ ਬਣਾਈ ਗਈ ਸੀ ਕਿ ਜਦੋਂ ਹਾਊਸ ਦੇ ਕਿਸੇ ਇਲੈਕਟਿਡ ਰਿਪਰੈਜ਼ੈਂਟੇਟਿਵ ਦੇ ਖਿਲਾਫ ਕੋਈ ਅਰਜ਼ੀ ਆਵੇ ਤਾਂ ਉਹ ਕਮੇਟੀ ਇਨਕੁਆਇਰੀ ਕਰੇ। ਜੇ ਸਾਬਤ ਹੋ ਜਾਵੇ ਤਾਂ ਹਾਊਸ ਉਸ ਨੂੰ ਸਜ਼ਾ ਦੇਵੇ ਉਸ ਕਮੇਟੀ ਦੀ ਰਿਪੋਰਟ ਦੇ ਆਧਾਰ ਤੇ। ਇਸ ਤਰ੍ਹਾਂ ਦੀ ਇਹ

ਕੋਈ 4-5 ਆਦਮੀਆਂ ਦੀ ਕਮੇਟੀ ਬਣਾਈ ਗਈ ਸੀ । ਪਰ ਉਸ ਦੇ ਫੈਸਲੇ ਦੇ ਖਿਲਾਫ ਜਦੋਂ ਕਈ ਸਾਹਿਬਾਨ ਕੋਰਟ ਵਿਚ ਜਾਣਾ ਚਾਹੁੰਦੇ ਸੀ ਤਾਂ ਇਹ ਸਵਾਲ ਉਸ ਕਮੇਟੀ ਦੇ ਸਾਹਮਣੇ ਆਇਆ । ਉਹਨਾਂ ਨੇ ਐਡਵੋਕੇਟ ਜਨਰਲ ਦੀ ਰਾਏ ਨਾਲ, ਇਸ ਕਮੇਟੀ ਦੇ ਪਰਵਿਊ ਵਿਚ 23-24 ਚੀਜ਼ਾਂ ਰਖੀਆਂ ਜਿਹੜੀਆਂ ਕਿ ਹਾਊਸ ਨੇ ਅਡਾਪਟ ਕਰ ਲਈਆਂ । ਪਰ ਫੇਰ ਵੀ ਇਸ ਦੇ ਵਿਚ ਕੁਝ ਲੈਕੂਨਾ ਸੀ । ਉਹ ਇਹ ਕਿ ਜੇ ਉਸ ਕਮੇਟੀ ਵਿਚ ਰੈਜ਼ੋਲਿਊਸ਼ਨ ਪਾਸ ਹੋਵੇ ਅਤੇ ਉਸ ਦੇ ਖਿਲਾਫ ਕੋਈ ਕੋਰਟ ਵਿਚ ਜਾਵੇ ਤਾਂ it will be considered as breach of that resolution which the House has itself adopted and it may impose that discipline on each Member who is elected by the people. Otherwise you cannot touch that Member and that Member can go to the High Court and Supreme Court. I want the Hon. Speaker to devote his attention towards two-three points which are involved in it. ਇਸ ਤਰ੍ਹਾਂ ਇਹ 23-24 ਚੀਜ਼ਾਂ ਉਸ ਵੇਲੇ ਅਡਾਪਟ ਕਰ ਲਈਆਂ ਸੀ । ਇਸ ਦੇ ਆਧਾਰ ਤੇ ਕਿਸੇ ਮੈਂਬਰ ਤੇ ਜੁਰਮ ਸਾਬਤ ਹੋ ਜਾਣ ਤੇ ਹਾਊਸ ਉਸ ਨੂੰ ਸਜ਼ਾ ਦੇ ਸਕਦਾ ਸੀ । ਪਰ ਫੇਰ ਕਈ ਇਕ ਆਨਰੇਬਲ ਮੈਂਬਰਜ਼ ਡੀਫੇਕਟ ਕਰ ਗਏ, ਐਸੇ ਹਾਲਾਤ ਵਿਚ ਚੇਅਰਮੈਨ ਹੈਲਪਲੈਸ ਸੀ, ਬਾਈ ਵਰਚੂ ਆਫ਼ ਰੈਜ਼ੋਲਿਊਸ਼ਨ ਵੀ ਕੁਝ ਨਹੀਂ ਸੀ ਹੋ ਸਕਦਾ । ਬਹੁਤ ਸਾਰੇ ਮੈਂਬਰ ਸਾਹਿਬਾਨ ਦੇ ਯਾਦ ਹੋਵੇਗਾ ਇਕ ਤਾਂ ਸਰਦਾਰ ਪ੍ਰੇਮ ਸਿੰਘ ਲਾਲਪੁਰੇ ਦਾ ਕੇਸ ਸੀ । ਉਸ ਨੂੰ ਹਾਊਸ ਨੇ ਡੀਮਾਨਿਸ਼ ਕੀਤਾ, ਉਸ ਨੂੰ ਕਢਿਆ ਵੀ ਜਾ ਸਕਦਾ ਸੀ ।

**ਇਕ ਮਾਨਯੋਗ ਮੈਂਬਰ** : ਇਹ ਤਾਂ ਉਸ ਫ਼ੈਸਲੇ ਤੋਂ ਬਗੈਰ ਵੀ ਹੋ ਸਕਦਾ ਸੀ ।

**ਵਿੱਤ ਮੰਤਰੀ** : ਮੈਂ ਸਮਝਦਾ ਹਾਂ ਕਿ ਇਸ ਮੈਟਰ ਨੂੰ ਆਰਡੀਨਰੀ ਵੇ ਦੇ ਵਿਚ ਨਾ ਲਿਆ ਜਾਵੇ, ਇਹ ਇਕ ਬੜੀ ਜ਼ਿੰਮੇਵਾਰੀ ਦਾ ਕੰਮ ਹੈ, ਇਸ ਨੂੰ ਹਾਊਸ ਵਿਚ ਪ੍ਰਾਪੇਗੰਡਾ ਸਟੰਟ ਸਮਝ ਕੇ ਨਹੀਂ ਲੈਣਾ ਚਾਹੀਦਾ । ਸੋਚਣਾ ਇਹ ਚਾਹੀਦਾ ਹੈ ਕਿ ਇਮਪਲੀਮੈਂਟ ਕਿਸ ਤਰ੍ਹਾਂ ਕੀਤਾ ਜਾਵੇ । ਜੇਕਰ ਕੋਈ ਲੈਕੂਨਾ ਹੈ, ਜਿਸ ਤਰ੍ਹਾਂ ਪਨਿਸ਼ਮੈਂਟ ਹੋਵੇ, ਉਹ ਕਿਸ ਤਰ੍ਹਾਂ ਦਿੱਤੀ ਜਾਣੀ ਹੈ, ਬਗੈਰ ਹਾਈਕੋਰਟ ਜਾਂ ਸੁਪਰੀਮਕੋਰਟ ਦੀ ਮੁਦਾਖਲਤ ਤੋਂ । ਇਹ ਸਾਰੀਆਂ ਚੀਜ਼ਾਂ ਵਿਚਾਰਨ ਵਾਲੀਆਂ ਹਨ । ਇਹ ਕੋਈ ਸਿੰਪਲ ਮੈਟਰ ਨਹੀਂ । ਜੇਕਰ ਮੇਰੀਆਂ ਇਨ੍ਹਾਂ ਗਲਾਂ ਤੇ ਇਸ ਹਾਊਸ ਦੇ ਸਾਰੇ ਮੈਂਬਰ ਮੁਤਫ਼ਿਕ ਹੋਣ, ਜਿਹੜਾ ਕੋਡ ਆਫ ਕੰਡਕਟ ਇਨ ਦੀ ਹਾਊਸ, ਆਊਟ ਸਾਈਡ ਦੀ ਹਾਊਸ ਹੈ ਉਸ ਵਿਚ ਮੈਂਬਰ ਦੀ ਆਨੈਸਟੀ ਅਤੇ ਇੰਟੈਗਰਿਟੀ ਵੇਖਣ ਦਾ ਵੀ ਖਿਆਲ ਰਖਣਾ ਹੈ । ਅਸੀਂ ਸਾਰੇ ਰਿਸਪਾਂਸੀਬਲ ਆਦਮੀ ਹਾਂ ਰੂਲਜ਼ ਐਂਡ ਰੈਗੂਲੇਸ਼ਨ ਦਾ ਖਿਆਲ ਕਰਦੇ ਹੋਏ ਸਾਨੂੰ ਕੋਈ ਸਟੈਪ ਚੁਕਣੇ ਚਾਹੀਦੇ ਹਨ ਕਿਉਂਕਿ ਅਸੀਂ ਸਾਰੀ ਪਬਲਿਕ ਦੇ ਇਲੈਕਟਿਡ ਰਿਪਰੈਜ਼ੈਂਟੇਟਿਵ ਹਾਂ ।

**Mr. Speaker** : We are elected representatives of the free people. Does it mean that we can do whatever we feel like doing ?

**Finance Minister** : Sir, this is a simple thing for you to say, but it is not so simple. I want to submit with all humility that nobody can blackmail elected representatives and elected representatives do

[Finance Minister]

not have the licence to indulge in corruption. There is a very thin line between the two. I would request you to give a careful thought to this. We can invite Advocate General, Politician and any other person and then we can discuss this problem. We are with you so far as observance of code of conduct is concerned.

**ਸ੍ਰੀ ਸਪੀਕਰ :** ਮੈਂ ਸ਼ਰਮਾ ਜੀ ਦੇ ਖਿਆਲਾਤ ਦਾ ਪੂਰੀ ਤਰ੍ਹਾਂ ਨਾਲ ਏਹਤਰਾਮ ਕਰਦਾ ਹਾਂ । ਸ਼ਰਮਾ ਜੀ ਨੇ ਨਿਹਾਇਤ ਚੰਗੇ ਢੰਗ ਨਾਲ ਅਤੇ ਇਸ ਹਾਊਸ ਦਾ ਪੂਰਾ ਸਨਮਾਨ ਅਤੇ ਸਤਿਕਾਰ ਕਾਇਮ ਰਖਦੇ ਹੋਏ ਆਪਣੇ ਖਿਆਲਾਤ ਦਾ ਇਜ਼ਹਾਰ ਕੀਤਾ ਹੈ । ਇਸ ਦੇ ਨਾਲ ਹੀ ਉਨ੍ਹਾਂ ਨੇ ਕੋਡ ਆਫ ਕੰਡਕਟ ਵਲ ਹੀ ਇਸ਼ਾਰਾ ਕੀਤਾ ਹੈ । ਮੈਂ ਇਨ੍ਹਾਂ ਪੇਚੀਦਗੀਆਂ ਦੇ ਵਿਚ ਪੈਣ ਦੀ ਕੋਈ ਬਹੁਤੀ ਲੋੜ ਨਹੀਂ ਸਮਝਦਾ । ਮੈਂ ਤਾਂ ਸਰਕਾਰ ਨੂੰ ਇਕ ਸਿੰਪਲ ਸੁਝਾਓ ਦਿੱਤਾ ਸੀ । ਉਹ ਵੀ ਤਾਂ, ਕਿ ਗਰੀਬ ਹਰੀਜਨ ਐਮ. ਐਲ. ਏਜ਼ ਨੇ ਪ੍ਰੋਟੈਸਟ ਕੀਤਾ । ਮੇਰਾ ਖਿਆਲ ਸੀ ਕਿ ਕਿਉਂ ਨਾ ਅਸੀਂ ਹਾਊਸ ਦੀ ਇਕ ਕਮੇਟੀ ਬਣਾ ਲਈਏ, ਜਿਸ ਤਰ੍ਹਾਂ ਵੀ ਕਿਸੇ ਦੇ ਖਿਲਾਫ ਕੋਈ ਸ਼ਕਾਇਤ ਆਵੇ ਕੋਈ ਲੈਂਡ ਗਰੇਬ ਕਰਨ ਦੀ ਜਾਂ ਕੋਈ ਹੋਰ ਤਾਂ ਅਸੀਂ ਉਸ ਬਾਰੇ ਆਪ ਹੀ ਕਿਸੇ ਫੈਸਲੇ ਤੇ ਪਹੁੰਚ ਸਕੀਏ । ਮੇਰੀ ਭਾਵਨਾ ਤਾਂ ਮਹਿਜ਼ ਇਤਨੀ ਕੁ ਹੀ ਸੀ ਕਿ ਅਸੀਂ ਇਕ ਆਦਰਸ਼ਕ ਖਿਆਲਾਂ ਦੇ ਆਧਾਰ ਤੇ ਏਥੇ ਕੰਮ ਕਰੀਏ, ਆਪਣੇ ਆਪ ਨੂੰ ਸੁਧਾਰੀਏ, ਜੇ ਕੋਈ ਪੇਚੀਦਾ ਮਸਲਾ ਹੋਵੇ, ਜਿਸ ਤਰ੍ਹਾਂ ਵੀ ਹਾਊਸ ਦਾ ਖਿਆਲ ਹੋਵੇ ਉਸ ਦੇ ਮੁਤਾਬਿਕ ਅਮਲ ਕਰੀਏ । ਅਸੀਂ ਜਨਤਾ ਦੇ ਇਲੈਕਟਿਡ ਨੁਮਾਇੰਦੇ ਹਾਂ ਸਾਡਾ ਫਰਜ਼ ਹੈ ਕਿ ਜਿਸ ਤਰ੍ਹਾਂ ਲੋਕਾਂ ਨੇ ਸਾਨੂੰ ਆਪਣਾ ਵਿਸ਼ਵਾਸ਼ ਦਿੱਤਾ ਹੈ ਅਸੀਂ ਵੀ ਉਸੇ ਤਰ੍ਹਾਂ ਇਸ ਫਰਜ਼ ਨੂੰ ਪੂਰਾ ਕਰੀਏ । ਤਜਵੀਜ਼ ਪਿੱਛੇ ਮੇਰੀ ਤਾਂ ਇਤਨੀ ਕੁ ਹੀ ਭਾਵਨਾ ਸੀ । ਮੈਂ ਸਮਝਦਾ ਹਾਂ ਕਿ ਅਸੀਂ ਹਾਊਸ ਦਾ ਬਹੁਤ ਸਾਰਾ ਵਕਤ ਇਸ ਮੁਆਮਲੇ ਤੇ ਹੀ ਲੈ ਲਿਆ ਹੈ, ਹੁਣ ਅਸੀਂ ਅਜੰਡੇ ਦੇ ਮੁਤਾਬਿਕ ਚਲੀਏ ।

(I have full regard for the ideas of Shri Hans Raj Sharma. He has very duly opened his mind while showing full regard for maintaining the sanctity of the august House. He has also drawn our attention towards the proposal concerning it code of conduct. I had made a simple suggestion and it need not be made complicated. It was made because poor Harijan M.L.As. had protested. I had suggested that the House might set up a Committee of the Members of the House for looking into and disposing of the complaints against the Members, such as those of land grabbing etc. What I meant to propose was that we should set a good example of working and improve our conduct. If however, any complication arises then we should settle it according to the wishes of the House. We are elected representatives of the public and should fully justify the confidence reposed in us by the people. I meant to express only this idea when I made the suggestion.

We have spent a lot of time discussing this matter and now we may proceed according to the agenda.)

**ਚੌਧਰੀ ਦਰਸ਼ਨ ਸਿੰਘ (ਨੂਰਮਹਿਲ) :** ਸਪੀਕਰ ਸਾਹਿਬ, ਮੈਂ ਤੁਹਾਡੇ ਵਿਚਾਰਾਂ ਦੀ ਤਾਈਦ ਕਰਦਾ ਹਾਂ ਅਤੇ ਇਹ ਸੁਝਾਉ ਦੇਂਦਾ ਹਾਂ ਕਿ ਅਗਲੇ ਸੈਸ਼ਨ ਦੇ ਸ਼ੁਰੂ ਹੋਣ ਤੋਂ ਪਹਿਲਾਂ

ਪਹਿਲਾਂ ਹਰ ਇਕ ਅਸੈਂਬਲੀ ਦਾ ਮੈਂਬਰ ਆਪਣੀ ਪ੍ਰਾਪਰਟੀ, ਲਾਇਬਲਿਟੀਜ਼ ਅਤੇ ਅਸੈਟਸ ਇਸ ਹਾਊਸ ਦੀ ਮੇਜ਼ ਤੇ ਰਖੇ, ਉਸ ਤੋਂ ਬਾਅਦ ਹੀ ਜੇ ਕੋਈ ਗਲ ਹੋਵੇ ਤਾਂ ਉਸ ਦੀ ਪੁੱਛ ਪੜਤਾਲ ਹੋ ਸਕਦੀ ਹੈ।

**ਵਿੱਤ ਮੰਤਰੀ** : ਮੇਰੀ ਤਾਂ ਇਹੋ ਰਾਏ ਹੈ ਕਿ ਪਹਿਲਾਂ ਕੋਡ ਆਫ ਕੰਡਕਟ ਅਡਾਪਟ ਕੀਤਾ ਜਾਵੇ ਉਸ ਦੇ ਮੁਤਾਬਿਕ ਸਾਰੀਆਂ ਚੀਜ਼ਾਂ ਹੋਣ।

## DISCUSSION ON APPROACH TO THE FIFTH FIVE YEAR PLAN FOR PUNJAB STATE

**Finance Minister** (Shri Hans Raj Sharma) : Sir, I beg to move—

That the Approach to the Fifth Five Year Plan for Punjab State, which was laid on the Table of the House on the 28th March, 1973, be discussed.

**Mr. Speaker** : Motion moved—

That the Approach to the Fifth Five Year Plan for Punjab State, which was laid on the Table of the House on the 28th March, 1973, be discussed.'

## EXTENSION OF TIME OF THE SITTING

**ਸ਼੍ਰੀ ਸਪੀਕਰ** : ਬਹੁਤ ਵਕਤ ਹੋ ਗਿਆ ਹੈ, ਜੇ ਹਾਊਸ ਦੀ ਆਗਿਆ ਹੋਵੇ ਤਾਂ ਹੁਣ ਤੋਂ ਹੀ ਸਮਾਂ ਵਧਾ ਦਿੱਤਾ ਜਾਵੇ। (We are quite late and if House agrees the time of the sitting may be extended right now.)

**ਵਿੱਤ ਮੰਤਰੀ** : ਇਕ ਘੰਟਾ ਹੋਰ ਵਧਾ ਲਓ।

**Mr. Speaker** : Is it the pleasure of the House ?

(Voices : Yes, Yes)

**ਸ਼੍ਰੀ ਸਪੀਕਰ** : ਹਾਊਸ ਦਾ ਸਮਾਂ ਫਿਲਹਾਲ ਇਕ ਘੰਟਾ ਵਧਾਇਆ ਜਾਂਦਾ ਹੈ। (For the present the time of the sitting of the House is extended by one hour.)

## DISCUSSION ON APPROACH TO THE FIFTH FIVE YEAR PLAN FOR PUNJAB STATE

(Resumption)

**ਕਾਮਰੇਡ ਸੱਤ ਪਾਂਲ ਡਾਂਗ** (ਅੰਮ੍ਰਿਤਸਰ ਪੱਛਮ) : ਸਪੀਕਰ ਸਾਹਿਬ, ਇਹ ਅਪਰੋਚ ਟੂ ਦੀ ਫਾਈਵ ਈਅਰ ਪਲੈਨ ਦਾ ਦਸਤਾਵੇਜ਼ ਸਾਡੇ ਸਾਹਮਣੇ ਰਖਿਆ ਗਿਆ ਹੈ ਇਸ ਨੇ ਸਾਡੇ ਅਗਲੇ 5 ਸਾਲਾਂ ਦੀ ਡਿਵੈਲਪਮੈਂਟ ਤੇ ਅਸਰ ਪਾਣਾ ਹੈ। ਮੈਨੂੰ ਇਸ ਗਲ ਦੀ ਖੁਸ਼ੀ ਹੈ ਕਿ ਅਸੀਂ ਸਰਕਾਰ ਤੋਂ ਮੰਗ ਕੀਤੀ ਸੀ ਕਿ ਇਸ ਸਬੰਧੀ ਦਸਤਾਵੇਜ਼ ਹਾਊਸ ਦੇ ਸਾਹਮਣੇ ਪੇਸ਼ ਕੀਤਾ ਜਾਵੇ ਔਰ ਸਰਕਾਰ ਨੇ ਇਹ ਇਕ ਚੰਗੀ ਗਲ ਕੀਤੀ ਹੈ ਕਿ ਇਹ ਦਸਤਾਵੇਜ਼ ਸਾਡੇ ਸਾਹਮਣੇ ਪੇਸ਼ ਕਰ ਦਿਤੀ ਹੈ।

12.41 (ਇਸ ਵੇਲੇ ਸ਼੍ਰੀ ਡਿਪਟੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

[ਕਾਮਰੇਡ ਸੱਤਪਾਲ ਡਾਂਗ]

ਡਿਪਟੀ ਸਪੀਕਰ ਸਾਹਿਬ, ਇਸ ਡਾਕੂਮੈਂਟ ਵਿਚ ਜਿਹੜੀ ਗਲ ਸਭ ਤੋਂ ਪਹਿਲਾਂ ਦਿਤੀ ਗਈ ਹੈ ਉਹ ਇਹ ਹੈ ਕਿ ਪੰਜਾਬ ਭਾਰਤ ਦਾ ਸਭ ਤੋਂ ਵਧ ਅਮੀਰ ਸੂਬਾ ਹੈ। ਇਸ ਡਾਕੂਮੈਂਟ ਵਿਚ ਡਿਪਟੀ ਸਪੀਕਰ ਸਾਹਿਬ, ਮੈਨੂੰ ਇਸ ਗਲ ਦੀ ਖੁਸ਼ੀ ਹੈ ਕਿ ਕੁਝ ਗਲਾਂ ਕੁਝ ਖਾਮੀਆਂ ਮੰਨੀਆਂ ਗਈਆਂ ਹਨ। ਸਭ ਤੋਂ ਸੂਬਾ ਜੋ ਅਮੀਰ ਹੈ ਉਹ ਪੰਜਾਬ ਮੰਨਿਆ ਗਿਆ ਹੈ। ਡਿਪਟੀ ਸਪੀਕਰ ਸਾਹਿਬ, ਹਿੰਦੁਸਤਾਨ ਦੀ ਕੀ ਹਾਲਤ ਹੋਵੇਗੀ ਜੇ ਇਸ ਦੇ ਸਭ ਤੋਂ ਵਧ ਅਮੀਰ ਸੂਬੇ ਦੇ ਬਾਰੇ ਇਸ ਵਿਚ ਇਹ ਲਿਖਿਆ ਹੈ :

> Judged by the criterion of diversification away from agriculture to industry, the growth pattern in Punjab has not been satisfactory.

ਪਿਛਲੇ 25 ਸਾਲਾਂ ਦੀ ਇਹ ਪੁਜ਼ੀਸ਼ਨ ਹੈ। ਪੰਜਾਬ ਮੁੱਖ ਤੌਰ ਤੇ ਇਕ ਜ਼ਰਾਇਤੀ ਸੂਬਾ ਹੈ। ਸਨਅਤੀ ਪੱਖ ਵਜੋਂ ਇਹ ਬੜੀ ਥੋੜ੍ਹੀ ਤਰੱਕੀ ਕਰ ਸਕਿਆ ਹੈ। ਇਸ ਵਿਚ ਲਿਖਿਆ ਹੈ :

> There has been no serious industrial planning in the State in the past.

ਡਿਪਟੀ ਸਪੀਕਰ ਸਾਹਿਬ, ਇਹ ਬੜੇ ਡੈਮਜਿੰਗ ਕਮੈਂਟਸ ਹਨ ਕਿ ਇੰਡਸਟਰੀ ਦੀ ਪਲੈਨਿੰਗ ਨਹੀਂ ਹੋਈ।

> The industries set up in the State contributes hardly 10.5 (1969-70) per cent to the State income as compared to approximate 30 per cent in Maharashtra.

ਮਹਾਰਾਸ਼ਟਰਾ ਵਿਚ 30% ਆਮਦਨ ਹੈ ਜਦੋਂ ਕਿ ਪੰਜਾਬ ਵਿਚ ਇਹ ਸਿਰਫ਼ 10% ਹੈ। ਡਿਪਟੀ ਸਪੀਕਰ ਸਾਹਿਬ ਸਾਡੇ ਸੂਬੇ ਵਿਚ ਸਿਰਫ 94 ਵਡੇ ਔਰ ਦਰਮਿਆਨੇ ਇੰਡਸਟਰੀ ਦੇ ਯੂਨਿਟਸ ਹਨ। ਸਮਾਲ ਸਕੇਲ ਇੰਡਸਟਰੀ ਵਿਚ ਅਸੀਂ ਪਹਿਲਾਂ ਇਕ ਨੰਬਰ ਤੇ ਸੀ ਹਿੰਦੁਸਤਾਨ ਵਿਚ ਪਰ ਹੁਣ ਸਮਾਲ ਸਕੇਲ ਇੰਡਸਟਰੀ ਵਿਚ ਵੀ ਪੰਜਾਬ ਚੌਥੇ ਨੰਬਰ ਤੇ ਹੈ। ਫਿਰ ਸ਼ਰਮਾ ਸਾਹਿਬ ਨੂੰ ਸਨਅਤੀ ਮਜ਼ਦੂਰਾਂ ਵਲ ਵੀ ਧਿਆਨ ਦੇਣਾ ਚਾਹੀਦਾ ਹੈ। ਇਸ ਵਿਚ ਲਿਖਿਆ ਹੈ :

> Per capita annual earnings of tbe industrial worker in Punjab is hardly Rs. 1,742.00 as compared to all India average of Rs. 2,497.00.

ਹਿੰਦੁਸਤਾਨ ਵਿਚ ਸਨਅਤੀ ਮਜ਼ਦੂਰ ਦੀ ਔਸਤ ਆਮਦਨ 2497 ਰੁਪਏ . ਹੈ ਜਦੋਂ ਪੰਜਾਬ ਦੇ ਸਨਅਤੀ ਮਜ਼ਦੂਰ ਦੀ ਆਮਦਨ 1742 ਰੁਪਏ ਹੈ। ਫਿਰ ਇਥੇ ਗਰੀਨ ਰੈਵੋਲਿਊਸ਼ਨ ਦੀ ਚਰਚਾ ਹੁੰਦੀ ਰਹਿੰਦੀ ਹੈ। ਇਹ ਦਰੁਸਤ ਗਲ ਹੈ ਇਸ ਨੂੰ ਅਗੇ ਵਧਾਣ ਦਾ ਵੀ ਕੋਈ ਇੰਤਜ਼ਾਮ ਨਹੀਂ ਕੀਤਾ ਗਿਆ।

> Furthermore, the benefits, of the growth process in Punjab have not always percolated to all sections of society. In particular, it has failed to lift the poorest strata above the poverty line. In brief, the fruits of progress, particularly those of the green revolution have not been equally shared by all sections of population and by all regions. The richer farmers, with necessary resources......
>
> There is evidence to suggest that as a result of the green revolution, the disparities in income have tended to become more accentuated and, that a large number of marginal and small farmers owning small tracts of land continue to live in abject poverty.

ਇਸ ਹਰੇ ਇਨਕਲਾਬ ਦਾ ਫਾਇਦਾ ਸਾਰੇ ਇਲਾਕਿਆਂ ਨੂੰ ਸਾਰੇ ਲੋਕਾਂ ਨੂੰ ਇਕੋ ਜਿਹਾ ਨਹੀਂ ਹੋਇਆ ਹੈ । ਗਰੀਬ ਜ਼ਿਮੀਂਦਾਰ ਤਾਂ ਅਜੇ ਵੀ ਪਾਵਰਟੀ ਵਿਚ ਰਹਿੰਦੇ ਹਨ । ਅਮੀਰ ਔਰ ਗਰੀਬ ਦਾ ਤਫ਼ਰਕਾ ਅਜੇ ਘਟਿਆ ਨਹੀਂ ਹੈ ਸਗੋਂ ਵਧਿਆ ਹੈ । ਡਿਪਟੀ ਸਪੀਕਰ ਸਾਹਿਬ, ਬੇਜ਼ਮੀਂਨੇ ਮਜ਼ਦੂਰਾਂ ਦੀ ਗਿਣਤੀ ਵਿਚ ਵੀ ਵਾਧਾ ਹੋਇਆ ਹੈ, 1961 ਵਿਚ ਇਨ੍ਹਾਂ ਦੀ ਗਿਣਤੀ 3 ਲੱਖ ਦੇ ਕਰੀਬ ਸੀ ਪਰ ਇਹ ਗਿਣਤੀ 1961 ਤੋਂ 1971 ਦੇ ਵਿਚ ਵਧ ਕੇ ਲਗਭਗ ਦੁਗਣੀ ਹੋ ਗਈ ਹੈ । ਪਿੰਡਾਂ ਦੇ ਲੋਕਾਂ ਵਿਚ 43½% ਪਾਵਰਟੀ ਵਧੀ ਹੈ । ਸਾਡੇ ਸੂਬੇ ਵਿਚ ਜੋ ਹਿੰਦੁਸਤਾਨ ਦਾ ਸਭ ਤੋਂ ਅਮੀਰ ਸੂਬਾ ਮੰਨਿਆ ਜਾਂਦਾ ਹੈ 37% ਲੋਕ ਘਟ ਆਮਦਨ ਦੀ ਹੇਠਲੀ ਲਕੀਰ ਤੋਂ ਵੀ ਹੇਠਾਂ ਹਨ । ਕਿਉਂਕਿ ਪਿੰਡਾਂ ਵਿਚ ਜਿਹੜੇ ਪਾਰਟ ਟਾਈਮ ਇਮਪਲਾਈ ਹਨ ਉਨ੍ਹਾਂ ਨੂੰ ਅੰਡਰ ਐਸਟੀਮੇਟ ਕੀਤਾ ਜਾਂਦਾ ਹੈ । ਫਿਰ ਐਜੂਕੇਟਿਡ ਦੀ ਅਨਇਮਪਲਾਇਮੈਂਟ ਵਧੀ ਹੈ । ਚੌਥੇ ਪਲਾਨ ਸ਼ੁਰੂ ਕਰਨ ਵੇਲੇ ਟੈਕਨੀਕਲ ਅਨਇਮਪਲਾਇਡ ਦੀ ਗਿਣਤੀ 50269 ਸੀ । ਸਿਰਫ 11985 ਨੂੰ ਜਾਬਜ਼ ਮਿਲੀਆਂ ਹਨ ਅਤੇ 38284 ਅਜੇ ਵੀ ਵਿਹਲੇ ਫਿਰਦੇ ਹਨ । ਇਹ ਬੇਕਾਰੀ ਅਜੇ ਸਿਰਫ਼ ਇਕ ਹੈਡ ਦੇ ਹੇਠਾਂ ਹੈ ।

ਫਿਰ, ਡਿਪਟੀ ਸਪੀਕਰ ਸਾਹਿਬ, ਇਸ ਵਿਚ ਕੁਝ ਹੋਰ ਗਲਾਂ ਵੀ ਲਿਖੀਆਂ ਗਈਆਂ ਹਨ । ਲਿਟਰੇਸੀ ਦੀ ਗਲ ਲਓ । ਪੰਜਾਬ ਵਿਚ 1961 ਵਿਚ ਲਿਟਰੇਸੀ ਦੀ ਪ੍ਰਤੀਸ਼ਤ 26.75% ਸੀ ਜਦੋਂ ਕਿ 1971 ਵਿਚ ਇਹ ਵਧ ਕੇ ਸਿਰਫ 33.39% ਹੋਈ ਹੈ । ਵੈਸੇ ਅਨਪੜ੍ਹਾਂ ਦੀ ਗਿਣਤੀ ਇਸ ਸਮੇਂ ਦੇ ਦੌਰਾਨ ਵਧੀ ਹੈ । ਇਸ ਦੇ ਮੁਕਾਬਲੇ ਵਿਚ ਅਸੀਂ ਦੂਜੀਆਂ ਸਟੇਟਸ ਦੀਆਂ ਫਿਗਰਜ਼ ਦੇਖੀਏ ਤਾਂ ਪਤਾ ਲਗਦਾ ਹੈ ਕਿ ਕੇਰਲ ਵਿਚ 60% ਹੈ ਤਾਮਲਨਾਡੂ ਵਿਚ 39.39% ਹੈ ਮਹਾਰਾਸ਼ਟਰਾ ਵਿਚ 39.08% ਹੈ । 1968 ਤੋਂ ਲੈ ਕੇ 1971 ਦੇ ਸਮੇਂ ਦੇ ਦੌਰਾਨ ਅਨਪੜ੍ਹ ਆਦਮੀਆਂ ਦੀ ਗਿਣਤੀ ਵਧੀ ਹੈ ।

ਫਿਰ, ਡਿਪਟੀ ਸਪੀਕਰ ਸਾਹਿਬ, ਸੜਕਾਂ ਦੀ ਗਲ ਲਉ । ਸੜਕਾਂ ਬਾਰੇ ਇਥੇ ਬੜੀਆਂ ਗਲਾਂ ਕੀਤੀਆਂ ਗਈਆਂ ਹਨ ਕਿ ਬੜੀਆ ਸੜਕਾਂ ਬਣਾ ਦਿਤੀਆਂ ਗਈਆਂ ਹਨ । ਪਰ ਇਸ ਬਾਰੇ ਕੁਝ ਆਂਕੜੇ ਮੈਂ ਆਪ ਦੇ ਸਾਹਮਣੇ ਰਖਣਾ ਚਾਹੁੰਦਾ ਹਾਂ ਕਿ ਕੇਰੇਲਾ ਵਿਚ 1969-70 ਤਕ 100 ਮੀਲ ਦੇ ਰਕਬੇ ਪਿਛੇ 53 ਮੀਲ ਸੜਕ ਸੀ । ਤਾਮਲਨਾਡੂ ਵਿਚ 38 ਮੀਲ ਜਦੋਂ ਕਿ ਪੰਜਾਬ ਵਿਚ 1970-71 ਵਿਚ ਵੀ ਇਹ 24 ਮੀਲ ਸੀ । ਇਸ ਤਰ੍ਹਾਂ ਸੜਕਾਂ ਦੇ ਮਾਮਲੇ ਵਿਚ ਵੀ ਪੰਜਾਬ ਬਹੁਤ ਪਿੱਛੇ ਹੈ ।

ਫਿਰ, ਡਿਪਟੀ ਸਪੀਕਰ ਸਾਹਿਬ, ਬਿਜਲੀ ਦੀ ਗਲ ਲਉ । ਪੰਜਾਬ ਵਿਚ 12,188 ਪਿੰਡਾਂ ਵਿਚੋਂ ਸਿਰਫ 6,566 ਪਿੰਡਾਂ ਨੂੰ ਬਿਜਲੀ ਦਿਤੀ ਗਈ ਹੈ । 2,008 ਹਜ਼ਾਰ ਪਿੰਡ ਤਾਂ ਅਜਿਹੇ ਹਨ ਕਿ ਜਿਥੇ ਪੀਣ ਲਈ ਪਾਣੀ ਵੀ ਨਹੀਂ ਮਿਲਦਾ । ਡਿਪਟੀ ਸਪੀਕਰ ਸਾਹਿਬ ਅਜ਼ਾਦੀ ਦੇ 25 ਸਾਲ ਬਾਅਦ ਵੀ ਇਹ ਹਾਲਤ ਹੈ । ਇਸ ਦਾ ਕਾਰਣ ਕੀ ਹੈ ? ਇਸ ਦਾ ਕਾਰਣ ਹੈ ਸਰਕਾਰ ਦੀ ਨੀਤੀ । ਫਿਰ ਡਿਪਟੀ ਸਪੀਕਰ ਗਲ ਹੈ ਗ੍ਰੋਥ ਦੀ । ਪਹਿਲੀ ਗਲ ਤਾਂ ਇਹ ਹੈ ਗ੍ਰੋਥ ਦਾ ਰੇਟ ਬੜਾ ਘਟ ਰਿਹਾ ਹੈ । ਫਿਰ ਜਿਹੜੀ ਗ੍ਰੋਥ ਹੋਈ ਵੀ ਹੈ, ਉਸ ਦਾ ਫ਼ਾਇਦਾ ਗਰੀਬਾਂ ਨੂੰ ਨਹੀਂ ਪਹੁੰਚ ਸਕਿਆ । ਕਿਉਂਕਿ ਡਿਸਟ੍ਰੀ-ਬਿਊਸ਼ਨ ਦਾ ਕੋਈ ਚੰਗਾ ਸਿਸਟਮ ਨਹੀਂ ਸੀ । ਇਹ ਜੋ 5 ਸਾਲਾਂ ਦੇ ਪਲਾਨ ਦਾ ਡਾਕੂਮੈਂਟ ਦਿਤਾ ਗਿਆ ਹੈ ਇਸ ਵਿਚ ਲਿਖਿਆ ਹੈ ਡਿਸਟ੍ਰੀਬਿਊਸ਼ਨ ਦੇ ਇਨਸਟੀਚੂਸ਼ਨ

[ਕਾਮਰੇਡ ਸੱਤਪਾਲ ਡਾਂਗ]

ਨਾ ਹੋਣ ਕਰਕੇ ਡਿਸਟ੍ਰੀਬਿਊਸ਼ਨ ਨਾ-ਬਰਾਬਰੀ ਨਾਲ ਹੁੰਦੀ ਹੈ। ਇਸ ਨਾਲ ਸੋਸ਼ਲ ਜਸਟਿਸ ਦਾ ਜੋ ਟੀਚਾ ਹੈ ਉਹ ਵੀ ਪੂਰਾ ਨਹੀਂ ਹੁੰਦਾ ਅਤੇ ਗ੍ਰੋਥ ਦਾ ਟੀਚਾ ਵੀ ਪੂਰਾ ਨਹੀਂ ਹੁੰਦਾ।

ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਦੇ ਨਿਸ਼ਾਨੇ ਚੰਗੇ ਹਨ ਪਰ ਇਹ ਪੂਰੇ ਹੋਣਗੇ ਨਹੀਂ। ਇਨ੍ਹਾਂ ਨੇ ਕਿਹਾ ਹੈ ਕਿ 1974-75 ਵਿਚ ਬਿਜਲੀ ਸਾਰੇ ਪਿੰਡਾਂ ਵਿਚ ਚਲੀ ਜਾਏਗੀ, ਠੀਕ ਹੈ। ਪਰ ਡਾਕੂਮੈਂਟਸ ਪਲੈਨ ਤੋਂ ਬਿਨਾਂ ਮਸਲਾ ਹੱਲ ਨਹੀਂ ਹੋਏਗਾ। ਇਨ੍ਹਾਂ ਨੇ ਕਿਹਾ ਹੈ ਦਸ ਹਜ਼ਾਰ ਤਕ ਦੀ ਆਬਾਦੀ ਵਿਚ ਡਿਸਪੈਂਸਰੀ ਹੋਵੇਗੀ। ਤੀਹ ਹਜ਼ਾਰ ਦੀ ਆਬਾਦੀ ਤਕ ਹੈਲਥ ਸੈਂਟਰ ਹੋਵੇਗਾ। ਪੰਜ ਸਾਲਾ ਪਲਾਨ ਵਿਚ 6-11 ਸਾਲ ਦੇ ਬੱਚੇ 85% ਸਕੂਲਾਂ ਵਿਚ ਜਾਣਗੇ ਅਤੇ 11-14 ਏਜ ਗਰੁਪਦੇ ਬੱਚੇ ਵੀ 85% ਸਕੂਲਾਂ ਵਿਚ ਜਾਣਗੇ। ਟੀਚਰ ਦੀ ਰੇਸ਼ੋ 6-11 ਦੇ ਏਜ ਗਰੁੱਪ ਵਿਚ 1:50 ਤੋਂ ਘਟਾਕੇ 1:40 ਕਰ ਦਿਤੀ ਜਾਏਗੀ। ਇਹ ਟੀਚੇ ਠੀਕ ਹਨ। ਪਰ ਅੱਗੇ ਜੋ 25 ਸਾਲ ਵਿਚ ਕੰਮ ਕਰਨ ਦਾ ਟੀਚਾ ਨਿਕਲਿਆ ਹੈ ਉਹੀ ਹੀ ਮੁੜ ਮੁੜ ਕੇ ਨਾ ਹੋਵੇ। ਜਿਹੜੀ ਸਟ੍ਰੇਟਜੀ ਇਸ ਪੰਜ ਸਾਲਾ ਪਲਾਨ ਵਿਚ ਦਸੀ ਹੈ ਉਹ ਗਲਤ ਹੈ। ਜੋ ਅੱਗੇ 25 ਸਾਲਾਂ ਵਿਚ ਹੋਇਆ ਹੈ ਉਹੀ ਹੀ ਹੁਣ ਹੋਣ ਦਾ ਡਰ ਹੈ। ਸੈਂਟਰ ਦੀ ਪਲੈਨਿੰਗ ਕਮਿਸ਼ਨ ਨੇ ਇਸ ਨੂੰ ਮੰਨ ਲਿਆ ਹੈ। ਜਿੰਨੀ ਦੇਰ ਤਕ ਅਮੀਰੀ ਤੇ ਸੱਟ ਨਹੀਂ ਮਾਰੀ ਜਾਵੇਗੀ ਉਨੀ ਦੇਰ ਤਕ ਗਰੀਬੀ ਦੂਰ ਨਹੀਂ ਹੋ ਸਕਦੀ ਹੈ। ਅੱਜ ਇਹ ਡਾਕੂਮੈਂਟ ਇਸ ਗਲ ਨੂੰ ਨਹੀਂ ਮੰਨਦਾ ਹੈ। ਪੰਜ ਸਾਲਾ ਯੋਜਨਾ ਲਈ ਅਪਰੋਚ ਡਾਕੂਮੈਂਟ ਦਿਤਾ ਗਿਆ ਹੈ। ਉਹਦੀ ਆਊਟਲੈ ਕਿੰਨੀ ਹੈ, ਇਹ ਨਹੀਂ ਦਸਿਆ ਗਿਆ ਹੈ। ਰਿਸੋਰਸਿਜ਼ ਮੋਬੇਲਾਈਜ਼ੇਸ਼ਨ ਕੀ ਹੋਣੀ ਹੈ, ਇਹਦੀ ਕੀ ਨੀਤੀ ਹੋਵੇਗੀ, ਇਸ ਬਾਰੇ ਇਹ ਸਾਈਲੈਂਟ ਹੈ। ਅਮੀਰਾਂ ਨੂੰ ਹਿੱਟ ਕਰਨ ਲਈ ਹਾਲੇ ਹਿੰਮਤ ਨਹੀਂ ਹੈ। ਚਾਰ ਕਰੋੜ ਰੁਪਏ ਦੇ ਟੈਕਸ ਲਗਾਏ ਗਏ ਹਨ, ਦੋ ਕਰੋੜ ਰੁਪਏ ਪੈਸੰਜਰ ਟੈਕਸ ਲਈ ਇਕ ਕਰੋੜ ਰੁਪਿਆ ਮਾਰਕਿਟ ਫੀਸ ਵਧਾ ਕੇ (ਵਿਘਨ) ਮੈਂ ਤਾਂ ਕਹਿੰਦਾ ਹਾਂ ਕਿ ਬੰਸੀ ਲਾਲ ਤੋਂ ਹੀ ਸਬਕ ਸਿਖ ਲਵੋ ਉਹਨੇ ਰਾਜ ਕਮੇਟੀ ਦੀ ਸਿਫਾਰਿਸ਼ ਮੰਨ ਲਈ ਹੈ ਅਤੇ 5 ਕਰੋੜ ਰੁਪਏ ਲੈਂਡ ਰੈਵੀਨਿਊ ਵਿਚ ਵਾਧਾ ਕਰਕੇ ਲੈ ਲਏ ਹਨ। ਇਹ ਅਮੀਰ ਕਿਸਾਨਾਂ ਤੇ ਲਗੇਗਾ। ਇਥੇ ਪੰਜ ਸਾਲਾ ਪਲਾਨ ਵਿਚ ਮੋਬੇਲਾਈਜ਼ੇਸ਼ਨ ਆਫ ਰਿਸੋਰਸਿਜ਼ ਅਤੇ ਟੈਕਸੇਸ਼ਨ ਦੀ ਨੀਤੀ ਕੀ ਹੋਵੇਗੀ, ਇਹ ਇਸ ਵਿਚ ਹੈ ਨਹੀਂ। ਇਥੇ ਸੈਂਟਰ ਤੋਂ ਫਾਈਨੈਂਸ ਕਮਿਸ਼ਨ ਆਇਆ ਜਿਹੜਾ ਕਿ ਹਿੰਦੁਸਤਾਨ ਦੀ ਸਰਕਾਰ ਨੇ ਮੁਕੱਰਰ ਕੀਤਾ ਹੋਇਆ ਸੀ। ਉਹਦੇ ਸਾਹਮਣੇ ਸਾਡੇ ਮੁੱਖ ਮੰਤਰੀ ਸਾਹਿਬ ਪੇਸ਼ ਹੋਏ, ਉਹਨੂੰ ਕੀ ਕਿਹਾ ਕਿ ਐਗਰੀਕਲਚਰ ਸੈਕਟਰ ਵਿਚ ਦਸ ਸਾਲਾਂ ਲਈ ਕੋਈ ਨਵਾਂ ਟੈਕਸ ਨਹੀਂ ਲਗਾਉਣਾ ਚਾਹੀਦਾ ਹੈ। ਐਗਰੀਕਲਚਰ ਸੈਕਟਰ ਵਿਚ ਅਮੀਰ, ਦਰਮਿਆਨੇ ਅਤੇ ਗਰੀਬ ਕਿਸਾਨ ਆਉਂਦੇ ਹਨ। ਜਿਹੜਾ ਲੈਂਡ ਲਾਰਡ ਤਬਕਾ ਹੈ ਜੇ ਉਸ ਉਤੇ ਟੈਕਸ ਨਹੀਂ ਲਗਾਉਗੇ ਤਾਂ ਰਿਸੋਰਸਿਜ਼ ਮੋਬਾਲਾਈਜ਼ੇਸ਼ਨ ਨਹੀਂ ਹੋਏਗੀ। ਇਹ ਜਿਹੜਾ ਗਰੀਬੀ ਹਟਾਉ ਦਾ ਨਾਅਰਾ ਹੈ ਇਹ ਪੂਰਾ ਨਹੀਂ ਹੋਵੇਗਾ।

ਇਸ ਤਰ੍ਹਾਂ ਹੀ ਇਕ ਪੁਆਇੰਟ ਹੈ ਇਨਸਟੀਚੂਸ਼ਨਲ ਚੇਂਜਿਜ਼ ਦਾ, ਪਾਵਰਟੀ ਕਿਸ ਤਰ੍ਹਾਂ ਹਟੇਗੀ। ਪਿੰਡਾਂ ਵਿਚ ਕਿਹਾ ਗਿਆਂ ਹੈ ਕਿ ਥਰੂ ਇਨਸਟੀਚੂਸ਼ਨਲ ਚੇਂਜਿਜ਼। ਪਿੰਡਾਂ ਵਿਚ ਕੀ ਹੋਏਗਾ ਰੈਡੀਕਲ ਰਿਫਾਰਮਜ਼, ਬਿਲਕੁਲ ਠੀਕ ਹੈ। ਪਰ ਅੱਗੇ ਲੈਂਡ ਰਿਫਾਰਮਜ਼ ਕਿਉਂ ਫੇਲ੍ਹ ਹੋਏ। ਹੁਣ ਸੀਲਿੰਗ ਦਾ ਕਾਨੂੰਨ ਕਿਸ ਤਰ੍ਹਾਂ ਨਾਲ ਲਾਗੂ ਹੋਣਾ ਹੈ (ਵਿਘਨ)

ਮੁਜ਼ਾਰਿਆਂ ਨੂੰ ਬਚਾਉਣ ਲਈ ਕਾਨੂੰਨ ਅੰਨ੍ਹਾ ਹੈ, ਇਸ ਵਿਚ ਇਕ ਲਫਜ਼ ਵੀ ਨਹੀਂ। ਪਲੈਨਿੰਗ ਕਮਿਸ਼ਨ ਨੇ ਟਾਸਕ ਫੋਰਸ ਬਣਾਇਆ ਹੈ। ਇਹਦੇ ਬਾਰੇ ਪਰਸੋਂ ਹੀ 'ਟਰੀਬਿਊਨ' ਵਿਚ ਛਪਿਆ ਹੈ, 'ਟਰੀਬਿਊਨ' ਨੇ ਐਡੀਟੋਰੀਅਲ ਲਿਖਿਆ ਹੈ :

> In no sphere of public activity, says the Planning Commission's Task Force on Agrarian Relations, has the hiatus between precept and practice, between policy and pronouncements and actual execution been as great as in the domain of land reform.

ਜਿੰਨੇ ਕਾਨੂੰਨ ਬਣੇ ਹਨ ਉਹਦਾ ਕੋਈ ਸਿੱਟਾ ਨਹੀਂ ਨਿਕਲਿਆ ਹੈ। ਦੂਜੇ ਅੱਗੇ ਜਾ ਕੇ ਕਹਿੰਦਾ ਹੈ। ਇਸ ਕਮਿਸ਼ਨ ਨੇ ਕਿਹਾ ਹੈ ਕਿ ਮੇਨ ਰੀਜ਼ਨ ਲੈਕ ਆਫ ਪੁਲੀਟੀਕਲ ਵਿਲ ਹੈ। ਉਸਨੇ ਕਿਹਾ ਹੈ :

> The main reason is lack of political will. The survey reveals that no State has provided a suitable administrative organization or kept the relevant wing in proper trim through in-service training and refresher courses.

ਡਿਪਟੀ ਸਪੀਕਰ ਸਾਹਿਬ, ਸਬਕ ਸਿੱਖਣਾ ਚਾਹੀਦਾ ਹੈ ਕਿ ਪੁਲੀਟੀਕਲ ਵਿਲ ਕੀ ਹੋਏਗੀ। ਸੀਲਿੰਗ ਬਿਲ ਵਿਚ ਲੜਕੇ ਅਤੇ ਲੜਕੀਆਂ ਨੂੰ ਅੱਡ ਯੂਨਿਟ ਕਰਾਰ ਦੇ ਦਿਤਾ ਗਿਆ ਹੈ। ਇਹ ਸੀਲਿੰਗ ਬਿਲ ਦਾ ਸਾਰਾ ਪਰਪਜ਼ ਹੀ ਡਿਫੀਟ ਕਰਦਾ ਹੈ। (ਵਿਘਨ) ਕਾਂਗਰਸ ਵਰਕਿੰਗ ਕਮੇਟੀ ਤਿੰਨ ਵਾਰ ਮੀਟਿੰਗਾਂ ਕਰ ਚੁਕੀ ਹੈ। ਜੇ ਪਾਪੂਲਰ ਕਮੇਟੀਆਂ ਨਾ ਬਣਾਈਆਂ ਗਈਆਂ, ਜਿਸ ਦੀ ਕਿ ਇਸ ਵਿਚ ਕੋਈ ਗੁੰਜਾਇਸ਼ ਨਹੀਂ, ਤਾਂ ਸਿਵਾਏ ਇਸ ਦੇ ਕਿ ਰੈਡੀਕਲ ਐਗਰੇਰੀਅਨ ਰਿਫਾਰਮਜ਼ ਹੋਵੇ ਹੋਰ ਕੁਝ ਨਹੀਂ ਹੋਣਾ। ਜੋ ਪਲੈਨਿੰਗ ਕਮਿਸ਼ਨ ਨੇ ਟਾਸਕ ਫੋਰਸ ਬਾਰੇ ਮੰਨਿਆ ਹੈ ਉਹ ਵੀ ਇਥੇ ਨਹੀਂ ਹੈ। ਸ਼ਰਮਾ ਜੀ ਨੇ ਏ. ਸੀ. ਸੀ. ਵਿਚ ਬਹੁਤ ਕਿਹਾ ਕਿ ਐਡਮਨਿਸਟ੍ਰੇਸ਼ਨ ਚੇਂਜ ਕੀਤੀ ਜਾਵੇ ਕਿਉਂਕਿ ਬਿਊਰੋਕ੍ਰੇਸੀ ਬਹੁਤ ਹੈ। ਫੇਰ ਇਹ ਬਿਊਰੋਕ੍ਰੇਸੀ ਨੂੰ ਚੇਂਜ ਕਿਉਂ ਨਹੀਂ ਕਰਦੇ। ਅੰਗਰੇਜ਼ਾਂ ਵੇਲੇ ਦਾ ਸਿਸਟਮ ਹੀ ਚਲਦਾ ਆ ਰਿਹਾ ਹੈ ਅਤੇ ਇਹ ਜਾਬ ਓਰੀਐਂਟਿਡ ਨਹੀਂ ਹੈ। ਇਹ ਚੈਕ ਓਰੀਐਂਟਿਡ ਸਿਸਟਮ ਹੈ। ਇਸ ਨੂੰ ਤਬਦੀਲ ਕਿਉਂ ਨਹੀਂ ਕਰਦੇ। ਇਹ ਐਡਮਨਿਸਟ੍ਰੇਸ਼ਨ ਇਸ ਕਿਸਮ ਦਾ ਹੈ ਕਿ ਪਤਾ ਨਹੀਂ ਚੰਗੇ ਅਫਸਰ ਕਿਸ ਤਰ੍ਹਾਂ ਆਪਣਾ ਗੁਜ਼ਾਰਾ ਕਰਦੇ ਹਨ। ਲੈਂਡ ਰਿਫਾਰਮਜ਼ ਕਿਸ ਤਰ੍ਹਾਂ ਨਾਲ ਲਾਗੂ ਹੋ ਸਕੇਗਾ (ਵਿਘਨ) ਨਿਲਾਮੀ ਬਾਰੇ ਬਹੁਤ ਕੁਝ ਕਿਹਾ ਗਿਆ ਹੈ। 10 ਮਾਰਚ, 1973 ਨੂੰ 'ਮੇਨ ਸਟ੍ਰੀਮ' ਰਸਾਲੇ ਵਿਚ ਪੰਜਾਬ ਲੈਂਡ ਟੂ ਹਰੀਜਨ ਤੇ ਪ੍ਰੀਤਮ ਸਿੰਘ ਨੇ ਐਡੀਟੋਰੀਅਲ ਲਿਖਿਆ ਹੈ। ਰਿਸਟ੍ਰਿਕਸ਼ਨ ਆਕਸ਼ਨ ਬਾਰੇ ਕਿਹਾ ਹੈ ਕਿ ਗਰੀਬ ਹਰੀਜਨ ਨੂੰ ਜ਼ਮੀਨ ਨਹੀਂ ਲਭਦੀ। ਜੇ ਉਹ ਲੈ ਲੈਂਦਾ ਹੈ ਤਾਂ ਕੁਝ ਚਿਰ ਬਾਅਦ ਉਸਨੂੰ ਆਪਣੀ ਜ਼ਮੀਨ ਦਾ ਤੀਜਾ ਹਿੱਸਾ ਖਾਲੀ ਕਰਨਾ ਪੈਂਦਾ ਹੈ। ਆਪਣੀ ਸਰਕਾਰ ਦੀ ਕਮੇਟੀ ਦੀ ਸਰਵੇ ਹੀ ਦੇਖ ਲਵੋ। (ਵਿਘਨ) ਖੇਤ ਮਜ਼ਦੂਰਾਂ ਵਾਸਤੇ ਇਨ੍ਹਾਂ ਨੇ ਬੜੀ ਕਿਰਪਾ ਕੀਤੀ ਕਿ ਨੋਟੀਫਿਕੇਸ਼ਨ ਕੀਤਾ। ਇਸ ਦੀ ਮੈਂ ਤਾਰੀਫ ਕੀਤੀ (ਵਿਘਨ) ਨਿਹਾਲ ਸਿੰਘਵਾਲਾ ਵਿਖੇ ਕੀ ਹੋਇਆ ਉਥੇ ਝੂਠੇ ਮੁਕੱਦਮੇ ਚਲਾਏ ਗਏ ਅਤੇ ਗਰੀਬਾਂ ਨੂੰ ਕਿਹਾ ਗਿਆ ਕਿ ਜਿਸ ਨੇ 3 ਰੁਪਏ ਦਿਹਾੜੀ ਕੰਮ ਕਰਨਾ ਹੈ ਉਹ ਕਰੇ। ਇਸੇ ਤਰ੍ਹਾਂ ਹੀ ਇੰਡਸਟਰੀ ਵਰਕਰਜ਼ ਨੂੰ ਸ਼ਰਮਾ ਜੀ ਨੇ ਕਹਿ ਦਿਤਾ ਹੈ ਕਿ 125 ਰੁਪਏ ਤੋਂ ਵਧ ਨਹੀਂ ਦੇਣੇ। ਜੇ ਹੜਤਾਲ ਹੁੰਦੀ ਹੈ ਤਾਂ (ਵਿਘਨ) ਉਥੇ ਗੁੰਡਿਆਂ ਨੂੰ ਬੁਲਾ ਕੇ ਉਨ੍ਹਾਂ ਗਰੀਬਾਂ ਨੂੰ ਕੁਟਵਾ ਦਿਤਾ ਜਾਂਦਾ ਹੈ। ਇਹ ਲੇਬਰ ਪਾਲਿਸੀ

[ਕਾਮਰੇਡ ਸੱਤਪਾਲ ਡਾਂਗ]

ਬਦਲਣ ਦੀ ਲੋੜ ਹੈ। (ਵਿਘਨ) ਗਰੋਥ ਰੇਟ ਬਾਰੇ ਕਿਹਾ ਹੈ ਕਿ ਐਗਰੀਕਲਚਰ ਵਿਚ 6% ਹੋਏਗੀ ਅਤੇ ਇੰਡਸਟਰੀ ਵਿਚ 12% ਹੋਵੇਗੀ। ਐਗਰੀਕਲਚਰ ਵਿਚ ਜਿਥੇ ਕਿ ਵੀਟ੍ਹ ਰੈਵੋਲੂਸ਼ਨ ਹੋਏਗਾ ਉਥੇ ਇਹ ਰੇਟ ਮੇਨਟੇਨ ਕਰਨਾ ਮੁਸ਼ਕਿਲ ਹੋਏਗਾ। ਹੋਰ ਕਈ ਫਸਲਾਂ ਵਿਚ ਜਿਵੇਂ ਕਿ ਦਾਲਾਂ, ਕਪਾਹ, ਗੰਨਾ ਆਦਿ ਵਿਚ ਵਾਧਾ ਨਹੀਂ ਹੋਇਆ। ਇਸ ਲਈ ਇਹ ਰੇਟ 6% ਤੋਂ ਵਧ ਸਕਦਾ ਹੈ। ਗਰੀਬ ਕਿਸਾਨਾਂ ਨੂੰ ਦਰਮਿਆਨੇ ਕਿਸਾਨਾਂ ਨੂੰ ਟਿਊਬਵੈੱਲ ਲਗਾ ਕੇ ਦੇਣੇ ਚਾਹੀਦੇ ਹਨ। ਧੰਨੀ ਲੈਂਡਲਾਰਡ ਨੂੰ ਜੋ ਫੈਸਿਲਿਟੀਜ਼ ਦਿਤੀਆਂ ਜਾਂਦੀਆਂ ਹਨ, ਇਸ ਨੀਤੀ ਤੇ ਗੌਰ ਕਰਨ ਦੀ ਲੋੜ ਹੈ। ਇਸ ਸਾਰੀਆਂ ਚੀਜ਼ਾਂ ਬਾਰੇ ਅਪਰੋਚ ਪਲੈਨ ਵਿਚ ਕੋਈ ਇੰਡੀਕੇਸ਼ਨ ਨਹੀਂ ਹੈ। ਇਸ ਲਈ, ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਵਲ ਮੁੜ ਸੋਚਣ ਦੀ ਲੋੜ ਹੈ।

ਇਸ ਤੋਂ ਇਲਾਵਾ ਇਸ ਵਿਚ ਇਕ ਹੋਰ ਗਲ ਦਾ ਜ਼ਿਕਰ ਹੈ ਅਸੈਂਸ਼ਲ ਕਾਮੋਡਿਟੀਜ਼ ਵਲਨਰੇਬਲ ਸੈਕਸ਼ਨ ਨੂੰ ਦਿਆਂਗੇ (ਵਿਘਨ) ਬੜਾ ਚੰਗਾ ਹੈ, ਪਬਲਿਕ ਡਿਸਟ੍ਰੀਬਿਊਸ਼ਨ ਸਿਸਟਮ ਕਰੋ। ਪਰ ਤੁਹਾਡੇ ਕੋਲ ਖੰਡ ਨਹੀਂ ਹੈ। ਲੋਕਾਂ ਨੂੰ ਖੰਡ ਦੇਣ ਵਾਸਤੇ 500 ਗਰਾਮ ਤੋਂ ਵਧ ਤੁਹਾਡੇ ਕੋਲ ਖੰਡ ਨਹੀਂ ਹੈ। ਹੋਰ ਵੀ ਕਈ ਚੀਜ਼ਾਂ ਦੀ ਸ਼ਾਰਟੇਜ ਹੈ। ਜਿੰਨੀ ਦੇਰ ਤਕ ਸਾਰੀ ਸਪਲਾਈ ਸਰਕਾਰ ਕੰਟ੍ਰੋਲ ਨਹੀਂ ਕਰੇਗੀ ਉਨੀਂ ਦੇਰ ਤਕ ਨਿਰੀ ਡਿਸਟ੍ਰੀਬਿਊਸ਼ਨ ਨਾਲ ਲੋਕਾਂ ਨੂੰ ਚੀਜ਼ਾਂ ਨਹੀਂ ਮਿਲਣਗੀਆਂ। ਸਾਰੀ ਸਪਲਾਈ ਸਰਕਾਰ ਦੀ ਹੋਣੀ ਚਾਹੀਦੀ ਹੈ। ਬਲੈਕ ਕਿਉਂ ਹੁੰਦੀ ਹੈ। ਸੀਮੇਂਟ ਹੈ ਨਹੀਂ। ਕੰਪਨੀ ਨੇ 12 ਰੁਪਏ ਬੋਰੀ ਕੀਮਤ ਰਖੀ ਹੈ ਅਤੇ ਅੱਗੇ 36 ਰੁਪਏ ਬੋਰੀ ਦੇ ਹਿਸਾਬ ਨਾਲ ਇਹ ਮਾਰਕੀਟ ਵਿਚ ਵਿਕਦੀ ਪਈ ਹੈ। ਇਸ ਪਾਸੇ ਕੋਈ ਠੋਸ ਕਦਮ ਚੁਕਣੇ ਚਾਹੀਦੇ ਹਨ। ਸਾਡੀ ਬਹੁਤ ਲੜਾਈ ਤੋਂ ਬਾਅਦ ਹਿੰਦ ਸਰਕਾਰ ਨੇ ਅਨਾਜ ਔਰ ਚੌਲਾਂ ਦਾ ਥੋਕ ਵਪਾਰ ਆਪਣੇ ਹੱਥ ਵਿਚ ਲਿੱਤਾ ਹੈ।

ਡਿਪਟੀ ਸਪੀਕਰ ਸਾਹਿਬ, ਮੈਂ ਉਨ੍ਹਾਂ ਮਨਿਸਟਰ ਸਾਹਿਬਾਨ ਨੂੰ ਕਹਾਂਗਾ ਕਿ ਜਿਹੜੇ ਫੈਸਲੇ ਕੀਤੇ ਹਨ ਉਸ ਦੇ ਵਿਚ ਕਈ ਮਘੋਰੇ ਹਨ। ਜੇ ਇਸ ਨੂੰ ਲਾਗੂ ਕਰਨਾ ਹੈ ਤਾਂ ਇਸ ਨੂੰ ਜਿਹੜੀਆਂ ਤਾਕਤਾਂ ਸੈਬੋਟੇਜ ਕਰ ਰਹੀਆਂ ਹਨ, ਸੈਬੋਟੇਜ ਕਰਨ ਵਾਲੀਆਂ ਤਾਕਤਾਂ ਬਹੁਤ ਹਨ, ਉਨ੍ਹਾਂ ਤਾਕਤਾਂ ਨੂੰ ਕਾਬੂ ਕਰਨਾ ਚਾਹੀਦਾ ਹੈ। ਜਨਸੰਘ ਮਹਿੰਗਾਈ ਦੇ ਬਾਰੇ ਕਹਿ ਰਿਹਾ ਹੈ। ਉਹ ਵਿਊਪਾਰੀਆਂ ਦੇ ਹੱਕ ਵਿਚ ਕਹਿ ਰਿਹਾ ਹੈ ਕਿ ਥੋਕ ਵਿਉਪਾਰ ਵਿਉਪਾਰੀਆ ਦੇ ਕੋਲ ਰਹਿਣ ਦਿੱਤਾ ਜਾਵੇ ਅਤੇ ਇਸ ਨੂੰ ਸਰਕਾਰ ਆਪਣੇ ਹੱਥ ਵਿਚ ਨਾ ਲਵੇ। ਸੰਤ ਫਤਹਿ ਸਿੰਘ ਨੇ ਕਿਹਾ ਸੀ ਕਿ ਅਨਾਜ ਦਾ ਥੋਕ ਵਿਉਪਾਰ ਸਰਕਾਰ ਆਪਣੇ ਹੱਥ ਵਿਚ ਲਵੇ ਪਰ ਹੁਣ ਇਨ੍ਹਾਂ ਦੀਆਂ ਜਿਹੜੀਆਂ ਜਥੇਬੰਦੀਆਂ ਹਨ ਉਹ ਕਹਿੰਦੀਆਂ ਹਨ ਕਿ ਸਿੰਗਲ ਜ਼ੋਨ ਸਟੇਟ ਨਹੀਂ ਹੋਣੀ ਚਾਹੀਦੀ। (ਵਿਘਨ) ਕਿਹਾ ਜਾਂਦਾ ਹੈ ਕਿ ਵਿਉਪਾਰੀਆਂ ਦੇ ਹੱਥ ਵਿਚ ਥੋਕ ਵਿਉਪਾਰ ਰਹਿਣ ਦਿੱਤਾ ਜਾਵੇ। (ਵਿਘਨ) ਮੈਂ ਕਹਿੰਦਾ ਹਾਂ ਕਿ ਅਗਰ ਤੁਸੀਂ ਆਪਣੀ ਇਹ ਪਾਲਿਸੀ ਲਾਗੂ ਕਰਨੀ ਹੈ ਤਾਂ ਇਸ ਨੂੰ ਤਕੜੇ ਹੋ ਕੇ ਕਰੋ ਅਤੇ ਜਿਹੜੇ ਵੈਸਟਿਡ ਇੰਟਰੈਸਟ ਹਨ ਭਾਵੇਂ ਉਹ ਟਰੇਡਰਜ਼ ਹਨ ਜਾਂ ਕੋਈ ਬਿੱਗ ਲੈਂਡ ਲਾਰਡਜ਼ ਹਨ ਜਿਹੜੇ ਕਹਿੰਦੇ ਹਨ ਕਿ ਕਣਕ ਮੰਡੀ ਵਿਚ ਨਾ ਆਵੇ ਉਨ੍ਹਾਂ ਦੇ ਖਿਲਾਫ ਡੱਟਕੇ ਖੜੋਣਾ ਚਾਹੀਂਦਾ ਹੈ। ਪੁਲੀਟੀਕਲ ਵਿੱਲ ਹੋਣੀ ਚਾਹੀਦੀ ਹੈ। ਜੇ ਤੁਸੀਂ ਇਸ ਤਰ੍ਹਾਂ ਨਾ ਕੀਤਾ ਤਾ ਇਹ ਸਕੀਮ ਅਧੂਰੀ ਰਹਿ ਜਾਵੇਗੀ। ਇਸ ਤਰ੍ਹਾ ਇਹ ਸਕੀਮ ਡਿਫੀਟ ਹੋ ਜਾਵੇਗੀ।

(ਵਿਘਨ) ਜੇ ਥੋਕ ਵਿਉਪਾਰੀ ਰਿਟੇਲਰ ਬਣ ਜਾਵੇ ਉਸ ਦੇ ਹੱਥ ਵਿਚ ਤਾਕਤ ਆ ਜਾਵੇ ਤਾਂ ਉਹ ਲੁਟਣ ਦੀ ਕੋਸ਼ਿਸ਼ ਕਰਨਗੇ । ਇਸ ਲਈ ਮੈਂ ਖਰਬੰਦਾ ਜੀ ਨੂੰ ਕਹਾਂਗਾ ਕਿ ਉਹ ਇਸ ਪਾਸੇ ਧਿਆਨ ਦੇਣ । ਸ਼ਹਿਰਾਂ ਦੇ ਜਿਹੜੇ ਪਰਚੂਣ ਵਪਾਰੀ ਹਨ ਉਨ੍ਹਾਂ ਨੂੰ ਸਿੱਧਾ ਦੇਵੇ ਅਤੇ ਵੱਡਿਆਂ ਦੇ ਆਖੇ ਲੱਗ ਕੇ ਦੂਸਰੇ ਪਾਸੇ ਨਾ ਚਲੇ ਜਾਉ । (ਵਿਘਨ) ਫਿਰ ਇਹ ਕਹਿੰਦੇ ਹਨ ਕਿ ਜਿਸ ਦੀ ਜ਼ਮੀਨ ਹੋਵੇ ਉਸ ਦੇ ਲਈ ਵੀ ਕੁਝ ਸਟਾਕ ਹੋਵੇ । ਪਰਚੂਣ ਵਾਲੇ ਲਈ ਤਾਂ ਸੌ ਕੁਇੰਟਲ ਰੱਖ ਦਿੱਤਾ । ਪਰ ਇਹ ਕਹਿੰਦੇ ਹਨ ਕਿ ਜਿਹੜੇ ਜ਼ਮੀਨ ਦੇ ਮਾਲਿਕ ਹਨ ਉਨ੍ਹਾਂ ਦੇ ਲਈ ਕੋਈ ਹੱਦ ਨਹੀਂ ਰੱਖਣੀ । ਫੂਡ ਕਾਰਪੋਰੇਸ਼ਨ ਆਫ ਇੰਡੀਆ ਦੇ ਸਭਾਪਤੀ ਨੇ ਕੱਲ੍ਹ ਜੋ ਕਿਹਾ ਸੀ ਉਹ ਅਖਬਾਰ ਵਿਚ ਆਇਆ ਹੈ । ਉਸ ਨੇ ਕਿਹਾ ਕਿ ਸਾਡਾ ਗੁਜ਼ਾਰਾ ਨਹੀਂ ਹੋਵੇਗਾ, ਇਸ ਲਈ ਉਥੇ ਵੀ ਹੱਦ ਮਿਥਣੀ ਚਾਹੀਦੀ ਹੈ । ਜਿਹੜੇ ਵੱਡੇ ਵੱਡੇ ਆਦਮੀ ਅਨਾਜ ਰੱਖਦੇ ਹਨ ਉਨ੍ਹਾਂ ਕੋਲੋਂ ਉਹ ਅਨਾਜ ਕਢਾਉ । ਤਾਂ ਹੀ ਇਹ ਤੁਹਾਡੀ ਸਕੀਮ ਕਾਮਯਾਬ ਹੋਵੇਗੀ ਨਹੀਂ ਤਾਂ ਇਹ ਸੈਬੋਟੇਜ਼ ਹੋ ਜਾਵੇਗੀ । ਸਪੀਕਰ ਸਾਹਿਬ, ਅਨਾਜ ਦੀ ਥੋਕ ਵਿਉਪਾਰ ਦੀ ਗੱਲ ਹੈ । ਇਕੱਲੇ ਅਨਾਜ ਦੀ ਥੋਕ ਵਿਉਪਾਰ ਕਿਉਂ ? ਛੋਲੇ ਦਾ ਵੀ ਕਰੋ । ਕਿਸਾਨ ਨੂੰ ਠੀਕ ਭਾਅ ਦਿਉ । ਛੋਲਾ, ਚੌਲ ਅਤੇ ਕਣਕ ਆਦਿ ਦਾ ਸਾਰੇ ਅਨਾਜ ਦਾ ਥੋਕ ਵਿਉਪਾਰ ਕਰੋ । ਇਸ ਦੇ ਵਿਚ ਹੀ ਬਾਜਰਾ, ਜਵਾਰ, ਮੱਕੀ ਆਉਣੇ ਚਾਹੀਦੇ ਹਨ । ਇਹ ਨਾ ਹੋਵੇ ਕਿ ਕੀਮਤਾਂ ਚੜ੍ਹ ਜਾਣ । ਇਕੱਲੀ ਕਣਕ ਦੇ ਬਾਰੇ ਹੀ ਇਸ ਤਰ੍ਹਾਂ ਕਿਉਂ ? ਇਸ ਲਈ ਚੌਲ, ਕਣਕ ਆਦਿ ਸਾਰੇ ਅਨਾਜ ਦਾ ਥੋਕ ਵਿਉਪਾਰ ਸਰਕਾਰ ਨੂੰ ਆਪਣੇ ਹੱਥ ਵਿਚ ਲੈਣਾ ਚਾਹੀਦਾ ਹੈ । ਜਿਹੜੇ ਸੈਬੋਟੇਜ਼ ਕਰਨ ਵਾਲੇ ਹਨ ਉਨ੍ਹਾਂ ਤੇ ਕਾਬੂ ਕਰਨਾ ਚਾਹੀਦਾ ਹੈ । ਇਥੇ ਅਜਿਹੇ ਵੀ ਹਨ ਜਿਹੜੇ ਆਪਣੇ ਆਪ ਅੱਗੇ ਲਗ ਕੇ ਆਟੇ ਆਦਿ ਦੀ ਕਿੱਲਤ ਪੈਦਾ ਕਰਦੇ ਹਨ । ਇਸ ਲਈ ਇਹ ਸਾਰਾ ਸਟਾਕ ਸਰਕਾਰੀ ਖੇਤਰ ਵਿਚ ਹੋਣਾ ਚਾਹੀਦਾ ਹੈ ਤਾਂ ਹੀ ਇਹ ਸਕੀਮ ਕਾਮਯਾਬ ਹੋਵੇਗੀ । ਹਿੰਦੁਸਤਾਨ ਦੇ ਪ੍ਰਧਾਨ ਮੰਤਰੀ ਨੇ ਕਿਹਾ ਕਿ ਅਗਰ ਇਹ ਸਕੀਮ ਫੇਲ੍ਹ ਹੋ ਗਈ ਤਾਂ ਇਸ ਦੇ ਕਨਸੀਕੁਐਂਸਿਜ਼ ਕਾਫੀ ਮਾੜੇ ਹੋਣਗੇ । ਇਸ ਲਈ ਇਸ ਸਕੀਮ ਨੂੰ ਲਾਗੂ ਕਰਨ ਵਿਚ ਜਿਹੜੇ ਇਸ ਨੂੰ ਸੈਬੋਟੇਜ਼ ਕਰਦੇ ਹਨ ਉਨ੍ਹਾਂ ਤੇ ਕਾਬੂ ਕਰੋ । ਇਹ ਕਹਿੰਦੇ ਹਨ ਕਿ 125 ਰੁਪਏ ਕੁਇੰਟਲ ਦਾ ਭਾਅ ਹੋਵੇ । ਇਸ ਤਰ੍ਹਾਂ ਸੌ ਜਾਂ 125 ਰੁਪਏ ਕਹਿਣਾ ਠੀਕ ਨਹੀਂ ਹੈ । (ਵਿਘਨ) ਇਕ ਪਾਸੇ ਤਾਂ ਇਸ ਤਰ੍ਹਾਂ ਕਿਹਾ ਜਾਂਦਾ ਹੈ ਅਤੇ ਦੂਜੇ ਪਾਸੇ ਇਹ ਗਰੀਬੀ ਹਟਾਓ ਦਾ ਕਹਿ ਰਹੇ ਹਨ, ਇਸ ਲਈ ਇਹ ਦੋ ਗੱਲਾਂ ਮੁਤਜ਼ਾਦ ਹਨ । ਇਸ ਤਰ੍ਹਾਂ ਇਹ ਗੱਲ ਠੀਕ ਨਹੀਂ ਹੈ । ਕਣਕ ਦੇ ਬਾਰੇ ਵਿਚ ਕਿਸਾਨ ਨੂੰ 67 ਦਾ ਭਾਅ ਮਿਲ ਰਿਹਾ ਹੈ । (ਵਿਘਨ) ਇਹ ਠੀਕ ਹੈ ਕਿ ਕਿਸਾਨ ਨੂੰ ਭਾਅ ਵਾਜਬ ਮਿਲਣਾ ਚਾਹੀਦਾ ਹੈ । ਸਪੀਕਰ ਸਾਹਿਬ, ਅੱਜ ਲੋੜ ਹੈ ਸਾਡੇ ਦੇਸ਼ ਵਿਚ ਲੜਾਈ ਦੀ । ਟਾਟੇ ਅਤੇ ਬਿਰਲੇ ਦੇ ਖਿਲਾਫ ਮੋਰਚਾ ਲਾਉਣ ਦੀ ਲੋੜ ਹੈ । ਤਾਂ ਕਿ ਖਾਦ ਸਸਤੇ ਕੀਤੇ ਜਾਣ ਅਤੇ ਹੋਰ ਇਨਪੁਟਸ ਸਸਤੇ ਮਿਲਣ । ਗਰੀਬ ਕਿਸਾਨ ਇਤਨੇ ਮਹਿੰਗੇ ਨਹੀਂ ਖਰੀਦ ਸਕਦਾ । ਬਿਜਲੀ ਸਸਤੀ ਕੀਤੀ ਜਾਵੇ । ਇਹ ਜਿਹੜਾ ਬਿਜਲੀ ਦਾ ਟੈਰਿਫ ਹੈ, ਕਿਉਂ ਨਹੀਂ ਗਰੀਬ ਅਤੇ ਦਰਮਿਆਨੇ ਕਿਸਾਨ ਲਈ ਬਿਜਲੀ ਸਸਤੀ ਕੀਤੀ ਜਾਂਦੀ । ਕਰਜ਼ੇ ਤੇ ਸੂਦ ਘਟਾਉ । ਅਤੇ ਜਿਹੜੇ ਇਨ-ਪੁਟਸ ਹਨ ਉਹ ਸਸਤੇ ਕੀਤੇ ਜਾਣ । ਉਸ ਦੇ ਲਈ ਰੈਮਿਊਨਰੇਟਿਵ ਪ੍ਰਾਈਸ ਹੋਵੇ । (ਘੰਟੀ) ਪਰ ਇਹ ਚੀਜ਼ ਇਸ ਦੇ ਵਿਚ ਕਿਤੇ ਨਹੀਂ ਹੈ । ਇਸ ਲਈ ਕੋਈ ਅਪਰੋਚ ਅਪਣਾਉਣੀ ਪਵੇਗੀ ।

[ਕ੍ਰਾਮਰੇਡ ਸੱਤਪਾਲ ਡਾਂਗ]

ਡਿਪਟੀ ਸਪੀਕਰ ਸਾਹਿਬ, ਮੈਂ ਐਡਮਨਿਸਟਰੇਸ਼ਨ ਦਾ ਜ਼ਿਕਰ ਕੀਤਾ ਸੀ । ਐਡਮਨਿਸਟਰੇਸ਼ਨ ਨੂੰ ਸੁਧਾਰਨ ਦੇ ਲਈ ਬੁਨਿਆਦੀ ਤਬਦੀਲੀਆਂ ਚਾਹੀਦੀਆਂ ਹਨ । ਪਰ ਇਹ ਪੰਜ ਸਾਲਾ ਪਲਾਨ ਇਸ ਦੇ ਬਾਰੇ ਬਿਲਕੁਲ ਚੁਪ ਹੈ । ਇਸ ਦੇ ਵਿਚ ਕੋਈ ਪੁਲੀਟੀਕਲ ਵਿੱਲ ਨਹੀਂ ਜਾਪਦੀ । ਗੁਜਰਾਲ ਕਮਿਸ਼ਨ ਨੇ ਮੋਗੇ ਦੀ ਘਟਨਾ ਵਿਚ ਗੁੰਡਿਆਂ ਅਤੇ ਪੁਲਿਸ ਵਿਚ ਆਪਸ ਵਿਚ ਸਾਜ਼ਬਾਜ਼ ਬਾਰੇ ਕਿਹਾ । ਪਰ ਕੀ ਕੋਈ ਕਾਰਵਾਈ ਹੋਈ ? ਕੋਈ ਕਾਰਵਾਈ ਨਹੀਂ ਹੋਈ । ਮੁਕਤਸਰ ਵਿਚ ਗਿਆਨੀ ਜ਼ੈਲ ਸਿੰਘ ਮੁੱਖ ਮੰਤਰੀ ਜੀ ਗਏ । ਇਨ੍ਹਾਂ ਨੇ ਉਨ੍ਹਾਂ ਨੂੰ ਕਿਹਾ ਕਿ ਤੁਹਾਡੇ ਨਾਲ ਬੜੀ ਜ਼ਿਆਦਤੀ ਹੋਈ ਹੈ । ਪਰ ਹੋਇਆ ਕੁਝ ਨਹੀਂ । ਲੜਕੀਆਂ ਨੂੰ ਨੰਗਾ ਕੀਤਾ ਗਿਆ । ਪਰ ਇਸ ਦੇ ਬਾਰੇ ਕਾਂਗਰਸ ਦੇ ਸ੍ਰੀ ਕ੍ਰਿਸ਼ਨ ਕਾਂਤ ਨੇ ਜੋ ਕਿਹਾ ਹੈ ਉਹ ਇਨ੍ਹਾਂ ਨੂੰ ਪਤਾ ਹੈ । ਪਰ ਗਿਆਨੀ ਜੀ ਨੇ ਇਸ ਦੇ ਉਲਟ ਉਨ੍ਹਾਂ ਤਿੰਨਾਂ ਅਫਸਰਾਂ ਨੂੰ ਤਰੱਕੀ ਦੇ ਦਿਤੀ ਹੈ । ਇਸ ਲਈ ਐਡਮਨਿਸਟਰੇਸ਼ਨ ਦੇ ਸੁਧਾਰ ਬਾਰੇ ਕੁਝ ਕਰੋ । ਅਜਿਹੀਆਂ ਨੀਤੀਆਂ ਬਦਲੋ । ਪਰ ਇਸ ਦੇ ਬਾਰੇ ਇਸ ਪਲਾਨ ਦੇ ਵਿਚ ਕੁਝ ਨਹੀਂ ਕੀਤਾ ਗਿਆ । ਇਸ ਤੋਂ ਅੱਗੇ ਐਜੂਕੇਸ਼ਨ ਦੇ ਬਾਰੇ ਕਿਹਾ ਗਿਆ ਹੈ। ਪਰ ਇਸ ਦੀਆਂ ਬੁਨਿਆਦੀ ਗੱਲਾਂ ਦੇ ਬਾਰੇ ਨਹੀਂ ਕਿਹਾ ਗਿਆ । ਇਸ ਵੇਲੇ ਇਲੀਟਰੇਸੀ ਨੂੰ ਦੂਰ ਕਰਨਾ ਹੈ । ਇਲੀਟਰੇਸੀ ਨੂੰ ਕੱਢਣਾ, ਘਟਾਉਣਾ ਹੈ । ਪਿੰਡਾਂ ਵਿਚੋਂ ਇਲੀਟਰੇਸੀ ਦੂਰ ਕਰਨੀ ਚਾਹੀਦੀ ਹੈ । ਇਸ ਲਈ ਉਥੇ ਸਕੂਲ, ਹਸਪਤਾਲ ਆਦਿ ਹੋਣੇ ਚਾਹੀਦੇ ਹਨ । ਇਸ ਚੀਜ ਨੂੰ ਇਲੀਟਰੇਸੀ ਨਾਲ ਲਿੰਕ ਕਰਕੇ ਜਿਹੜੇ ਵਧ ਇਲੀਟਰੇਸੀ ਦੂਰ ਕਰਨ ਉਨ੍ਹਾਂ ਨੂੰ ਪਰੈਫਰੈਂਸ ਦਿਉ । ਤਾਂਕਿ ਇਹ ਚੀਜ ਕਢੀ ਜਾਵੇ । ਐਜੂਕੇਸ਼ਨ ਦਾ ਸਿਸਟਮ ਚੇਂਜ ਕੀਤਾ ਜਾਵੇ । ਅੱਜ ਪ੍ਰਾਇਮਰੀ ਅਤੇ ਸੈਕੰਡਰੀ ਐਜੂਕੇਸ਼ਨ ਦਾ ਸਿਸਟਮ ਬਰੇਕ ਡਾਊਨ ਹੋ ਗਿਆ ਹੈ । ਐਗਜ਼ਾਮੀਨੇਸ਼ਨ ਸਿਸਟਮ ਬਰੇਕ ਡਾਊਨ ਹੋ ਗਿਆ ਹੈ । ਕਿਸ ਤਰ੍ਹਾਂ ਕਾਪੀਆਂ ਕੀਤੀਆਂ ਜਾਂਦੀਆਂ ਹਨ । ਇਹ ਕਿਉਂ ਹੋ ਰਿਹਾ ਹੈ ਅਤੇ ਇਸ ਦਾ ਹਲ ਕਿਸ ਤਰ੍ਹਾਂ ਹੁੰਦਾ ਹੈ ? ਕਿਉਂਕਿ ਵਿਦਿਆਰਥੀਆਂ ਨੂੰ ਸੈਨੇਟ ਅਤੇ ਸਿੰਡੀਕੇਟ ਵਿਚ ਹਿੱਸਾ ਨਹੀਂ ਦਿਤਾ ਜਾਂਦਾ ਉਨ੍ਹਾਂ ਨੂੰ ਇਨ੍ਹਾਂ ਵਿਚ ਹਿੱਸਾ ਦਿਤਾ ਜਾਵੇ । ਐਜੂਕੇਸ਼ਨ ਸਿਸਟਮ ਬਦਲਿਆ ਜਾਵੇ ।

(ਵਿਘਨ)

ਨਵੇਂ ਸਕੂਲ ਬੇਸ਼ਕ ਨਾ ਖੋਲੋ । ਇਹ ਕਹਿੰਦੇ ਹਨ ਕਿ ਵਿਧਾਨ ਵਿਚ ਤਰਮੀਮ ਚਾਹੀਦੀ ਹੈ । ਇਸੇ ਤਰ੍ਹਾਂ ਹੈਲਥ ਦੇ ਬਾਰੇ ਗੱਲ ਹੈ । ਇਸ ਦੇ ਵਿਚ ਡੂੰਘਾਈ ਵਿਚ ਜਾਣ ਦੀ ਲੋੜ ਹੈ । ਪੀ.ਜੀ.ਆਈ. ਦੇ ਡਾਕਟਰ ਚੁਟਾਨੀ ਨੇ ਆਪਣੀ ਐਨੂਅਲ ਰਿਪੋਰਟ ਦੇ ਵਿਚ ਕਿਹਾ ਕਿ ਡਿਵੈਲਪਡ ਮੁਲਕਾਂ ਦੇ ਵਿਚ ਇਕ ਡਾਕਟਰ ਦੇ ਪਿਛੋਂ 6 ਨਰਸਾਂ ਹਨ ਪਰ ਸਾਡੇ ਕੀ ਹਾਲ ਹੈ । ਸਾਡੇ ਡਾਕਟਰ ਵਧ ਹਨ ਅਤੇ ਨਰਸਾਂ ਘਟ ਹਨ । ਇਹ ਕਹਿੰਦੇ ਸਨ ਕਿ ਮਲੇਰੀਆ ਨਹੀਂ ਆਵੇਗਾ ਪਰ ਮਲੇਰੀਆ ਫਿਰ ਆ ਗਿਆ ਹੈ ।

**ਸ੍ਰੀ ਡਿਪਟੀ ਸਪੀਕਰ** : ਤੁਸੀਂ ਹੋਰ ਕਿੰਨਾਂ ਟਾਈਮ ਲਵੋਗੇ । (How much more time the hon. Member will take ?)

**ਕਾਮਰੇਡ ਸੱਤਪਾਲ ਡਾਂਗ** : ਮੈਂ ਪੰਜ ਮਿੰਟ ਹੋਰ ਲਵਾਂਗਾ ਜੀ । ਇਹ ਕਹਿੰਦੇ ਹਨ ਕਿ ਦਵਾਈ ਦਿਤੀ ਹੈ ਅਤੇ ਹੁਣ ਮੱਛਰ ਨਹੀਂ ਆਵੇਗਾ ਪਰ ਮਲੇਰੀਆ ਫਿਰ ਆ ਗਿਆ ਹੈ । (ਵਿਘਨ) ਪਰ ਪੁਆਇੰਟ ਇਹ ਹੈ ਕਿ ਇਹ ਕੁਝ ਬੁਨਿਆਦੀ ਮਸਲੇ ਹਨ, ਜਿਨ੍ਹਾਂ ਦੇ ਵਿਚ

ਜਾਣ ਦੀ ਲੋੜ ਹੈ । ਇਹ ਗਰੀਬ ਅਤੇ ਅਮੀਰ ਦਾ ਪਾੜਾ ਵਧ ਰਿਹਾ ਹੈ । ਅਮੀਰ ਅਤੇ ਗਰੀਬ ਵਿਚ ਬੜਾ ਫਰਕ ਹੈ । ਇਸ ਵਲ ਧਿਆਨ ਦੇਣਾ ਚਾਹੀਦਾ ਹੈ ਜੇ ਅਸੀਂ ਆਪਣਾ ਟੀਚਾ ਪੂਰਾ ਕਰਨਾ ਹੈ । ਦਰੁਸਤ ਨੀਤੀਆਂ ਅਪਣਾਉਣੀਆਂ ਚਾਹੀਦੀਆਂ ਹਨ । ਪਰ ਇਸ ਦੇ ਬਾਰੇ ਵੀ ਇਸ ਦੇ ਵਿਚ ਕੋਈ ਲਫਜ਼ ਨਹੀਂ ਹੈ । ਇਸ ਦੇ ਵਿਚ ਜਿਹੜੇ ਨੁਕਸ ਹਨ, ਡਿਪਟੀ ਸਪੀਕਰ ਸਾਹਿਬ, ਉਹ ਮੈਂ ਦਸਣ ਦੀ ਕੋਸ਼ਿਸ਼ ਕਰ ਰਿਹਾ ਹਾਂ (ਵਿਘਨ) ਮੈਂ ਪ੍ਰਾਈਮ ਮਨਿਸਟਰ ਦਾ ਜ਼ਿਕਰ ਕੀਤਾ ਸੀ । ਉਨ੍ਹਾਂ ਦੀ ਸਪੀਚ ਦਾ ਜ਼ਿਕਰ ਕੀਤਾ ਸੀ ਉਨ੍ਹਾਂ ਕਿਹਾ ਕਿ ਸਾਡੇ ਦੇਸ਼ ਵਿਚ ਕੁਝ ਐਸੀਆਂ ਤਾਕਤਾਂ ਹਨ ਜਿਨ੍ਹਾਂ ਨੂੰ ਕਿ ਕੁਝ ਬਦੇਸ਼ੀ ਤਾਕਤਾਂ ਜਿਸ ਤਰ੍ਹਾਂ ਕਿ ਅਮਰੀਕਾ ਹੈ, ਸ਼ਹਿ ਦੇ ਰਹੀਆਂ ਹਨ । ਉਹ ਅਮਰੀਕਾ ਸਾਮਰਾਜਵਾਦੀ ਮੁਲਕ ਹੈ । ਆਂਧਰਾ ਪ੍ਰਦੇਸ਼, ਅਸਾਮ ਅਤੇ ਬੰਗਾਲ ਵਿਚ ਕੀ ਹੋਇਆ ਸਾਰਿਆਂ ਨੂੰ ਪਤਾ ਹੀ ਹੈ । ਉਥੇ ਫਸਾਦ ਕਰਾਉਣ ਦੇ ਯਤਨ ਕੀਤੇ ਗਏ ਅਤੇ ਕੀਤੇ ਜਾ ਰਹੇ ਹਨ । (ਵਿਘਨ) ਗਿਆਨੀ ਜੀ ਨੇ ਕਿਹਾ ਸੀ ਕਿ ਅਸੀਂ ਰੈਡੀਕਲ ਪਾਲਿਸੀਆਂ ਅਪਣਾ ਰਹੇ ਹਾਂ ਪਰ ਉਨ੍ਹਾਂ ਤੇ ਅਮਲ ਕੁਝ ਨਹੀਂ । ਇਕ ਪਾਸੇ ਗਿਆਨੀ ਜੀ ਕਹਿੰਦੇ ਹਨ ਕਿ ਪੰਜਾਬ ਬੈਕਵਰਡ ਸਟੇਟ ਹੈ ਪਰ ਦੂਜੇ ਪਾਸੇ ਟਾਟੇ ਅਤੇ ਬਿਰਲਿਆਂ ਨੂੰ ਇਥੇ ਭੇਜਿਆ ਜਾ ਰਿਹਾ ਹੈ । ਉਨ੍ਹਾਂ ਨੂੰ ਸਭ ਕੁਝ ਦੇਈਂ ਜਾ ਰਹੇ ਹਨ । ਜੁਆਇੰਟ ਸੈਕਟਰ ਦੇ ਨਾਮ ਤੇ ਟਾਟੇ, ਬਿਰਲੇ ਨੂੰ ਸੱਦ ਰਹੇ ਹਨ। ਉਨ੍ਹਾਂ ਨੇ ਕਿੰਨੇ ਲਾਈਸੈਂਸ ਲਏ ਪਰ ਲੈ ਕੇ ਜੇਬਾਂ ਵਿਚ ਪਾ ਲਏ ਅਤੇ ਹੋਇਆ ਕੀ ਕਿ ਉਹ ਉਸ ਦੀ 30 ਪ੍ਰਤੀਸ਼ਤ ਕਪੈਸਿਟੀ ਯੂਟੇਲਾਈਜ਼ ਨਹੀਂ ਕਰਦੇ....। ਕਿਉਂਕਿ ਮਨਾਪਲਿਸਟਸ ਦੇਸ਼ ਵਿਚ ਕਿੱਲਤ ਪੈਦਾ ਕਰਕੇ ਕੀਮਤਾਂ ਵਧਾਉਣਾ ਚਾਹੁੰਦੇ ਹਨ । ਫਿਰ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਕੋਈ ਬੁਨਿਆਦੀ ਨੀਤੀਆਂ ਦੀ ਥਿੰਕਿੰਗ ਨਹੀਂ ਬਲਕਿ ਪੁਰਾਣੀਆਂ ਨੀਤੀਆਂ ਜਿਹੜੀਆਂ ਕਿ ਪੁਰਾਣੀ ਕਾਂਗਰਸ ਵੇਲੇ ਦੀਆਂ ਸਨ ਉਹ ਚਲ ਰਹੀਆਂ ਹਨ । ਇਕ ਸਟੈਪ ਇਥੇ ਲੈ ਲਉ ਇਕ ਸਟੈਪ ਉਥੇ ਲੈ ਲਉ ਇਸ ਦੇ ਨਾਲ ਮਸਲਾ ਹਲ ਨਹੀਂ ਹੋ ਜਾਣਾ । ਅਗਰ ਇਸ ਤਰ੍ਹਾਂ ਦੀਆਂ ਪਾਲੀਸੀਆਂ ਜਾਰੀ ਰਹੀਆਂ ਤਾਂ ਇਸ ਦੇ ਨਾਲ ਡਿਵਾਈਸਿਵ ਫੋਰਸਿਜ਼ ਨੂੰ ਸ਼ਹਿ ਮਿਲੇਗੀ । ਮੈਂ ਕਲ ਦੀ ਗੱਲ ਇਕ ਵਾਰੀ ਫਿਰ, ਡਿਪਟੀ ਸਪੀਕਰ ਸਾਹਿਬ, ਦੁਹਰਾਉਣਾ ਚਾਹੁੰਦਾ ਹਾਂ ਅਤੇ ਗਿਆਨੀ ਜ਼ੈਲ ਸਿੰਘ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਹਿੰਦੂਆਂ ਦੇ ਠੇਕੇਦਾਰ ਨਾ ਬਣੋ, ਸਿਖਾਂ ਦੇ ਠੇਕੇਦਾਰ ਨਾ ਬਣੋ, ਮੁਸਲਮਾਨਾਂ ਦੇ ਠੇਕੇਦਾਰ ਨਾ ਬਣੋ, ਇਸਾਈਆਂ ਦੇ ਠੇਕੇਦਾਰ ਨਾ ਬਣੋ । ਤੁਸੀਂ ਧਰਮ ਔਰ ਸਿਆਸਤ ਨੂੰ ਇਕਠਾ ਨਾ ਹੋਣ ਦਿਉ । ਇਹੋ ਜਿਹੇ ਧਰਮਾਂ ਦੇ ਕੰਮ ਹਨ ਉਸ ਦੇ ਲਈ ਹਰ ਧਰਮ ਦੇ ਆਪਣੇ ਆਪਣੇ ਮਾਹਿਰ ਹਨ । ਚੀਫ ਮਨਿਸਟਰ ਸਾਹਿਬ ਉਨ੍ਹਾਂ ਦੇ ਠੇਕੇਦਾਰ ਨਾ ਬਣਨ । ਉਹ ਠੇਕੇਦਾਰ ਬਣਨ ਅਮਲ ਵਿਚ, ਜਿਹੜੇ ਵਾਇਦੇ ਉਨ੍ਹਾਂ ਨੇ ਲੋਕਾਂ ਨਾਲ ਕੀਤੇ ਸਨ ਕਿ ਗਰੀਬੀ ਹਟਾਵਾਂਗੇ ਉਹ ਵਾਇਦੇ ਪੂਰੇ ਕਰਨ । ਡਿਪਟੀ ਸਪੀਕਰ ਸਾਹਿਬ, ਗਰੀਬੀ ਇਸ ਤਰ੍ਹਾਂ ਦੂਰ ਨਹੀਂ ਹੋਣੀ ਜਦੋਂ ਤਕ ਅਮੀਰਾਂ ਨੂੰ ਸੱਟਾਂ ਨਹੀਂ ਮਾਰਦੇ । ਹਿੰਦੁਸਤਾਨ ਦੀ ਸਰਕਾਰ ਟਾਟਿਆਂ ਬਿਰਲਿਆਂ ਨੂੰ ਖਤਮ ਕਰਨਾ ਚਾਹੁੰਦੀ ਹੈ । (ਘੰਟੀ) ਇਹ ਇਸ ਤਰ੍ਹਾਂ ਗੱਲਾਂ ਨਹੀਂ ਬਣਨੀਆਂ । ਹੁਣ ਇਹ ਜਿਹੜਾ ਅਰਬਨ ਸੀਲਿੰਗ ਬਿਲ ਪਾਸ ਕੀਤਾ ਹੈ ਸਾਨੂੰ ਇਹ ਪਤਾ ਲਗਿਆ ਹੈ ਕਿ ਪ੍ਰਧਾਨ ਜੀ ਨੇ ਇਸ ਤੇ ਦਸਤਖਤ ਹੀ ਨਹੀਂ ਕਰਨੇ । (ਵਿਘਨ) ਅੱਜ ਲੋੜ ਇਸ ਗੱਲ ਦੀ ਹੈ ਕਿ ਇਹ ਪੁਰਾਣੀਆਂ ਨੀਤੀਆਂ ਨੂੰ ਬਦਲਣ ਅਤੇ ਸਟਰੱਕਚਰਲ ਚੇਂਜਿਜ਼ ਕੀਤੀਆਂ ਜਾਣ । ਉਹ ਨੀਤੀਆਂ ਬਣਾਈਆਂ ਜਾਣ ਜਿਸ ਨਾਲ ਮਨਾਪਲਿਸਟਾਂ ਤੇ ਅਟੈਕ ਹੋਵੇ, ਉਨ੍ਹਾਂ ਨੂੰ ਸੱਟ ਲਗੇ । ਟੈਕਸੇਸ਼ਨ ਦੀ ਪਾਲਿਸੀ ਨੂੰ ਬਦਲਣ,

[ਕਾਮਰੇਡ ਸੱਤਪਾਲ ਡਾਂਗ]

ਲੋਨ ਦੇਣ ਦੀ ਪਾਲਿਸੀ ਨੂੰ ਬਦਲਣ । ਡਿਪਟੀ ਸਪੀਕਰ ਸਾਹਿਬ, ਹਰੀਜਨਾਂ ਨੂੰ ਲੋਨ ਦੇਣ ਵਾਸਤੇ ਇਕ ਕਾਰਪੋਰੇਸ਼ਨ ਬਣਾਈ ਗਈ ਸੀ । ਠੀਕ ਹੈ ਬੜੀ ਚੰਗੀ ਗੱਲ ਸੀ ਕਿ ਡਾਕਟਰ ਭਗਤ ਸਿੰਘ ਜੀ ਨੇ ਹਰੀਜਨਾਂ ਨੂੰ ਕਰਜ਼ਾ ਦੇਣ ਵਾਸਤੇ ਇਕ ਕਾਰਪੋਰੇਸ਼ਨ ਬਣਾਈ । ਪਰ ਮੈਂ ਕਹਿੰਦਾ ਹਾਂ ਕਿ ਉਸ ਤੇ ਇਹ ਤਾਂ ਪਾਬੰਦੀ ਕਰ ਦਿਉ ਕਿ ਉਹ 5-6 ਹਜ਼ਾਰ ਰੁਪਏ ਤੋਂ ਵਧ ਕਿਸੇ ਨੂੰ ਕਰਜ਼ਾ ਨਾ ਦੇਵੇ ਅਤੇ ਇਹ ਕਰਜ਼ਾ ਸਿਰਫ ਹਰੀਜਨਾਂ ਨੂੰ ਦਿਤਾ ਜਾਵੇ । ਇਹ ਕਹਿੰਦੇ ਹਨ ਕਿ ਹਰੀਜਨਾਂ ਨੂੰ ਕਰਜ਼ਾ ਦਿਤਾ ਜਾਂਦਾ ਹੈ । ਇਸ ਕਾਰਪੋਰੇਸ਼ਨ ਵਿਚੋਂ 50-50 ਹਜ਼ਾਰ ਰੁਪਿਆ ਕਰਜ਼ਾ ਲੋਕੀ ਲੈ ਜਾਂਦੇ ਹਨ । ਮੈਨੂੰ ਤਾਂ ਸਮਝ ਨਹੀਂ ਆਉਂਦੀ ਕਿ ਕਿਹੜਾ ਹਰੀਜਨ ਹੈ ਜਿਹੜਾ 50 ਹਜ਼ਾਰ ਰੁਪਿਆ ਕਰਜ਼ਾ ਲੈ ਜਾਂਦਾ ਹੋਵੇਗਾ । ਡਿਪਟੀ ਸਪੀਕਰ ਸਾਹਿਬ, ਇਹ ਕਰਜ਼ਾ ਲੈਂਦਾ ਕੌਣ ਹੈ, ਇਹ ਕਰਜ਼ਾ ਉਹ ਲੈਂਦੇ ਹਨ ਜਿਹੜੇ ਕੁਝ ਇਥੇ ਬੈਠੇ ਹਨ ਕੁਝ ਬੈਠ ਕੇ ਚਲੇ ਗਏ ਹਨ । ਤੁਸੀਂ ਨਿਕੀਆਂ ਨਿਕੀਆਂ ਗੱਲਾਂ ਜਿਹੜੀਆਂ ਹਰਿਆਣੇ ਦੀਆਂ ਚੰਗੀਆਂ ਹਨ ਉਹੀ ਉਨ੍ਹਾਂ ਤੋਂ ਸਿਖ ਲਉ । ਹਰਿਆਣੇ ਵਿਚ ਹਰੀਜਨ ਕਾਰਪੋਰੇਸ਼ਨ ਬਣੀ ਹੈ ਉਸ ਦੇ ਵਿਚ 5 ਹਜ਼ਾਰ ਤੋਂ ਵਧ ਕਿਸੇ ਹਰੀਜਨ ਨੂੰ ਕਰਜ਼ਾ ਨਹੀਂ ਦਿਤਾ ਜਾਂਦਾ । ਤੁਸੀਂ ਉਨ੍ਹਾਂ ਤੋਂ ਇਹ ਗੱਲ ਤਾਂ ਸਿਖ ਲਉ ਅਤੇ ਇਹ ਕਰ ਦਿਉ ਕਿ ਕੋਈ ਵੀ ਬੰਦਾ ਇਸ ਕਾਰਪੋਰੇਸ਼ਨ ਵਿਚੋਂ 5 ਹਜ਼ਾਰ ਰੁਪਏ ਤੋਂ ਵਧ ਕਰਜ਼ਾ ਨਹੀਂ ਲੈ ਸਕਦਾ । (ਘੰਟੀ)

ਆਖਿਰ ਵਿਚ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜੀਆਂ ਬੇਸਿਕ ਨੀਤੀਆਂ ਹਨ ਉਨ੍ਹਾਂ ਵਿਚ ਤਬਦੀਲੀ ਕਰਨ ਦੀ ਲੋੜ ਹੈ, ਇਹ ਕਾਂਗਰਸ ਉਸ ਪੁਰਾਣੀ ਕਾਂਗਰਸ ਦੀਆਂ ਨੀਤੀਆਂ ਤੇ ਹੀ ਚਲ ਰਹੀ ਹੈ ਅਤੇ ਇਨ੍ਹਾਂ ਨੀਤੀਆਂ ਨਾਲ ਡਿਵਾਈਸਿਵ ਫੋਰਸਿਜ਼ ਨੂੰ ਸ਼ਹਿ ਮਿਲ ਰਹੀ ਹੈ। ਐਸੀਆ ਨੀਤੀਆਂ ਬਣਾਉਣੀਆਂ ਚਾਹੀਦੀਆਂ ਹਨ ਜਿਨ੍ਹਾਂ ਦੇ ਨਾਲ ਕਿ ਇਹੋ ਜਿਹੀਆਂ ਫੋਰਸਿਜ਼ ਖਤਮ ਹੋਣ, ਮਨਾਪਲਿਸਟਾਂ ਤੇ ਅਟੈਕ ਹੋਵੇ ਅਤੇ ਲੋਕਾਂ ਵਿਚ ਜਿਹੜੀ ਬੇਚੈਨੀ ਹੈ ਉਹ ਦੂਰ ਹੋਵੇ । ਇਹ ਮੁਖਤਲਿਫ ਧਰਮਾਂ ਦੇ ਠੇਕੇਦਾਰ ਨਾ ਬਣਨ, ਇਨ੍ਹਾਂ ਗੱਲਾਂ ਨਾਲ ਬੇਚੈਨੀ ਦੂਰ ਨਹੀਂ ਹੋਵੇਗੀ । ਇਹ ਜਿਹੜਾ ਸੋਸ਼ਲਿਜ਼ਮ ਦਾ ਨਾਹਰਾ ਦਿੰਦੇ ਹਨ ਇਹ ਇਸ ਤਰ੍ਹਾਂ ਸੋਸ਼ਲਿਜ਼ਮ ਨਹੀਂ ਆਉਣਾ । ਇਕ ਪਾਸੇ ਤਾਂ ਸੋਸ਼ਲਿਜ਼ਮ ਦੀਆਂ ਗੱਲਾਂ ਕਰੀ ਜਾਉ ਅਤੇ ਦੂਜੇ ਪਾਸੇ ਟਾਟਿਆਂ ਅਤੇ ਬਿਰਲਿਆਂ ਦਾ ਪੱਖ ਵੀ ਤੁਸੀਂ ਪੂਰੀ ਜਾਉ ਤਾਂ ਇਹ ਰਸਤਾ ਗਲਤ ਹੈ । ਇੰਨਾ ਕਹਿ ਕੇ ਮੈਂ, ਡਿਪਟੀ ਸਪੀਕਰ ਸਾਹਿਬ, ਆਪ ਦਾ ਧੰਨਵਾਦ ਕਰਦਾ ਹਾਂ ।

**ਸਰਦਾਰ ਅਜਾਇਬ ਸਿੰਘ ਸੰਧੂ** (ਮੋਰਿੰਡਾ ਐਸ.ਸੀ.) : ਮਾਨਯੋਗ ਡਿਪਟੀ ਸਪੀਕਰ ਸਾਹਿਬ, ਅੱਜ ਅਸੀਂ ਪੰਜ-ਸਾਲਾ ਯੋਜਨਾ ਦੇ ਐਪਰੋਚ ਪੇਪਰ ਤੇ ਬਹਿਸ ਕਰ ਰਹੇ ਹਾਂ । ਜੇ ਇਸ ਐਪਰੋਚ ਪੇਪਰ ਨੂੰ ਪੜ੍ਹਿਆ ਜਾਵੇ ਔਰ ਜਿਨ੍ਹਾਂ ਜਿਨ੍ਹਾਂ ਨੇ ਇਹ ਪੜ੍ਹਿਆ ਹੈ ਉਨ੍ਹਾਂ ਨੂੰ ਪਤਾ ਹੈ ਕਿ ਇਸ ਤੋਂ ਪਤਾ ਲਗਦਾ ਹੈ ਕਿ ਇਸ ਦੇ ਵਿਚ ਗੱਲਾਂ ਬੜੀਆਂ ਸੋਹਣੀਆਂ ਲਿਖੀਆਂ ਹਨ ਔਰ ਮੈਂ ਸਮਝਦਾ ਹਾਂ ਕਿ ਜਿਹੜਾ ਪੰਜਾਬ ਸਰਕਾਰ ਨੇ ਪੰਜਾਬ ਦੇ ਵਿਚ ਪਲੈਨਿੰਗ ਬੋਰਡ ਬਣਾਇਆ ਹੈ ਇਹ ਇਕ ਚੰਗੀ ਗਲ ਕੀਤੀ ਹੈ ਕਿਉਂਕਿ, ਚਾਰ ਪਲੈਨਾਂ, ਚੌਥੀ ਪਲੈਨ ਤਾਂ ਤਕਰੀਬਨ ਲੰਘਣ ਵਾਲੀ ਹੈ ਅਤੇ ਪੰਜਵੀਂ ਪਲੈਨ ਆਉਣ ਵਾਲੀ ਹੈ, ਜੋ ਉਸ ਦੇ ਆਉਣ ਤੋਂ ਪਹਿਲਾਂ ਬੋਰਡ ਬਣਾਇਆ ਗਿਆ ਹੈ ਤਾਂ ਮੈਂ ਸ਼ਰਮਾ ਜੀ ਨੂੰ ਇਸ ਗਲ ਦੀ ਵਧਾਈ ਦਿੰਦਾ ਹਾਂ । ਪਲੈਨਿੰਗ ਬੋਰਡ ਨੇ ਜਿਹੜਾ ਡਾਕੂਮੈਂਟ ਤਿਆਰ ਕੀਤਾ ਹੈ ਇਹ ਬੜਾ ਚੰਗਾ

ਤਿਆਰ ਕੀਤਾ ਹੈ, ਇਟ ਇਜ਼ ਏ ਗੁਡ ਥੀਸਿਜ਼ । ਲੇਕਿਨ ਬਹੁਤਾ ਇਸ ਗਲ ਤੇ ਡਿਪੈਂਡ ਕਰਦਾ ਹੈ ਕਿ ਇਨ੍ਹਾਂ ਸਾਰੀਆਂ ਗਲਾਂ ਨੂੰ ਵਰਤੋਂ ਵਿਚ ਕਿਸ ਤਰ੍ਹਾਂ ਲਿਆਂਦਾ ਜਾਵੇ, ਇੰਪਲੀਮੈਂਟ ਕਿਸ ਤਰ੍ਹਾਂ ਕੀਤਾ ਜਾਵੇ । ਗਲ ਤਾਂ ਇਨ੍ਹਾਂ ਨੂੰ ਇਮਪਲੀਮੈਂਟ ਕਰਨ ਵਿਚ ਹੈ । ਇਸ ਦੇ ਵਿਚ ਬੜਾ ਚੰਗਾ ਲਿਖਿਆ ਹੋਇਆ ਹੈ ਜੋ ਪੰਜਾਬ ਦੀ ਹਾਲਤ ਹੈ ਜਿਸ ਦੇ ਬਾਰੇ ਡਾਂਗ ਸਾਹਿਬ ਨੇ ਵੀ ਜ਼ਿਕਰ ਕੀਤਾ ਹੈ ਕਿ ਪੰਜਾਬ ਦਾ ਸੂਬਾ ਇਕ ਬਹੁਤ ਅਮੀਰ ਸੂਬਾ ਹੈ । ਡਾਕੂਮੈਂਟ ਡਿਪਟੀ ਸਪੀਕਰ ਸਾਹਿਬ, ਸਾਫ ਕਹਿੰਦਾ ਹੈ ਕਿ ਇਕ ਅਨੈਲਸਿਜ਼ ਹੋਇਆ ਹੈ ਉਸ ਦੇ ਵਿਚ ਇਹ ਕਿਹਾ ਹੈ ਕਿ 43.5 ਪ੍ਰਤੀਸ਼ਤ ਲੋਕ ਜਿਹੜੇ ਹਨ ਉਹ ਬਿਲ ਪਾਵਰਟੀ ਲਾਈਨ ਤੇ ਆਪਣੀ ਜ਼ਿੰਦਗੀ ਬਸਰ ਕਰ ਰਹੇ ਹਨ । ਅਗਲੇ ਪੈਰੇ ਵਿਚ ਇਹ ਵੀ ਕਿਹਾ ਹੈ ਕਿ ਅਰਬਨ ਪੂਅਰਰ ਵੀ ਹੈ—

The urban poor to a large extent are an over flow of the rural poor.

ਇਸ ਤੋਂ ਜ਼ਾਹਰ ਹੁੰਦਾ ਹੈ, ਡਿਪਟੀ ਸਪੀਕਰ ਸਾਹਿਬ, ਕਿ ਅੱਜ ਪੰਜਾਬ ਦੇ 43.5 ਪ੍ਰਤੀਸ਼ਤ ਜਿਹੜੇ ਲੋਕ ਹਨ ਉਨ੍ਹਾਂ ਨੂੰ ਅੱਜ ਜਿਹੜਾ ਚੰਗਾ ਜੀਵਨ ਮਿਲਣਾ ਚਾਹੀਦਾ ਹੈ ਉਸ ਤੋਂ ਵੀ ਥਲੇ ਹਨ । ਇਸ ਦਾ ਮਤਲਬ ਇਹ ਹੈ ਕਿ ਜਿਹੜੀ ਸਾਡੀ ਪਿਛੇ ਪਲੈਨਿੰਗ ਹੁੰਦੀ ਰਹੀ ਹੈ ਇਹ ਪਲੈਨਿੰਗ ਠੀਕ ਨਹੀਂ ਹੁੰਦੀ ਰਹੀ ਹੈ, ਇਹ ਪਲੈਨਿੰਗ ਡੀਫੈਕਟਿਵ ਹੁੰਦੀ ਰਹੀ ਹੈ । ਅੱਜ ਵੀ 25 ਸਾਲਾਂ ਦੀ ਆਜ਼ਾਦੀ ਤੋਂ ਬਾਅਦ ਵੀ ਸਾਡੇ ਪੰਜਾਬ ਦੇ ਵਿਚ 43.5 ਪ੍ਰਤੀਸ਼ਤ ਜਿਹੜੇ ਲੋਕ ਹਨ ਉਹ ਇਸ ਤਰ੍ਹਾਂ ਦਾ ਜੀਵਨ ਗੁਜ਼ਾਰ ਰਹੇ ਹਨ (ਵਿਘਨ) ਡਿਪਟੀ ਸਪੀਕਰ ਸਾਹਿਬ, ਇਹ ਜਿਹੜੀ ਪਲੈਨਿੰਗ ਕੀਤੀ ਜਾਂਦੀ ਹੈ ਭਾਵੇਂ ਉਹ ਐਜੂਕੇਸ਼ਨ ਦੀ ਹੈ, ਇੰਡਸਟਰੀ ਦੀ ਹੈ ਤੇ ਭਾਵੇਂ ਐਗਰੀਕਲਚਰ ਦੀ ਹੈ ਜਾਂ ਸੜਕਾਂ ਬਣਾਉਣ ਦੀ ਹੈ, ਇਨ੍ਹਾਂ ਸਾਰੀਆਂ ਚੀਜ਼ਾਂ ਦੀ ਪਲੈਨਿੰਗ ਇਸ ਕਰਕੇ ਕੀਤੀ ਜਾਂਦੀ ਹੈ ਤਾਂ ਕਿ ਸਾਡੇ ਜਿਹੜੇ ਸੂਬੇ ਦੇ ਲੋਕ ਹਨ ਉਨ੍ਹਾਂ ਨੂੰ ਚੰਗੀ ਜ਼ਿੰਦਗੀ ਦਿਤੀ ਜਾਵੇ । ਇਹ ਇਨਸਾਨੀਅਤ ਦਾ ਸਭ ਤੋਂ ਵਡਾ ਅਸੂਲ ਹੈ, ਆਜ਼ਾਦ ਮੁਲਕ ਵਿਚ ਸਭ ਤੋਂ ਪਹਿਲੀ ਗਲ ਇਹ ਹੋਣੀ ਚਾਹੀਦੀ ਹੈ ਕਿ ਹਰ ਇਨਸਾਨ ਨੂੰ ਘਟ ਤੋਂ ਘਟ ਕੁਲੀ, ਗੁਲੀ ਤੇ ਜੁਲੀ ਜ਼ਰੂਰ ਮਿਲਣੀ ਚਾਹੀਦੀ ਹੈ । ਹਰ ਇਨਸਾਨ ਨੂੰ ਰਹਿਣ ਲਈ ਚੰਗਾ ਮਕਾਨ ਪਹਿਨਣ ਲਈ ਚੰਗੀ ਪੁਸ਼ਾਕ ਅਤੇ ਖਾਣ ਲਈ ਚੰਗੀ ਖੁਰਾਕ ਮਿਲਣੀ ਚਾਹੀਦੀ ਹੈ ਔਰ ਇਹ ਚੀਜ਼ਾਂ ਪ੍ਰੋਵਾਈਡ ਕਰਨ ਵਾਸਤੇ ਹੀ ਇਹ ਪਲੈਨਿੰਗ ਕੀਤੀ ਜਾਂਦੀ ਹੈ ।

ਡਿਪਟੀ ਸਪੀਕਰ ਸਾਹਿਬ, ਇਸ ਦੇ ਵਿਚ ਬੇਸਿਕ ਨੀਡਜ਼ ਦੇ ਬਾਰੇ ਲਿਖਿਆ ਹੈ । ਇਸ ਦੇ ਬਾਰੇ ਸ਼ਰਮਾ ਜੀ ਮੇਰਾ ਖਿਆਲ ਹੈ ਕਹਿਣਗੇ ਕਿ ਬੇਸਿਕ ਨੀਡਜ਼ ਨੂੰ ਪੂਰਾ ਕਰਨ ਦੇ ਵਾਸਤੇ ਅਸੀਂ ਬਹੁਤ ਕੁਝ ਕਰਾਂਗੇ । ਇਸ ਪੈਰੇ ਦੇ ਵਿਚ ਲਿਖਿਆ ਹੈ ਕਿ ਅਸੀਂ ਐਜੂਕੇਸ਼ਨ ਠੀਕ ਕਰਾਂਗੇ, ਧਰਮਸ਼ਾਲਾਵਾਂ ਵੀ ਬਣਾਵਾਂਗੇ, ਗਰੀਬਾਂ ਵਾਸਤੇ ਹੈਲਥ ਵੀ ਦੇਵਾਂਗੇ, ਰਹਿਣ ਵਾਸਤੇ ਜਗ੍ਹਾ ਵੀ ਦੇਵਾਂਗੇ ਅਤੇ ਇਸੇ ਤਰ੍ਹਾਂ ਹੋਰ ਬਹੁਤ ਸਾਰੀਆਂ ਗਲਾਂ ਦਾ ਜ਼ਿਕਰ ਕੀਤਾ ਹੈ ਲੇਕਿਨ, ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਜਦੋਂ ਤਕ ਲੋਕਾਂ ਨੂੰ ਸਸਤੀਆਂ ਚੀਜ਼ਾਂ ਨਹੀਂ ਮਿਲਦੀਆਂ ਉਦੋਂ ਤਕ ਕੋਈ ਫਾਇਦਾ ਨਹੀਂ । ਇਕ ਪਾਸੇ ਤਾਂ ਅਸੀਂ ਇਹ ਨਾਹਰਾ ਦਿੰਦੇ ਹਾਂ ਕਿ ਗਰੀਬੀ ਹਟਾਉ ਪਰ ਦੂਜੇ ਪਾਸੇ ਚੀਜ਼ਾਂ ਇੰਨੀਆਂ ਮਹਿੰਗੀਆਂ ਹੁੰਦੀਆਂ ਜਾ ਰਹੀਆਂ ਹਨ । ਕੱਲ ਹੀ ਮੈਨੂੰ ਇਕ ਬੰਦਾ ਮਿਲਿਆ ਉਹ ਕਹਿਣ ਲਗਾ ਕਿ ਗਰੀਬੀ ਤਾਂ ਦੂਰ ਹੋ ਰਹੀ ਹੈ । ਮੈਂ ਕਿਹਾ ਕਿ ਭਾਈ ਉਹ ਕਿਸ ਤਰ੍ਹਾਂ, ਤਾਂ ਉਹ ਕਹਿਣ ਲਗਾ ਕਿ

[ਸਰਦਾਰ ਅਜਾਇਬ ਸਿੰਘ ਸੰਧੂ]

ਲੋਕੀਂ 4 ਰੁਪਏ ਕਿਲੋ ਚੀਨੀ ਖਰੀਦ ਰਹੇ ਹਨ । ਜਿਹੜੇ ਚਾਰ ਰੁਪਏ ਕਿਲੋ ਚੀਨੀ ਖਰੀਦ ਰਹੇ ਹਨ ਕਿਉਂਕਿ ਉਹ ਖਰੀਦ ਰਹੇ ਹਨ ਇਸ ਲਈ ਗਰੀਬੀ ਦੂਰ ਹੋ ਰਹੀ ਹੈ । ਪਰ, ਡਿਪਟੀ ਸਪੀਕਰ ਸਾਹਿਬ, ਮੈਂ ਦਸਣਾ ਚਾਹੁੰਦਾ ਹਾਂ ਕਿ ਬੜੇ ਘਟ ਲੋਕ ਹਨ ਜਿਹੜੇ ਮਹਿੰਗੀਆਂ ਚੀਜ਼ਾਂ ਖਰੀਦ ਸਕਦੇ ਹਨ । ਚਾਰ ਰੁਪਏ ਚੀਨੀ ਕਿੰਨੇ ਕੁ ਲੋਕ ਖਰੀਦ ਸਕਦੇ ਹਨ । ਜਦੋਂ ਤਕ ਸਰਕਾਰ ਐਗਰੀਕਲਚਰ ਔਰ ਇੰਡਸਟਰੀ ਲਈ ਇਸ ਤਰੀਕੇ ਨਾਲ ਕੋਈ ਪਲੈਨਿੰਗ ਨਹੀਂ ਕਰਦੀ ਕਿ ਵਧ ਪ੍ਰੋਡਕਸ਼ਨ ਹੋਵੇ ਔਰ ਵਧ ਪ੍ਰੋਡਕਸ਼ਨ ਹੋ ਕੇ ਲੋਕਾਂ ਨੂੰ ਸਸਤੀਆਂ ਚੀਜ਼ਾਂ ਦੇਵੇ ਤਦ ਤਕ ਮੈਂ ਸਮਝਦਾ ਹਾਂ ਕਿ ਲੋਕਾਂ ਦੀਆਂ ਬੇਸਿਕ ਨੀਡਜ਼ ਜਿਹੜੀਆਂ ਹਨ ਉਹ ਪੂਰੀਆਂ ਨਹੀਂ ਹੋ ਸਕਦੀਆਂ । ਇਹ ਠੀਕ ਹੈ ਕਿ ਇਸ ਐਪਰੋਚ ਪੇਪਰ ਵਿਚ ਕਿਹਾ ਗਿਆ ਹੈ ਕਿ—

Punjab has today become the major supplier of foodgrains to the national stock and has helped to make available the necessary buffer for dealing with consequences of drought caused by the failure of Monsoons.

ਇਹ ਠੀਕ ਹੈ, ਡਿਪਟੀ ਸਪੀਕਰ ਸਾਹਿਬ, ਕਿ ਪੰਜਾਬ ਨੂੰ ਇਸ ਗੱਲ ਤੇ ਫਖਰ ਹੈ। ਪੰਜਾਬੀਆਂ ਨੇ ਆਪਣੀ ਮਿਹਨਤ ਦੇ ਨਾਲ ਆਪਣੇ ਖੂਨ ਪਸੀਨੇ ਦੀ ਕਮਾਈ ਦੇ ਨਾਲ ਔਰ ਪੰਜਾਬ ਦੇ ਕਿਸਾਨਾਂ ਨੇ ਦਿਨ ਰਾਤ ਇਕ ਕਰਕੇ ਪੰਜਾਬ ਵਿਚ ਅਨਾਜ ਨੂੰ ਵਧਾਇਆ ਅਤੇ ਅਨਾਜ ਵਿਚ ਵਾਧਾ ਕਰਕੇ ਨਾ ਕੇਵਲ ਪੰਜਾਬ ਦੇ ਸੂਬੇ ਦਾ ਬਲਕਿ ਇਸ ਦੇ ਵਿਚ ਹਿੰਦੁਸਤਾਨ ਦਾ ਸਿਰ ਉਚਾ ਕੀਤਾ ਹੈ । ਜਿਹੜਾ ਅਨਾਜ ਅਸੀਂ ਬਾਹਰਲੇ ਮੁਲਕਾਂ ਤੋਂ ਮੰਗਦੇ ਸੀ ਉਹ ਇਸ ਪੰਜਾਬ ਦੇ ਕਿਸਾਨਾਂ ਨੇ ਪੂਰਾ ਕੀਤਾ । ਲੇਕਿਨ ਜੇ ਕਿਸਾਨਾਂ ਦੀ ਹਾਲਤ ਨੂੰ ਦੇਖੀਏ, ਤਾਂ ਮੈਂ ਸਮਝਦਾ ਹਾਂ ਕਿ, ਡਿਪਟੀ ਸਪੀਕਰ ਸਾਹਿਬ, ਐਗਰੀਕਲਚਰ ਸਾਡੇ ਪੰਜਾਬ ਦੀ ਬੇਸਿਕ ਇੰਡਸਟਰੀ ਹੈ, ਇਸ ਤੇ 75 ਪ੍ਰਤੀਸ਼ਤ ਲੋਕ ਗੁਜ਼ਾਰਾ ਕਰਦੇ ਹਨ । ਔਰ ਐਗਰੀਕਲਚਰ ਵਿਚ ਜਦ ਤਕ ਫਾਰਮਰ ਨੂੰ ਇੰਸੈਂਟਿਵ ਨਾ ਹੋਵੇ ਅਤੇ ਜੇ ਉਸ ਨੂੰ ਪਤਾ ਲਗੇ ਕਿ ਮੈਂ ਜਿਹੜਾ ਖਰਚ ਕਰਦਾ ਹਾਂ ਉਹ ਵਧ ਹੈ ਅਤੇ ਮਿਲਦਾ ਮੈਨੂੰ ਘਟ ਹੈ ਤਾਂ ਉਹ ਉਪਜ ਬੰਦ ਕਰ ਦੇਵੇਗਾ । ਮੈਂ ਬੇਨਤੀ ਕਰਦਾ ਹਾਂ ਕਿ ਪੰਜਾਬ ਦੇ ਕਿਸਾਨ ਨੇ ਨਾ ਸਿਰਫ ਪੰਜਾਬ ਦਾ ਬਲਕਿ ਹਿੰਦੁਸਤਾਨ ਦਾ ਸਿਰ ਉਚਾ ਕੀਤਾ ਹੈ ਇਤਨਾ ਅਨਾਜ ਪੈਦਾ ਕਰਕੇ । ਲੇਕਿਨ ਉਸ ਦੇ ਅਨਾਜ ਦੀਆਂ ਕੀਮਤਾਂ ਘਟ ਹਨ । ਇਹ ਠੀਕ ਹੈ ਕਿ ਮੈਂ ਨਹੀਂ ਚਾਹੁੰਦਾ ਕਿ ਤੁਸੀਂ ਕਣਕ ਦੀ ਕੀਮਤ 130 ਜਾਂ 140 ਰੁਪਏ ਕਰ ਦਿਉ, ਮੈਂ ਕਹਿੰਦਾ ਹਾਂ ਕਿ ਜੋ ਇੰਨ-ਪੁਟਸ ਤੇ ਫਾਰਮਰ ਦਾ ਖਰਚ ਆਉਂਦਾ ਹੈ ਉਸ ਨੂੰ ਵੇਖਣਾ ਚਾਹੀਦਾ ਹੈ । ਮੇਰੇ ਕੋਲ ਕੁਝ ਆਂਕੜੇ ਹਨ, ਮੈਂ, ਡਿਪਟੀ ਸਪੀਕਰ ਸਾਹਿਬ, ਤੁਹਾਡੇ ਸਾਹਮਣੇ ਰਖਦਾ ਹਾਂ :

ਮੈਸੀ ਟਰੈਕਟਰ ਦੀ ਕੀਮਤ 1967 ਵਿਚ 21,563 ਸੀ ਅਤੇ ਅਜ 27,901 ਹੈ । ਇੰਟਰ ਨੈਸ਼ਨਲ ਟਰੈਕਟਰ 21,610 ਦਾ ਸੀ ਅਤੇ ਹੁਣ ਉਸ ਦੀ ਕੀਮਤ 26,710 ਹੈ । ਇਸ ਤਰ੍ਹਾਂ ਹਿੰਦੁਸਤਾਨ ਟਰੈਕਟਰ ਦੀਆਂ ਕੀਮਤਾਂ ਹਨ । ਮੇਰੇ ਕਹਿਣ ਦਾ ਮਤਲਬ ਹੈ ਕਿ ਹਰ ਇਕ ਚੀਜ਼ ਦੀਆਂ ਕੀਮਤਾਂ ਵਧ ਗਈਆਂ ਹਨ । ਫਿਊਲ ਜਿਹੜਾ 86 ਪੈਸੇ ਲਿਟਰ ਮਿਲਦਾ ਸੀ ਉਹ 96 ਪੈਸੇ ਹੋ ਗਿਆ ਹੈ । ਇਸੇ ਤਰ੍ਹਾਂ ਜਿਹੜਾ ਮੋਬਿਲ-ਆਇਲ 2.60 ਰੁਪੈ ਲਿਟਰ ਮਿਲਦਾ ਸੀ ਉਹ 3.52 ਰੁਪਏ ਹੋ ਗਿਆ ਹੈ । ਸੋ, ਡਿਪਟੀ ਸਪੀਕਰ ਸਾਹਿਬ, ਮੇਰੇ ਕਹਿਣ ਦਾ ਮਤਲਬ ਹੈ ਕਿ ਕਿਸਾਨ ਨੂੰ ਖਰਚ ਵਧ ਕਰਨਾ ਪੈਂਦਾ ਹੈ ਅਤੇ ਉਸ ਨੂੰ ਉਸਦੀ ਉਪਜ ਦਾ ਮਿਲਦਾ

ਘਟ ਹੈ । ਇਹ ਜਿਹੜਾ ਅਪ੍ਰੋਚ ਪੇਪਰ ਹੈ ਇਸ ਦੇ ਵਿਚ ਇਨ੍ਹਾਂ ਨੇ ਮੰਨਿਆ ਹੈ ਔਰ ਕਿਹਾ ਹੈ ਕਿ :

It is, therefore, necessary that remunerative procurement prices must be fixed.

ਮੈਂ ਮਹਿਸੂਸ ਕਰਦਾ ਹਾਂ ਅਤੇ ਕਹਿੰਦਾ ਹਾਂ ਕਿ ਜਿਹੜਾ ਕਣਕ ਦਾ ਭਾਅ ਹੈ ਉਹ 1967 ਵਿਚ 76 ਰੁਪਏ ਮੁਕੱਰਰ ਕੀਤਾ ਸੀ ਅਤੇ ਤਦ ਤੋਂ 76 ਰੁਪਏ ਤੁਰਿਆ ਆਉਂਦਾ ਹੈ। ਮੈਂ ਕਹਿੰਦਾ ਹਾਂ ਕਿ ਤੁਸੀਂ ਕਣਕ ਦਾ ਭਾਅ ਨਾ ਵਧਾਉ ਪਰ ਜਿਹੜੀਆਂ ਇੰਨ-ਪੁਟਸ ਹਨ ਉਹ ਕਿਸਾਨ ਨੂੰ ਸਸਤੀਆਂ ਮਿਲਣੀਆਂ ਚਾਹੀਦੀਆਂ ਹਨ । ਮੈਂ ਕਹਿੰਦਾ ਹਾਂ ਕਿ ਬਿਜਲੀ, ਪਾਣੀ, ਫਰਟੇਲਾਈਜ਼ਰ-ਟਰੈਕਟਰ ਇਹ ਸਾਰੀਆਂ ਸਸਤੀਆਂ ਮਿਲਣ । ਜੇ ਇਹ ਚੀਜ਼ਾਂ ਸਸਤੀਆਂ ਮਿਲਣ ਤਾਂ ਠੀਕ ਹੈ ਤੁਸੀਂ ਕੀਮਤ 76 ਰੁਪਏ ਰਹਿਣ ਦਿਉ । । ਪੰਜਾਬ ਦੀ ਜਿਹੜੀ ਬੇਸਿਕ ਇੰਡਸਟਰੀ ਹੈ ਉਹ ਐਗਰੀਕਲਚਰ ਹੈ ਅਤੇ ਜੇ ਫਾਰਮਰ ਦਾ ਦਿਲ ਟੁਟ ਗਿਆ ਤਾਂ ਉਸ ਨੇ ਇਹ ਉਪਜ ਕਰਨੀ ਬੰਦ ਕਰ ਦੇਣੀ ਹੈ । ਅਤੇ ਜਿਹੜੀ ਸਭ ਤੋਂ ਵਡੀ ਇੰਡਸਟਰੀ ਹੈ ਉਹ ਤਬਾਹ ਹੋ ਜਾਏਗੀ । ਮੈਂ ਬੇਨਤੀ ਕਰਦਾ ਹਾਂ ਕਿ ਜਿਹੜੇ ਕਿਸਾਨ ਹਨ ਉਨ੍ਹਾਂ ਦੀ ਕਣਕ ਦਾ ਔਰ ਬਾਕੀ ਚੀਜ਼ਾਂ ਜਿਹੜੀਆਂ ਹਨ ਉਨ੍ਹਾਂ ਦੇ ਇੰਨ-ਪੁਟਸ ਨੂੰ ਮੱਦੇ ਨਜ਼ਰ ਰੱਖ ਕੇ ਜੇ ਸਸਤੀਆਂ ਨਹੀਂ ਦੇਣੀਆਂ ਤਾਂ ਉਸ ਦੇ ਮੁਤਾਬਕ ਉਸ ਨੂੰ ਰੈਮੂਨਰੇਟਿਵ ਪ੍ਰਾਈਸ ਮਿਲਣੀ ਚਾਹੀਦੀ ਹੈ । ਮੈਂ ਇਕਲਾ ਆਪ ਨਹੀਂ ਕਹਿੰਦਾ । ਅਜ ਟ੍ਰਿਬਿਊਨ ਵਿਚ ਇਕ ਖਬਰ ਆਈ ਹੈ । ਹਰਿਆਣਾ ਦੀ ਸੀ.ਪੀ.ਆਈ. ਦੀ ਐਗਜ਼ੈਕਟਿਵ ਦੀ ਮੀਟਿੰਗ ਹੋਈ ਉਨ੍ਹਾਂ ਨੇ ਇਕ ਰੇਜ਼ੂਲਿਊਸ਼ਨ ਪਾਸ ਕੀਤਾ ਹੈ, ਮੈਂ ਪੜ੍ਹ ਕੇ ਸੁਣਾਉਣਾ ਚਾਹੁੰਦਾ ਹਾਂ....

Haryana C.P.I, (Meeting)

The Executive Committee meeting which was presided over by Dr. Harnam Singh, said that the price of wheet, fixed by the Government of India, was not remunerative for the farmers. The prices of fertilizers and farm equipment and electricity charges had risen four times than what they were in 1967-68 but the Government was maintaining the same price of wheat. The Executive, therefore, demanded fixation of remunerative prices for the cultivators and fair prices for the consumers.

ਅਸੀਂ ਚਾਹੁੰਦੇ ਹਾਂ ਕਿ ਜਾਂ ਤਾਂ ਜਿਹੜੇ ਇੰਨ-ਪੁਟਸ ਨੇ ਇਹ, ਡਿਪਟੀ ਸਪੀਕਰ ਸਾਹਿਬ, ਸਸਤੇ ਹੋਣੇ ਚਾਹੀਦੇ ਹਨ ਜਾਂ ਉਨ੍ਹਾਂ ਦੇ ਮੁਤਾਬਕ ਕਿਸਾਨ ਨੂੰ ਉਸ ਦੀ ਉਪਜ ਦੀ ਰੇਮਿਉਨਰੇਟਿਵ ਪ੍ਰਾਈਸ ਮਿਲਣੀ ਚਾਹੀਦੀ ਹੈ । ਜਿਥੋਂ ਤਕ ਗਰੀਬਾਂ ਦਾ ਸਵਾਲ ਹੈ ਮੈਂ ਸਮਝਦਾ ਹਾਂ ਕਿ ਗੌਰਮਿੰਟ ਇਸ ਗੱਲ ਤੇ ਕਮਿਟਿਡ ਹੈ ਕਿ ਗਰੀਬੀ ਦੂਰ ਕਰਨੀ ਹੈ ਅਤੇ ਗਰੀਬਾਂ ਨੂੰ ਸਬਸਿਡਾਈਜ਼ਡ ਭਾਅ ਤੇ ਹਰ ਚੀਜ਼ ਦੇਣੀ ਚਾਹੀਦੀ ਹੈ ਕਿਉਂਕਿ ਇਕਲੀ ਕਣਕ ਦੀ ਪੈਦਾਵਾਰ ਦਾ, ਚਾਵਲਾਂ ਦਾ ਜਾਂ ਦਾਲਾਂ ਦਾ ਸੁਆਲ ਨਹੀਂ, ਮੈਂ ਸਮਝਦਾ ਹਾਂ ਕਿ ਗਰੀਬ ਆਦਮੀ ਕਪੜੇ ਵੀ ਨਹੀਂ ਖਰੀਦ ਸਕਦਾ ਹੋਰ ਕਈ ਚੀਜ਼ਾਂ ਹਨ ਜਿਹੜੀਆਂ ਉਹ ਨਹੀਂ ਖਰੀਦ ਸਕਦਾ । ਗਰੀਬਾਂ ਵਾਸਤੇ ਸਰਕਾਰ ਵਚਨਬਧ ਹੈ ਅਤੇ ਸਰਕਾਰ ਨੇ ਇਲਾਨ ਵੀ ਕੀਤਾ ਹੈ ਇਸ ਲਈ ਸਰਕਾਰ ਨੂੰ ਚਾਹੀਦਾ ਹੈ ਕਿ ਉਨ੍ਹਾਂ ਨੂੰ ਸਸਤੀਆਂ ਚੀਜ਼ਾਂ ਮੁਹਈਆ ਕਰੇ । ਜਿਥੋਂ ਤਕ ਗਰੀਬਾਂ ਦਾ ਸੁਆਲ ਹੈ ਗਰੀਬ ਭਾਵੇਂ ਹਰੀਜਨ ਹੋਵੇ, ਭਾਵੇਂ ਬ੍ਰਾਹਮਣ ਹੋਵੇ ਅਤੇ ਭਾਵੇਂ ਜਟ ਹੋਵੇ, ਉਹ ਜਿਹੜਾ ਵੀ 43.5 ਤੋਂ ਹੇਠਾਂ ਜ਼ਿੰਦਗੀ ਬਸਰ ਕਰ ਰਿਹਾ

[ਸਰਦਾਰ ਅਜਾਇਬ ਸਿੰਘ ਸੰਧੂ]

ਹੈ । ਮੈਂ ਸਮਝਦਾ ਹਾਂ ਕਿ ਹਰ ਪੰਜਾਬੀ ਨੂੰ ਜਿਹੜਾ ਵੀ ਗਰੀਬ ਹੈ ਸਸਤੇ ਭਾਅ ਤੇ ਚੀਜ਼ਾਂ ਮਿਲਣੀਆਂ ਚਾਹੀਦੀਆਂ ਹਨ । ਇਸ ਦੇ ਨਾਲ ਮੈਂ ਸਮਝਦਾ ਹਾਂ ਕਿ ਸਾਡੀ ਐਗਰੀਕਲਚਰ ਇੰਡਸਟਰੀ ਵੀ ਰਹਿ ਸਕਦੀ ਹੈ ਪਰ ਇਸ ਦੇ ਵਿਚ ਘਾਲਾ ਮਾਲਾ ਹੋ ਜਾਂਦਾ ਹੈ । ਇਸ ਦੀ ਮੈਂ ਇਕ ਮਿਸਾਲ ਦਿੰਦਾ ਹਾਂ । ਡਿਪਟੀ ਸਪੀਕਰ ਸਾਹਿਬ, ਸਾਡੀ ਸਰਕਾਰ ਐਗਰੋ-ਇੰਡਸਟਰੀ ਵਾਸਤੇ ਕੁਝ ਲੋਨ ਦਿੰਦੀ ਹੈ । ਮੇਰੇ ਚਮਕੌਰ ਸਾਹਿਬ ਦੇ ਹਲਕੇ ਵਿਚ ਇਕ ਇੰਜਨੀਅਰ ਨੂੰ ਜਿਹੜਾ ਰੋਪੜ ਦਾ ਹੈ ਅਤੇ ਇੰਜਨੀਅਰੀ ਪਾਸ ਕਰਕੇ ਆਇਆ ਹੈ ਉਸ ਨੂੰ ਇਕ ਲੱਖ ਰੁਪਈਆ ਲੋਨ ਦਿਤਾ ਗਿਆ । ਉਸ ਦੇ ਨਾਲ ਉਸ ਨੇ ਐਗਰੋ-ਇੰਡਸਟਰੀ ਸਰਵਿਸ ਸਟੇਸ਼ਨ ਯਾਨੀ ਟਰੈਕਟਰਾਂ ਦੀ ਮੁਰੰਮਤ ਆਦਿ ਦਾ ਕੰਮ ਕਰਨਾ ਸੀ, ਡਿਪਟੀ ਸਪੀਕਰ ਸਾਹਿਬ, ਉਥੇ ਹਰ ਥਾਂ ਤੇ ਇਥੋਂ ਤਕ ਕਿ ਟਰਾਲੀਆਂ ਤੇ ਵੀ ਲਿਖ ਦਿਤਾ ਗਿਆ ਕਿ ਐਗਰੋ-ਇੰਡਸਟਰੀ ਸਰਵਿਸ ਸਟੇਸ਼ਨ ਚਮਕੌਰ ਸਾਹਿਬ । ਪਰ ਉਥੇ ਕੋਈ ਅਜਿਹਾ ਸਰਵਿਸ ਸਟੇਸ਼ਨ ਨਹੀਂ ਅਤੇ ਉਸ ਨੇ ਉਹ ਪੈਸੇ ਰੋਪੜ ਇਕ ਮੋਟਰ ਸਪੇਅਰ ਪਾਰਟਸ ਦੇ ਕੰਮ ਲਈ ਲਾ ਦਿਤੇ । ਉਸ ਸਰਵਿਸ ਸਟੇਸ਼ਨ ਦੇ ਉਦਘਾਟਨ ਲਈ ਮੁੱਖ ਮੰਤਰੀ ਸਾਹਿਬ ਨੇ ਜਾਣਾ ਸੀ ਪਰ ਕਿਸੇ ਵਜ੍ਹਾ ਕਰਕੇ ਨਹੀਂ ਜਾ ਸਕੇ ਅਤੇ ਸਰਦਾਰ ਨਸੀਬ ਸਿੰਘ ਗਿੱਲ ਉਸ ਦਾ ਉਦਘਾਟਨ ਕਰਕੇ ਆਏ ਹਨ । ਮੈਂ ਕਹਿੰਦਾ ਹਾਂ ਕਿ ਇਸ ਗੱਲ ਦੀ ਇਨਕੁਆਇਰੀ ਕਰਾ ਕੇ ਵੇਖ ਲਵੋ ਕਿ ਹਾਲੇ ਤਕ ਉਹ ਸਰਵਿਸ ਸਟੇਸ਼ਨ ਟਰਾਲੀਆਂ ਤੇ ਲਿਖਿਆ ਤਕ ਹੀ ਮਹਿਦੂਦ ਹੈ । ਇਸ ਦਾ ਕੀ ਫਾਇਦਾ ਜ਼ਿਮੀਂਦਾਰ ਨੂੰ । ਕਿਸਾਨ ਨੂੰ ਟਰੈਕਟਰ ਸੰਵਰਾਉਣ ਵਾਸਤੇ ਕੋਈ ਸਰਵਿਸ ਸਟੇਸ਼ਨ ਤਕ ਨਹੀਂ ਮਿਲਦਾ । ਮੈਂ ਕਹਿੰਦਾ ਹਾਂ ਕਿ ਉਸ ਨੂੰ ਇਨ-ਪੁਟਸ ਸਸਤੀਆਂ ਮਿਲਣੀਆਂ ਚਾਹੀਦੀਆਂ ਹਨ । ਕਿਸਾਨ ਨੂੰ ਬਿਜਲੀ, ਪਾਣੀ, ਫਟਲਾਈਜ਼ਰ ਅਤੇ ਹੋਰ ਇਸ ਤਰ੍ਹਾਂ ਲੋੜ ਦੀਆਂ ਚੀਜ਼ਾਂ ਸਸਤੀਆਂ ਦਿਓ ।

ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਐਗਰੀਕਲਚਰ ਤੋਂ ਬਾਅਦ ਸੂਬੇ ਦੀ ਜਿਹੜੀ ਵਡੀ ਇੰਡਸਟਰੀ ਹੈ ਉਸ ਵਲ ਆਉਂਦਾ ਹਾਂ । ਪੰਜਾਬ ਇੰਡਸਟਰੀ ਵਿਚ ਹਾਲੇ ਬਹੁਤ ਪਿਛੇ ਹੈ। ਔਰ ਮੈਂ ਪਲੈਨਿੰਗ ਬੋਰਡ ਨੂੰ ਵਧਾਈ ਦਿੰਦਾ ਹਾਂ ਕਿ ਫੋਰਥ ਪਲੈਨ ਗੁਜ਼ਰਨ ਤੋਂ ਬਾਅਦ ਉਸ ਨੇ ਸਾਥੋਂ ਕੁਝ ਲੁਕੋਇਆ ਨਹੀਂ । ਉਸ ਨੇ ਸਾਫ ਲਿਖਿਆ ਹੈ ...

'Punjab has failed to develop large-scale industries.'
It is also written :

'Moreover, the Central Government has located only one major Industrial Project in the State.'

ਇਸ ਦਾ ਮਤਲਬ ਇਹ ਹੈ ਕਿ ਪਲੈਨਿੰਗ ਬੋਰਡ ਨੇ ਕੁਝ ਲਕੋਇਆ ਨਹੀਂ । ਮੈਂ ਸਮਝਦਾ ਹਾਂ ਕਿ 25 ਸਾਲ ਦੀ ਆਜ਼ਾਦੀ ਤੋਂ ਬਾਦ ਸੈਂਟਰਲ ਗੌਰਮਿੰਟ ਨੇ ਸਾਨੂੰ ਇਕ ਪ੍ਰੋਜੈਕਟ ਦਿਤਾ ਹੈ ਔਰ ਉਹ ਵੀ ਮੇਰਾ ਖਿਆਲ ਹੈ ਕਿ ਜਿਹੜਾ ਨੰਗਲ ਖਾਦ ਫੈਕਟਰੀ ਪ੍ਰੋਜੈਕਟ ਹੀ ਹੈ, ਇਸ ਦਾ ਜਿਹੜਾ ਫਾਇਦਾ ਹੈ ਪੰਜਾਬ ਨੂੰ ਉਹ ਤੁਹਾਨੂੰ ਵੀ ਪਤਾ ਹੈ । ਮੈਂ ਇਸ ਵਿਚ ਡੇਵੀਏਟ ਨਹੀਂ ਕਰਦਾ ਇਕ ਗੱਲ ਜ਼ਰੂਰ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਵਾਲੇ ਬੜੇ ਬਹਾਦਰ ਹਨ ਅਤੇ ਸਾਨੂੰ ਇਸ ਗੱਲ ਦਾ ਫਖਰ ਹੈ ਕਿ ਜਦੋਂ ਵੀ ਪਾਕਿਸਤਾਨ ਵਾਲਿਆਂ ਨੇ ਕੋਈ ਹਮਲਾ ਕੀਤਾ ਹਿੰਦੁਸਤਾਨ ਤੇ, ਸਾਡੀਆਂ ਜ਼ਮੀਨਾਂ ਬਰਬਾਦ ਹੋਈਆਂ, ਸਾਡੇ ਕਾਰਖ਼ਾਨੇ ਬਰਬਾਦ ਹੋਏ ਸਾਡੇ ਲੋਕਾਂ ਨੂੰ ਕਈ ਕਈ ਮਹੀਨੇ ਕੰਮ ਛਡਣਾ ਪਿਆ, ਪਰ ਅਸੀਂ ਆਪਣੇ ਦੇਸ਼ ਦੀਆਂ ਸਰਹਦਾਂ ਦੀ ਰਖਿਆ ਕੀਤੀ । ਮੈਂ ਕਹਿੰਦਾ ਹਾਂ ਕਿ ਸੈਂਟਰ ਵਾਲੇ ਅਤੇ ਸਾਡੇ ਪ੍ਰਾਈਮ ਮਨਿਸਟਰ ਸਾਹਿਬ ਵੀ ਕਹਿੰਦੇ ਹਨ ਕਿ ਪੰਜਾਬ ਦੇ

ਲੋਕ ਬਹਾਦਰ ਹਨ, ਇਹ ਠੀਕ ਹੈ ਕਿ ਬਹਾਦਰ ਤਾਂ ਹਨ ਪਰ ਸੈਂਟਰ ਵਾਲਿਆਂ ਨੂੰ ਸਾਨੂੰ ਬੇਸਿਕ ਇੰਡਸਟਰੀ ਦੇਣੀ ਚਾਹੀਦੀ ਹੈ । ਮੈਂ ਇਸ ਗੌਰਮਿੰਟ ਨੂੰ ਕਹਿੰਦਾ ਹਾਂ ਕਿ ਹੁਣ ਤਾਂ ਤੁਹਾਡੀ ਆਪਣੀ ਗੌਰਮਿੰਟ ਹੈ ਉਨ੍ਹਾਂ ਤੋਂ ਇੰਡਸਟਰੀ ਲਵੋ, ਅਸੀਂ ਤੁਹਾਡਾ ਧੰਨਵਾਦ ਕਰਾਂਗੇ ਸਾਡੀ ਫੁਲ ਕੁਆਪਰੇਸ਼ਨ ਤੁਹਾਡੇ ਨਾਲ ਹੈ । ਪਹਿਲੇ ਤਾਂ ਸੈਂਟਰ ਸਾਡੇ ਕਾਰਣ ਇੰਡਸਟਰੀ ਨਹੀਂ ਸੀ ਦਿੰਦਾ ਪਰ ਹੁਣ ਤੁਸੀਂ ਤਾਂ ਲੈ ਕੇ ਆਓ (ਵਿਘਨ) । ਸੈਂਟਰ ਨੂੰ ਕਹੋ ਕਿ ਸਾਡੇ ਬੜੇ ਬੜੇ ਕਾਰਖਾਨੇ ਲਾਓ । ਡਿਪਟੀ ਸਪੀਕਰ ਸਾਹਿਬ, ਮੈਂ ਸ਼ਰਮਾ ਜੀ ਨੂੰ ਕਹਾਂਗਾ ਕਿ ਛੋਟੀ ਇੰਡਸਟਰੀ ਵਲ ਵੀ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ । ਪਰ ਜਿਹੜਾ ਪੰਜਾਬ ਦਾ ਇੰਡਸਟਰੀ ਡਿਪਾਰਟਮੈਂਟ ਹੈ, ਮੈਂ ਕਿਸੇ ਦੇ ਖਿਲਾਫ ਨਹੀਂ ਹਾਂ ਮੈਂ ਕਿਸੇ ਦਾ ਦੁਸ਼ਮਣ ਨਹੀਂ ਮੈਂ ਚਾਹੁੰਦਾ ਹਾਂ ਕਿ ਮੇਰੇ ਪੰਜਾਬ ਦੀ ਇੰਡਸਟਰੀ ਜੇ ਠੀਕ ਨਾ ਚਲਦੀ ਹੋਵੇ ਅਤੇ ਜੇ ਘਾਲਾ ਮਾਲਾ ਹੁੰਦਾ ਹੋਵੇ ਜਾਂ ਉਸ ਦੇ ਵਿਚ ਸਕੈਂਡਲ ਚਲਦੇ ਹੋਣ ਤਾਂ ਮੇਰਾ ਫਰਜ਼ ਬਣ ਜਾਂਦਾ ਹੈ ਕਿ ਮੈਂ ਸਰਕਾਰ ਦਾ ਧਿਆਨ ਦਿਵਾਵਾਂ ਅਤੇ, ਡਿਪਟੀ ਸਪੀਕਰ ਸਾਹਿਬ, ਸਰਕਾਰ ਦਾ ਫਰਜ਼ ਹੈ ਕਿ ਉਨ੍ਹਾਂ ਦੀ ਇਨਕੁਆਇਰੀ ਕਰੇ । ਜੇ ਘਾਲਾ ਮਾਲਾ ਹੋਇਆ ਹੈ ਤਾਂ ਉਸ ਦਾ ਪਤਾ ਲਗੇ । ਜੇ ਕੋਇਲਾ ਮੰਗਵਾਇਆ ਜਾਂਦਾ ਹੈ ਤਾਂ ਉਹ ਬਲੈਕ ਮਾਰਕੀਟ ਵਿਚ ਚਲਾ ਜਾਂਦਾ ਹੈ । ਜੇ ਸਟੀਲ ਮੰਗਵਾਉਂਦੇ ਹਾਂ ਤਾਂ ਉਹ ਹੋਰ ਥਾਂ ਚਲਾ ਜਾਂਦਾ ਹੈ । ਮੈਂ ਫਾਇਨਾਂਸ ਮਨਿਸਟਰ ਦੇ ਧਿਆਨ ਵਿਚ, ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਤਿੰਨ ਚਾਰ ਗੱਲਾਂ ਇੰਡਸਟਰੀ ਡਿਪਾਰਟਮੈਂਟ ਦੇ ਬਾਰੇ ਲਿਆਉਣਾ ਚਾਹੁੰਦਾ ਹਾਂ । ਅਖਬਾਰਾਂ ਵਿਚ ਵੀ ਇਸ ਗੱਲ ਬਾਰੇ ਕਾਫੀ ਛਪਿਆ ਹੈ । ਤੁਸੀਂ ਇਸ ਗੱਲ ਦੀ ਇਨਕੁਆਇਰੀ ਕਰਾਉ । ਸੈਂਟਰ ਵਾਲੇ ਸਾਨੂੰ ਇੰਡਸਟਰੀ ਨਹੀਂ ਦਿੰਦੇ ਅਤੇ ਪੰਜਾਬ ਦਾ ਜਿਹੜਾ ਇੰਡਸਟਰੀ ਡਿਪਾਰਟਮੈਂਟ ਹੈ, ਉਹ ਜੋ ਕੁਝ ਸੈਂਟਰ ਤੋਂ ਰਾਅ ਮੈਟੀਰੀਅਲ ਮਿਲਦਾ ਹੈ ਉਸ ਵਿਚ ਘਾਲਾ ਮਾਲਾ ਕਰਦਾ ਹੈ ਤਾਂ ਫਿਰ ਪੰਜਾਬ ਕਿਸ ਤਰ੍ਹਾਂ ਤਰੱਕੀ ਕਰ ਸਕਦਾ ਹੈ । ਪਿਛਲੇ ਸਾਲ ਪੰਜਾਬ ਵਿਚ ਇਕ ਕੋਇਲੇ ਦਾ ਸਕੈਂਡਲ ਹੋਇਆ । ਜੋ ਇਥੇ ਫੇਵਰਿਟਿਜ਼ਮ ਕੁਰੱਪਸ਼ਨ ਅਤੇ ਹੇਰਾਫੇਰੀ ਚਲਣੀ ਹੈ ਅਤੇ ਜੇ ਲੋਕਾਂ ਨੇ ਸਿਆਸੀ ਰਸੂਖ ਵਰਤ ਕੇ ਚੀਜ਼ਾਂ ਪ੍ਰਾਪਤ ਕਰਨੀਆਂ ਹਨ ਤਾਂ ਮੈਂ ਸਮਝਦਾ ਹਾਂ ਕਿ ਇੰਡਸਟਰੀ ਦੀ ਤਰੱਕੀ ਨਹੀਂ ਹੋ ਸਕਦੀ । ਕੋਇਲੇ ਦਾ ਸਕੈਂਡਲ ਹੋਇਆ। ਸ਼ਰਮਾ ਜੀ ਨੇ ਜਲੰਧਰ, ਅੰਮ੍ਰਿਤਸਰ ਅਤੇ ਹੋਰ ਜ਼ਿਲਿਆਂ ਵਿਚ ਵੇਖਿਆ ਹੋਵੇਗਾ ਕਿ ਕਿਸ ਤਰ੍ਹਾਂ ਹੋਇਆ ਹੈ । ਡਾਇਰੈਕਟਰ ਆਫ ਇੰਡਸਟਰੀਜ਼ ਨੇ 3,000 ਵੈਗਨਾਂ ਕੋਇਲੇ ਦੀਆਂ ਮੰਗਵਾਈਆਂ ਸਨ ਅਤੇ ਸਟੇਟ ਸਮਾਲ ਇੰਡਸਟਰੀਜ਼ ਕਾਰਪੋਰੇਸ਼ਨ ਦੇ ਥਰੂ ਮੰਗਵਾਈਆਂ ਸਨ । ਮੈਨੀਪੁਲੇਟ ਇਹ ਕੀਤਾ ਗਿਆ ਕਿ ਇਸ ਦੇ ਟੈਂਡਰ ਮੰਗਵਾਏ ਜਾਣ । ਟੈਂਡਰ ਕੋਲਰੀ ਤੋਂ ਵੀ ਮੰਗਵਾਏ ਗਏ ਅਤੇ ਉਨ੍ਹਾਂ ਕੋਲੋਂ ਵੀ ਮੰਗਵਾਏ ਗਏ ਜਿਨ੍ਹਾਂ ਦੀ ਨਾ ਕੋਈ ਕੋਲਰੀ ਹੈ ਨਾ ਉਹ ਏਜੰਟ ਹਨ ਅਤੇ ਨਾ ਹੀ ਮਰਚੈਂਟ ਹਨ । ਇਸ ਦੇ ਵਿਚੋਂ ਇਕ ਬੰਦਾ ਸੁਰਿੰਦਰ ਮੋਹਨ ਕੰਪਨੀ ਨੇ, ਜਿਨ੍ਹਾਂ ਦੀ ਨਾ ਕੋਈ ਕੰਪਨੀ ਹੈ ਅਤੇ ਨਾ ਹੀ ਇਨ੍ਹਾਂ ਦਾ ਕੋਈ ਤੁਅੱਲਕ ਹੈ, ਨੇ ਵੀ ਕੁਟੇਸ਼ਨ ਦਿਤੀ । ਕਰਮ ਚੰਦ ਥਾਪਰ ਐਂਡ ਸੰਨਜ਼ ਨੇ ਵੀ ਕੁਟੇਸ਼ਨ ਦਿਤੀ 34.36 ਰੁਪਏ ਦੀ ਪਰ ਉਸ ਦੇ ਮੁਕਾਬਲੇ ਵਿਚ ਸੁਰਿੰਦਰ ਮੋਹਨ ਨੇ ਕੋਟੇਸ਼ਨ ਦਿਤੀ 32 ਰੁਪਏ ਪਰ ਟੱਨ ਦੀ । ਇਨ੍ਹਾਂ ਨੇ ਜਿਹੜਾ ਪੁਰਾਣਾ ਤਜਰਬੇਕਾਰ ਸੀ ਉਸ ਨੂੰ ਨਹੀਂ ਸੀ ਦੇਣਾ । ਜਿਹੜਾ 32 ਰੁਪਏ ਵਾਲਾ ਸੀ ਉਸ ਨੂੰ ਦੇਣਾ ਚਾਹੀਦਾ ਸੀ । ਲੇਕਿਨ 32 ਰੁਪਏ ਦੀ ਬਜਾਏ 34.36 ਰੁਪਏ ਵਾਲੀ ਕੋਟੇਸ਼ਨ ਮੰਨ ਲਈ । ਜੇ ਫੇਵਰਿਟਿਜ਼ਮ ਹੋਵੇਗੀ ਤਾਂ ਮਾੜੀ ਗੱਲ ਹੋਵੇਗੀ । 900 ਵੈਗਨਾਂ ਸਟੀਮ ਕੋਲੇ ਦੀਆਂ ਮੰਗਵਾਈਆਂ ਗਈਆ । ਇਹ

[ਸਰਦਾਰ ਅਜਾਇਬ ਸਿੰਘ ਸੰਧੂ]

ਕੋਇਲਾ ਘਟੀਆ ਨਿਕਲਿਆ । ਕਾਰਖਾਨੇਦਾਰਾਂ ਨੇ ਚੁਕਣ ਤੋਂ ਇਨਕਾਰ ਕਰ ਦਿਤਾ । ਨਤੀਜਾ ਇਹ ਹੋਇਆ ਕਿ ਉਹ ਕੋਇਲਾ ਜਿਹੜਾ ਕਿ ਨਾਕਸ ਸੀ, ਬਲੈਕ ਮਾਰਕੀਟ ਵਿਚ ਚਲਾ ਗਿਆ । ਇਸੇ ਤਰ੍ਹਾਂ, ਡਿਪਟੀ ਸਪੀਕਰ ਸਾਹਿਬ ਕਪੂਰਥਲੇ ਦੇ ਜ਼ਿਲ੍ਹੇ ਦੀ ਗੱਲ ਹੈ । ਡਾਇਰੈਕਟਰ ਆਫ ਇੰਡਸਟਰੀਜ਼ ਨੇ 100 ਟਨ ਰਾਡਜ ਐਂਡ ਕੋਇਲਾ ਮੰਗਾ ਕੇ ਮੈਸਰਜ਼ ਖੋਸਲਾ ਬਰਦਰਜ਼ ਨੂੰ ਅਲਾਟ ਕਰ ਦਿਤਾ । ਪਰ ਉਥੇ ਦੇ ਇੰਡਸਟਰੀਜ਼ ਆਫੀਸਰ ਨੇ ਇਹ ਰਿਪੋਰਟ ਦਿਤੀ ਕਿ ਇਸ ਦੇ ਕੋਲ ਕੋਈ ਮਸ਼ੀਨਰੀ ਹੀ ਨਹੀਂ । ਜੇ ਮਸ਼ੀਨਰੀ ਹੀ ਕੋਈ ਨਹੀਂ ਤਾਂ ਫਿਰ ਕੋਟਾ ਕਿਸ ਲਈ ਅਲਾਟ ਕੀਤਾ ਗਿਆ ।

ਡਿਪਟੀ ਸਪੀਕਰ ਸਾਹਿਬ, ਇਸੇ ਤਰ੍ਹਾਂ ਮੋਹਾਲੀ ਵਿਖੇ ਪੰਜਾਬ ਆਨੰਦ ਬੈਟਰੀਜ਼ ਨੂੰ ਜੁਆਇੰਟ ਸੈਕਟਰ ਵਿਚ ਲਾਇਆ ਗਿਆ ਹੈ । ਇਸ ਵਿਚ ਸਰਕਾਰ ਦੇ ਵੀ ਹਿੱਸੇ ਹਨ ਅਤੇ ਲੋਕਾਂ ਦੇ ਵੀ ਹਿੱਸੇ ਹਨ । ਜੇ ਮੁੜ ਮੁੜ ਕੇ ਕੰਮ ਮਨਾਪਲਿਸਟਾਂ ਨੂੰ ਹੀ ਦੇਣਾ ਹੈ ਤਾਂ ਫਿਰ ਸਮਾਜਵਾਦ ਦੇ ਨਾਹਰੇ ਸਿਰਫ ਨਾਹਰੇ ਹੀ ਰਹਿ ਜਾਣਗੇ ਪਲਾਨਿੰਗ ਬੋਰਡ ਵਾਲੇ ਪਲਾਨਿੰਗ ਕਰਦੇ ਰਹਿਣਗੇ ਅਤੇ ਇਨਫਲੂਐਂਸ਼ਲ ਬੰਦੇ ਫਾਇਦਾ ਉਠਾ ਜਾਣਗੇ । ਡਿਪਟੀ ਸਪੀਕਰ ਸਾਹਿਬ, ਪੰਜਾਬ ਆਨੰਦ ਬੈਟਰੀਜ਼ ਦਾ ਸ਼ੇਅਰ ਕੈਪੀਟਲ 1.7 ਕਰੋੜ ਰੁਪਏ ਹੋਣਾ ਸੀ । 30 ਲੱਖ ਰੁਪਏ ਉਨ੍ਹਾਂ ਨੇ ਡੀਲਰਜ਼ ਤੋਂ ਉਗਰਾਹ ਲਏ ਹਨ ਪਰ ਇਹ ਸ਼ੇ ਨਹੀਂ ਕੀਤੇ । ਇਸ ਦੀ ਇਨਕੁਆਇਰੀ ਕਰਾਉਣੀ ਚਾਹੀਦੀ ਹੈ । ਇਹ ਪੈਸਾ ਕਿਥੇ ਗਿਆ । ਕੀ ਮਹਿਕਮੇ ਵਾਲੇ ਖਾ ਗਏ ਜਾਂ ਸਿਆਸੀ ਬੰਦੇ ਖਾ ਗਏ । ਪੰਜਾਬ ਆਨੰਦ ਬੈਟਰੀਜ਼ ਦੀ ਫੈਕਟਰੀ ਨੇ ਬੈਟਰੀਆਂ ਤੇ ਸੈਲ ਬਣਾਉਣੇ ਹਨ । ਲੇਕਿਨ ਮਾਲ ਦੀ ਫਰੋਖਤ ਇਨ੍ਹਾਂ ਨੇ ਆਪ ਨਹੀਂ ਕਰਨੀ । ਇਹ ਪੰਜਾਬ ਆਨੰਦ ਬੈਟਰੀਜ਼ ਕੇਰਲਾ ਦੀ ਤੋਸ਼ੀਬਾ ਆਨੰਦ ਬੈਟਰੀਜ਼ ਵਾਲਿਆਂ ਨਾਲ ਸਬੰਧ ਰਖਦੀ ਹੈ । ਇਸ ਦੇ ਮਾਲ ਦੀ ਫਰੋਖਤ ਦਾ ਕੰਮ ਉਨ੍ਹਾਂ ਨੂੰ ਦੇ ਦਿਤਾ ਹੈ । ਆਨੰਦ ਬੈਟਰੀਜ਼ ਵਾਲੇ ਬਣਾਉਂਦੇ ਜਾਣਗੇ ਅਤੇ ਤੋਸ਼ੀਬਾ ਵਾਲੇ ਵੇਚੀ ਜਾਣਗੇ । ਜੇ ਗੌਰਮਿੰਟ ਦਾ ਇਸ ਵਿਚ ਹਿਸਾ ਹੈ ਤਾਂ ਗੌਰਮਿੰਟ ਨੂੰ ਚਾਹੀਦਾ ਹੈ ਕਿ ਇਹ ਆਨੰਦ ਬੈਟਰੀਜ਼ ਵਾਲੇ ਆਪ ਇਸ ਮਾਲ ਨੂੰ ਵੇਚਣ । ਇਸ ਤਰ੍ਹਾਂ ਨਾਲ ਇਨ੍ਹਾਂ ਨੂੰ ਮੁਨਾਫਾ ਵੀ ਹੋਵੇਗਾ । ਇਥੇ ਹੀ ਬਸ ਨਹੀਂ ਮੈਂ ਤੁਹਾਡੇ ਨੋਟਿਸ ਵਿਚ ਇਕ ਗੱਲ ਹੋਰ ਲਿਆਉਣਾ ਚਾਹੁੰਦਾ ਹਾਂ । ਪੰਜਾਬੀ ਸੂਬਾ ਬਣਨ ਤੋਂ ਪਹਿਲਾਂ ਕੋਈ 9 ਇੰਡਸਟਰੀਅਲ ਐਸਟੈਬਲਿਸ਼ਮੈਂਟਸ ਸਨ ਜਿਨ੍ਹਾ ਵਿਚ ਕੋਈ 2 ਕਰੋੜ ਰੁਪਏ ਦਾ ਹਿਸਾ ਪੰਜਾਬ ਸਰਕਾਰ ਦਾ ਹੈ । ਉਨ੍ਹਾਂ ਵਿਚੋਂ ਦੋ ਇਧਰ ਰਹਿ ਗਈਆਂ ਹਨ ਅਤੇ ਬਾਕੀ ਸੱਤ ਹਰਿਆਣੇ ਵਿਚ ਚਲੀਆਂ ਗਈਆਂ ਹਨ । ਗੌਰਮਿੰਟ ਆਫ ਇੰਡੀਆ ਦੇ ਫੈਸਲੇ ਅਨੁਸਾਰ ਜੋ ਡਿਵੀਡੈਂਡ ਇਥੋਂ ਆਉਣਾ ਸੀ ਉਹ ਪੰਜਾਬ ਸਰਕਾਰ ਨੂੰ ਮਿਲਣਾ ਚਾਹੀਦਾ ਸੀ । ਲੇਕਿਨ ਇਹ ਖਬਰ ਅਖਬਾਰਾਂ ਵਿਚ ਛਪੀ ਅਤੇ ਉਸ ਅਖਬਾਰ ਵਿਚ ਛਪੀ ਜਿਹੜੀ ਕਿ ਗਿਆਨੀ ਜ਼ੈਲ ਸਿੰਘ ਜੀ ਦੇ ਖਾਸ ਆਦਮੀ ਦੀ ਹੈ ।

**ਵਿੱਤ ਮੰਤਰੀ** : ਉਹ ਆਦਮੀ ਤਾਂ ਕਿਸੇ ਦਾ ਵੀ ਨਹੀਂ ।

**ਸਰਦਾਰ ਅਜਾਇਬ ਸਿੰਘ ਸੰਧੂ** : ਇਹ ਗੱਲ ਕੋਈ ਨਹੀਂ । ਕਿਸੇ ਦਾ ਵੀ ਆਦਮੀ ਹੋਵੇ । ਮੈਂ ਕਹਿੰਦਾ ਹਾਂ ਕਿ ਇਸਦੀ ਇਨਵੈਸਟੀਗੇਸ਼ਨ ਕਰਾਓ । ਦੋ ਕਰੋੜ ਰੁਪਏ ਦੇ ਪੰਜਾਬ ਸਰਕਾਰ ਦੇ ਹਿੱਸੇ ਹੋਣ ਅਤੇ ਪੰਜਾਬ ਸਰਕਾਰ ਦਾ ਇੰਡਸਟਰੀ ਦਾ ਸੈਕਟਰੀ ਉਸ ਦਾ ਮਾਲਕ ਹੋਵੇ । ਪਰ ਇੰਡਸਟਰੀ ਡਿਪਾਰਟਮੈਂਟ ਦਾ ਡਾਇਰੈਕਟਰ ਬਗੈਰ ਇੰਡਸਟਰੀ

ਡਿਪਾਰਟਮੈਂਟ ਦੇ ਸੈਕਟਰੀ ਅਤੇ ਮਨਿਸਟਰ ਨੂੰ ਪੁਛਿਆਂ, ਅੱਠ ਸਾਲਾਂ ਦਾ ਮੁਨਾਫਾ ਹਰਿਆਣੇ ਵਾਲਿਆਂ ਨੂੰ ਟਰਾਂਸਫਰ ਕਰ ਦੇਵੇ । ਇਸ ਤਰ੍ਹਾਂ ਨਾਲ ਪੰਜਾਬ ਨੂੰ ਲੱਖਾਂ ਰੁਪਏ ਦਾ ਘਾਟਾ ਪਿਆ ਹੈ । ਪੰਜਾਬ ਮੇਲ ਵੀਕਲੀ ਵਿਚ ਇਹ ਖਾਸਾ ਉਘੜਿਆ ਹੋਇਆ ਲਿਖਿਆ ਸੀ । ਇਹ 18 ਮਾਰਚ ਦੀ ਅਖਬਾਰ ਵਿਚ ਲਿਖਿਆ ਹੈ ।

**ਵਿੱਤ ਮੰਤਰੀ :** ਤੁਸੀਂ ਤਾਂ ਅਖਬਾਰਾਂ ਦੇ ਡਾਕਟਰ ਬਣ ਗਏ ਹੋ ।

**ਸਰਦਾਰ ਅਜਾਇਬ ਸਿੰਘ ਸੰਧੂ :** ਡਿਪਟੀ ਸਪੀਕਰ ਸਾਹਿਬ, ਸਾਨੂੰ ਤਾਂ ਖਬਰਾਂ ਰੇਡੀਓ ਅਤੇ ਅਖਬਾਰਾਂ ਤੋਂ ਹੀ ਮਿਲਣੀਆਂ ਹਨ । ਉਸ ਅਖਬਾਰ ਨੇ ਡਾਇਰੈਕਟਰ ਆਫ ਇੰਡਸਟਰੀਜ਼ ਨੂੰ ਆਫਰ ਦਿਤੀ ਹੈ ਕਿ ਜੇ ਤੁਹਾਡੇ ਕੋਲ ਇਨ੍ਹਾਂ ਗੱਲਾਂ ਦਾ ਸਬੂਤ ਹੈ ਤਾਂ ਮੈਨੂੰ ਦੇ ਦਿਉ ਮੈਂ ਇਸ ਅਖਬਾਰ ਵਿਚ ਛਾਪਾਂਗਾ । ਮੈਂ ਅੱਜ ਸਵੇਰੇ ਆਉਣ ਤੋਂ ਪਹਿਲਾਂ ਐਡੀਟਰ, ਪੰਜਾਬ ਮੇਲ, ਕੋਲੋਂ ਵੇਰੀਫਾਈ ਕਰਕੇ ਆਇਆ ਹਾਂ ਕਿ ਇਸ ਦੀ ਕਾਂਟਰਾਡਿਕਸ਼ਨ ਆਈ ਹੈ ਜਾਂ ਨਹੀਂ । ਉਸ ਨੇ ਕਿਹਾ ਕਿ ਇਸ ਦੀ ਕੋਈ ਐਕਸਪਲੇਨੇਸ਼ਨ ਮੇਰੇ ਕੋਲ ਨਹੀਂ ਆਈ । ਅੱਜ ਇਕ ਮਹੀਨਾ ਹੋ ਗਿਆ ਹੈ ਪਰ ਹੁਣ ਤਕ ਇਨ੍ਹਾਂ ਘਾਲੇ ਮਾਲਿਆਂ ਬਾਰੇ ਕੋਈ ਵੈਰੀਫਿਕੇਸ਼ਨ ਨਹੀਂ ਹੋਈ । ਜੇ ਇਸੇ ਤਰ੍ਹਾਂ ਫੇਵਰਿਟਿਜ਼ਮ ਨਾਲ ਕੰਮ ਚਲਦੇ ਰਹੇ ਤਾਂ ਫਿਰ ਮਹਿਕਮੇ ਨਹੀਂ ਚਲਣਗੇ । ਇੰਡਸਟਰੀ ਅਤੇ ਐਗਰੀਕਲਚਰ ਦੇ ਮਹਿਕਮੇ ਪੰਜਾਬ ਦੇ ਉਹ ਮਹਿਕਮੇ ਹਨ ਜਿਨ੍ਹਾਂ ਨੇ ਲੋਕਾਂ ਲਈ ਕੁਲੀ, ਗੁਲੀ ਅਤੇ ਜੁਲੀ ਦਾ ਬਹੁਤ ਸਾਰਾ ਸਮਾਨ ਪੈਦਾ ਕਰਨਾ ਹੈ। ਸੈਂਟਰ ਤੋਂ ਬੇਸ਼ੁਮਾਰ ਕੋਇਲਾ ਅਤੇ ਸਟੀਲ ਆਉਂਦਾ ਹੈ । ਮੈਂ ਤੁਹਾਡੇ ਰਾਹੀਂ ਸ਼ਰਮਾ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਪਿਛਲੇ ਸੈਸ਼ਨ ਵਿਚ ਵੀ ਇਥੇ ਬਹੁਤ ਰੌਲਾ ਪਿਆ ਸੀ । ਬਟਾਲੇ ਵਿਚ ਜਿਹੜੀਆਂ ਇੰਡਸਟਰੀਆਂ ਹਨ ਉਨ੍ਹਾਂ ਨੇ ਸੈਂਟਰ ਤੋਂ ਸਟੀਲ ਅਤੇ ਪਿਗ ਆਇਰਨ ਦਾ ਕੋਟਾ ਲੈ ਲੈ ਕੇ ਖਾ ਲਿਆ । ਜੇ ਮੈਂ 15 ਲੱਖ ਦਾ ਲੋਹਾ ਖਾ ਲਵਾਂ ਤਾਂ ਭਾਵੇਂ ਐਮ.ਐਲ.ਏ. ਹੋਵਾਂ, ਜਾਂ ਕਾਂਗਰਸ ਦਾ ਪ੍ਰਧਾਨ ਹੋਵਾਂ ਜਾਂ ਅਕਾਲੀ ਦਲ ਦਾ ਪ੍ਰਧਾਨ ਹੋਵਾਂ ਤਾਂ ਮੇਰੇ ਖਿਲਾਫ ਜ਼ਰੂਰ ਇਨਕੁਆਇਰੀ ਹੋਣੀ ਚਾਹੀਦੀ ਹੈ। ਇਸ ਕਰਕੇ ਕਿ ਮੈਂ ਰੂਲਿੰਗ ਪਾਰਟੀ ਨਾਲ ਸਬੰਧ ਰਖਦਾ ਹਾਂ ਛਡਣਾ ਨਹੀਂ ਚਾਹੀਦਾ ।

ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਇਕ ਤਾਂ ਸਾਡੇ ਨਾਲ ਸੈਂਟਰ ਵਾਲੇ ਵਿਤਕਰਾ ਕਰਦੇ ਹਨ । ਦਿੰਦੇ ਕੁਝ ਨਹੀਂ ਔਰ ਜੇਕਰ ਦਿੰਦੇ ਹਨ ਤਾਂ ਉਹ ਅਜਿਹੇ ਲੋਕਾਂ ਨੂੰ ਦਿੰਦੇ ਹਨ ਜਿਹੜੇ ਕਿ ਬਲੈਕ ਵਿਚ ਵੇਚ ਦਿੰਦੇ ਹਨ । ਮੈਂ ਅਰਜ਼ ਕਰਦਾ ਹਾਂ ਕਿ ਜਿਤਨਾ ਸਟੀਲ ਜਾਂ ਕੋਲਾ ਕਲਕੱਤੇ ਜਾਂ ਹੋਰ ਥਾਂਵਾਂ ਤੋਂ ਆਵੇ ਜਿਨ੍ਹਾਂ ਨੂੰ ਅਲਾਟ ਕੀਤਾ ਜਾਵੇ, ਜਿਸ ਕਿਸੇ ਵੀ ਪੰਜਾਬ ਦੇ ਇੰਡਸਟਰੀਅਲਿਸਟ ਨੂੰ ਅਲਾਟ ਹੋਵੇ ਉਸ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ ਕਿ ਆਇਆ ਇਹ ਠੀਕ ਢੰਗ ਨਾਲ ਇਸਤੇਮਾਲ ਹੋਇਆ ਹੈ ਜਾਂ ਨਹੀਂ । ਜੇਕਰ ਠੀਕ ਢੰਗ ਨਾਲ ਨਾ ਇਸਤੇਮਾਲ ਹੋਇਆ ਹੋਵੇ ਤਾਂ ਉਸ ਦਾ ਕੋਟਾ ਪਰਮਿਟ ਕੈਂਸਲ ਕਰ ਦੇਣਾ ਚਾਹੀਦਾ ਹੈ । ਤਾਕਿ ਉਹ ਉਸ ਨੂੰ ਬਲੈਕ ਨਾ ਕਰ ਸਕੇ । ਅਸੀਂ ਨਾਹਰੇ ਤਾਂ ਬਹੁਤ ਮਾਰਦੇ ਹਾਂ ਕਿ ਸਮਾਜਵਾਦ ਲਿਆਂਦਾ ਜਾਵੇਗਾ ਲੇਕਿਨ ਇਹ ਉਸ ਵੇਲੇ ਤਕ ਨਹੀਂ ਆ ਸਕਦਾ ਜਦ ਤਕ ਸਰਕਾਰ ਕਰੜਿਆਂ ਨਹੀਂ ਹੁੰਦੀ । ਇਹ ਮਨਾਪਲੀਆਂ ਤੋੜਣੀਆਂ ਚਾਹੀਦੀਆਂ ਹਨ ! ਮੈਂ ਮੁਨਕਰ ਨਹੀਂ ਹੋਣਾ ਚਾਹੁੰਦਾ ਮੈਂ ਇਹ ਗੱਲ ਦਸਣਾ ਚਾਹੁੰਦਾ ਹਾਂ ਕਿ ਅਕਾਲੀ ਦਲ ਸਮਾਜਵਾਦ

[ਸਰਦਾਰ ਅਜਾਇਬ ਸਿੰਘ ਸੰਧੂ]

ਵਾਸਤੇ ਸਟੈਂਡ ਕਰਦਾ ਹੈ । ਸਾਡੇ ਗੁਰੂਆਂ ਦਾ ਸਾਨੂੰ ਹੁਕਮ ਹੈ ਕਿ ਵੰਡ ਕੇ ਛਕੋ ਤੇ ਕਿਰਤ-ਕਰੋ ।

(ਸ਼੍ਰੀ ਪ੍ਰੇਮ ਗੁਪਤਾ ਵਲੋਂ ਵਿਘਨ)

ਗੁਪਤਾ ਜੀ ਆਰਾਮ ਨਾਲ ਸੁਣੋ। ਤੁਸੀਂ ਵੀ ਸਰਪੰਚ ਅਖਬਾਰ ਵਿਚ ਖਬਰਾਂ ਛਪ-ਵਾਉਂਦੇ ਹੋ ।(ਹਾਸਾ) ਸਰਪੰਚ ਤਾਂ ਇਕ ਵਾਰ ਹੀ ਦਸ ਦਿੰਦਾ ਹੈ ਕਿ ਕਿਸ ਕਿਸ ਨੇ ਕੀ ਕੀ ਕੰਮ ਕੀਤਾ ਹੈ ।

**ਸਰਦਾਰ ਸੰਤੋਖ ਸਿੰਘ ਰੰਧਾਵਾ** : ਤੁਸੀਂ ਆਪਣੀ ਗੱਲ ਕਰੋ ।

**ਸਰਦਾਰ ਅਜਾਇਬ ਸਿੰਘ ਸੰਧੂ** : ਮੈਂ ਆਪਣੀ ਪਾਰਟੀ ਦੀ ਗੱਲ ਕਰਦਾ ਹਾਂ ਕਿ ਅਕਾਲੀ ਪਾਰਟੀ ਸਮਾਜਵਾਦੀ ਪਾਰਟੀ ਹੈ । ਅਸੀਂ ਸਭ ਤੋਂ ਵਧ ਕੁਰਬਾਨੀਆਂ ਕੀਤੀਆਂ ਹਨ । ਮੇਰੀ ਪਾਰਟੀ ਸਭ ਤੋਂ ਵਧ ਸੋਸ਼ਲਿਸਟ ਹੈ ਔਰ ਮੇਰਾ ਖਿਆਲ ਹੈ ਕਿ ਜਦੋਂ ਕਦੀ ਵੀ ਸੋਸ਼ਲਿਜ਼ਮ ਦਾ ਕਦਮ ਚੁਕਿਆ ਹੈ, ਬੈਂਕਾਂ ਨੂੰ ਕੌਮੀਕਰਨ ਦਾ ਮਸਲਾ ਆਇਆ ਤਾਂ ਅਸੀਂ ਕਿਹਾ ਜ਼ਰੂਰ ਹੋਣੀਆਂ ਚਾਹੀਦੀਆਂ ਹਨ ।

(ਇਸ ਸਮੇਂ ਚੌਧਰੀ ਦਰਸ਼ਨ ਸਿੰਘ ਜੀ ਵਿੱਤ ਮੰਤਰੀ ਜੀ ਦੇ ਨਾਲ ਉਨ੍ਹਾਂ ਦੀ ਸੀਟ ਤੇ ਬੈਠੇ ਕੁਝ ਗੱਲਾਂ ਕਰ ਰਹੇ ਸਨ ।)

**ਵਿੱਤ ਮੰਤਰੀ** : ਹਾਂ, ਤੁਸੀਂ ਪਹਿਲਾਂ ਕਿਹਾ ਸੀ ਪਰ ਬਾਅਦ ਵਿਚ ਵੋਟ ਖਿਸਕ ਗਈ ਸੀ ।

**ਸਰਦਾਰ ਅਜਾਇਬ ਸਿੰਘ ਸੰਧੂ** : ਇਹ ਤੁਹਾਡੇ ਐਲ. ਆਰ. ਸਾਹਿਬ ਦਾ ਗਲਤ ਖਿਆਲ ਹੈ ।

**ਚੌਧਰੀ ਦਰਸ਼ਨ ਸਿੰਘ** : ਪ੍ਰੀਵੀ ਪਰਸਿਜ਼ ਦੇ ਮਾਮਲੇ ਤੇ ਕਿਧਰ ਪਾਈ ਸੀ ?

**ਸਰਦਾਰ ਅਜਾਇਬ ਸਿੰਘ ਸੰਧੂ** : ਡਿਪਟੀ ਸਪੀਕਰ ਸਾਹਿਬ, ਸਾਡੇ ਪ੍ਰਧਾਨ ਟੌਹੜਾ ਸਾਹਿਬ ਨੇ ਤਾਂ ਕਿਹਾ ਸੀ ਕਿ ਇਹ ਜ਼ਰੂਰ ਬੰਦ ਹੋਣੇ ਚਾਹੀਦੇ ਹਨ ।

**ਚੌਧਰੀ ਦਰਸ਼ਨ ਸਿੰਘ** : ਸਰਦਾਰ ਕਿੱਕਰ ਸਿੰਘ ਨੇ ਕਿਸ ਪਾਸੇ ਪਾਈ ਸੀ ?

**ਸਰਦਾਰ ਅਜਾਇਬ ਸਿੰਘ ਸੰਧੂ** : ਮੇਰੀ ਪਾਰਟੀ ਦੇ ਜਸਵਿੰਦਰ ਸਿੰਘ ਬਰਾੜ ਔਰ ਟੌਹੜਾ ਸਾਹਿਬ ਨੇ ਤਾਂ ਕਿਧਰ ਪਾਈ ਸੀ (ਵਿਘਨ) ਮੈਂ ਇਹ ਦਾਅਵੇ ਨਾਲ ਕਹਿੰਦਾ ਹਾਂ ਕਿ ਸੰਤ ਬਾਬਾ ਫਤਿਹ ਸਿੰਘ ਜੀ ਤੋਂ ਲੈ ਕੇ ਅਜਾਇਬ ਸਿੰਘ ਤਕ ਇਸ ਹੱਕ ਵਿਚ ਸਨ ਕਿ ਇਹ ਪ੍ਰੀਵੀ ਪਰਸਿਜ਼ ਬਿਲਕੁਲ ਬੰਦ ਹੋਣੇ ਚਾਹੀਦੇ ਹਨ ।

**ਸ਼੍ਰੀ ਡਿਪਟੀ ਸਪੀਕਰ** : ਰਾਜਿਆਂ ਦਾ ਤਾਂ ਸਤਿਆਨਾਸ ਕਰ ਦਿਤਾ ਹੈ ।(Rajas have been eliminated.)

**ਸਰਦਾਰ ਅਜਾਇਬ ਸਿੰਘ ਸੰਧੂ** : ਨਹੀਂ ਜੀ ਇਹ ਤਾਂ ਹੁਣ ਵੀ ਬੜੇ ਪ੍ਰੇਮ ਨਾਲ ਰਖਦੇ ਹਨ ।

**ਵਿੱਤ ਮੰਤਰੀ :** ਡਿਪਟੀ ਸਪੀਕਰ ਸਾਹਿਬ, ਅਸੀਂ ਤਾਂ ਸਿਰਫ ਇਤਨੀ ਹੀ ਗੱਲ ਕੀਤੀ ਹੈ ਕਿ ਨਵਾਬ ਦੀ ਥਾਂ ਬੇਗਮ ਲੈ ਲਈ ਹੈ । (ਹਾਸਾ)

**ਸਰਦਾਰ ਅਜਾਇਬ ਸਿੰਘ ਸੰਧੂ :** ਡਿਪਟੀ ਸਪੀਕਰ ਸਾਹਿਬ, ਤੇ ਮੈਂ ਅਰਜ਼ ਕਰ ਰਿਹਾ ਸੀ ਕਿ ਜਿਹੜਾ ਆਦਮੀ ਗਰੀਬ ਹੈ, ਕਿਰਤ ਕਰਕੇ ਖਾਂਦਾ ਹੈ ਉਸ ਨੂੰ ਉਪਰ ਚੁਕਣਾ ਚਾਹੀਦਾ ਹੈ। ਜਿਹੜਾ ਆਦਮੀ ਪਰਮਿਟ ਲੈ ਕੇ ਲੱਖਾਂ ਕਰੋੜਾਂ ਰੁਪਏ ਦੀ ਜਾਇਦਾਦ ਬਣਾਉਂਦਾ ਹੈ ਔਰ ਬਾਅਦ ਵਿਚ ਕਹਿ ਦਿੰਦਾ ਹੈ ਕਿ ਮੈਂ ਤਾਂ ਸ਼ਰਮਿਆਂ ਦੇ ਘਰ ਪੈਦਾ ਹੋਇਆ ਹਾਂ । ਜੱਟਾਂ ਦੇ ਘਰ ਪੈਦਾ ਹੋਇਆ ਹਾਂ ਭਾਵੇਂ ਉਸ ਦਾ ਰੰਗ ਹਰੀਜਨਾਂ ਤੋਂ ਕਾਲਾ ਹੀ ਹੋਵੇ । ਉਸ ਨੂੰ ਡਿਸਕਰੋਜ ਕਰਨਾ ਚਾਹੀਦਾ ਹੈ ।

**ਵਿੱਤ ਮੰਤਰੀ :** ਤੂੰ ਤਾਂ ਬਹੁਤ ਗੋਰਾ ਹੈਂ । (ਹਾਸਾ)

**ਸਰਦਾਰ ਅਜਾਇਬ ਸਿਘ ਸੰਧੂ :** ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਪੰਜਾਬ ਦੀ ਐਗਰੀਕਲਚਰ ਨੂੰ ਇਨਸੈਨਟਿਵ ਮਿਲਣਾ ਚਾਹੀਦਾ ਹੈ । ਪੰਜਾਬ ਦੀ ਇੰਡਸਟਰੀ ਡਿਵੈਲਪ ਹੋਣੀ ਚਾਹੀਦੀ ਹੈ । ਜੇਕਰ ਕਿਸੇ ਬੀਬੀ ਦਾ ਮੁੰਡਾ ਇੰਡਸਟਰੀ ਖੋਲ੍ਹ ਸਕਦਾ ਹੈ ਤਾਂ ਗਰੀਬ ਨੂੰ ਵੀ ਉਤਨਾ ਹੀ ਹੱਕ ਹੈ । (ਵਿਘਨ) ਡਿਪਟੀ ਸਪੀਕਰ ਸਾਹਿਬ; ਮੈਂ ਨਾਉਂ ਨਹੀਂ ਲਿਆ । ਮੈਂ ਤਾਂ ਅਰਜ਼ ਕਰਦਾ ਹਾਂ ਕਿ ਜੇਕਰ ਕੋਈ ਬੀਬੀ ਦਾ ਮੁੰਡਾ ਕਾਰਖਾਨਾ ਲਗਾਉਂਦਾ ਹੈ ਮਾੜੀ ਗੱਲ ਨਹੀਂ ਹੈ ਪਰ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਹਿੰਦੁਸਤਾਨ ਦੀ ਰਖਿਆ ਕਰਦੇ ਹਨ ਉਨ੍ਹਾਂ ਦੇ ਵਾਸਤੇ ਵੀ ਕੋਈ ਕਾਰਖਾਨਾ ਲਗਾਉਣਾ ਚਾਹੀਦਾ ਹੈ ।

**ਸ੍ਰੀ ਡਿਪਟੀ ਸਪੀਕਰ** : ਸੰਧੂ ਸਾਹਿਬ, ਉਨ੍ਹਾਂ ਵਾਸਤੇ ਜੋ ਦੇਸ਼ ਦੀ ਰਾਖੀ ਕਰਦੇ ਹਨ ਬਹੁਤ ਕੁਝ ਦਿਤਾ ਹੈ । (Sandhu Sahib, a lot of work has been done for the people who defend the country.)

**ਸਰਦਾਰ ਅਜਾਇਬ ਸਿੰਘ ਸੰਧੂ :** ਡਿਪਟੀ ਸਪੀਕਰ ਸਾਹਿਬ, ਸਿਰਫ ਇਹ ਹੀ ਕਰ ਦੇਣਾ ਕਿ ਉਜੜਨ ਤੋਂ ਬਾਅਦ ਅਗਲੇ ਨੂੰ ਕਹਿ ਦੇਣਾ ਕਿ ਕਰਾਇਆ ਲਉ ਤੇ ਘਰ ਜਾਉ ਇਹ ਕਾਫੀ ਨਹੀਂ ਹੈ। ਉਨ੍ਹਾਂ ਦੇ ਘਰ ਢਾਉਣ ਤੋਂ ਬਾਅਦ ਥੋੜੀ ਜਿਹੀ ਸਹਾਇਤਾ ਦੇ ਦੇਣ ਨਾਲ ਕੰਮ ਨਹੀਂ ਬਣਦਾ ।

ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਜਦ ਤਕ ਬੇਸਿਕ ਇੰਡਸਟਰੀ ਨਹੀਂ ਦਿਤੀ ਜਾਂਦੀ ਉਤਨੀ ਦੇਰ ਤਕ ਸਹੀ ਮਾਨਿਆਂ ਵਿਚ ਉਨ੍ਹਾਂ ਲੋਕਾਂ ਦੀ ਕੋਈ ਸਹਾਇਤਾ ਨਹੀਂ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਸਰਕਾਰ ਨੂੰ ਕੁੱਲੀ, ਗੁੱਲੀ ਤੇ ਜੁੱਲੀ ਦੀ ਪਲੈਨਿੰਗ ਜਨਤਾ ਵਾਸਤੇ ਕਰਨੀ ਚਾਹੀਦੀ ਹੈ । ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਆਪ ਦਾ ਧੰਨਵਾਦ ਕਰਦਾ ਹਾਂ ।

**ਸ੍ਰੀ ਪ੍ਰੇਮ ਗੁਪਤਾ** (ਪਟਿਆਲਾ) : ਡਿਪਟੀ ਸਪੀਕਰ ਸਾਹਿਬ, ਇਹ ਪੰਜ ਸਾਲਾ ਪਲਾਨ ਜੋ ਕਿ ਅਗਲੇ ਸਾਲ ਤੋਂ ਸ਼ੁਰੂ ਹੋਣੀ ਹੈ ਇਸ ਹਾਊਸ ਦੇ ਸਾਹਮਣੇ ਹੈ । ਜਿਸ ਤਰ੍ਹਾਂ ਕਿ ਸ਼ਰਮਾ ਜੀ ਨੇ ਕਿਹਾ ਸੀ ਕਿ ਇਹ ਸਾਲ ਚੌਥੀ ਪੰਜ-ਸਾਲਾ ਪਲਾਨ ਦਾ ਅਖੀਰਲਾ ਸਾਲ ਹੈ । ਪੰਜਵੀਂ ਪਲਾਨ ਵਾਸਤੇ ਮੈਂ ਸਮਝਦਾ ਹਾਂ ਕਿ ਇਹ ਸਾਲ ਬੜਾ ਹੀ ਮਹਾਨ

[ਸ੍ਰੀ ਪਰੇਮ ਗੁਪਤਾ]

ਸਾਲ ਹੈ । ਪੰਜਵੀਂ ਪਲਾਨ ਦੇ ਬਾਰੇ ਵਿਚ ਪਲਾਨਿੰਗ ਡਿਪਾਰਟਮੈਂਟ ਨੇ ਜੋ ਪੰਜਾਬ ਦੀ ਹਾਲਤ ਹੋਣੀ ਚਾਹੀਦੀ ਹੈ ਉਹ ਸਾਡੇ ਸਾਹਮਣੇ ਲਿਆਂਦੀ ਹੈ । ਇਸ ਦੇ ਵਿਚ ਕੋਈ ਵੀ ਚੀਜ਼ ਲੁਕੋ ਕੇ ਨਹੀਂ ਰਖੀ । ਇਸ ਦੇ ਵਿਚ ਸਾਫ਼ ਤੌਰ ਤੇ ਮੰਨਿਆ ਹੈ ਕਿ ਚਾਹੇ ਪੰਜਾਬ ਇਕ ਬੜਾ ਅਮੀਰ ਸੂਬਾ ਹੈ ਲੇਕਿਨ ਇਸ ਦੇ ਵਿਚ ਗਰੀਬੀ ਵੀ ਬਹੁਤ ਹੈ । ਗਰੀਬੀ ਨੂੰ ਦੂਰ ਕਰਨ ਵਾਸਤੇ ਤੇ ਲੋਕਾਂ ਦੀ ਹਾਲਤ ਸੁਧਾਰਨ ਵਾਸਤੇ ਇਹ ਪਲਾਨ ਬਣਾਈ ਗਈ ਹੈ । ਇਸ ਦੇ ਬਾਰੇ ਓਬਜੈਕਟਿਵਜ਼ ਵੀ ਪਲਾਨਿੰਗ ਡਿਪਾਰਟਮੈਂਟ ਨੇ ਦਿਤੇ ਹਨ । ਇਸ ਗੱਲ ਦੇ ਮੁਤੱਲਕ ਸ਼ਰਮਾ ਜੀ ਨੇ ਵਾਇਦਾ ਦਿਤਾ ਹੋਇਆ ਹੈ ਕਿ ਉਹ ਹਰ ਤਰ੍ਹਾਂ ਦੇ ਨਾਲ ਜਨਤਾ ਦੇ ਸੁਧਾਰਨ ਦਾ ਯਤਨ ਕਰਨਗੇ ਔਹ ਕਹ ਰਹੇ ਹਨ । ਇਨ੍ਹਾਂ ਨੇ ਸਟੇਟ ਪਲਾਨਿੰਗ ਬੋਰਡ ਬਣਾਇਆ । ਉਸ ਵਿਚ ਮਾਹਿਰ ਆਦਮੀਆਂ ਨੂੰ ਮੈਂਬਰ ਬਣਾ ਕੇ ਉਨ੍ਹਾਂ ਦੀਆਂ ਸਰਵਿਸਿਜ਼ ਨੂੰ ਯੂਟੀਲਾਈਜ਼ ਕੀਤਾ ਹੈ । ਇਕ ਗੱਲ ਦੀ ਮੈਂ ਇਨ੍ਹਾਂ ਪਾਸ ਬੇਨਤੀ ਕਰਾਂਗਾ ਕਿ ਜ਼ਿਲ੍ਹਿਆਂ ਵਿਚ ਵੀ ਡਿਵੈਲਪਮੈਂਟ ਬੋਰਡ ਜਾਂ ਕਮੇਟੀਆਂ ਬਨਾਉਣੀਆਂ ਚਾਹੀਦੀਆਂ ਹਨ ਜਿਹੜੀਆਂ ਕਿ ਇਹ ਵੇਖਣ ਕਿ ਪਲਾਨ ਦੇ ਮੁਤਾਬਿਕ ਕੰਮ ਹੋ ਰਿਹਾ ਹੈ ਜਾਂ ਨਹੀਂ । ਉਨ੍ਹਾਂ ਕਮੇਟੀਆਂ ਦੇ ਮੈਂਬਰ ਸਰਕਾਰੀ ਕਰਮਚਾਰੀ ਨਹੀਂ ਸਗੋਂ ਪਬਲਿਕ ਲਾਈਫ ਦੇ ਬੰਦਿਆਂ ਨੂੰ ਬਨਾਉਣਾ ਚਾਹੀਦਾ ਹੈ । ਇਹ ਗੱਲ ਸਾਡੇ ਪ੍ਰਾਈਮ ਮਨਿਸਟਰ ਨੇ ਵੀ ਕਹੀ ਹੈ ਕਿ ਹਰ ਚੀਜ਼ ਨਾਲ ਪਬਲਿਕ ਪਾਰਟੀਸੀਪੇਸ਼ਨ ਹੋਣੀ ਚਾਹੀਦੀ ਹੈ । ਪਰ ਇਸ ਵਿਚ ਇਹ ਜਿਹੜੀ ਬਿਊਰੋਕਰੇਸੀ ਹੈ ਇਹ ਅੜਚਨ ਪਾਂਦੀ ਹੈ ਜਿਸ ਤੇ ਕਿ ਸਾਨੂੰ ਡੀਪੈਂਡ ਕਰਨਾ ਪੈਂਦਾ ਹੈ ।

Under the heading "Approach and Strategy" it is written :—

"To accord highest priority to the elimination of mass poverty ."

ਇਸ ਵਿਚ ਮਾਸ ਪਾਵਰਟੀ ਦੀ ਸਚਾਈ ਨੂੰ ਮੰਨਿਆ ਗਿਆ ਹੈ ਅਤੇ ਆਣ ਵਾਲੇ ਸਾਲਾਂ ਵਿਚ ਇਸ ਨੂੰ ਦੂਰ ਕਰਨ ਤੇ ਸਟਰੈਸ ਦਿਤਾ ਗਿਆ ਹੈ । ਇਕਾਨੋਮੀ ਦੀ ਰੈਪਿਡ ਗਰੋਥ ਕਰਨ ਦਾ ਜ਼ਿਕਰ ਕੀਤਾ ਗਿਆ ਹੈ । ਡਿਪਟੀ ਸਪੀਕਰ ਸਾਹਿਬ, ਕਿਸੇ ਵੀ ਦੇਸ਼ ਦੀ ਇਕਾਨੋਮੀ ਦਾ ਆਧਾਰ ਇਨ੍ਹਾਂ ਗੱਲਾਂ ਤੇ ਹੈ ਕਿ ਪਰੋਡਕਸ਼ਨ ਅਤੇ ਡਿਸਟ੍ਰਿਬਿਊਸ਼ਨ ਆਫ਼ ਪਰਾਫ਼ਿਟ ਤੇ ਕੰਟ੍ਰੋਲ ਹੋਵੇ । ਜੇਕਰ ਇਹ ਚੀਜ਼ਾਂ ਹੋਣ ਤਾਂ ਦੇਸ਼ ਵਿਚ ਲੋਕਾਂ ਦੀ ਇਕਨਾਮਿਕ ਹਾਲਤ ਨੂੰ ਬੇਹਤਰ ਬਣਾਇਆ ਜਾ ਸਕਦਾ ਹੈ । ਇਸ ਅਪਰੋਚ ਵਿਚ ਇਸ ਪੱਖ ਨੂੰ ਮੱਦੇ-ਨਜ਼ਰ ਰਖਿਆ ਗਿਆ ਹੈ । ਹਰ ਖੇਤਰ ਵਿਚ ਪਰੋਡਕਸ਼ਨ ਵਿਚ ਡਿਸਟ੍ਰਿਬਿਓਸ਼ਨ ਵਿਚ ਸ਼ੋਸ਼ਲ ਸਰਵਿਸ ਵਿਚ ਇਸ ਗੱਲ ਦਾ ਧਿਆਨ ਰਖਿਆ ਗਿਆ ਹੈ । ਕੰਟ੍ਰੋਲ ਸਟੇਟ ਦਾ ਵਧ ਤੋਂ ਵਧ ਹੋਣਾ ਚਾਹੀਦਾ ਹੈ । ਜਿਹੜੇ ਪ੍ਰਾਈਵੇਟ ਅਦਾਰੇ ਪਰੋਡਕਸ਼ਨ ਨੂੰ ਮਿਸਯੂਜ਼ ਕਰਦੇ ਹਨ ਅਤੇ ਐਕਸਪਲਾਇਟ ਕਰਦੇ ਹਨ ਉਨ੍ਹਾਂ ਨੂੰ ਕਰਬ ਕਰਨ ਲਈ ਸਟੇਟ ਕੰਟ੍ਰੋਲ ਹੋਣਾ ਚਾਹੀਦਾ ਹੈ । ਅਸਾਡੇ ਚੀਫ਼ ਮਨਿਸਟਰ ਸਾਹਿਬ ਰਾਜਪੁਰੇ ਜਾ ਕੇ ਸਟੇਟ ਟ੍ਰੇਡਿੰਗ ਦੀ ਇਨਆਗੂਰੇਸ਼ਨ ਕਰਕੇ ਹੁਣੇ ਹੀ ਆਏ ਹਨ ਇਹ ਇਕ ਚੰਗਾ ਕਦਮ ਹੈ । ਅਨਾਜ ਨੂੰ ਆਪਣੇ ਹੱਥ ਵਿਚ ਲਿਆ ਗਿਆ ਹੈ ਤਾਂ ਕਿ ਕਿਸਾਨ ਨੂੰ ਜਿਹੜੀ ਇਹ ਸ਼ਿਕਾਇਤ ਸੀ ਕਿ ਜਦ ਮਾਲ ਉਸ ਦਾ ਮੰਡੀ ਵਿਚ ਆਂਦਾ ਹੈ ਤਾਂ ਘਟ ਕੀਮਤ ਦਿਤੀ ਜਾਂਦੀ ਹੈ ਅਤੇ ਸਾਲ ਦੇ ਅਖੀਰ ਵਿਚ ਜੇਕਰ ਉਸ ਨੂੰ ਲੋੜ ਪਏ ਤਾਂ ਬਹੁਤ ਜ਼ਿਆਦਾ ਕੀਮਤ ਦੇਣੀ ਪੈਂਦੀ ਹੈ ਇਹ ਅਗੇ ਤੋਂ ਨਹੀਂ ਰਹੇਗੀ ਅਤੇ ਕੰਨਜ਼ਿਊਮਰ ਨੂੰ ਵਾਜਿਬ ਕੀਮਤ ਤੇ ਅਨਾਜ ਮਿਲਦਾ ਰਹੇਗਾ । ਜਿਹੜਾ ਆਟਾ ਮਹਿੰਗਾ ਹੋ ਜਾਂਦਾ ਸੀ

ਹੁਣ ਨਹੀਂ ਹੋਵੇਗਾ । ਜਿਸ ਤਰ੍ਹਾਂ ਗੌਰਮੈਂਟ ਨੇ ਕਣਕ ਦੇ ਵਪਾਰ ਨੂੰ ਹਥ ਵਿਚ ਲੈ ਲਿਆ ਹੈ ਇਸੇ ਤਰ੍ਹਾਂ ਆਸ ਕੀਤੀ ਜਾਂਦੀ ਹੈ ਕਿ ਚੌਲਾਂ ਅਤੇ ਬਾਕੀ ਦੇ ਅਨਾਜ ਦੀ ਵੀ ਸਟੇਟ ਟ੍ਰੇਡਿੰਗ ਆਪਣੇ ਹਥ ਵਿਚ ਲੈ ਲੈਣਗੇ । ਇਸੇ ਹੀ ਸਬੰਧ ਵਿਚ ਇਹ ਵੀ ਜ਼ਿਕਰ ਕੀਤਾ ਗਿਆ ਹੈ ਕਿ ਪਬਲਿਕ ਡਿਸਟ੍ਰਿਬਿਊਸ਼ਨ ਦਾ ਕੰਮ ਇਫੈਕਟਿਵ ਤਰੀਕੇ ਨਾਲ ਕੀਤਾ ਜਾਵੇ ਤਾਂਕਿ ਕਿਸੇ ਵੀ ਕਨਜ਼ਿਊਮਰ ਨੂੰ ਇਸ ਤੋਂ ਵਾਂਝਿਆ ਨਾ ਰਹਿਣਾ ਪਏ । ਇਸ ਲਈ ਇਹ ਵੀ ਕਰ ਲੈਣਾ ਚਾਹੀਦਾ ਹੈ ਤਾਂ ਕਿ ਸ਼ਾਰਟੇਜ ਜਿਹੜੀ ਦਸੀ ਜਾਂਦੀ ਹੈ ਇਹ ਨਾ ਰਹੇ ਅਤੇ ਜਿਹੜੀ ਚੀਜ਼ ਬਲੈਕ ਵਿਚ ਡੇਢ ਗੁਣਾ ਪ੍ਰਾਈਸ ਤੇ ਮਿਲਦੀ ਹੈ ਉਹ ਨਾ ਮਿਲੇ । ਇਹ ਬਲੈਕ ਦਾ ਕਾਰਨ ਹੈ ਕਿ ਅਸਾਡੀ ਡਿਸਟ੍ਰਿਬਿਊਸ਼ਨ ਡਿਫੈਕਟਿਵ ਹੈ ਅਤੇ ਇਸ ਵਿਚ ਜਿਹੜੇ ਲੂਪ-ਹੋਲ ਹਨ ਉਨ੍ਹਾਂ ਨੂੰ ਰਾਹ ਦੇ ਕੇ ਲੋਕ ਬਲੈਕ ਕਰਦੇ ਹਨ ਅਤੇ ਪਬਲਿਕ ਨੂੰ ਤਕਲੀਫ ਹੁੰਦੀ ਹੈ । ਇਹ ਲੂਪ-ਹੋਲ ਬੰਦ ਹੋ ਸਕਦੇ ਹਨ ਜੇਕਰ ਡਿਸਟ੍ਰਿਬਿਊਸ਼ਨ ਵੀ ਸਰਕਾਰ ਦੇ ਆਪਣੇ ਹੱਥ ਵਿਚ ਹੋਵੇ ।

1947 ਵਿਚ ਦੇਸ਼ ਅਜ਼ਾਦ ਹੋਇਆ ਤਾਂ ਦੇਸ਼ ਵਿਚ ਕੋਈ ਵੀ ਚੀਜ਼ ਪੈਦਾ ਨਹੀਂ ਸੀ ਹੁੰਦੀ । ਸਾਰੀਆਂ ਚੀਜ਼ਾਂ ਅਸਾਨੂੰ ਬਾਹਰ ਤੋਂ ਮੰਗਵਾਣੀਆਂ ਪੈਂਦੀਆਂ ਸਨ, ਚਾਹੇ ਅਨਾਜ ਹੋਵੇ ਜਾਂ ਕਪੜਾ, ਜਾਂ ਇੰਡਸਟਰੀ ਦਾ ਮਾਲ ਅਤੇ ਅਸਾਨੂੰ ਵਿਦੇਸ਼ਾਂ ਤੇ ਡੀਪੈਂਡ ਕਰਨਾ ਪੈਂਦਾ ਸੀ । ਹੁਣ ਅਸੀਂ ਸੈਲਫ ਸਫੀਸ਼ੈਂਟ ਹੋਏ ਹਾਂ ਅਤੇ ਹੋ ਰਹੇ ਹਾਂ ਇੰਡਸਟਰੀ ਦੇ ਖੇਤਰ ਵਿਚ ਜੁਆਇੰਟ ਸੈਕਟਰ ਵਿਚ ਕਾਰਖਾਨੇ ਲਗਾਏ ਜਾ ਰਹੇ ਹਨ । ਸੁਸਾਇਟੀ ਦਾ ਜਿਹੜਾ ਗੈਪ ਹੈ ਇਹ ਅਮੀਰ ਗਰੀਬ ਦਾ ਇਨ੍ਹਾਂ ਸਾਲਾਂ ਵਿਚ ਵਧਿਆ ਹੈ । ਟਾਟਾ ਬਿਰਲਾ 47 ਤੋਂ ਲੈਕੇ ਹੁਣ ਤਕ ਕਿਥੇ ਦੇ ਕਿਥੇ ਪਹੁੰਚ ਗਏ ਹਨ ਅਤੇ ਇਨ੍ਹਾਂ ਦੇ ਐਸੈਟਸ ਕਿੰਨੇ ਹੀ ਵਧ ਗਏ ਹਨ ਇਨ੍ਹਾਂ ਦਾ ਜ਼ਿਕਰ ਵਾਂਚੂ ਕਮਿਸ਼ਨ ਨੇ ਵੀ ਕੀਤਾ ਹੈ ਅਤੇ ਮਨਾਪਲੀ ਕਮਿਸ਼ਨ ਨੇ ਵੀ ਕੀਤਾ ਹੈ। ਇਸ ਲਈ ਇਹ ਜ਼ਰੂਰੀ ਹੈ ਕਿ ਪਰਾਇਵੇਟ ਸੈਕਟਰ ਤੇ ਕੰਟ੍ਰੋਲ ਕਰਕੇ ਪਬਲਿਕ ਸੈਕਟਰ ਨੂੰ ਵਧਾਇਆ ਜਾਵੇ । ਅਜ ਲੋੜ ਇਸ ਗੱਲ ਦੀ ਹੈ । ਗੌਰਮੈਂਟ ਆਫ਼ ਇੰਡੀਆਂ ਨੇ ਵੀ ਇਸ ਪਾਸੇ ਧਿਆਨ ਦਿਤਾ ਹੈ । ਕਿਉਂਕਿ ਇਹ ਜਾਣਿਆ ਗਿਆ ਹੈ ਕਿ ਪਰੋਡਕਸ਼ਨ ਨੂੰ ਪਰਾਈਵੇਟ ਸੈਕਟਰ ਸੈਬੋਟੇਜ ਕਰਦਾ ਹੈ ਇਸ ਗੱਲ ਨੂੰ ਰੋਕਣ ਦੀ ਲੋੜ ਹੈ । ਤਾਂਕਿ ਪਰਾਈਵੇਟ ਸੈਕਟਰ ਲੋਕਾਂ ਨੂੰ ਐਕਸਪਲਾਇਟ ਨਾ ਕਰ ਸਕੇ ਅਤੇ ਇਹ ਵੀ ਵੇਖਣ ਦੀ ਲੋੜ ਹੈ ਕਿ ਪਬਲਿਕ ਸੈਕਟਰ ਨੂੰ ਕਿਸੇ ਤਰ੍ਹਾਂ ਸੈਬੋਟੇਜ ਨਾ ਕੀਤਾ ਜਾ ਸਕੇ ਅਤੇ ਮਿਸਯੂਜ਼ ਨਾ ਕੀਤਾ ਜਾਵੇ। ਇਸ ਨਾਲ ਅਨਇਮਪਲਾਇਮੈਂਟ ਵਧੇਗੀ । ਇਹ ਜਿਹੜੀ ਬੇਸਿਕ ਅਪਰੋਚ ਹੈ ਇਹ ਡਿਵੈਲਪਮੈਂਟ ਵਾਲੇ ਪਾਸੇ ਹੈ ਅਤੇ ਸੋਸ਼ਲ ਜਸਟਿਸ ਵਲ ਹੈ ਅਤੇ ਪਬਲਿਕ ਸੈਕਟਰ ਵਲ ਹੈ । ਇਸ ਦੇ ਨਾਲ ਹੀ ਡਿਸਟ੍ਰਿਬਿਊਸ਼ਨ ਅਤੇ ਵੇਜ ਦੇ ਬਾਰੇ ਵਿਚ ਕਮੇਟੀਆਂ ਬਣਾ ਦਿਤੀਆਂ ਜਾਣੀਆਂ ਚਾਹੀਦੀਆਂ ਹਨ ਤਾਂਕਿ ਸੋਸ਼ਲ ਜਸਟਿਸ ਮਿਲ ਸਕੇ ।

ਇਸ ਅਪਰੋਚ ਵਿਚ ਪੰਜ ਮੇਨ ਆਬਜੈਕਟਿਵਜ਼ ਦਸੇ ਗਏ ਹਨ ਅਤੇ ਇਸ ਵਿਚ ਪੰਜਵੇਂ ਨੰਬਰ ਤੇ ਰਖਿਆ ਗਿਆ ਹੈ ਕਿ ਐਜੂਕੇਟਿਡ ਅਨਇਮਪਲਾਇਮੈਂਟ ਨੂੰ ਦੂਰ ਕਰਨ ਲਈ ਇਫੈਕਟਿਵ ਸਟੈਪਸ ਲਏ ਜਾਣਗੇ । ਜਿਹੜੇ ਟੈਕਨੋਕਰੇਟਸ ਹਨ, ਡਾਕਟਰ ਹਨ, ਟੀਚਰ ਹਨ ਇਨ੍ਹਾਂ ਦੇ ਬਾਰੇ ਵਿਚ ਆਣ ਵਾਲੇ ਪੰਜਾਂ ਸਾਲਾਂ ਵਿਚ ਪ੍ਰੈਕਟੀਕਲ ਸਕੀਮਾਂ ਤਿਆਰ ਕੀਤੀਆਂ ਜਾਣਗੀਆਂ । ਡਾਕਟਰਾਂ ਦੇ ਬਾਰੇ ਵਿਚ ਤਾਂ ਸਕੀਮ ਇਨ੍ਹਾਂ ਨੇ ਬਣਾ

(ਸ੍ਰੀ ਪ੍ਰੇਮ ਗੁਪਤਾ)

ਲਈ ਹੈ । ਇਹ ਸਮਸਿਆ ਵੀ ਭਾਰੀ ਸੀ ਜਿਸ ਵਲ ਸੰਕੇਤ ਕੀਤਾ ਗਿਆ ਹੈ । ਗੌਰਮੈਂਟ ਆਫ ਇੰਡੀਆ ਨੇ ਇਹ ਇਲਾਨ ਕੀਤਾ ਹੈ ਕਿ 75 ਲੱਖ ਇਸ ਦੇਸ਼ ਵਿਚ ਹਿਊਮਨ ਪਾਵਰ ਹੈ ਜਿਸ ਨੂੰ ਐਮਪਲਾਏ ਕਰਨਾ ਹੈ ਅਤੇ ਜਿਸ ਤਰ੍ਹਾਂ ਪੰਜਾਬ ਨੇ ਡਾਕਟਰਾਂ ਦੀ ਐਮਪਲਾਇਮੈਂਟ ਦੂਰ ਕਰਨ ਲਈ ਸਕੀਮ ਬਣਾਈ ਹੈ ਇਸੇ ਤਰ੍ਹਾਂ ਉਮੀਦ ਕੀਤੀ ਜਾਂਦੀ ਹੈ ਕਿ ਇਸ ਪਲਾਨ ਦੇ ਅੰਤ ਤਕ ਕੋਈ ਐਜੂਕੇਟਿਡ ਅਨਇਮਪਲਾਇਮੈਂਟ ਨਹੀਂ ਰਹੇਗੀ । ਚਾਹੇ ਟੈਕਨੋਕਰੇਟਸ ਹੋਣ ਜਾਂ ਟੀਚਰ ਹੋਣ ।

ਸੰਨ 1947 ਤੋਂ ਬਾਅਦ ਕੋਈ ਇਥੇ ਇਰੀਗੇਸ਼ਨ ਫੈਸਿਲਿਟੀ ਨਹੀਂ ਸੀ ਅਤੇ ਨਾ ਹੀ ਕੋਈ ਪਰੋਡਕਸ਼ਨ ਸੀ ਇਸ ਪਾਸੇ ਵਲ ਹੁਣ ਤਰੱਕੀ ਕੀਤੀ ਜਾ ਰਹੀ ਹੈ ਅਤੇ ਆਉਂਦੇ ਪੰਜ ਸਾਲਾਂ ਵਿਚ ਹੋਰ ਵੀ ਤਰੱਕੀ ਹੋਵੇਗੀ ।

ਇਕ ਸੁਝਾਵ ਮੈਂ ਇੰਡਸਟਰੀ ਦੀ ਡਿਵੈਲਪਮੈਂਟ ਦੇ ਬਾਰੇ ਵਿਚ ਦੇਣਾ ਚਾਹੁੰਦਾ ਹਾਂ ਕਿ ਜਿਹੜਾ ਰਾ-ਮੈਟੀਰੀਅਲ ਹੈ ਕੋਲਾ, ਲੋਹਾ, ਧਾਗਾ, ਨਾਇਲਨ ਆਦਿ, ਇਸ ਵਾਸਤੇ ਅਸਾਨੂੰ ਦੂਜਿਆਂ ਸੂਬਿਆਂ ਤੋਂ ਇਹ ਮੰਗਵਾਉਣਾ ਪੈਂਦਾ ਹੈ ਅਤੇ ਇਸ ਤੇ ਇੰਡਸਟਰੀ ਡਿਪਾਰਟਮੈਂਟ ਦਾ ਕੰਟ੍ਰੋਲ ਹੋਣਾ ਚਾਹੀਦਾ ਹੈ। ਜੇਕਰ ਬਜ਼ਾਰ ਤੋਂ ਲੈਣ ਜਾਉ ਤਾਂ ਉਹ ਚੀਜ਼ ਬਲੈਕ ਵਿਚ ਮਿਲ ਜਾਂਦੀ ਹੈ ਅਤੇ ਫਿਰ ਜਿਨ੍ਹਾਂ ਨੂੰ ਕੋਟਾ ਅਲਾਟ ਕੀਤਾ ਜਾਂਦਾ ਹੈ ਉਹ ਵੀ ਪਰੋਡਕਸ਼ਨ ਨਹੀਂ ਕਰਦੇ ਅਤੇ ਬਲੈਕ ਵਿਚ ਮਾਲ ਵੇਚ ਦਿੰਦੇ ਹਨ । ਇਸ ਗੱਲ ਤੇ ਕੰਟ੍ਰੋਲ ਹੋਣਾ ਚਾਹੀਦਾ ਹੈ । ਜਦ ਤਕ ਕੋਟੇ ਦੇ ਮਿਸਯੂਜ਼ ਨੂੰ ਰੋਕਿਆ ਨਾ ਜਾਵੇ ਪਰੋਡਕਸ਼ਨ ਨਹੀਂ ਵਧ ਸਕਦੀ । ਕੋਟਾ ਅਗੇ ਭੇਜ ਦਿਤਾ ਜਾਂਦਾ ਹੈ । ਇਸ ਲਈ ਮੇਰਾ ਇਹ ਸੁਝਾਵ ਹੈ ਕਿ ਜਿਨ੍ਹਾਂ ਕੋਟਾ ਪੰਜਾਬ ਵਿਚ ਆਂਦਾ ਹੈ ਰਾ-ਮੈਟੀਰੀਅਲ ਦਾ ਇਸ ਤੇ ਸਰਕਾਰ ਆਪ ਕੰਟ੍ਰੋਲ ਕਰੇ ਅਤੇ ਇਸ ਦੀ ਡਿਸਟ੍ਰਿਬਿਊਸ਼ਨ ਇੰਡਸਟਰੀ ਵੇਖ ਕੇ ਕਰੇ ਅਤੇ ਜਿਹੜੀ ਇੰਡਸਟਰੀ ਪਰੋਡਕਸ਼ਨ ਨਹੀਂ ਕਰਦੀ ਅਤੇ ਕੋਟਾ ਲੈ ਲੈਂਦੀ ਹੈ ਉਸ ਦੇ ਕੋਟੇ ਨੂੰ ਫੋਰਫੀਟ ਕਰ ਲੈਣਾ ਚਾਹੀਦਾ ਹੈ ਕਿਉਂਕਿ ਜਿਹੜੇ ਪਰੋਡਕਸ਼ਨ ਵਿਚ ਕੋਟਾ ਇਸਤੇਮਾਲ ਨਹੀਂ ਕਰਦੇ ਉਸ ਨਾਲ ਇਕ ਤਾਂ ਪਰਡਕਸ਼ਨ ਘਟ ਹੁੰਦੀ ਹੈ ਅਤੇ ਦੂਜਾ ਜਿਹੜੀ ਮੈਨ ਪਾਵਰ ਹੈ ਉਹ ਵੇਹਲੀ ਹੋ ਜਾਂਦੀ ਹੈ ਅਤੇ ਅਨਐਮਪਲਾਇਮੈਂਟ ਵਧਦੀ ਹੈ । ਜੇਕਰ ਅਸੀਂ ਰਾ-ਮੈਟੀਰੀਅਲ ਤੇ ਕੰਟ੍ਰੋਲ ਕਰ ਲਵਾਂਗੇ ਤਾਂ ਮਾਲ ਬਲੈਕ ਵਿਚ ਨਹੀਂ ਜਾਵੇਗਾ ਅਤੇ ਇੰਡਸਟਰੀ ਵਾਲੇ ਨੂੰ ਵੀ ਠੀਕ ਪ੍ਰਾਈਸ ਤੇ ਮਿਲੇਗਾ ਜਿਹੜਾ ਪਰੋਡਕਸ਼ਨ ਕਰਦਾ ਹੈ । ਕਿਉਂਕਿ ਜਿਹੜਾ ਪਰੋਡਕਸ਼ਨ ਕਰਦਾ ਹੈ ਬਲੈਕ ਵਿਚ ਰਾ-ਮੈਟੀਰੀਅਲ ਨੂੰ ਖਰੀਦ ਕੇ ਉਹ ਅਤੇ ਜਿਸ ਨੂੰ ਕੰਟ੍ਰੋਲ ਰੇਟ ਤੇ ਮਿਲਦਾ ਹੈ ਉਸ ਦੀ ਪਰੋਡਕਸ਼ਨ ਵਿਚ ਕਾਫੀ ਗੈਪ ਰਹਿ ਜਾਂਦਾ ਹੈ । ਇਸ ਨੂੰ ਖਤਮ ਕਰਨਾ ਚਾਹੀਦਾ ਹੈ । ਇਸ ਲਈ ਇਸ ਗੱਲ ਤੇ ਵੀ ਕੰਟ੍ਰੋਲ ਕਰਨ ਦੀ ਜ਼ਰੂਰਤ ਹੈ ਕਿ ਜਿਹੜੀ ਅਨਕੰਟ੍ਰੋਲਡ ਮਨੀ ਹੈ, ਜਿਸ ਤਰ੍ਹਾਂ ਕਿ ਬਲੈਕ ਮਨੀ ਜਿਹੜੀ ਇਸ ਵੇਲੇ ਫਲੋਟ ਕਰ ਰਹੀ ਹੈ ਉਹ ਸਾਡੀ ਇੰਡੀਅਨ ਇਕਾਨੋਮੀ ਨੂੰ ਬੁਰੀ ਤਰ੍ਹਾਂ ਸ਼ੈਟਰ ਕਰ ਰਹੀ ਹੈ । ਇਸ ਦਾ ਸਾਡੇ ਮੁਲਕ ਤੇ ਐਡਵਰਸ ਇਫੈਕਟ ਪੈ ਰਿਹਾ ਹੈ । ਸਾਨੂੰ ਇਸ ਤੇ ਕੰਟ੍ਰੋਲ ਕਰਨ ਦੀ ਜ਼ਰੂਰਤ ਹੈ ।

ਇਸ ਦੇ ਨਾਲ ਹੀ ਇਕ ਹੋਰ ਗੱਲ ਵਲ ਵੀ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ । ਉਹ ਇਹ ਕਿ ਪਜਾਬ ਵਿਚ ਜਦੋਂ ਦਾ ਗਰੀਨ ਰੈਵੋਲਿਊਸ਼ਨ ਆਇਆ ਹੈ, ਇਸ ਸਟੇਟ

ਦਾ ਸਰਮਾਇਆ ਬਹੁਤ ਵਧਿਆ ਹੈ । ਭਾਵੇਂ ਹੁਣ ਸਾਰੇ ਬੈਂਕ ਨੈਸ਼ਨੇਲਾਈਜ਼ ਹੋ ਗਏ ਹਨ, ਪਰ ਫੇਰ ਵੀ ਇਹ ਪੈਸਾ ਪੰਜਾਬ ਦੀਆਂ ਬੈਂਕਾਂ ਦੇ ਵਿਚ ਹੀ ਰਹਿਣਾ ਚਾਹੀਦਾ ਹੈ । ਇਸ ਤੋਂ ਪਹਿਲਾਂ ਕੀ ਹੁੰਦਾ ਸੀ ਮੁਲਕ ਦੀ ਇਕਾਨੌਮੀ ਤੇ ਚੰਦ ਇਕ ਮਨਾਪਲਿਸਟ ਟਾਟੇ ਅਤੇ ਬਿਰਲਿਆਂ ਦਾ ਕੰਟ੍ਰੋਲ ਹੁੰਦਾ ਸੀ, ਪੰਜਾਬ ਦਾ ਜਿਤਨਾ ਸਰਮਾਇਆ ਬੈਂਕਾਂ ਵਿਚ ਸੀ ਉਹ ਹੀ ਲੋਕ ਯੂਜ਼ ਕਰਦੇ ਸਨ । ਸਿਰਫ ਸਾਰੀ ਅਮਾਉਂਟ ਦਾ 25% ਪੰਜਾਬ ਵਿਚ ਲਗਦਾ ਸੀ । ਹੁਣ ਇਹ ਘਟ ਤੋਂ ਘਟ 50% ਸਰਮਾਇਆ ਪੰਜਾਬ ਵਿਚ ਹੀ ਇਨਵੈਸਟ ਹੁੰਦਾ ਹੈ, ਇਹ ਹੋਰ ਵੀ ਵਧਾਉਣਾ ਚਾਹੀਦਾ ਹੈ ।

ਡਿਪਟੀ ਸਪੀਕਰ ਸਾਹਿਬ, ਇਕ ਗੱਲ ਮੈਂ ਐਜੂਕੇਸ਼ਨ ਦੇ ਬਾਰੇ ਵੀ ਕਹਿਣੀ ਹੈ । ਉਹ ਇਹ ਕਿ ਏਜ ਗਰੁਪ ਫੈਕਟਰ ਜੋ ਪੰਜ ਸਾਲਾ ਯੋਜਨਾ ਦੇ ਵਿਚ ਲਿਆ ਗਿਆ ਹੈ ਉਹ ਪਹਿਲਾਂ 6 ਸਾਲ ਤੋਂ 11 ਸਾਲ ਤਕ ਅਤੇ ਦੂਸਰਾ 11 ਸਾਲ ਤੋਂ 14 ਸਾਲ ਤਕ ਅਤੇ ਤੀਸਰਾ 14 ਸਾਲ ਤੋਂ 17 ਸਾਲ ਤਕ । ਬੱਚੇ ਇਤਨੇ ਦਾਖਲ ਹੁੰਦੇ ਹਨ ਕਿ ਹਰ ਕਲਾਸ ਵਿਚ ਟੀਚਰਜ਼ ਕੋਲ ਬੱਚੇ ਓਵਰ ਕਰਾਊਡਿਡ ਹਨ । ਭਾਵੇਂ ਸਕੂਲ ਵੀ ਬਹੁਤ ਖ਼ੋਲ੍ਹੇ ਗਏ ਹਨ ਪਰ ਜਦੋਂ ਇਕ ਟੀਚਰ ਪਾਸ ਪੜ੍ਹਨ ਲਈ ਬੱਚੇ ਹੀ 100 ਹਨ ਤਾਂ ਉਹ ਕੀ ਕਰ ਸਕਦਾ ਹੈ ? ਇਸ ਪੰਜ ਸਾਲਾ ਪਲੈਨ ਦੇ ਵਿਚ ਜੋ ਅਸੀਂ ਫਰਦਰ ਸਟੈਪ ਲੈਣਾ ਹੈ ਉਹ ਇਹ ਹੈ ਕਿ ਪੰਜਾਬ ਵਿਚ ਸਿਰਫ 4 ਕਾਲਜ ਹੋਰ ਖੋਲ੍ਹਣੇ ਹਨ । ਦੂਸਰੇ ਪਾਸੇ ਇਸ ਹਾਊਸ ਨੇ ਪਹਿਲਾਂ ਹੀ ਇਹ ਰੈਜ਼ੋਲੀਉਸ਼ਨ ਪਾਸ ਕਰ ਦਿਤਾ ਹੈ ਕਿ ਅਸੀਂ ਐਜੂਕੇਸ਼ਨ ਨੈਸ਼ਨੇਲਾਈਜ਼ ਕਰਨੀ ਹੈ । ਸਾਰੇ ਪ੍ਰਾਈਵੇਟ ਇੰਸਟੀਚਿਊਸ਼ਨਜ਼ ਨੂੰ ਸਰਕਾਰ ਦਾ ਆਪਣੇ ਖੇਤਰ ਦੇ ਵਿਚ ਲੈਣ ਦਾ ਮਨਸ਼ਾ ਹੈ । ਇਨ੍ਹਾਂ ਸਟੈਪਸ ਤੋਂ ਬਗੈਰ ਪੰਜਾਬ ਵਿਚ ਐਜੂਕੇਸ਼ਨ ਦਾ ਠੀਕ ਪ੍ਰਬੰਧ ਹੋ ਨਹੀਂ ਸੀ ਸਕਦਾ । ਸਰਕਾਰ ਨੂੰ 4 ਕਾਲਜ ਖੋਲ੍ਹਣ ਦਾ ਸਵਾਲ ਨਹੀਂ ਹੋਣਾ ਚਾਹੀਦਾ, ਏਥੇ ਜਿਥੇ ਹੋਰ ਕਾਲਜ ਖੋਲ੍ਹੇ ਜਾਣ ਉਥੇ ਪ੍ਰਾਇਮਰੀ, ਮਿਡਲ ਅਤੇ ਹਾਈ ਸਕੂਲ ਵੀ ਹੋਰ ਖੋਲ੍ਹਣੇ ਚਾਹੀਦੇ ਹਨ । ਫੇਰ ਇਨ੍ਹਾਂ ਸਾਰਿਆਂ ਇਨਸਟੀਚਿਊਸ਼ਨਜ਼ ਦੀ ਬਿਲਡਿੰਗਜ਼ ਦੀ ਮੇਨਟੇਨੈਂਸ ਦਾ ਵੀ ਸਵਾਲ ਹੈ ।

ਇਸ ਤੋਂ ਬਾਅਦ ਇਹ ਪੰਜ-ਸਾਲਾ ਯੋਜਨਾ ਦੀ ਅਪਰੋਚ ਹੈ ਵਖ ਵਖ ਸਾਈਡਜ਼ ਵਿਚ ਡਿਵੈਲਪਮੈਂਟ ਔਰ ਲੋਕਾਂ ਨੂੰ ਸੋਸ਼ਲ ਜਸਟਿਸ ਦੇਣ ਦੀ । ਇਹ ਹੁਣ ਬਿਲਾ ਸ਼ੁਭਾ ਮਿਲਣਾ ਹੈ । ਇਸ ਲਈ ਕਿ ਇਸ ਤੋਂ ਪਹਿਲਾਂ ਪੰਜਾਬ ਵਿਚ ਸਟੇਬਲ ਸਰਕਾਰਾਂ ਨਹੀਂ ਸਨ ਇਸ ਲਈ ਉਹ ਕੁਝ ਨਹੀਂ ਸੀ ਕਰ ਸਕਦੀਆਂ ਹੁਣ ਸਟੇਬਲ ਸਰਕਾਰ ਆਈ ਹੈ, ਹੁਣ ਪਲੈਨਿੰਗ ਵੀ ਹੋਵੇਗੀ, ਡੀਵੈਲਪਮੈਂਟ ਵੀ ਹੋਵੇਗੀ ਅਤੇ ਸੋਸ਼ਲ ਜਸਟਿਸ ਵੀ ਜ਼ਰੂਰ ਮਿਲਣਾ ਹੈ । ਮੈਨੂੰ ਉਮੀਦ ਹੈ ਕਿ ਆਉਂਦੇ 5 ਸਾਲਾਂ ਦੇ ਵਿਚ ਅਸੀਂ ਪੂਰੀ ਤਰ੍ਹਾਂ ਤਰੱਕੀ ਕਰਾਂਗੇ । ਇਨ੍ਹਾਂ ਸ਼ਬਦਾਂ ਨਾਲ ਮੈਂ, ਡਿਪਟੀ ਸਪੀਕਰ ਸਾਹਿਬ, ਆਪਦਾ ਧੰਨਵਾਦ ਕਰਦਾ ਹਾਂ ।

**ਮਾਸਟਰ ਚੰਦ ਸਿੰਘ** (ਸ਼ੇਰਪੁਰ, ਐਸ. ਸੀ.) : ਡਿਪਟੀ ਸਪੀਕਰ ਸਾਹਿਬ, ਅਜ ਇਹ ਹਾਊਸ ਅਪਰੋਚ ਆਫ਼ ਦੀ ਫਿਫਥ ਫਾਈਵ-ਈਅਰ ਪਲੈਨ ਤੇ ਬਹਿਸ ਕਰ ਰਿਹਾ ਹੈ । ਪਿਛਲੀਆਂ ਚਾਰ ਪਲੈਨਾਂ ਦੀ ਜੋ ਹੁਣ ਤਕ ਦੀ ਅਸੈਸਮੈਂਟ ਹੈ ਉਹ ਦਸਦੀ ਹੈ ਕਿ ਅਸੀਂ ਕੋਈ ਬਹੁਤੀ ਡਿਵੈਲਪਮੈਂਟ ਨਹੀਂ ਕੀਤੀ । ਜਿਹੜੀ ਹੁਣ ਤਕ ਲੋਕਾਂ ਨੂੰ ਸੋਸ਼ਲ ਇਕਨਾਮਿਕ ਅਤੇ ਆਰਥਿਕ ਆਜ਼ਾਦੀ ਦੇਣ ਦਾ ਵਾਇਦਾ ਕੀਤਾਂ ਸੀ ਨਾ ਉਸ

(ਮਾਸਟਰ ਚੰਦ ਸਿੰਘ)

ਵਿਚ ਹੀ ਪੂਰੇ ਉਤਰੇ ਹਾਂ ਅਤੇ ਨਾ ਹੀ ਅਜੇ ਤਕ ਜਿਹੜਾ ਗਰੀਬੀ ਹਟਾਉਣ ਦਾ ਯਤਨ ਕੀਤਾ ਹੈ ਉਸ ਵਿਚ ਪੂਰੇ ਉਤਰੇ ਹਾਂ। ਜੇ ਕਰ ਪਿਛਲੀਆਂ ਪਲੈਨਜ਼ ਤੇ ਅਸੀਂ ਝਾਤ ਮਾਰੀਏ ਤਾਂ ਜਿਹੜਾ ਜ਼ਿਮੀਂਦਾਰ ਤਬਕਾ ਹੈ ਇਹ ਹੁਣ ਤਕ ਗ਼ਰੀਬ ਹੈ ਇਸ ਨੂੰ ਕੋਈ ਫ਼ਾਇਦਾ ਨਹੀਂ ਹੋਇਆ। ਜੇ ਕੋਈ ਇਨਕਲਾਬ ਆਇਆ ਤਾਂ ਉਹ ਸ਼ਹਿਰੀ ਇਨਕਲਾਬ ਆਇਆ ਹੈ, ਜਿਸ ਵਿਚ ਵਡੇ ਵਡੇ ਸਰਮਾਏਦਾਰ ਤਬਕੇ ਨੂੰ ਫਾਇਦਾ ਹੋਇਆ। ਦਿਹਾਤੀ ਤਬਕਾ ਉਸੇ ਤਰ੍ਹਾਂ ਹੀ ਗਰੀਬ ਹੈ। ਮੈਂ ਗਰੀਬ ਤਬਕਾ ਉਨ੍ਹਾਂ ਨੂੰ ਕਹਿੰਦਾ ਹਾਂ ਜਿਹੜੇ ਛੋਟੇ ਛੋਟੇ ਕੰਮੀ ਕਾਰ ਵਿਹਾਰ ਕਰ ਰਹੇ ਹਨ, ਜਿਨ੍ਹਾਂ ਦੇ ਪਾਸ ਖਾਣ ਪੀਣ ਵੀ ਪੂਰਾ ਨਹੀਂ ਹੁੰਦਾ ਪਹਿਨਣ ਦੀ ਗੱਲ ਤਾਂ ਛਡੋ। ਇਸ ਵਿਚ ਮਜ਼ਦੂਰ, ਕਿਸਾਨ ਮਜ਼ਦੂਰ, ਖੇਤੀ ਕਰਨ ਵਾਲੇ ਵਾਹੀਕਾਰ ਸਾਰੇ ਹੀ ਆ ਜਾਂਦੇ ਹਨ। ਅਜ ਨਾ ਉਸ ਨੂੰ ਖੂਹ ਚਲਾਉਣ ਵਾਸਤੇ ਬਿਜਲੀ ਮਿਲਦੀ ਹੈ 30% ਕਟ ਲਗਾਈ ਹੋਈ ਹੈ। ਇਹ ਭਾਵੇਂ ਕੁਨੈਕਸ਼ਨ ਹੋਰ ਦੇ ਦੇਣ ਪਰ ਅਗਲੇ 10 ਸਾਲ ਤਾਈਂ ਜੇ ਇਸੇ ਤਰ੍ਹਾਂ ਦਾ ਹੀ ਹਾਲ ਰਿਹਾ ਇਹ ਲੋਕਾਂ ਦੀ ਮੌਜੂਦਾ ਡਿਮਾਂਡਜ਼ ਵੀ ਪੂਰੀਆਂ ਨਹੀਂ ਕਰ ਸਕਣਗੇ। ਇਸ ਸਰਕਾਰ ਨੇ ਬਿਜਲੀ ਦੇ ਕਰਾਈਸਿਜ਼ ਨੂੰ ਹਲ ਕਰਨ ਵਾਸਤੇ ਸੈਂਟਰ ਨਾਲ ਮਿਲ ਕੇ ਕੋਈ ਖਾਸ ਕਦਮ ਨਹੀਂ ਚੁਕੇ। ਨਾ ਹੀ ਅਜੇ ਤਕ ਸੈਂਟਰ ਨੇ ਉਨ੍ਹਾਂ ਨੂੰ ਕੁਝ ਦੇਣਾ ਮੰਨਿਆ ਹੈ। ਇਹ ਭਾਵੇਂ ਕੁਝ ਕਹਿੰਦੇ ਰਹਿਣ। ਐਗਰੀਕਲਚਰ ਦੀ ਆਮਦਨ ਦਾ ਜੋ ਡਾਟਾ ਹੈ ਇਹ ਦਿਨੋ ਦਿਨ ਘਟਦਾ ਹੀ ਜਾ ਰਿਹਾ ਹੈ। ਇਹ 1961 ਵਿਚ 70% ਸੀ, ਫੇਰ ਘਟ ਕੇ 59.8% ਰਹਿ ਗਿਆ ਅਤੇ ਹੁਣ ਇਹ ਘਟ ਕੇ 54.2 ਤੇ ਆ ਗਿਆ ਹੈ। ਇਨ੍ਹਾਂ ਪਲੈਨਜ਼ ਦਾ ਹੁਣ ਤਕ ਜਿਹੜਾ ਨਤੀਜਾ ਨਿਕਲਿਆ ਹੈ ਉਹ ਇਹੋ ਹੈ ਕਿ ਗਰੀਬ ਹੋਰ ਗਰੀਬ ਹੁੰਦਾ ਜਾ ਰਿਹਾ ਹੈ ਅਤੇ ਗਰੀਬੀ 43.5% ਦੇ ਲੈਵਲ ਤੇ ਆ ਗਈ ਹੈ ਜਿਸ ਵਿਚ ਕਿ 25 ਰੁਪਏ ਮਹੀਨਾ ਤਕ ਦੀ ਆਮਦਨ ਵਾਲੇ ਲੋਕ ਹੀ ਆਉਂਦੇ ਹਨ। ਜਿਹੜਾ ਖੇਤ ਮਜ਼ਦੂਰ ਹੈ ਉਸ ਦੀ ਤਾਂ ਹਾਲਤ ਹੋਰ ਵੀ ਬਹੁਤ ਹੀ ਪਤਲੀ ਹੈ। ਉਹ ਵਿਚਾਰੇ ਹਰ ਵੇਲੇ ਕਰਜ਼ੇ ਦੇ ਵਿਚ ਹੀ ਦਬੇ ਪਏ ਰਹਿੰਦੇ ਹਨ। ਰਿਜ਼ਰਵ ਬੈਂਕ 1969 ਦੀ ਰਿਪੋਰਟ ਦੇ ਮੁਤਾਬਿਕ ਪਹਿਲਾਂ ਕਰਜ਼ਦਾਰ 50% ਖੇਤ ਮਜ਼ਦੂਰ ਹੁੰਦੇ ਸਨ ਹੁਣ ਉਹ 50 ਤੋਂ 75% ਤੇ ਪਹੁੰਚ ਗਏ ਹਨ। ਇਨ੍ਹਾਂ ਨੇ ਇਸ ਤਰ੍ਹਾਂ ਦਾ ਗਰੀਬੀ ਹਟਾਉ ਦਾ ਨਾਹਰਾ ਲਾਇਆ ਹੈ। ਇਨ੍ਹਾਂ ਨੇ ਕਿਹਾ ਸੀ ਕਿ ਅਸੀਂ ਜ਼ਮੀਨ ਤੇ ਸੀਲਿੰਗ ਲਗਾ ਰਹੇ ਹਾਂ ਅਤੇ ਵਡੇ ਜ਼ਿਮੀਦਾਰਾਂ ਤੋਂ ਜ਼ਮੀਨ ਲੈਕੇ ਛੋਟੇ ਕਿਸਾਨਾਂ ਨੂੰ ਔਰ ਹਰੀਜਨ ਮੁਜ਼ਾਰਿਆਂ ਨੂੰ ਦਿਆਂਗੇ। ਪਰ ਇਥੇ ਵਜ਼ੀਰ ਸਾਹਿਬ ਨੂੰ ਕਮ-ਅਜ਼-ਕਮ ਇਹ ਤਾਂ ਦਸਣਾ ਚਾਹੀਦਾ ਹੈ ਕਿ ਇਸ ਤਰ੍ਹਾਂ ਗਰੀਬਾਂ ਨੂੰ ਕਿੰਨੀ ਜ਼ਮੀਨ ਵੰਡੀ ਗਈ ਹੈ। ਪਰ ਅਸਲ ਵਿਚ ਕੁਝ ਵੀ ਨਹੀਂ ਹੋਇਆ। ਕਿਸੇ ਨੂੰ ਕੋਈ ਜ਼ਮੀਨ ਨਹੀਂ ਮਿਲੀ। ਖੇਤ ਮਜ਼ਦੂਰਾਂ ਦੀ ਗਿਣਤੀ 1961 ਵਿਚ 3 ਲੱਖ 30 ਹਜ਼ਾਰ ਸੀ ਹੁਣ 10 ਸਾਲਾਂ ਵਿਚ ਇਹ ਵਧ ਕੇ 7 ਲਖ 90 ਹਜ਼ਾਰ ਹੋ ਗਈ ਹੈ। ਖੇਤ ਮਜ਼ਦੂਰ ਦੁਗਣੇ ਤੋਂ ਵੀ ਵਧ ਗਏ ਹਨ। ਇਥੇ ਹਰੇ ਇਨਕਲਾਬ ਦੀ ਗਲ ਕੀਤੀ ਗਈ ਹੈ। ਇਸ ਵਿਚ 20% ਤਾਂ ਖੇਤ ਮਜ਼ਦੂਰ ਹੀ ਕੰਮ ਕਰ ਰਹੇ ਹਨ। ਇਸ ਕਲਾਜ਼ ਵਿਚ ਜੋ ਲੇਖਾ ਜੋਖਾ ਦਸਿਆ ਗਿਆ ਹੈ, ਜੋ ਟੀਚੇ ਰਖੇ ਗਏ ਹਨ, ਉਹ ਸਾਰੇ ਲਿਖਤਾਂ ਵਿਚ ਹੀ ਰਹਿ ਜਾਂਦੇ ਹਨ।

ਡਿਪਟੀ ਸਪੀਕਰ ਸਾਹਿਬ, ਸੈਂਟਰ ਦੀ ਇਕ ਅਖਬਾਰ ਹੈ। ਉਸ ਵਿਚ 8 ਵਡੇ ਅਫ਼ਸਰਾਂ ਨੇ ਕਿਹਾ ਹੈ ਕਿ ਸਨਅੱਤੀ ਤਰੱਕੀ ਦੀ ਬੜੀ ਸੀਮਤ ਗੁੰਜਾਇਸ਼ ਹੈ। ਸਨਅਤ

ਦਾ ਇਹ ਹਾਲ ਹੈ ਕਿ ਸਰਕਾਰ ਦੇ ਅਫ਼ਸਰ ਆਪ ਮੰਨਦੇ ਹਨ ਕਿ ਇਸ ਦੇ ਬੜੇ ਸੀਮਤ ਸਕੋਪ ਹਨ । ਫਿਰ, ਡਿਪਟੀ ਸਪੀਕਰ ਸਾਹਿਬ, ਸਰਕਾਰ ਇਹ ਕਹਿੰਦੀ ਹੈ ਕਿ ਅਸੀਂ ਬੇਕਾਰੀ ਦਾ ਇਲਾਜ ਕਰ ਰਹੇ ਹਾਂ । ਇਹ ਇਲਾਜ ਇਹ ਕਰ ਰਹੇ ਹਨ ਕਿ ਸੜਕਾਂ ਬਣਵਾ ਰਹੇ ਹਾਂ, ਬਿਲਡਿੰਗਾਂ ਬਣਵਾ ਰਹੇ ਹਾਂ, ਇਰੀਗੇਸ਼ਨ ਦਾ ਕੰਮ ਕਰਵਾ ਰਹੇ ਹਾਂ ਅਤੇ ਇਸ ਤਰ੍ਹਾਂ ਲੋਕਾਂ ਨੂੰ ਕੰਮ ਦਿਤਾ ਜਾ ਰਿਹਾ ਹੈ ਅਤੇ ਬੇਕਾਰੀ ਖਤਮ ਕੀਤੀ ਜਾ ਰਹੀ ਹੈ । ਮੈਂ, ਡਿਪਟੀ ਸਪੀਕਰ ਸਾਹਿਬ, ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਚੰਗੇ ਕੰਮ ਹਨ ਪਰ ਇਹ ਸਾਰੇ ਟਾਈਮ ਬੀਂਗ ਲਈ ਤਾਂ ਠੀਕ ਹਨ ਪਰ ਇਹ ਬੇਕਾਰੀ ਦਾ ਕੋਈ ਪਕਾ ਹਲ ਨਹੀਂ ਹਨ । ਇਸ ਲਈ ਮੈਂ ਅਰਜ਼ ਕਰਾਂਗਾ ਕਿ ਬੇਕਾਰੀ ਨੂੰ ਪਕੇ ਤੌਰ ਤੇ ਦੂਰ ਕਰਨ ਲਈ ਇਹ ਜ਼ਰੂਰੀ ਹੈ ਕਿ ਸਰਕਾਰ ਸਨਅਤ ਵਲ ਧਿਆਨ ਦੇਵੇ । ਇਸ ਦੇ ਲਈ ਜ਼ਰੂਰੀ ਹੈ ਇਥੇ ਦਸਤਕਾਰੀ ਨੂੰ ਬੜ੍ਹਾਵਾ ਦਿਤਾ ਜਾਵੇ ਅਤੇ ਦਸਤਕਾਰੀ ਵੀ ਖੇਤੀ ਨਾਲ ਸਬੰਧਤ ਹੀ ਹੋਵੇ । ਤਾਂ ਹੀ ਇਥੇ ਬੇਕਾਰੀ ਦੂਰ ਹੋ ਸਕਦੀ ਹੈ । ਪਰ, ਡਿਪਟੀ ਸਪੀਕਰ ਸਾਹਿਬ, ਇਥੇ ਜੋ ਦਸਤਕਾਰੀ ਪਹਿਲਾਂ ਹੈ ਉਸ ਨੂੰ ਵੀ ਬਿਜਲੀ ਨਾ ਮਿਲਣ ਕਰਕੇ ਬੜਾ ਨਾਸ ਹੋ ਰਿਹਾ ਹੈ । ਜਿਤਨੀ ਬਿਜਲੀ ਦੀ ਉਨ੍ਹਾਂ ਨੂੰ ਲੋੜ ਹੈ ਉਹ ਨਹੀਂ ਮਿਲਦੀ । ਸਰਕਾਰ ਨੂੰ ਇਸ ਪਾਸੇ ਉਚੇਚਾ ਧਿਆਨ ਦੇਕੇ ਬਿਜਲੀ ਦੀ ਕਮੀ ਨੂੰ ਦੂਰ ਕਰਨਾ ਚਾਹੀਦਾ ਹੈ । ਸੈਂਟਰ ਵਿਚ ਇਨ੍ਹਾਂ ਦੀ ਆਪਣੀ ਪਾਰਟੀ ਦੀ ਸਰਕਾਰ ਹੈ ਪਰ ਉਸ ਨੇ ਵੀ ਇਨ੍ਹਾਂ ਦੀ ਬਿਜਲੀ ਬਾਰੇ ਰਿਕਵੈਸਟ ਨਹੀਂ ਮੰਨੀ । ਸਰਕਾਰ ਨੂੰ ਇਸ ਪਾਸੇ ਵੀ ਧਿਆਨ ਦੇਣਾ ਚਾਹੀਦਾ ਹੈ । ਫ਼ਿਰ, ਡਿਪਟੀ ਸਪੀਕਰ ਸਾਹਿਬ, ਸਰਕਾਰ ਨੇ ਆਪ ਮੰਨਿਆ ਹੈ ਕਿ ਇਥੇ ਟੈਕਨੋਲੋਜੀਕਲੀ ਇੰਡਸਟਰੀ ਘਟ ਹੈ । ਪਰ ਇਨ੍ਹਾਂ ਨੇ ਇਹ ਨਹੀਂ ਦਸਿਆ ਕਿ ਇਸ ਦੀ ਘਾਟ ਨੂੰ ਪੂਰਾ ਕਰਨ ਲਈ ਇਹ ਕੀ ਕਰ ਰਹੇ ਹਨ । ਇਨ੍ਹਾਂ ਨੇ ਇਥੇ, ਡਿਪਟੀ ਸਪੀਕਰ ਸਾਹਿਬ, ਆਪ ਇਕਬਾਲ ਕੀਤਾ ਹੈ ਕਿ ਪਿਛਲੇ ਪਲਾਨ ਇਨ੍ਹਾਂ ਦੇ ਫੇਲ੍ਹ ਹੋਏ ਹਨ । ਡਿਪਟੀ ਸਪੀਕਰ ਸਾਹਿਬ, ਇਸ ਦਾ ਕਾਰਨ ਕੀ ਸੀ ? ਇਸ ਦਾ ਕਾਰਨ ਇਹ ਸੀ ਇਨ੍ਹਾਂ ਨੇ ਨਾਹਰਾ ਤਾਂ ਸੋਸ਼ਲਿਜ਼ਮ ਦਾ ਫੜਿਆ ਹੋਇਆ ਹੈ ਪਰ ਪਾਲਦੇ ਇਹ ਸਰਮਾਇਆਦਾਰਾਂ ਨੂੰ ਅਤੇ ਜਗੀਰਦਾਰਾਂ ਨੂੰ ਹਨ । ਇਨ੍ਹਾਂ ਦੀ ਜਿਹੜੀ ਅਪਰੋਚ ਹੈ ਪਲਾਨਾਂ ਵਲ, ਇਹ ਉਸ ਨੂੰ ਛਡਦੇ ਨਹੀਂ ਹਨ, ਅਤੇ ਜੋ ਉਪਰਲਾ ਵਰਗ ਹੈ ਉਸ ਦੀ ਹਿਮਾਇਤ ਕਰਦੇ ਹਨ । ਇਹੀ ਕਾਰਣ ਹੈ ਕਿ ਪਲਾਨ ਫੇਲ੍ਹ ਹੁੰਦੇ ਹਨ । ਇਹ ਉਨ੍ਹਾਂ ਸਰਮਾਇਆਦਾਰਾਂ ਅਤੇ ਜਗੀਰਦਾਰਾਂ ਨੂੰ ਅਜੇ ਵੀ ਛਡਣ ਲਈ ਤਿਆਰ ਨਹੀਂ ਹਨ ਅਤੇ ਉਨ੍ਹਾਂ ਨੂੰ ਪਾਲਦੇ ਹਨ । ਡਿਪਟੀ ਸਪੀਕਰ ਸਾਹਿਬ, (ਘੰਟੀ) ਬਸ ਜੀ ਮੈਂ ਇਕ ਮਿੰਟ ਵਿਚ ਖਤਮ ਕਰ ਦਿੰਦਾ ਹਾਂ । ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਦਸਣਾ ਚਾਹੁੰਦਾ ਹਾਂ ਕਿ ਅਜ ਦੁਨੀਆਂ ਵਿਚ ਸਰਮਾਇਆਦਾਰੀ ਹਿਲ ਚੁਕੀ ਹੈ । ਜਿਥੇ ਜਿਥੇ ਵੀ ਦੁਨੀਆਂ ਵਿਚ ਸਰਮਾਇਆਦਾਰੀ ਹੈ ਉਥੇ ਉਥੇ ਹੀ ਸੰਕਟ ਆ ਗਿਆ ਹੈ । ਕਿਸੇ ਥਾਂ ਤੇ ਸਿੱਕੇ ਦੇ ਰੂਪ ਵਿਚ ਅਤੇ ਕਿਸੇ ਥਾਂ ਕਿਸੇ ਹੋਰ ਰੂਪ ਵਿਚ । ਇਹ ਸੰਕਟ ਦਬਾ ਦਬ ਵਧ ਰਿਹਾ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੀ ਰਾਹੀਂ ਇਸ ਸਰਕਾਰ ਨੂੰ ਕਹਾਂਗਾ ਕਿ ਇਸ ਗੱਲ ਦੀ ਰੋਸ਼ਨੀ ਵਿਚ ਇਨ੍ਹਾਂ ਨੂੰ ਆਪਣੀ ਅਪਰੋਚ ਵਲ ਮੁੜ ਧਿਆਨ ਦੇਣਾ ਚਾਹੀਦਾ ਹੈ । ਅਖੀਰ ਵਿਚ, ਡਿਪਟੀ ਸਪੀਕਰ ਸਾਹਿਬ, ਮੈਂ ਇਤਨਾ ਕਹਾਂਗਾ ਕਿ ਸਰਮਾਇਆਦਾਰੀ ਨਾਲ ਬੇਕਾਰੀ ਵਧਦੀ ਹੈ ਇਸ ਲਈ ਇਨ੍ਹਾਂ ਨੂੰ ਸਰਮਾਇਆਦਾਰੀ ਵਾਲਾ ਰਸਤਾ ਛਡ ਦੇਣਾ ਚਾਹੀਦਾ ਹੈ ।

**ਸ੍ਰੀ ਡਿਪਟੀ ਸਪੀਕਰ :** ਤੁਸੀਂ 5 ਮਿੰਟ ਦੀ ਥਾਂ ਤੇ 10 ਮਿੰਟ ਬੋਲ ਲਿਆ ਹੈ, ਇਸ ਲਈ ਹੁਣ ਬੈਠ ਜਾਉ । (You have taken ten minutes instead of five. Please wind up now.)

**ਮਾਸਟਰ ਚੰਦ ਸਿੰਘ :** ਬਸ ਜੀ ਮੈਂ ਖਤਮ ਹੀ ਕਰਨ ਲਗਾ ਹਾਂ । ਪਿਛਲੇ 25 ਸਾਲਾਂ ਵਿਚ ਜੋ ਚਾਰ ਪਲਾਨ ਫੇਲ੍ਹ ਹੋਏ ਹਨ ਉਨ੍ਹਾਂ ਦਾ ਸਭ ਤੋਂ ਵਡਾ ਕਾਰਨ ਇਹ ਸੀ ਕਿ ਇਨ੍ਹਾਂ ਦੀ ਅਪਰੋਚ ਠੀਕ ਨਹੀਂ ਸੀ । ਇਹ ਆਪਣੀ ਅਪਰੋਚ ਠੀਕ ਕਰਨ ਤਾਂ ਹੀ ਪਲਾਨ ਕਾਮਯਾਬ ਹੋ ਸਕਦੇ ਹਨ ।

**ਵਿੱਤ ਮੰਤਰੀ** (ਸ੍ਰੀ ਹੰਸਰਾਜ ਸ਼ਰਮਾ) : ਡਿਪਟੀ ਸਪੀਕਰ ਸਾਹਿਬ, ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਸਾਰੇ ਮੈਂਬਰਾਂ ਨੇ ਜੋ ਪਲੈਨਿੰਗ ਬੋਰਡ, ਪੰਜਾਬ ਵਿਚ ਬਣਾਇਆ ਹੈ ਔਰ ਇਹ ਜੋ ਅਪਰੋਚ-ਟੂ-ਦੀ ਫਾਈਵ-ਈਅਰ ਪਲਾਨ ਹੈ, ਇਸ ਦੀ ਪ੍ਰਸ਼ੰਸ਼ਾ ਕੀਤੀ ਹੈ । ਇਸ ਲਈ ਮੈਂ ਉਨ੍ਹਾਂ ਸਾਰਿਆਂ ਆਨਰੇਬਲ ਮੈਂਬਰਜ਼ ਦਾ ਧੰਨਵਾਦ ਕਰਦਾ ਹਾਂ । ਡਿਪਟੀ ਸਪੀਕਰ ਸਾਹਿਬ, ਅਸੀਂ ਸਟੇਟ ਵਾਸਤੇ ਜੋ ਪਲਾਨਿਗ ਬੋਰਡ ਬਣਾਇਆ ਹੈ ਇਸ ਦੇ ਪੈਟਰਨ ਤੇ ਹੀ ਜ਼ਿਲ੍ਹਿਆਂ ਵਿਚ ਵੀ ਪਲਾਨਿੰਗ ਕਮੇਟੀਆਂ ਬਣਾ ਰਹੇ ਹਾਂ, ਜਿਸ ਤਰ੍ਹਾਂ ਗੁਪਤਾ ਜੀ ਨੇ ਇਥੇ ਮੰਗ ਕੀਤੀ ਹੈ । ਉਸ ਕਮੇਟੀ ਵਿਚ ਜ਼ਿਲ੍ਹੇ ਦੇ ਸਾਰੇ ਐਮ. ਐਲ. ਏਜ਼. ਮੈਂਬਰ ਹੋਣਗੇ ਅਤੇ ਕੁਝ ਵਡੇ ਅਫ਼ਸਰਾਂ ਤੋਂ ਬਿਨਾ 5-6 ਨਾਨ-ਆਫੀਸ਼ੀਅਲ ਬੰਦੇ ਵੀ ਮੈਂਬਰ ਹੋਣਗੇ ਜਿਨ੍ਹਾਂ ਨੂੰ ਪਲਾਨਿੰਗ ਦਾ ਤਜਰਬਾ ਹੋਵੇਗਾ । ਤਾਂ ਕਿ ਜੋ ਪਲੈਨਿੰਗ ਹੋਣੀ ਹੈ ਉਸ ਦੀ ਕੋਆਰਡੀਨੇਸ਼ਨ ਉਪਰ ਤੋਂ ਲੈ ਕੇ ਹੇਠਾਂ ਤਕ ਬਿਲਕੁਲ ਠੀਕ ਹੋ ਸਕੇ । ਪਹਿਲੇ 5 ਸਾਲਾਂ ਵਿਚ ਪ੍ਰੌਸਪੈਕਟਿਵ ਯੂਨਿਟ ਨਹੀਂ ਰਹੇ । ਅਗੇ 5 ਸਾਲਾਂ ਦਾ ਇਕਠਾ ਪਲਾਨ ਹੁੰਦਾ ਸੀ । ਹੁਣ ਅਸੀਂ ਉਸ ਨੂੰ ਟੁਕੜਿਆਂ ਵਿਚ ਵੰਡ ਦਿਤਾ ਹੈ ਤਾਂ ਕਿ ਇਸ ਵਿਚ ਕੰਟੀਨਿਊਟੀ ਰਹੇ । ਜਿਥੋਂ ਤਕ ਇਸ ਵਿਚ ਗ੍ਰੋਥ ਦਾ ਸਬੰਧ ਹੈ 2.8% ਅਚੀਵ ਕਰਨੀ ਹੈ । 12% ਅਸੀਂ ਇੰਡਸਟਰੀ ਵਿਚ ਅਤੇ 12% ਐਨੀਮਲ ਹਸਬੈਂਡਰੀ ਵਿਚ ਪ੍ਰੋਗਰੈਸ ਕਰਨੀ ਹੈ । ਐਗਰੀਕਲਚਰ ਵਿਚ ਅਸੀਂ ਆਪਣਾ ਨਿਸ਼ਾਨਾ 6% ਰਖਿਆ ਹੈ । ਇਹ ਇਸ ਕਰਕੇ ਇਤਨਾ ਰਖਿਆ ਹੈ ਕਿ ਅਸੀਂ ਇਸ ਨੂੰ ਪੂਰੀ ਤਰ੍ਹਾਂ ਅਚੀਵ ਕਰ ਸਕੀਏ । ਇਨ੍ਹਾਂ ਸਾਰੀਆਂ ਗਲਾਂ ਵਾਸਤੇ, ਡਿਪਟੀ ਸਪੀਕਰ ਸਾਹਿਬ, ਸਾਨੂੰ 2000 ਕਰੋੜ ਰੁਪਿਆ ਪੰਪ ਕਰਨਾ ਪੈਣਾ ਹੈ । ਫਿਰ 900 ਕਰੋੜ ਰੁਪਿਆ ਅਸੀਂ ਪਬਲਿਕ ਸੈਕਟਰ ਵਿਚ ਲਗਾਉਣਾ ਹੈ ਅਤੇ 1,100 ਕਰੋੜ ਰੁਪਿਆ ਪ੍ਰਾਈਵੇਟ ਇੰਸਟੀਚੂਸ਼ਨਜ਼ ਨੂੰ ਦੇਣਾ ਹੈ ਤਾਂ ਕਿ ਜੋ ਸਾਡਾ ਨਿਸ਼ਾਨਾ ਹੈ ਉਹ ਪੂਰਾ ਕੀਤਾ ਜਾ ਸਕੇ । ਸਾਨੂੰ ਆਸ ਹੈ ਕਿ ਪੰਜਾਬ ਵਿਚ ਪ੍ਰਾਈਵੇਟ ਪਾਰਟੀਆਂ ਆਪਣਾ ਪੈਸਾ ਲਾਉਣਗੀਆਂ ਕਿਉਂਕਿ ਉਨ੍ਹਾਂ ਦਾ ਟਰੈਂਡ ਹੁਣ ਪੰਜਾਬ ਵਿਚ ਪੈਸਾ ਲਾਉਣ ਵਲ ਹੋ ਗਿਆ ਹੈ ।

ਫਿਰ, ਡਿਪਟੀ ਸਪੀਕਰ ਸਾਹਿਬ, ਇਥੇ ਗਰੀਨ ਰੈਵੋਲਿਊਸ਼ਨ ਆਇਆ । ਉਸ ਨਾਲ ਗ੍ਰੋਥ ਵਧੀ ਅਤੇ ਦੌਲਤ ਵੀ ਆਈ । ਪਰ ਇਹ ਮਹਿਸੂਸ ਕੀਤਾ ਜਾਂਦਾ ਹੈ ਕਿ ਉਸ ਦੀ ਡਿਸਟਰੀਬਿਊਸ਼ਨ ਠੀਕ ਨਹੀਂ ਹੋਈ । ਸਮਾਲ ਫਾਰਮਰ ਨੂੰ ਕੋਈ ਜ਼ਿਆਦਾ ਫ਼ਾਇਦਾ ਨਹੀਂ ਹੋਇਆ ਹੈ । ਡਿਪਟੀ ਸਪੀਕਰ ਸਾਹਿਬ, ਅਸੀਂ ਇਸ ਗੱਲ ਤੇ ਮੋਰ ਐਮਫੇਸਿਜ਼ ਦੇ ਰਹੇ ਹਾਂ ਕਿ ਜਿਥੇ ਗ੍ਰੋਥ ਵਧੇ ਉਸ ਦੇ ਨਾਲ ਹੀ ਡਿਸਟਰੀਬਿਊਸ਼ਨ ਦਾ ਪ੍ਰਬੰਧ ਵੀ ਠੀਕ ਹੋਵੇ । ਕਿਉਂਕਿ ਸਾਡਾ ਨਿਸ਼ਾਨਾ ਸ਼ੋਸ਼ਲਿਜ਼ਮ ਹੈ । ਔਰ ਇਸ ਦੇ ਲਈ ਡਿਸਟਰੀਬਿਊਸ਼ਨ

ਦਾ ਠੀਕ ਸਿਸਟਮ ਹੋਣਾ ਬਹੁਤ ਜ਼ਰੂਰੀ ਹੈ । ਇਸ ਲਈ ਸਰਕਾਰ ਡਿਸਟਰੀਬਿਊਸ਼ਨ ਦਾ ਠੀਕ ਸਿਸਟਮ ਕਾਇਮ ਕਰੇਗੀ । ਤਾਂ ਕਿ ਜੋ ਸਾਡਾ ਸੋਸ਼ਲਿਜ਼ਮ ਦਾ ਗੋਲ ਹੈ ਉਹ ਅਚੀਵ ਕੀਤਾ ਜਾ ਸਕੇ ।

ਫਿਰ, ਡਿਪਟੀ ਸਪੀਕਰ ਸਾਹਿਬ, ਐਂਪਲਾਇਮੈਂਟ ਦੀ ਗੱਲ ਆਈ ਹੈ । ਇਸ ਐਂਪਲਾਇਮੈਂਟ ਨੂੰ ਦੋ ਹਿਸਿਆਂ ਵਿਚ ਵੰਡਿਆ ਜਾ ਸਕਦਾ ਹੈ । ਇਕ ਵੇਜ ਐਂਪਲਾਇਮੈਂਟ ਅਤੇ ਦੂਜੀ ਸੈਲਫ਼ ਐਂਪਲਾਇਮੈਂਟ । ਸਰਕਾਰ ਸੈਲਫ਼ ਐਂਪਲਾਇਮੈਂਟ ਤੇ ਸਪੈਸਿਫਿਕ ਐਮਫੇਸਿਜ਼ ਦੇ ਰਹੀ ਹੈ ਤਾਂਕਿ ਇਹ ਮਸਲਾ ਹਲ ਹੋਵੇ । ਫਿਰ ਮਿਨੀਮਮ ਨੀਡਜ਼ ਪਰੋਗਰਾਮ ਜਿਸ ਵਿਚ ਬੜਾ ਵਾਜ਼ਿਆ ਦਸਿਆ ਗਿਆ ਹੈ, ਡਿਟੇਲ ਵਰਕ ਆਊਟ ਕੀਤੀ ਹੈ, ਜਿਹੜੀ ਕਿ ਪਲੈਨਿੰਗ ਕਮਿਸ਼ਨ ਨੂੰ ਭੇਜੀ ਹੈ । ਬਾਕੀ ਡਿਪਾਰਟਮੈਂਟ ਨੂੰ ਕਿਹਾ ਗਿਆ ਹੈ ਕਿ ਡਿਟੇਲਜ਼ ਹੋਰ ਵਰਕ ਆਊਟ ਕਰਨ । ਇਥੇ ਸਟੇਟ ਡਿਵੈਲਪਮੈਂਟ ਬੋਰਡ ਦੀ ਮੀਟਿੰਗ ਇਸ ਮਹੀਨੇ ਦੀ 23 ਤਾਰੀਖ ਨੂੰ ਰਖੀ ਹੋਈ ਹੈ ਉਥੇ ਪਲੈਨਿੰਗ ਕਮਿਸ਼ਨ ਨੇ 27 ਅਪਰੈਲ ਨੂੰ ਦਿੱਲੀ ਮੀਟਿੰਗ ਬੁਲਾਈ ਹੋਈ ਹੈ ਤਾਂ ਕਿ ਮਿਨੀਮਮ ਨੀਡਜ਼ ਪਰੋਗਾਮ ਤੇ ਫੈਸਲਾ ਹੋ ਸਕੇ । ਜਿਹੜਾ ਪਲੈਨ ਅਸੀਂ ਬਣਾ ਕੇ ਭੇਜਿਆ ਹੈ ਉਸ ਵਿਚ ਐਲੀਮੈਂਟਰੀ ਐਜੂਕੇਸ਼ਨ ਤੇ 75 ਕਰੋੜ ਰੁਪਏ ਰਖੇ ਗਏ ਹਨ । 322 ਕਰੋੜ ਰੁਪਏ ਦੇ ਕਰੀਬ (ਵਿਘਨ) ਰਖੇ ਗਏ ਹਨ ਕਿਉਂਕਿ ਉਸ ਸੈਕਟਰ ਵਿਚ ਪੰਪ ਕਰਨਾ ਚਾਹੀਦਾ ਹੈ ਤਾਂ ਕਿ ਉਨ੍ਹਾਂ ਦੀ ਸੋਸ਼ਲ ਕਨਜ਼ੰਪਸ਼ਨ ਵੱਧ ਜਾਏ । ਉਹਦੇ ਵਿਚ ਆਇਗਾ 69 ਕਰੋੜ ਰੁਪਏ ਐਲੀਮੈਂਟਰੀ ਐਜੂਕੇਸ਼ਨ ਵਾਸਤੇ, ਰੂਰਲ ਵਾਟਰ ਸਪਲਾਈ ਵਾਸਤੇ 43 ਕਰੋੜ ਰੁਪਏ, ਰੂਰਲ ਇਲੈਕਟ੍ਰੀਫਿਕੇਸ਼ਨ ਵਾਸਤੇ 75 ਕਰੋੜ ਰੁਪਏ, ਆਗਮੈਂਟੇਸ਼ਨ ਆਫ਼ ਮੈਡੀਕਲ ਫੈਸਿਲਿਟੀਜ਼ ਵਾਸਤੇ 20 ਕਰੋੜ ਰੁਪਏ, ਹਾਊਸਲੈਸ ਵਾਸਤੇ ਹਾਊਸ ਸਾਈਟਸ ਵਾਸਤੇ ਦਸ ਕਰੋੜ ਰੁਪਏ, ਐਗਰੀਕਲਚਰਲ ਵਰਕਸ ਵਾਸਤੇ 25 ਕਰੋੜ ਰੁਪਏ, ਸਲਮ ਕਲੀਅਰੈਂਸ ਵਾਸਤੇ 25 ਕਰੋੜ ਰੁਪਏ । ਇਸ ਤੋਂ ਇਲਾਵਾ ਹੈਵੀ ਨੀਊਟ੍ਰੀਸ਼ਨ ਪਰੋਗਾਮ ਬਚਿਆਂ ਲਈ ਹੈ ਉਸ ਦੇ ਲਈ ਅਲਗ 45 ਕਰੋੜ ਰੁਪਏ ਰਖੇ ਹੋਏ ਹਨ । ਇਹ ਸਾਰਾ ਪਲੈਨ ਬਣਾਕੇ 322 ਕਰੋੜ ਰੁਪਏ ਦਾ ਸੈਂਟਰ ਨੂੰ ਭੇਜਿਆ ਹੋਇਆ ਹੈ ਤਾਂ ਕਿ ਸਟੇਟ ਦੀ ਇਕਾਨੋਮੀ ਨੂੰ ਰੀਜੈਨਰੇਟ ਕੀਤਾ ਜਾ ਸਕੇ । ਇਹ ਵੀ ਕਿਹਾ ਗਿਆ ਹੈ ਕਿ ਐਨੇ ਪੈਸੇ ਦੀ ਲਾਜ਼ਮੀ ਲੋੜ ਹੈ ਤਾਂ ਕਿ ਆਮ ਲੋਕਾਂ ਦੀ ਨੀਡਜ਼ ਨੂੰ ਪੂਰਾ ਕੀਤਾ ਜਾ ਸਕੇ । ਪਿਛੇ ਰਹਿ ਗਿਆ ਗਰੋਥ ਵਿਦ ਸੋਸ਼ਲ ਜਸਟਿਸ । ਪੈਦਾਵਾਰ ਵਧਣ ਨਾਲ ਸੋਸ਼ਲ ਜਸਟਿਸ ਵੀ ਵਧਾਈ ਜਾਊ । ਇਸ ਦਾ ਮੈਂ ਜਿਸ ਤਰ੍ਹਾਂ ਕਿ ਮੈਂਬਰਾਂ ਦੀ ਸੇਵਾ ਵਿਚ ਰਖਿਆ ਹੈ ਇਸ ਦਾ ਮੈਂ ਪਰਟੀਕੁਲਰਲੀ ਇੰਤਜ਼ਾਮ ਕੀਤਾ ਹੈ । ਸੰਧੂ ਸਾਹਿਬ ਨੇ ਇਸ ਗੱਲ ਦਾ ਖਾਸ ਤੌਰ ਤੇ ਜ਼ਿਕਰ ਕੀਤਾ ਸੀ ਕਿ ਐਗਰੀਕਲਚਰ ਦੀ ਡਾਈਵਰਸੀਫਿਕੇਸ਼ਨ ਕਰੋਗੇ । ਠੀਕ ਹੈ, ਵ੍ਹੀਟ ਵਿਚ ਰੈਵੋਲਿਊਸ਼ਨ ਲਿਆ ਕੇ ਹੋਰ ਜ਼ਿਆਦਾ ਐਗਰੀਕਲਚਰ ਤੋਂ ਐਂਪਲਾਇਮੈਂਟ ਦਿਆਂਗੇ, ਉਹ ਉਨ੍ਹਾਂ ਨੇ ਮੰਨਿਆ ਹੈ ਲੇਕਿਨ ਇੰਡਸਟਰੀਜ਼ ਦੇ ਬਾਰੇ ਵਿਚ ਉਨ੍ਹਾਂ ਨੇ ਕੁਝ ਸ਼ੁਭਾ ਜ਼ਾਹਿਰ ਕੀਤਾ ਹੈ । ਉਨ੍ਹਾਂ ਨੇ ਕਿਹਾ ਹੈ ਕਿ ਇਸ ਵਿਚ ਜ਼ਿਆਦਾ ਤਰੱਕੀ ਨਹੀਂ ਕਰ ਸਕੇ । ਇਸ ਸਬੰਧ ਵਿਚ ਮੈਂ ਦਸਣਾ ਚਾਹੁੰਦਾ ਹਾਂ ਕਿ ਪਿਛਲੇ ਦਿਨਾਂ ਵਿਚ ਮੈਂ ਕਿਹਾ ਸੀ ਕਿ ਫਰਟੇਲਾਈਜ਼ਰ ਪਲਾਂਟ 103 ਕਰੋੜ ਰੁਪਏ ਦਾ ਪੰਜਾਬ ਵਿਚ ਲਗਾਉਣਾ ਹੈ । ਸੋ ਹੁਣ ਇਸ ਪਲਾਂਟ ਦੀ ਬਠਿੰਡਾ ਵਿਖੇ ਲਗਾਉਣ ਦੀ ਮਨਜ਼ੂਰੀ ਸੈਂਟਰਲ ਗੌਰਮੈਂਟ ਤੋਂ ਆ ਗਈ ਹੈ । 16 ਕਰੋੜ ਰੁਪਏ ਦੀ ਇੰਡਸਟਰੀ ਪਿਛਲੇ ਸਾਲ ਵਿਚ ਲਗਾਈ ਹੈ । ਇਸ ਸਾਲ ਜੋ ਕਿ ਚੌਥੇ ਪਲਾਨ ਦਾ

(ਵਿੱਤ ਮੰਤਰੀ)

ਆਖੀਰੀ ਸਾਲ ਹੈ ਇਸ ਵਿਚ ਅਸੀਂ 50 ਕਰੋੜ ਰੁਪਏ ਦੀ ਹੈਵੀ ਇੰਡਸਟਰੀ ਲਗਾ ਰਹੇ ਹਾਂ । ਇਹੀ ਨਹੀਂ ਆਉਣ ਵਾਲੇ ਪੰਜ ਸਾਲਾ ਪਲਾਨ ਵਿਚ ਇੰਡਸਟ੍ਰੀਅਲ ਡਿਵੈਲਪਮੈਂਟ ਕਾਰਪੋਰੇਸ਼ਨ ਦੀ ਜਿਹੜੀ ਪਲੈਨ ਬਣਾਈ ਹੈ ਉਹ ਦੀ ਇਕ ਝਲਕ ਮੈਂ ਦਸਨਾ ਚਾਹੁੰਦਾ ਹਾਂ । ਇਸ ਵਿਚ 221.55 ਕਰੋੜ ਰੁਪਏ ਦੀ ਹੈਵੀ ਇੰਡਸਟਰੀ ਦਾ ਪਲੈਨ ਰਖ ਲਿਆ ਹੈ । ਉਹਦੇ ਵਾਸਤੇ ਲੈਟਰ ਆਫ਼ ਇੰਟੈਂਟ ਸਾਰੀ ਚੀਜ਼ ਕਰਾਂਗੇ । ਇਸ ਨਾਲ ਸਟੇਟ ਨੂੰ ਫਾਇਦਾ ਹੋਵੇਗਾ, ਸਟੇਟ ਵਿਚ ਰੈਵਨਿਊ ਵਧੇਗਾ, ਐਂਪਲਾਇਮੈਂਟ ਵਧੇਗੀ । ਮੁਲਕ ਵਿਚ ਕਾਰਖਾਨਿਆਂ ਦਾ ਘਾਟਾ ਹੈ ਅਤੇ ਇੰਡਸਟਰੀ ਘਟ ਹੋਣ ਨਾਲ ਰੇਟ ਆਫ ਗਰੋਥ ਥੋੜਾ ਹੈ । ਪੰਜਾਬ ਵੀ ਕਾਰਖਾਨਿਆਂ ਦੇ ਮੈਦਾਨ ਵਿਚ ਪਿਛੇ ਰਿਹਾ ਹੈ । ਪਿਛਲੇ ਸਾਲ ਇਸ ਘਾਟ ਨੂੰ ਪੂਰਾ ਕਰਨ ਦਾ ਉਪਰਾਲਾ ਕੀਤਾ ਗਿਆ ਹੈ ਅਤੇ 16 ਕਰੋੜ ਰੁਪਏ ਦੇ ਕਾਰਖਾਨੇ ਇਥੇ ਸ਼ੁਰੂ ਕੀਤੇ ਗਏ ਹਨ ਜਿਸ ਵਿਚ ਸੰਧੂ ਸਾਹਿਬ ਨੇ ਇਤਰਾਜ਼ ਕੀਤਾ ਹੈ (ਵਿਘਨ) ਇਸ ਦੀ ਅਸੀਂ ਇਨਕੁਆਇਰੀ ਕਰਾਵਾਂਗੇ । ਚਾਹੇ ਪਬਲਕ ਸੈਕਟਰ ਹੋਵੇ ਜਾਂ ਜੁਆਇੰਟ ਸੈਕਟਰ ਹੋਵੇ ਇਸ ਵਿਚ ਕਿਸੇ ਕਿਸਮ ਦੀ ਗੜਬੜ ਨਹੀਂ ਹੋਣ ਦਿਆਂਗੇ । ਇੰਡਸਟਰੀ ਦੇ ਮਹਿਕਮੇ ਨਾਲ ਤਅਲੁਕ ਰਖਣ ਵਾਲਿਆਂ ਵੀ ਜੋ ਇਨ੍ਹਾਂ ਨੇ ਇਕ ਦੋ ਮਿਸਾਲਾਂ ਦਿਤੀਆਂ ਹਨ ਉਸ ਦੀ ਵੀ ਇਨਕੁਆਇਰੀ ਕਰਾਵਾਂਗੇ । ਇਹ ਅਖਬਾਰਾਂ ਦੇ ਬੇਸ ਤੇ ਗੱਲਾਂ ਕਰਦੇ ਹਨ । ਇਨ੍ਹਾਂ ਅਖਬਾਰਾਂ ਤੋਂ ਬਚ ਕੇ ਚਲਣਾ ਚਾਹੀਦਾ ਹੈ । ਪਿਛਲੇ ਪੰਜ ਸਤ ਸਾਲਾਂ ਵਿਚ ਵੀ ਇਨ੍ਹਾਂ ਅਖਬਾਰਾਂ ਨੇ ਬਹੁਤ ਕੁਝ ਲਿਖਿਆ ਹੈ । ਜੇ ਕੋਈ ਅਖਬਾਰ ਵਿਚ ਸੱਚਾ ਐਲੀਗੇਸ਼ਨ ਹੋਵੇਗਾ ਤਾਂ ਉਸ ਦੀ ਇਨਕੁਆਇਰੀ ਕਰਾਈ ਜਾਵੇਗੀ । ਇਕ ਹੋਰ ਟਰੈਂਡ ਚਲਦਾ ਪਿਆ ਹੈ, ਕਿ ਜਿਹੜਾ ਅਫਸਰ ਅਗੇ ਨਿਕਲ ਕੇ ਕੰਮ ਕਰੇ ਉਸ ਨੂੰ ਡਿਸਕ੍ਰਜ ਕਰੋ । ਉਹਦੇ ਖਿਲਾਫ਼ ਕੁਝ ਨਾ ਕੁਝ ਛਪਵਾ ਕੇ ਵੰਡ ਦਿਉ ਤਾਂ ਕਿ ਉਹ ਘਰ ਬੈਠਾ ਰਹੇ । ਪਰ ਜੇ ਕੋਈ ਅਫ਼ਸਰ ਚੰਗਾ ਕੰਮ ਕਰਦਾ ਹੈ, ਪਲੈਨਿੰਗ ਵਿਚ ਚੰਗਾ ਇੰਟ੍ਰੈਸਟ ਲੈਂਦਾ ਹੈ, ਚਾਹੇ ਕਾਰਪੋਰੇਸ਼ਨ ਵਿਚ ਚੰਗਾ ਕੰਮ ਕਰਦਾ ਹੈ ਉਹਨੂੰ ਸਾਨੂੰ ਥਾਪੀ ਦੇਣੀ ਚਾਹੀਦੀ ਹੈ । ਇਸ ਤਰ੍ਹਾਂ ਨਾਲ ਉਹ ਪੰਜਾਬ ਦੇ ਕਲਿਆਣ ਵਿਚ ਅਪਣਾ ਹਿੱਸਾ ਪੂਰਾ ਪਾਉਣਗੇ ।

ਇਕ ਗੱਲ ਜ਼ਰੂਰੀ ਹੈ, ਇਹ ਸਾਰੀ ਚੀਜ਼ ਤੁਹਾਡੀ ਸੇਵਾ ਵਿਚ ਰਖੀ ਹੈ, ਇਹ ਉਦੋਂ ਤਕ ਪੂਰੀ ਨਹੀਂ ਹੋ ਸਕਦੀ ਜਦੋਂ ਤਕ ਕਿ ਐਡਮਨਿਸਟ੍ਰੇਟਿਵ ਮਸ਼ੀਨਰੀ ਨੂੰ ਇਸ ਕਾਬਲ ਨਾ ਬਣਾਇਆ ਜਾਵੇ ਜਿਹੋ ਜਿਹਾ ਕਿ ਚੰਗੇ ਪੰਜਾਬ ਨੂੰ ਬਣਾਉਣ ਲਈ ਉਨ੍ਹਾਂ ਤੋਂ ਆਸ ਕੀਤੀ ਜਾ ਸਕਦੀ ਹੈ । ਇਸ ਬਾਰੇ ਮੈਂ ਅੱਗੇ ਵੀ ਅਰਜ਼ ਕੀਤੀ ਸੀ ਕਿ ਸਾਡੀ ਪ੍ਰਾਈਮ ਮਨਿਸਟਰ ਸਾਹਿਬਾ ਨੇ ਆਪਣੇ ਸੀਨੀਅਰ ਮਨਿਸਟਰਜ਼ ਦੀ ਇਕ ਕਮੇਟੀ ਬਣਾਈ ਹੈ ਤਾਂ ਕਿ ਉਹ ਐਡਮਨਿਸਟ੍ਰੇਸ਼ਨ ਵਿਚ ਰਿਫਾਰਮਜ਼ ਕਰਨ ਲਈ ਆਪਣੇ ਸੁਝਾਉ ਦੇਵੇ । ਇਹ ਕਮੇਟੀ ਇਸ ਗਰਜ਼ ਨਾਲ ਬਣਾਈ ਗਈ ਹੈ ਕਿ ਵਿਕਾਸ ਦੀਆਂ ਸਕੀਮਾਂ ਨੂੰ ਕਾਮਯਾਬ ਕਿਸ ਤਰ੍ਹਾਂ ਨਾਲ ਕੀਤਾ ਜਾ ਸਕਦਾ ਹੈ, ਐਡਮਨਿਸਟ੍ਰੇਟਿਵ ਮਸ਼ੀਨਰੀ ਵਿਚ ਪਰੀਵਰਤਨ ਕਿਵੇਂ ਕਰਨੇ ਹਨ, ਇਸ ਨੂੰ ਰਿਸਪਾਂਸਿਵ ਬਣਾਉਣਾ ਹੈ ਅਤੇ ਲੋਕਾਂ ਦੀ ਨੀਡਜ਼ ਦੇ ਮੁਤਾਬਿਕ ਸਕੀਮਾਂ ਬਣਾਉਣੀਆਂ ਅਤੇ ਅਮਲ ਵਿਚ ਕਿਸ ਤਰ੍ਹਾਂ ਨਾਲ ਲਿਆਂਦੀਆਂ ਜਾ ਸਕਦੀਆਂ ਹਨ । ਇਸ ਸਬੰਧ ਵਿਚ ਮੈਂ ਵਿਸ਼ਵਾਸ਼ ਦਿਵਾਉਂਦਾ ਹਾਂ ਕਿ ਪੰਜਾਬ ਪਹਿਲਾ ਸੂਬਾ ਹੋਵੇਗਾ ਜਿਹੜਾ ਕਿ ਪ੍ਰਧਾਨ ਮੰਤਰੀ ਵਲੋਂ ਬਣਾਈ ਹੋਈ ਕਮੇਟੀ ਦੀਆਂ ਸਿਫਾਰਸ਼ਾਂ

ਤੇ ਅਮਲ ਕਰੇਗਾ ਤਾਂਕਿ ਉਸ ਨਾਲ ਤੇਜ਼ੀ ਨਾਲ ਆਪਣੇ ਸੂਬੇ ਦੀ ਤਰੱਕੀ ਕਰ ਸਕੀਏ ।

ਇਸ ਤੋਂ ਇਲਾਵਾ ਹੋਰ ਵੀ ਜ਼ਰੂਰੀ ਪਹਿਲੂ ਹੈ ਕਿ ਲੋਕਾਂ ਦੀ ਇਨਵਾਲਵਮੈਂਟ ਤੋਂ ਬਿਨਾ ਕੋਈ ਪਲੈਨ ਕਾਮਯਾਬ ਨਹੀਂ ਹੋ ਸਕਦਾ ਹੈ । ਮਨਿਸਟਰਜ਼, ਐਮ. ਐਲ. ਏਜ਼. ਤੇ ਹੋਰ ਅਫ਼ਸਰਾਂ ਦੀ ਇਨਵਾਲਵਮੈਂਟ ਤੋਂ ਬਿਨਾਂ ਜਦ ਤਕ ਇਸ ਵਿਚ ਲੋਕਾਂ ਦੀ ਇਨਵਾਲਵਮੈਂਟ ਨਹੀਂ ਹੋਵੇਗੀ ਉਦੋਂ ਤਕ ਇਹ ਸਕੀਮਾਂ ਚੰਗੀ ਤਰ੍ਹਾਂ ਨਾਲ ਕਾਮਯਾਬ ਨਹੀਂ ਹੋ ਸਕਦੀਆਂ ਹਨ ਇਹ ਕਮੇਟੀਆਂ ਜਿਸ ਵਿਚ ਕਿ ਲੋਕਾਂ ਦੀ ਇਨਵਾਲਵਮੈਂਟ ਹੋਵੇਗੀ, ਇਹ ਡਿਸਟ੍ਰਿਕਟ ਲੈਵਲ ਤੇ, ਤਹਿਸੀਲ ਲੈਵਲ ਤੇ ਅਤੇ ਬਲਾਕ ਲੈਵਲ ਤੇ ਹੋਣੀਆਂ ਚਾਹੀਦੀਆਂ ਹਨ । ਇਨ੍ਹਾਂ ਵਿਚ ਉਹ ਲੋਕ ਹੋਣਗੇ ਜਿਹੜੇ ਇਸ ਕੰਮ ਵਿਚ ਦਿਲਚਸਪੀ ਰਖਦੇ ਹੋਣਗੇ ਅਤੇ ਇਸ ਕੰਮ ਨੂੰ ਵਾਚ ਕਰ ਸਕਣਗੇ ਕਿ ਇਸ ਕੰਮ ਵਿਚ ਕਿਤੇ ਢਿਲ ਤਾਂ ਨਹੀਂ ਆ ਰਹੀ । ਕਿਤੇ ਪਲੈਨ ਗਲਤ ਤਰੀਕੇ ਨਾਲ ਤਾਂ ਨਹੀਂ ਇਮਪਲੀਮੈਂਟ ਹੋ ਰਹੀ, ਇਸ ਵਲ ਵੀ ਉਹ ਕਮੇਟੀਆਂ ਵਾਚ ਕਰਨਗੀਆਂ । ਕਿਤੇ ਸਕੀਮ ਚਾਲੂ ਹੋਣ ਵਿਚ ਜਾਂ ਇਮਪਲੀਮੈਂਟ ਹੋਣ ਵਿਚ ਕੋਈ ਕਿਸੇ ਕਿਸਮ ਦੀ ਸੁਸਤੀ ਤਾਂ ਨਹੀਂ ਆ ਰਹੀ, ਇਹ ਵੀ ਉਹੀ ਕਮੇਟੀਆਂ ਦੇਖਣਗੀਆਂ । ਜਿੰਨੀ ਤਾਰੀਫ਼ ਅਪਰੋਚ ਪਲੈਨ ਬਾਰੇ ਮੈਂਬਰਾਂ ਨੇ ਕੀਤੀ ਹੈ ਔਰ ਜਿਸ ਢੰਗ ਨਾਲ ਅਸੀਂ ਇਸ ਨੂੰ ਇਮਪਲੀਮੈਂਟ ਕਰਨਾ ਹੈ ਸਾਨੂੰ ਇਸ ਚੀਜ਼ ਵਲ ਦੇਖਣ ਦੀ ਲੋੜ ਹੈ ਕਿ ਪਲਾਨ ਉਦੋਂ ਤਕ ਕਾਮਯਾਬ ਨਹੀਂ ਹੁੰਦੀ ਜਦੋਂ ਤਕ ਕਿ ਸਾਰੀਆਂ ਪਾਰਟੀਆਂ ਮੁਤਫਿਕਾ ਤੌਰ ਤੇ ਇਸ ਨੂੰ ਕਾਮਯਾਬ ਬਨਾਉਣ ਵਿਚ ਆਪਣਾ ਹਿੱਸਾ ਨਾ ਪਾਣ । (ਵਿਘਨ)

## EXTENSION OF THE TIME OF THE SITTING

**ਸ੍ਰੀ ਡਿਪਟੀ ਸਪੀਕਰ** : ਹਾਊਸ ਦਾ ਸਮਾਂ ਹਾਊਸ ਦੀ ਮਰਜ਼ੀ ਨਾਲ ਦਸ ਮਿੰਟ ਲਈ ਹੋਰ ਵਧਾਇਆ ਜਾਂਦਾ ਹੈ । (With the consent of the House the time of the sitting of the House is extended by ten minutes.)

## DISCUSSION ON APPROACH TO THE FIFTH FIVE YEAR PLAN FOR PUNJAB STATE. *(Resumption)*

**ਵਿੱਤ ਮੰਤਰੀ** : ਇਹ ਉਨਾਂ ਚਿਰ ਪਲਾਨ ਕਾਮਯਾਬ ਨਹੀਂ ਹੁੰਦਾ ਜਿੰਨਾ ਚਿਰ ਕਿ ਪੰਜਾਬ ਐਜ਼ ਏ ਹੋਲ, ਨੇਸ਼ਨ ਐਜ਼ ਏ ਹੋਲ, ਪੰਜਾਬ ਦਾ ਕਿਸਾਨ, ਜ਼ਿਮੀਂਦਾਰ, ਵਰਕਰਜ਼, ਹਰੀਜਨ ਅਤੇ ਇਥੋ ਦੇ ਕਾਮੇਂ ਜਿੰਨੇ ਵੀ ਹਨ, ਉਹ ਸਾਰੇ ਦੇ ਸਾਰੇ ਹੰਬਲਾ ਮਾਰਨ ਤਾਂ ਕਿਤੇ ਜਾ ਕੇ ਪਲਾਨ ਕਾਮਯਾਬ ਹੋਇਆ ਕਰਦੀ ਹੈ । ਇਸ ਤੋਂ ਇਲਾਵਾ ਜਿੰਨੀਆਂ ਪਾਰਟੀਆਂ ਹਨ ਉਹ ਇਸ ਗੱਲ ਦਾ ਖਿਆਲ ਰਖਦੀਆਂ ਹੋਣ ਕਿ ਅਬਜੈਕਟਿਵ ਅਚੀਵ ਕਰਨਾ ਹੈ । ਇਸ ਪਲੈਨ ਦੇ ਜੋ ਆਬਜੈਕਟਿਵਜ਼ ਹਨ ਉਸ ਨੂੰ ਅਚੀਵ ਕਰਨ ਤੋਂ ਪਿਛੇ ਕਿਸੇ ਨੇ ਨਹੀਂ ਰਹਿਣਾ ਹੈ ਅਤੇ ਪਲੈਨ ਨੂੰ ਕਾਮਯਾਬ ਕਰਨ ਵਿਚ ਸਭ ਨੇ ਮਿਲ ਕੇ ਆਪਣਾ ਹਿੱਸਾ ਪਾਉਣਾ ਹੈ ।

(ਵਿੱਤ ਮੰਤਰੀ)

ਇਸ ਤੋਂ ਇਲਾਵਾ, ਡਿਪਟੀ ਸਪੀਕਰ ਸਾਹਿਬ, ਜਿਥੋਂ ਤਕ ਇਹ ਦਸਿਆ ਗਿਆ ਹੈ ਕਿ ਸੈਂਟਰ ਤੋਂ ਵਧ ਤੋਂ ਵਧ ਮਦਦ ਲਈਏ ਇਸ ਵਿਚ ਜਿਸ ਤਰ੍ਹਾਂ ਕਿ ਮੈਂ ਪਹਿਲਾਂ ਅਰਜ਼ ਕੀਤੀ ਸੀ ਪਿਛਲੇ ਸਾਲ ਵਿਚ ਵੀ ਸਾਨੂੰ ਹੈਵੀ ਇੰਡਸਟਰੀ ਦੇ ਲਾਈਸੰਸ ਮਿਲੇ ਹਨ ਅਤੇ ਅਗਲੇ ਪੰਜ ਸਾਲਾ ਪਲਾਨ ਵਿਚ ਵੀ ਪਲਾਨ ਰੀਅਲਿਸਟਿਕ ਬਣੀ ਹੈ। ਥੀਨ ਡੈਮ ਅਤੇ ਆਟੋਮਿਕ ਪਾਵਰ ਸਟੇਸ਼ਨ ਦਾ ਸਵਾਲ ਜਿਥੋਂ ਤਕ ਹੈ, ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਥੀਨ ਡੈਮ ਦੀ ਕਲੀਅਰੈਂਸ ਆਉਣ ਵਾਲੀ ਹੈ ਅਤੇ ਆਟੋਮਿਕ ਪਾਵਰ ਸਟੇਸ਼ਨ ਵਾਸਤੇ ਪ੍ਰਧਾਨ ਮੰਤਰੀ ਨੂੰ ਅਪੀਲ ਕੀਤੀ ਸੀ ਅਤੇ ਉਨ੍ਹਾਂ ਨੇ ਕਿਹਾ ਸੀ ਕਿ ਅਸੀਂ ਸੋਚ ਰਹੇ ਹਾਂ। ਅਸੀਂ ਉਨ੍ਹਾਂ ਨੂੰ ਕਿਹਾ ਹੈ ਇਹ ਆਟੋਮਿਕ ਪਾਵਰ ਸਟੇਸ਼ਨ ਆਉਣ ਨਾਲ ਇਥੇ ਤੇਜ਼ੀ ਨਾਲ ਪਲੈਨਿੰਗ ਹੋ ਸਕਦੀ ਹੈ ਅਤੇ ਜੋ ਬਿਜਲੀ ਦੀ ਘਾਟ ਨਾਲ ਇਸ ਵੇਲੇ ਐਗਰੀਕਲਚਰ ਅਤੇ ਇੰਡਸਟਰੀ ਵਿਚ ਘਾਟਾ ਰਹਿੰਦਾ ਹੈ ਉਹ ਇਸ ਪਲਾਂਟ ਦੇ ਲਗਾਉਣ ਨਾਲ ਇਹ ਪੂਰਾ ਹੋ ਸਕਦਾ ਹੈ। ਡਿਪਟੀ ਸਪੀਕਰ ਸਾਹਿਬ, ਇਹ ਸਾਰਾ ਜਿੰਨਾ ਪਲਾਨ ਹੈ, ਇਹ ਬੜਾ ਭਾਰੀ ਖੇਤਰ ਹੈ। ਜੇ ਪਰਾਈਸਿਜ਼ ਨਾ ਵਧਾਈਆਂ ਜਾਣ, ਸਾਡੀ ਪਰਕਿਉਰਮੈਂਟ ਹੋਵੇ ਅਤੇ ਭਾਵੇਂ ਡਿਸਟ੍ਰੀਬੀਊਸ਼ਨ ਨਾ ਹੋਵੇ ਤਾਂ ਵੀ ਇਹ ਟਾਰਗੇਟਸ ਅਚੀਵ ਨਹੀਂ ਹੋਣੇ। ਉਹਦੇ ਬਾਰੇ ਵਿਚ ਮੈਂ ਅਰਜ਼ ਕਰਨਾ ਚਾਹੁੰਦਾ ਹਾਂ, ਡਾਂਗ ਸਾਹਿਬ ਨੇ ਤਾਂ ਸ਼ਾਇਦ ਇਸ ਗੱਲ ਵਲ ਧਿਆਨ ਨਾ ਦਿਤਾ ਹੋਵੇ, ਪਰ ਅਸੀਂ ਇਸ ਗੱਲ ਵਲ ਪੂਰਾ ਧਿਆਨ ਰਖ ਰਹੇ ਹਾਂ। ਜਿਨ੍ਹਾਂ ਲੋਕਾਂ ਕੋਲ ਦੌਲਤ ਜ਼ਿਆਦਾ ਆ ਰਹੀ ਹੈ ਉਸ ਨੂੰ ਰੋਕਿਆ ਜਾਵੇ ਔਰ ਜੋ ਅਮੀਰ ਔਰ ਗਰੀਬ ਵਿਚ ਡਿਸਪੈਰਿਟੀ ਹੈ ਉਸ ਨੂੰ ਰਿਮੂਵ ਕੀਤਾ ਜਾਵੇ।

ਜਿਹੜਾ ਇਨ੍ਹਾਂ ਇਲੈਕਸ਼ਨਾਂ ਦੇ ਬਾਅਦ ਆਇਆ ਹੈ, ਭਾਵੇਂ ਉਹ ਅਰਬਨ ਪ੍ਰਾਪਰਟੀ ਤੇ ਸੀਲਿੰਗ ਹੈ ਜਿਹੜਾ ਕਿ ਕੱਲ ਇਸ ਹਾਊਸ ਨੇ ਪਾਸ ਕੀਤਾ ਹੈ। ਭਾਵੇਂ ਕਈ ਸੈਂਟਰ ਗੌਰਮਿੰਟ ਦੇ ਕੰਮ ਹਨ ਜਿਸ ਤਰ੍ਹਾਂ ਕੋਲੇ ਦੀਆਂ ਖਾਨਾਂ ਨੂੰ ਨੈਸ਼ਨੇਲਾਈਜ਼ ਕਰਨ ਦਾ ਸਵਾਲ ਹੈ। ਜਾਂ ਕੋਈ ਚੀਜ਼ ਪੰਜਾਬ ਦੇ ਅੰਦਰ ਕਰਨੀ ਹੋਵੇ। ਡਿਪਟੀ ਸਪੀਕਰ ਸਾਹਿਬ, ਤੁਸੀਂ ਦੇਖਿਆ ਹੋਣਾ ਹੈ ਕਿ ਪਿਛਲੇ ਸਾਲਾਂ ਦੇ ਅੰਦਰ ਅਸੀਂ ਕਈ ਐਸੇ ਮਈਅਰਜ਼ ਐਡਾਪਟ ਕੀਤੇ ਹਨ ਜਿਸ ਦੇ ਨਾਲ ਕਿ ਇਹ ਜਿਹੜਾ ਗਰੀਬਾਂ ਅਤੇ ਅਮੀਰਾਂ ਵਿਚ ਫਰਕ ਹੈ ਉਹ ਘਟਿਆ ਹੈ। ਅਸਲੀ ਸਮਾਜਵਾਦ ਤਾਂ ਹੀ ਆ ਸਕੇਗਾ ਜੇ ਇੰਕਮ ਤੇ ਸੀਲਿੰਗ ਹੋਵੇ, ਕਨਜ਼ਿਊਮਰ ਅਤੇ ਮੈਨੂਫੈਕਚਰਿੰਗ ਤੇ ਸੀਲਿੰਗ ਹੋਵੇ। ਪਰਾਈਸਿਜ਼ ਦਾ ਜਿਥੋਂ ਤਕ ਤੁਅੱਲਕ ਹੈ ਪੰਜਾਬ ਨੇ ਇਸ ਦੇ ਬਾਰੇ ਪਹਿਲ ਕੀਤੀ ਹੈ। ਹੋਰ ਸੂਬੇ ਵੀ ਇਸ ਪਾਸੇ ਆਏ ਹਨ ਪਰ ਪੰਜਾਬ ਦਾ ਇਸ ਗੱਲ ਦੇ ਵਿਚ ਪਹਿਲਾ ਨੰਬਰ ਹੈ। ਅਸੀਂ ਇਹ ਚੀਜ਼ ਪਹਿਲਾਂ ਟੇਕ ਓਵਰ ਕੀਤੀ ਹੈ। (ਵਿਘਨ) ਇਹ ਕੋਈ ਛੋਟਾ ਕੰਮ ਨਹੀਂ ਹੈ। ਇਸ ਦੇ ਇਲਾਵਾ ਸਾਰੇ ਹਿੰਦੁਸਤਾਨ ਦੇ ਵਿਚ ਇਹ ਫੈਸਲਾ ਹੋਇਆ ਹੈ। ਇਥੇ ਸੰਧੂ ਸਾਹਿਬ ਨੂੰ ਇਹ ਖਦਸ਼ਾ ਹੈ ਕਿ ਸ਼ਾਇਦ ਇਨ੍ਹਾਂ ਕੋਲੋਂ ਇਸ ਤੇ ਕਾਬੂ ਨਹੀਂ ਰਹਿਣਾ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਪਲਾਨ ਨੂੰ ਕਾਮਯਾਬ ਕਰਨ ਲਈ ਜ਼ਰੂਰੀ ਹੈ ਕਿ ਅਸੀਂ ਇਸ ਚੀਜ਼ ਨੂੰ ਚਾਵਲਾਂ ਤੱਕ, ਕਪੜੇ, ਲੋਹੇ, ਖਾਦ ਅਤੇ ਖੇਤ ਤਕ ਲੈ ਕੇ ਜਾਈਏ ਅਤੇ ਕਾਲੇ ਤੇਲ ਤਕ ਲੈ ਕੇ ਜਾਈਏ। ਜਿਹੜੀਆਂ ਇਨ-ਪੁੱਟਸ ਹਨ ਉਨ੍ਹਾਂ ਤਕ ਇਸ ਚੀਜ਼ ਨੂੰ ਲੈ ਕੇ ਆਈਏ। ਐਗਰੀਕਲਚਰਿਸਟ ਜੋ ਹੈ, ਜਿਹੜਾ ਆਦਮੀ

ਅਨਾਜ ਪੈਦਾ ਕਰਨ ਵਾਲਾ ਹੈ, ਜਾਂ ਜੋ ਖੇਤੀ ਦਾ ਕੰਮ ਕਰਦਾ ਹੈ, ਉਸ ਨੂੰ ਇਹ ਚੀਜ਼ਾਂ ਮੁਨਾਸਿਬ ਕੀਮਤ ਤੇ ਮਿਲਣ ਅਤੇ ਇਸੇ ਤਰ੍ਹਾਂ ਹੀ ਜਿਹੜਾ ਖਾਣ ਵਾਲਾ ਹੈ ਉਸ ਨੂੰ ਵੀ ਰੈਮੂਨੀਰੇਟਿਵ ਪ੍ਰਾਈਸਿਜ਼ ਤੇ ਦਿਤੀਆਂ ਜਾਣ । ਜਿਹੜੀਆਂ ਖਾਦਾਂ ਹਨ ਉਹ ਰੀਜ਼ਨੇਬਲ ਪ੍ਰਾਈਸ ਤੇ ਦਿਤੀਆਂ ਜਾਣ । ਅਸੈਂਸ਼ੀਅਲ ਕਾਮੋਡਿਟੀਜ਼ ਦਿਤੀਆਂ ਜਾਣ ਇਨ੍ਹਾਂ ਚੀਜ਼ਾਂ ਨੂੰ ਮੱਦੇ ਨਜ਼ਰ ਰਖਦੇ ਹੋਏ ਅਸੀਂ ਡਿਸਟਰੀਬਿਊਸ਼ਨ ਹੱਥ ਵਿਚ ਲੈ ਰਹੇ ਹਾਂ । ਡਿਪਟੀ ਸਪੀਕਰ ਸਾਹਿਬ, ਅਸੀਂ ਸੈਂਟਰ ਸਰਕਾਰ ਦੀ ਮੱਦਦ ਦੇ ਨਾਲ ਜਿਹੜੀਆਂ ਜ਼ਰੂਰੀਆਤ ਦੀਆਂ ਚੀਜ਼ਾਂ ਹਨ, ਜਿਹੜੇ 42% ਲੋਕ ਹਨ, ਜਿਸ ਤਰ੍ਹਾਂ ਕਿ ਇਸ ਦੇ ਵਿਚ ਦੱਸਿਆ ਗਿਆ ਅਤੇ ਜਿਹੜੇ ਇਹ 42% ਪੰਜਾਬ ਦੇ ਲੋਕ ਵੀਕਰ ਹਨ, ਕਮ-ਅਜ਼-ਕਮ ਜੇ ਸਾਰਿਆਂ ਵਾਸਤੇ ਨਹੀਂ ਕਰ ਸਕਦੇ ਤਾਂ ਇਨ੍ਹਾਂ 42% ਵਾਸਤੇ ਤਾਂ ਪਬਲਿਕ ਡਿਸਟਰੀਬਿਊਸ਼ਨ ਸਿਸਟਮ ਐਸਾ ਹੋਵੇ ਕਿ ਪਿੰਡਾਂ ਵਿਚ ਕਨਜ਼ਿਊਮਰ ਕੋਆਪ੍ਰੇਟਿਵ ਸਟੋਰਜ਼ ਹੋ ਜਾਣ ਤਾਂਕਿ ਗਰੀਬ ਆਦਮੀ ਉਥੋਂ ਆਸਾਨੀ ਨਾਲ ਆਪਣੀ ਲੋੜ ਦੇ ਮੁਤਾਬਿਕ ਚੀਜ਼ਾਂ ਲੈ ਸਕੇ । ਜਿਹੜੀ ਗਰੀਬਾਂ ਨੂੰ ਕਹਿੰਦੇ ਹਨ ਕਿ ਖੰਡ ਆਦਿ ਨਹੀਂ ਮਿਲਦੀ, ਉਹ ਲੈ ਸਕਣ । ਉਥੋਂ ਮਜ਼ਦੂਰਾਂ ਨੂੰ ਚੀਜ਼ਾਂ ਆਸਾਨੀ ਨਾਲ ਮਿਲ ਸਕਣ ਜੋ ਕਿ ਉਨ੍ਹਾਂ ਨੂੰ ਮਿਲਣੀਆਂ ਚਾਹੀਦੀਆਂ ਹਨ । ਇਸੇ ਤਰ੍ਹਾਂ ਜਿਹੜੇ ਗੌਰਮਿੰਟ ਐਂਪਲਾਈਜ਼ ਹਨ ਉਹ ਕੁਆਪ੍ਰੇਟਿਵ ਕੰਜ਼ਿਊਮਰ ਸਟੋਰ ਤੋਂ ਲੈ ਸਕਣ । ਅਤੇ ਇਸ ਦੇ ਨਾਲ ਇਹ ਵੀ ਦੇਖਣਾ ਹੈ ਕਿ ਜ਼ਿਮੀਂਦਾਰ ਨੂੰ ਇਨ-ਪੁੱਟਸ ਸਾਰਾ ਸਾਲ ਮਿਲਦੀਆਂ ਰਹਿਣ ਅਤੇ ਵਾਜਿਬ ਕੀਮਤ ਤੇ ਮਿਲਣ । ਇਸ ਲਈ ਇਹ ਸੋਚਿਆ ਗਿਆ ਕਿ ਘੱਟੋ ਘੱਟ 42% ਵਾਸਤੇ ਸਰਕਾਰ ਆਪ ਜ਼ਿਮੇਂਵਾਰੀ ਲਵੇ ਅਤੇ ਉਨ੍ਹਾਂ ਨੂੰ ਅਸੈਂਸ਼ੀਅਲ ਕਾਮੋਡਿਟੀਜ਼ ਦੇਵੇ । ਜਿਸ ਤਰ੍ਹਾਂ ਅਸੀਂ ਪਰੋਡਕਸ਼ਨ ਸਾਰੇ ਸੈਕਟਰ ਵਿਚ ਵਧ ਕਰਨਾ ਚਾਹੁੰਦੇ ਹਾਂ ਅਤੇ ਜਿਹੜੇ ਅਸੀਂ ਇੰਤਜ਼ਾਮ ਕਰ ਰਹੇ ਹਾਂ ਉਸ ਦੇ ਨਾਲ ਪ੍ਰਾਈਸਿਜ਼ ਦੇ ਵਧਣ ਵਿਚ ਕਾਫ਼ੀ ਠੱਲ੍ਹ ਪਵੇਗੀ । ਇਸੇ ਤਰ੍ਹਾਂ ਹੀ ਅਸੀਂ ਸਾਰੀਆਂ ਚੀਜ਼ਾਂ ਨੂੰ ਮੀਟ ਕਰ ਸਕਾਂਗੇ । ਕਨਜ਼ਿਊਮਰ ਇੰਡਸਟਰੀ ਅਸੀਂ ਪਬਲਿਕ ਸੈਕਟਰ ਵਿਚ ਵੀ ਲਾਈ ਹੈ । ਵਕਤ ਆ ਗਿਆ ਹੈ ਕਿ ਜਿਹੜਾ ਕਨਜ਼ਿਊਮਰ ਹੈ ਉਸ ਨੂੰ ਇਕੱਲਾ ਪਬਲਿਕ ਸੈਕਟਰ ਤੇ ਨਾ ਛਡਿਆ ਜਾਵੇ ਤਾਂਕਿ ਉਹ ਕਿਸੇ ਦਿਨ ਸਟਾਰਵ ਨਾ ਕਰ ਜਾਵੇ । ਅਸੀਂ ਭਾਰਤ ਸਰਕਾਰ ਨੂੰ ਇਸ ਗੱਲ ਦੀ ਬੇਨਤੀ ਕੀਤੀ ਹੈ ਅਤੇ ਆਪ ਵੀ ਇਸ ਗੱਲ ਤੋਂ ਖਬਰਦਾਰ ਹਾਂ ਕਿ ਜਿਹੜੀਆਂ ਜ਼ਰੂਰੀ ਚੀਜ਼ਾਂ ਹਨ ਉਹ ਪਬਲਿਕ ਸੈਕਟਰ ਤੋਂ ਵੀ ਨਿਕਲਣ ਤਾਂਕਿ ਕਿਸੇ ਵੇਲੇ ਵੀ ਕਿਸੇ ਚੀਜ਼ ਦੀ ਸ਼ਾਰਟੇਜ ਨਾ ਆਵੇ । ਜਿਹੜੇ ਡਿਸਟਰੀਬਿਊਸ਼ਨ ਵਿਚ ਨੁਕਸ ਹਨ ਉਨ੍ਹਾਂ ਨੂੰ ਵੀ ਦੂਰ ਕਰਨਾ ਹੈ । ਮਿਡਲਮੈਨ ਜੋ ਸਾਰੇ ਦਾ ਸਾਰਾ ਖਾ ਜਾਂਦਾ ਹੈ, ਉਸ ਨੂੰ ਵੀ ਦੇਖਣਾ ਹੈ । ਪੈਦਾ ਕਰਨ ਵਾਲੇ ਨੂੰ ਵੀ ਉਸ ਦੀ ਪ੍ਰਾਈਸ ਠੀਕ ਮਿਲੇ ਅਤੇ ਖਾਣ ਵਾਲੇ ਨੂੰ ਵੀ ਕੋਈ ਮੁਸ਼ਕਲ ਪੇਸ਼ ਨਾ ਆਵੇ । ਅਸੀਂ ਕਿਸੇ ਨੂੰ ਮਾਰਨਾ ਨਹੀਂ ਚਾਹੁੰਦੇ । ਅਤੇ ਜਿਹੜੇ ਵੱਡੇ ਵੱਡੇ ਐਕਸਪਲਾਇਟੇਸ਼ਨ ਕਰਦੇ ਹਨ ਉਹ ਖਤਮ ਕੀਤੇ ਹਨ । ਜਿਹੜੇ ਛੋਟੇ ਆਦਮੀ ਹਨ, ਛੋਟੇ ਦੁਕਾਨਦਾਰ ਹਨ, ਪੱਲੇਦਾਰ ਹਨ, ਤੋਲੇ ਅਤੇ ਜਿਹੜੇ ਹੋਰ ਗਰੀਬ ਹਨ ਉਨ੍ਹਾਂ ਦਾ ਖਿਆਲ ਕੀਤਾ ਹੈ ਤਾਂਕਿ ਉਨ੍ਹਾਂ ਦੀਆਂ ਬੁਰਾਈਆਂ ਦੂਰ ਹੋ ਜਾਣ । ਇਹ ਜਿਹੜੀ ਪਲਾਨ ਹੈ, ਇਸ ਦੇ ਅੰਦਰ ਇਕ ਸੱਬ ਪਲਾਨ ਵੀ ਇੰਟਰੋਡਿਊਸ ਕੀਤੀ ਹੈ । ਉਹ ਹੈ ਕਿ ਜਿਹੜਾ ਪੈਸਾ ਸਾਲ ਦੇ ਸ਼ੁਰੂ ਵਿਚ ਰੱਖਿਆ ਜਾਂਦਾ ਹੈ ਖਰਚ ਉਹ ਸਬਮਾਊਂਟਸ ਏਰੀਆ ਤੇ ਖਰਚ ਹੋਵੇਗਾ । ਉਹ ਬਾਹਰਲਾ ਏਰੀਆ ਵਿਚ ਖਰਚ ਹੋਵੇਗਾ । ਮੇਰੀ ਵੀ

(ਵਿੱਤ ਮੰਤਰੀ)
ਇਹ ਟੈਂਡੈਂਸੀ ਹੈ ਕਿ ਸਾਲ ਦੇ ਅਖੀਰ ਵਿਚ ਜਿਹੜੀ ਰਕਮ ਵੱਧ ਜਾਂਦੀ ਹੈ ਉਹ ਦੂਜੇ ਜ਼ਿਲ੍ਹੇ ਵਿਚ ਪਹੁੰਚ ਜਾਂਦੀ ਹੈ। ਇਸ ਲਈ ਇਸ ਚੀਜ਼ ਨੂੰ ਦੇਖਣ ਲਈ ਇਸ ਪਲਾਨ ਦੇ ਵਿਚ ਇਕ ਸਬ-ਪਲਾਨ ਇੰਟਰੋਡਿਊਸ ਕੀਤੀ ਗਈ ਹੈ। ਇਸੇ ਤਰ੍ਹਾਂ ਜਿਹੜੀ ਵਾਟਰ ਸਪਲਾਈ ਹੈ, ਰੋਡਜ਼, ਸਕੂਲ, ਹਸਪਤਾਲ ਆਦਿ ਹਨ ਇਹ ਸਭ ਇਸ ਸੱਬ-ਪਲਾਨ ਦੇ ਵਿਚ ਹਨ। (ਵਿਘਨ) ਉਹ ਸਭ ਮਾਊਂਟੇਨੀਅਸ ਏਰੀਆ ਵਿਚ, ਬੇਟ ਏਰੀਆ ਵਿਚ, ਬਾਰਡਰ ਦੇ ਏਰੀਆ ਵਿਚ ਖਰਚ ਹੋਵੇਗਾ ਤਾਂਕਿ ਪੰਜਾਬ ਦੀ ਡਿਵੈਲਪਮੈਂਟ ਹੋ ਸਕੇ। ਤਾਕਿ ਇਹ ਜਿਹੜਾ ਤੀਜਾ ਹਿੱਸਾ ਪੰਜਾਬ ਦਾ ਅੱਜ ਲੰਗੜਾ ਹੈ ਉਹ ਮੁਕੰਮਲ ਤੌਰ ਤੇ ਬਾਕੀ ਪੰਜਾਬ ਦੇ ਬਰਾਬਰ ਆ ਸਕੇ ਅਤੇ ਪੰਜਾਬ ਨੂੰ ਹੋਰ ਵੀ ਖੁਸ਼ਹਾਲ ਬਣਾਉਣ ਵਿਚ ਸਾਡੀ ਮੱਦਦ ਕਰ ਸਕੇ। (ਤਾੜੀਆਂ)

**ਰਾਜ ਮੰਤਰੀ ਖੁਰਾਕ ਅਤੇ ਸਪਲਾਈ :** (ਸ਼੍ਰੀ ਗਿਆਨ ਚੰਦ ਖਰਬੰਦਾ) ਡਿਪਟੀ ਸਪੀਕਰ ਸਾਹਿਬ, ਮੈਂ ਉਨ੍ਹਾਂ ਗੱਲਾਂ ਨੂੰ ਟੱਚ ਨਹੀਂ ਕਰਾਂਗਾ ਜਿਨ੍ਹਾਂ ਦੇ ਬਾਰੇ ਸ਼ਰਮਾਂ ਜੀ ਨੇ ਕਿਹਾ ਹੈ। ਇਥੇ ਡਾਂਗ ਸਾਹਿਬ ਨੇ ਥੋਕ ਵਿਉਪਾਰ ਦੇ ਬਾਰੇ ਵੀ ਕਿਹਾ ਸੀ ਕਿ ਕਿਤੇ ਵੈਸਟਿਡ ਇੰਟਰੈਸਟ ਉਸ ਤੇ ਗਾਲਬ ਨਾ ਹੋ ਜਾਣ। ਮੈਂ ਉਨ੍ਹਾਂ ਨੂੰ ਯਕੀਨ ਦਿਵਾਉਣਾ ਚਾਹੁੰਦਾ ਹਾਂ ਕਿ ਪੰਜਾਬ ਦੀ ਸਰਕਾਰ ਨੇ ਗਿਆਨੀ ਜ਼ੈਲ ਸਿੰਘ ਜੀ, ਮੁੱਖ ਮੰਤਰੀ ਦੀ ਰਹਿਨੁਮਾਈ ਵਿਚ ਸਭ ਤੋਂ ਪਹਿਲਾਂ ਭਾਰਤ ਸਰਕਾਰ ਨੂੰ ਯਕੀਨ ਦਿਲਾਇਆ ਸੀ ਕਿ ਅਸੀਂ ਪੂਰੀ ਸਰਗਰਮੀ ਨਾਲ ਇਸ ਸਕੀਮ ਤੇ ਅਮਲ ਕਰਾਂਗੇ ਅਤੇ ਕਰ ਰਹੇ ਹਾਂ। ਇਸ ਲਈ ਹਰ ਕਿਸਮ ਦੀ ਕੋਸ਼ਿਸ਼ ਕੀਤੀ ਜਾਵੇਗੀ। ਕਿਸੇ ਨੂੰ ਵੀ, ਜਿਸ ਤਰ੍ਹਾਂ ਉਨ੍ਹਾਂ ਨੇ ਵੈਸਟਿਡ ਇੰਟਰੈਸਟ ਦਾ ਜ਼ਿਕਰ ਕੀਤਾ ਹੈ, ਕਿਸੇ ਨੂੰ ਵੀ ਇਸ ਗੱਲ ਦੀ ਇਜਾਜ਼ਤ ਨਹੀਂ ਦਿੱਤੀ ਜਾਵੇਗੀ ਕਿ ਉਹ ਇਸ ਸਕੀਮ ਨੂੰ ਕਿਸੇ ਤਰ੍ਹਾਂ ਵੀ ਤਾਰਪੀਡੋ ਕਰ ਸਕੇ। ਇਸ ਵੇਲੇ ਕਣਕ ਜਿਹੜੀ ਖਰੀਦੀ ਜਾ ਚੁਕੀ ਹੈ, ਸੂਬੇ ਵਿਚ 8 ਹਜ਼ਾਰ ਟਨ ਦੇ ਕਰੀਬ ਮੰਡੀਆਂ ਵਿਚ ਆ ਚੁਕੀ ਹੈ। ਪੰਜਾਬ ਸਰਕਾਰ ਦਾ ਇੰਤਜ਼ਾਮ ਪੂਰਾ ਹੈ। ਮੈਂ ਅਰਜ਼ ਕਰਾਂਗਾ ਕਿ ਜਿਹੜੇ ਲੋਕ ਚਾਹੁੰਦੇ ਹਨ ਕਿ ਮਹਿੰਗਾਈ ਦੇ ਖਿਲਾਫ਼ ਗੌਰਮਿੰਟ ਨੂੰ ਸਰਗਰਮੀ ਦੇ ਨਾਲ ਅੱਗੇ ਆਉਣਾ ਚਾਹੀਦਾ ਹੈ, ਉਨ੍ਹਾਂ ਨੂੰ ਯਕੀਨ ਰੱਖਣਾ ਚਾਹੀਦਾ ਹੈ ਕਿ ਅਸੀਂ ਉਸ ਦੇ ਵਾਸਤੇ ਫੈਸਲਾ ਕੀਤਾ ਹੈ ਅਤੇ ਇਹ ਬੜਾ ਇੰਪਾਰਟੈਂਟ ਫੈਸਲਾ ਹੈ। ਇਹ ਇਕ ਬੜਾ ਇਤਿਹਾਸਿਕ ਕਦਮ ਹੈ ਅਤੇ ਇਸ ਨੂੰ ਅਮਲੀ ਜਾਮਾ ਪਹਿਨਾਉਣ ਲਈ ਇਨ੍ਹਾਂ ਨੂੰ ਪੂਰਾ ਪੂਰਾ ਸਾਥ ਦੇਣਾ ਚਾਹੀਦਾ ਹੈ। ਇਹ ਜਿਹੜਾ ਕਹਿੰਦੇ ਹਨ ਕਿ ਕਦੇ ਕੋਈ ਚੀਜ਼ ਨੈਸ਼ਨੇਲਾਈਜ਼ ਕਰੋ ਅਤੇ ਕਦੇ ਕੋਈ ਚੀਜ਼ ਨੈਸ਼ਨੇਲਾਈਜ਼ ਕਰੋ, ਪਰ ਮੈਂ ਕਹਿੰਦਾ ਹਾਂ ਕਿ ਜੋ ਪਹਿਲਾਂ ਫੈਸਲਾ ਕੀਤਾ ਹੈ ਉਸ ਨੂੰ ਪੂਰਾ ਕਰਨ ਲਈ ਕੋਆਪ੍ਰੇਸ਼ਨ ਚਾਹੀਦੀ ਹੈ, ਉਸ ਦੇ ਲਈ ਕੋਆਪ੍ਰੇਟ ਕਰੋ ਤਾਂ ਹੀ ਉਹ ਪੂਰੀ ਹੋ ਸਕਦੀ ਹੈ। ਫਿਰ ਚਾਵਲਾਂ ਦਾ ਜ਼ਿਕਰ ਕੀਤਾ ਗਿਆ। ਗੌਰਮਿੰਟ ਨੇ ਕਣਕ ਦਾ ਤਾਂ ਕਰ ਦਿਤਾ ਹੈ ਅਤੇ ਫਿਰ ਇਸੇ ਤਰ੍ਹਾਂ ਹੀ ਚਾਵਲਾਂ ਦਾ ਵੀ ਹੋ ਜਾਵੇਗਾ। (ਵਿਘਨ) ਹੋਰ ਦਸਦਾ ਹਾਂ ਕਿ ਇਕ ਸਾਲ ਦੇ ਅਰਸੇ ਦੇ ਵਿਚ ਇਕ ਸੌ ਤੋਂ ਵਧ ਨਿਊ ਪਰਚੇਜ਼ ਸੈਂਟਰ ਖੋਲ੍ਹੇ ਹਨ ਤਾਕਿ ਕਿਸਾਨ ਨੂੰ ਚਾਰ ਮੀਲ ਤੋਂ ਜ਼ਿਆਦਾ ਦੂਰ ਨਾ ਜਾਣਾ ਪਵੇ। ਜਦ ਬਿਲ ਪਰੇਜ਼ੈਂਟ ਹੋਣ ਤਾਂ 48 ਘੰਟਿਆਂ ਦੇ ਅੰਦਰ ਪਰੋਡਿਊਸਰ ਨੂੰ ਉਸ ਦੀ ਪੇਮੈਂਟ ਮਿਲ ਜਾਵੇਗੀ (ਪ੍ਰਸ਼ੰਸਾ) ਤਾਂਕਿ ਕੋਈ ਕਿਸੇ ਕਿਸਮ ਦੀ ਸ਼ਿਕਾਇਤ ਨਾ ਹੋਵੇ। ਇਸੇ ਤਰ੍ਹਾਂ ਹੀ ਗਾਹਕ ਨੂੰ ਸਾਰਾ ਸਾਲ

ਕੰਟਰੋਲ ਤੇ ਚੀਜ਼ ਮਿਲੇਗੀ। ਇਸ ਦੇ ਵਿਚ ਕਿਸੇ ਨੂੰ ਵੀ ਗਲਤ ਫਹਿਮੀ ਨਹੀਂ ਹੋਣੀ ਚਾਹੀਦੀ। ਇਸੇ ਤਰ੍ਹਾਂ ਉਹ ਮੰਡੀ ਤੋਂ ਜਾ ਕੇ ਆਪਣੀ ਲੋੜ ਅਨੁਸਾਰ 5 ਕੁਇੰਟਲ ਤਕ ਕਣਕ ਲੈ ਸਕਦਾ ਹੈ। ਪਰਚੂਨ ਦੁਕਾਨਦਾਰ ਲਾਇਸੈਂਸ ਲੈਕੇ ਲਿਆ ਸਕਦਾ ਹੈ। ਇਹ ਜਿਹੜੇ ਇਨ੍ਹਾਂ ਚੀਜ਼ਾਂ ਦੇ ਖਿਲਾਫ਼ ਪ੍ਰਾਪੇਗੰਡਾ ਕਰ ਰਹੇ ਹਨ ਇਹ ਲਤ ਗਕਰ ਰਹੇ ਹਨ। ਇਨ੍ਹਾਂ ਚੀਜ਼ਾਂ ਦਾ ਅਸਰ ਵੱਡੀ ਕਲਾਸ ਤੇ ਪਿਆ ਹੈ ਅਤੇ ਜਿਹੜੀ ਛੋਟੀ ਕਲਾਸ ਹੈ ਉਸ ਤੇ ਕੋਈ ਅਸਰ ਨਹੀਂ ਪਿਆ। ਪੰਜਾਬ ਸਰਕਾਰ ਹਰ ਇਕ ਦਾ ਖਿਆਲ ਰੱਖਦੀ ਹੈ।

**Mr. Deputy Speaker** : The House stands adjourned *sine die*.

2-38 p. m. | (*The Sabha then adjourned sine die*)

1213/8-10-74—284 ਕਾਪੀਆਂ ਪੰਜਾਬ ਸਰਕਾਰ ਪ੍ਰੈਸ, ਪਟਿਆਲਾ।

# PUNJAB VIDHAN SABHA

## DEBATES

*25th September, 1973*

Vol. II—No. 1

## OFFICIAL REPORT




CONTENTS

*Tuesday, the 25th September, 1973*



PTO

**Punjab Vidhan Sabha Secretariat, Chandigarh.**

**Price : Rs. 31/65 p**

# *ERRATA*

**To**

**PUNJAB VIDHAN SABHA**

**DEBATES**

**Dated 25th September, 1973**

*Vol. II—No. I*

| *Read* | *For* | *Page* | *Line* |
|---|---|---|---|
| Estimates | Eestimates | Title Page | 4th from below |
| ਸਰਦਾਰ ਅਜਾਇਬ ਸਿੰਘ ਸੰਧੂ | ਸਰਦਾਰ ਅਜਾਇਬ ਸਿੰਘ | (1) 1 | 7th from below |
| deceased | deceasd | (1) 4 | 15th from below |
| ਮਨਿਸਟਰ | ਮਨਿਮਟਰ | (1) 10 | 6 |
| ਸਰਦਾਰ | ਸ਼ਰਡਾਰ | (1) 10 | 13th from below |
| these | there | (1) 31 | 13th from below |
| stage test | stage | (1) 32 | 17 |
| Secondary | Secondry | (1) 32 | 18th from below |
| unsatisfactory | un-stisfactory | (1) 32 | 6th from below |
| Development | Devolopment | (1) 33 | 10 (Col. hd. No. 2) |
| Lehra Gaga | Ldhra Gaga | (1) 41 | 12 |
| INTERIM | INTERM | (1) 54 | 9 |
| Persistent | Peraistant | (1) 54 | 14th from below |
| Permanent | Parmanent | (1) 56 | 9 |
| ਸ੍ਰੀ ਜੋਗਿੰਦਰ ਪਾਲ ਪਾਂਡੇ | ਜੋਗਿੰਦਰ ਪਾਲ ਪਾਂਡੇ | (1) 61 | 10 |
| WRITTEN | WI N | (1) 63 | Top Line |
| Addressees | Addresses | (1) 80 | Last line |
| Balachaur | alachaur | (1) 101 | 1 |
| ਯੂਨੀਵਰਸਿਟੀ | ਯੂਨੀਵਰਸਿਰੀ | (1) 111 | 3 |
| ਪੂਰੀ | ੂਰੀ | (1) 112 | 15 |
| ਬੰਦੋਦਕਰ | ਭੰਦੋਡਕਰ | (1) 114 | 6 |
| ਬੰਦੋਦਕਰ | ਭੰਦੋਡਕਰ | (1) 120 | 12 |
| ਚੋਣ | ਚਣ | (1) 122 | 5th from below |
| ratifies | ratifles | (1) 145 | 16th from below |

## PUNJAB VIDHAN SABHA

*Tuesday, the 25th September*, 1973

*The Vidhan Sabha met in the Punjab Vidhan Sabha Hall, Vidhan Bhavan, Sector*-1, *Chandigarh, at* 2-00 *P.M. of the Clock. Mr. Acting Speaker* (*Sardar Prem Singh Prem*) *in the Chair.*

### ANNOUNCEMENT BY THE SECRETARY

**Secretary** (Shri Krishen Swaroop) : I have to inform the House that Sardar Darbara Singh had resigned the office of the Speaker in accordance with the provisions of Article 179 (b) of the Constitution of India with effect from the afternoon of 3rd September, 1973.

I have also to inform the House that Dr. Kewal Krishan, Deputy Speaker, has resigned from the office of Deputy Speaker today the 25th September, 1973, at 12.05 P.M.

The Governor, under sub-clause (i) of Article 180 of the Constitution, has appointed Shri Prem Singh Prem to perform the duties of the Speaker till the election of the Speaker by the Assembly.

(At this stage Sardar Prem Singh Prem went to the Dais and occupied the Chair) (Thumping from the Treasury Benches).

**Mr. Acting Speaker**: Starred Question No. 1853.

**ਸਰਦਾਰ ਅਜਾਇਬ ਸਿੰਘ ਸੰਧੂ**: * * *

**ਸ਼੍ਰੀ ਕਾਰਜਕਾਰੀ ਸਪੀਕਰ**: ਇਹ ਕੁਐਸਚਨ ਆਵਰ ਦਾ ਟਾਇਮ ਹੈ। ਇਸ ਲਈ ਤੁਸੀਂ ਤਸ਼ਰੀਫ ਰਖੋ। ਜਦ ਜ਼ੀਰੋ-ਆਵਰ ਆਵੇਗਾ ਤਾਂ ਤੁਸੀਂ ਕਹਿ ਲੈਣਾ। ਇਹ ਜੋ ਕੁਝ ਆਨਰੇਬਲ ਮੈਂਬਰ ਸੰਧੂ ਸਾਹਿਬ ਨੇ ਕਿਹਾ ਹੈ ਇਹ ਪਰੋਸੀਡਿੰਗਜ਼ ਦਾ ਹਿਸਾ ਨਹੀਂ ਬਣੇਗਾ। (ਵਿਘਨ) (This is the question hour. You may please resume your seat and raise any point, during the Zero Hour. Whatever has been said by the hon. Member Mr. Sandhu will not form part of the proceedings) (*Interruption*)

**ਸਰਦਾਰ ਅਜਾਇਬ ਸਿੰਘ ਸੰਧੂ**: * * *

**ਸ਼੍ਰੀ ਕਾਰਜਕਾਰੀ ਸਪੀਕਰ**: ਇਹ ਜੋ ਕੁਝ ਸੰਧੂ ਸਾਹਿਬ ਚੇਅਰ ਦੀ ਆਗਿਆ ਬਿਨਾ ਕਹਿ ਰਹੇ ਹਨ ਇਹ ਪਰੋਸੀਡਿੰਗਜ਼ ਦਾ ਹਿਸਾ ਨਹੀਂ ਬਣੇਗਾ। (ਵਿਘਨ) (ਸ਼ੋਰ) (Whatever is being said by the hon. Member Mr. Sandhu without the permission of the Chair shall not form part of the proceedings).

*Expunged as ordered by the Chair.

**ਸਰਦਾਰ ਅਜਾਇਬ ਸਿੰਘ ਸੰਧੂ :** ਅਸੀਂ ਮਿਸਟਰ ਐਕਟਿੰਗ ਸਪੀਕਰ, ਇਹ ਮੰਗ ਕਰਦੇ ਹਾਂ ਕਿ ਸਾਨੂੰ ਗੈਲਰੀਆਂ ਲਈ ਪਾਸ ਕਿਉਂ ਅੱਜ ਇਸ਼ੂ ਨਹੀਂ ਕੀਤੇ ਗਏ ਜਦ ਕਿ ਡਿਪਟੀ ਸਪੀਕਰ ਨੇ ਅੱਜ ਸਵੇਰੇ ਰੀਜ਼ਾਇਨ ਕਰ ਦਿੱਤਾ ਸੀ ਅਤੇ ਤੁਸੀਂ ਕਾਰਜਕਾਰੀ ਸਪੀਕਰ ਦਾ ਫਰਜ਼ ਨਿਭਾ ਰਹੇ ਸੀ ਤਾਂ ਫਿਰ ਤੁਸੀਂ ਪਾਸ ਕਿਉਂ ਨਹੀਂ ਇਸ਼ੂ ਕੀਤੇ ? (ਵਿਘਨ ਸ਼ੋਰ)

**ਸ਼੍ਰੀ ਕਾਰਜਕਾਰੀ ਸਪੀਕਰ:** ਅੱਜ ਸਾਰਿਆਂ ਤੋਂ ਪਹਿਲਾਂ ਕੁਐਸਚਨ ਆਵਰ ਹੈ ਇਸ ਤੋਂ ਬਾਅਦ ਜਦ ਜ਼ੀਰੋ ਆਵਰ ਆਵੇਗਾ ਤਾਂ ਤੁਸੀਂ ਪੁਛ ਲੈਣਾ। (There will be Question Hour first and thereafter you may ask any question during the Zero Hour).

**ਕਾਮਰੇਡ ਜੰਗੀਰ ਸਿੰਘ ਜੋਗਾ:** ਮੇਰੀ ਬੇਨਤੀ ਇਹ ਹੈ ਕਿ ਇਸ ਵਕਤ ਕਵੇਸਚਨ ਆਵਰ ਹੈ ਇਹ ਤਾਂ ਹੋਣ ਦੇਣਾ ਚਾਹੀਦਾ ਹੈ। (ਵਿਘਨ) (ਸ਼ੋਰ)

**ਸਰਦਾਰ ਅਜਾਇਬ ਸਿੰਘ ਸੰਧੂ:** * * * *

**ਸ਼੍ਰੀ ਕਾਰਜਕਾਰੀ ਸਪੀਕਰ:** ਤੁਸੀਂ ਤਸ਼ਰੀਫ ਰਖੋ। ਤੁਹਾਨੂੰ ਟਾਇਮ ਮਿਲੇਗਾ। ਇਹ ਜੋ ਕੁਝ ਸੰਧੂ ਸਾਹਿਬ ਕਹਿ ਰਹੇ ਹਨ ਇਹ ਪਰੋਸੀਡਿੰਗਜ਼ ਦਾ ਹਿੱਸਾ ਨਹੀਂ ਬਣੇਗਾ। (Please resume your seat. You shall get time. Whatever is being said by the hon. Member Mr. Sandhu may not form part of the proceedings.)

## STARRED QUESTIONS AND ANSWERS

### CASES OF SMUGGLING OF FOODGRAINS

***1853. Shri Sardari Lal Kapoor:** Will the Chief Minister be pleased to state—

(a) the number of culprits caught while smuggling foodgrains from the State to other States during the period from 1st April, 1973 uptodate;

(b) whether it has come to the notice of the Government that the cases referred to in part (a) above, occurred with the connivance of the authorities concerned; if so, the action taken in the matter by the Government ?

**ਸਰਦਾਰ ਨਸੀਬ ਸਿੰਘ ਗਿੱਲ (ਉਪ ਮੰਤਰੀ, ਗ੍ਰਹਿ ਅਤੇ ਉਦਯੋਗ):** (ਏ) 175.

(ਬੀ) ਨਹੀਂ ਜੀ।

**ਸ਼੍ਰੀ ਸਰਦਾਰੀ ਲਾਲ ਕਪੂਰ:** ਕੀ ਵਜ਼ੀਰ ਸਾਹਿਬ ਇਹ ਦੱਸਣਗੇ ਕਿ ਇਹ ਜਿਹੜੇ 175 ਸਮਗਲਰਾਂ ਦੀ ਇਨ੍ਹਾਂ ਨੇ ਗਿਣਤੀ ਦੱਸੀ ਹੈ ਇਸ ਦੀ ਡੀਟੇਲ ਕੀ ਹੈ, ਇਹ ਕਿਥੇ ਕਿਥੇ ਦੇ ਹਨ ?

---

*Expunged as ordered by the Chair.

**ਉਪ ਮੰਤਰੀ,** (ਗ੍ਰਹਿ ਅਤੇ ਉਦਯੋਗ): ਇਸ ਦੀ ਡੀਟੇਲ ਇਸ ਤਰ੍ਹਾਂ ਹੈ ਕਿ ਜ਼ਿਲ੍ਹਾ ਅੰਮ੍ਰਿਤਸਰ, ਜਲੰਧਰ, ਕਪੂਰਥਲਾ ਅਤੇ ਲੁਧਿਆਣਾ ਵਿਚ ਕੋਈ ਨਹੀਂ। ਬਾਕੀ ਜ਼ਿਲ੍ਹਿਆਂ ਵਿਚ ਇਸ ਪ੍ਰਕਾਰ ਹੈ:-

| | | | | | |
|---|---|---|---|---|---|
| ਗੁਰਦਾਸਪੁਰ | : | 30 | ਹੁਸ਼ਿਆਰਪੁਰ | : | 40 |
| ਫਿਰੋਜ਼ਪੁਰ | : | 11 | ਪਟਿਆਲਾ | : | 25 |
| ਬਠਿੰਡਾ | : | 19 | ਸੰਗਰੂਰ | : | 19 |
| ਫਰੀਦਕੋਟ | : | 1 | ਰੋਪੜ | : | 30 |

**ਸ਼੍ਰੀ ਸਰਦਾਰੀ ਲਾਲ ਕਪੂਰ:** ਇਨ੍ਹਾਂ ਨੂੰ ਕੀ ਸਜ਼ਾ ਦਿਤੀ ਗਈ ਹੈ ?

**ਉਪ ਮੰਤਰੀ:** ਇਸ ਲਈ ਵਖਰਾ ਸਵਾਲ ਭੇਜ ਦਿਉ ਵਾਕਫੀ ਦੇ ਦਿਆਂਗਾ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ:** ਕੀ ਵਜ਼ੀਰ ਸਾਹਿਬ ਦੱਸਣਗੇ ਕਿ ਇਹ ਜਿਹੜੇ ਸਮਗਲਰ ਫੜੇ ਗਏ ਹਨ ਇਨ੍ਹਾਂ ਵਿਚੋਂ ਕਿੰਨੇ ਕੇਸ ਅਜਿਹੇ ਹਨ ਜਿਨ੍ਹਾਂ ਵਿਚ ਇਕ ਕਵਿੰਟਲ ਤੋਂ ਘੱਟ ਅਨਾਜ ਫੜਿਆ ਗਿਆ ਅਤੇ ਕਿੰਨੇ ਅਜਿਹੇ ਹਨ ਜਿਨ੍ਹਾਂ ਪਾਸੋਂ ਇਸ ਤੋਂ ਵੱਧ ਅਨਾਜ ਫੜਿਆ ਗਿਆ ?

**ਸ਼੍ਰੀ ਕਾਰਜਕਾਰੀ ਸਪੀਕਰ:** ਇਸ ਲਈ ਵੱਖਰੇ ਨੋਟਿਸ ਦੀ ਲੋੜ ਹੈ। ਇਸ ਕੁਐਸ਼ਚਨ ਵਿਚ ਇਹ ਗੱਲ ਪੁੱਛੀ ਨਹੀਂ ਸੀ ਗਈ। (ਵਿਘਨ) (This needs a separate notice. This information was not asked for in the original question.)

**ਸਰਦਾਰ ਸਤਨਾਮ ਸਿੰਘ ਬਾਜਵਾ:** ਤੁਸੀਂ ਤਾਂ ਆਪਣੇ ਆਪ ਹੀ ਅੰਦਾਜ਼ਾ ਲਗਾ ਰਹੇ ਹੋ। ਜੇਕਰ ਵਜ਼ੀਰ ਸਾਹਿਬ ਪਾਸ ਡੀਟੇਲ ਹੈ ਤਾਂ ਕਿਉਂ ਨਹੀਂ ਇਨਫਰਮੇਸ਼ਨ ਦੇਣ ਦਿੰਦੇ।

**ਸ਼੍ਰੀ ਕਾਰਜਕਾਰੀ ਸਪੀਕਰ:** ਜੇਕਰ ਵਜ਼ੀਰ ਸਾਹਿਬ ਪਾਸ ਇਸ ਸਬੰਧ ਵਿਚ ਡੀਟੇਲ ਹੈ ਤਾਂ ਦੱਸ ਦੇਣ ਮੈਨੂੰ ਕੋਈ ਇਤਰਾਜ਼ ਨਹੀਂ। (If the hon. Deputy Minister has got the information he may give it to the hon. Member. I have no objection.)

## STARRED QUESTION No. 1841

**Mr. Acting Speaker:** Extension has been asked for in respect of starred question No. 1841.

ਅ:ਸ:ਪੱਤਰ ਨੰ: 7345-3ਟੀ (1)73/
ਰਾਜ ਮੰਤਰੀ
ਟਰਾਂਸਪੋਰਟ ਵਿਭਾਗ, ਪੰਜਾਬ,
ਚੰਡੀਗੜ੍ਹ।

ਜੋਗਿੰਦਰ ਪਾਲ ਪਾਂਡੇ

24 ਸਤੰਬਰ, 1973

ਪਿਆਰੇ

ਪੰਜਾਬ ਵਿਧਾਨ ਸਭਾ ਦੇ ਸਟਾਰਟ ਸੁਆਲ ਨੰ: 1841 ਜੋ ਮਿਤੀ 25 ਸਤੰਬਰ, 1973 ਲਈ ਸੁਆਲਾਂ ਦੀ ਸੂਚੀ ਵਿਚ ਸ਼੍ਰੀ ਸੱਤ ਪਾਲ ਡਾਂਗ, ਐਮ.ਐਲ.ਏ,

[Mr. Speaker]

ਦੇ ਨਾਂ ਹੇਠ (ਵਲੋਂ) ਦਰਜ ਹੈ, ਦਾ ਜਵਾਬ ਅਜੇ ਤਿਆਰ ਨਹੀਂ ਹੋ ਸਕਿਆ ਹੈ । ਲੋੜੀਂਦੀ ਸੂਚਨਾ ਸਬੰਧਤ ਥਾਵਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ । ਇਸ ਲਈ ਬੇਨਤੀ ਕੀਤੀ ਜਾਂਦੀ ਹੈ ਕਿ ਇਸ ਸੁਆਲ ਦੇ ਜਵਾਬ ਦੇਣ ਦੀ ਮਿਆਦ ਵਿਚ ਵਾਧਾ ਕਰਨ ਅਤੇ ਇਸ ਸੁਆਲ ਨੂੰ ਮਿਤੀ 1 ਨਵੰਬਰ, 1973 ਤੋਂ ਪਿਛੋਂ ਦੀ ਕਿਸੇ ਮਿਤੀ ਲਈ ਸੁਆਲਾਂ ਦੀ ਸੂਚੀ ਵਿਚ ਸ਼ਾਮਲ ਕਰਨ ਦੀ ਕਿਰਪਾ ਕੀਤੀ ਜਾਵੇ ।

ਆਪ ਦਾ ਵਿਸ਼ਵਾਸ ਪਾਤਰ
(ਜੋਗਿੰਦਰ ਪਾਲ ਪਾਂਡੇ)

ਡਾ: ਕੇਵਲ ਕ੍ਰਿਸ਼ਨ,
ਉਪ ਸਪੀਕਰ,
ਪੰਜਾਬ ਵਿਧਾਨ ਸਭਾ,
ਚੰਡੀਗੜ੍ਹ

---

## GRATUITY FOR PUNJAB ROADWAYS WORKERS EMPLOYEES

***1826. Master Chand Singh:** Will the Chief Minister be pleased to state whether the Punjab Roadways, Union, Punjab and the State Government arrived at any agreement on the 22nd January, 1967, regarding payment of gratuity to the employees of the Punjab Roadways; if so, whether gratuity has so far been paid to the retired as well as the deceased employees (workers), if not, the reasons therefor?

---

**Shri Joginder Pal Pandey**(Minister of State for Local Govt. & Jails): Yes, sir, The agreement covered cases of deceasd employees among others but did not apply to retired employee. The demand of the workers regarding covering the retired employees also under the agreement is under consideration of Government.

[ਜੀ, ਹਾਂ । ਸਮਝੌਤੇ ਅਧੀਨ ਦੂਜਿਆਂ ਦੇ ਨਾਲ ਸਵਰਗਵਾਸੀ ਕਰਮਚਾਰੀ ਆਉਂਦੇ ਹਨ, ਪਰ ਇਹ ਨਵਿਰਤੀ ਪ੍ਰਾਪਤ ਕਰਮਚਾਰੀਆਂ ਤੇ ਲਾਗੂ ਨਹੀਂ ਹੁੰਦਾ । ਇਸ ਸਮਝੌਤੇ ਅਧੀਨ ਨਵਿਰਤੀ ਪ੍ਰਾਪਤ ਕਰਮਚਾਰੀਆਂ ਨੂੰ ਵੀ ਲਿਆਉਣ ਲਈ ਕਰਮਚਾਰੀਆਂ ਦੀ ਮੰਗ ਸਰਕਾਰ ਦੇ ਵਿਚਾਰ ਅਧੀਨ ਹੈ ।]

**ਮਾਸਟਰ ਚੰਦ ਸਿੰਘ:** ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਨਵਿਰਤੀ ਪ੍ਰਾਪਤ ਕਰਮਚਾਰੀ ਜਿਨ੍ਹਾਂ ਦੀ ਸਰਵਿਸ 10 ਸਾਲ ਤਕ ਦੀ ਹੋਵੇ, ਉਨ੍ਹਾਂ ਨੂੰ 15 ਦਿਨ ਦੀ ਅਤੇ ਜਿਨ੍ਹਾਂ ਦੀ 10 ਤੋਂ 15 ਸਾਲ ਦੀ ਹੋਵੇ ਉਨ੍ਹਾਂ ਨੂੰ ਇਕ ਮਹੀਨੇ ਦੀ ਗ੍ਰੈਚੁਟੀ ਦੇਣ ਦਾ ਸਰਕਾਰ ਦਾ ਫੈਸਲਾ ਹੈ ਤਾਂ ਇਸ ਕੇਸ ਵਿਚ ਇਹ ਮਾਮਲਾ ਕਿੰਨਾਂ ਚਿਰ ਸਰਕਾਰ ਦੇ ਵਿਚਾਰ ਅਧੀਨ ਰਹੇਗਾ ।

**ਰਾਜ ਮੰਤਰੀ,** ਸਥਾਨਕ ਸ਼ਾਸਨ ਤੇ ਜੇਲ੍ਹਾਂ: ਮੇਰੀ ਅਰਜ਼ ਇਹ ਹੈ ਕਿ ਪੈਪਸੂ ਰੋਡਵੇਜ਼ ਟਰਾਂਸਪੋਰਟ ਕਾਰਪੋਰੇਸ਼ਨ ਦੇ ਝਗੜੇ ਕਰਕੇ ਇਹ ਫੈਸਲਾ ਹੋਇਆ ਸੀ ਅਤੇ ਇਸ ਤਰ੍ਹਾਂ ਹੀ

ਉਨ੍ਹਾਂ ਨਾਲ ਤਹਿ ਹੋਇਆ ਸੀ । ਕਾਰਪੋਰੇਸ਼ਨ ਵੀ ਮੰਨ ਗਈ ਸੀ ਅਤੇ ਸਰਕਾਰ ਵੀ ਮੰਨ ਗਈ ਸੀ ਅਤੇ ਇਸ ਤੇ ਅਮਲ ਦਰਾਮਦ ਵੀ ਕਰ ਦਿਤਾ ਗਿਆ ਹੈ। ਹੁਣ ਪੰਜਾਬ ਰੋਡਵੇਜ਼ ਦੇ ਕਰਮਚਾਰੀਆਂ ਨੇ ਇਸ ਸਬੰਧ ਆਪਣੀ ਮੰਗ ਨੂੰ ਦੁਹਰਾਇਆ ਹੈ ਅਤੇ ਇਹ ਸਰਕਾਰ ਦੇ ਵਿਚਾਰ ਅਧੀਨ ਹੈ । ਰਾਏ ਮੰਗੀ ਗਈ ਹੈ ਆਉਣ ਤੋਂ ਬਾਅਦ ਫੈਸਲਾ ਕੀਤਾ ਜਾਵੇਗਾ ।

---

SALE OF CINEMA TICKETS IN BLACK MARKET

*1854. **Shri Sardari Lal Kapoor**: Will the Chief Minister be pleased to state—

(a) whether it has come to the notice of the Government that cinema tickets are sold on a large scale at exorbitant prices, in the black-makert in the State;

(b) if the reply to part (a) above be in affirmative, the action taken by the Government for the eradication of this evil ?

**ਸਰਦਾਰ ਨਸੀਬ ਸਿੰਘ ਗਿੱਲ** (ਉਪ ਮੰਤਰੀ, ਗ੍ਰਹਿ ਅਤੇ ਉਦਯੋਗ): (ਏ) ਸਾਲ 1973 ਵਿਚ ਸਿਨੇਮਾ ਟਿਕਟਾਂ ਨੂੰ ਬਲੈਕ ਵਿਚ ਵੇਚਣ ਦੇ 5 ਕੇਸ ਸਰਕਾਰ ਦੇ ਧਿਆਨ ਵਿਚ ਆਏ ।

(ਬੀ) ਬਲੈਕ ਕਰਨ ਵਾਲੇ ਵਿਅਕਤੀਆਂ ਵਿਰੁੱਧ ਧਾਰਾ 7-ਏ ਪੰਜਾਬ ਸਿਨੇਮਾਜ਼ (ਰੈਗੂਲੇਸ਼ਨ) ਐਕਟ, 1952 ਹੇਠ ਕਾਰਵਾਈ ਕੀਤੀ ਗਈ । ਇਹ ਜੁਰਮ ਪਹਿਲਾਂ ਹੀ ਕਾਬਲੇ ਦਸਤ ਅੰਦਾਜ਼ੀ ਪੁਲਿਸ ਬਣਾਇਆ ਹੋਇਆ ਹੈ ।

**ਸ੍ਰੀ ਸਰਦਾਰੀ ਲਾਲ ਕਪੂਰ**: ਜਿਹੜੇ ਪੰਜ ਕੇਸਿਜ਼ ਹਨ ਉਹ ਕਿਹੜੇ ਹਨ ਅਤੇ ਕਿਥੇ ਦੇ ਹਨ ।

**ਉਪ ਮੰਤਰੀ** (ਗ੍ਰਹਿ ਅਤੇ ਉਦਯੋਗ): ਇਹ 5 ਕੇਸਿਜ਼ ਜ਼ਿਲਾ ਜਲੰਧਰ ਦੇ ਨਾਲ ਸਬੰਧ ਰਖਦੇ ਹਨ ।

**ਸ੍ਰੀ ਸਰਦਾਰੀ ਲਾਲ ਕਪੂਰ**: ਇਸ ਦਾ ਮਤਲਬ ਇਹ ਹੈ ਕਿ ਸਿਵਾਏ ਜ਼ਿਲ੍ਹਾ ਜਾਲੰਧਰ ਦੇ ਹੋਰ ਕਿਸੇ ਜ਼ਿਲੇ ਵਿਚ ਟਿਕਟਾਂ ਦੀ ਬਲੈਕ ਨਹੀਂ ਹੁੰਦੀ ।

(ਕੋਈ ਜਵਾਬ ਨਹੀਂ ਦਿੱਤਾ ਗਿਆ)

**ਮਾਸਟਰ ਚੰਦ ਸਿੰਘ**: ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਟਿਕਟਾਂ ਦੀ ਬਲੈਕਮੇਲਿੰਗ ਦੇ ਜਿਹੜੇ 5 ਕੇਸਿਜ਼ ਫੜੇ ਹਨ ਕੀ ਇਨ੍ਹਾਂ ਨੂੰ ਪਤਾ ਹੈ ਜਦੋਂ ਮੋਗੇ ਸਟੂਡੈਂਟਸ ਦੇ ਨਾਲ ਅਤਿਆਚਾਰ ਹੋਇਆ ਸੀ, ਲਾਠੀ ਚਾਰਜ ਹੋਇਆ ਅਤੇ ਉਨ੍ਹਾਂ ਵਿਚਾਰਿਆਂ ਤੇ ਗੋਲੀ ਚਲਾਈ ਗਈ ਕੀ ਉਸਦੀ ਕੋਈ ਪੜਤਾਲ ਕਰਵਾਈ ਜਾਵੇਗੀ ।

**ਉਪ ਮੰਤਰੀ**: ਮੋਗਾ ਕੇਸ ਦੇ ਨਾਲ ਇਸ ਦਾ ਕੋਈ ਸਬੰਧ ਨਹੀਂ ਹੈ।

**ਕਾਮਰੇਡ ਸੱਤ ਪਾਲ ਡਾਂਗ**: ਕੀ ਮਨਿਸਟਰ ਸਾਹਿਬ ਨੂੰ ਇਸ ਗੱਲ ਦਾ ਇਲਮ ਹੈ ਕਿ ਸਿਨੇਮਾ ਦੇ ਮਾਲਕ ਹਰ ਸਾਲ ਜਦੋਂ ਵੀ ਕੋਈ ਨਵੀਂ ਪਿਕਚਰ ਆਉਂਦੀ ਹੈ, ਸਿਨੇਮਾ ਦੀ ਟਿਕਟ ਦੇ ਪੈਸੇ ਵਧਾਏ ਜਾਂਦੇ ਹਨ, ਕੀ ਸਰਕਾਰ ਨੇ ਉਨ੍ਹਾਂ ਦੇ ਵਧਦੇ ਰੇਟ ਦੀ ਰੋਕ ਥਾਮ ਵਾਸਤੇ ਕੋਈ ਕਦਮ ਚੁਕੇ ਹਨ ।

**ਉਪ ਮੰਤਰੀ:** ਇਸ ਬਾਰੇ ਹਦਾਇਤਾਂ ਕੀਤੀਆਂ ਜਾ ਚੁਕੀਆਂ ਹਨ, ਬਲੈਕ ਕਰਨ ਵਾਲੇ ਦੇ ਖਿਲਾਫ ਕਾਨੂੰਨੀ ਕਾਰਵਾਈ ਕੀਤੀ ਜਾਂਦੀ ਹੈ ।

**ਸਰਦਾਰ ਧੰਨਾ ਸਿੰਘ ਗੁਲਸ਼ਨ:** ਮੈਂ ਮੰਤਰੀ ਮਹੋਦਯ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਸਿਨੇਮਾ ਦੀ ਬਲੈਕਮਾਰਕਿਟ ਦੇ ਕਾਰਨ ਮੋਗੇ ਵਰਗਾ ਦੁਖਾਂਤ ਕਾਂਡ ਵਾਪਰਿਆ । ਸਾਡੇ ਬਹੁਤ ਸਾਰੇ ਨੌਜਵਾਨਾਂ ਦੀਆਂ ਜਾਨਾਂ ਗਈਆਂ । ਮੈਂ ਸਰਕਾਰ ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਕੀ ਸਿਨੇਮਾ ਮਾਲਕਾਂ ਦਾ ਸਰਕਾਰ ਨਾਲ ਕੋਈ ਸੌਦਾ ਪੱਕਾ ਹੋ ਗਿਆ ਹੈ ਜਾਂ ਅਜੇ ਕੱਚਾ ਹੈ ਜਿਸ ਕਰਕੇ ਉਨ੍ਹਾਂ ਨੂੰ ਹੁਣ ਤੱਕ ਪੁਛਿਆ ਨਹੀਂ ਜਾ ਰਿਹਾ ।

**ਸ਼੍ਰੀ ਕਾਰਜਕਾਰੀ ਸਪੀਕਰ:** ਇਹ ਕੋਈ ਸਪਲੀਮੈਂਟਰੀ ਨਹੀਂ । (This is not a supplementary question.)

**ਸ਼੍ਰੀ ਗੁਰਦਿਆਲ ਸੈਣੀ:** ਕੀ ਵਜ਼ੀਰ ਸਾਹਿਬ ਇਹ ਦਸਣਗੇ ਕਿ ਉਨ੍ਹਾਂ ਸਿਨਮਿਆਂ ਦੇ ਕੀ ਕੀ ਨਾਂ ਹਨ ।

**ਸ਼੍ਰੀ ਕਾਰਜਕਾਰੀ ਸਪੀਕਰ:** ਤੁਸੀਂ ਕੁਐਸ਼ਚਨ ਦੇ ਦਿਉ, ਜਵਾਬ ਦੇ ਦੇਣਗੇ । (You may give a separate notice and he will give a reply thereto).

**ਕਾਮਰੇਡ ਦਰਸ਼ਨ ਸਿੰਘ ਕੈਨੇਡੀਅਨ:** ਮੈਂ ਵਜ਼ੀਰ ਸਾਹਿਬ ਤੋਂ ਇਹ ਗੱਲ ਪੁਛਣੀ ਚਾਹੁੰਦਾ ਹਾਂ ਕਿ ਜਿਥੇ 9 ਮਹੀਨਿਆਂ ਦੇ ਵਿਚ ਟਿਕਟਾਂ ਦੀ ਬਲੈਕ ਦੇ ਇਨ੍ਹਾਂ ਨੇ ਕੇਵਲ ਪੰਜ ਕੇਸ ਹੀ ਫੜੇ ਹਨ, ਜਦੋਂ ਕਿ ਅਸੀਂ ਜਾਣਦੇ ਹਾਂ ਕਿ ਹਜ਼ਾਰਾਂ ਦੀ ਤਾਦਾਦ ਦੇ ਵਿਚ ਟਿਕਟਾਂ ਦੀ ਬਲੈਕ ਹੁੰਦੀ ਹੈ । ਕੀ ਇਹ ਇਸ ਗਲ ਦਾ ਸਬੂਤ ਨਹੀਂ ਕਿ ਜਿਹੜੀ ਇਹ ਕਾਰਵਾਈ ਹੋਈ ਹੈ ਇਹ ਕਨਾਈਵੈਂਸ ਨਾਲ ਕੀਤੀ ਗਈ ਹੈ ।

(ਕੋਈ ਜਵਾਬ ਨਹੀਂ ਦਿੱਤਾ ਗਿਆ)

---

## PUNJAB NEWSPAPERS ACCREDITATION COMMITTEE

*1842. **Comrade Satya Pal Dang**: Will the Chief Minister be pleased to state.

(a) the names and addresses of the members of the Punjab Newspapers Accreditation Committee;

(b) the basis on which the members of the said Committee were selected;

(c) whether it had come to the notice of the Government that any of these members had been convicted by any court of law and had served rigorous term in Jail;

(d) whether the fact of conviction was considered before the nomination of the convicted members, if any, on the said committee was decided upon?

**ਸ਼੍ਰੀ ਜੋਗਿੰਦਰ ਪਾਲ ਪਾਂਡੇ** (ਰਾਜ ਮੰਤਰੀ ਸਥਾਨਕ ਸ਼ਾਸਨ ਅਤੇ ਜੇਲ੍ਹਾਂ): (ੲ) ਪ੍ਰੈਸ ਸਵੀਕਰਨ ਕਮੇਟੀ ਦੇ ਮੈਂਬਰਾਂ ਦੇ ਨਾਵਾਂ ਅਤੇ ਪਤਿਆਂ ਦੀ ਲਿਸਟ ਦੀ ਕਾਪੀ ਵਿਧਾਨ ਸਭਾ ਦੀ ਮੇਜ਼ ਤੇ ਰੱਖੀ ਹੈ ਜੀ ।

(ਬੀ) ਪ੍ਰੈਸ ਕਮਿਸ਼ਨ ਦੀ ਰਿਪੋਰਟ ਦੇ ਆਧਾਰ ਤੇ ਅੱਧੇ ਮੈਂਬਰ ਅਖਬਾਰਾਂ ਦੇ ਸੰਪਾਦਕਾਂ ਵਿਚੋਂ ਅਤੇ ਅੱਧੇ ਪੱਤਰਕਾਰਾਂ ਵਿਚੋਂ ਲਏ ਗਏ ਹਨ ।

(ਸੀ) ਜੀ ਹਾਂ, ਸਰਕਾਰ ਪਾਸ ਅਜਿਹੇ ਇਕ ਮੈਂਬਰ ਵਿਰੁੱਧ ਸ਼ਿਕਾਇਤ ਪੁੱਜੀ ਸੀ ਉਹ ਮੈਂਬਰ ਇਸ ਕਮੇਟੀ ਤੋਂ ਅਸਤੀਫਾ ਦੇ ਚੁਕਿਆ ਹੈ ।

(ਡੀ) ਕਮੇਟੀ ਬਣਾਏ ਜਾਣ ਤੋਂ ਪਹਿਲਾਂ ਸਰਕਾਰ ਪਾਸ ਅਜਿਹੀ ਕੋਈ ਸੂਚਨਾ ਨਹੀਂ ਸੀ ।

**ਪ੍ਰੈਸ ਸਵੀਕਰਨ ਕਮੇਟੀ ਦੇ ਮੈਂਬਰਾਂ ਦੇ ਨਾਮ**

| | | |
|---|---|---|
| 1. | ਸ਼੍ਰੀ ਆਰ. ਮਾਧਵਨ ਨਾਇਰ, ਸੰਪਾਦਕ, ਟ੍ਰੀਬਿਊਨ, ਚੰਡੀਗੜ੍ਹ | ਪ੍ਰਧਾਨ |
| 2. | ਸ਼੍ਰੀ ਜਗਜੀਤ ਸਿੰਘ ਆਨੰਦ, ਸੰਪਾਦਕ ਨਵਾਂ ਜਮਾਨਾ, ਜਲੰਧਰ | ਮੈਂਬਰ |
| 3. | ਸ਼੍ਰੀ ਸਾਧੂ ਸਿੰਘ ਹਮਦਰਦ, ਸੰਪਾਦਕ, ਅਜੀਤ ਜਲੰਧਰ | ,, |
| 4. | ਸ਼੍ਰੀ ਰੁਮੇਸ਼ ਚੰਦਰ, ਸੰਪਾਦਕ, ਪੰਜਾਬ ਕੇਸਰੀ, ਜਲੰਧਰ | ,, |
| 5. | ਸ਼੍ਰੀ ਯਸ਼, ਸੰਪਾਦਕ ਮਿਲਾਪ, ਜਲੰਧਰ | ,, |
| 6. | ਸ਼੍ਰੀ ਐਚ.ਐਸ. ਮੇਹਰ ਸਿੰਘ, ਸੰਪਾਦਕ ਰਣਜੀਤ, ਪਟਿਆਲਾ | ,, |
| 7. | ਸ਼੍ਰੀ ਪ੍ਰੇਮ ਮੁਹਿੰਦਰਾ, ਪੱਤਰਕਾਰ, ਟ੍ਰੀਬਿਊਨ, ਮਕਾਨ ਨੰ: 124 ਸੈਕਟਰ-10, ਚੰਡੀਗੜ੍ਹ | ,, |
| 8. | ਸ਼੍ਰੀ ਐਮ.ਬੀ. ਲਾਲ ਵਿਸ਼ੇਸ਼ ਪੱਤਰਕਾਰ, ਸਟੇਟਸਮੈਨ, ਚੰਡੀਗੜ੍ਹ | ਉਨ੍ਹਾਂ ਦੀ ਤਬਦੀਲੀ ਹੋ ਗਈ ਹੈ ਅਤੇ ਉਨ੍ਹਾਂ ਦੀ ਥਾਂ ਅਜੇ ਕੋਈ ਨਵਾਂ ਮੈਂਬਰ ਨਹੀਂ ਲਿਆ ਗਿਆ । |
| 9. | ਸ਼੍ਰੀ ਕੇ.ਐਲ. ਦਲ, ਪ੍ਰਧਾਨ ਪੰਜਾਬ ਵਰਕਿੰਗ ਜਰਨਾਲਿਸਟ ਯੂਨੀਅਨ ਨਜ਼ਦੀਕ ਪ੍ਰਤਾਪ ਦਫਤਰ, ਗਲੀ ਨੰ: 6 ਸੈਂਟਰਲ ਟਾਊਨ, ਜਲੰਧਰ | ਮੈਂਬਰ ,, |
| 10. | ਸ਼੍ਰੀ ਗੁਰਬਖ਼ਸ਼ ਸਿੰਘ ਬਨੂੰਆਨਾ, ਪੱਤਰਕਾਰ ਨਵਾਂ ਜ਼ਮਾਨਾ, ਜਲੰਧਰ | ,, |
| 11. | ਸ਼੍ਰੀ ਕਸ਼ਮੀਰ ਸਿੰਘ ਚਾਵਲਾ, ਪੱਤਰਕਾਰ ਟ੍ਰੀਬੀਊਨ, ਲੁਧਿਆਣਾ | ,, |
| 12. | ਸ਼੍ਰੀ ਗਿਆਨਇੰਦਰ ਭਾਰਦਵਾਜ, ਮੈਨੇਜਰ, ਹਿੰਦੁਸਤਾਨ ਸਮਾਚਾਰ ਨਿਊਜ਼ ਏਜੰਸੀ, ਮਕਾਨ ਨੰ. 402, ਸੈਕਟਰ-22, ਚੰਡੀਗੜ੍ਹ | ,, |
| 13. | ਸ਼੍ਰੀ ਮਦਨ ਮੋਹਨ ਭਨੋਟ, ਨਿਊਜ਼ ਸੰਪਾਦਕ, ਪ੍ਰਦੀਪ, ਜਲੰਧਰ | ,, |
| 14. | ਸ਼੍ਰੀ ਆਰ ਧੀਮਨ, ਸੰਪਾਦਕ ਨਿਊਜ਼ ਕਰਾਨੀਕਲ, ਲੁਧਿਆਣਾ | ,, |

[ਰਾਜ ਮੰਤਰੀ ਸਥਾਨਕ ਸ਼ਾਸਨ ਅਤੇ ਜੇਲ੍ਹਾਂ]

15. ਸ੍ਰੀ ਸਾਧੂ ਸਿੰਘ, ਪੱਤਰਕਾਰ, ਜੈਤੋ — ਮੈਂਬਰ

16. ਸ੍ਰੀ ਰਜਿੰਦਰ ਸਿੰਘ ਭਾਟੀਆ, ਸੰਪਾਦਕ, ਕੌਮੀ ਏਕਤਾ ਨਵੀਂ ਦਿੱਲੀ — ,,

17. ਸ੍ਰੀ ਬਲਰਾਜ ਸ਼ਰਮਾ, ਸੰਪਾਦਕ, ਰੋਹਜਾਨ, ਲੁਧਿਆਣਾ — ,,

18. ਸ੍ਰੀ ਐਚ. ਆਰ. ਸੇਠੀ, ਪੱਤਰਕਾਰ, ਅੰਮ੍ਰਿਤਸਰ — ,,

19. ਸ੍ਰੀ ਲਲਤ ਮੋਹਨ, ਸੰਪਾਦਕ, ਪ੍ਰਤਾਪ ਜਲੰਧਰ — ,,

20. ਡਾਇਰੈਕਟਰ, ਸੂਚਨਾ ਤੇ ਪ੍ਰਚਾਰ — ਮੈਂਬਰ ਸੈਕਟਰੀ

**ਕਾਮਰੇਡ ਸੱਤ ਪਾਲ ਡਾਂਗ** : ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਲੁਧਿਆਣੇ ਵਿਚ ਜਿਹੜੀ ਪ੍ਰੈਸ ਐਕਰੈਡੀਟੇਸ਼ਨ ਕਮੇਟੀ ਬਣਾਈ ਸੀ, ਕੀ ਸਰਕਾਰ ਨੂੰ ਇਸ ਗੱਲ ਦਾ ਪਤਾ ਸੀ ਕਿ ਉਸ ਵਿਚ ਇਕ ਅਜਿਹਾ ਸੱਜਨ ਵੀ ਹੈ ਜੋ ਸਜ਼ਾ ਯਾਫਤਾ ਹੈ, ਉਹਦਾ ਕੰਮ ਪ੍ਰੈਸ ਚਲਾਉਣਾ ਨਹੀਂ ਸਗੋਂ ਬਲੈਕ ਮੇਲਿੰਗ ਕਰਨਾ ਹੈ, ਉਹ ਕਨਵਿਕਟਿਡ ਹੈ, ਉਹ ਕਿਵੇਂ ਨਾਮੀਨੇਟ ਹੋ ਗਿਆ ।

**ਸ੍ਰੀ ਕਾਰਜਕਾਰੀ ਸਪੀਕਰ** : ਇਹ ਪਹਿਲਾਂ ਹੀ ਜਵਾਬ ਦੇ ਵਿਚ ਆ ਚੁਕਾ ਹੈ । (It has already been replied to)

**ਸਰਦਾਰ ਅਜਾਇਬ ਸਿੰਘ ਸੰਧੂ** : ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਸ ਦੇ ਨਾਂ ਦੀ ਤੁਹਾਨੂੰ ਕਿਸੇ ਨੇ ਸਿਫਾਰਸ਼ ਕੀਤੀ ਸੀ ਜਾਂ ਤੁਸੀਂ ਆਪ ਹੀ ਪਾਇਆ ਸੀ ।

**ਰਾਜ ਮੰਤਰੀ** (ਸਥਾਨਕ ਸ਼ਾਸਨ ਅਤੇ ਜੇਲ੍ਹਾਂ) : ਇਹ ਮੈਂਬਰ ਜਿਸ ਦਾ ਨਾਂ ਪਾਇਆ ਗਿਆ ਸੀ, ਹੁਣ ਰੀਜ਼ਾਈਨ ਕਰ ਚੁਕਾ ਹੈ, ਮੈਂ ਸਮਝਦਾ ਹਾਂ ਹੁਣ ਕੋਈ ਹੋਰ ਕਾਰਵਾਈ ਦਾ ਸਵਾਲ ਪੈਦਾ ਹੀ ਨਹੀਂ ਹੁੰਦਾ । ਇਸ ਦਾ ਆਪਣਾ ਪੱਤਰ ਪ੍ਰਕਾਸ਼ਤ ਹੁੰਦਾ ਸੀ, ਐਕਰੀਡੀਟੇਸ਼ਨ ਕਮੇਟੀ ਵਿਚ 1967 ਤੋਂ ਕਈ ਵਾਰ ਵਾਧਾ ਕੀਤਾ ਗਿਆ, 1973 ਵਿਚ ਇਹ ਵਧਾ ਕੇ 21 ਮੈਂਬਰਾਂ ਦੀ ਕਰ ਦਿੱਤੀ ਗਈ । ਇਨ੍ਹਾਂ ਦਾ ਇਕ ਪੁਰਾਣਾ ਡੇਲੀ ਅਖਬਾਰ ਨਿਕਲਦਾ ਰਿਹਾ । ਉਹ ਟਰੀਬਿਊਨ ਅਖਬਾਰ ਦੇ ਵੀ ਨੁਮਾਇੰਦੇ ਰਹੇ ਹਨ. ਮੈਂ ਇਹੋ ਠੀਕ ਸਮਝਦਾ ਹਾਂ ਕਿ ਹੁਣ ਹੋਰ ਕਾਰਵਾਈ ਦੀ ਜ਼ਰੂਰਤ ਨਹੀਂ ਹੈ ਕਿਉਂਕਿ ਉਹ ਪਹਿਲਾਂ ਹੀ ਅਸਤੀਫਾ ਦੇ ਚੁਕੇ ਹਨ ।

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ, ਅਸੀਂ ਤਾਂ ਇਹ ਜਾਣਨਾ ਚਾਹੁੰਦੇ ਹਾਂ ਕਿ ਐਕਰੀਡੀਟੇਸ਼ਨ ਕਮੇਟੀ ਵਿਚ ਇਸ ਦਾ ਨਾਂ ਕਿਸ ਨੇ ਪਾਇਆ, ਡਾਇਰੈਕਟਰ ਨੇ ਜਾਂ ਸੈਕਟਰੀ ਨੇ ਜਾਂ ਤੁਸੀਂ ਆਪ ਸਿਫਾਰਸ਼ ਕੀਤੀ ਸੀ।

**ਸ੍ਰੀ ਕਾਰਜਕਾਰੀ ਸਪੀਕਰ** : ਪਰ ਤੁਸੀਂ ਇਹ ਕਿਤੇ ਨਹੀਂ ਪੁਛਿਆ ਕਿ ਸਿਫਾਰਸ਼ ਕੀ ਆਈ ਸੀ । (But you have not asked for the recommendation.)

**ਸਰਦਾਰ ਅਜਾਇਬ ਸਿੰਘ ਸੰਧੂ**: ਮੈਂ ਇਹ ਅਰਜ਼ ਕਰਨੀ ਚਾਂਹੁੰਦਾ ਹਾਂ ਕਿ ਵਜ਼ੀਰ ਸਾਹਿਬ ਟਾਲਮਟੋਲ ਕਰਨ ਦੀ ਕੋਸ਼ਿਸ਼ ਕਰ ਰਹੇ ਹਨ, ਉਨ੍ਹਾਂ ਨੇ ਕਿਹਾ ਹੈ ਕਿ ਇਸ ਦਾ ਅਖਬਾਰ ਚਲਦਾ ਹੈ, ਬੜਾ ਚੰਗਾ ਆਦਮੀ ਹੈ, ਅਸੀਂ ਕਹਿੰਦੇ ਹਾਂ ਕਿ ਇਸ ਦਾ ਨਾਂ ਕਿਸ ਨੇ ਰਿਕੁਮੈਂਡ ਕੀਤਾ। ਇਹਦਾ ਕਿਹੜਾ ਅਖਬਾਰ ਹੈ।

**ਰਾਜ ਮੰਤਰੀ**: ਇਸ ਦਾ ਨਾਂ ਤੇਲੂ ਰਾਮ ਮਹਿੰਦਰਾ ਹੈ, 'ਸਮਾਜ' ਅਖਬਾਰ ਇਸ ਦਾ ਆਪਣਾ ਹੈ, 'ਟਰੀਬਿਊਨ ਅਖਬਾਰ ਦਾ ਵੀ ਇਹ ਨੁਮਾਇੰਦਾ ਰਿਹਾ ਹੈ।

**ਸਰਦਾਰ ਅਜਾਇਬ ਸਿੰਘ ਸੰਧੂ**: ਇਹ ਕੋਈ ਇਹੋ ਜਿਹੀ ਇਨਫਰਮੇਸ਼ਨ ਨਹੀਂ ਜਿਸ ਦੀ ਕਿ ਪੁੱਛ ਪੜਤਾਲ ਕਰਨ ਦੀ ਵਜ਼ੀਰ ਸਾਹਿਬ ਨੂੰ ਲੋੜ ਹੈ। ਉਨ੍ਹਾਂ ਨੇ ਇਤਨੀਆਂ ਦਲੀਲਾਂ ਦਿੱਤੀਆਂ ਹਨ, ਇਤਨਾ ਅੱਛਾ ਅਖਬਾਰ ਹੈ, ਪਰ ਉਨ੍ਹਾਂ ਨੂੰ 'ਇਹ ਨਹੀਂ ਪਤਾ ਲਗਿਆ ਕਿ ਉਸ ਦੇ ਖਿਲਾਫ ਬਲੈਕ ਮੇਲਿੰਗ ਦੇ ਕੇਸਿਜ਼ ਹਨ, ਉਹ ਜੇਲ੍ਹ ਕਟ ਕੇ ਆਇਆ ਹੈ, ਉਹ ਕਿਉਂ ਨਹੀਂ ਦਸਦੇ ਕਿ ਇਸ ਦਾ ਨਾਂ ਕਿਸ ਨੇ ਭੇਜਿਆ ਸੀ?

**ਰਾਜ ਮੰਤਰੀ** ਮੈਂ ਅਰਜ਼ ਕੀਤੀ ਹੈ ਕਿ ਉਹ ਨੋਟਿਸ ਦੇ ਦੇਣ ਪਤਾ ਕਰਕੇ ਦਸ ਦੇਵਾਂਗੇ। ਇਸ ਮੁਆਮਲੇ ਨੂੰ ਬਹਿਸ ਦਾ ਮੌਜ਼ੂ ਨਹੀਂ ਬਣਾਉਣਾ ਚਾਹੀਦਾ। ਜਿਥੋਂ ਤੱਕ ਮੇਰੇ ਪਾਸ ਇਨਫਰਮੇਸ਼ਨ ਆਈ ਹੈ ਉਸ ਨੂੰ 30 ਮਈ, 1 942 ਨੂੰ ਇਕ ਫੌਜਦਾਰੀ ਕੇਸ ਵਿਚ ਸਜ਼ਾ ਹੋਈ ਸੀ। ਬਲੈਕ ਮੇਲਿੰਗ ਦੇ ਮੁਤਾਲਿਕ ਮੈਨੂੰ ਕੋਈ ਪਤਾ ਨਹੀਂ।

ਸਰਦਾਰ ਅਜਾਇਬ ਸਿੰਘ ਸੰਧੂ: ਇਹ ਸਾਰਾ ਕੁਝ ਜਾਣਦੇ ਹਨ, ਫੇਰ ਇਹ ਕਿਉਂ ਨਹੀਂ ਦਸਦੇ ਕਿ ਉਸ ਦਾ ਨਾਂ ਕਿਸ ਨੇ ਭੇਜਿਆ ਸੀ।

**Mr. Acting Speaker**: Neither I can compel him to tell nor you can compel him.

**Sardar Ajaib Singh Sandhu**: The people of Punjab would compel him to tell.

**ਕਾਮਰੇਡ ਸੱਤ ਪਾਲ ਡਾਂਗ**: ਜਦੋਂ ਇਕ ਸ਼ਖਸ਼ ਦਾ ਕੰਡਕਟ ਐਸਾ ਸੀ ਤਾਂ ਉਹ ਕਿਉਂ ਕਮੇਟੀ ਵਿਚ ਲਿਆ ਗਿਆ। ਪਰ ਜਵਾਬ ਇਹ ਦਿੱਤਾ ਕਿ ਹੀ ਇਜ਼ ਗੁਡਮੈਨ, ਉਸ ਦੀ ਆਪਣੀ ਅਖਬਾਰ ਹੈ, ਪੁਰਾਣੀ ਅਖਬਾਰ ਹੈ। ਕੀ ਸਰਕਾਰ ਨੂੰ ਇਹ ਪਤਾ ਨਹੀਂ ਲਗ ਸਕਿਆ ਕਿ ਉਹ ਫੌਜਦਾਰੀ ਕੇਸ ਵਿਚ ਸਜ਼ਾ ਯਾਫਤਾ ਹੈ। ਪਰ ਇਹ ਇਨਫਰਮੇਸ਼ਨ ਵੀ ਤਾਂ ਉਨ੍ਹਾਂ ਨੇ ਦੇਣੀ ਸੀ ਉਨ੍ਹਾਂ ਨੇ ਆਪ ਨਾ ਰਿਕੁਮੈਂਡ ਕੀਤਾ ਜਾਂ ਡਾਇਰੈਕਟਰ ਨੇ ਕੀਤਾ ਜਾਂ ਸੈਕਟਰੀ ਨੇ ਕੀਤਾ। (ਵਿਘਨ)

**ਸ੍ਰੀ ਕਾਰਜਕਾਰੀ ਸਪੀਕਰ**: ਡਾਂਗ ਸਾਹਿਬ, ਮੇਰੀ ਗੱਲ ਸੁਣ ਲਉ। ਮੈਨੂੰ ਗੱਲ ਕਲੀਅਰ ਕਰ ਲੈਣ ਦਿਉ। ਗੌਰਮਿੰਟ ਦਾ ਜਵਾਬ ਇਹ ਹੈ ਕਿ ਜਦੋਂ ਉਸ ਨੇ ਉਸ ਬੰਦੇ ਨੂੰ ਨਾਮੀਨੇਟ ਕੀਤਾ ਸੀ ਤਾਂ ਉਸ ਵੇਲੇ ਉਸ ਦੀ ਨਾਲਜ ਵਿਚ ਨਹੀਂ ਸੀ ਕਿ ਉਹ ਕਨ-ਵਿਕਟਿਡ ਹੈ....(ਸ਼ੋਰ) (ਵਿਘਨ) (Dang Sahib, please listen to me. Let me clear the position. The reply of the Government is that at the time when the person concerned was nominated it was not in the knowledge of the Government that he was convicted..(Noise) (Interruption).

**ਕਈ ਮਾਨਯੋਗ ਮੈਂਬਰ:** ਕੀ ਉਸ ਵੇਲੇ ਗੌਰਮਿੰਟ ਸੁਤੀ ਪਈ ਸੀ । (ਵਿਘਨ) (ਸ਼ੋਰ)

**ਕਾਮਰੇਡ ਸੱਤ ਪਾਲ ਡਾਂਗ:** ਚਲੋ ਇਹ ਗਲ ਮੰਨ ਲਈ ਕਿ ਉਸ ਵੇਲੇ ਸਰਕਾਰ ਨੂੰ ਪਤਾ ਨਹੀਂ ਸੀ ਪਰ ਜਦੋਂ ਇਹ ਸਵਾਲ ਸਰਕਾਰ ਕੋਲ ਆਇਆ ਤਾਂ ਇਹ ਗੱਲ ਸਪਸ਼ਟ ਸੀ ਕਿ ਇਹੋ ਜਿਹਾ ਸਪਲੀਮੈਂਟਰੀ ਅਰਾਇਜ਼ ਹੋਵੇਗਾ, ਇਸ ਲਈ ਮਨਿਸਟਰ ਸਾਹਿਬ ਨੂੰ ਤਿਆਰ ਹੋ ਕੇ ਆਉਣਾ ਚਾਹੀਦਾ ਸੀ ਕਿ ਇਸ ਆਦਮੀ ਦੀ ਸਿਫਾਰਸ਼ ਮਹਿਕਮੇ ਨੇ ਕੀਤੀ ਹੈ, ਡੀ.ਸੀ. ਨੇ ਕੀਤੀ ਹੈ ਜਾਂ ਮਨਿਸਟਰ ਨੇ ਸੂਉ ਮੋਟੋ ਉਸ ਦੀ ਨਾਮੀਨੇਸ਼ਨ ਕੀਤੀ ਹੈ ।

**ਸ੍ਰੀ ਕਾਰਜਕਾਰੀ ਸਪੀਕਰ:** ਡਾਂਗ ਸਾਹਿਬ, ਤੁਸੀਂ ਤਾਂ ਪੁਰਾਣੇ ਪਾਰਲੀਮੈਂਟੇਰੀਅਨ ਹੋ । ਹੁਣ ਤਾਂ ਉਹ ਬੰਦਾ ਰੀਜ਼ਾਈਨ ਵੀ ਕਰ ਗਿਆ ਹੈ। ਜੇ ਤੁਹਾਨੂੰ ਹੋਰ ਇਨਫਾਰਮੇਸ਼ਨ ਦੀ ਲੋੜ ਹੈ ਤਾਂ ਮਨਿਸਟਰ ਸਾਹਿਬ ਕਹਿ ਰਹੇ ਹਨ ਕਿ ਨੋਟਿਸ ਦੇ ਦਿਉ, ਉਹ ਇਨਫਰਮੇਸ਼ਨ ਦੇ ਦੇਣਗੇ । (ਸ਼ੋਰ) (ਵਿਘਨ) । (Dang Sahib, you are an old parliamentarian. The person concerned has since resigned. If you want some further information you may give a separate notice as desired by the hon. Minister and he will then furnish the information). (*Interruption*)

**ਸਰਦਾਰ ਅਜਾਇਬ ਸਿੰਘ ਸੰਧੂ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਅਰਜ਼ ਕਰਦਾ ਹਾਂ ਕਿ ਜੇ ਉਨ੍ਹਾਂ ਕੋਲ ਅੱਜ ਇਹ ਇਨਫਰਮੇਸ਼ਨ ਨਹੀਂ ਹੈ ਤਾਂ ਕੱਲ ਨੂੰ ਦੇ ਦੇਣ । ਕਲ ਨੂੰ ਤਿਆਰ ਹੋ ਕੇ ਆ ਜਾਣ । (ਵਿਘਨ)

**ਰਾਜ ਮੰਤਰੀ:** ਮੈਂ ਅਰਜ਼ ਕਰਦਾ ਹਾਂ ਕਿ ਤੁਸੀਂ ਵਖਰਾ ਨੋਟਿਸ ਦੇ ਦਿਉ ਸਾਰੀ ਇਨਫਰਮੇਸ਼ਨ ਦੇ ਦਿਆਂਗਾ ।

**ਸਰਦਾਰ ਅਜਾਇਬ ਸਿੰਘ ਸੰਧੂ:** ਸਪੀਕਰ ਸਾਹਿਬ, ਮੈਂ ਤੁਹਾਡੀ ਪ੍ਰੋਟੈਕਸ਼ਨ ਚਾਹੁੰਦਾ ਹਾਂ । ਹੁਣ ਤੁਸੀਂ ਫਿਰ ਮੈਨੂੰ ਕਹੋਗੇ ਕਿ ਸੰਧੂ ਸਾਹਿਬ ਤੁਸੀਂ ਪੁਰਾਣੇ ਪਾਰਲੀਮੈਂਟੇਰੀਅਨ ਹੋ । ਪਰ ਮੈਂ ਅਰਜ਼ ਕਰਦਾ ਹਾਂ, ਸਪੀਕਰ ਸਾਹਿਬ, ਕਿ ਤੁਸੀਂ ਦੋ ਘੰਟੇ ਲਈ ਇਸ ਕੁਰਸੀ ਤੇ ਬੈਠੇ ਹੋ, ਤੁਸੀਂ ਮਨਿਸਟਰ ਸਾਹਿਬ ਨੂੰ ਕਹੋ ਕਿ ਉਹ ਕਲ ਇਸ ਸਵਾਲ ਬਾਰੇ ਇਨਫਰਮੇਸ਼ਨ ਦੇ ਦੇਣ । (ਵਿਘਨ) ਦਸ ਦਿਨ ਤਾਂ ਬੱਚੇ ਸੱਕੇ ਨੇ ਵੀ ਆਪਣਾ ਸਿੱਕਾ ਚਲਾਇਆ ਸੀ (ਹਾਸਾ) (ਵਿਘਨ)

**ਸ੍ਰੀ ਕਾਰਜਕਾਰੀ ਸਪੀਕਰ:** ਗੌਰਮਿੰਟ ਕਹਿੰਦੀ ਹੈ ਕਿ ਵੱਖਰਾ ਨੋਟਿਸ ਦੇ ਦਿਉ । ਮੈਂ ਉਨ੍ਹਾਂ ਨੂੰ ਜਵਾਬ ਦੇਣ ਲਈ ਮਜਬੂਰ ਨਹੀਂ ਕਰ ਸਕਦਾ । (The Government has asked for a separate notice in this regard. I cannot compel the Government to give its reply.)

**ਸਰਦਾਰ ਅਜਾਇਬ ਸਿੰਘ ਸੰਧੂ:** ਸਪੀਕਰ ਸਾਹਿਬ, ਮੈਂ ਪੰਜਾਬੀ ਦਾ ਲਫ਼ਜ਼ ਇਥੇ ਵਰਤਣਾ ਨਹੀਂ ਚਾਹੁੰਦਾ, ਅੰਗਰੇਜ਼ੀ ਦਾ ਲਫ਼ਜ਼ ਵਰਤਦਾ ਹਾਂ ਕਿ ਕੀ ਇਹ ਸਰਕਾਰ ਇਤਨੀ ਇੰਪੋਟੈਂਟ ਹੈ......(ਵਿਘਨ) (ਸ਼ੋਰ)

ਕਾਮਰੇਡ ਸੱਤ ਪਾਲ ਡਾਂਗ: ਸਪੀਕਰ ਸਾਹਿਬ, ਮੈਂ ਤੁਹਾਡੀ ਪ੍ਰੋਟੈਕਸ਼ਨ ਚਾਹੁੰਦਾ ਹਾਂ । ਤੁਸੀਂ ਸਰਕਾਰ ਦਾ ਅਨਡਿਊ ਲਿਹਾਜ਼ ਕਰ ਰਹੇ ਹੋ । ਤੁਹਾਨੂੰ ਮਨਿਸਟਰ ਨੂੰ ਝਾੜ ਪਾਉਣੀ ਚਾਹੀਦੀ ਹੈ ਕਿ ਉਹ ਕਿਉਂ ਪੂਰੀ ਇਨਫਰਮੇਸ਼ਨ ਲੈ ਕੇ ਨਹੀਂ ਆਏ ।

ਸ੍ਰੀ ਕਾਰਜਕਾਰੀ ਸਪੀਕਰ: ਡਾਂਗ ਸਾਹਿਬ, ਮੈਂ ਤੁਹਾਡੀ ਇਸ ਗੱਲ ਨੂੰ ਡਿਸਅਪਰੂਵ ਕਰਦਾ ਹਾਂ । ਇਹ ਗੱਲ ਚੇਅਰ ਤੇ ਐਸਪਰਸ਼ਨ ਹੈ ਜੋ ਤੁਹਾਨੂੰ ਨਹੀਂ ਕਰਨਾ ਚਾਹੀਦਾ । (Dang Sahib, I disapprove of this. It is an aspersion on the Chair which you should have refrained from casting.)

ਸਰਦਾਰ ਅਜਾਇਬ ਸਿੰਘ ਸੰਧੂ: ਸਪੀਕਰ ਸਾਹਿਬ, ਤੁਸੀਂ ਸਰਕਾਰ ਦੀ ਇਹ ਜੋ ਇਮਦਾਦ ਕਰ ਰਹੇ ਹੋ ਕੀ ਆਪਣੀ ਵਜ਼ੀਰੀ ਲਈ ਰਾਹ ਤਾਂ ਨਹੀਂ ਸਾਫ਼ ਕਰ ਰਹੇ ? (ਵਿਘਨ) (ਸ਼ੋਰ) ।

ਸ੍ਰੀ ਕਾਰਜਕਾਰੀ ਸਪੀਕਰ: ਇਹ ਜੋ ਤੁਸੀਂ ਗੱਲ ਕਹੀ ਹੈ ਇਹ ਤੁਹਾਡਾ ਅਣਜਾਣਪੁਣਾ ਹੈ ਅਤੇ ਨੀਵਾਂਪਨ ਹੈ । (ਸ਼ੋਰ) (ਬਹੁਤ ਸ਼ੋਰ) (Whatever you have said shows your ignorance and inferiority complex) (*Noise*)

ਸਰਦਾਰ ਅਜਾਇਬ ਸਿੰਘ ਸੰਧੂ: ਮੈਂ ਤੁਹਾਡੀ ਇਸ ਗੱਲ ਤੇ ਰੀਜ਼ੈਂਟਮੈਂਟ ਸ਼ੋਅ ਕਰਦਾ ਹਾਂ । (ਵਿਘਨ)

## BOOKS PUBLISHED BY THE PUBLIC RELATIONS DEPARTMENT PUNJAB

***1828. 1. Comrade Achhra Singh**
**2. Comrade Satya Pal Dang** : Will the Chief Minister be pleased to state—

(a) whether the Public Relations Department, Punjab, published during the year 1972 a book entitled "Shakti Marg", if so, the number of copies thereof got printed and its price;

(b) the number of copies of the said book which were sold and of those as supplied as complimentary ;

(c) whether any copies of the said book were also sold as 'waste paper'; if so, their number ;

(d) the total expenditure incurred and the total loss sustained if any, on the said publication ;

(e) whether the said Department also published recently a book entitled "Samme Di Pukar", if so, the number of copies of the said book printed and sold, distributed free and of those sold as 'waste paper ;

(f) the total expenditure incurred and the total loss sustained on the said publication?

**ਸ੍ਰੀ ਜੋਗਿੰਦਰ ਪਾਲ ਪਾਂਡੇ** (ਰਾਜ ਮੰਤਰੀ, ਸਥਾਨਕ ਸ਼ਾਸਨ ਅਤੇ ਜੇਲ੍ਹਾਂ): (ੲ) ਜੀ ਹਾਂ, ਇਸ ਕਿਤਾਬ ਦੀਆਂ 5000 ਕਾਪੀਆਂ ਛਪਾਈਆਂ ਗਈਆਂ ਅਤੇ ਕੀਮਤ ਕੋਈ ਨਹੀਂ ਰਖੀ ਗਈ ।

(ਬੀ) ਕਿਤਾਬ ਦੀਆਂ ਕਾਪੀਆਂ ਵੇਚੀਆਂ ਨਹੀਂ ਗਈਆਂ ਸਾਰੀਆਂ ਮੁਫਤ ਹੀ ਵੰਡੀਆਂ ਗਈਆਂ ਹਨ ।

(ਸੀ) ਨਹੀਂ ਜੀ, ਸਵਾਲ ਹੀ ਪੈਦਾ ਨਹੀਂ ਹੁੰਦਾ ।

(ਡੀ) 23732 ਰੁਪਏ 67 ਪੈਸੇ ਖਰਚ ਆਇਆ ਅਤੇ ਕੋਈ ਨੁਕਸਾਨ ਨਹੀਂ ਹੋਇਆ।

(ਈ) ਨਹੀਂ ਜੀ, ਸਵਾਲ ਹੀ ਪੈਦਾ ਨਹੀਂ ਹੁੰਦਾ ।

(ਐਫ) ਸਵਾਲ ਹੀ ਪੈਦਾ ਨਹੀਂ ਹੁੰਦਾ ।

ਕਾਮਰੇਡ ਸੱਤ ਪਾਲ ਡਾਂਗ: ਇਹ ਜੋ ਕਿਤਾਬਾਂ ਮੁਫ਼ਤ ਵੰਡੀਆਂ ਹਨ, ਇਨ੍ਹਾਂ ਦਾ ਪ੍ਰੋਸੀਜਰ ਕੀ ਸੀ, ਕੀ ਇਹ ਡਾਕ ਰਾਹੀਂ ਵੰਡੀਆਂ ਗਈਆਂ, ਚੰਡੀਗੜ੍ਹ ਵਿਚ ਵੰਡੀਆਂ ਗਈਆਂ ਜਾਂ ਜਲਸਿਆਂ ਵਿਚ ਵੰਡੀਆਂ ਗਈਆਂ । ਇਨ੍ਹਾਂ ਦਾ ਪ੍ਰੋਸੀਜਰ ਕੀ ਸੀ ।

ਰਾਜ ਮੰਤਰੀ (ਸਥਾਨਕ ਸ਼ਾਸਨ ਅਤੇ ਜੇਲ੍ਹਾਂ): ਜਨਾਬ ਮੈਂ ਅਰਜ਼ ਕਰਦਾ ਹਾਂ ਕਿ ਪਬਲਿਕ ਰੀਲੇਸ਼ਨਜ਼ ਦਾ ਕੰਮ ਹੈ ਲੋਕਾਂ ਨਾਲ ਤਾਲ ਮੇਲ ਕਰਨਾ, ਇਸ ਨੇ ਜੋ ਸ਼ਕਤੀ ਮਾਰਗ ਕਿਤਾਬ ਛਾਪੀ ਹੈ, ਇਹ ਬੜੀ ਯੂਜ਼ਫੁਲ ਅਤੇ ਜਜ਼ਬੇ ਨਾਲ ਭਰੀ ਹੋਈ ਹੈ । ਇਹ ਕਿਤਾਬ ਸ਼ਹੀਦਾਂ ਦੇ ਸਨਮਾਨ ਵਿਚ ਛਾਪੀ ਗਈ ਹੈ ਅਤੇ ਇਸ ਵਿਚ ਮੁਸਾਫ਼ਰ ਸਾਹਿਬ, ਮੋਹਣ ਸਿੰਘ, ਅੰਮ੍ਰਿਤਾ ਪ੍ਰੀਤਮ ਅਤੇ ਬਟਾਲਵੀ ਵਰਗੇ ਮਸ਼ਹੂਰ ਪੰਜਾਬੀ ਕਵੀਆਂ ਦੀਆਂ ਕਵਿਤਾਵਾਂ ਰਖੀਆਂ ਗਈਆਂ ਹਨ । ਮੈਂ ਸਮਝਦਾ ਹਾਂ ਕਿ ਇਹ ਕਿਤਾਬ ਛਾਪ ਕੇ ਪੰਜਾਬ ਸਰਕਾਰ ਨੇ ਲੋਕਾਂ ਦੀ ਖਿਦਮਤ ਕੀਤੀ ਹੈ ਅਤੇ ਇਸ ਨੂੰ ਇਸ ਰੋਸ਼ਨੀ ਵਿਚ ਹੀ ਲੈਣਾ ਚਾਹੀਦਾ ਹੈ।

ਸਰਦਾਰ ਅਜਾਇਬ ਸਿੰਘ ਸੰਧੂ: ਮਨਿਸਟਰ ਸਾਹਿਬ ਨੇ ਫਰਮਾਇਆ ਹੈ ਕਿ ਕਿਤਾਬ ਚੰਗੀ ਹੈ । ਲੋਕਾਂ ਦੇ ਫਾਇਦੇ ਦੀ ਹੈ । ਮੈਂ ਇਨ੍ਹਾਂ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਇਕ ਹੋਰ ਕਵਿਤਾ ਦੀ ਕਿਤਾਬ ਹੈ ਜਿਸ ਦਾ ਨਾਂ ਹੈ:

"ਕਫ਼ਨ ਚੋਰ ਤਾਂ ਵੇਖੇ ਲਖ ਵਾਰੀ"

ਇਹ ਵੀ ਬੜੀ ਲਾਭਦਾਇਕ ਕਿਤਾਬ ਹੈ ਕੀ ਸਰਕਾਰ ਇਸ ਨੂੰ ਵੀ ਲੋਕਾਂ ਦੇ ਲਾਭ ਲਈ ਛਾਪੇਗੀ? (ਹਾਸਾ) (ਸ਼ੋਰ)

(ਕੋਈ ਜੁਆਬ ਨਹੀਂ ਆਇਆ)

ਕਾਮਰੇਡ ਦਰਸ਼ਨ ਸਿੰਘ ਕਨੇਡੀਅਨ: ਕੀ ਮਹਿਕਮੇ ਕੋਲ ਇਸ ਗੱਲ ਦਾ ਕੋਈ ਰਿਕਾਰਡ ਹੈ ਕਿ ਕਿਤਾਬਾਂ ਕਿਥੇ ਕਿਥੇ ਵੰਡੀਆਂ ਗਈਆਂ ?

**ਰਾਜ ਮੰਤਰੀ :** ਇਹ ਕਿਤਾਬਾਂ ਵੰਡਣ ਦਾ ਕੰਮ ਡਿਸਟ੍ਰਿਕਟ ਲੇਵਲ ਤੇ ਹੁੰਦਾ ਹੈ ਇਸ ਲਈ ਇਸ ਦਾ ਰਿਕਾਰਡ ਵੀ ਡਿਸਟ੍ਰਿਕਟ ਲੈਵਲ ਤੇ ਹੀ ਹੋਵੇਗਾ, ਮੇਰੇ ਪਾਸ ਇਸ ਵੇਲੇ ਨਹੀਂ ਹੈ ।

**ਗਿਆਨੀ ਕੁੰਦਨ ਸਿੰਘ ਪਤੰਗ :** ਸਪੀਕਰ ਸਾਹਿਬ, ਮੈਂ ਆਪ ਦੇ ਦੁਆਰਾ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਪਾਰਲੀਮੈਂਟ ਦੇ ਮੈਂਬਰਾਂ ਅਤੇ ਐਮ.ਐਲ.ਏਜ਼ ਨੂੰ ਇਹ ਕਿਤਾਬ ਡਾਕ ਰਾਹੀਂ ਭੇਜੀ ਗਈ ਹੈ ?

**ਰਾਜ ਮੰਤਰੀ :** ਮੈਂ ਪਹਿਲਾਂ ਹੀ ਅਰਜ਼ ਕੀਤੀ ਹੈ ਕਿ ਕਿਤਾਬ ਦੀ ਵੰਡ ਡਿਸਟ੍ਰਿਕਟ ਲੇਵਲ ਤੇ ਹੋਈ ਹੈ । ਜੇ ਮੈਂਬਰ ਸਾਹਿਬ ਨੂੰ ਕਿਤਾਬ ਮਿਲੀ ਹੈ ਤਾਂ ਉਹਨਾਂ ਨੂੰ ਆਪ ਹੀ ਪਤਾ ਹੋਵੇਗਾ । (ਸ਼ੋਰ)

**ਸਰਦਾਰ ਧੰਨਾ ਸਿੰਘ ਗੁਲਸ਼ਨ :** ਸਪੀਕਰ ਸਾਹਿਬ, ਆਪਦੇ ਰਾਹੀਂ ਮੈਂ ਵਜ਼ੀਰ ਸਾਹਿਬ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਜੋ ਇਹ ਕਹਿੰਦੇ ਹਨ ਕਿ ਪੁਸਤਕ ਛਪਣ ਤੋਂ ਪਹਿਲਾਂ ਦੇਸ਼ ਦੀ ਆਜ਼ਾਦੀ ਲਈ ਜਾਂ ਦੇਸ਼ ਦੀ ਰਖਿਆ ਕਰਦੇ ਜੋ ਸ਼ਹੀਦ ਹੋਏ ਹਨ ਉਹਨਾਂ ਨੂੰ ਜਾਂ ਆਉਣ ਵਾਲੀਆਂ ਨਸਲਾਂ ਨੂੰ ਉਤਸ਼ਾਹ ਦੇਣ ਵਾਸਤੇ ਇਹ ਕਿਤਾਬ ਵੰਡੀ ਗਈ ਹੈ । ਇਸ ਤੇ ਮੈਂ ਇਨ੍ਹਾਂ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਕੋਈ ਸਿਲੈਕਟ ਕਵੀ ਸੀ ਜਿਨ੍ਹਾਂ ਨੇ ਕਵਿਤਾਵਾਂ ਭੇਜੀਆਂ ਹਨ । ਸਾਡੇ ਵਰਗੇ ਕਵੀ ਵੀ ਸਨ ਜਿਨ੍ਹਾਂ ਨੇ ਚੀਨ-ਪਾਕਿਸਤਾਨ ਦੀ ਲੜਾਈ ਵਿਚ ਕਵਿਤਾਵਾਂ ਲਿਖੀਆਂ ਹਨ, ਉਹ ਵੀ ਆਪਣੀਆਂ ਕਵਿਤਾਵਾਂ ਭੇਜ ਸਕਦੇ ਸੀ । ਕੀ ਇਨ੍ਹਾਂ ਨੇ ਅਜਿਹੇ ਕਿਸੇ ਕਵੀ ਨੂੰ ਪੁਛਿਆ ਹੈ ਕਿ ਉਹ ਵੀ ਆਪਣੀਆਂ ਕਵਿਤਾਵਾਂ ਭੇਜਣ । (ਸ਼ੋਰ)

(ਕੋਈ ਉਤਰ ਨਹੀਂ ਦਿਤਾ ਗਿਆ)

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ :** ਇਹ ਜਿਹੜੀ ਸ਼ਕਤੀ ਮਾਰਗ ਪੁਸਤਕ ਦਾ ਇਥੇ ਜ਼ਿਕਰ ਕੀਤਾ ਗਿਆ ਹੈ ਕਿ ਇਸ ਰਾਹੀਂ ਸ਼ਹੀਦਾਂ ਨੂੰ ਪਰਿਣਾਮ ਕੀਤਾ ਗਿਆ ਹੈ । ਇਹ ਪੁਸਤਕ ਜਿਹੜੀ ਕਿ ਗਿਆਨੀ ਗੁਰਮੁਖ ਸਿੰਘ ਮੁਸਾਫ਼ਰ ਅਤੇ ਅੰਮ੍ਰਿਤਾ ਪ੍ਰੀਤਮ ਨੇ ਲਿਖੀ ਹੈ ਕੀ ਇਹ ਇਨ੍ਹਾਂ ਨੇ ਧਰਮਅਰਥ ਸੇਵਾ ਕੀਤੀ ਹੈ ਜਾਂ ਕਿ ਸਰਕਾਰ ਵਲੋਂ ਇਹਨਾਂ ਨੂੰ ਮੁਆਵਜ਼ਾ ਦਿਤਾ ਗਿਆ ਹੈ ।

**ਰਾਜ ਮੰਤਰੀ :** ਇਸ ਬਾਰੇ ਨੋਟਿਸ ਦੇ ਦਿਉ ਪਤਾ ਕਰਕੇ ਦਸ ਦਿਆਂਗੇ ।

**ਸਰਦਾਰ ਅਜਾਇਬ ਸਿੰਘ ਸੰਧੂ :** ਮਨਿਸਟਰ ਸਾਹਿਬ ਨੇ ਜਵਾਬ ਦਿੰਦਿਆਂ ਕਿਹਾ ਹੈ ਕਿ ਇਹ ਕਿਤਾਬ ਬਹੁਤ ਚੰਗੀ ਹੈ । ਮੈਂ ਆਪਦੇ ਰਾਹੀਂ ਇਹਨਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜੇ ਇਹ ਚੰਗੀ ਕਿਤਾਬ ਹੈ ਤਾਂ ਇਹਨਾਂ ਦੇ ਸਬੰਧਤ ਮਹਿਕਮੇ ਨੇ ਇਹ ਕਿਤਾਬ ਐਮ. ਐਲ. ਏਜ਼ ਅਤੇ ਐਮ. ਪੀਜ਼ ਨੂੰ ਕਿਉਂ ਨਹੀਂ ਭੇਜੀ ?

**ਰਾਜ ਮੰਤਰੀ :** ਮੈਂ ਇਹ ਨਹੀਂ ਕਿਹਾ ਕਿ ਉਨ੍ਹਾਂ ਨੂੰ ਇਹ ਕਿਤਾਬ ਨਹੀਂ ਭੇਜੀ ਗਈ ਮੈਂ ਡਿਪਾਰਟਮੈਂਟ ਤੋਂ ਪੁੱਛ ਲਵਾਂਗਾ ਜੇ ਨਹੀਂ ਭੇਜੀ ਗਈ ਤਾਂ ਪਤਾ ਕਰ ਲਵਾਂਗੇ ।

**ਗਿਆਨੀ ਕੁੰਦਨ ਸਿੰਘ ਪਤੰਗ** : ਮੈਂ ਇਹ ਪੁੱਛਣਾ ਚਾਹੁੰਦਾ ਹਾਂ, ਕਿ ਇਹਦੇ ਵਿਚ ਤਕੜੇ ਤਕੜੇ ਅਤੇ ਵਡੇ ਵਡੇ ਆਦਮੀਆਂ ਦੀਆਂ ਕਵਿਤਾਵਾਂ ਤਾਂ ਹਨ, ਪਰ ਕੀ ਮੇਰੇ ਵਰਗੇ ਗਰੀਬ ਆਦਮੀ, ਜੋ ਕਿ ਅੰਗਰੇਜ਼ ਰਾਜ ਦੇ ਖਿਲਾਫ ਲੜਦਾ ਰਿਹਾ ਹੈ, ਕੀ ਉਹਦੀ ਭੀ ਕੋਈ ਕਵਿਤਾ ਇਸ ਕਿਤਾਬ ਵਿਚ ਹੈ ?

(ਕੋਈ ਉਤਰ ਨਹੀਂ ਦਿਤਾ ਗਿਆ)

**ਕਾਮਰੇਡ ਅੱਛਰਾ ਸਿੰਘ** : ਵਜ਼ੀਰ ਸਾਹਿਬ ਨੇ ਫ਼ਰਮਾਇਆ ਹੈ ਕਿ ਸ਼ਕਤੀ ਮਾਰਗ ਕਿਤਾਬ ਬਹੁਤ ਅੱਛੀ ਹੈ ਅਤੇ ਇਹ ਦੇਸ਼ ਭਗਤਾਂ ਦੀ ਜ਼ਿੰਦਗੀ ਨਾਲ ਤਾਲੁਕ ਰਖਦੀ ਹੈ। ਇਸ ਤੇ 23,752/- ਰੁਪਏ ਖਰਚ ਆਏ ਹਨ ਪਰ ਕੋਈ ਇਨਕਮ ਨਹੀਂ ਹੋਈ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜੇ ਇਹ ਇਤਨੀ ਅੱਛੀ ਪੁਸਤਕ ਹੈ ਤਾਂ ਫੇਰ ਇਨਕਮ ਕਿਉਂ ਨਹੀਂ ਹੋਈ, ਇਸ ਦੇ ਕੀ ਕਾਰਨ ਹਨ । (ਵਿਘਨ)

(ਕੋਈ ਜੁਆਬ ਨਹੀਂ ਦਿਤਾ ਗਿਆ)

**ਸ੍ਰੀ ਪ੍ਰੇਮ ਗੁਪਤਾ** : ਜਿੰਨੇ ਕਵੀਆਂ ਦੀਆਂ ਕਵਿਤਾਵਾਂ ਇਸ ਕਿਤਾਬ ਵਿਚ ਛੱਪੀਆਂ ਹਨ ਉਸ ਵਿਚ ਸ਼ਿਵ ਕੁਮਾਰ ਬਟਾਲਵੀ ਦਾ ਜ਼ਿਕਰ ਕੀਤਾ ਗਿਆ ਹੈ । ਸ਼ਿਵ ਕੁਮਾਰ ਬਟਾਲਵੀ ਨੇ ਪੰਜਾਬੀ ਸਾਹਿਤ ਦੀ ਉਨਤੀ ਵਿਚ ਜੋ ਹਿੱਸਾ ਪਾਇਆ ਹੈ ਉਸ ਨੂੰ ਸਾਰਾ ਸੰਸਾਰ ਜਾਣਦਾ ਹੈ । ਮੈਂ ਆਪਦੇ ਰਾਹੀਂ ਮਨਿਸਟਰ ਸਾਹਿਬ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੀ ਧਰਮਪਤਨੀ ਜਾਂ ਪਰਿਵਾਰ ਦੇ ਪਾਲਣ ਪੋਸ਼ਣ ਲਈ ਸਰਕਾਰ ਨੇ ਕੀ ਪ੍ਰਬੰਧ ਕੀਤਾ ਹੈ ।

**ਰਾਜ ਮੰਤਰੀ** : ਇਸ ਬਾਰੇ ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਸ ਵੇਲੇ ਇਨ੍ਹਾਂ ਦੀ ਡੈਥ ਹੋਈ ਸੀ ਤਾਂ ਉਸ ਵੇਲੇ ਚੀਫ ਮਨਿਸਟਰ ਸਾਹਿਬ ਨੇ ਇਹਨਾਂ ਦੀ ਧਰਮ ਪਤਨੀ ਨੂੰ ਰੁਪਏ ਭੇਜੇ ਸੀ । ਹੋਰ ਵੀ ਕਈ ਸੰਸਥਾਵਾਂ ਹਨ ਜਿਨ੍ਹਾਂ ਨੇ ਇਨ੍ਹਾਂ ਦੀ ਇਮਦਾਦ ਕੀਤੀ ਹੈ । ਇਸ ਦੇ ਬਾਵਜੂਦ ਜੇ ਸਰਕਾਰ ਨੂੰ ਕੁਝ ਹੋਰ ਵੀ ਕਰਨਾ ਪਿਆ ਤਾਂ ਸਰਕਾਰ ਨੇ ਇਨਕਾਰ ਨਹੀਂ ਕੀਤਾ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਕੀ ਵਜ਼ੀਰ ਸਾਹਿਬ ਇਹ ਦੱਸਣ ਦੀ ਕਿਰਪਾ ਕਰਨਗੇ ਕਿ ਅੰਮ੍ਰਿਤਾ ਪ੍ਰੀਤਮ ਅਤੇ ਮੁਸਾਫ਼ਿਰ ਜੀ ਨੂੰ ਇਸ ਕੰਮ ਲਈ ਕਿੰਨੇ ਪੈਸੇ ਦਿਤੇ ਗਏ ਹਨ ?

**ਸ੍ਰੀ ਕਾਰਜਕਾਰੀ ਸਪੀਕਰ** : ਇਹ ਗੱਲ ਇਸ ਵਿਚੋਂ ਅਰਾਈਜ਼ ਨਹੀਂ ਹੁੰਦੀ। (It does not arise from this question.)

---

ENQUIRY HELD AGAINST VARIOUS INDUSTRIAL FIRMS OF BATALA

*1840. **Comrade Satya Pal Dang** : Will the Chief Minister be pleased to state :—

(a) whether during the year 1972 or the beginning of 1973 any enquiry was made into the utilization of raw materials by various Industrial firms of Batala; if so, the name of the person who held the enquiry and the date when it was completed;

(b) the exact number of the industrial firms that were black-listed alongwith the details of reasons for black-listing;

(c) whether in April, 1973 or so, the Government ordered the release of quotas of all the black-listed firms; if so, the reasons there for ?

**Sardar Nasib Singh Gill** (Deputy Minister, Home and Industries) :

(a) Yes, by the following Agencies/officers :—

(1) Vigilance Department with the assistance of Shri P. P. Singh, the then Deputy Director of Industries. The report has not been submitted to the Industries Department by the Vigilance Department.

(2) Shri S. S. Mavi, Technical Expert (Chemical Engineering) (enquiry has not yet been finalised).

(3) Shri P. P. Singh, then Deputy Director of Industries (enquiry has not yet been finalised).

(b) Steel quota of six firms whose cases are under investigation were suspended on the report of the District Industries Officer, Batala. No firm was black-listed.

(c) The quotas in respect of the four firms have been restored on the basis of the preliminary report of the Departmental Officers.

[(ੲ) ਹਾਂ ਜੀ, ਹੇਠ ਦਿਤੇ ਧਿਰਾਂ/ਅਫਸਰਾਂ ਰਾਹੀਂ :—

(1) ਵਿਜੀਲੈਂਸ ਵਿਭਾਗ ਉਸ ਸਮੇਂ ਦੇ ਉਪ ਡਾਇਰੈਕ਼ਟਰ ਸ੍ਰੀ ਪੀ. ਪੀ. ਸਿੰਘ ਦੀ ਸਹਾਇਤਾ ਨਾਲ। ਵਿਜੀਲੈਂਸ ਵਿਭਾਗ ਵਲੋਂ ਇਨਕੁਆਇਰੀ ਦੀ ਰਿਪੋਟ ਅਜੇ ਤਕ ਉਦਯੋਗ ਵਿਭਾਗ ਨੂੰ ਨਹੀਂ ਪੁੱਜੀ।

(2) ਸ੍ਰੀ ਐਸ. ਐ.ਸ. ਮਾਵੀ, ਟੈਕਨੀਕਲ ਐਕਸਪਰਟ (ਕੈਮੀਕਲ ਇੰਜੀਨੀਅਰਿੰਗ) (ਅਜੇ ਇਨਕੁਆਇਰੀ ਮੁਕੰਮਲ ਨਹੀਂ ਹੋਈ। )

(3) ਸ੍ਰੀ ਪੀ. ਪੀ. ਸਿੰਘ, ਉਸ ਸਮੇਂ ਦੇ ਉਪ ਡਾਇਰੈਕਟਰ ਇੰਡਸਟਰੀਜ਼ (ਅਜੇ ਇਨਕੁਆਇਰੀ ਮੁਕੰਮਲ ਨਹੀਂ ਹੋਈ।)

(ਬੀ) ਜ਼ਿਲ੍ਹਾ ਉਦਯੋਗ ਅਫਸਰ, ਬਟਾਲਾ ਦੀ ਰਿਪੋਟ ਤੇ ਛੇ ਫਰਮਾਂ ਦਾ ਕੋਟਾ ਜਿਨ੍ਹਾਂ ਵਿਰੁੱਧ ਤਹਿਕੀਕਾਤ ਕੀਤੀ ਜਾ ਰਹੀ ਹੈ, ਸਸਪੈਂਡ ਕਰ ਦਿਤਾ ਗਿਆ ਸੀ। ਕੋਈ ਫਾਰਮ ਬਲੈਕ-ਲਿਸਟ ਨਹੀਂ ਕੀਤੀ ਗਈ।

(ਸੀ) ਵਿਭਾਗਕ ਅਫਸਰਾਂ ਦੀ ਆਰੰਭਿਕ ਰਿਪੋਟ ਦੇ ਅਧਾਰ ਤੇ ਚਾਰ ਫ਼ਾਰਮਾਂ ਦਾ ਕੋਟਾ ਬਹਾਲ ਕਰ ਦਿਤਾ ਗਿਆ ਹੈ।

**ਕਾਮਰੇਡ ਸਤਪਾਲ ਡਾਂਗ** : ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਇਨਕੁਆਰੀ ਮੁਕੰਮਲ ਨਹੀਂ ਹੋਈ । ਕੀ ਮਨਿਸਟਰ ਸਾਹਿਬ ਨੂੰ ਇਸ ਗੱਲ ਦਾ ਇਲਮ ਨਹੀਂ ਕਿ ਬਟਾਲੇ ਅਮ੍ਰਿਤਸਰ ਅਤੇ ਪੰਜਾਬ ਦੇ ਹੋਰ ਇੰਡਸਟਰੀਅਲ ਸੈਂਟਰਜ਼ ਵਿਚ ਦਰਜਨਾਂ ਨਹੀਂ ਬਲਕਿ ਸੈਂਕੜੇ, ਹਜ਼ਾਰਾਂ ਇੰਡਸਟਰੀਅਲ ਯੂਨਿਟਸ ਬੰਦ ਹੋ ਗਏ ਹਨ ਅਤੇ ਹਜ਼ਾਰਾਂ, ਲੱਖਾਂ ਵਰਕਰ ਬੇਕਾਰ ਹੋ ਗਏ ਹਨ ਭਾਵੇਂ ਕੋਲਾ, ਲੋਹਾ ਜਾਂ ਕਪੜੇ ਲਈ ਰਾ-ਮੈਟੀਰੀਅਲ ਉਹਨਾਂ ਨੂੰ ਮਿਲਦਾ ਹੈ ਜਿਨ੍ਹਾਂ ਨੇ ਕਾਰਖਾਨੇ ਚਲਾਉਣੇ ਨਹੀਂ ਹਨ ਜਾਂ ਜਿਨ੍ਹਾਂ ਦੇ ਕਾਰਖਾਨੇ ਹੈ ਹੀ ਨਹੀਂ ਹਨ ਅਤੇ ਉਹ ਰਾ-ਮੈਟੀਰੀਅਲ ਬਲੈਕ ਵਿਚ ਵੇਚਦੇ ਹਨ । ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਸ ਦੇ ਪੇਸ਼ੇ ਨਜ਼ਰ ਕੀ ਸਰਕਾਰ ਆਪਣੀ ਇੰਡਸਟਰੀ ਨੂੰ ਬਚਾਉਣ ਲਈ ਕੋਈ ਕਦਮ ਚੁਕੇਗੀ ਜਾਂ ਨਹੀਂ ।

**ਉਪ ਮੰਤਰੀ, (ਗ੍ਰਹਿ ਅਤੇ ਉਦਯੋਗ)** : ਪੰਜਾਬ ਸਰਕਾਰ ਪਹਿਲਾਂ ਹੀ ਇੰਡਸਟਰੀ ਨੂੰ ਬਚਾਉਣ ਲਈ ਕਦਮ ਚੁਕ ਰਹੀ ਹੈ । ਡਿਸਟ੍ਰਿਕਟ ਇੰਡਸਟ੍ਰੀਜ਼ ਅਫਸਰਾਂ ਨੂੰ ਹਦਾਇਤਾਂ ਕੀਤੀਆਂ ਗਈਆਂ ਹਨ ਕਿ ਬੋਗਸ ਯੂਨਿਟਾਂ ਦੀ ਇਤਲਾਹ ਦਫਤਰ ਨੂੰ ਦਿਤੀ ਜਾਵੇ ਤਾਂਕਿ ਉਹਨਾਂ ਦੇ ਖਿਲਾਫ ਕਾਰਵਾਈ ਕੀਤੀ ਜਾਵੇ । (ਵਿਘਨ)

**ਕਾਮਰੇਡ ਸਤਪਾਲ ਡਾਂਗ** : ਇਹਨਾਂ ਨੇ ਕਿਹਾ ਕਿ ਜ਼ਿਲ੍ਹੇ ਦੇ ਇੰਡਸਟਰੀ ਅਫਸਰਾਂ ਨੂੰ ਹਦਾਇਤਾਂ ਦਿਤੀਆਂ ਹੋਈਆਂ ਹਨ ਕਿ ਜੇ ਕੋਈ ਬੋਗਸ ਫਰਮ ਹੈ ਤਾਂ ਉਸ ਦੀ ਇਤਲਾਹ ਸਾਨੂੰ ਦਿਉ । ਕੀ ਮਨਿਸਟਰ ਸਾਹਿਬ ਨੂੰ 'ਇਸ ਗੱਲ ਦਾ ਇਲਮ ਹੈ ਕਿ ਅੰਮ੍ਰਿਤਸਰ ਦੀ ਡਿਸਟ੍ਰਿਕਟ ਗਰੀਵੈਂਸਿਜ਼ ਕਮੇਟੀ ਵਿਚ ਜਿਥੇ ਸਾਰੇ ਟਾਪ ਅਫਸਰ ਸਨ ਇੰਡਸਟਰੀਜ਼ ਅਫਸਰ ਬੈਠੇ ਸਨ ਉਥੇ ਸਰਦਾਰ ਸੁਖਬੀਰ ਸਿੰਘ, ਡਿਪਟੀ ਕਮਿਸ਼ਨਰ ਨੇ ਕਿਹਾ ਕਿ ਸਾਨੂੰ ਪਤਾ ਹੈ ਕਿ ਅੰਮ੍ਰਿਤਸਰ ਵਿਚ ਕਾਰਖਾਨਿਆਂ ਵਾਸਤੇ ਕੋਲਾ ਲੈਣ ਵਾਲੇ 60% ਕੋਲਾ ਕਾਰਖਾਨਿਆਂ ਵਿਚ ਵਰਤਦੇ ਹਨ ਅਤੇ ਬਾਕੀ ਬਲੈਕ ਵਿਚ ਵੇਚਦੇ ਹਨ ਅਤੇ ਅਸੀਂ ਬੇਵੱਸ ਹਾਂ ਕਿਉਂਕਿ ਲੋੜੀਂਦੀ ਕਾਰਵਾਈ ਸਰਕਾਰ ਨੇ ਉਤੋਂ ਕਰਨੀ ਹੈ ।

**ਉਪ ਮੰਤਰੀ** : ਇਹ ਚੀਜ਼ ਸਾਡੇ ਇਲਮ ਵਿਚ ਨਹੀਂ ਹੈ ।

**ਚੌਧਰੀ ਦਰਸ਼ਨ ਸਿੰਘ** : ਇਨਕੁਆਰੀ ਅਫਸਰ ਦੀ ਪਰੀਲਿਮੀਨਰੀ ਰਿਪੋਰਟ ਤੇ 4 ਫਰਮਾਂ ਦੇ ਕੋਟੇ ਬਹਾਲ ਕਰ ਦਿਤੇ ਹਨ । ਮੈਂ ਮਨਿਸਟਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਗੌਰਮਿੰਟ ਨੇ ਕੋਟੇ ਬਹਾਲ ਕਰਨ ਤੋਂ ਪਹਿਲਾਂ ਫਾਈਨਲ ਰਿਪੋਰਟ ਦਾ ਇੰਤਜ਼ਾਰ ਕਿਉਂ ਨਹੀਂ ਕੀਤਾ ਅਤੇ ਇਹ ਕੋਟੇ ਪਰੀਲੀਮੀਨਰੀ ਰਿਪੋਰਟ ਤੇ ਕਿਉਂ ਬਹਾਲ ਕੀਤੇ ਗਏ ?

**ਉਪ ਮੰਤਰੀ** : ਫਰਮਾਂ ਦੇ ਖਿਲਾਫ ਸ਼ਿਕਾਇਤਾਂ ਸਨ । ਡਿਸਟ੍ਰਿਕਟ ਇੰਡਸਟਰੀਜ਼ ਅਫਸਰ ਨੇ ਉਹਨਾਂ ਫਰਮਾਂ ਨੂੰ ਕਾਗਜ਼ ਦਿਖਾਉਣ ਲਈ ਚਿੱਠੀਆਂ ਲਿਖੀਆਂ ਪਰ ਉਹਨਾਂ ਨੇ ਇਹ ਚਿੱਠੀਆਂ ਵਸੂਲ ਕਰਨ ਤੋਂ ਨਾਂਹ ਕਰ ਦਿਤੀ । ਇਸ ਤੇ ਉਹਨਾਂ ਦੇ ਕੋਟੇ ਸਸਪੈਂਡ ਕਰ ਦਿਤੇ ਗਏ । ਪਰ ਬਾਅਦ ਵਿਚ ਉਹਨਾਂ ਨੇ ਸਾਰੇ ਕਾਗਜ਼ਾਤ ਦਿਖਾ ਦਿਤੇ ਅਤੇ ਇਸ ਗੱਲ ਨੂੰ ਮੁੱਖ ਰਖਦੇ ਹੋਏ ਕਿ ਇੰਡਸਟਰੀ ਦਾ ਭਲਾ ਕਿਸ ਤਰ੍ਹਾਂ ਹੋ ਸਕਦਾ ਹੈ ਇਹਨਾਂ ਦੇ ਕੋਟੇ ਬਹਾਲ ਕਰ ਦਿਤੇ ਗਏ ।

**ਡਾਕਟਰ ਅਮੀਰ ਸਿੰਘ ਕੁਲਕਟ** : ਇਹ ਜਿਹੜੇ ਕੋਟੇ/ਪਰਮਿਟ ਦਿਤੇ ਹਨ, ਕੀ ਇਹ ਸਰਦਾਰ ਤੇਜਾ ਸਿੰਘ ਨੇ ਪੈਸੇ ਲੈ ਕੇ ਦਿਤੇ ਸੀ ? (ਵਿਘਨ)

(ਕੋਈ ਜਵਾਬ ਨਹੀਂ ਆਇਆ)

**ਸਰਦਾਰ ਅਜਾਇਬ ਸਿੰਘ ਸੰਧੂ** : ਗਾਂਧੀ ਟੋਪੀ ਕੇ ਸਿਆਹ ਸਾਏ ਮੈਂ ਯੇਹ ਕੀ ਗਈ ਇਨਕੀ ਕਰਤੂਤ ਹੈ । (ਵਿਘਨ)

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਕੀ ਇਹਨਾਂ ਫਰਮਾਂ ਦੇ ਨਾਂ ਦਸੇ ਜਾਣਗੇ ਜਿਨ੍ਹਾਂ ਦੇ ਕੋਟੇ ਬਹਾਲ ਹੋਏ ਹਨ ਅਤੇ ਜਿਨ੍ਹਾਂ ਸਿਆਸੀ ਲੀਡਰਾਂ ਨਾਲ ਇਹਨਾਂ ਦਾ ਸਬੰਧ ਹੈ ਕੀ ਇਹਨਾਂ ਦੇ ਨਾਂ ਵੀ ਦੱਸੇ ਜਾਣਗੇ ?

**ਉਪ ਮੰਤਰੀ** : ਇਹ ਹਨ ਮੈਸਰਜ਼ ਅੰਮ੍ਰਿਤ ਫਾਊਂਡਰੀ ਵਰਕਸ, ਰੇਲਵੇ ਰੋਡ, ਬਟਾਲਾ, ਮੈਸਰਜ਼ ਸ਼ਾਰਦਾ ਫਾਊਂਡਰੀ ਐਂਡ ਇੰਜਿਨੀਅਰਿੰਗ ਵਰਕਸ, ਬਟਾਲਾ, ਮੈਸਰਜ਼ ਕਸ਼ਮੀਰੀ ਇੰਡਸਟਰੀਜ਼ ਬਟਾਲਾ । ਲੇਕਿਨ ਕੀ ਇਹਨਾਂ ਦਾ ਕਿਸੇ ਰਾਜਸੀ ਲੀਡਰ ਨਾਲ ਕੋਈ ਸਬੰਧ ਹੈ, ਇਹ ਮੇਰੇ ਇਲਮ ਵਿਚ ਨਹੀਂ ਹੈ ।

**ਸ੍ਰੀ ਸਰਦਾਰੀ ਲਾਲ ਕਪੂਰ** : ਕੀ ਵਜ਼ੀਰ ਸਾਹਿਬ ਦੱਸਣਗੇ ਕਿ ਇਸ ਵੇਲੇ ਸਾਰੇ ਪੰਜਾਬ ਦੇ ਵਿਚ ਜਿਥੇ ਜਿਥੇ ਕੋਟੇ ਮਿਲਦੇ ਹਨ, ਉਹ ਇਸ ਹਿਸਾਬ ਨਾਲ ਲਏ ਗਏ ਹਨ ਕਿ ਉਹ ਠੀਕ ਢੰਗ ਦੇ ਨਾਲ ਇਸਤੇਮਾਲ ਨਹੀਂ ਹੋ ਰਹੇ । ਇਸ ਲਈ ਕੀ ਇਹੋ ਇਸ ਦੇ ਉਤੇ ਕੋਈ ਇਨਕੁਆਇਰੀ ਕਮੇਟੀ ਬਣਾਉਣਗੇ ਤਾਂਕਿ ਇਸ ਗੱਲ ਦਾ ਪਤਾ ਲਗ ਸਕੇ ਅਤੇ ਉਨ੍ਹਾਂ ਦੇ ਕੋਟੇ ਬੰਦ ਕੀਤੇ ਜਾਣ ?

( ਕੋਈ ਉਤਰ ਨਹੀਂ ਦਿਤਾ ਗਿਆ । )

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਜਿਹੜੀ ਅੰਮ੍ਰਿਤ ਫਾਊਂਡਰੀ (ਫੈਕਟਰੀ) ਹੈ ਅਤੇ ਜਿਸ ਦੇ ਵਿਚ ਕਿ ਗਬਨ ਹੋਇਆ ਹੈ ਅਤੇ ਇਹਨਾਂ ਨੇ ਕਿਹਾ ਕਿ ਸਾਡੇ ਕੋਲ ਉਹਨਾਂ ਦੇ ਨਾਮ ਨਹੀਂ ਹਨ ਪਰ ਜੇ ਅਸੀਂ ਇਸ ਬਾਰੇ ਚਿੱਠਾ ਪੇਸ਼ ਕਰੀਏ ਤਾਂ ਕੀ ਇਹ ਇਸ ਚੀਜ਼ ਦੀ ਇਨਕੁਆਇਰੀ ਕਰਾਉਣਗੇ ਅਤੇ ਉਹਨਾਂ ਦੇ ਕੋਟੇ ਕੈਂਸਲ ਕਰਨਗੇ ? (ਵਿਘਨ) ਕਾਂਗਰਸ ਦੇ ਆਦਮੀਆਂ ਨੂੰ ਕੋਟੇ ਦਿਤੇ ਗਏ (ਵਿਘਨ) (ਸ਼ੋਰ) [ * * * * ][1] (ਵਿਘਨ) ਇਸ ਬਾਰੇ ਪੈਂਫਲੇਟਸ ਛਪਾਕੇ ਵੰਡੇ ਗਏ ਹਨ । (ਵਿਘਨ) ਕੀ ਇਹ ਇਸ ਦੀ ਇਨਕੁਆਇਰੀ ਕਰਾਉਣ ਨੂੰ ਤਿਆਰ ਹਨ ?

(ਇਸ ਸਮੇਂ ਸਰਦਾਰ ਬਲਵਿੰਦਰ ਸਿੰਘ ਭੂੰਦੜ ਨੇ ਪੈਂਫਲੇਟਸ ਹਾਊਸ ਵਿਚ ਹੱਥ ਵਿਚ ਫੜਕੇ ਲਹਿਰਾਏ । )

**ਉਪ ਮੰਤਰੀ** : ਇਹਨਾਂ ਨੂੰ ਜ਼ਿਆਦਾ ਇਸ ਤਰ੍ਹਾਂ ਨਹੀਂ ਕਰਨਾ ਚਾਹੀਦਾ । ਅਸੀਂ ਆਲਰੇਡੀ ਉਹਨਾਂ ਦੀ ਇਨਕੁਆਇਰੀ ਕਰ ਰਹੇ ਹਾਂ । (ਵਿਘਨ) ਵਿਜੀਲੈਂਸ ਵਾਲੇ ਉਸ ਦੀ ਇਨਕੁਆਇਰੀ ਕਰ ਰਹੇ ਹਨ ਅਤੇ ਅਸੀਂ ਉਹਨਾਂ ਦੀ ਉਡੀਕ ਕਰ ਰਹੇ ਹਾਂ ।

---

*Expunged as ordered by the Chair.

[ਸਰਦਾਰ ਪ੍ਰਕਾਸ਼ ਸਿੰਘ ਬਾਦਲ]

ਇਹ ਗੁਰੂ ਗੋਬਿੰਦ ਸਿੰਘ ਜੀ ਦੇ ਵੱਡੇ ਸ਼ਰਧਾਲੂ ਸਨ । ਇਨ੍ਹਾਂ ਨੇ ਕਮਰੇ ਵਿਚ ਗੁਰੂ ਗੋਬਿੰਦ ਸਿੰਘ ਜੀ ਦੀ ਫੋਟੋ ਸਦਾ ਰਹਿੰਦੀ ਸੀ ਅਤੇ ਇਹ ਆਪਣੇ ਪੈਰੋਕਾਰਾਂ ਨੂੰ ਵੀ ਕਹਿੰਦੇ ਸਨ ਕਿ ਦੇਸ਼ ਦੀ ਭਲਾਈ ਇਸ ਗੱਲ ਵਿਚ ਹੈ ਕਿ ਜੇਕਰ ਅਸੀਂ ਗੁਰੂ ਗੋਬਿੰਦ ਸਿੰਘ ਦੇ ਦੱਸੇ ਰਾਹ ਤੇ ਚਲੀਏ ।

ਸਪੀਕਰ ਸਾਹਿਬ, ਸ੍ਰੀ ਭੰਡੋਤਕਰ ਜਿਹੜੇ ਕੇ ਗੋਆ ਦੇ ਚੀਫ਼ ਮਨਿਸਟਰ ਸਨ ਦੀ ਮੌਤ ਨਾਲ ਭਾਰੀ ਨੁਕਸਾਨ ਦੇਸ਼ ਨੂੰ ਹੋਇਆ ਹੈ । ਇਹ ਬਹੁਤ ਵਡੇ ਵਰਕਰ ਸਨ । ਇਨਟੈਲੀਜੈਂਟ ਅਤੇ ਡੈਨੇਮਿਕ ਪਰਸਨੈਲਿਟੀ ਦੇ ਮਾਲਕ ਸਨ । ਇੰਦਰਾਂ ਵੇਵ ਦੇ ਬਾਵਜੂਦ 1971 ਦੀਆਂ ਇਲੈਕਸ਼ਨਾਂ ਵਿਚ ਇਨ੍ਹਾਂ ਦੀ ਆਪਣੀ ਸ਼ਖ਼ਸੀਅਤ ਨਾਲ ਅਤੇ ਲੋਕਾਂ ਦੀ ਸੇਵਾ ਕਰਕੇ ਇੰਨੀ ਥਾਂ ਪੈਦਾ ਕਰ ਲਈ ਸੀ ਕਿ ਕੋਈ ਵੀ ਉਨ੍ਹਾਂ ਦਾ ਉਮੀਦਵਾਰ ਜਿੱਤਣ ਨਹੀਂ ਦਿੱਤਾ । ਇਹ ਇਨ੍ਹਾਂ ਦੀ ਪਾਪੂਲੇਰੇਟੀ ਦਾ ਸਬੂਤ ਹੈ ਕਿ ਇਨ੍ਹਾਂ ਦੀ ਮੌਤ ਤੋਂ ਫੌਰਨ ਬਾਅਦ ਹੀ ਇਨ੍ਹਾਂ ਦੀ ਲੜਕੀ ਨੂੰ ਚੀਫ਼ ਮਨਿਸਟਰ ਬਣਾ ਦਿਤਾ ਗਿਆ । ਇਨ੍ਹਾਂ ਦੇ ਹੁੰਦੇ ਗੋਆ ਵਿਚ ਭਾਰੀ ਡਿਵੈਲਪਮੈਂਟ ਕੀਤੀ ਗਈ ਅਤੇ ਸਟੇਟ ਨੇ ਤਰੱਕੀ ਕੀਤੀ ।

ਸ੍ਰੀ ਸ਼ਿਵ ਕੁਮਾਰ ਜੀ ਬਟਾਲਵੀ ਪੰਜਾਬ ਦੀ ਇਕ ਸੁਰੀਲੀ ਬੁਲਬੁਲ ਸੀ ਜਿਹੜੀ ਕਿ ਦੁਖਾਂ ਤੇ ਦਰਦਾਂ ਦੇ ਗੀਤ ਗਾਂਦੀ ਪੰਜਾਬ ਵਿਚੋਂ ਚਲੀ ਗਈ ਹੈ । ਇਹ ਸਿਆਲਕੋਟ ਦੇ ਰਹਿਣ ਵਾਲੇ ਸਨ ਅਤੇ ਇਨ੍ਹਾਂ ਦੇ ਨਾਨਕੇ ਜੰਮੂ ਵਿਚ ਸਨ ਇਸ ਲਈ ਪੰਜਾਬੀ ਅਤੇ ਡੋਗਰੀ ਦੋਵੇਂ ਹੀ ਇਨ੍ਹਾਂ ਦੀਆਂ ਮਾਤ੍ਰਾ ਭਾਸ਼ਾਵਾ ਸਨ । ਇਨ੍ਹਾਂ ਨੇ ਪੰਜਾਬੀ ਕਵਿਤਾ ਵਿਚ ਇਕ ਨਵਾਂ ਮੋੜ ਲਿਆਂਦਾ । ਇਨ੍ਹਾਂ ਦੀਆਂ ਕਵਿਤਾਵਾਂ ਬੜੀਆਂ ਡੂੰਘੀਆਂ ਸਨ ਅਤੇ ਸਾਹਿਤਕ ਪੜਚੋਲੀਆਂ ਲਈ ਖ਼ੁਰਾਕ ਸੀ । ਅਤੇ ਉਹ ਇਨ੍ਹਾਂ ਦੀ ਲੇਖਣੀ ਦਾ ਸਿੱਕਾ ਮੰਨਦੇ ਹਨ । ਇਹ ਬੜੀ ਛੋਟੀ ਉਮਰ ਵਿਚ ਹੀ ਸਾਥੋਂ ਜੁਦਾ ਹੋ ਗਏ ਹਨ ਇਨ੍ਹਾਂ ਦੀ ਉਮਰ 32 ਸਾਲ ਦੀ ਸੀ । ਇਨ੍ਹਾਂ ਦੀ ਇਕ ਕਿਤਾਬ ਤੇ ਸਾਹਿਤ ਅਕਾਦਮੀ ਵਲੋਂ 5100 ਰੁਪਏ ਇਨਾਮ ਦਿੱਤਾ ਗਿਆ ਹੈ ਅਤੇ ਹੋਰ ਵੀ ਇਨਾਮ ਦਿੱਤੇ ਗਏ ਹਨ ਪਰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਸਰਕਾਰ ਇਸ ਤਰ੍ਹਾਂ ਦੀਆਂ ਗਰਾਂਟਾਂ ਅਤੇ ਇਨਾਮ ਸ਼ਾਇਰਾਂ ਦੀ ਮੌਤ ਤੋਂ ਪਿੱਛੇ ਦਿੰਦੀ ਹੈ ਹਾਲਾਂਕਿ ਇਹ ਪੰਜਾਬੀ ਬੋਲੀ ਲਈ ਅਤੇ ਪੰਜਾਬੀ ਸਹਿਤ ਲਈ ਲਿਖਦੇ ਰਹੇ ਇਨ੍ਹਾਂ ਦੇ ਜੀਵਨ ਵਿਚ ਹੀ ਪੁਰਸਕਾਰ ਦੇਣੇ ਚਾਹੀਦੇ ਹਨ ।

ਸ੍ਰੀ ਡੀ. ਆਰ. ਚੌਹਾਨ ਸਾਹਿਬ ਸੈਂਟਰ ਦੇ ਮਨਿਸਟਰ ਸਨ ਇਹ ਹਿੰਦੁਸਤਾਨ ਦੀ ਉਘੀ ਹਸਤੀ ਸੀ ਅਤੇ ਇਨ੍ਹਾਂ ਨੇ ਦੇਸ਼ ਭਲਾਈ ਲਈ ਅਤੇ ਫਰੀਡਮ ਲਿਆਣ ਲਈ ਕਾਫੀ ਕੰਮ ਕੀਤਾ ਇਨ੍ਹਾਂ ਦੀ ਮੌਤ ਨਾਲ ਵੱਡਾ ਘਾਟਾ ਹਿੰਦੁਸਤਾਨ ਨੂੰ ਪਿਆ ਹੈ ।

ਸ੍ਰੀ ਦਲੀਪ ਸਿੰਘ ਜੀ ਸੌਂਦ ਦੀ ਮੌਤ ਦਾ ਭਾਰੀ ਸਦਮਾ ਹੋਇਆ ਹੈ । ਪੰਜਾਬ ਅਤੇ ਹਿੰਦੁਸਤਾਨ ਨੂੰ ਇਨ੍ਹਾਂ ਦੀ ਮੌਤ ਨਾਲ ਭਾਰੀ ਘਾਟਾ ਪਿਆ ਹੈ । ਇਹ ਅਮਰੀਕਾ ਵਿਚ ਰਹਿੰਦੇ ਸਨ ਅਤੇ ਉਥੇ ਹੀ ਮੈਨੂੰ ਇਨ੍ਹਾਂ ਨੂੰ ਮਿਲਣ ਦਾ ਮੌਕਾ ਮਿਲਿਆ ਸੀ । ਇਹ ਸਦਾ ਪੰਜਾਬ ਦੀ ਭਲਾਈ ਅਤੇ ਹਿੰਦੁਸਤਾਨ ਦੀ ਭਲਾਈ ਵੱਲ ਧਿਆਨ ਰਖਦੇ ਸਨ ਅਤੇ ਕਹਿੰਦੇ ਸਨ ਕਿ ਮੈਂ ਇਥੇ ਬੈਠਾ ਹੀ ਖ਼ੁਸ਼ ਹਾਂ ਜੇਕਰ ਪੰਜਾਬ ਵਿਚੋਂ ਅਤੇ

ਹਿੰਦੁਸਤਾਨ ਵਿਚੋਂ ਠੰਡੀ ਹਵਾ ਆਂਦੀ ਰਹੇ। ਦੇਸ਼ ਨੂੰ ਇਨ੍ਹਾਂ ਦੀ ਸ਼ਖ਼ਸੀਅਤ ਦਾ ਬੜਾ ਫਖ਼ਰ ਸੀ ਕਿ ਇਨ੍ਹਾਂ ਨੇ ਅਮਰੀਕਾ ਵਰਗੇ ਦੇਸ਼ ਵਿਚ ਆਪਣਾ ਨਾਂ ਪੈਦਾ ਕੀਤਾ ਅਤੇ ਉਥੇ ਦੀ ਸੈਨਟ ਦੇ ਇਹ ਮੈਂਬਰ ਰਹੇ। ਇਹ ਸਰਦਾਰ ਕਰਨੈਲ ਸਿੰਘ ਜਿਹੜੇ ਕਿ ਰੇਲਵੇ ਬੋਰਡ ਦੇ ਜਨਰਲ ਮੈਨੇਜਰ ਰਹੇ ਉਨ੍ਹਾਂ ਦੇ ਭਾਈ ਸਨ। ਸੌਂਦ ਸਾਹਿਬ ਪੰਜਾਬ ਅਤੇ ਹਿੰਦੁਸਤਾਨ ਦੇ ਮਸਲਿਆਂ ਵਿਚ ਕਾਫੀ ਇਨਟ੍ਰੈਸਟ ਲੈਂਦੇ ਸਨ ਅਤੇ ਟ੍ਰੈਕਟਰ ਪਰਾਜੈਕਟ ਲਈ ਵਰਲਡ ਬੈਂਕ ਤੋਂ ਲੋਨ ਲੈਣ ਦੇ ਕੇਸ ਵਿਚ ਇਨ੍ਹਾਂ ਨੇ ਕਾਫੀ ਦਿਲਚਸਪੀ ਲਈ ਸੀ ਅਤੇ ਪੰਜਾਬ ਦੀ ਬਹੁਤ ਮਦਦ ਕੀਤੀ ਸੀ। ਇਨ੍ਹਾਂ ਦੀ ਮੌਤ ਦਾ ਕਾਫੀ ਸਦਮਾ ਹੈ।

ਕਾਮਰੇਡ ਸਤੀਸ਼ ਲੂੰਬਾ ਜੀ ਸਹੀ ਮਾਹਨਿਆਂ ਵਿਚ ਗਰੀਬਾਂ ਦੇ ਹਮਦਰਦ ਸਨ। ਇਨ੍ਹਾਂ ਨੇ ਆਪਣੀ ਸਾਰੀ ਜ਼ਿੰਦਗੀ ਇਨ੍ਹਾਂ ਦੀ ਭਲਾਈ ਦੇ ਕੰਮਾਂ ਵਿਚ ਲਗਾ ਦਿੱਤੀ। ਅੱਜ ਤਾਂ ਇਹ ਗੱਲ ਹੈ ਕਿ ਲੋਕੀ ਕਹਿੰਦੇ ਕੁਝ ਹਨ ਅਤੇ ਕਰਦੇ ਕੁਝ ਹਨ ਪਰ ਇਨ੍ਹਾਂ ਲੂੰਬਾ ਜੀ ਨੇ ਸਾਰੀ ਉਮਰ ਇਕੋ ਹੀ ਮਿਸ਼ਨ ਤੇ ਲਗਾ ਦਿੱਤੀ। ਇਨ੍ਹਾਂ ਦੀ ਮੌਤ ਦਾ ਭਾਰੀ ਦੁਖ ਹੈ।

ਜ਼ਹੀਰ ਸਾਹਿਬ ਦੀ ਮੌਤ ਦਾ ਵੱਡਾ ਦੁਖ ਹੋਇਆ ਹੈ। ਇਨ੍ਹਾਂ ਨੇ ਦੇਸ਼ ਲਈ ਕਾਫ਼ੀ ਕੰਮ ਕੀਤਾ ਅਤੇ ਦੇਸ਼ ਵਿਚ ਆਪਣਾ ਸਥਾਨ ਕਾਇਮ ਕੀਤਾ।

ਮੈਂ ਲੀਡਰ ਆਫ ਦੀ ਹਾਊਸ ਨੇ ਜਿਹੜਾ ਮਤਾ ਇਨ੍ਹਾਂ ਮਹਾਨ ਵਿਅਕਤੀਆਂ ਦੀ ਮੌਤ ਦੇ ਸਬੰਧ ਵਿਚ ਇਸ ਹਾਊਸ ਵਿਚ ਪੇਸ਼ ਕੀਤਾ ਹੈ ਮੈਂ ਅਤੇ ਮੇਰੀ ਪਾਰਟੀ ਇਸ ਨਾਲ ਆਪਣੀ ਸਹਿਮਤੀ ਪਰਗਟ ਕਰਦੀ ਹੈ ਅਤੇ ਵਾਹਿਗੁਰੂ ਪਰਮਾਤਮਾ ਅਗੇ ਅਰਦਾਸ ਕਰਦਾ ਹਾਂ ਕਿ ਇਨ੍ਹਾਂ ਵਿਛੜੀਆਂ ਰੂਹਾਂ ਨੂੰ ਸ਼ਾਂਤੀ ਪਰਦਾਨ ਕਰੇ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** (ਗੜ੍ਹਸ਼ੰਕਰ) : ਸਤਿਕਾਰ ਯੋਗ ਸਪੀਕਰ ਸਾਹਿਬ, ਮੈਂ ਆਪਣੇ ਆਪ ਨੂੰ ਅਤੇ ਆਪਣੀ ਪਾਰਟੀ ਦੇ ਬਾਕੀ ਸਾਥੀਆਂ ਵਲੋਂ ਜੋ ਸ਼ੋਕ ਦਾ ਮਤਾ ਗਿਆਨੀ ਜੀ ਨੇ ਹਾਊਸ ਦੇ ਸਾਹਮਣੇ ਪੇਸ਼ ਕੀਤਾ ਹੈ ਸ਼ਰੀਕ ਕਰਦਾ ਹਾਂ। ਮੈਂ ਸਮਝਦਾ ਹਾਂ ਕਿ ਇਸ ਥੋੜ੍ਹੇ ਜਿਹੇ ਸਮੇਂ ਵਿਚ ਚਾਰ ਪੰਜ ਮਹੀਨਿਆਂ ਵਿਚ ਐਨੀ ਵਡੀ ਘਾਟ ਇਨ੍ਹਾਂ ਵਿਅਕਤੀਆਂ ਦੀ ਮੌਤ ਕਾਰਣ ਪਈ ਹੈ ਇਹ ਅੱਗੇ ਕਦੇ ਨਹੀਂ ਪਈ। ਇਨ੍ਹਾਂ ਪੰਜ ਮਹੀਨਿਆਂ ਵਿਚ ਬੜੀਆਂ ਉਘੀਆਂ ਸ਼ਖ਼ਸੀਅਤਾਂ ਸਾਥੋਂ ਵਿਛੜ ਗਈਆਂ ਹਨ।

ਸ੍ਰੀ ਗਿਆਨ ਚੰਦ ਜੀ ਖਰਬੰਦਾ ਇਸ ਹਾਊਸ ਦੇ ਮੈਂਬਰ ਅਤੇ ਮਨਿਸਟਰ ਸਨ। ਕੋਈ ਵੀ ਆਦਮੀ ਇਨ੍ਹਾਂ ਦੀ ਸ਼ਰਾਫ਼ਤ, ਹਲੀਮੀ ਅਤੇ ਮਿੱਠਾਪਨ ਤੋਂ ਪ੍ਰਭਾਵਿਤ ਹੋਏ ਬਿਨਾਂ ਰਹੀਂ ਸੀ ਰਹਿ ਸਕਦਾ। ਇਨ੍ਹਾਂ ਦੀ ਸ਼ਖ਼ਸੀਅਤ ਵਿਚ ਭੋਰੇ ਜਿੰਨਾਂ ਵੀ ਫਰਕ ਨਹੀਂ ਆਇਆ ਮਨਿਸਟਰ ਤੋਂ ਪਹਿਲਾਂ ਅਤੇ ਮਨਿਸਟਰ ਬਣਨ ਤੋਂ ਬਾਅਦ ਵਿਚ। ਇਹ ਕੁਝ ਸਮਾਂ ਹੁਸ਼ਿਆਰਪੁਰ ਦੀ ਗਰੀਵੈਂਸ ਕਮੇਟੀ ਨਾਲ ਸਬੰਧਤ ਰਹੇ ਅਤੇ ਹਰ ਇਕ ਦੀਆਂ ਮੁਸ਼ਕਲਾਂ ਨੂੰ ਬੜੇ ਧਿਆਨ ਨਾਲ ਸੁਣਦੇ ਅਤੇ ਉਨ੍ਹਾਂ ਨੂੰ ਦੂਰ ਕਰਨ ਵਿਚ ਸਹਾਈ ਹੁੰਦੇ। ਇਨ੍ਹਾਂ ਨੇ ਆਪਣੀ ਸਾਰੀ ਉਮਰ ਦੇਸ਼ ਭਗਤੀ ਵਿਚ ਲਗਾਈ ਅਤੇ ਇਨ੍ਹਾਂ ਦੇ ਜੀਵਨ ਤੋਂ ਹਰ ਭਾਰਤੀ ਸਿਖਿਆ ਲੈ ਸਕਦਾ ਹੈ। ਅਤੇ ਇਨ੍ਹਾਂ ਤੇ ਕਿਸੇ ਪਾਸਿਉਂ ਵੀ ਉਂਗਲੀ ਨਹੀਂ ਸੀ

[ਕਾਮਰੇਡ ਦਰਸ਼ਨ ਸਿੰਘ ਕਨੇਡੀਅਨ]

ਉਠੀਂ ਅਤੇ ਇਹ ਕੋਈ ਸੌਖਾ ਪੈਂਡਾ ਨਹੀਂ ਸੀ ਜਿਹੜਾ ਇਨ੍ਹਾਂ ਲੰਘਿਆ ਸੀ। ਇਨ੍ਹਾਂ ਦੀ ਮੌਤ ਨਾਲ ਪੰਜਾਬ ਨੂੰ ਬੜਾ ਵੱਡਾ ਘਾਟਾ ਪਿਆ ਹੈ।

ਸ੍ਰੀ ਕੁਮਾਰ ਮੰਗਲਮ ਜੀ ਵਲਾਇਤ ਵਿਚ ਹੀ ਸਨ ਵਿਦਿਆਰਥੀ ਅਵਸਥਾ ਵਿਚ ਜਦ ਉਨ੍ਹਾਂ ਰਾਜ ਨੀਤੀ ਵਿਚ ਕਦਮ ਰਖਿਆ। ਇਨ੍ਹਾਂ ਨੇ ਦੇਸ਼ ਦੀ ਜੰਗੇ ਆਜ਼ਾਦੀ ਵਿਚ ਉਘਾ ਹਿੱਸਾ ਪਾਇਆ ਹੈ। ਇਹ ਉਚ ਕੋਟੀ ਦੇ ਵਿਚਾਰਵਾਨ ਅਤੇ ਆਪਣੇ ਵਿਚਾਰਾਂ ਵਿਚ ਪਰਸਪਕ ਸਨ ਅਤੇ ਸੋਸ਼ਲਿਸਟ ਮਾਰਕਸਵਾਦ ਦੇ ਅਨੁਆਈ ਸਨ। ਇਹ ਡਾਕਟਰ ਸੁਬਰਾਇਨ ਦੇ ਖਾਂਦੇ ਪੀਂਦੇ ਪਰਿਵਾਰ ਵਿਚੋਂ ਸਨ ਜਿਹੜੇ ਕਿ ਸਾਰੀ ਉਮਰ ਕਾਂਗਰਸ ਵਿਚ ਰਹੇ ਪਰ ਇਸ ਗੱਲ ਦੇ ਬਾਵਜੂਦ ਇਹ ਕਮਿਊਨਿਸਟ ਪਾਰਟੀ ਵਿਚ ਰਹੇ ਇਹ ਨਿਊ ਏਜ ਦੇ ਐਡੀਟਰ ਵੀ ਰਹੇ ਜਦ ਕਮਿਊਨਿਸਟ ਪਾਰਟੀ ਦੇ ਵੇਜ 30 ਰੁਪਏ ਸੀ ਤਾਂ ਇਨ੍ਹਾਂ ਨੇ ਸਾਦਾ ਜੀਵਨ ਬਤੀਤ ਕੀਤਾ। ਇਹ ਦੁਬਾਰਾ ਕਾਂਗਰਸ ਵਿਚ ਆਏ ਤਾਂ ਇਥੇ ਵੀ ਇਹ ਜਮਹੂਰੀ ਸਮਾਜਵਾਦ ਦੇ ਹਾਮੀ ਅਤੇ ਤਰੱਕੀ ਪਸੰਦ ਸਨ। ਅਤੇ ਇਨ੍ਹਾਂ ਨੂੰ ਬਲ ਦੇਣਾ ਨਾ ਛੱਡਿਆ। ਜੱਜਾਂ ਦੀ ਨਿਯੁਕਤੀ ਸਮੇਂ ਵੀ ਇਨ੍ਹਾਂ ਨੇ ਬੜੀ ਸਫਾਈ ਨਾਲ ਆਪਣੀ ਦਲੀਲ ਪੇਸ਼ ਕੀਤੀ ਜਿਹੜੀ ਕਿ ਇਕ ਕਲਾਸਕ ਬਣ ਗਈ ਹੈ। ਇਨ੍ਹਾਂ ਦੀ ਲਿਆਕਤ ਤੋਂ ਕੋਈ ਵੀ ਪਰਭਾਵਿਤ ਹੋਏ ਬਿਨਾ ਨਹੀਂ ਸੀ ਰਹਿ ਸਕਦਾ।

ਉਨ੍ਹਾਂ ਨੇ ਪਬਲਿਕ ਸੈਕਟਰ ਦੇ ਵਿਚ ਇਕ ਖਾਸ ਨਵੀਨਤਾ ਅਪਣਾ ਉਚੇਚਾ ਧਿਆਨ ਦੇ ਕੇ ਲਿਆਂਦੀ। ਇਸ ਦੇ ਅੰਦਰ ਐਫੀਸ਼ੀਐਂਸੀ ਲਿਆਉਣ ਦਾ ਯਤਨ ਕੀਤਾ। ਕੋਲ-ਕਾਰਪੋਰੇਸ਼ਨ ਬਣਾ ਕੇ ਉਨ੍ਹਾਂ ਨੇ ਇਕ ਤਕੜਾ ਕੰਮ ਕੀਤਾ। ਉਨ੍ਹਾਂ ਨੂੰ ਗਰੀਬ ਜਨਤਾ ਦਾ ਭਲਾ ਕਰਨ ਵਿਚ ਇਕ ਖਾਸ ਦਿਲਚਸਪੀ ਸੀ। ਉਹ ਲੋਕ ਜਿਹੜੇ ਕੋਲ ਮਾਈਨਜ਼ ਦੇ ਵਿਚ ਸਾਰੀ ਦਿਹਾੜੀ ਕੰਮ ਕਰਕੇ ਰੁਪਿਆ ਡੇਢ ਰੁਪਿਆ ਕਮਾਉਂਦੇ ਸੀ. ਉਨ੍ਹਾਂ ਨੇ ਇਸ ਤਰ੍ਹਾਂ ਦੀਆਂ ਤਜਵੀਜ਼ਾਂ ਰੱਖੀਆਂ ਕਿ ਉਨ੍ਹਾਂ ਨੂੰ ਰੋਟੀ ਕਪੜਾ ਮਿਲਣ ਲੱਗ ਜਾਵੇ। ਇਸ ਤਰ੍ਹਾਂ ਨਾਲ ਹਜ਼ਾਰਾਂ ਮਜ਼ਦੂਰਾਂ ਦਾ ਭਲਾ ਹੋਇਆ। ਉਨ੍ਹਾਂ ਨੇ ਗਰੀਬਾਂ ਦੀਆਂ ਤਕਲੀਫਾਂ ਪਰਸਨਲੀ ਮਿਲ ਕੇ ਦੂਰ ਕੀਤੀਆਂ ਭਾਵੇਂ ਉਨ੍ਹਾਂ ਦੇ ਅਫਸਰ ਸ਼ਾਹੀ ਉਨ੍ਹਾਂ ਨੂੰ ਰੋਕਦੇ ਰਹੇ ਕਿ ਤੁਸੀਂ ਜੇ ਇਨ੍ਹਾਂ ਲੋਕਾਂ ਦੇ ਵਿਚ ਜਾਉਗੇ ਤਾਂ ਨੁਕਸਾਨ ਉਠਾਉਗੇ। ਪਰ ਉਨ੍ਹਾਂ ਨੇ ਇਕ ਨਾ ਮੰਨੀ ਅਤੇ ਆਮ ਜਨਤਾ ਦੇ ਖ਼ੁਦ ਜਾਕੇ ਵਿਚਾਰ ਸੁਣੇ, ਉਨ੍ਹਾਂ ਲੋਕਾਂ ਦੀਆਂ ਤਕਲੀਫਾਂ ਨੂੰ ਸਹੀ ਕਰਨ ਦਾ ਯਤਨ ਕੀਤਾ। ਮੈਂ ਸਮਝਦਾ ਹਾਂ ਸ੍ਰੀ ਮੋਹਨ ਕੁਮਾਰਾਮੰਗਲਮ ਦਾ ਰਾਜਸੀ ਜੀਵਨ ਇਕ ਮੁਲਕ ਲਈ ਅਜੂਬਾ ਸੀ ਜਿਸ ਦੀ ਬੜੀ ਭਾਰੀ ਘਾਟ ਇਸ ਮੁਲਕ ਦੇ ਵਿਚ ਮਹਿਸੂਸ ਕੀਤੀ ਜਾ ਰਹੀ ਹੈ। ਉਹ ਇਕ ਬਹੁਤ ਅੱਛੀ ਸ਼ਖਸੀਅਤ ਸਨ ਅਤੇ ਇਸ ਮੁਲਕ ਦੇ ਆਗੂ ਸਨ।

ਇਕ ਹੋਰ ਮਹਾਨ ਸ਼ਖ਼ਸੀਅਤ ਜਿਹੜੀ ਇਨ੍ਹਾਂ ਪਿਛਲੇ ਦਿਨਾਂ ਦੇ ਵਿਚ ਸਾਥੋਂ ਨਿਖੜੀ ਉਹ ਸਨ ਸਰਦਾਰ ਗੁਰਨਾਮ ਸਿੰਘ। ਭਾਵੇਂ ਉਨ੍ਹਾਂ ਦੇ ਵਿਚਾਰਾਂ ਨਾਲ ਕੋਈ ਇਤਫਾਕ ਕਰਦਾ ਸੀ ਜਾਂ ਨਹੀਂ, ਪਰ ਉਨ੍ਹਾਂ ਦੇ ਪੰਜਾਬ ਦੀ ਬਾਗ ਡੋਰ, ਬਤੌਰ ਮੁੱਖ ਮੰਤਰੀ ਦੇ 8 ਮਹੀਨੇ ਦੇ ਅਰਸੇ ਸੰਭਾਲਣ ਸਮੇਂ ਇਕ ਆਮ ਅਤੇ ਸਾਧਾਰਨ ਆਦਮੀ ਵੀ ਨੇੜੇ ਤੋਂ ਨੇੜੇ ਸੀ। ਉਸ ਅਰਸੇ ਨੂੰ ਪੰਜਾਬ ਦੇ ਰਾਜਸੀ ਕਾਂਡ ਵਿਚ ਅੱਜ ਤਾਈਂ ਯਾਦ ਕੀਤਾ ਜਾਂਦਾ ਹੈ। ਜਿਤਨਾ ਚਿਰ ਉਹ ਪੰਜਾਬ ਦੇ ਵਿਚ ਰਾਜ ਕਰਦੇ ਰਹੇ ਕੋਈ ਉਨ੍ਹਾਂ

ਦੇ ਕੀਤੇ ਕੰਮ ਤੇ ਉਂਗਲ ਤੱਕ ਨਹੀਂ ਉਠਾ ਸਕਦਾ। ਉਨ੍ਹਾਂ ਦਾ ਸਦੀਵੀ ਵਿਛੋੜਾ ਸਾਡੇ ਲਈ ਬਹੁਤ ਦੁਖਦਾਇਕ ਹੈ।

ਇਸ ਦੇ ਨਾਲ ਹੀ ਮੈਂ ਅਰਜ਼ ਕਰ ਦੇਵਾਂ ਕਿ ਕਾਮਰੇਡ ਸਤੀਸ਼ ਲੂੰਬਾ ਜਿਹੜੇ ਕਿ ਮਜ਼ਦੂਰਾਂ ਦੇ ਲੀਡਰ ਸਨ, ਉਹ ਪੰਜਾਬੀ ਸਨ ਅਤੇ ਲਾਹੌਰ ਦੇ ਜੰਮ ਪਲ ਸਨ। ਉਹ ਜਾਲੰਧਰ ਤੋਂ ਇਕ ਸੌਂਧੀਆਂ ਦੇ ਘਰਾਨੇ ਵਿਚੋਂ ਸਨ। ਉਹ ਚਾਹੁੰਦੇ ਤਾਂ ਕੋਈ ਵੀ ਵੱਡੀ ਤੋਂ ਵੱਡੀ ਪਦਵੀ ਹਾਸਲ ਕਰ ਸਕਦੇ ਸਨ ਪਰ ਉਨ੍ਹਾਂ ਨੇ ਆਪਣਾ ਜੀਵਨ ਜਨਤਾ ਦੇ ਸੁਧਾਰ ਤੇ ਹੀ ਲਾਇਆ। ਉਨ੍ਹਾਂ ਨੇ 1947 ਤੋਂ ਬਾਦ ਆਪਣਾ ਜੀਵਨ ਇਕ ਜਨਤਕ ਅਤੇ ਮਜ਼ਦੂਰ ਸੇਵਕ ਦੇ ਤੌਰ ਤੇ ਬਤੀਤ ਕੀਤਾ। ਉਹ ਆਪਣੇ ਪਿੱਛੇ ਪਿੱਠੂ ਅਤੇ ਇਕ ਤਾਮ-ਚੀਨੀ ਦਾ ਪਿਆਲਾ ਰਖਦੇ ਸਨ, ਜਨ ਸਾਧਾਰਨ ਦੀ ਪਿੰਡ ਪਿੰਡ ਫਿਰ ਕੇ ਸੇਵਾ ਕਰਦੇ ਸਨ, ਰਾਤੋਂ ਰਾਤ ਸਫ਼ਰ ਕਰਦੇ ਅਤੇ ਦਿਨੇ ਮਜ਼ਦੂਰਾਂ ਦੀ ਸੇਵਾ ਕਰਦੇ, ਕਦੇ ਪਠਾਨਕੋਟ ਕਦੇ ਲੁਧਿਆਣੇ ਕਦੇ ਗੁੜਗਾਉਂ ਅਤੇ ਕਦੇ ਕਿਤੇ ਦਿਨੇ ਨਜ਼ਰ ਆਉਂਦੇ ਅਤੇ ਰਾਤ ਨੂੰ ਗੱਡੀ ਵਿਚ ਸਵਾਰ ਹੋ ਜਾਂਦੇ। ਇਹ ਵੀ ਜਿਹੜਾ ਪਿਛਲੇ ਦਿਨੀਂ ਹਵਾਈ ਹਾਦਸਾ ਹੋਇਆ ਉਸ ਅਚਾਨਕ ਹਾਦਸੇ ਦੇ ਸ਼ਿਕਾਰ ਹੋ ਗਏ। ਉਨ੍ਹਾਂ ਦੀ ਇਸ ਬੇਵਕਤ ਮੌਤ ਨਾਲ ਸਾਰੇ ਹਿੰਦੁਸਤਾਨ ਦੀ ਮਜ਼ਦੂਰ ਲਹਿਰ ਨੂੰ, ਜਨ ਜਮਹੂਰੀ ਲਹਿਰ ਨੂੰ ਬੜਾ ਭਾਰੀ ਘਾਟਾ ਪਿਆ ਹੈ।

ਸਾਨੂੰ ਇਸ ਦੇ ਨਾਲ ਹੀ ਸਜਾਦ ਜ਼ਹੀਰ ਦੀ ਮੌਤ ਦਾ ਬੜਾ ਸਦਮਾ ਹੋਇਆ ਹੈ। ਉਹ ਇਕ ਉਘੇ ਲਿਖਾਰੀ ਸਨ, ਉਨ੍ਹਾਂ ਦੀ ਕਲਾਮ ਵਿਚ ਇਕ ਖਾਸ ਕਿਸਮ ਦਾ ਸੋਜ਼ ਹੁੰਦਾ ਸੀ। ਉਨ੍ਹਾਂ ਦੇ ਭਰਾ ਅਲੀ-ਜ਼ਹੀਰ ਇਕ ਮਨਿਸਟਰ ਸਨ, ਉਹ ਵੀ ਦੇਸ਼ ਭਗਤ ਅਤੇ ਪ੍ਰਗਤੀ-ਸ਼ੀਲ ਲਿਖਾਰੀ ਸਨ। ਉਹ ਇਕ ਪ੍ਰੋਗ੍ਰੈਸਿਵ ਲਿਖਾਰੀ ਸਨ ਜਿਥੇ ਉਹ ਇਕ ਰਾਈਟਰ ਸਨ, ਪੋਇਟ ਸਨ, ਇਕ ਭਾਰੀ ਕਰਿਟਿਕ ਵੀ ਸਨ। "ਲੰਦਨ ਕੀ ਏਕ ਰਾਤ", "ਰੋਸ਼ਨੀ" ਉਨ੍ਹਾਂ ਦੀਆਂ ਚੰਦ ਖਾਸ ਸਾਹਿਤਕ ਦੇਣ ਦੀਆਂ ਕਿਤਾਬਾਂ ਹਨ। ਉਨ੍ਹਾਂ ਦੀ ਮੌਤ ਬੜੀ ਦੂਰ ਅਲਮ-ਅਕਰਾ ਵਿਚ ਹਈ, ਉਹ ਸਾਡੇ ਬੜੇ ਨੇੜੇ ਸਨ, ਉਨ੍ਹਾਂ ਨੇ ਸਾਹਿਤ ਨੂੰ ਬੜੇ ਪੁਰਾਣੇ ਮੋੜ ਤੋਂ ਲਿਆਕੇ ਨਵੀਨਤਾ ਲਿਆਂਦੀ, ਇਕ ਨਵੇਂ ਥਾਉਂ ਲਿਆਕੇ ਖੜ੍ਹਾ ਕੀਤਾ। ਉਨ੍ਹਾਂ ਦੀ ਮੌਤ ਪੰਜਾਬੀਆਂ ਲਈ ਅਤੀ ਦੁਖਦਾਇਕ ਹੈ। ਉਹ ਆਪਣੀ ਚੜ੍ਹਦੀ ਉਮਰ ਵਿਚ ਹੀ ਸਾਨੂੰ ਵਿਛੋੜਾ ਦੇ ਗਏ। ਉਨ੍ਹਾਂ ਨੇ ਸਾਹਿਤ ਇਕਾਡਮੀ ਅਤੇ ਹੋਰ ਕਈ ਸੋਸਾਇਟੀਆਂ ਵਿਚੋਂ ਇਨਾਮ ਹਾਸਲ ਕੀਤੇ। ਉਨ੍ਹਾਂ ਵਲੋਂ ਲਾਈ ਸਾਹਿਤ ਬਾੜੀ ਨੂੰ ਪਰਪੈਚੂਏਟ ਕਰਨ ਵਾਸਤੇ ਸਰਕਾਰ ਨੂੰ ਪੂਰਾ ਧਿਆਨ ਦੇਣਾ ਚਾਹੀਦਾ ਹੈ।

ਸਰਦਾਰ ਜਰਨੈਲ ਸਿੰਘ ਜੀ ਵੀ ਹਿੰਦੁਸਤਾਨ ਦੇ ਇਕ ਭਾਰੀ ਸਪੋਰਟਸਮੈਨ ਸਨ, ਜਿਹੜੇ ਸਾਨੂੰ ਸਦੀਵੀ ਵਿਛੋੜਾ ਦੇ ਗਏ। ਉਹ ਮੇਰੇ ਆਪਣੇ ਹਲਕੇ ਵਿਚੋਂ ਪਿੰਡ ਕਾਲਿਆਂਵਾਲੀ-ਭਗਤਾਂ ਦੇ ਸਨ, ਉਨ੍ਹਾਂ ਨੇ ਖੇਡਾਂ ਦੇ ਮੈਦਾਨ ਵਿਚ ਹਿੰਦੁਸਤਾਨ ਨੂੰ ਇਕ ਨਵੀਂ ਥਾਂ ਤੇ ਲਿਆਂਦਾ। ਅੱਜ ਅਨੇਕਾਂ ਨੌਜਵਾਨਾਂ ਵਲੋਂ ਉਨ੍ਹਾਂ ਦੀ ਪਾਈ ਪ੍ਰਥਾ ਅਤੇ ਲੀਹ ਤੇ ਚਲਣ ਦਾ ਯਤਨ ਕੀਤਾ ਜਾ ਰਿਹਾ ਹੈ। ਪਿਛਲੇ ਦਿਨ ਆਈ.ਪੀ.ਐਮ. ਸਾਹਿਬ ਵੀ ਉਨ੍ਹਾਂ ਨੂੰ ਸ਼ਰਧਾਂਜਲੀ ਦੇਣ ਗਏ ਸੀ। ਮੈਂ ਉਨ੍ਹਾਂ ਨੂੰ ਕਹਾਂਗਾ ਕਿ ਜੇ ਸੱਚੀਂ ਸ਼ਰਧਾਂਜਲੀ ਦੇਣੀ ਹੈ ਤਾਂ ਇਹੋ ਹੈ ਕਿ ਉਨ੍ਹਾਂ ਵੱਲੋਂ ਚਲਾਈ ਗਈ ਖੇਡਾਂ ਦੀ ਨਵੀਂ ਪਰੰਪਰਾ ਨੂੰ ਪੂਰੀ ਤਰ੍ਹਾਂ ਨਿਭਾਇਆ ਜਾਵੇ, ਉਨ੍ਹਾਂ ਦੇ ਨਾਉਂ ਤੇ ਖੇਡ ਸੰਸਥਾਵਾਂ ਪਿੰਡ ਪਿੰਡ ਖੋਲ੍ਹੀਆਂ ਜਾਣ।

[ਕਾਮਰੇਡ ਦਰਸ਼ਨ ਸਿੰਘ ਕਨੇਡੀਅਨ]

ਸਰਦਾਰ ਦਲੀਪ ਸਿੰਘ ਜੀ ਸੌਂਧ ਇਕ ਸੋਸ਼ਲ ਜੀਵਨ ਅਤੇ ਅਮਰੀਕਾ ਵਿਚ ਜਾਕੇ ਉਚ ਪਦਵੀ ਪ੍ਰਾਪਤ ਕਰਨ ਵਾਲੇ ਸੱਜਣ ਸਨ ਜਿਹੜੇ ਪਿਛਲੇ ਦਿਨੀਂ ਸਾਨੂੰ ਵਿਛੋੜਾ ਦੇ ਗਏ ਸੀ। ਭਾਵੇਂ ਕਲਰ ਬਾਰ ਅਮਰੀਕਾ ਵਿਚ ਸਾਡੇ ਲੋਕਾਂ ਲਈ ਤਰੱਕੀ ਕਰਨ ਵਾਸਤੇ ਇਕ ਖਾਸ ਰੁਕਾਵਟ ਹੈ ਪਰ ਫੇਰ ਵੀ 20—25 ਸਾਲ ਵਿਚ ਉਨ੍ਹਾਂ ਇਤਨੀ ਉਚੀ ਪੱਦਵੀ ਪ੍ਰਾਪਤ ਕੀਤੀ। ਇਸ ਤਰੀਕੇ ਨਾਲ ਉਨ੍ਹਾਂ ਨੇ ਸਾਡੇ ਦੇਸ਼ ਦਾ ਨਾਉਂ ਬਹੁਤ ਉਚਾ ਕੀਤਾ ਹੈ ਅਸੀਂ ਉਨ੍ਹਾਂ ਦੇ ਅਕਾਲ ਚਲਾਣੇ ਤੇ ਬਹੁਤ ਹੀ ਦੁਖ ਮਹਿਸੂਸ ਕਰਦੇ ਹਾਂ।

ਇਸੇ ਤਰ੍ਹਾਂ ਚਵਾਨ ਸਾਹਿਬ ਅਤੇ ਬੰਦੋਦਕਰ ਜੀ ਦੀ ਬੇਵਕਤੀ ਮੌਤ ਦਾ ਸਾਨੂੰ ਬੇਹੱਦ ਸਦਮਾ ਹੈ। ਦੋਨੋਂ ਇਕ ਬੜੇ ਨੀਤੀਵਾਨ ਅਤੇ ਦੇਸ਼ ਭਗਤ ਸਨ। ਉਨ੍ਹਾਂ ਦੀ ਦੁਖ ਭਰੀ ਮੌਤ ਤੇ ਸਾਨੂੰ ਬੜਾ ਸਦਮਾ ਹੈ।

ਇਨ੍ਹਾਂ ਸਾਰੇ ਸੱਜਣਾਂ ਦੀ ਮੌਤ ਤੇ ਮੈਂ ਵੀ ਆਪਣੇ ਵਲੋਂ ਅਤੇ ਆਪਣੀ ਪਾਰਟੀ ਵਲੋਂ ਗਿਆਨੀ ਜੀ ਦੇ ਲਫਜ਼ਾਂ ਨਾਲ, ਜੋ ਇਕ ਸ਼ੋਕ ਮਤੇ ਵਿਚ ਦਿੱਤੇ ਗਏ ਹਨ, ਸ਼ਾਮਲ ਕਰਦਾ ਹਾਂ ਅਤੇ ਇਸ ਮਤੇ ਦਾ ਸਮਰਥਨ ਕਰਦਾ ਹਾਂ।

**ਮਾਸਟਰ ਚੰਦ ਸਿੰਘ** (ਸ਼ੇਰਪੁਰ ਐਸ.ਸੀ.) : ਸਪੀਕਰ ਸਾਹਿਬ, ਚੀਫ ਮਨਿਸਟਰ ਸਾਹਿਬ ਨੇ ਜਿਹੜਾ ਸ਼ੋਕ ਪ੍ਰਸਤਾਵ ਰੱਖਿਆ ਹੈ ਮੈਂ ਵੀ ਉਹਦੇ ਵਿਚ ਸ਼ਰੀਕ ਹੁੰਦਾ ਹਾਂ। ਇਹ ਸਾਰਿਆਂ ਹੀ ਮਹਾਨ ਸ਼ਖਸੀਅਤਾਂ ਸਨ ਜਿਹੜੀਆਂ ਸਾਡੇ ਤੋਂ ਜੁਦਾ ਹੋ ਗਈਆਂ ਹਨ। ਉਨ੍ਹਾਂ ਦੀ ਹਰ ਸਮੇਂ ਦੀ ਲੋੜ ਅੱਜ ਸਾਡੇ ਲਈ ਬੜੀ ਘਾਟ ਮਹਿਸੂਸ ਹੋ ਰਹੀ ਹੈ। ਇਨ੍ਹਾਂ ਵਿਚ ਮਹਾਨ ਸਿਆਸਤਦਾਨ, ਸਪੋਰਟਸਮੈਨ, ਕਵੀ ਜਨ ਅਤੇ ਟਰੇਡ-ਯੂਨੀਅਨਿਸਟ ਅਤੇ ਮਜ਼ਦੂਰ ਨੇਤਾ ਸਨ, ਜਿਹੜੇ ਸਾਡੇ ਤੋਂ ਵਿਛੜ ਕੇ ਇਸ ਸੰਸਾਰ ਵਿਚੋਂ ਚਲੇ ਗਏ। ਉਨ੍ਹਾਂ ਦੇ ਵਿਛੋੜੇ ਨਾਲ ਸਾਨੂੰ ਸਾਰਿਆਂ ਨੂੰ ਬਹੁਤ ਘਾਟਾ ਪਿਆ ਹੈ। ਮੈਂ ਇਨ੍ਹਾਂ ਵਿਛੜ ਗਏ ਮਹਾਨ ਵਿਅਕਤੀਆਂ ਨੂੰ ਆਪਣੇ ਵਲੋਂ ਅਤੇ ਆਪਣੀ ਪਾਰਟੀ ਵਲੋਂ ਸ਼ਰਧਾਂਜਲੀ ਭੇਂਟ ਕਰਦਾ ਹਾਂ।

**ਸ਼੍ਰੀ ਕਾਰਜਕਾਰੀ ਸਪੀਕਰ** (ਸਰਦਾਰ ਪ੍ਰੇਮ ਸਿੰਘ ਪ੍ਰੇਮ) : ਇਹ ਜੋ ਹਾਊਸ ਦੇ ਲੀਡਰ ਅਤੇ ਹੋਰ ਪਾਰਟੀਆਂ ਦੇ ਲੀਡਰ ਸਾਹਿਬਾਨ ਵਲੋਂ ਜੋ ਜਜ਼ਬਾਤ ਦਾ ਪ੍ਰਗਟਾਵਾ ਸਾਡੇ ਕੋਲੋਂ ਵਿਛੜ ਗਈਆਂ ਹਸਤੀਆਂ ਜਿਵੇਂ ਕਿ ਸ਼੍ਰੀ ਮੋਹਣ ਕੁਮਾਰਾਮੰਗਲਮ, ਸਰਦਾਰ ਗੁਰਨਾਮ ਸਿੰਘ ਜੀ, ਸ਼੍ਰੀ ਗਿਆਨ ਚੰਦ ਖਰਬੰਦਾ ਜੀ, ਸ਼ਿਵ ਕੁਮਾਰ ਬਟਾਲਵੀ, ਸ਼੍ਰੀ ਚਵਾਨ, ਸ਼੍ਰੀ ਗੁਰੂ ਗਵਾਲਕਰ, ਕਾਮਰੇਡ ਸਤੀਸ਼ ਲੂੰਬਾ, ਸ਼੍ਰੀ ਸਜ਼ਾਦ ਜ਼ਹੀਰ ਬਾਰੇ ਕੀਤਾ ਗਿਆ ਹੈ ਮੈਂ ਆਪਣੇ ਆਪ ਨੂੰ ਉਨ੍ਹਾਂ ਨਾਲ ਸ਼ਾਮਲ ਕਰਦਾ ਹਾਂ।

ਸ਼੍ਰੀ ਗਿਆਨ ਚੰਦ ਜੀ ਖਰਬੰਦਾ ਸਾਡੀ ਮੌਜੂਦਾ ਸਰਕਾਰ ਵਿਚ ਇਕ ਪੁਰਾਣੇ ਫਰੀਡਮ ਫਾਈਟਰ ਸਨ। ਜਿਸ ਤਰ੍ਹਾਂ ਦੂਜੇ ਲੀਡਰ ਸਾਹਿਬਾਨ ਨੇ ਦੱਸਿਆ ਹੈ, ਉਨ੍ਹਾਂ ਦੀ ਈਮਾਨਦਾਰੀ, ਉਨ੍ਹਾਂ ਦੀ ਹਲੀਮੀ, ਉਨ੍ਹਾਂ ਦਾ ਵਰਤਾਵ ਇਕ ਨਮੂਨਾ ਸੀ। ਉਨ੍ਹਾਂ ਦੇ ਨਾਲ ਨਾਲ ਸਿਰਫ ਪੰਜਾਬ ਨੂੰ ਹੀ ਨਹੀਂ ਬਲਕਿ ਮੈਂ ਸਮਝਦਾ ਹਾਂ ਕਿ ਸਾਰੇ ਮੁਲਕ ਵਾਸਤੇ ਇਕ ਨਾ ਪੂਰਾ ਹੋਣ ਵਾਲਾ ਘਾਟਾ ਹੈ।

ਸ੍ਰੀ ਮੋਹਨ ਕੁਮਾਰਮ ਗਲਮ ਸਾਡੇ ਦੇਸ਼ ਦੇ ਇਕ ਰਾਈਜ਼ਿੰਗ ਸਟਾਰ ਸਨ, ਇਕ ਚਮਕਦੇ ਸਿਤਾਰੇ ਸਨ। ਇਕ ਰਾਈਜ਼ਿੰਗ ਸਟਾਰ ਵਾਂਗ ਹੀ ਅੱਗੇ ਆ ਰਹੇ ਸਨ। ਸਾਡੇ ਮੁਲਕ ਵਿਚ ਸੋਸ਼ਲਿਜ਼ਮ ਲਿਆਉਣ ਲਈ ਜੋ ਵੀ ਰੈਡੀਕਲ ਚੇਂਜਿਜ਼ ਹੋਈਆਂ ਉਨ੍ਹਾਂ ਨੂੰ ਲਿਆਉਣ ਵਿਚ ਉਹ ਸਹਾਇਕ ਸਨ। ਭਾਵੇਂ ਉਹ ਇਕ ਬਹੁਤ ਵੱਡੇ ਘਰਾਣੇ ਦੇ ਨਾਲ ਸਬੰਧ ਰਖਦੇ ਸਨ ਪਰ ਫਿਰ ਵੀ ਉਹ ਗਰੀਬਾਂ ਔਰ ਮਜ਼ਦੂਰਾਂ ਦੇ ਹਮਦਰਦ ਸਨ ਅਤੇ ਸਾਰੀ ਉਮਰ ਉਨ੍ਹਾਂ ਨੇ ਇਹ ਹਮਦਰਦੀ ਨਿਭਾਈ। ਉਨਾਂ ਦੀ ਮੌਤ ਦੇ ਨਾਲ ਵੀ ਸਾਰੇ ਮੁਲਕ ਨੂੰ ਬਹੁਤ ਵੱਡਾ ਘਾਟਾ ਪਿਆ ਹੈ।

ਸਰਦਾਰ ਗੁਰਨਾਮ ਸਿੰਘ ਜੀ ਪਹਿਲਾਂ ਜੱਜ ਸਨ। ਜਦੋਂ ਉਥੋਂ ਰਿਟਾਇਰ ਹੋਏ ਤਾਂ ਪਾਲਿਟਿਕਸ ਵਿਚ ਆ ਗਏ। ਦੋ ਵਾਰ ਪੰਜਾਬ ਦੇ ਚੀਫ ਮਨਿਸਟਰ ਬਣੇ। ਜਦੋਂ ਉਨ੍ਹਾਂ ਨੇ ਅਕਾਲ ਚਲਾਣਾ ਕੀਤਾ ਤਾਂ ਉਸ ਵੇਲੇ ਉਹ ਆਸਟ੍ਰੇਲੀਆ ਵਿਚ ਦੇਸ਼ ਦੇ ਹਾਈ ਕਮਿਸ਼ਨਰ ਸਨ। ਉਨ੍ਹਾਂ ਦੇ ਜਾਣ ਨਾਲ ਵੀ ਸਾਨੂੰ ਬਹੁਤ ਘਾਟਾ ਪਿਆ ਹੈ।

ਸ੍ਰੀ ਸ਼ਿਵ ਕੁਮਾਰ ਬਟਾਲਵੀ ਇਕ ਨੌਜਵਾਨ ਸ਼ਾਇਰ ਸੀ। ਜਿਸ ਤਰ੍ਹਾਂ ਚੀਫ ਮਨਿਸਟਰ ਸਾਹਿਬ ਨੇ ਦੱਸਿਆ ਹੈ, ਉਹ ਬੜੀਆਂ ਡੂੰਘੀਆਂ ਕਵਿਤਾਵਾਂ ਲਿਖਦੇ ਸਨ। ਉਹ ਭਰ ਜਵਾਨੀ ਦੀ ਉਮਰ ਵਿਚ ਚਲਾਣਾ ਕਰ ਗਏ:

"ਮੈਂ ਭੀ ਫਾਨੀ, ਤੂੰ ਭੀ ਫਾਨੀ, ਏਕ ਕਿਆਮਤ ਹੈ,
ਮਰਗੇ ਜਵਾਨੀ ਕਹਿਰ ਹੈ।"

ਬਟਾਲਵੀ ਨੇ ਜ਼ਿੰਦਗੀ ਭਰ ਕਰੁਣਾ ਰਸ ਦੀਆਂ ਕਵਿਤਾਵਾਂ ਲਿਖੀਆਂ। ਉਨ੍ਹਾਂ ਕਵੀਆਂ, ਲਿਖਾਰੀਆਂ ਦਾ ਨਾਂ ਸਦਾ ਜੀਂਦਾ ਰਹਿੰਦਾ ਹੈ ਜੋ ਕਿ ਭੁਖ ਵਿਚ ਗੁਜ਼ਾਰਾ ਕਰਦੇ ਹਨ, ਗਰੀਬੀ ਵਿਚ ਗੁਜ਼ਾਰਾ ਕਰਦੇ ਹਨ ਪਰ ਆਪਣੇ ਆਪ ਨੂੰ ਨੀਵਾਂ ਨਹੀਂ ਹੋਣ ਦਿੰਦੇ। ਮੈਂ ਕਹਿ ਸਕਦਾ ਹਾਂ ਕਿ ਬਟਾਲਵੀ ਤੇ ਮੁਹੰਮਦ ਇਕਬਾਲ ਦਾ ਇਹ ਸ਼ਿਅਰ ਪੂਰਾ ਢੁਕਦਾ ਹੈ:

"ਐ ਸ਼ਾਇਰੇ ਲਾਹੂਤੀ ਉਸ ਰਿਜ਼ਕ ਸੇ ਮੌਤ ਅੱਛੀ,
ਜਿਸ ਰਿਜ਼ਕ ਸੇ ਆਤੀ ਹੋ ਪਰਵਾਜ਼ ਮੇਂ ਕੋਤਾਹੀ।"

ਬਟਾਲਵੀ ਨੇ ਕਦੇ ਵੀ ਮਾਇਕ ਸਹਾਇਤਾ ਲਈ ਆਪਣੀ ਕਵਿਤਾ ਨੂੰ ਨੀਵਾਂ ਨਹੀਂ ਹੋਣ ਦਿੱਤਾ ਅਤੇ ਦੁਖਾਂ ਵਿਚ ਹੀ ਗੁਜ਼ਾਰਾ ਕਰਦਾ ਰਿਹਾ। ਮੈਂ ਸਮਝਦਾ ਹਾਂ ਇਸ ਲਿਹਾਜ਼ ਨਾਲ ਉਹ ਆਪਣੀ ਛਾਪ ਛੱਡ ਗਏ ਹਨ। ਉਨ੍ਹਾਂ ਦੀ ਮੌਤ ਦੇ ਨਾਲ ਪੰਜਾਬ ਦੀ ਅਦਬੀ ਦੁਨੀਆਂ ਨੂੰ ਬਹੁਤ ਵੱਡਾ ਘਾਟਾ ਪਿਆ ਹੈ।

ਕਾਮਰੇਡ ਸਤੀਸ਼ ਕੁਮਾਰ ਲੂੰਬਾ ਔਰ ਸ੍ਰੀ ਸਜ਼ਾਦ ਜ਼ਹੀਰ ਕਮਿਊਨਿਸਟ ਪਾਰਟੀ ਦੇ ਉਘੇ ਲੀਡਰ ਸਨ। ਸ੍ਰੀ ਜ਼ਹੀਰ ਸਾਰੀ ਜ਼ਿੰਦਗੀ ਇਨਕਲਾਬੀ ਜੱਦੋ ਜਹਿਦ ਕਰਦੇ ਰਹੇ ਔਰ ਇਸ ਦੇ ਨਾਲ ਹੀ ਉਹ ਇਕ ਉਘੇ ਸ਼ਾਇਰ ਵੀ ਸਨ।

ਸ੍ਰੀ ਸਤੀਸ਼ ਲੂੰਬਾ ਪੰਜਾਬ ਦੇ ਰਹਿਣ ਵਾਲੇ ਸਨ। ਇਨ੍ਹਾਂ ਨੇ ਮਜ਼ਦੂਰਾਂ ਦੀ ਭਲਾਈ ਲਈ ਸਾਰੀ ਉਮਰ ਬੜਾ ਕੰਮ ਕੀਤਾ। ਉਨ੍ਹਾਂ ਦੇ ਜਾਣ ਨਾਲ ਵੀ ਸਾਰੇ ਮੁਲਕ ਨੂੰ ਬਹੁਤ ਵੱਡਾ ਘਾਟਾ ਪਿਆ ਹੈ।

[ਸ੍ਰੀ ਕਾਰਜਕਾਰੀ ਸਪੀਕਰ]

ਇਸ ਤਰ੍ਹਾਂ ਜਰਨੈਲ ਸਿੰਘ ਸਾਡੇ ਪੰਜਾਬ ਦਾ ਇਕ ਹੋਣਹਾਰ ਨੌਜਵਾਨ ਸੀ। ਜਿਸ ਦਾ 800 ਮੀਟਰ ਦੀ ਦੌੜ ਦਾ ਰਿਕਾਰਡ ਅਜੇ ਵੀ ਅਨ-ਬ੍ਰੋਕਨ ਹੈ। ਇਹ ਉਨ੍ਹਾਂ ਦੀ ਸ਼ਾਨਦਾਰ ਪ੍ਰਾਪਤੀ ਹੈ।

ਫਿਰ ਡਾਕਟਰ ਸੌਂਦ ਦੀ ਮੌਤ ਦਾ ਬੜਾ ਅਫਸੋਸ ਹੈ। ਮੈਨੂੰ ਉਨ੍ਹਾਂ ਨਾਲ ਮਿਲਣ ਦਾ ਇਤਫਾਕ ਵੀ ਹੋਇਆ ਹੈ। ਉਹ ਸਰਦਾਰ ਪ੍ਰਤਾਪ ਸਿੰਘ ਕੈਰੋਂ ਦੇ ਸਾਥੀ ਅਤੇ ਕਲਾਸ ਫੈਲੋ ਸਨ। ਜਦੋਂ ਉਹ ਅਮਰੀਕਾ ਵਿਚ ਪੜ੍ਹਨ ਗਏ ਸੀ। ਜਦੋਂ ਉਹ ਅਮਰੀਕੀ ਸਨੇਟ ਦੇ ਮੈਂਬਰ ਬਣਨ ਤੋਂ ਬਾਅਦ ਪੰਜਾਬ ਵਿਚ ਆਏ ਸੀ ਤਾਂ ਮੈਨੂੰ ਉਨ੍ਹਾਂ ਨਾਲ ਮਿਲਣ ਦਾ ਇਤਫਾਕ ਹੋਇਆ ਸੀ। ਇਹ ਉਨ੍ਹਾਂ ਲਈ ਕੋਈ ਘੱਟ ਮਾਨ ਵਾਲੀ ਗੱਲ ਨਹੀਂ ਸੀ ਕਿ ਉਹ ਅਮਰੀਕੀ ਸੈਨੇਟ ਦੇ ਅਤੇ ਹਾਊਸ ਆਫ ਰੀਪ੍ਰੀਜ਼ੈਂਟੇਟਿਵ ਦੇ ਮੈਂਬਰ ਬਣੇ। ਇਹ ਉਨ੍ਹਾਂ ਦੀ ਲਾਈਫ ਦੀ ਇਕ ਵੱਡੀ ਕਾਮਯਾਬੀ ਸੀ।

ਇਸੇ ਤਰ੍ਹਾਂ ਗੁਰੂ ਗੋਲਵਾਲਕਰ ਔਰ ਸ੍ਰੀ ਚਵਾਨ, ਸ੍ਰੀ ਭੈਂਡੂਕਰ ਦੀ ਮੌਤ ਤੇ ਪ੍ਰਗਟਾਏ ਗਏ ਜਜ਼ਬਾਤਾਂ ਨਾਲ ਮੈਂ ਆਪਣੇ ਆਪ ਨੂੰ ਸ਼ਾਮਲ ਕਰਦਾ ਹਾਂ। ਔਰ ਹਾਊਸ ਤੋਂ ਇਸ ਗੱਲ ਦੀ ਇਜਾਜ਼ਤ ਲੈਂਦਾ ਹਾਂ ਕਿ ਸ਼ੋਕ ਮਤੇ ਉਨ੍ਹਾਂ ਦੇ ਪਰਿਵਾਰਾਂ ਨੂੰ ਭੇਜ ਦਿੱਤੇ ਜਾਣ।

ਅਖੀਰ ਵਿਚ ਮੈਂ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਾਂਗਾ ਕਿ ਉਹ ਇਨ੍ਹਾਂ ਵਿਛੜ ਗਈਆਂ ਆਤਮਾਵਾਂ ਨੂੰ ਸ਼ਰਧਾਂਜਲੀ ਭੇਟ ਕਰਨ ਲਈ ਦੋ ਮਿੰਟ ਦਾ ਮੌਨ ਧਾਰ ਕੇ ਖੜੇ ਹੋਣ।

(ਇਸ ਸਮੇਂ ਹਾਊਸ ਦੇ ਸਾਰੇ ਮੈਂਬਰ ਦੋ ਮਿੰਟ ਲਈ ਮੌਨ ਧਾਰ ਕੇ ਖੜ੍ਹੇ ਹੋ ਗਏ)

---

## ELECTION OF THE SPEAKER

**Mr. Acting Speaker** : Now the House will proceed to elect the Speaker.

**Chief Minister** (Giani Zail Singh) : Sir I beg to move—

> That Dr. Kewal Krishan, member of the Punjab Vidhan Sabha, who is present in the Sabha do take the Chair as Speaker of the Vidhan Sabha.

**Sardar Harcharan Singh** (Ajnala) : Sir, I second the motion.

**Mr. Acting Speaker** : Motion moved —

> That Dr. Kewal Krishan, member of the Punjab Vidhan Sabha, who is present in the Sabha do take the Chair as Speaker of the Vidhan Sabha.

**Mr. Acting Speaker** : Is there any other proposal ?

(No other proposal was put forward by any other hon. Member.)

**Mr Acting Speaker** : Since no other proposal has been put forward by any other hon. Member, I declare Dr. Kewal Krishan elected as Speaker of the Assembly and I call upon him to take the Chair. (*Thumping*)

(*The Chief Minister conducted Dr. Kewal Krishan to the Chair of the Speaker.*) (*Thumping*)

**ਸਰਦਾਰ ਕਰਨੈਲ ਸਿੰਘ ਮਰੜੀ** : ਮੈਂ ਵਧਾਈ ਦਿੰਦਿਆ ਹੋਇਆਂ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਪਹਿਲਾਂ ਇਨ੍ਹਾਂ ਨੂੰ ਆਪਣੀ ਜ਼ਮੀਨ ਦੇ ਨੰਬਰ ਦਿਖਾ ਲੈਣੇ ਚਾਹੀਦੇ ਸਨ ਕਿਤੇ ਪਹਿਲੇ ਸਪੀਕਰ ਵਾਂਗ ਨਾ ਹੋਵੇ । (ਵਿਘਨ)

**ਮੁੱਖ ਮੰਤਰੀ (ਗਿਆਨੀ ਜ਼ੈਲ ਸਿੰਘ)** : ਸਨਮਾਨਯੋਗ ਸਪੀਕਰ ਸਾਹਿਬ, ਮੈਂ ਇਸ ਉੱਚੀ ਪਦਵੀ ਤੇ ਸ਼ੁਸ਼ੋਭਤ ਹੋਣ ਤੇ ਤੁਹਾਨੂੰ ਦਿਲੋਂ ਮੁਬਾਰਕਬਾਦ ਦਿੰਦਾ ਹਾਂ (ਥੰਪਿੰਗ) ਸਪੀਕਰ ਸਾਹਿਬ ਤੁਸੀਂ ਇਥੇ ਦੋ ਵਾਰੀ ਇਲੈਕਟ ਹੋ ਕੇ ਆਏ ਹੋ ਔਰ ਇਸ ਅਸੈਂਬਲੀ ਵਿਚ ਡਿਪਟੀ ਸਪੀਕਰ ਦੇ ਔਹਦੇ ਤੇ ਰਹਿਕੇ ਬੜੀ ਯੋਗਤਾ ਨਾਲ ਆਪਣੇ ਫਰਜ਼ਾਂ ਦੀ ਪਾਲਣਾ ਕੀਤੀ ਔਰ ਮੈਂਬਰਾਂ ਦੇ ਹੱਕਾਂ ਦੀ ਰਾਖੀ ਕੀਤੀ ਹੈ । ਤੁਹਾਡਾ ਜੀਵਨ ਲੋਕ ਸੇਵਾ ਅਤੇ ਦੇਸ਼ ਭਗਤੀ ਨਾਲ ਭਰਪੂਰ ਹੈ । ਤੁਸੀਂ ਐਸੇ ਇਲਾਕੇ ਨੂੰ ਰਿਪਰਜ਼ੈਂਟ ਕਰਦੇ ਹੋ ਜਿਹੜਾ ਇਲਾਕਾ ਬਹੁਤ ਪਛੜਿਆ ਹੋਇਆ ਸਮਝਿਆ ਜਾਂਦਾ ਸੀ ਅਤੇ ਹੁਣ ਤੱਕ ਵੀ ਪਛੜਿਆ ਹੋਇਆ ਹੈ । ਉਸ ਇਲਾਕੇ ਨੂੰ ਵੀ ਮੁਬਾਰਕਬਾਦ ਦਿੰਦਾ ਹਾਂ ਜਿਸ ਨੂੰ ਐਡੀ ਵੱਡੀ ਪੱਦਵੀ ਦਿੱਤੀ ਗਈ ਹੈ । ਪਹਿਲਾਂ ਐਡੀ ਵੱਡੀ ਪੱਦਵੀ ਉਸ ਇਲਾਕੇ ਵਾਲਿਆਂ ਨੂੰ ਨਹੀਂ ਦਿੱਤੀ ਗਈ । ਹੋਰ ਜ਼ਿਆਦਾ ਕੁਝ ਨਾ ਕਹਿੰਦਾ ਹੋਇਆ ਮੈਂ ਤੁਹਾਨੂੰ ਫੇਰ ਮੁਬਾਰਕਬਾਦ ਪੇਸ਼ ਕਰਦਾ ਹਾਂ ਅਤੇ ਆਸ ਰਖਦਾ ਹਾਂ ਕਿ ਤੁਹਾਡੇ ਹੱਥਾਂ ਵਿਚ ਹਾਊਸ ਦਾ ਸਨਮਾਨ ਅਤੇ ਇੱਜ਼ਤ ਸੁਰੱਖਿਅਤ ਰਹੇਗੀ ਅਤੇ ਸਾਰੇ ਹਾਊਸ ਦੀ ਇਜ਼ਤ ਨੂੰ ਕਾਇਮ ਰਖਦੇ ਹੋਏ ਸਾਰੇ ਮੈਂਬਰਾਂ ਦੇ ਹੱਕਾਂ ਦੀ ਰਾਖੀ ਕਰਦੇ ਰਹੋਗੇ । (ਥੰਪਿੰਗ)

**ਸਰਦਾਰ ਪ੍ਰਕਾਸ਼ ਸਿੰਘ ਬਾਦਲ (ਗਿੱਦੜਬਾਹਾ)** : ਮੈਂ ਆਪਣੇ ਵਲੋਂ, ਆਪਣੀ ਪਾਰਟੀ ਵਲੋਂ ਤੁਹਾਡੇ ਇਸ ਉਚੀ ਪਦਵੀ ਤੇ ਚੁਣੇ ਜਾਣ ਤੇ ਹਾਰਦਿਕ ਵਧਾਈ ਦਿੰਦਾ ਹਾਂ । ਅੱਜ ਤੁਸੀਂ ਉੱਚੀ ਤੇ ਸੁੱਚੀ ਕੁਰਸੀ ਤੇ ਬੈਠੇ ਹੋ ਅਤੇ ਇਹ ਕੁਰਸੀ ਮੰਗ ਕਰਦੀ ਹੈ ਕਿ ਜੋ ਸੱਜਣ ਇਸ ਤੇ ਬੈਠੇ ਉਹ ਵੀ ਉੱਚਾ ਤੇ ਸੁੱਚਾ ਰਹੇ । ਭਾਵੇਂ ਤੁਹਾਡਾ ਤਾਲੁਕ ਕਿਸੇ ਪਾਰਟੀ ਨਾਲ ਹੈ ਪਰ ਅੱਜ ਤੋਂ ਮੈਂ ਸਮਝਦਾ ਹਾਂ ਕਿ ਤੁਹਾਨੂੰ ਸਾਰੀਆਂ ਪਾਰਟੀਆਂ ਦਾ ਆਪਣੇ ਆਪ ਨੂੰ ਸਾਂਝਾ ਨੁਮਾਇੰਦਾ ਸਮਝਣਾ ਚਾਹੀਦਾ ਹੈ ।

ਸਪੀਕਰ ਸਾਹਿਬ ਮੈਂ ਸਮਝਦਾ ਹਾਂ ਕਿ ਇਹ ਬੜੀ ਚੰਗੀ ਗੱਲ ਹੋਵੇ ਜੇ ਤੁਸੀ ਜਿਸ ਤਰ੍ਹਾਂ ਕਿ ਤੁਹਾਨੂੰ ਸਾਰੇ ਹਾਊਸ ਨੇ ਅੱਛੇ ਮਹੌਲ ਵਿਚ ਚੁਣਿਆ ਹੈ, ਤੁਸੀਂ ਅੱਜ ਤੋਂ ਆਪਣੀ ਪਾਰਟੀ ਤੋਂ ਅਸਤੀਫਾ ਦੇ ਦਿਉ ਤਾਂ ਸਾਰਿਆਂ ਨੂੰ ਇਸ ਚੀਜ਼ ਦਾ ਕਾਨਫੀਡੈਂਸ ਬੱਝੇ ਕਿ ਤੁਸੀਂ ਨਿਰਪੱਖ ਹੋਕੇ ਕੰਮ ਕਰਗੇ । (ਵਿਘਨ)

ਸਪੀਕਰ ਸਾਹਿਬ, ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਜਿਸ ਤਰ੍ਹਾਂ ਪਿੱਛੇ ਜਿਹੇ ਕਾਂਗਰਸ ਪਾਰਟੀ ਨੇ ਕੁਝ ਰਿਵਾਇਤਾਂ ਤੋੜੀਆਂ ਸਨ ਜਦੋਂ ਕਿ ਸੁਪਰੀਮ ਕੋਰਟ ਦੇ ਚੀਫ ਜੱਜ ਬਣੇ ਪਰ ਅੱਜ ਇਨ੍ਹਾਂ ਨੇ ਇਹ ਰਵਾਇਤ ਨੂੰ ਕਾਇਮ ਰੱਖਕੇ ਤੁਹਾਨੂੰ ਹੀ ਡਿਪਟੀ ਸਪੀਕਰ ਤੋਂ

[ਸਰਦਾਰ ਪ੍ਰਕਾਸ਼ ਸਿੰਘ ਬਾਦਲ]

ਉੱਤੇ ਚੁੱਕ ਕੇ ਸਪੀਕਰ ਬਣਾਇਆ ਹੈ। ਸਪੀਕਰ ਸਾਹਿਬ ਤੁਹਾਨੂੰ ਮੈਂਬਰਾਂ ਦੇ ਜਜ਼ਬਾਤ ਦਾ ਖਿਆਲ ਰੱਖਣਾ ਚਾਹੀਦਾ ਹੈ। ਇਹ ਹਾਊਸ ਸੁਪਰੀਮ ਹਾਊਸ ਹੈ। ਇਸ ਦੀ ਡਿਗਨਿਟੀ ਡੇਕੋਰਮ ਅਤੇ ਹਾਈ ਟ੍ਰੈਡੀਸ਼ਨਜ਼ ਜਿਹੜੀਆਂ ਹਨ ਉਹ ਮੰਗ ਕਰਦੀਆਂ ਹਨ ਕਿ ਉਸ ਨੂੰ ਕਾਇਮ ਰੱਖਣ ਵਾਸਤੇ ਤੁਹਾਡੀ ਕੋਆਪਰੇਸ਼ਨ ਦੀ ਬੜੀ ਲੋੜ ਹੈ। ਮੈਂ ਤੁਹਾਨੂੰ ਆਪਣੀ ਪਾਰਟੀ ਵਲੋਂ ਯਕੀਨ ਦਿਵਾਉਂਦਾ ਹਾਂ ਕਿ ਇਸ ਹਾਊਸ ਦਾ ਜੋ ਡੇਕਰਮ ਹੈ ਉਸ ਨੂੰ ਉਚਾ ਰੱਖਣ ਵਾਸਤੇ ਪੂਰੀ ਤਰ੍ਹਾਂ ਕੋਸ਼ਿਸ਼ ਕਰਾਂਗੇ। ਇਹ ਤਾਂ ਹੀ ਹੋ ਸਕਦਾ ਹੈ ਜੇ ਇਸ ਵਿਚ ਤੁਹਾਡੀ ਪੂਰੀ ਮਿਲਵਰਤਣ ਹੋਵੇ। ਆਪੋਜ਼ੀਸ਼ਨ ਪਾਰਟੀਆਂ ਦਾ ਡੈਮੋਕ੍ਰੇਸੀ ਵਿਚ ਬੜਾ ਵੱਡਾ ਰੋਲ ਹੁੰਦਾ ਹੈ। ਜੇ ਆਪੋਜ਼ੀਸ਼ਨ ਸੂਬੇ ਵਿਚ ਜਾਂ ਕਿਸੇ ਵੀ ਕੰਟਰੀ ਵਿਚ ਮਜ਼ਬੂਤ ਹੋਵੇ ਤਾਂ ਹੀ ਉਹ ਪਾਰਟੀ ਇਨ ਪਾਵਰ ਨੂੰ ਸਿੱਧਾ ਰਸਤਾ ਦਿਖਾ ਸਕਦੀ ਹੈ। ਇਸ ਹਾਊਸ ਤੋਂ ਬਾਹਰ ਆਪੋਜ਼ੀਸ਼ਨ ਨਾਲ ਵਿਤਕਰੇ ਹੁੰਦੇ ਹਨ। ਆਪੋਜ਼ੀਸ਼ਨ ਤੇ ਲਾਠੀਆਂ ਵਜਦੀਆਂ ਹਨ ਇਸ ਨਾਲ ਬੇਇਨਸਾਫੀ ਹੁੰਦੀ ਹੈ। ਪਰ ਇਸ ਹਾਊਸ ਅੰਦਰ, ਇਸ ਚਾਰ ਦਿਵਾਰੀ ਅੰਦਰ ਮੈਨੂੰ ਆਸ ਹੈ ਜੋ ਆਪੋਜ਼ੀਸ਼ਨ ਦਾ ਰੋਲ ਬਣਦਾ ਹੈ ਉਸ ਨੂੰ ਉਸੇ ਤਰ੍ਹਾਂ ਹੀ ਕਰਨ ਦੀ ਇਜਾਜ਼ਤ ਦਿਉਗੇ। ਮੈਂ ਇਸ ਮੌਕੇ ਤੇ ਵੱਡੀਆਂ ਵੱਡੀਆਂ ਪਰਸਨੈਲਟੀਜ਼ ਜੋ ਸਪੀਕਰ ਹੋ ਚੁੱਕੇ ਹਨ ਉਨ੍ਹਾਂ ਦੇ ਨਾਉਂ ਲੈਂਦਾ ਹਾਂ ਜਿਵੇਂ ਕਿ ਸਰ ਸ਼ਹਾਬੁਦੀਨ, ਮਾਵਲੰਕਰ ਅਤੇ ਹੁਕਮ ਸਿੰਘ। ਇਨ੍ਹਾਂ ਦੇ ਵੇਲੇ ਕਦੀ ਵੀ ਆਪੋਜ਼ੀਸ਼ਨ ਪਾਰਟੀਆਂ ਨੇ ਇਹ ਮਹਿਸੂਸ ਨਹੀਂ ਕੀਤਾ ਕਿ ਉਨ੍ਹਾਂ ਨਾਲ ਕੋਈ ਕਿਸੇ ਕਿਸਮ ਦਾ ਵਿਤਕਰਾ ਹੋ ਰਿਹਾ ਹੈ ਜਾਂ ਧੱਕਾ ਹੋਇਆ ਹੈ। ਮੈਂ ਫੇਰ ਵਧਾਈ ਦਿੰਦਾ ਹਾਂ ਅਤੇ ਵਿਸ਼ਵਾਸ ਦਿਵਾਉਂਦਾ ਹਾਂ ਕਿ ਤੁਹਾਨੂੰ ਹਾਊਸ ਵਿਚ ਪੂਰੀ ਕੋਆਪਰੇਸ਼ਨ ਦਿੱਤੀ ਜਾਵੇਗੀ।

**ਕਾਮਰੇਡ ਸੱਤ ਪਾਲ ਡਾਂਗ** (ਅੰਮ੍ਰਿਤਸਰ ਪੱਛਮ) : ਬਾਦਲ ਸਾਹਿਬ ਨੇ ਤੁਹਾਨੂੰ ਵਧਾਈ ਦਿੰਦੇ ਹੋਏ ਇਕ ਗੱਲ ਕਿਹੀ ਹੈ ਕਿ ਹਿੰਦੁਸਤਾਨ ਦੀ ਸਰਕਾਰ ਨੇ ਸੁਪਰੀਮ ਕੋਰਟ ਦਾ ਚੀਫ ਜਸਟਿਸ ਬਨਾਉਣ ਵਿਚ ਤਾਂ ਗ਼ਲਤ ਕੰਮ ਕੀਤਾ ਸੀ ਪਰ ਤੁਹਾਨੂੰ ਸਪੀਕਰ ਬਣਾਉਣ ਵਿਚ ਗਿਆਨੀ ਜ਼ੈਲ ਸਿੰਘ ਨੇ ਠੀਕ ਕੰਮ ਕੀਤਾ ਹੈ। ਇਸ ਤੇ ਇਨ੍ਹਾਂ ਨੇ ਤੁਹਾਨੂੰ ਵਧਾਈ ਦਿੱਤੀ ਹੈ। ਸਪੀਕਰ ਸਾਹਿਬ ਤੁਸੀਂ ਤਾਂ ਜਾਣਦੇ ਹੋ ਕਿ ਸੁਪਰੀਮ ਕੋਰਟ ਦੇ ਚੀਫ ਜਸਟਿਸ ਬਣਨ ਵਿਚ ਸਾਡੀ ਰਾਏ ਅਤੇ ਬਾਦਲ ਸਾਹਿਬ ਦੀ ਰਾਏ ਵਿਚ ਫਰਕ ਹੈ। (ਵਿਘਨ) ਇਸ ਵਿਚ ਸਾਡੀ ਰਾਏ ਇਨ੍ਹਾਂ ਦੇ ਉਲਟ ਹੈ। ਪਰ ਸਪੀਕਰ ਸਾਹਿਬ ਸਰਵਸੰਮਤੀ ਨਾਲ ਚੁਣੇ ਜਾਣ ਵਿਚ ਉਸ ਦੀ ਵਿਰੋਧਤਾ ਨਹੀਂ, ਉਹ ਚੰਗੀ ਗੱਲ ਹੈ। ਮੈਂ ਵੀ ਆਪਣੇ ਵਲੋਂ, ਆਪਣੀ ਪਾਰਟੀ ਵਲੋਂ ਤੁਹਾਡੇ ਇਸ ਔਹਦੇ ਤੇ ਚੁਣੇ ਜਾਣ ਤੇ ਵਧਾਈ ਦੇਣਾ ਚਾਹਾਂਗਾ ਅਤੇ ਦਿੰਦਾ ਹਾਂ।

ਮੈਂ ਸਪੀਕਰ ਸਾਹਿਬ ਸਮਝਦਾ ਹਾਂ ਕਿ ਇਹ ਹੋਰ ਵੀ ਚੰਗੀ ਗੱਲ ਹੁੰਦੀ ਅਗਰ ਰੂਲਿੰਗ ਪਾਰਟੀ ਦੇ ਲੀਡਰ, ਚੀਫ ਮਨਿਸਟਰ ਸਾਹਿਬ, ਗਿਆਨੀ ਜ਼ੈਲ ਸਿੰਘ ਸਪੀਕਰ ਦੀ ਚੋਣ ਦਾ ਫੈਸਲਾ ਕਰਨ ਤੋਂ ਪਹਿਲਾਂ ਦੋਵੇਂ ਆਪੋਜ਼ੀਸ਼ਨ ਪਾਰਟੀਆਂ ਨਾਲ ਮਸ਼ਵਰਾ ਕਰਦੇ (ਵਿਘਨ) ਜੇ ਸਪੀਕਰ ਦੇ ਔਹਦੇ ਲਈ ਰੂਲਿਗ ਪਾਰਟੀ ਦੇ ਲੀਡਰ, ਚੀਫ ਮਨਿਸਟਰ ਸਾਹਿਬ ਆਪੋਜ਼ੀਸ਼ਨ ਪਾਰਟੀਆਂ ਨਾਲ ਮਸ਼ਵਰਾ ਕਰਕੇ ਯੂਨੈਨੇਮਿਟੀ ਬਣਾਉਣ ਦੀ ਕੋਸ਼ਿਸ਼ ਕਰਨ ਤਾਂ ਉਸ ਦੇ ਨਾਲ ਸਪੀਕਰ ਦੀ ਸ਼ਾਨ ਬਣਦੀ ਹੈ। ਇਸ ਨਾਲ ਹਾਊਸ ਦਾ ਡੇਕੋਰਮ ਜ਼ਿਆਦਾ ਮਜ਼ਬੂਤ ਹੁੰਦਾ ਹੈ ਔਰ ਪਾਰਲੀਮੈਂਟਰੀ ਜਮਹੂਰੀਅਤ ਦੇ ਅਦਾਇਰੇ ਉਨ੍ਹਾਂ ਨੂੰ ਤਾਕਤ

ਪਹੁੰਚਦੀ ਹੈ । ਇਸ ਕਰਕੇ ਸਾਡੀ ਪਾਰਟੀ ਨੂੰ ਜ਼ਰੂਰ ਜ਼ਿਆਦਾ ਖੁਸ਼ੀ ਹੁੰਦੀ ਅਗਰ ਗਿਆਨੀ ਜੀ ਸਪੀਕਰ ਦੇ ਸਵਾਲ ਉਤੇ ਸਾਡੀ ਪਾਰਟੀ ਨਾਲ ਅਤੇ ਬਾਦਲ ਸਾਹਿਬ ਨਾਲ ਮਸ਼ਵਰਾ ਕਰ ਲੈਂਦੇ (ਵਿਘਨ)

ਸਪੀਕਰ ਸਾਹਿਬ ਜਿਥੇ ਤੁਹਾਨੂੰ ਅਸੀਂ ਵਧਾਈ ਦਿੱਤੀ ਹੈ ਉਥੇ ਮੈਂ ਇਸ ਗੱਲ ਦਾ ਵੀ ਜ਼ਰੂਰ ਜ਼ਿਕਰ ਕਰਨਾ ਚਾਹੁੰਦਾ ਹਾਂ, ਗਿਆਨੀ ਜੀ ਨੇ ਵੀ ਕੀਤਾ ਹੈ ਅਤੇ ਬਾਦਲ ਸਾਹਿਬ ਨੇ ਵੀ ਕੀਤਾ ਹੈ ਕਿ ਸਪੀਕਰ ਦਾ ਔਹਦਾ ਪਾਰਲੀਮੈਂਟਰੀ ਜਮਹੂਰੀਅਤ ਚਲਾਉਣ ਵਿਚ ਇਕ ਬਹੁਤ ਅਹਿਮ ਪੁਜ਼ੀਸ਼ਨ ਰਖਦਾ ਹੈ । ਔਰ ਸਪੀਕਰ ਕਿਸੇ ਢੰਗ ਨਾਲ ਮੁਨਸਫਾਨਾ ਤਰੀਕੇ ਨਾਲ ਔਰ ਬਗੈਰ ਕਿਸੇ ਪਖਸ਼ਪਾਤ ਦੇ ਆਪਣਾ ਰੋਲ ਅਦਾ ਕਰ ਸਕਦਾ ਹੈ । ਇਸ ਨਾਲ ਪਾਰਲੀਮੈਂਟਰੀ ਜਮਹੂਰੀਅਤ ਨੂੰ ਤਕੜਿਆਂ ਕਰਨ ਵਿਚ ਅਤੇ ਜੇ ਉਲਟ ਹੋਵੇ ਤਾਂ ਕਮਜ਼ੋਰ ਕਰਨ ਵਿਚ ਇਸ ਦਾ ਕਾਫੀ ਅਸਰ ਹੋ ਸਕਦਾ ਹੈ । ਅਸੀਂ ਆਸ ਕਰਦੇ ਹਾਂ ਕਿ ਤੁਹਾਡੀ ਸਪੀਕਰਸ਼ਿਪ ਦੇ ਦੌਰਾਨ ਤੁਸੀਂ ਜਿਹੜੇ ਆਪੋਜ਼ੀਸ਼ਨ ਦੇ ਰਾਈਟਸ ਹਨ ਉਨ੍ਹਾਂ ਨੂੰ ਪਰੋਟੈਕਟ ਕਰੋਗੇ ।

ਸਪੀਕਰ ਸਾਹਿਬ, ਅਗਰ ਇਥੇ ਕੋਈ ਸਵਾਲ ਆਉਂਦਾ ਹੈ ਪਰ ਗੌਰਮਿੰਟ ਕਹਿੰਦੀ ਹੈ ਕਿ ਇਹ ਇਨਕਨਵੀਨੀਐਂਟ ਸਵਾਲ ਹੈ ਅਤੇ ਗੌਰਮਿੰਟ ਉਸ ਨੂੰ ਐਡਮਿਟ ਨਹੀਂ ਕਰਦੀ ਅਤੇ ਇਸ ਤਰ੍ਹਾਂ ਤੁਹਾਡਾ ਦਫਤਰ ਉਸ ਨੂੰ ਇਥੇ ਆਉਣ ਤੋਂ ਰੋਕ ਦਿੰਦਾ ਹੈ ਤਾਂ ਫਿਰ ਇਹ ਇਕ ਕਿਸਮ ਦਾ ਤੁਹਾਡੇ ਤੇ ਰਿਫਲੈਕਸ਼ਨ ਹੋਵੇਗਾ । ਜੋ ਕੁਝ ਇਥੇ ਹੋ ਰਿਹਾ ਹੈ ਮੈਂ ਉਸ ਪਾਸੇ ਜ਼ਿਆਦਾ ਨਹੀਂ ਜਾਣਾ ਚਾਹੁੰਦਾ ਪਰ ਸਾਨੂੰ ਇਹ ਐਪਰੀਹੈਂਸ਼ਨ ਹੈ ਇਸ ਵੇਲੇ ਕੁਝ ਇਹੋ ਜਿਹੀ ਕੋਸ਼ਿਸ਼ ਹੋਵੇਗੀ ਕਿ ਸਪੀਕਰ ਦਾ ਅਹੁਦਾ ਰੂਲਿੰਗ ਪਾਰਟੀ ਨੂੰ ਪਰੋਟੈਕਟ ਕਰਨ ਲਈ ਤੇ ਅਨਡਿਊ ਪਰੋਟੈਕਸ਼ਨ ਦੇਣ ਵਾਸਤੇ ਰੱਖਿਆ ਜਾਵੇ । (ਵਿਘਨ) ਅਤੇ ਆਪੋਜ਼ੀਸ਼ਨ ਪਾਰਟੀਜ਼ ਦੇ ਰਾਈਟਸ ਨੂੰ ਪਰੋਟੈਕਟ ਕਰਨ ਵਾਸਤੇ ਮੁਨਾਸਿਬ ਜਗ੍ਹਾਂ ਨਾ ਹੋਵੇ । ਇਨ੍ਹਾਂ ਗੱਲਾਂ ਵਿਚ ਜ਼ਿਆਦਾ ਨਾ ਜਾਂਦਾ ਹੋਇਆ ਮੈਂ ਤੁਹਾਨੂੰ ਆਪਣੀ ਪਾਰਟੀ ਵਲੋਂ ਵਧਾਈ ਦਿੰਦਾ ਹਾਂ ।

**ਮਾਸਟਰ ਚੰਦ ਸਿੰਘ** (ਸ਼ੇਰਪੁਰ, ਐਸ. ਸੀ.) : ਸਪੀਕਰ ਸਾਹਿਬ, ਮੈਂ ਆਪ ਜੀ ਨੂੰ ਵਧਾਈ ਦੇਣ ਲਈ ਖੜਾ ਹੋਇਆ ਹਾਂ । ਜਿਸ ਤਰ੍ਹਾਂ ਬਾਦਲ ਸਾਹਿਬ ਨੇ ਵੀ ਕਿਹਾ ਸੀ ਕਿ ਹਾਊਸ ਤੋਂ ਬਾਹਰ ਆਪੋਜ਼ੀਸ਼ਨ ਨਾਲ ਧੱਕੇ ਹੁੰਦੇ ਹਨ । ਮੈਂ ਤੁਹਾਡੇ ਤੋਂ ਉਮੀਦ ਰਖਾਂਗਾ ਕਿ ਇਹ ਜਿਹੜੇ ਧੱਕੇ ਹੁੰਦੇ ਹਨ ਇਹ ਨਾ ਹੋਣ ਦਿਉਗੇ ਅਤੇ ਤੁਸੀਂ ਸਾਨੂੰ ਉਨ੍ਹਾਂ ਲੋਕਾਂ ਦੀਆਂ ਮੁਸ਼ਕਲਾਂ ਇਥੇ ਹਾਊਸ ਵਿਚ ਰੱਖਣ ਦੀ ਆਗਿਆ ਦਿਉਗੇ । ਜਿਸ ਤਰ੍ਹਾਂ ਸਪੀਕਰ ਸਾਹਿਬ, ਹਰਚੰਦ ਸਿੰਘ ਕਮੇਟੀ ਬਣੀ । (ਵਿਘਨ) ਉਸ ਕਮੇਟੀ ਵਿਚ ਮੇਰੀ ਪਾਰਟੀ ਨੂੰ ਕੋਈ ਪ੍ਰਤੀਨਿਧਤਾ ਨਹੀਂ ਦਿੱਤੀ ਗਈ । (ਵਿਘਨ) ਸਪੀਕਰ ਸਾਹਿਬ, ਤੁਸੀਂ ਡਿਪਟੀ ਸਪੀਕਰ ਹੋਣ ਦੇ ਨਾਤੇ ਇਸ ਸਰਕਾਰ ਨੂੰ ਕਹਿ ਸਕਦੇ ਸੀ ਕਿ ਮੈਨੂੰ ਵੀ ਇਸ ਵਿਚ ਪ੍ਰਤੀਨਿਧਤਾ ਦਿੰਦੇ । (ਵਿਘਨ) ਭਾਵੇਂ ਮੈਂ ਆਪਣੀ ਪਾਰਟੀ ਦਾ ਇਕੱਲਾ ਹੀ ਮੈਂਬਰ ਹਾਂ ਪਰ ਜਿਹੜਾ ਮੇਰਾ ਹੱਕ ਬਣਦਾ ਹੈ ਉਹ ਮੈਨੂੰ ਤੁਸੀਂ ਦਿੰਦੇ ਰਹੋਗੇ । ਸਪੀਕਰ ਸਾਹਿਬ, ਜਿਸ ਤਰ੍ਹਾਂ ਅੱਜ ਵੀ ਮੈਂ ਇਕ ਐਡਜਰਨਮੈਂਟ ਮੋਸ਼ਨ ਦਿੱਤੀ ਸੀ ......

(ਵਿਘਨ)

**ਸ਼੍ਰੀ ਸਪੀਕਰ** : ਤੁਸੀਂ ਰੈਲੇਵੈਂਟ ਗੱਲ ਕਰੋ । (Please be relevant)

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਮੈਂ ਹਰਚੰਦ ਸਿੰਘ ਕਮੇਟੀ ਬਾਰੇ ਇਕ ਐਡਜਰਨਮੈਂਟ ਮੋਸ਼ਨ ਦਿੱਤੀ ਸੀ । ਇਹ ਜ਼ਮੀਨਾਂ ਵੰਡਣ ਦਾ ਮਸਲਾ ਇਹੋ ਜਿਹਾ ਹੈ (ਵਿਘਨ) ਤੁਸੀਂ ਉਸ ਨੂੰ ਐਡਮਿਟ ਕਰੋ ਤਾਕਿ ਅਸੀਂ ਆਪੋਜ਼ੀਸ਼ਨ ਵਿਚ ਹੁੰਦਿਆਂ ਹੋਇਆਂ ਲੋਕਾਂ ਦੀ ਜਿਹੜੀ ਆਵਾਜ਼ ਹੈ ਉਹ ਹਾਊਸ ਵਿਚ ਰੱਖ ਸਕੀਏ । (ਵਿਘਨ) ਅੰਤ ਵਿਚ ਸਪੀਕਰ ਸਾਹਿਬ, ਮੈਂ ਤੁਹਾਨੂੰ ਵਧਾਈ ਦਿੰਦਾ ਹਾਂ ਕਿਉਂਕਿ ਜਿਹੜਾ ਸਪੀਕਰ ਹੁੰਦਾ ਹੈ ਉਹ ਹਾਊਸ ਦਾ ਧੁਰਾ ਹੁੰਦਾ ਹੈ ਅਤੇ ਸਾਰਾ ਹਾਊਸ ਉਸ ਦੇ ਆਲੇ ਦੁਆਲੇ ਘੁੰਮਦਾ ਹੈ । ਇਸ ਲਈ ਫਿਰ ਮੈਂ ਤੁਹਾਡੇ ਤੋਂ ਉਮੀਦ ਰੱਖਦਾਂ ਹਾਂ ਕਿ ਤੁਸੀਂ ਆਪੋਜ਼ੀਸ਼ਨ ਦਾ ਜਿਹੜਾ ਹੱਕ ਹੈ, ਉਨ੍ਹਾਂ ਨੂੰ ਦਿੰਦੇ ਰਹੋਗੇ । ਅੰਤ ਵਿਚ ਮੈਂ ਤੁਹਾਨੂੰ ਵਧਾਈ ਦਿੰਦਾ ਹਾਂ ।

**ਸ਼੍ਰੀ ਸਪੀਕਰ** : ਮੈਂ ਸਤਿਕਾਰਯੋਗ ਲੀਡਰ ਆਫ ਦੀ ਹਾਊਸ, ਮੁੱਖ ਮੰਤਰੀ ਗਿਆਨੀ ਜ਼ੈਲ ਸਿੰਘ, ਲੀਡਰ ਆਫ ਦੀ ਆਪੋਜ਼ੀਸ਼ਨ ਸਰਦਾਰ ਪ੍ਰਕਾਸ਼ ਸਿੰਘ ਬਾਦਲ ਤੇ ਸੀ.ਪੀ.ਆਈ ਗਰੁੱਪ ਦੇ ਨੇਤਾ ਸ੍ਰੀ ਸੱਤ ਪਾਲ ਡਾਂਗ ਤੇ ਹਾਊਸ ਦੇ ਮਾਨਯੋਗ ਮੈਂਬਰਾਂ ਦਾ ਹਿਰਦੇ ਦੀ ਡੂੰਘਾਈਆਂ ਤੋਂ ਬੜਾ ਆਭਾਰੀ ਹਾਂ ਕਿ ਉਨ੍ਹਾਂ ਮੈਨੂੰ ਪੰਜਾਬ ਅਸੈਂਬਲੀ ਦੇ ਅਧਿਅਕਸ਼ ਪੱਦ ਦੀ ਕੁਰਸੀ ਤੇ ਬੈਠਾ ਕੇ ਮਹਾਨ ਬਲ ਬਖਸ਼ਿਆ ਹੈ । ਇਸ ਮਾਨ ਦੀ ਪਰਜਾਤੰਤਰ ਦੀ ਧੁਰੀ ਪਾਰਲੀਮੈਂਟਰੀ ਸਿਸਟਮ ਨੂੰ ਨਿਸ਼ਚਤ ਨਿਯਮਾਂ ਦੇ ਅਨੁਸਾਰ ਚਲਾਉਣ ਦੀ ਭਾਰੀ ਜ਼ਿਮੇਵਾਰੀ ਹੈ । ਇਸ ਪਵਿੱਤਰ ਸਦਨ ਦੀ ਮਾਨ ਮਰਯਾਦਾ, ਅਨੁਸ਼ਾਸਨ ਅਤੇ ਸ਼ਕਤੀ ਬਤੌਰ ਮੈਂਬਰਾਂ ਦੇ ਸਾਡੀ ਜ਼ਿੰਦਗੀ ਹੈ ਅਤੇ ਪੰਜਾਬ ਦੀ ਸ਼ਾਨ ਹੈ ।

ਮੈਨੂੰ ਆਪ ਜੀ ਨੇ ਉਪ ਅਧਿਅਕਸ਼ ਬਣਾ ਕੇ ਸਦਨ ਦੀ ਸੇਵਾ ਦਾ ਅਵਸਰ ਦਿੱਤਾ ਸੀ । ਲਗ ਭਗ ਡੇਢ ਸਾਲ ਵਿਚ ਮਾਨਯੋਗ ਮੈਂਬਰਾਂ ਦੇ ਸਹਿਯੋਗ ਨਾਲ ਸਦਨ ਦੀ ਸੇਵਾ ਕਰਦਾ ਰਿਹਾ ਹਾਂ । ਮੈਂ ਇਸ ਵਾਸਤੇ ਵੀ ਧੰਨਵਾਦੀ ਹਾਂ ਕਿ ਇਸ ਵਿਚ ਕੋਈ ਸ਼ੱਕ ਨਹੀਂ ਕਿ ਇਸ ਸਮੇਂ ਵਿਚ ਸਦਨ ਨੇ ਪੰਜਾਬ ਦੀ ਜਨਤਾ ਵਾਸਤੇ ਲੈਂਡ ਰਿਫਾਰਮਜ਼ ਬਿਲ ਅਤੇ ਅਰਬਨ ਲੈਂਡ ਸੀਲਿੰਗ ਬਿਲ ਵਰਗੇ ਇਨਕਲਾਬੀ ਕਾਨੂੰਨ ਬਣਾਏ ਤੇ ਹੋਰ ਵੀ ਪੰਜਾਬ ਦੀ ਉਸਾਰੀ ਵਾਸਤੇ ਨਿਗਰ ਫੈਸਲੇ ਕੀਤੇ । ਜਿੱਥੇ ਤਕ ਇਸ ਸਦਨ ਦੇ ਵਾਤਾਵਰਨ, ਅਨੁਸ਼ਾਸਨ ਆਦਿ ਦਾ ਸਬੰਧ ਹੈ ਉਹ ਇਕ ਨਿਯਮਾਂ ਦੇ ਅਨੁਸਾਰ ਆਦਰਸ਼ ਰੂਪ ਵਿਚ ਦਿਖਾਈ ਨਹੀਂ ਦਿੰਦਾ ਰਿਹਾ । ਮਾਨਯੋਗ ਮੈਂਬਰ ਜਜ਼ਬਾਤ ਦੀ ਲਹਿਰ ਵਿਚ ਬਹਿ ਕੇ ਅਤੇ ਆਵੇਸ਼ ਦੇ ਝਟਕੇ ਨਾਲ ਅਣਜਾਣੇ ਵਿਚ ਨਿਯਮਾਂ ਦਾ ਉਲੰਘਣ ਕਰ ਜਾਂਦੇ ਨੇ । ਕਈ ਵਾਰ ਇਸ ਸਦਨ ਦਾ ਬੜਾ ਕੀਮਤੀ ਸਮਾਂ ਨਸ਼ਟ ਵੀ ਹੁੰਦਾ ਰਿਹਾ ਹੈ । ਮੇਰੀ ਇੱਛਾ ਹੈ ਕਿ ਸਾਡਾ ਪਿਆਰਾ ਪੰਜਾਬ ਜਿਸ ਤਰ੍ਹਾਂ ਕੁਰਬਾਨੀ, ਬਹਾਦਰੀ, ਉਸਾਰੀ ਵਿਚ ਸਾਰੇ ਭਾਰਤ ਵਿਚ ਅੱਗੇ ਹੈ ਤੇ ਭਾਰਤ ਦੇ ਅਨਾਜ ਦੇ ਭੰਡਾਰ ਵਿਚ ਹਿੱਸਾ ਪਾਉਣ ਵਿਚ ਸ਼ਰੋਮਣੀ ਹੈ ਇਸੇ ਤਰ੍ਹਾਂ ਇਸ ਸਦਨ ਦੀ ਮਾਨ ਮਰਯਾਦਾ, ਅਨੁਸ਼ਾਸਨ, ਡਿਸਪਲਿਨ, ਡਿਗਨਿਟੀ ਅਤੇ ਡੈਕੋਰਮ ਨੂੰ ਕਾਇਮ ਰੱਖਣ ਵਿਚ ਵੀ ਆਪਣੀ ਮਿਸਾਲ ਆਪ ਹੋਵੇ । ਇਸ ਪੱਖੋਂ ਵੀ ਸਾਰੇ ਭਾਰਤ ਦੀ ਅਗਵਾਈ ਕਰੇ । ਇਹ ਆਨਰੇਬਲ ਮੈਂਬਰਾਂ ਦੇ ਸਹਿਯੋਗ ਨਾਲ ਹੀ ਹੋ ਸਕਦਾ ਹੈ । ਸਦਨ ਦਾ ਰੂਪ ਸਰਕਾਰ ਪੱਖੀ ਗੱਲ ਤੇ ਵਿਰੋਧੀ ਦਲ ਦੇ ਕੰਮ ਕਾਰ

ਤੇ ਵਿਚਾਰਾਂ ਦੇ ਮਹੱਤਵਪੂਰਣ ਯੋਗਦਾਨ ਨਾਲ ਹੀ ਬਣਦਾ ਹੈ । ਪਰਜਾਤੰਤਰ ਦੀ ਰਾਜ-ਬਣਤਰ ਚਲਾਉਣ ਵਿਚ ਦੋਨਾਂ ਪੱਖਾਂ ਦਾ ਆਪਣਾ ਆਪਣਾ ਸਥਾਨ ਹੈ । ਸਦਨ ਦੀ ਮਾਨ ਮਰਯਾਦਾ, ਅਨੁਸ਼ਾਸਨ ਆਦਿ ਰੱਖਣ ਵਿਚ ਜੇ ਇਹ ਸਮਝਿਆ ਜਾਵੇ ਕਿ ਸਰਕਾਰ ਪੱਖੀ ਭਾਰੀ ਬਹੁਗਿਣਤੀ ਆਪਣੀ ਮੈਜਾਰਿਟੀ ਦੇ ਅਧਾਰ ਤੇ ਇਹ ਕਰ ਸਕਦੀ ਹੈ ਤੇ ਭਾਰੀ ਗਲਤੀ ਹੋਵੇਗੀ । ਇਸ ਦੀ ਸਫਲਤਾ ਤਦ ਹੀ ਪ੍ਰਾਪਤ ਹੋ ਸਕਦੀ ਹੈ ਕਿ ਜਦੋਂ ਸਰਕਾਰ ਪੱਖੀ ਦਲ ਤੇ ਖਾਸ ਤੌਰ ਤੇ ਮੰਤਰੀ-ਮੰਡਲ ਮੰਤਰੀ ਸਾਹਿਬਾਨ, ਆਪੋਜ਼ੀਸ਼ਨ ਦੀ ਰਚਨਾਤਮਕ ਨੁਕਤਾਚੀਨੀ ਦਾ ਸਵਾਗਤ ਕਰਨ ਅਤੇ ਉਨ੍ਹਾਂ ਦੀਆਂ ਜਾਇਜ਼, ਇਨਸਾਫ ਚਾਹੁੰਣ ਵਾਲੀਆਂ ਮੰਗਾਂ ਨੂੰ ਸਵੀਕਾਰ ਕਰਨ । ਇਸ ਦਾ ਅਰਥ ਇਹ ਨਹੀਂ ਕਿ ਵਿਰੋਧੀ ਦਲ ਰਚਨਾਤਮਕ ਨੁਕਤਾਚੀਨੀ ਕਰਦਾ ਹੋਇਆ ਸਦਨ ਦੇ ਨਿਯਮਾਂ ਦਾ ਉਲੰਘਨ ਕਰੇ ਤੇ ਸਦਨ ਦੀਆਂ ਮਹਾਨ ਮਰਯਾਦਾਵਾਂ ਨੂੰ ਤੋੜੇ । ਇਹ ਸਦਨ ਦੇ ਨਿਸ਼ਚਿਤ ਕੀਤੇ ਨਿਯਮਾਂ ਦੇ ਆਧਾਰ ਤੇ ਮਹਾਨ ਪਰੰਪਰਾਵਾਂ ਤੇ ਮਰਿਆਦਾਵਾਂ ਨੂੰ ਲੈ ਕੇ ਚਲਦਾ ਰਿਹਾ ਹੈ ਤੇ ਚਲਦਾ ਰਹੇਗਾ । ਮੈਨੂੰ ਆਸ ਹੈ ਕਿ ਇਸ ਦੀ ਮਾਨ ਮਰਯਾਦਾ ਅਨੁਸ਼ਾਸਨ ਅਤੇ ਸ਼ਕਤੀ ਨੂੰ ਚੜ੍ਹਦੀ ਕਲਾ ਵਿਚ ਰੱਖਣ ਵਾਸਤੇ ਸਦਨ ਦੇ ਸਾਰੇ ਮਾਨਯੋਗ ਮੈਂਬਰ ਸਾਹਿਬਾਨ ਦਾ ਸਹਿਯੋਗ ਮਿਲੇਗਾ । ਇਸ ਜ਼ਿਮੇਵਾਰੀ ਨੂੰ ਨਿਯਮਾਂ ਦੇ ਅਨੁਸਾਰ ਨਿਭਾਉਣ ਲਈ ਹੋ ਸਕਦਾ ਹੈ ਕਿ ਕਿਸੇ ਮਾਨਯੋਗ ਮੈਂਬਰ ਦੀ ਇੱਛਾ ਦੇ ਮੁਤਾਬਿਕ ਮੈਂ ਆਪਣੀ ਸਹਿਮਤੀ ਪ੍ਰਗਟ ਨਾ ਕਰ ਸਕਾਂ ਤਾਂ ਐਸੀ ਹਾਲਤ ਵਿਚ ਮੈਂ ਬੇਨਤੀ ਕਰਾਂਗਾ ਕਿ ਉਹ ਆਨਰੇਬਲ ਮੈਂਬਰ ਮਹਿਸੂਸ ਨਾ ਕਰਨ ।

ਅੰਤ ਵਿਚ ਮੈਂ ਇਕ ਵਾਰ ਫਿਰ ਸਾਰੇ ਸਦਨ ਦੇ ਮੈਂਬਰ ਸਾਹਿਬਾਨ ਦਾ ਸ਼ੁਕਰੀਆ ਅਦਾ ਕਰਦਾ ਹਾਂ ਜਿਨ੍ਹਾਂ ਨੇ ਮੈਨੂੰ ਐਨੀ ਇੱਜ਼ਤ ਬਖਸ਼ੀ ਹੈ । ਮੈਂ ਵਿਸ਼ਵਾਸ ਰੱਖਦਾ ਹਾਂ ਕਿ ਮੈਂ ਇਸ ਹਾਊਸ ਦੀ ਸ਼ਾਨ ਅਤੇ ਵਕਾਰ ਨੂੰ ਆਪ ਦੀ ਮਦਦ ਅਤੇ ਆਪ ਦੇ ਸਹਿਯੋਗ ਨਾਲ ਕਾਇਮ ਰੱਖਣ ਵਿਚ ਸਫਲ ਹੋ ਸਕਾਂਗਾ । (I am deeply grateful to the Leader of the House, Giani Zail Singh, Leader of the Opposition Sardar Parkash Singh Badal, Leader of the C.P.I. Group Comrade Satyapal Dang and all the other hon. Members of the House for bestowing upon me the honour of this high office by electing me to it. This high office plays a major role in maintaining the democratic edifice according to a set of Rules. The discipline, decorum and powers of this august House are the very life blood of us Members and honour of Punjab.

Some time ago you had honoured me by electing me as the Deputy Speaker, in which capacity I served for about a year and a half. I am grateful for that honour too. During that period the House framed, among others, revolutionary measures like Land Reforms Bill

[ਸ੍ਰੀ ਸਪੀਕਰ]

and Urban Land Ceiling Bill etc. The working of this House, however, cannot be called ideal in the light of its Rules. Some times Members inadvertently transgress the Rules under influence of roused passions. Valuable time of this House has also sometimes been wasted. I wish that as in the field of making sacrifices, performing brave and constructive acts and contributing to the national stockpile of foodgrains, Punjab has always been in the fore front so should this House stand out in setting an example of disciplined working and thus giving a lead in maintaining an atmosphere of dignity and decorum. This is possible only through the co-operation of the hon. Members. It is the inter-action of Government proposals and the expressed views of the Opposition that presents a composite picture of the House. Both have a place in the working of a democratic set up. It is wrong to believe that a big majority of the Ruling party can effectively maintain the decorum of the House. This is possible only if the Ruling party, especially the Cabinet Members, welcome the Opposition's criticism based on constructive and just demands. That does not mean that the Opposition gets the licence to flout the rules of procedure and established precedents of the House in putting constructive suggestions through. This House has always stood by the long established parliamentary practices and procedures and will continue doing so. I am confident, that I will be getting your co-operation in winning for this House a place of dignity and honour. Occasion may arise when in the performance of my duties under the Rules, I may not be able to see eye to eye with any hon. Member. At such a time I suggest that you bear with me and not take to heart any of my remarks.

In the end, I once again thank you all for entrusting to me this place of honour. I am sure I will succeed

in maintaining its dignity and authority with your help and co-operation.)

**ਕਾਮਰੇਡ ਸੱਤ ਪਾਲ ਡਾਂਗ** : ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਮੈਂ ਜਾਣਨਾ ਚਾਹੁੰਦਾ ਹਾਂ ਕਿ ਵਿਧਾਨ ਦੇ ਮੁਤਾਬਿਕ 6 ਮਹੀਨਿਆਂ ਦੇ ਵਿਚ ਇਜਲਾਸ ਹੋਣਾ ਜ਼ਰੂਰੀ ਹੈ। ਇਸ ਇਜਲਾਸ ਤੋਂ ਬਾਅਦ ਫਿਰ ਬਜਟ ਸੈਸ਼ਨ ਹੋਵੇਗਾ। ਪਹਿਲੇ ਵੀ ਇਕ ਤਾਂ ਅਖਬਾਰਾਂ ਵਿਚ ਇਹ ਚਰਚਾ ਸੀ ਕਿ ਇਹ ਇਜਲਾਸ ਸਿਰਫ 4 ਦਿਨ ਦਾ ਹੀ ਹੋਣਾ ਹੈ, ਇਹ ਇਕ ਵੱਖਰੀ ਗੱਲ ਹੈ ਇਸ ਦੇ ਉਤੇ ਤਾਂ ਬਿਜ਼ਨੈਸ ਐਡਵਾਇਜ਼ਰੀ ਕਮੇਟੀ ਵਿਚ ਜਾਂ ਹਾਊਸ ਵਿਚ ਗੱਲ ਹੋਵੇਗੀ। ਪਰ ਮੈਂ ਜਾਣਨਾ ਚਾਹੁੰਦਾ ਹਾਂ ਕਿ ਇਹ ਜਿਹੜਾ ਸਿਲਸਿਲਾ ਤੁਸੀਂ ਇਥੇ ਬਣਾਇਆ ਹੈ, ਇਸ ਦੀ ਮੈਨੂੰ ਸਮਝ ਨਹੀਂ ਆਈ। ਆਖਿਰ ਬਾਹਿਰ ਕੁਝ ਲੋਕਾਂ ਨੇ ਮਾੜਾ ਮੋਟਾ ਪ੍ਰੋਟੈਸਟ ਕਰਨਾ ਸੀ। ਸਟੂਡੈਂਟਸ ਨੇ ਮੋਗਾ ਦੀ ਫਾਇਰਿੰਗ ਦੇ ਬਾਰੇ ਵਿਚ ਹਾਈ ਕੋਰਟ ਦੇ ਜੱਜ ਨੇ ਜੋ ਫੈਸਲਾ ਦਿੱਤਾ ਹੈ ਉਸ ਦੇ ਬਾਰੇ ਵਿਦਿਆਰਥੀਆਂ ਨੇ ਇਥੇ ਬਾਹਿਰ ਪੁਰ ਅਮਨ ਮੁਜ਼ਾਹਰਾ ਕਰਨਾ ਸੀ। ਤੁਸੀਂ ਕਿਸੇ ਨੂੰ ਪਾਸ ਵੀ ਨਹੀਂ ਦਿੱਤਾ ਇਥੇ ਹਾਊਸ ਵਿਚ ਆਉਣ ਲਈ। (ਵਿਘਨ) ਇਹ ਹਾਊਸ ਬਾਹਿਰ ਦੇਖੋ ਕਬਰਸਤਾਨ ਬਣਿਆ ਹੋਇਆ ਹੈ। ਬਾਹਿਰ ਉਨ੍ਹਾਂ ਦੇ ਉਤੇ ਪੰਜਾਬ ਸਰਕਾਰ ਦੇ ਕਹਿਣ ਅਨੁਸਾਰ ਯੂਨੀਅਨ ਟੈਰੇਟਰੀ ਦੀ ਪੁਲਿਸ ਨੇ ਲਾਠੀ ਚਾਰਜ ਕੀਤਾ ਅਤੇ ਉਨ੍ਹਾਂ ਤੇ ਤਸ਼ੱਦਦ ਕੀਤਾ। (ਸ਼ੇਮ, ਸ਼ੇਮ) ਉਹ ਵਿਦਿਆਰਥੀ ਬਾਹਿਰ ਕਹਿ ਰਹੇ ਸਨ ਕਿ ਮੋਗਾ ਫਾਇਰਿੰਗ ਦੇ ਸਬੰਧ ਵਿਚ ਦੋਸ਼ੀ ਅਫਸਰਾਂ ਦੇ ਖਿਲਾਫ ਕਾਰਵਾਈ ਕੀਤੀ ਜਾਵੇ ਪਰ ਉਨ੍ਹਾਂ ਤੇ ਲਾਠੀਚਾਰਜ ਕੀਤਾ ਗਿਆ। (ਸ਼ੇਮ, ਸ਼ੇਮ) ਮੈਂ ਸਪੀਕਰ ਸਾਹਿਬ, ਤੁਹਾਨੂੰ ਪੁੱਛਣਾ ਚਾਹੁੰਦਾ ਹਾਂ ਕਿ ਤੁਸੀਂ ਹਾਊਸ ਵਿਚ ਇਨ੍ਹਾਂ ਗੈਲਰੀਆਂ ਵਿਚ ਕਿਸੇ ਆਦਮੀ ਨੂੰ ਵੀ ਕਿਉਂ ਨਹੀਂ ਆਉਣ ਦਿੱਤਾ। ਇਹ ਤੁਸੀਂ ਬਤੌਰ ਡਿਪਟੀ ਸਪੀਕਰ ਦੇ ਆਰਡਰ ਕੀਤਾ ਹੈ। ਬਾਹਿਰ ਪੁਲਿਸ ਲੋਕਾਂ ਨੂੰ ਅਸੈਂਬਲੀ ਦੇ ਨੇੜੇ ਨਹੀਂ ਆਉਣ ਦਿੰਦੀ। ਇਹ ਉਹ ਪੰਜਾਬ ਦੇ ਨੌਜਵਾਨ ਹਨ ਜਿਨ੍ਹਾਂ ਦੇ ਹੱਥ ਵਿਚ ਸਾਡੇ ਦੇਸ਼ ਦੀ ਵਾਗਡੋਰ ਹੋਣੀ ਹੈ ਪਰ ਉਨ੍ਹਾਂ ਨੂੰ ਇਸ ਤਰ੍ਹਾਂ ਕੁਟਿਆ ਮਾਰਿਆ ਜਾਵੇ। ਉਹ ਮੰਗ ਕਰਦੇ ਹਨ ਕਿ ਹਾਈ ਕੋਰਟ ਦੇ ਜੱਜ ਨੇ ਜੋ ਕਿਹਾ ਹੈ ਉਸ ਦੇ ਉਤੇ ਅਮਲ ਕਰੋ। ਹਾਈ ਕੋਰਟ ਦੇ ਜੱਜ ਨੇ ਕਿਹਾ ਹੈ ਕਿ ਪੁਲਿਸ ਦੇ ਅਫਸਰ ਸਿਨਮੇ ਦੀ ਮੈਨੇਜਮੈਂਟ ਦੇ ਗੁੰਡਿਆਂ ਨਾਲ ਮਿਲੇ ਹੋਏ ਸਨ ਅਗਰ ਇਸ ਤਰ੍ਹਾਂ ਨਾ ਹੁੰਦਾ ਤਾਂ ਇਸ ਤਰ੍ਹਾਂ ਫਾਇਰਿੰਗ ਨਾ ਹੁੰਦੀ। ਇਸ ਲਈ ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਅੱਜ ਬਾਹਿਰ ਲਾਠੀ-ਚਾਰਜ ਹੋਇਆ ਅਤੇ ਦੂਜਾ ਪਾਸ ਕਿਉਂ ਬੰਦ ਹੋਏ ਹਨ ? ਲੋਕਾਂ ਨੂੰ ਅਸੈਂਬਲੀ ਵਿਚ ਕਿਉਂ ਨਹੀਂ ਆਉਣ ਦਿੱਤਾ ਗਿਆ ? ਇਸ ਦਾ ਸਪੀਕਰ ਸਾਹਿਬ, ਤੁਸੀਂ ਜਵਾਬ ਦਿਓ ਕਿਉਂਕ ਤੁਸੀਂ ਬਤੌਰ ਡਿਪਟੀ ਸਪੀਕਰ ਦੇ ਆਰਡਰ ਕੀਤੇ ਸਨ।

**ਸਿਖਿਆ ਮੰਤਰੀ** : ਸਪੀਕਰ ਸਾਹਿਬ, ਡਾਂਗ ਸਾਹਿਬ ਬੜੇ ਸਿਆਣੇ ਮੈਂਬਰ ਹਨ। ਡਾਂਗ ਸਾਹਿਬ ਨੇ ਮੁਜ਼ਾਹਰੇ ਦਾ ਜਿਕਰ ਕੀਤਾ ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। (ਵਿਘਨ) ਮੇਰੀ ਬੇਨਤੀ ਹੈ ਕਿ ਪਹਿਲਾਂ ਸੈਸ਼ਨ ਹੋਏ ਨੂੰ ਛੇ ਮਹੀਨੇ ਹੋ ਗਏ ਹਨ ਅਤੇ ਡਾਂਗ ਸਾਹਿਬ ਛੇ ਮਹੀਨੇ ਤੋਂ ਬਾਅਦ ਹਾਊਸ ਵਿਚ ਆਏ ਹਨ ਇਸ ਲਈ ਉਹ ਪੁਆਇੰਟ ਆਫ ਆਰਡਰ ਦੀ ਡੈਫੀਨੀਸ਼ਨ ਭੁੱਲ ਗਏ ਹਨ। (ਵਿਘਨ) (ਹਾਸਾ) ਪੁਆਇੰਟ ਆਫ ਆਰਡਰ ਤਾਂ ਹੁੰਦਾ ਜੇ ਹਾਊਸ ਵਿਚ ਕੋਈ ਪ੍ਰੋਸੀਡਿੰਗਜ਼ ਚੱਲ ਰਹੀਆਂ ਹੋਣ ਪਰ ਇਥੇ

[ਸਿਖਿਆ ਮੰਤਰੀ]

ਤਾਂ ਇਸ ਵੇਲੇ ਕਿਸੇ ਚੀਜ਼ ਤੇ ਡਿਸਕਸ਼ਨ ਹੀ ਨਹੀਂ ਹੋ ਰਹੀ। ਤੁਹਾਡੀ ਇਲੈਕਸ਼ਨ ਤੋਂ ਬਾਅਦ ਤਾਂ ਇਥੇ ਹਾਲਾਂ ਕੋਈ ਪੁਆਇੰਟ ਹੀ ਨਹੀਂ ਆਇਆ। ਜਿਹੜੀ ਗੱਲ ਇਨ੍ਹਾਂ ਨੇ ਗੈਲਰੀ ਦੇ ਪਾਸਾਂ ਬਾਰੇ ਜਾਂ ਬਾਹਿਰ ਦੀ ਜੋ ਗੱਲ ਕਹੀ ਹੈ ਉਸ ਦੇ ਮੁਤੱਲਕ ਪੁਆਇੰਟ ਆਫ ਆਰਡਰ ਰੇਜ਼ ਨਹੀਂ ਹੋ ਸਕਦਾ। ਇਸ ਲਈ ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਇਹ ਚੀਜ਼ ਜੋ ਉਨ੍ਹਾਂ ਨੇ ਪੁਆਇੰਟ ਆਫ ਆਰਡਰ ਰੇਜ਼ ਕਰਕੇ ਕਹੀ ਹੈ ਇਹ ਗਲਤ ਢੰਗ ਨਾਲ ਕਹੀ ਹੈ। ਇਹ ਪੁਲਿਟੀਕਲੀ ਗਲਤ ਹੈ। ਇਸ ਲਈ ਇਹ ਐਕਸਪੰਜ ਹੋਣਾ ਚਾਹੀਦਾ ਹੈ। (ਵਿਘਨ)

**ਸਰਦਾਰ ਅਜਾਇਬ ਸਿੰਘ ਸੰਧੂ :** [* * *]

**ਸ਼੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਤਾਂ ਬਣਦਾ ਨਹੀਂ। (ਵਿਘਨ) (This is not a point of order) (*Interruption*)

**ਸਰਦਾਰ ਅਜਾਇਬ ਸਿੰਘ ਸੰਧੂ :** [* * *]

**ਸ਼੍ਰੀ ਸਪੀਕਰ :** ਕਲ ਨੂੰ ਅਸੀਂ ਅਲਾਊ ਕਰ ਦਿਆਂਗੇ। Please resume your seat. (ਵਿਘਨ) (ਸ਼ੋਰ) This is no point of order (ਵਿਘਨ) (The passes will be issued to-morrow. Please resume your seat now. (*Interruption*) (*Noise*) This is no point of order.) (*Interruption*)

**ਸਰਦਾਰ ਅਜਾਇਬ ਸਿੰਘ ਸੰਧੂ :** [* * *]

**ਸ਼੍ਰੀ ਸਪੀਕਰ :** ਜੋ ਕੁਝ ਵੀ ਸੰਧੂ ਸਾਹਿਬ ਬਗੈਰ ਪਰਮਿਸ਼ਨ ਦੇ ਬੋਲ ਰਹੇ ਹਨ that should not form part of the proceedings. (Whatever the hon. Member S. Ajaib Singh Sandhu is saying without the permission of the Chair, should not form part of the proceedings.)

**ਸਰਦਾਰ ਅਜਾਇਬ ਸਿੰਘ ਸੰਧੂ :** * * * *

**ਸ਼੍ਰੀ ਸਪੀਕਰ ;** ਮੈਂ ਕਹਿ ਦਿਤਾ ਹੈ ਕਿ ਕੱਲ ਨੂੰ ਅਸੀਂ ਅਲਾਓ ਕਰ ਦਿਆਂਗੇ (ਵਿਘਨ) (I have already observed that the passes will be issued to-morrow) (*Interruption*)

**ਸਰਦਾਰ ਅਜਾਇਬ ਸਿੰਘ ਸੰਧੂ :** ਅੱਜ ਕੀ ਗੱਲ ਸੀ। (ਵਿਘਨ) (ਸ਼ੋਰ)

**ਸ਼੍ਰੀ ਸਪੀਕਰ :** ਤੁਸੀਂ ਮੇਰੇ ਚੈਂਬਰ ਵਿਚ ਆ ਜਾਣਾ, ਮੈਂ ਤੁਹਾਨੂੰ ਸਾਰੀ ਪੋਜ਼ੀਸ਼ਨ ਦਸ ਦਿਆਂਗਾ (ਵਿਘਨ) (ਸ਼ੋਰ) (You may come to my Chamber and I shall explain the whole position) (*Interruption*) (*Noise*)

---

Expunged as ordered by the Chair.

ਸਰਦਾਰ ਅਜਾਇਬ ਸਿੰਘ ਸੰਧੂ ; [* * *] (ਵਿਘਨ)

**Mr. Speaker**: What-ever Sardar Ajaib Singh Sandhu has stated without the permission of the Chair that should not form part of the proceedings.

---

## QUESTIONS OF PRIVILEGE

**Mr. Speaker** : Comrade Shamsher Singh Josh, M. L. A. has given notice of a Privilege Motion regarding the exoneration of some political persons indicted for land grabbing by the Harchand Singh Committee, which he says was an all parties representative Legislators' Committee appointed by the House.

I would like to point out that it is incorrect to say that the Harchand Singh Committee was appointed by the House. Under Rule 2(1) of the Rules of Procedure and Conduct of Business in the Punjab Legislative Assembly an 'Assembly Committee' is defined as:—

> "a Committee which is elected by the Assembly or nominated by the Speaker under these Rules and works under the directions of the Speaker and presents its report to the House or to the Speaker and the Secretariat for which is provided by the Legislative Assembly Secretariat."

Harchand Singh Committee was not a Committee appointed by the Assembly on a motion made or nominated by the Speaker under Rule 180 of our Rules of Procedure.

The correct position is that the hon. Minister for Finance while replying to the discussion of the Appropriation Bill held out an assurance on the floor of the House on the 29th March, 1972 that a Committee would be constituted to enquire into the matters relating to grabbing of evacuee land. Accordingly, the Governor of Punjab appointed an Enquiry Committee on 4th July, 1972, *vide* notification No. 1440./Reh with Shri Harchand Singh as its Chairman. Therefore, it would be wrong to say that the Committee was constituted by the House.

So far as the question of implementation of the assurrance is concerned, it has been implemented. The Committee, as promised, was constituted.

In view of what is stated above, I do not give my consent to the question of Privilege being raised.

**Comrade Shamsher Singh Josh** : Sir, I want to make my submission in this connection.

**Mr. Speaker** : I cannot allow any discussion on my ruling. Please come to my Chamber. (*Interruptions*)

---

*Expunged as ordered by the Chair.

**ਕਾਮਰੇਡ ਸੱਤ ਪਾਲ ਡਾਂਗ** : ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਅਸੀਂ ਸਰਦਾਰ ਹਰਚੰਦ ਸਿੰਘ ਕਮੇਟੀ ਦੀ ਰਿਪੋਰਟ ਦੇ ਬਾਰੇ ਸਵਾਲ ਦਿਤਾ ਤਾਂ ਕਿਹਾ ਗਿਆ (ਵਿਘਨ) ਮੋਸ਼ਨਜ਼ ਘਲੀਆਂ ਤਾਂ ਉਹ ਇਸ ਕਰਕੇ ਰਿਜੈਕਟ ਕਰ ਦਿਤੀਆਂ ਗਈਆਂ ਕਿ ਰਿਪੋਰਟ ਸਦਨ ਦੀ ਮੇਜ਼ ਤੇ ਲੇ ਨਹੀ ਹੋਈ। ਪ੍ਰਿਵਿਲੇਜ਼ ਮੋਸ਼ਨ ਘਲੀ ਤਾਂ ਤੁਸੀਂ ਕਹਿ ਦਿਤਾ ਕਿ ਟੈਕਨੀਕਲੀ ਉਹ ਇਸ ਹਾਊਸ ਦੀ ਕਮੇਟੀ ਨਹੀਂ। (ਵਿਘਨ)

**ਸ਼੍ਰੀ ਸਪੀਕਰ** : ਡਿਸਕਸ਼ਨ ਤਾਂ ਡਾਂਗ ਸਾਹਿਬ ਇਸ ਤੇ ਨਹੀਂ ਹੋ ਸਕਦੀ (ਵਿਘਨ) (Mr. Sat Pal Dang, no discussion can take place in this regard.)

**ਸਰਦਾਰ ਅਜਾਇਬ ਸਿੰਘ ਸੰਧੂ** : ਤੁਸੀਂ ਸਪੀਕਰ ਹੋ ਤੁਸੀਂ ਦਸੋ ਕਿ ਇਸ ਨਾਲ ਸਾਰੀ ਸਰਕਾਰ ਹਿਲ ਗਈ ਹੈ ਡਿਸਕਸ਼ਨ ਕਿਥੋਂ ਹੋਣੀ ਹੈ। (ਵਿਘਨ) (ਆਪੋਜ਼ੀਸ਼ਨ ਬੈਂਚਾਂ ਵਲੋਂ ਤਾੜੀਆਂ)

**ਸ਼੍ਰੀ ਸਪੀਕਰ** : ਤੁਸੀਂ ਇਹ ਬਿਜ਼ਨੇਸ ਐਡਵਾਈਜ਼ਰੀ ਕਮੇਟੀ ਵਿਚ ਲਿਆ ਕੇ ਉਥੇ ਡਿਸਕਸ਼ਨ ਵਾਸਤੇ ਟਾਈਮ ਮੰਗ ਲਓ। (ਵਿਘਨ) (You can raise this point in the meeting of the Business Advisory Committee and ask for time for discussion).

**Comrade Shamsher Singh Josh** : * * * (*Noise*)

**Mr. Speaker** : Whatever Comrade Shamsher Singh Josh has said without the permission of the Chair that should not form part of the proceedings.

Then, there is another Privilege Motion, notice of which has been given by Sardar Ajaib Singh Sandhu, M.L.A. According to the hon. Member, Sardar Gurmej Singh, M. L. A., former Parliamentary Secretary, had made an offer on the 18th April, 1970, to resign from the Membership of the House in case he or his wife owned any land.

I have carefully gone through the written offer of resignation which Sardar Gurmej Singh made on the 18th April, 1973, as also the relevant portion of the Harchand Singh Committee's Report. The resignation of Sardar Gurmej Singh reads as under.

"ਜੇਕਰ ਕੋਈ ਜ਼ਮੀਨ ਮੇਰੀ ਵਾਈਫ(ਗੁਰਨਾਮ ਕੌਰ) ਦੇ ਨਾਮ ਹੋਵੇ ਤਾਂ ਮੇਰਾ ਅਸਤੀਫਾ ਇਸ ਹਾਊਸ ਤੋਂ ਮਨਜ਼ੂਰ ਕੀਤਾ ਜਾਵੇ। ਜੇਕਰ ਇਹ ਦੋਸ਼ ਦਰੁਸਤ ਸਾਬਤ ਨਾ ਹੋਵੇ ਤਾਂ ਸੰਧੂ (ਅਜਾਇਬ ਸਿੰਘ ਡਿਪਟੀ ਲੀਡਰ) ਸਾਹਿਬ ਤੋਂ ਅਸਤੀਫਾ ਲਿਆ ਜਾਵੇ।"

---

*Expunged as ordered by the Chair.

At page 69 of the Harchand Singh Committee's Report, it is stated that Shrimati Gurnam Kaur purchased land in open auction on the 17th January, 1964, and sold it on May 7, 1965, for Rs. 13,500. It will, thus be seen that at the time when Sardar Gurmej Singh made the written offer of resignation on 18th April, 1973, his wife did not own any piece of land as alleged by Sardar Ajaib Singh Sandhu. Therefore, I do not give my consent to the question of privilege being raised.

**ਸਰਦਾਰ ਅਜਾਇਬ ਸਿੰਘ ਸੰਧੂ** : ਆਨ ਏ ਪੁਆਇੰਟ ਆਫ਼ ਆਰਡਰ, ਸਰ । (ਵਿਘਨ) (ਸ਼ੋਰ) ਮੇਰਾ ਪੁਆਇੰਟ ਆਫ ਆਰਡਰ ਇਹ ਹੈ ਸਪੀਕਰ ਸਾਹਿਬ, ਕਿ ਤੁਸੀਂ ਇਕੱਲੀ ਗੁਰਨਾਮ ਕੌਰ ਦੀ ਗੱਲ ਪੜ੍ਹ ਕੇ ਸੁਣਾਈ ਹੈ । (ਵਿਘਨ) (ਸ਼ੋਰ) (ਰੂਲਿੰਗ ਪਾਰਟੀ ਵਲ ਇਸ਼ਾਰਾ) ਗੱਲ ਸੁਣੋ । (ਵਿਘਨ) (ਸ਼ੋਰ) ਸਪੀਕਰ ਸਾਹਿਬ, ਜਨਾਬ ਨੇ ਇਕੱਲੀ ਸ੍ਰੀ ਮਤੀ ਗੁਰਨਾਮ ਕੌਰ ਦੀ ਗੱਲ ਹੀ ਪੜ੍ਹੀ ਹੈ । (ਵਿਘਨ)

**ਸ੍ਰੀ ਸਪੀਕਰ** : ਰੇਜ਼ਿਗਨੇਸ਼ਨ ਵਿਚ ਇਹੀ ਲਿਖਿਆ ਹੈ । (ਵਿਘਨ) (It is mentioned in the resignation) (*Interruption*)

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ, ਜਿਹੜਾ ਬਿਆਨ ਹੈ ਉਹ ਮੈਂ ਪੜ੍ਹ ਕੇ ਸੁਣਾਉਣਾ ਚਾਹੁੰਦਾ ਹਾਂ—

It is on record of the Assembly.

(*Interruptions and noise in the House.*)

**Mr. Speaker**: Please take your seat.

**Sardar Ajaib Singh Sandhu**: Sir, it is on record. You can see the record.

ਸਪੀਕਰ ਸਾਹਿਬ, ਇਹ ਬਿਆਨ ਮੈਂ ਪੜ੍ਹ ਦਿੰਦਾ ਹਾਂ । (ਵਿਘਨ) (ਸ਼ੋਰ)

(ਇਸ ਵਕਤ ਹਾਊਸ ਵਿਚ ਕਾਫੀ ਸ਼ੋਰ ਸੀ ਅਤੇ ਕਈ ਆਨਰੇਬਲ ਮੈਂਬਰ ਸਾਹਿਬਾਨ ਖੜੇ ਹੋ ਕੇ ਬੋਲ ਰਹੇ ਸਨ ਜਿਹੜਾ ਕਿ ਸ਼ੋਰ ਕਾਰਨ ਸੁਣਾਈ ਨਹੀਂ ਦਿਤਾ)

**ਸ੍ਰੀ ਸਪੀਕਰ** : ਸੰਧੂ ਸਹਿਬ, ਤੁਸੀਂ ਮੇਰੇ ਚੈਂਬਰ ਵਿਚ ਤਸ਼ਰੀਫ ਲੈ ਆਉਣਾ ।(ਇਸ ਵਕਤ ਹਾਊਸ ਵਿਚ ਕਾਫੀ ਸ਼ੋਰ ਸੀ ਅਤੇ ਸ਼ੋਰ ਕਾਰਨ ਕੁਝ ਸੁਣਾਈ ਨਹੀਂ ਸੀ ਦੇ ਰਿਹਾ)— ਜੋ ਕੁਝ ਵੀ ਆਨਰੇਬਲ ਮੈਂਬਰਜ਼ ਬੋਲ ਰਹੇ ਹਨ that should not form part of the proceedings (Sandhu Sahib please see me in my Chamber. (*Interruption and Noise in the House*) Whatever the hon. Members are saying without the permission of the Chair should not form part of the proceedings.

**Sardar Ajaib Singh Sandhu**: * x x x

**Education Minister (Sardar Umrao Singh)**: This is an aspersion and he must withdraw it.

---

*Not recorded as ordered by the Chair.

**Mr. Speaker**: Whatever Sardar Ajaib Singh Sandhu has said on a point of order that should not form part of the proceedings.

**ਸਰਦਾਰ ਅਜਾਇਬ ਸਿਘ ਸੰਧੂ** ; ਜਨਾਬ ਨੇ ਤਾਂ ਗੁਰਨਾਮ ਕੌਰ ਦੀ ਗਲ ਕਹਿ ਕੇ ਮੇਰੀ ਪ੍ਰਿਵਿਲਜ਼ ਮੋਸ਼ਨ ਤੇ ਕੰਨਸੈਂਟ ਨਹੀਂ ਦਿਤੀ। ਮੈਂ ਸਰਦਾਰ ਗੁਰਮੇਜ ਸਿੰਘ ਦਾ ਬਿਆਨ ਪੜ੍ਹ ਕੇ ਸੁਣਾਉਂਦਾ ਹਾਂ....

**ਸ੍ਰੀ ਸਪੀਕਰ** : ਇਹ ਤੁਹਾਡੀ ਹੀ ਕਾਪੀ ਤੇ ਲਿਖਿਆ ਹੋਇਆ ਹੈ (ਵਿਘਨ) ਕੋਈ ਡਿਸਕਸ਼ਨ ਨਹੀਂ ਹੋ ਸਕਦੀ (ਵਿਘਨ) (It is laid down in the Rules of Procedure (*Interruption*) that no discussion is allowed on the Chair's Ruling.)

**ਸਰਦਾਰ ਅਜਾਇਬ ਸਿਘ ਸੰਧੂ** : ਸਪੀਕਰ ਸਾਹਿਬ, ਆਨ ਏ ਪੁਆਇੰਟ ਆਫ਼ ਆਰਡਰ. (ਵਿਘਨ)

**ਸ੍ਰੀ ਸਪੀਕਰ** : ਸੰਧੂ ਸਾਹਿਬ, ਰੂਲਿੰਗ ਤੇ ਕੋਈ ਡਿਸਕਸ਼ਨ ਨਹੀਂ ਹੋ ਸਕਦੀ (ਵਿਘਨ) (Mr. Sandhu, no discussion can take place on my ruling.) (*Interruption*)

**ਸਰਦਾਰ ਅਜਾਇਬ ਸਿਘ ਸੰਧੂ** : ਸਪੀਕਰ ਸਾਹਿਬ, ਤੁਹਾਡੀ ਰੂਲਿੰਗ ਰਾਂਗ ਹੈ। (ਵਿਘਨ)

**ਸ੍ਰੀ ਸਪੀਕਰ** : ਤੁਸੀਂ ਮੇਰੇ ਚੈਂਬਰ ਵਿਚ ਤਸ਼ਰੀਫ਼ ਲੈ ਆਉਣਾ, (ਵਿਘਨ) ਨਵਾਂ ਰਿਵਾਜ ਨਾ ਪਾਓ.... (You may please come to my Chamber (*Interruption*) Do not create new precedents.)

**ਸਰਦਾਰ ਅਜਾਇਬ ਸਿਘ ਸੰਧੂ** : ਸਪੀਕਰ ਸਾਹਿਬ, ਨਵਾਂ ਰਿਵਾਜ ਅਸੀਂ ਨਹੀਂ ਤੁਸੀਂ ਪਾ ਰਹੇ ਹੋ।

**ਕਾਮਰੇਡ ਸੱਤਪਾਲ ਡਾਂਗ** : ਸਪੀਕਰ ਸਾਹਿਬ, ਆਨ ਏ ਪੁਆਇੰਟ ਆਫ਼ ਆਰਡਰ। ਸਪੀਕਰ ਸਾਹਿਬ, ਇਸ ਹਾਊਸ ਦੀ ਅਗੇ ਇਹ ਕੰਨਵੈਨਸ਼ਨ ਰਹੀ ਹੈ ਕਿ ਪ੍ਰਿਵਿਲਜ਼ ਮੋਸ਼ਨ ਤੇ ਰੂਲਿੰਗ ਦੇਣ ਤੋਂ ਬਾਅਦ ਥੋੜ੍ਹਾ ਜਿਹਾ ਉਸ ਮੈਂਬਰ ਸਾਹਿਬ ਨੂੰ ਸੁਣ ਲੈਣਾ ਚਾਹੀਦਾ ਹੈ ਜਿਸ ਦੀ ਮੋਸ਼ਨ ਹੋਵੇ, ਪਰ ਤੁਸੀਂ ਕਿਹਾ ਹੈ ਕਿ ਸੁਣਨਾ ਹੀ ਨਹੀਂ, ਪਤਾ ਨਹੀਂ ਇਹ ਕਿਥੋਂ ਤਕ ਠੀਕ ਹੈ। (ਵਿਘਨ)

**ਸ੍ਰੀ ਸਪੀਕਰ** : ਡਾਂਗ ਸਾਹਿਬ, ਰੂਲਿੰਗ ਤੇ ਡਿਸਕਸ਼ਨ ਨਹੀਂ ਹੋਣੀ ਚਾਹੀਦੀ (ਵਿਘਨ) (Mr. Dang, there should be no discussion on the ruling.) (*Interruption*)

**ਕਾਮਰੇਡ ਸੱਤਪਾਲ ਡਾਂਗ** : ਸਪੀਕਰ ਸਾਹਿਬ, ਮੈਂ ਤਾਂ ਇਹ ਕਹਿੰਦਾ ਹਾਂ ਕਿ ਜਿਸ ਦੀ ਮੋਸ਼ਨ ਹੈ ਉਸ ਦੀ ਸਬਮਿਸ਼ਨ ਜ਼ਰੂਰ ਸੁਣ ਲੈਣੀ ਚਾਹੀਦੀ ਹੈ। ਮੈਂ ਅਰਜ਼ ਕਰਦਾ ਹਾਂ ਕਿ ਜਿਹੜਾ ਅਸਤੀਫ਼ਾ ਤੁਸੀਂ ਸਰਦਾਰ ਗੁਰਮੇਜ ਸਿੰਘ ਦਾ ਪੜ੍ਹਿਆ ਹੈ, ਉਸ ਦੀ ਜਿਹੜੀ ਇੰਟਰਪ੍ਰੀਟੇਸ਼ਨ ਦਿਤੀ ਹੈ ਮੈਂ ਉਸ ਬਾਰੇ ਬੜਾ ਹੈਰਾਨ ਹਾਂ (ਵਿਘਨ) ਸਰਦਾਰ ਗੁਰਮੇਜ ਸਿੰਘ ਨੇ ਲਿਖ

ਕੇ ਦਿੱਤਾ ਸੀ ਇਥੇ ਹਾਊਸ ਵਿੱਚ ਕਿ ਉਨ੍ਹਾਂ ਦੀ ਵਾਈਫ਼ ਕੋਲ ਕੋਈ ਜ਼ਮੀਨ ਨਹੀਂ ਹੈ। ਇਥੇ ਪਾਰਟੀ ਦੇ ਟਾਪ ਲੇਵਲ ਦਾ ਵੱਡਾ ਇਸ਼ੂ ਇੰਨਵਾਲਵਡ ਹੈ। (ਵਿਘਨ) ਸਪੀਕਰ ਸਾਹਿਬ, ਲੈਟਰਜ਼ ਤੇ ਨਾ ਜਾਓ ਸਪਿਰਿਟ ਤੇ ਜਾਓ। (ਵਿਘਨ) ਉਨ੍ਹਾਂ ਦੀ ਵਾਈਫ਼ ਨੇ ਜ਼ਮੀਨ ਖਰੀਦੀ ਵੀ ਅਤੇ ਇਲਲੀਗਲੀ ਵੇਚ ਵੀ ਦਿਤੀ. ਇਸ ਲਈ ਉਸ ਨੇ ਜੋ ਅਸਤੀਫ਼ਾ ਦਿਤਾ ਸੀ ਉਹ ਤਾਂ ਮੰਨਜ਼ੂਰ ਹੋਣਾ ਚਾਹੀਦਾ ਸੀ। (ਵਿਘਨ)

**ਸਰਦਾਰ ਅਜਾਇਬ ਸਿੰਘ ਸੰਧੂ** : ਆਨ ਏ ਪੁਆਇੰਟ ਆਫ਼ ਆਰਡਰ ਸਰ (ਵਿਘਨ)

**Mr. Speaker**: No discussion, please. (*Interruption*)

**ਸਰਦਾਰ ਅਜਾਇਬ ਸਿੰਘ ਸੰਧੂ**: ਸਪੀਕਰ ਸਾਹਿਬ, ਮੈਂ ਬੜੇ ਅਦਬ ਦੇ ਨਾਲ ਗੁਜ਼ਾਰਿਸ਼ ਕਰਦਾ ਹਾਂ ਕਿ ਮੇਰੀ ਗੱਲ ਸੁਣ ਲਵੋ ਉਸ ਦੇ ਬਾਅਦ ਜੋ ਮਰਜ਼ੀ ਆਏ ਰੂਲਿੰਗ ਦੇ ਦੇਣਾ। (ਵਿਘਨ)

(ਇਸ ਵਕਤ ਟ੍ਰੇਜ਼ਰੀ ਬੈਂਚਾਂ ਵਲੋਂ ਕਈ ਮੈਂਬਰ ਸਾਹਿਬਾਨ ਵਿਘਨ ਪਾ ਰਹੇ ਸਨ)

**ਸਰਦਾਰ ਅਜਾਇਬ ਸਿੰਘ ਸੰਧੂ** : * * *

**ਸ੍ਰੀ ਸਪੀਕਰ** : ਜੋ ਕੁਝ ਸੰਧੂ ਸਾਹਿਬ ਕਹਿ ਰਹੇ ਹਨ, that should not form part of the proceedings. (Whatever the hon. Member Mr. Sandhu is saying that should not form part of the proceedings.)

**ਸਰਦਾਰ ਅਜਾਇਬ ਸਿੰਘ ਸੰਧੂ** : ਇਹ ਕਿਉਂ ਨਾ ਹੋਵੇ, ਮੈਂ ਪੜ੍ਹ ਕੇ ਸੁਣਾਇਆ ਹੈ। (ਵਿਘਨ)

**ਸ੍ਰੀ ਸਪੀਕਰ** : ਤੁਸੀਂ ਡਿਸਕਸ਼ਨ ਕਰ ਰਹੇ ਹੋ, ਮੈਂ ਇਜਾਜ਼ਤ ਨਹੀਂ ਦੇਵਾਂਗਾ। (ਵਿਘਨ) (I would not allow any discussion) (*Interruption*)

**ਸਰਦਾਰ ਅਜਾਇਬ ਸਿੰਘ ਸੰਧੂ** : * * *

**Mr Speaker** : That should not form part of the proceedings. (*Interruption*)

**Mr Speaker**: Comrades Satya Pal Dang, Darshan Singh Canadian, Shamsher Singh Josh and Mehtab Singh, M. L. A.s have given notice of a Privilege Motion wherein they have alleged that a number of Legislators have charged 1st Class T. A. fares without undertaking any journey which in their opinion constitutes serious mis-conduct. They have further alleged that the names of those Legislators are known to the former Speaker Shri Darbara Singh and myself also.

I may state that I have gone through the relevant record of the Sabha Secretariat and categorically state that there is nothing on the record to substantiate the charge that any Legislator charged T. A. in the aforesaid manner. Even no enquiry was made by the Sabha Secretariat in this connection from any quarter. Therefore, it is totally wrong to say that any Legislator has charged T. A. without performing any journey.

---

*Expunged as ordered by the Chair.

[Mr. Speaker]

In view of what I have said, I do not give my consent to the question of Privilege being raised. (*Noise*)

**ਕਾਮਰੇਡ ਸੱਤਪਾਲ ਡਾਂਗ** : ਸਪੀਕਰ ਸਾਹਿਬ, ਆਨ ਏ ਪੁਆਇੰਟ ਆਫ਼ ਆਰਡਰ।

**ਸ੍ਰੀ ਸਪੀਕਰ** : ਡਾਂਗ ਸਾਹਿਬ, ਰੂਲਿੰਗ ਤੇ ਕੋਈ ਡਿਸਕਸ਼ਨ ਨਹੀਂ ਹੋਣੀ ਚਾਹੀਦੀ (ਵਿਘਨ) (Mr. Dang, there should be no discussion on the ruling.) (*Interruption*)

**ਕਾਮਰੇਡ ਸੱਤਪਾਲ ਡਾਂਗ** : ਸਪੀਕਰ ਸਾਹਿਬ, ਇਹ ਜਿਹੜੀ ਮੇਰੀ ਪ੍ਰਿਵਿਲਜ ਮੋਸ਼ਨ ਹੈ ਇਸ ਦੇ ਵਿਚ ਇਕ ਬੜਾ ਅਹਿਮ ਨੁਕਤਾ ਹੈ ਕਿ ਕੁਝ ਐਮ. ਐਲ. ਏਜ਼ ਜਿਨ੍ਹਾਂ ਨੇ ਟਰੈਵਲ ਕੀਤਾ ਨਹੀਂ ਅਤੇ ਬੋਗਸ ਟੀ. ਏ. ਲਏ ਹਨ। (ਵਿਘਨ)

**ਸ੍ਰੀ ਸਪੀਕਰ** : ਐਸੀ ਕੋਈ ਚੀਜ਼ ਰਿਕਾਰਡ ਤੇ ਨਹੀਂ ਹੈ (ਵਿਘਨ) (There is no such thing on the record.) (*Interruption*)

**ਕਾਮਰੇਡ ਸੱਤਪਾਲ ਡਾਂਗ** : ਸਪੀਕਰ ਸਾਹਿਬ, ਮੈਂ ਤਾਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਹ ਕਿਸ ਤਰ੍ਹਾਂ ਵਾਜਬ ਹੈ ਕਿ ਇਤਨਾ ਰੌਲਾ ਪਿਆ ਹੋਵੇ ਅਤੇ ਤੁਸੀਂ ਰੂਲਿੰਗ ਦੇ ਦੇਵੋ। ਕਿਸ ਤਰ੍ਹਾਂ ਤੁਹਾਡੀ ਰੂਲਿੰਗ ਸੁਣਾਈ ਦੇ ਸਕਦੀ ਹੈ (ਵਿਘਨ)

**ਸ੍ਰੀ ਸਪੀਕਰ** : ਤੁਸੀਂ ਸਭ ਕੁਝ ਸੁਣ ਲਿਆ ਹੈ, ਜੇ ਕਰ ਤੁਸੀਂ ਚਾਹੁੰਦੇ ਹੋ ਤਾਂ ਮੈਂ ਦੋਬਾਰਾ ਪੜ੍ਹ ਦਿੰਦਾ ਹਾਂ। (You have heard every thing; if you want I may read out the ruling once again.)

(ਇਸ ਸਮੇਂ ਸ੍ਰੀ ਸਪੀਕਰ ਦੋਬਾਰਾ ਰੂਲਿੰਗ ਪੜ੍ਹਨ ਲਗੇ ਪਰ ਰੌਲਾ ਜ਼ਿਆਦਾ ਹੋਣ ਕਾਰਣ ਨਹੀਂ ਪੜ੍ਹੀ)

**ਸਿਖਿਆ ਮੰਤਰੀ** : ਸਪੀਕਰ ਸਾਹਿਬ, ਅਗਰ ਇਹ ਪ੍ਰਾਪਰਲੀ ਬਿਹੇਵ ਨਹੀਂ ਕਰਦੇ ਤਾਂ ਦੋਬਾਰਾ ਪੜ੍ਹਨ ਦੀ ਕੀ ਲੋੜ ਹੈ। (ਵਿਘਨ)

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ, ਆਨ ਏ ਪੁਆਇੰਟ ਆਫ਼ ਆਰਡਰ, ਸਰ।

**ਸ੍ਰੀ ਸਪੀਕਰ**: ਕੋਈ ਡਿਸਕਸ਼ਨ ਨਹੀਂ ਹੋਣੀ ਚਾਹੀਦੀ। (ਵਿਘਨ) (There should be no discussion.) (*Interruption*)

**ਸਰਦਾਰ ਅਜਾਇਬ ਸਿੰਘ ਸੰਧੂ** : * * *

**ਸ੍ਰੀ ਸਪੀਕਰ** : ਜੋ ਕੁਝ ਵੀ ਸੰਧੂ ਸਾਹਿਬ ਬਗੈਰ ਪਰਮਿਸ਼ਨ ਕਹਿ ਰਹੇ ਹਨ ਉਹ ਪ੍ਰੋਸੀਡਿੰਗਜ਼ ਦਾ ਹਿਸਾ ਨਾ ਬਣੇ। (Whatever the hon. Member Mr. Sandhu is saying without the permission of the Chair, should not form part of the proceedings.) (*Interruption*)

---

*Expunged as ordered by the Chair.

**Sardar Ajaib Singh Sandhu** : * * *

**Mr. Speaker**: This is aspersion on the House. This should not be recorded.

**Sardar Ajaib Singh Sandhu**: This is my submission Kindly hear the submission and give a reply.

**Mr. Speaker**: I do not want discussion. Please. resume your seat.

**Sardar Ajaib Singh Sandhu** I am on a point of order. Please hear my submission.

**Mr. Speaker**: You have no point of order.

**Sardar Ajaib Singh Sandhu**: It is a very serious point of order.

**ਸ੍ਰੀ ਸਪੀਕਰ** : ਇਸ ਤੇ ਡਿਸਕਸ਼ਨ ਅਲਾਉ ਨਹੀਂ ਕੀਤੀ ਜਾ ਸਕਦੀ। ਮੈਂ ਆਪਣੀ ਰੂਲਿੰਗ ਇਸ ਤੇ ਦੇ ਚੁੱਕਾ ਹਾਂ। ਤੁਹਾਡਾ ਹੋਰ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। Please resume your seat. (Discussion can't be allowed on this. I have already given my ruling. There is no point of order. Please resume your seat.)

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਸਾਨੂੰ ਪਹਿਲਾਂ ਹੀ ਖਦਸ਼ਾ ਸੀ ਕਿ ਜੋ ਕੁਝ ਸਾਡੇ ਨਾਲ ਬਾਹਰ ਹੁੰਦਾ ਰਿਹਾ ਹੈ, ਉਹੀ ਇਥੇ ਵੀ ਹੋਣਾ ਹੈ। ਅਫਸੋਸ ਇਹ ਹੈ ਕਿ ਪੰਜਾਬ ਦੇ ਇਹ ਇੰਨੇ ਵੱਡੇ ਮਸਲੇ ਹਨ ਜਿਨ੍ਹਾਂ ਤੇ ਕਿ ਸਾਰੇ ਹਿੰਦੁਸਤਾਨ ਦੀ ਨਿਗਾਹ ਲੱਗੀ ਹੈ, ਪਰ ਤੁਸੀਂ ਗੱਲ ਹੀ ਕਲੀਅਰ ਨਹੀਂ ਹੋਣ ਦਿੰਦੇ। ਮੈਂ ਸਮਝਦਾ ਹਾਂ ਕਿ ਬੋਗਸ ਟੀ.ਏ. ਬਿਲਜ਼ ਤੇ ਜਿਹੜੀ ਪ੍ਰਿਵਲਿਜ ਮੋਸ਼ਨ ਦਿਤੀ ਗਈ ਹੈ ਅਤੇ ਦੂਜੇ ਸਰਦਾਰ ਅਜਾਇਬ ਸਿੰਘ ਸੰਧੂ ਨੇ ਜਿਹੜਾ ਪੁਆਇੰਟ ਰੇਜ਼ ਕੀਤਾ ਹੈ, ਇਨ੍ਹਾਂ ਤੇ ਡਿਸਕਸ਼ਨ ਹੋਣੀ ਚਾਹੀਦੀ ਹੈ।

**ਸ੍ਰੀ ਸਪੀਕਰ** : ਤੁਸੀਂ ਮੇਰੇ ਚੈਂਬਰ ਵਿਚ ਆ ਜਾਣਾ ਉਥੇ ਗੱਲ ਬਾਤ ਕਰ ਲਵਾਂਗੇ। (Please come to my chamber, we will discuss it there.)

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਇਹ ਤਾਂ ਟਾਲਣ ਵਾਲੀ ਗੱਲ ਹੈ। ਜੇ ਤੁਸੀਂ ਸਾਨੂੰ ਇਥੇ ਇਨਸਾਫ ਨਹੀਂ ਦੇ ਸਕਦੇ ਤਾਂ ਮੈਂ ਸਮਝਦਾ ਹਾਂ ਕਿ ਚੈਂਬਰ ਵਿਚ ਵੀ ਸਾਨੂੰ ਕੋਈ ਇਨਸਾਫ ਨਹੀਂ ਮਿਲਣਾ। ਤੁਸੀਂ ਅੱਜ ਪਹਿਲੇ ਦਿਨ ਇਸ ਕੁਰਸੀ ਤੇ ਬੈਠੇ ਹੋ। ਜਿਹੜੀਆਂ ਸ਼ਰਧਾਂਜਲੀਆਂ ਅਸੀਂ ਭੇਂਟ ਕੀਤੀਆਂ ਹਨ, ਕਮ-ਅਜ਼-ਕਮ ਉਨ੍ਹਾਂ ਦੀ ਕਦਰ ਤਾਂ ਕਰ ਲਉ ਅਤੇ ਸਾਨੂੰ ਇਨਸਾਫ ਦਿਓ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਸ਼ਰਧਾਂਜਲੀ ਤਾਂ ਸਵਰਗਵਾਸ ਹੋਣ ਤੋਂ ਬਾਅਦ ਭੇਂਟ ਕੀਤੀ ਜਾਂਦੀ ਹੈ। ਸ਼ਰਧਾਂਜਲੀ ਦੀ ਬਜਾਏ ਜੇ ਪ੍ਰਸ਼ੰਸਾ ਦੇ ਲਫਜ਼ ਕਹਿਣ ਤਾਂ ਚੰਗਾ ਹੈ।

---

*Expunged as ordered by the Chair.

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ ਮੈਂ ਡਿਸਕਸ਼ਨ ਨਹੀਂ ਕਰ ਰਿਹਾ। ਤੁਸੀਂ ਮੈਨੂੰ ਦੋ ਮਿੰਟਾਂ ਵਾਸਤੇ ਪੇਸ਼ੇਂਟਲੀ ਸੁਣ ਲਓ ਤਾਂ ਸਾਰਾ ਮਾਮਲਾ ਟਲ ਜਾਵੇਗਾ। ਮੇਰੀ ਇਹ ਬੇਨਤੀ ਹੈ ਕਿ ਮੈਂ ਪ੍ਰਿਵਲਿਜ ਮੋਸ਼ਨ ਦਿੱਤੀ ਸੀ ਕਿ ਸਰਦਾਰ ਗੁਰਮੇਜ ਸਿੰਘ ਨੇ ਇਹ ਕਿਹਾ ਸੀ ਕਿ ਜੇ ਮੇਰੇ ਨਾਂ ਜਾਂ ਮੇਰੀ ਜਨਾਨੀ ਦੇ ਨਾਂ ਜ਼ਮੀਨ ਹੋਵੇ ਤਾਂ ਮੈਂ ਅਸਤੀਫ਼ਾ ਦੇ ਦਿਆਂਗਾ। (ਵਿਘਨ) (ਸ਼ੋਰ)

**Education and Revenue Minister** (Sardar Umrao Singh): On a point of order, Sir.

**Sardar Ajaib Singh Sandhu**: The hon. Minister cannot rise on a point of order when I am already standing on a point of order.

**ਸਿਖਿਆ ਮੰਤਰੀ** : ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਇਹ ਹੈ ਕਿ ਜੋ ਸੰਧੂ ਸਾਹਿਬ ਰੈਫਰ ਕਰ ਰਹੇ ਹਨ, ਤੁਸੀਂ ਪ੍ਰੋਸੀਡਿੰਗਜ਼ ਕਢਾ ਕੇ ਵੇਖ ਲਓ, ਉਹ ਸਾਰਾ ਪੋਰਸ਼ਨ ਐਕਸਪੰਜ ਹੋ ਗਿਆ ਸੀ। ਮੈਂ ਮੋਸ਼ਨ ਮੂਵ ਕੀਤੀ ਸੀ ਕਿ ਜਿਹੜੀ ਡਿਸਕਸ਼ਨ ਹੋਈ ਸੀ, ਉਹ ਸਾਰੀ ਦੀ ਸਾਰੀ ਐਕਸਪੰਜ ਕਰ ਦਿੱਤੀ ਜਾਵੇ। ਉਹ ਐਕਸਪੰਜ ਹੋ ਗਈ ਸੀ। ਮੈਨੂੰ ਸਮਝ ਨਹੀਂ ਆਉਂਦੀ ਕਿ ਸੰਧੂ ਸਾਹਿਬ ਕਿਸ ਚੀਜ਼ ਨੂੰ ਰੈਫਰ ਕਰ ਰਹੇ ਹਨ?

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ ਸਿਰਫ ਮੇਰੀ ਤਕਰੀਰ ਹਦਫ ਹੋਈ ਸੀ। ਤੁਸੀਂ ਮੋਸ਼ਨ ਕਢਾ ਕੇ ਵੇਖ ਲਓ। ਸਰਦਾਰ ਗੁਰਮੇਜ ਸਿੰਘ ਨੇ ਇਸ ਸਦਨ ਵਿਚ ਬਿਆਨ ਦਿਤਾ ਸੀ ਜਿਹੜਾ ਕਿ ਹਾਊਸ ਦੀਆਂ ਪ੍ਰੋਸੀਡਿੰਗਜ਼ ਤੇ ਕਾਇਮ ਹੈ। ਉਸ ਦੇ ਵਿਚ ਇਹ ਲਿਖਿਆ ਹੈ ਕਿ ਜੇ ਮੇਰੇ ਨਾਂ ਜਾਂ ਮੇਰੀ ਵਾਈਫ ਦੇ ਨਾਂ ਤੇ ਕੋਈ ਜ਼ਮੀਨ ਹੋਵੇ ਤਾਂ ਮੈਂ ਅਸਤੀਫਾ ਦੇ ਦਿਆਂਗਾ। ਮੇਰੀ ਪ੍ਰਿਵਲਿਜ਼ ਮੋਸ਼ਨ ਇਹ ਹੈ ਕਿ ਉਸ ਦੇ ਨਾਂ ਤੇ ਵੀ ਜ਼ਮੀਨ ਹੈ ਅਤੇ ਉਸਦੀ ਜਨਾਨੀ ਦੇ ਨਾਂ ਤੇ ਵੀ ਜ਼ਮੀਨ ਹੈ। ਤੁਸੀਂ ਜਿਹੜਾ ਪੇਜ ਪੜ੍ਹ ਕੇ ਸੁਣਾਇਆ ਹੈ ਮੈਂ ਉਸ ਵਲ ਤੁਹਾਡੀ ਨਜ਼ਰੇ ਇਨਾਇਤ ਲਿਆਉਣਾ ਚਾਹੁੰਦਾ ਹਾਂ। ਤੁਸੀਂ 100 ਨੰਬਰ ਪੇਜ ਪੜ੍ਹ ਲਓ। 101 ਤੁਸੀਂ ਪੜ੍ਹ ਕੇ ਦਸਿਆ ਹੈ। ਸਰਦਾਰ ਗੁਰਮੇਜ ਸਿੰਘ ਵਲਦ ਆਸਾ ਸਿੰਘ ਦੇ ਨਾਂ 43 ਏਕੜ ਜ਼ਮੀਨ ਹੈ। ਇਹ ਗੱਲ ਹਰਚੰਦ ਸਿੰਘ ਕਮੇਟੀ ਰਿਪੋਰਟ ਵਿਚ ਵੀ ਹੈ। ਸਰਦਾਰ ਗੁਰਮੇਜ ਸਿੰਘ ਦੀ ਜਨਾਨੀ ਗੁਰਨਾਮ ਕੌਰ ਨੇ ਵੀ ਪਹਿਲਾਂ ਜ਼ਮੀਨ ਖਰੀਦੀ ਸੀ ਅਤੇ ਫਿਰ ਵੇਚ ਦਿੱਤੀ ਸੀ। ਗੁਰਮੇਜ ਸਿੰਘ ਦੀ ਹਾਲੇ ਵੀ ਜ਼ਮੀਨ ਹੈ। ਮੈਨੂੰ ਸਮਝ ਨਹੀਂ ਆਉਂਦੀ ਕਿ ਇਹ ਮਾਮਲਾ ਪ੍ਰਿਵਲਿਜ਼ ਕਮੇਟੀ ਨੂੰ ਕਿਉਂ ਨਹੀਂ ਰੈਫਰ ਕੀਤਾ ਜਾਂਦਾ।

**ਸ੍ਰੀ ਸਪੀਕਰ** : ਮੈਂ ਆਪਣੀ ਰੂਲਿੰਗ ਇਸ ਸਬੰਧ ਵਿਚ ਦੇ ਚੁਕਾ ਹਾਂ। (I have already given my ruling in this regard.)

**ਮਾਸਟਰ ਚੰਦ ਸਿੰਘ** : * * *

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ। (This is no point of order.)

*Expunged as ordered by the Chair.

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : * * *

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । (This is no point of order.)

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਜੇ ਤੁਸੀਂ ਸਾਨੂੰ ਗੱਲ ਨਹੀਂ ਕਰਨ ਦੇਣੀ ਤਾਂ ਸਾਨੂੰ ਬਾਹਰ ਭੇਜ ਦਿਉ । (ਵਿਘਨ) (ਸ਼ੋਰ)

**Mr Speaker** : Comrades Satya Pal Dang, Darshan Singh Canadian, Shamsher Singh Josh and Mehtab Singh, M. L. A.s have given notice of a Privilege Motion wherein they have alleged that a number of Legislators have charged 1st Class T. A. fares without undertaking any journey which in their opinion constitutes serious mis-conduct. They have further alleged that the names of these Legislators are known to the former Speaker Shri Darbara Singh and myself also.

I may state that I have gone through the relevant record of the Sabha Secretariat and categorically state that there is nothing on the record to substantiate the charge that any Legislator charged T. A. in the aforesaid manner. Even no enquiry was made by the Sabha Secretariat in this connection from any quarter. Therfore, it is totally wrong to say that any Legislator has charged T.A. without performing any journey.

In view of what I have said, I do not give my consent to the Question of Privilege being raised.

**Comrade Satya Pal Dang**: You are mis-representing the facts.

**Mr. Speaker**: This is an aspersion on the Chair.

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਤੁਸੀਂ ਰਿਕਾਰਡ ਵੇਖ ਲਉ । ਟੀ. ਏ. ਬਿਲਾਂ ਤੇ ਐਮ. ਐਲ. ਏ. ਸਹਿਬਾਨ ਦੇ ਦਸਖ਼ਤ ਹਨ । ਇਹ ਵੀ ਲਿਖਿਆ ਹੈ ਕਿ ਮੈਂ ਅੱਜ ਸਵੇਰੇ ਇਥੋਂ ਚਲਿਆ ਅਤੇ ਸ਼ਾਮ ਨੂੰ ਬੰਬਈ ਪਹੁੰਚ ਗਿਆ ।

**ਸ੍ਰੀ ਸਪੀਕਰ** : ਤੁਸੀਂ ਕੋਈ ਸਬਸਟਾਂਟਿਵ ਮੋਸ਼ਨ ਲੈ ਆਉ । (Please bring some Substantive Motion.)

**ਕਾਮਰੇਡ ਸੱਤਪਾਲ ਡਾਂਗ** : ਸਪੀਕਰ ਸਾਹਿਬ, ਰਿਕਾਰਡ ਉਤੇ ਟੀ. ਏ. ਬਿਲ ਹਨ । (ਸ਼ੋਰ)

**ਸ੍ਰੀ ਸਪੀਕਰ** : ਤੁਸੀਂ ਪੁਰਾਣੇ ਪਾਰਲੀਮੈਂਟੇਰੀਅਨ ਹੋ । ਤੁਸੀਂ ਮੈਂਬਰਜ਼ ਦੇ ਕੰਡਕਟ ਨੂੰ ਇਸ ਤਰ੍ਹਾਂ ਡਿਸਕਸ ਨਹੀਂ ਕਰ ਸਕਦੇ । (You are a seasoned parliamentarian. You can't discuss the conduct of hon. Members like this.)

---

*Expunged as ordered by the Chair.

ਕਾਮਰੇਡ ਸੱਤਪਾਲ ਡਾਂਗ : * * *

**ਸ੍ਰੀ ਸਪੀਕਰ** : ਜੋ ਕੁਝ ਡਾਂਗ ਸਾਹਿਬ ਕਹਿ ਰਹੇ ਹਨ ਇਹ ਰਿਕਾਰਡ ਨਾ ਕੀਤਾ ਜਾਵੇ ਡਾਂਗ ਸਹਿਬ ਤੁਸੀਂ ਮੈਂਬਰਾਂ ਦਾ ਕਨਡਕਟ ਹਾਉਸ ਵਿਚ ਡਿਸਕਸ ਨਹੀਂ ਕਰ ਸਕਦੇ। (Whatever the hon. Member Mr. Dang is saying should not be recorded. Dang Sahib, you cannot discuss the conduct of hon'ble members in the House.)

**ਕਾਮਰੇਡ ਸੱਤਪਾਲ ਡਾਂਗ** : ਸਪੀਕਰ ਸਾਹਿਬ, ਮੈਂ ਕਨਡਕਟ ਡਿਸਕਸ ਨਹੀਂ ਕਰ ਰਿਹਾ। ਮੈਂ ਤਾਂ ਬੋਗਸ ਟੀ. ਏ. ਬਿੱਲਾਂ ਦੀ ਗੱਲ ਕਰ ਰਿਹਾ ਹਾਂ। ...... (ਵਿਘਨ)

**ਸ੍ਰੀ ਸਪੀਕਰ** : ਤੁਸੀਂ ਤਸ਼ਰੀਫ ਰੱਖੋ। ਇਹ ਮਾਮਲਾ ਇਥੇ ਡਿਸਕਸ ਨਹੀਂ ਹੋ ਸਕਦਾ। (Please resume your seat. This matter can not be discussed here.)

**ਕਾਮਰੇਡ ਸੱਤਪਾਲ ਡਾਂਗ** : * * *

**ਸ੍ਰੀ ਸਪੀਕਰ** ; ਜੋ ਕੁਝ ਡਾਂਗ ਸਾਹਿਬ ਕਹਿ ਰਹੇ ਹਨ ਇਹ ਰਿਕਾਰਡ ਨਾ ਕੀਤਾ ਜਾਵੇ। Dang Sahib, please resume your seat (Whatever the hon. Member Mr. Dang is saying should not be recorded. Dang Sahib, please resume your seat.)

(ਇਸ ਸਮੇਂ ਕਾਮਰੇਡ ਦਰਸ਼ਨ ਸਿੰਘ ਕਨੇਡੀਅਨ ਆਪਣੀ ਸੀਟ ਤੇ ਖੜੇ ਹੋ ਕੇ ਪੁਆਇੰਟ ਆਫ ਆਰਡਰ ਤੇ ਬੋਲਣ ਦੀ ਮੰਗ ਕਰ ਰਹੇ ਸਨ)

**ਸਰਦਾਰ ਪਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਅੱਜ ਤੁਸੀਂ ਇਕ ਵੱਡੀ ਰੂਲਿੰਗ ਦੇ ਕੇ ਜੋ ਟੀ. ਏ. ਬਿੱਲਾਂ ਦਾ ਮਾਮਲਾ ਸੀ ਉਸ ਨੂੰ ਸਦਾ ਲਈ ਖਤਮ ਕਰ ਦਿਤਾ ਹੈ।.... (ਵਿਘਨ)

**ਸ੍ਰੀ ਸਪੀਕਰ** : ਤੁਸੀਂ ਸਬਸਟਾਂਟਿਵ ਮੋਸ਼ਨ ਲੈ ਆਉ ਔਰ ਕਨਡਕਟ ਬਾਰੇ ਡਿਸਕਸ਼ਨ ਕਰ ਲਉ। ਇਸ ਤਰ੍ਹਾਂ ਕੋਈ ਡਿਸਕਸ਼ਨ ਮੈਂਬਰ ਸਾਹਿਬਾਨ ਦੇ ਕਨਡਕਟ ਬਾਰੇ ਨਹੀਂ ਹੋ। ਸਕਦੀ। (ਵਿਘਨ) (You may please bring in a substantive motion Without that no discussion can be held on the conduct of hon'ble Members.) (*Interruption*)

**ਕਾਮਰੇਡ ਸੱਤਪਾਲ ਡਾਂਗ** : ਸਪੀਕਰ ਸਾਹਿਬ, ਤੁਸੀਂ ਇਹ ਮਸਲਾ ਫਾਈਲ ਕਰ ਦਿਤਾ ਹੈ ਪਰ ਸਰਦਾਰ ਦਰਬਾਰਾ ਸਿੰਘ ਜੀ ਨੇ ਤਾਂ ਇਸ ਨੂੰ ਬੜਾ ਹੀ ਸਾਂਭ ਕੇ ਰਖਿਆ ਹੋਇਆ ਸੀ।...... (ਵਿਘਨ)

*Not recorded as ordered by the Chair.

ਸ੍ਰੀ ਸਪੀਕਰ : ਮੈਂ ਆਨਰੇਬਲ ਲੀਡਰ ਆਫ ਦੀ ਆਪੋਜੀਸ਼ਨ ਨੂੰ ਔਰ ਡਾਂਗ ਸਾਹਿਬ ਨੂੰ ਕਹਾਂਗਾ ਕਿ ਉਹ ਚੈਂਬਰ ਵਿਚ ਆ ਕੇ ਮੇਰੇ ਨਾਲ ਇਸ ਮਾਮਲੇ ਤੇ ਡਿਸਕਸ਼ਨ ਕਰ ਲੈਣ। ਮੈਂਬਰਾਂ ਦਾ ਕਨਡਕਟ ਇਸ ਤਰ੍ਹਾਂ ਡਿਸਕਸ ਨਹੀਂ ਹੋ ਸਕਦਾ। (I will request the hon'ble Leader of Opposition and Dang Sahib to make it convenient to come to my chamber and discuss this matter. The conduct of hon'ble Members cannot be discussed like this.)

ਸਰਦਾਰ ਪਰਕਾਸ਼ ਸਿੰਘ ਬਾਦਲ : ਸਪੀਕਰ ਸਾਹਿਬ, ਤੁਸੀਂ ਰੂਲਿੰਗ ਦੇ ਦਿਤੀ ਕਿ ਕੋਈ ਐਸਾ ਮਸਲਾ ਨਹੀਂ ਹੈ। ਨਾਲ ਹੀ ਆਪਣੀ ਸਟੇਟਮੈਂਟ ਵਿਚ ਕਿਹਾ ਹੈ ਕਿ ਇਥੇ ਦੇ ਸੈਕਰੇਟੇਰੀਏਟ ਨੇ ਕੋਈ ਵੈਰੀਫੀਕੇਸ਼ਨ ਨਹੀਂ ਕੀਤੀ। ਬਗੈਰ ਵੈਰੀਫੀਕੇਸ਼ਨ ਦੇ ਤੁਸੀਂ ਕਿਵੇਂ ਕਹਿੰਦੇ ਹੋ ਕਿ ਇਹ ਗੱਲ ਠੀਕ ਹੈ, ਇਹ ਠੀਕ ਨਹੀਂ ਹੈ।

ਸ੍ਰੀ ਸਪੀਕਰ : ਪਰ ਕਿਸੇ ਮੈਂਬਰ ਦੇ ਨਾਉਂ ਦੇ ਨਾਲ ਕੋਈ ਕੰਪਲੇਂਟ ਹੀ ਨਹੀਂ ਹੈ। ਇਸ ਲਈ ਤੁਸੀਂ ਮੇਰੇ ਚੈਂਬਰ ਵਿਚ ਆ ਜਾਣਾ। ਆਪਾਂ ਡਿਸਕਸ ਕਰ ਲਵਾਂਗੇ। (But there is no complaint against any hon'ble Member. therefore, you may please come to my chamber. There we will discuss this matter.)

ਸਰਦਾਰ ਸਤਨਾਮ ਸਿੰਘ ਬਾਜਵਾ : ਅਸੀਂ ਸਾਰੇ ਹੀ ਚੈਂਬਰ ਵਿਚ ਆ ਜਾਈਏ। (ਹਾਸਾ)

ਸ੍ਰੀ ਸਪੀਕਰ : ਡਾਂਗ ਸਾਹਿਬ ਆ ਜਾਣ ਔਰ ਲੀਡਰ ਆਫ ਦੀ ਆਪੋਜ਼ੀਸ਼ਨ ਆ ਜਾਣ। (Dang Sahib and Leader of Opposition may come to my Chamber).

ਸਰਦਾਰ ਅਜਾਇਬ ਸਿੰਘ ਸੰਧੂ : * * * (ਵਿਘਨ) (ਸ਼ੋਰ)

ਸ੍ਰੀ ਸਪੀਕਰ : ਜੋ ਕੁਝ ਸੰਧੂ ਸਾਹਿਬ ਬਿਨਾ ਇਜਾਜ਼ਤ ਕਹਿ ਰਹੇ ਹਨ ਇਹ ਰਿਕਾਰਡ ਨਾ ਕੀਤਾ ਜਾਵੇ। (ਵਿਘਨ) (Whatever Sandhu Sahib is saying without the permission of Chair that should not be recorded).

ਸਰਦਾਰ ਅਜਾਇਬ ਸਿੰਘ ਸੰਧੂ : I am on a point of order, Sir.

ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ : * * *

ਸ੍ਰੀ ਸਪੀਕਰ : ਜੋ ਕੁਝ ਜੋਸ਼ ਸਾਹਿਬ without the permission of the Chair ਕਹਿ ਰਹੇ ਹਨ that should not be recorded. (ਵਿਘਨ) (Whatever the hon. Member Mr. Josh is saying without the permission of the Chair should not be recorded). (*Interruption*)

*Not recorded as ordered by the Chair.

**ਕਾਮਰੇਡ ਸੱਤਪਾਲ ਡਾਂਗ:** * * * (ਵਿਘਨ)

**ਸ੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। (This is no point of order.)

**ਕਾਮਰੇਡ ਸੱਤਪਾਲ ਡਾਂਗ:** ਸਪੀਕਰ ਸਾਹਿਬ, ਜਾਂ ਤਾਂ ਇਹ ਸਰਕਾਰ ਦੱਸੇ ਕਿ ਮੋਗਾ ਫਾਇਰਿੰਗ ਦੇ ਸਿਲਸਲੇ ਵਿਚ ਕੀ ਐਕਸ਼ਨ ਲੈਣਾ ਹੈ ਨਹੀਂ ਤਾਂ ਅਸੀਂ ਹਾਊਸ ਦੀ ਕਾਰਵਾਈ ਅਗੇ ਨਹੀਂ ਚਲਣ ਦਿਆਂਗੇ। (ਸ਼ੋਰ)।

**ਮੁੱਖ ਮੰਤਰੀ** (ਗਿਆਨੀ ਜ਼ੈਲ ਸਿੰਘ)**:** ਸਪੀਕਰ ਸਾਹਿਬ, ਸੀ. ਪੀ. ਆਈ. ਗਰੁੱਪ ਦੇ ਲੀਡਰ ਦਾ ਇਸ ਬਾਰੇ ਜਿਹੜਾ ਸਵਾਲ ਹੈ, ਮੈਂ ਇਨ੍ਹਾਂ ਨੂੰ ਇਕ ਵਾਰ ਪਹਿਲਾਂ ਵੀ ਕਿਹਾ ਸੀ ਕਿ ਗੁਜ਼ਰਾਲ ਕਮਿਸ਼ਨ ਦੀ ਰਿਪੋਰਟ ਆਣ ਤੋਂ ਬਾਅਦ ਜੋ ਕਾਨੂੰਨੀ ਕਾਰਵਾਈ ਕਰਨੀ ਪੈਂਦੀ ਹੈ ਉਹ ਕੀਤੀ ਗਈ ਹੈ। ਔਰ ਉਸ ਤੋਂ ਬਅਦ ਜਿਨ੍ਹਾਂ ਅਫ਼ਸਰਾਂ ਦੇ ਪਾਸੋਂ ਜਵਾਬ ਤਲਬੀ ਕਰਨੀ ਚਾਹੀਦੀ ਸੀ ਉਹ ਵੀ ਰਿਪੋਰਟ ਦੇ ਅਧਾਰ ਉਤੇ ਕੀਤੀ ਹੈ। ਇਸ ਬਾਰੇ ਕਲ ਇਕ ਸਵਾਲ ਆ ਗਿਆ ਹੈ ਉਸ ਦੇ ਜਵਾਬ ਵਿਚ ਸਾਰੀਆਂ ਗੱਲਾਂ ਦੱਸ ਦਿੱਤੀਆਂ ਜਾਣਗੀਆਂ ਕਿ ਕਿਸ ਕਿਸ ਨੂੰ ਸਜ਼ਾ ਦਿੱਤੀ ਗਈ ਹੈ। ਆਈ. ਪੀ. ਐਸ. ਔਰ ਆਈ. ਏ. ਐਸ. ਵਾਸਤੇ ਸਜ਼ਾ ਮੁਕੱਰਰ ਕਰਕੇ ਸੈਂਟਰ ਨੂੰ ਲਿਖਣਾ ਪੈਂਦਾ ਹੈ। ਪਰ ਇਹ ਗੱਲ ਦੱਸੀ ਨਹੀਂ ਜਾ ਸਕਦੀ ਕਿ ਕੀ ਸਜ਼ਾ ਮੁਕਰਰ ਕੀਤੀ ਹੈ। ਇਸ ਵਾਸਤੇ ਮੈਂ ਇਹ ਬੇਨਤੀ ਕਰਾਂਗਾ ਕਿ ਕਲ੍ਹ ਜਦੋਂ ਜਵਾਬ ਆਵੇਗਾ ਉਸ ਵਿਚ ਸਾਰੀਆਂ ਚੀਜ਼ਾਂ ਰੱਖ ਦਿੱਤੀਆਂ ਜਾਣਗੀਆਂ। ਲੇਕਿਨ ਇਕ ਗੱਲ ਦਾ ਮੈਂ ਸਾਫ ਤੌਰ ਤੇ ਭਰੋਸਾ ਦਿਵਾਉਣਾ ਚਾਹੁੰਦਾ ਹਾਂ ਕਿ ਅਸੀਂ ਉਸ ਰਿਪੋਰਟ ਦੇ ਆਧਾਰ ਉਤੇ ਕਿਸੇ ਨਾਲ ਜਾਣ ਬੁਝ ਕੇ ਰਿਆਇਤ ਨਹੀਂ ਕਰਾਂਗੇ।

## WALK-OUTS

**ਕਾਮਰੇਡ ਸੱਤਪਾਲ ਡਾਂਗ:** ਸਪੀਕਰ ਸਾਹਿਬ, ਜਿਹੜਾ ਅੱਜ ਬਾਹਰ ਲਾਠੀ-ਚਾਰਜ ਕੀਤਾ ਗਿਆ ਹੈ ਉਸ ਦੇ ਬਾਰੇ ਚੀਫ ਮਨਿਸਟਰ ਸਾਹਿਬ ਨੇ ਕੋਈ ਵੀ ਹਮਦਰਦੀ ਪਰਗਟ ਨਹੀਂ ਕੀਤੀ। ਇਸ ਤੋਂ ਇਹ ਸਾਬਤ ਹੁੰਦਾ ਹੈ ਕਿ ਇਹ ਲਾਠੀ-ਚਾਰਜ ਪੰਜਾਬ ਸਰਕਾਰ ਦੀ ਇਨਸਟੀਗੇਸ਼ਨ ਤੇ ਹੋਇਆ ਹੈ। ਇਸ ਲਈ ਅਸੀਂ ਐਜ਼ ਏ ਪ੍ਰੋਟੈਸਟ ਵਾਕ-ਆਊਟ ਕਰਦੇ ਹਾਂ। (ਵਿਘਨ)

(ਇਸ ਸਮੇਂ ਸਦਨ ਵਿਚ ਹਾਜ਼ਰ ਸਾਰੇ ਸੀ. ਪੀ. ਆਈ. ਦੇ ਮੈਂਬਰ ਸਾਹਿਬਾਨ ਔਰ ਮਾਰਕਸਵਾਦੀ ਕਮਿਊਨਿਸਟ ਪਾਰਟੀ ਦਾ ਇਕੋ ਇਕ ਮੈਂਬਰ ਬਾਹਰ ਜਾਣ ਲਈ ਖੜ੍ਹੇ ਹੋ ਗਏ।)

**ਸਿਖਿਆ ਮੰਤਰੀ:** ਇਹ ਗਲਤ ਗੱਲ ਹੈ, ਸਰਕਾਰ ਦੀ ਇਨਸਟੀਗੇਸ਼ਨ ਤੇ ਲਾਠੀ-ਚਾਰਜ ਬਿਲਕੁਲ ਨਹੀਂ ਹੋਇਆ। (ਵਿਘਨ)।

**ਮੁੱਖ ਮੰਤਰੀ:** ਸੀ.ਪੀ.ਆਈ. ਗਰੁਪ ਦੇ ਮੈਂਬਰ ਸਾਹਿਬਾਨ ਬੇਸ਼ਕ ਵਾਕ-ਆਊਟ ਕਰਨ ਪਰ ਖਲੋਤੇ ਖਲੋਤੇ ਇਕ ਗੱਲ ਸੁਣ ਲੈਣ। ਮੈਂ ਪਹਿਲੀ ਵਾਰ ਇਨ੍ਹਾਂ ਪਾਸੋਂ ਹੁਣ ਸੁਣਿਆਂ ਹੈ ਕਿ ਕੋਈ ਲਾਠੀ-ਚਾਰਜ ਹੋਇਆ ਹੈ। ਔਰ ਇਹ ਗੱਲ ਬਿਲਕੁਲ ਬੇ-ਬੁਨਿਆਦ ਤੇ ਗਲਤ ਹੈ ਕਿ ਪੰਜਾਬ ਸਰਕਾਰ ਦੇ ਕਹਿਣ ਤੇ ਇਹ ਲਾਠੀ-ਚਾਰਜ਼ ਕੀਤਾ ਗਿਆ ਹੈ।

*Expunged as ordered by the Chair.

(ਇਸ ਸਮੇਂ ਸਦਨ ਵਿਚ ਹਾਜ਼ਰ ਸੀ. ਪੀ. ਆਈ. ਦੇ ਸਾਰੇ ਮੈਂਬਰ ਸਾਹਿਬਾਨ ਅਤੇ ਮਾਰਕਸਵਾਦੀ ਕਮਿਊਨਿਸਟ ਪਾਰਟੀ ਦਾ ਇਕੋ ਇਕ ਮੈਂਬਰ ਵਾਕ-ਆਊਟ ਕਰ ਗਏ)

**ਸਰਦਾਰ ਅਜਾਇਬ ਸਿੰਘ ਸੰਧੂ:** ਸਾਡੀਆਂ ਪ੍ਰਿਵਿਲਿਜ ਮੋਸ਼ਨਾਂ ਐਡਮਿਟ ਨਹੀਂ ਕੀਤੀਆਂ ਗਈਆਂ। ਐਰ ਸਟੂਡੈਂਟਸ ਉਤੇ ਅਸੈਂਬਲੀ ਤੋਂ ਬਾਹਰ ਲਾਠੀ-ਚਾਰਜ ਕਰਵਾ ਦਿਤਾ ਹੈ। ਸਟੂਡੈਂਟਸ ਨਾਲ ਇਸ ਸਰਕਾਰ ਨੇ ਜੋ ਵਾਇਦੇ ਕੀਤੇ ਸਨ ਉਹ ਪੂਰੇ ਨਾ ਕਰਨ ਕਰਕੇ ਇਹ ਸਰਕਾਰ ਲੋਕਾਂ ਦਾ ਵਿਸ਼ਵਾਸ਼ ਗਵਾ ਬੈਠੀ ਹੈ। ਸਰਕਾਰ ਦੇ ਇਸ ਰਵੱਈਏ ਦੇ ਖਿਲਾਫ ਅਸੀਂ ਵਾਕ-ਆਊਟ ਕਰਦੇ ਹਾਂ ....(ਵਿਘਨ)

(ਇਸ ਸਮੇਂ ਅਕਾਲੀ ਪਾਰਟੀ ਦੇ ਸਦਨ ਵਿਚ ਹਾਜ਼ਰ ਸਾਰੇ ਮੈਂਬਰ ਸਾਹਿਬਾਨ ਨਆਰੇ ਲਾਉਂਦੇ ਹੋਏ ਵਾਕ-ਆਊਟ ਕਰ ਗਏ)

**ਸ੍ਰੀ ਸਪੀਕਰ:** ਇਹ ਜੋ ਨਾਹਰੇ ਲਗਾਏ ਜਾ ਰਹੇ ਹਨ ਇਹ ਰਿਕਾਰਡ ਨਾ ਕੀਤੇ ਜਾਣ (Slogans being raised should not be recorded.)

**Mr. Speaker** Whatever is being said by the hon. Member without the permission of the Chair should not form part of the proceedings.

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ :** * * *

**Comrade Darshan Singh Canadian :** * * *

(*Noise*)

**ਸ੍ਰੀ ਸਪੀਕਰ:** ਇਹ ਜੋ ਕੁਝ ਚੇਅਰ ਦੀ ਆਗਿਆ ਤੋਂ ਬਿਨਾ ਕਹਿ ਰਹੇ ਹਨ ਇਹ ਰੀਕਾਰਡ ਨਾ ਕੀਤਾ ਜਾਵੇ (ਵਿਘਨ, ਸ਼ੋਰ) (Whatever is being said by the hon. Member without the permission of the Chair should not be recorded.)

**ਕਾਮਰੇਡ ਦਰਸ਼ਨ ਸਿੰਘ ਕੈਨੇਡੀਅਨ :** * * *

**ਸ੍ਰੀ ਸਪੀਕਰ:** ਜੋ ਕੁਝ ਆਨਰੇਬਲ ਮੈਂਬਰ ਸਾਹਿਬ ਚੇਅਰ ਦੀ ਆਗਿਆ ਤੋਂ ਬਿਨਾ ਕਹਿ ਰਹੇ ਹਨ ਇਹ ਰਿਕਾਰਡ ਨਾ ਕੀਤਾ ਜਾਵੇ। ਚੇਅਰ ਦੀ ਰੂਲਿੰਗ ਤੇ ਡਿਸਕਸ਼ਨ ਕਰਨ ਦੀ ਆਦਤ ਚੰਗੀ ਨਹੀਂ। ਮੈਂ ਆਨਰੇਬਲ ਮੈਂਬਰਾਂ ਅਗੇ ਬੇਨਤੀ ਕਰਾਂਗਾ ਕਿ ਇਹ ਕਿਸੇ ਐਡਜਰਨਮੈਂਟ ਮੋਸ਼ਨ ਦਾ ਵਿਸ਼ਾ ਨਹੀਂ ਬਣ ਸਕਦਾ। (Whatever is being said by the hon. Member should not be recorded. It is not a healthy practice to discuss the ruling of the Chair. I would request the hon. members that this cannot be the subject of an Adjournment Motion.) (*Interruptions*)

(ਇਸ ਸਮੇਂ ਕਮਿਊਨਿਸਟ ਪਾਰਟੀ ਦੇ ਮੈਂਬਰ ਖੜ੍ਹੇ ਹੋ ਕੇ ਬੋਲ ਰਹੇ ਸਨ। ਅਕਾਲੀ ਪਾਰਟੀ ਦੇ ਕੁਝ ਮੈਂਬਰ ਵੀ ਖੜ੍ਹੇ ਹੋ ਕੇ ਬੋਲਣ ਲਗ ਪਏ।) (ਵਿਘਨ)

*Not recorded/Expunged as ordered by the Chair.

**ਸ੍ਰੀ ਸਪੀਕਰ** : ਜੇਕਰ ਤੁਸੀਂ ਹਰਚੰਦ ਸਿੰਘ ਕਮੇਟੀ ਦੀ ਰਿਪੋਰਟ ਤੇ ਬਹਿਸ ਚਾਹੁੰਦੇ ਹੋ ਤਾਂ ਮੋਸ਼ਨ ਲੈ ਆਉ ਇਸ ਨੂੰ ਬਿਜ਼ਨੈਸ ਐਡਵਾਇਜ਼ਰੀ ਕਮੇਟੀ ਵਿਚ ਸੋਚ ਲਿਆ ਜਾਵੇਗਾ। (ਵਿਘਨ) (In case you want to raise a discussion on the report of the Harchand Singh Committee, then you may give notice of a motion and it would be considered in the meeting of the Business Advisory Committee.) (*Interruptions*)

(ਵਿਰੋਧੀ ਪਾਰਟੀ ਵਲੋਂ ਆਵਾਜ਼ਾਂ, ਅਸੀਂ ਕਾਰਵਾਈ ਨਹੀਂ ਚਲਣ ਦਿਆਂਗੇ)

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਜੇਕਰ ਤੁਸੀਂ ਹਰਚੰਦ ਸਿੰਘ ਕਮੇਟੀ ਦੀ ਰਿਪੋਰਟ ਤੇ ਬਹਿਸ ਦੀ ਇਜਾਜ਼ਤ ਨਹੀਂ ਦਿੰਦੇ ਤਾਂ ਅਸੀਂ ਹਾਊਸ ਦੀ ਕਾਰਵਾਈ ਨਹੀਂ ਚਲਣ ਦਿਆਂਗੇ। (ਵਿਘਨ ਸ਼ੋਰ)

(ਇਸ ਸਮੇਂ ਕਮਿਊਨਿਸਟ ਪਾਰਟੀ ਅਤੇ ਅਕਾਲੀ ਪਾਰਟੀ ਦੇ ਕਈ ਮੈਂਬਰ ਖੜੇ ਹੋ ਕੇ ਬੋਲਣ ਲਗ ਪਏ)

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਇਹ ਕਮੇਟੀ ਕਿਸ ਲਈ ਬਣਾਈ ਗਈ ਸੀ। ਇਸ ਵਿਚ ਇਸ ਹਾਊਸ ਦੇ ੪ ਮੈਂਬਰ ਹਨ ਜਿਨ੍ਹਾਂ ਤੇ ਰਿਫਲੈਕਸ਼ਨ ਆਂਦਾ ਹੈ ਕਿ ਹਾਈ ਕਮਾਂਡ ਦੇ ਕਹਿਣ ਤੇ ਇਸ ਰਿਪੋਰਟ ਵਿਚ ਇਨਵਾਲਵਡ ਮੈਂਬਰਾਂ ਨੂੰ ਐਗਜ਼ਾਨਰੇਟ ਕਰ ਦਿਤਾ ਜਾਵੇ। ਇਸ ਰਿਪੋਰਟ ਤੇ ਡਿਸਕਸ਼ਨ ਲਈ ਸਮਾਂ ਦਿਤਾ ਜਾਣਾ ਚਾਹੀਦਾ ਹੈ (ਵਿਘਨ ਸ਼ੋਰ)

**ਸ੍ਰੀ ਸਪੀਕਰ** : ਮੈਂ ਤਾਂ ਪਹਿਲਾਂ ਵੀ ਕਿਹਾ ਹੈ ਕਿ ਜੇਕਰ ਤੁਸੀਂ ਹਰਚੰਦ ਸਿੰਘ ਕਮੇਟੀ ਦੀ ਰਿਪੋਰਟ ਤੇ ਬਹਿਸ ਚਾਹੁੰਦੇ ਹੋ ਤਾਂ ਮੋਸ਼ਨ ਲੈ ਆਉ ਉਸ ਤੇ ਵਿਚਾਰ ਕਰਕੇ ਡਿਸਕਸ਼ਨ ਹੋ ਜਾਵੇਗੀ। (ਵਿਘਨ ਸ਼ੋਰ) (I have already stated that you may give notice of a motion if you desire to discuss the Report of Harchand Singh Committee. The motion will be considered and the discussion may take place thereafter.)

**ਸਰਦਾਰ ਗੁਰਬਚਨ ਸਿੰਘ** : ਇਸ ਨਾਲ ਸਦਨ ਦਾ ਕੀ ਵਕਾਰ ਰਹਿ ਗਿਆ ਹੈ ਕਿ ਰਿਪੋਰਟ ਹੀ ਨਾ ਡਿਸਕਸ ਕਰਨ ਦਿਤੀ ਜਾਵੇ। (ਵਿਘਨ ਸ਼ੋਰ) (ਬਹੁਤ ਸ਼ੋਰ)

**ਸਰਦਾਰ ਅਜਾਇਬ ਸਿੰਘ ਸੰਧੂ** : * * *
(ਵਿਘਨ ਸ਼ੋਰ)

**ਸ੍ਰੀ ਸਪੀਕਰ** : ਇਹ ਚੇਅਰ ਤੇ ਐਸਪਰਸ਼ਨ ਹੈ। It should be expunged ਜੇਕਰ ਤੁਸੀਂ ਆਪਣੇ ਪੁਆਇੰਟ ਆਫ ਆਰਡਰ ਤੇ ਰੂਲਿੰਗ ਲੈਣਾ ਚਾਹੁੰਦੇ ਹੋ ਤਾਂ ਸੁਣੋ, ਆਪ ਸਾਰੇ ਮੈਂਬਰ ਤਸ਼ਰੀਫ ਰਖੋ। ਜੋਸ਼ ਸਾਹਿਬ ਬੈਠੋ। ਮੈਂ ਆਨਰੇਬਲ ਮੈਂਬਰ ਸਾਹਿਬਾਨ ਦਾ ਧਿਆਨ ਇਸ ਗੱਲ ਵਲ ਦਿਵਾਉਣਾ ਚਾਹੁੰਦਾ ਹਾਂ ਕਿ ਹਰਚੰਦ ਸਿੰਘ ਕਮੇਟੀ ਦੀ ਰਿਪੋਰਟ ਦੀ ਡਿਸਕਸ਼ਨ ਦੇ ਬਾਰੇ ਵਿਚ ਮੁਤਾਲਬਾ ਕੀਤਾ ਗਿਆ ਹੈ। ਮੈਂ ਇਹ ਸਮਝਦਾ ਹਾਂ ਕਿ ਮੈਂਬਰ ਸਾਹਿਬਾਨ ਮੋਸ਼ਨ ਮੂਵ ਕਰ ਦੇਣ ਅਤੇ ਇਸ ਨੂੰ ਅਸੀਂ ਬਿਜ਼ਨੈਸ ਐਡਵਾਇਜ਼ਰੀ ਕਮੇਟੀ ਵਿਚ

*Expunged as ordered by the Chair.

ਵਿਚਾਰ ਲਵਾਂਗਾ ਕਿ ਇਸ ਤੇ ਬਹਿਸ ਕਰਨ ਦਾ ਮੌਕਾ ਦਿਤਾ ਜਾਵੇ ਤਾਂ ਕਿ ਮੈਂਬਰ ਸਾਹਿਬਾਨ ਆਪਣੇ ਵਿਚਾਰ ਪ੍ਰਗਟ ਕਰ ਸਕਣ ਅਤੇ ਸਰਕਾਰ ਵੀ ਜੋ ਦਸੇਗੀ ਉਹ ਪਤਾ ਲਗ ਜਾਵੇਗਾ। (This is an aspersion on the Chair. It should be expunged.) (*Interruptions*) (*noise*) If you want a ruling, then please resume your seat. I would request Comrade Josh also to please resume his seat.

I want to draw the attention of the House to the demand that a discussion take place on the report of Harchand Singh Committee. I think it would be better if a motion is tabled for raising a discussion on the said report. The matter would be taken up in the meeting of the Business Advisory Committee and if found possible the time would be allotted for its discussion so that the members' view-point as also of the Government may come.)

**Sardar Ajaib Singh Sandhu** (Morinda, S. C.): Sir, I beg to move—

That the Report of the Harchand Singh Committee should be discussed in this House.

**Mr. Speaker**: The hon. Member should give the motion in writing.

**Comrade Satya Pal Dang**: Sir, we had given a written notice of a motion for discussion which you, in your wisdom as Deputy Speaker, at that time, disallowed. Let that motion be revived. Categorical assurance be given. (*interruption*) ਤਾਂ ਫਿਰ ਚਲਾਉ ਹਾਊਸ ਨੂੰ। (ਸ਼ੋਰ)

(ਇਸ ਵੇਲੇ ਸਾਰੀ ਆਪੋਜ਼ੀਸ਼ਨ ਖੜ੍ਹੀ ਸੀ ਅਤੇ ਨਾਹਰੇ ਲਗਾ ਰਹੀ ਸੀ। ਹਾਊਸ ਵਿਚ ਬਹੁਤ ਸ਼ੋਰ ਸੀ।)

**ਸ੍ਰੀ ਸਪੀਕਰ**: ਜੋ ਕੁਝ ਵੀ ਇਹ ਮੈਂਬਰ ਸਾਹਿਬਾਨ ਕਹਿ ਰਹੇ ਹਨ ਉਹ ਰਿਕਾਰਡ ਨਾ ਕੀਤਾ ਜਾਵੇ। (ਵਿਘਨ ਸ਼ੋਰ) (ਉਹ ਰਿਪੋਰਟ ਹਾਲੇ ਟੇਬਲ ਆਫ ਦੀ ਹਾਊਸ ਤੇ ਲੇਅ ਨਹੀਂ ਕੀਤੀ ਗਈ, ਇਸ ਕਰਕੇ ਉਹ ਰਿਪੋਰਟ ਅਜੇ ਇਥੇ ਡਿਸਕਸ ਨਹੀਂ ਹੋ ਸਕਦੀ। (ਵਿਘਨ) (ਸ਼ੋਰ) (Whatever is being said by these hon. Members should not be recorded (*Interruptions*,) (*Noise*) The Report of the Harchand Singh Committee has not yet been laid on the Table of the House and as such it cannot be discussed here at this stage. ) (*Interruptions*) (*Noise*)

(ਆਪੋਜ਼ੀਸ਼ਨ ਦੇ ਮੈਂਬਰ ਸਾਹਿਬਾਨ ਹਾਲੇ ਵੀ ਨਾਹਰੇ ਮਾਰ ਰਹੇ ਸਨ, ਜਿਹੜੇ ਕਿ ਸਪੀਕਰ ਸਾਹਿਬ ਦੇ ਹੁਕਮ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

**ਸ਼੍ਰੀ ਸਪੀਕਰ**: ਮੈਂ ਆਨਰੇਬਲ ਮੈਂਬਰ ਸਾਹਿਬਾਨ ਨੂੰ ਅਰਜ਼ ਕਰਾਂਗਾ ਕਿ ਉਹ ਬੈਠ ਜਾਣ । ਜਿਨਾ ਚਿਰ ਰਿਪੋਰਟ ਹਾਊਸ ਦੀ ਮੇਜ਼ ਤੇ ਲੇਅ ਨਹੀਂ ਕੀਤੀ ਜਾਂਦੀ ਉਤਨਾ ਚਿਰ ਉਹ ਡਿਸਕਸ ਨਹੀਂ ਹੋ ਸਕਦੀ । (I would request the hon. Members to resume their seats. No discussion can take place on the Report of Harchand Singh Committee until it is laid on the Table of the House.)

ਅਪੋਜ਼ੀਸ਼ਨ ਦੇ ਮੈਂਬਰ ਸਾਹਿਬਾਨ ਵਲੋਂ ਨਾਹਰੇ ਜਾਰੀ ਰਹੇ ਜੋ ਸਪੀਕਰ ਸਾਹਿਬ ਦੇ ਹੁਕਮ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ ।

---

## PAPERS LAID ON THE TABLE OF THE HOUSE

**Education Minister** (Sardar Umrao Singh): Sir, I beg to lay on the Table the Punjab Municipal (Amendment) Ordinance, 1973 (Ordinance No. 3 of 1973); the Punjab Panchayat Samitis and Zila Parishads (Amendment) Ordinance 1973 (Ordinance No. 4 of 1973); the Punjab General Sales Tax (Amendment) Ordinance, 1973 (Ordinance No. 5 of 1973); the Punjab Land Reforms (Amendment) Ordinance, 1973 (Ordinance No. 6 of 1973) and the Punjab Excise (Amendment) Ordinance, 1973 (Ordinance No. 7 of 1973). *(Noise and interruptions)*

**Education Minister** (Sardar Umrao Singh): Sir, I beg to lay on the Table the Audit Report on the accounts of the Punjab Financial Corporation for the year ended the 31st March, 1970 as required by section 37 (7) of the State Financial Corporation Act, 1951.

**Education Minister** (Sardar Umrao Singh): Sir, I beg to lay on the Table the Audit Report on the accounts of the Punjab Financial Corporation for the year ended the 31st March, 1972, as required by section 37 (7) of the State Financial Corporation Act, 1951.

**Education Minister** (Sardar Umrao Singh): Sir, I beg to lay on the Table the Constitution (Thirty-first Amendment) Bill, 1973, as passed by the Houses of Parliament.

**Education Minister** (Sardar Umrao Singh): Sir, I beg to lay on the Table the 6th Annual Report of the Punjab State Industrial Development Corporation Limited for the year 1971-72 as required under section 619 A (3) (b) of the Companies Act, 1956.

*(Noise in the House)*

**Education Minister** (Sardar Umrao Singh) : Sir, I beg to lay on the Table the Punjab Land Reforms Rules, 1973, as required under section 26 (2) of the Punjab Land Reforms Act, 1972.

*(Noise and interruptions in the House)*

---

*Placed in the Library.

## FINANCIAL BUSINESS

### SUPPLEMENTARY ESTIMATES (1ST INSTALMENT) 1973-74

**Finance Minister** (Shri Hans Raj Sharma): Sir, I beg to present the Supplementary Estimates (First Instalment) for the year 1973-74.

*(Noise and interruptions in the House)*

**Chairman, Estimates Committee** (Dr. Amir Singh Kalkat): Sir, I beg to present the Report of the Committee on Estimates on the Supplementary Estimates (First Instalment) for the year 1973-74.

### RESOLUTION UNDER ARTICLE 368 OF THE CONSTITUTION

**Education Minister** (Sardar Umrao Singh) : Sir I beg to Move—

> That this House ratifies the amendments to the Constitution of India falling within the purview of the proviso to clause (2) of Article 368 thereof proposed to be made by the Constitution (Thirty-first Amendment) Bill, 1973, as passed by the two Houses of Parliament.

**Mr. Speaker**: Motion moved—

> That this House ratifies the amendments to the Constitution of India falling within the purview of the proviso to clause (2) of Article 368 thereof proposed to be made by the Constitution (Thirty-first Amendment) Bill, 1973, as passed by the two Houses of Parliament

*(Noise in the House)*

**Mr. Speaker**: Does any hon. Member want to speak ?

*(Noise and interruptions in the House)*

*(No one rose to speak)*

**Mr. Speaker**: Question is—

> That this House ratifies the amendments to the Constitution of India falling within the purview of the proviso to clause (2) of Article 368 thereof proposed to be made by the Constitution (Thirty-first Amendment) Bill, 1973, as passed by the two Houses of Parliament.

*The motion was carried.*

## LEGISLATIVE BUSINESS

### THE PUBLIC WAKFS (EXTENSION OF LIMITATION) (PUNJAB AMENDMENT) BILL, 1973

**Education Minister** (Sardar Umrao Singh): Sir, I beg to introduce the Public Wakfs (Extension of Limitation) (Punjab Amendment) Bill.

**Education Minister**: Sir, I also beg to move—

> That the Public Wakfs (Extension of Limitation) (Punjab Amendment) Bill be taken into consideration at once.

*(Noise and interruptions in the House)*

**Mr. Speaker**: Motion moved—

That the Public Wakfs (Extension of Limitation) (Punjab Amendment) Bill, be taken into consideration at once.

**Mr. Speaker**: Does any hon. Member want to speak ?

*(No one rose to speak)*

*(Noise and interruptions in the House)*

**Mr. Speaker** : Question is—

That the Public Wakfs (Extension of Limitation) (Punjab Amendment) Bill be taken into consideration at once.

*The motion was carried.*

**Mr. Speaker**: Now the House will consider the Bill clause by clause.

SUB-CLAUSE (2) OF CLAUSE 1

**Mr. Speaker** : Question is—

That Sub-Clause (2) of Clause 1 stand part of the Bill.

*The motion was carried.*

CLAUSE 2

**Mr. Speaker** : Question is—

That Clauss 2 stand part of the Bill.

*The Motion was carried*

SUB-CLAUSE (1) OF CLAUSE 1

**Mr. Speaker** : Question is—

That Sub clause (1) of clause 1 stand part of the Bill.

*The motion was carried.*

TITLE

**Mr. Speaker** : Question is—

That Title be the Title of the Bill.

*The motion was carried.*

**Education & Revenue Minister** (Sardar Umrao Singh): Sir, I beg to move—

That the Public Wakfs (Extension of Limitation) (Punjab Amendment Bill, 1973, be passed.

**Mr. Speaker**: Motion moved—

That the Public Wakfs (Extension of Limitation) (Punjab Amendment) Bill, 1973 be passed.

**Mr. Speaker**: Question is—

That the Public Wakfs (Extension of Limitation) (Punjab Amendment) Bill, 1973 be passed.

*The Motion was carried.*

## THE PUNJAB MUNICIPAL (SECOND AMENDMENT) BILL, 1973

**Education & Revenue Minister** (Sardar Umrao Singh): Sir, I beg to introduce the Punjab Municipal (Second Amendment) Bill, 1973.

I also beg to move—

That the Punjab Municipal (Second Amendment) Bill, 1973 be taken into consideration at once.

**Mr. Speaker**: Motion moved—

That the Punjab Municipal (Second Amendment) Bill, 1973 be taken into consideration at once.

*(No one rose to speak)*

**Mr. Speaker**: Question is—

That the Punjab Municipal (Second Amendment) Bill, 1973 be taken into consideration at once.

*The motion was carried.*

**Mr. Speaker**: Now the House will proceed to consider the Bill Clause by Clause.

CLAUSE 2

**Mr. Speaker**: Question is—

That clause 2 stand part of the Bill.

*The Motion was carried.*

CLAUSE 3

**Mr. Speaker**: Question is—

That Clause 3 stand part of the Bill.

*The Motion was carried.*

CLAUSE 4

**Mr. Speaker**: Question is—

That clause 4 stand part of the Bill.

*The Motion was carried.*

CLAUSE 1

**Mr. Speaker :** Question is—

That Clause 1 stand part of the Bill.

*The motion was carried.*

TITLE

**Mr. Speaker :** Question is—

That Title be the Title of the Bill

*The Motion was carried.*

**Education and Revenue Minister** (Sardar Umrao Singh) : Sir, I beg to move—

That the Punjab Municipal (Second Amendment) Bill, 1973 be passed.

**Mr. Speaker:** Motion moved—

That the Punjab Municipal (Second Amendment) Bill. 1973 be passed.

(*No one rose to speak*)

**Mr. Speaker:** Question is—

That the Punjab Municipal (Second Amendment) Bill, 1973 be passed.

*The Motion was carried.*

---

THE PUNJAB LAND REFORMS (AMENDMENT) BILL, 1973

**Education and Revenue Minister** (Sardar Umrao Singh): Sir, I beg to introduce the Punjab Land Reforms (Amendment) Bill, 1973.

I also beg to move—

That the Punjab Land Reforms (Amendment) Bill, 1973 be taken into consideration at once.

**Mr. Speaker:** Motion moved—

That the Punjab Land Reforms (Amendment) Bill, 1973 be taken into consideration at once.

(*No one rose to speak*)

**Mr, Speaker:** Question is—

That the Punjab Land Reforms (Amendment) Bill 1973 be taken into consideration at once.

*The motion was carried.*

**Mr. Speaker**: Now the House will proceed to consider the Bill Clause by Clause.

SUB-CLAUSE (2) OF CLAUSE 1

**Mr. Speaker**: Question is—

That Sub-Clause (2) of Clause 1 stand part of the Bill.

*The motion was carried.*

CLAUSE 2

**Mr, Speaker**: Question is—

That Clause 2 stand part of the Bill.

*The motion was carried.*

CLAUSE 3

**Mr. Speaker** : Question is—

That Clause 3 stand part of the Bill.

*The motion was carried.*

CLAUSE 4

**Mr. Speaker**: Question is—

That Clause 4 stand part of the Bill.

*The motion was carried.*

CLAUSE 5

**Mr. Speaker**: Question is—

That Clause 5 stand part of the Bill.

*The motion was carried.*

CLAUSE 6

**Mr. Speaker**: Question is—

That Clause 6 stand part of the Bill.

*The motion was carried.*

CLAUSE 7

**Mr. Speaker**: Question is—

That Clause 7 stand part of the Bill.

*The motion was carried.*

CLAUSE 8

**Mr. Speaker**: Question is—

That Clause 8 stand part of the Bill.

*The motion was carried. (Noise)*

SUB-CLAUSE (1) OF CLAUSE 1

**Mr. Speaker**: Question is—

That Sub-Clause (1) of Clause 1 stand part of the Bill.

*The motion was carried.*

TITLE

**Mr. Speaker**: Question is—

That title be the title of the Bill.

*The motion was carried.*

**Education and Revenue Minister** (Sardar Umrao Singh): Sir, I beg to move—

That the Punjab Land Reforms (Amendment) Bill, 1972 be passed.

**Mr. Speaker**: Motion moved—

That the Punjab Land Reforms (Amendment) Bill, 1973 be passed.

*(No one rose to speak)*

**Mr. Speaker**: Question is—

That the Punjab Land Reforms (Amendment) Bill, 1973 be passed.

*The motion was carried.*

---

## THE NORTHERN INDIA CANAL AND DRAINAGE (PUNJAB AMENDMENT) BILL, 1973

**Irrigation and Power Minister** (Shri Gurmail Singh): Sir, I beg to introduce the Northern India Canal and Drainage (Punjab Amendment) Bill, 1973.

I also beg to move—

That the Northern India Canal and Drainage (Punjab Amendment) Bill, 1973 be taken into consideration at once.

**Mr. Speaker**: Motion moved—

That the Northern India Canal and Drainage (Punjab Amendment) Bill, 1973 be taken into consideration at once.

*(No one rose to speak)* *(Noise....)*

**Mr. Speaker** : Question is—

That the Northern India Canal and Drainage (Punjab Amendment) Bill, 1973 be taken into consideration at once.

*The motion was carried.*

**Mr. Speaker**: Now the House will proceed to consider the Bill Clause by Clause.

CLAUSE 2

**Mr. Speaker**: Question is—

That Clause 2 stand part of the Bill.

*The motion was carried.*

CLAUSE 3

**Mr. Speaker**: Question is—

That Clause 3 stand part of the Bill.

*The motion was carried.*

CLAUSE 1

**Mr. Speaker**: Question is—

That Clause 1 stand part of the Bill.

*The motion was carried.*

TITLE

**Mr. Speaker**: Question is—

That title be the title of the Bill.

*The motion was carried.*

**Irrigation and Power Minister** (Shri Gurmail Singh): Sir, I beg to move—

That the Northern India Canal and Drainage (Punjab Amendment) Bill, 1973 be passed.

**Mr. Speaker** : Motion moved—

That the Northern India Canal and Drainage (Punjab Amendment) Bill, 1973 be passed.

*(No one rose to speak)*

**Mr. Speaker** : Question is—

That the Northern India Canal and Drainage (Punjab Amendment) Bill, 1973 be passed.

*The motion was carried.*

---

## ANNOUNCEMENT BY THE SPEAKER

**Mr. Speaker** : I have to inform the House that Shri Gian Chand Kharbanda, a Member of the House, representing Amritsar (East) Constituency died on the 19th August, 1973.

**Mr. Speaker** : I adjourn the House till 9.00 a. m. on Wednesday the 26th September, 1973.

5.35 p.m. | *(The Sabha then adjourned till 9.00 a. m. on Wednesday, the 26th September, 1973)*

---

1093—15-7-74—284 Copies—Govt. Press, Patiala.

# PUNJAB VIDHAN SABHA

## DEBATES

*26th September, 1973*

Vol. II—No. 2

## OFFICIAL REPORT




CONTENTS

*Wednesday, the 26th September, 1973*



**Punjab Vidhan Sabha Secretariat, Chandigarh.**

**Price : Re.**35.50

# PUNJAB VIDHAN SABHA

Wednesday, the 26th September, 1973

*The Vidhan Sabha met in the Punjab Vidhan Sabha Hall, Vidhan Bhawan, Sector 1, Chandigarh—I at 9. a.m. of the Clock. Mr. Speaker (Dr. Kewal Krishan) in the Chair.*

## STARRED QUESTIONS AND ANSWERS

### SCHOOL RUN BY STATE GOVERNMENT IN PUNJAB AGRICULTURE UNIVERSITY CAMPUS, LUDHIANA

*1995 **Sardar Basant Singh Khalsa :** Will the Minister for Education and Revenue be pleased to state : —

(a) whether any Middle or High School is being run by the State Government in the Punjab Agriculture University Campus, Ludhiana;

(b) if the said school is a middle school, whether there is any proposal to upgrade the same to High School level this year; if not, the reasons therefor;

(c) the criteria of admission in the said school and the rates of tuition fee for different classes therein;

(d) the total number of scheduled castes children admitted in the said school this year class-wise;

(e) whether the Government has granted any fee concession and stipends to the students in the said school, if so, the rates of stipends so granted; if not, the reasons therefor ?

**Sardar Umrao Singh** (a) Yes, a middle school as branch of Government Model High School. Cemetry Road, Ludhiana.

(b) Not yet as it is only a Branch School.

(c) The students are admitted in the school after a test. The rate of tuition fee from 1st to 8th class is Rs. 10 per student per month for each class.

(d) One in L. K. G. and none in other classes.

(e) It being a model school no student is enjoying any fee concession. The stipend is allowed only to Scheduled Caste students of High Classes. There being no such High classess, the question of granting any stipend to them does not arise.

[Minister for Education]

[(ੳ) ਹਾਂ ਜੀ । ਇਕ ਮਿਡਲ ਸਕੂਲ, ਗੌਰਮਿੰਟ ਮਾਡਲ ਹਾਈ ਸਕੂਲ ਸਮਿਟਰੀ ਰੋਡ ਲੁਧਿਆਣਾ ਦੀ ਸ਼ਾਖਾ ਦੇ ਤੌਰ ਤੇ ।

(ਅ) ਅਜੇ ਨਹੀਂ । ਕਿਉਂ ਜੋ ਇਹ ਕੇਵਲ ਬਰਾਂਚ ਸਕੂਲ ਹੈ ।

(ੲ) ਵਿਦਿਆਰਥੀਆਂ ਨੂੰ ਟੈਸਟ ਲੈਕੇ ਦਾਖਲ ਕੀਤਾ ਜਾਂਦਾ ਹੈ । ਟਿਊਸ਼ਨ ਫੀਸ ਦੀ ਦਰ ਪਹਿਲੀ ਤੋਂ ਅਠਵੀਂ ਤਕ 10 ਰੁਪਏ ਪ੍ਰਤੀ ਵਿਦਿਆਰਥੀ ਪ੍ਰਤੀ ਮਹੀਨਾ ਹਰ ਇਕ ਕਲਾਸ ਦੇ ਲਈ ਹੈ ।

(ਸ) ਲੋਅਰ ਕੇ. ਜੀ. ਵਿਚ ਇਕ ਅਤੇ ਦੂਸਰੀਆਂ ਕਲਾਸਾਂ ਵਿਚ ਕੋਈ ਨਹੀਂ ।

(ਹ) ਇਹ ਇਕ ਮਾਡਲ ਸਕੂਲ ਹੋਣ ਕਾਰਨ ਕਿਸੇ ਵਿਦਿਆਰਥੀ ਦੀ ਫੀਸ ਮੁਆਫ ਨਹੀਂ ਹੈ । ਵਜ਼ੀਫਾ ਕੇਵਲ ਅਨੁਸੂਚਿਤ ਜਾਤੀਆਂ ਦੇ ਹਾਈ ਵਿਭਾਗ ਵਿਚ ਪੜ੍ਹਦੇ ਵਿਦਿਆਰਥੀਆਂ ਨੂੰ ਦਿਤਾ ਜਾਂਦਾ ਹੈ । ਇਸ ਸਕੂਲ ਦਾ ਹਾਈ ਵਿਭਾਗ ਨਾ ਹੋਣ ਕਾਰਨ ਹਾਈ ਜਮਾਤਾਂ ਨੂੰ ਵਜ਼ੀਫਾ ਦੇਣ ਦਾ ਸਵਾਲ ਉਤਪੰਨ ਹੀ ਨਹੀਂ ਹੁੰਦਾ । ]

**ਸਰਦਾਰ ਬਸੰਤ ਸਿੰਘ ਖਾਲਸਾ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਜਿਸ ਤਰ੍ਹਾਂ ਇਨ੍ਹਾਂ ਨੇ ਕਿਹਾ ਹੈ ਕਿ ਉਹ ਮਿਡਲ ਸਕੂਲ ਦੀ ਬ੍ਰਾਂਚ ਹੈ । ਜਿਥੇ ਕਿਤੇ ਤਾਂ ਪਬਲਿਕ ਸਕੂਲ ਜਾਂ ਸੈਨਿਕ ਸਕੂਲ ਹਨ ਉਥੇ ਤਾਂ ਸਾਨੂੰ ਰਿਜ਼ਰਵੇਸ਼ਨ ਨਹੀਂ ਦਿਤੀ ਜਾਂਦੀ ਅਤੇ ਨਾ ਹੀ ਵਜ਼ੀਫੇ ਦਿਤੇ ਜਾਂਦੇ ਹਨ ਪਰ ਜਿਥੇ ਗੌਰਮਿੰਟ ਆਪ ਤਨਖਾਹ ਦਿੰਦੀ ਹੋਵੇ ਉਥੇ ਗਰੀਬ ਹਰੀਜਨਾਂ ਨਾਲ ਇਹ ਜਿਹੜਾ ਡਿਸਕਰੀਮੀਨੇਸ਼ਨ ਹੋ ਰਿਹਾ ਹੈ, ਇਹ ਕਿਉਂ ਹੋਵੇ ? ਜੇ ਸਰਕਾਰ ਉਨ੍ਹਾਂ ਨੂੰ ਆਪ ਤਨਖਾਹ ਦਿੰਦੀ ਹੈ ਤਾਂ ਫਿਰ ਉਨ੍ਹਾਂ ਗਰੀਬਾਂ ਨੂੰ ਵਜ਼ੀਫੇ ਕਿਉਂ ਨਾ ਦਿਤੇ ਜਾਣ ਅਤੇ ਉਨ੍ਹਾਂ ਦੀਆਂ ਫੀਸਾਂ ਕਿਉਂ ਨਾ ਮੁਆਫ ਕੀਤੀਆਂ ਜਾਣ ?

**ਸਿਖਿਆ ਮੰਤਰੀ** : ਸਪੀਕਰ ਸਾਹਿਬ, ਸਵਾਲ ਐਗਰੀਕਲਚਰਲ ਯੂਨੀਵਰਸਿਟੀ ਦੇ ਸਕੂਲ ਦੇ ਬਾਰੇ ਪੁੱਛਿਆ ਗਿਆ ਹੈ ਉਸ ਦਾ ਜਵਾਬ ਦੇ ਦਿਤਾ ਗਿਆ ਹੈ ਪਰ ਹੁਣ ਜੋ ਇਹ ਪੁੱਛਦੇ ਹਨ ਇਸ ਦੇ ਬਾਰੇ ਵੱਖ ਸਵਾਲ ਦੇ ਦੇਣ ਮੈਂ ਜਵਾਬ ਦੇ ਦੇਵਾਂਗਾ । (ਵਿਘਨ)

**ਸ੍ਰੀ ਸਰਦਾਰੀ ਲਾਲ ਕਪੂਰ** : ਕੀ ਵਜ਼ੀਰ ਸਾਹਿਬ ਇਸ ਗੱਲ ਨੂੰ ਮੰਨਣਗੇ ਕਿ ਫਿਰ ਇਹ ਸਕੂਲ ਤਾਂ ਅਮੀਰਾਂ ਲਈ ਹੀ ਹੈ ਅਤੇ ਇਥੇ ਗਰੀਬਾਂ ਦਾ ਕੋਈ ਕੰਮ ਨਹੀਂ ਹੈ ?

**ਸਿਖਿਆ ਮੰਤਰੀ** : ਮਾਡਲ ਸਕੂਲ ਦੀ ਉਥੇ 10 ਰੁਪਏ ਫੀਸ ਲੱਗਦੀ ਹੈ ਅਤੇ ਜਿਹੜੇ ਉਥੇ ਬੱਚੇ ਪੜ੍ਹਦੇ ਹਨ, ਉਥੇ ਦਾਖਲ ਹੁੰਦੇ ਹਨ . (ਵਿਘਨ)

**आचार्य पृथवी सिंह आजाद** : मैं मिनिस्टर साहिब से पूछना चाहता हूं कि यह जो इस किस्म के माडल स्कूल हैं या पब्लिक स्कूल हैं और उन में हरिजनों के बच्चे तालीम नहीं ले सकते तो क्या सरकार इस तरह के स्कूल हरिजनों के बच्चों के लिए खोलने के लिए तैयार है या socialism लाने के लिए इन स्कूलों को बंद करने के लिए तैयार है ?

**ਸਿਖਿਆ ਮੰਤਰੀ :** ਗੱਲ ਇਹ ਕਿ ਇਹ ਜਿਹੜਾ ਮਾਡਲ ਸਕੂਲ ਹੈ, ਇਹ ਹਰੀਜਨਾਂ ਵਾਸਤੇ ਵੀ ਓਪਨ ਹੈ ਅਤੇ ਜਿਸ ਤਰ੍ਹਾਂ ਦੂਸਰੇ ਉਥੇ ਦਾਖਲ ਹੋ ਸਕਦੇ ਹਨ ਉਸੇ ਤਰਾਂ ਇਹ ਵੀ ਉਥੇ ਦਾਖਲ ਹੋ ਸਕਦੇ ਹਨ । (ਵਿਘਨ)

**ਸਰਦਾਰ ਬਸੰਤ ਸਿੰਘ ਖਾਲਸਾ :** ਸਪੀਕਰ ਸਾਹਿਬ, ਮੇਰਾ ਸਵਾਲ ਕਲੀਅਰ ਨਹੀਂ ਹੋਇਆ। (ਵਿਘਨ) ਮੈਂ ਕਿਹਾ ਹੈ ਕਿ ਜਿਥੇ ਪੰਜਾਬ ਗੌਰਮਿੰਟ ਤਨਖਾਹਾਂ ਦਿੰਦੀ ਹੈ (ਵਿਘਨ)

**ਸਿਖਿਆ ਮੰਤਰੀ :** ਸਪੀਕਰ ਸਾਹਿਬ, ਸਵਾਲ ਉਨ੍ਹਾਂ ਨੇ ਕੀਤਾ ਹੈ ਅਤੇ ਜੇ ਕੋਈ ਗਲਤੀ ਕੀਤੀ ਹੈ ਤਾਂ ਉਨ੍ਹਾਂ ਨੇ ਕੀਤੀ ਹੈ ਇਸ ਵਿਚ ਮੇਰਾ ਕੋਈ ਕਸੂਰ ਨਹੀਂ ਹੈ । (ਵਿਘਨ)।

**ਸਰਦਾਰ ਬਸੰਤ ਸਿੰਘ ਖਾਲਸਾ :** ਸਪੀਕਰ ਸਾਹਿਬ, ਇਹ ਸਰਕਾਰ ਦੀ ਬਦਕਿਸਮਤੀ ਹੈ ਕਿ ਵਜ਼ੀਰ ਸਾਹਿਬ ਇਹ ਜਿਹੜਾ ਜਵਾਬ ਦੇ ਰਹੇ ਹਨ ਉਹ ਕਲੀਅਰ ਜਵਾਬ ਨਹੀਂ ਦਿੰਦੇ । (ਵਿਘਨ) ਗੌਰਮਿੰਟ ਨੇ ਫਰੀ ਐਜੂਕੇਸ਼ਨ ਹਾਈ ਸਕੂਲਾਂ ਤਕ ਦੇਣੀ ਹੈ । ਪਰ ਉਥੇ ਤਨਖਾਹ ਗੌਰਮਿੰਟ ਦਿੰਦੀ ਹੈ ਅਤੇ ਗੌਰਮਿੰਟ ਹੀ ਉਥੇ ਇੰਤਜ਼ਾਮ ਕਰਦੀ ਹੈ ਤਾਂ ਫਿਰ ਸਾਨੂੰ ਉਥੇ ਵਜ਼ੀਫਾ ਕਿਉਂ ਨਹੀਂ ਦਿੱਤਾ ਜਾਂਦਾ ਅਤੇ ਫੀਸਾਂ ਕਿਉਂ ਨਹੀਂ ਮਾਫ ਕੀਤੀਆਂ ਜਾਂਦੀਆਂ ? ਕੋਈ ਪਬਲਿਕ ਸਕੂਲ ਹੋਵੇ ਜਾਂ ਸੈਨਿਕ ਸਕੂਲ ਹੋਵੇ ਉਹ ਤਾਂ ਹੋਰ ਗੱਲ ਹੈ ਪਰ ਜਿਸ ਨੂੰ ਸਰਕਾਰ ਏਡ ਦਿੰਦੀ ਹੋਵੇ ਅਤੇ ਉਥੋਂ ਦੀ ਤਨਖਾਹ ਆਪ ਦਿੰਦੀ ਹੋਵੇ ਤਾਂ ਫਿਰ ਉਥੇ ਸਾਡਾ ਕਿਉਂ ਨਹੀਂ ਖਿਆਲ ਕੀਤਾ ਜਾਂਦਾ ? ਇਸ ਕਿਸਮ ਦਾ ਵਿਤਕਰਾ ਸਾਡੇ ਨਾਲ ਕਿਉਂ ਕੀਤਾ ਜਾਂਦਾ ਹੈ ?

**ਸਿਖਿਆ ਮੰਤਰੀ :** ਸਪੀਕਰ ਸਾਹਿਬ, ਇਸ ਸਵਾਲ ਦੇ ਪੰਜ ਅੰਗ (ਭਾਗ) ਹਨ ਜਿਨ੍ਹਾਂ ਦਾ ਕਿ ਮੈਂ ਜਵਾਬ ਦਿੱਤਾ ਹੈ । ਇਨ੍ਹਾਂ ਪੰਜਾਂ ਵਿਚ ਮੈਨੂੰ ਇਹ ਪੁੱਛ ਲੈਣ ਕਿ ਕਿਸ ਅੰਗ (ਭਾਗ) ਦਾ ਜਵਾਬ ਕਲੀਅਰ ਨਹੀਂ ਹੋਇਆ ਉਸ ਦਾ ਜਵਾਬ ਮੈਂ ਪੜ੍ਹਕੇ ਦੱਸ ਦਿਆਂਗਾ । (ਵਿਘਨ)

**ਸ਼੍ਰੀ ਸਪੀਕਰ :** ਉਹ ਕਹਿੰਦੇ ਹਨ ਕਿ ਮਾਡਲ ਸਕੂਲਾਂ ਵਿਚ ਫਰੀ ਐਜੂਕੇਸ਼ਨ ਹੋਣੀ ਚਾਹੀਦੀ ਹੈ ਅਤੇ ਫੀਸ ਮੁਆਫ ਹੋਣੀ ਚਾਹੀਦੀ ਹੈ । (The hon. Member says that there should be free education in the Model Schools also and there should not be any tuition fee.)

**ਸਿਖਿਆ ਮੰਤਰੀ :** ਸਪੀਕਰ ਸਾਹਿਬ, ਜੇ ਇਨ੍ਹਾਂ ਨੂੰ ਸਮਝ ਨਹੀਂ ਆਉਂਦੀ ਤਾਂ ਇਸ ਦੇ ਵਿਚ ਮੇਰਾ ਕੀ ਕਸੂਰ ਹੈ । (ਵਿਘਨ) ਮੈਂ ਸਵਾਲ ਦੇ ਸਾਰੇ ਭਾਗਾਂ ਦਾ ਜਵਾਬ ਦੇ ਦਿਤਾ ਹੈ ਅਤੇ ਇਹ ਵੀ ਦਸਿਆ ਹੈ ਕਿ ਮਿਡਲ ਤਕ ਮਾਡਲ ਸਕੂਲਾਂ ਵਿਚ ਵਜ਼ੀਫਾ ਨਹੀਂ ਦਿਤਾ ਗਿਆ ਅਤੇ ਇਹ ਹਾਈ ਸਕੂਲਾਂ ਵਿਚ ਦਿੱਤੇ ਜਾਂਦੇ ਹਨ । ਅਠਵੀਂ ਤੱਕ ਮਾਡਲ ਸਕੂਲ ਹੋਵੇ ਉਥੇ ਕੋਈ ਵਜ਼ੀਫਾ ਨਹੀਂ ਦਿੱਤਾ ਜਾਂਦਾ ।

**ਸ਼੍ਰੀ ਪਰੇਮ ਗੁਪਤਾ :** ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਦ 1970 ਦੇ ਵਿਚ ਇਸ ਸੂਬੇ ਦੇ ਬਾਦਲ ਸਾਹਿਬ ਚੀਫ ਮਨਿਸਟਰ ਸਨ ਉਸ ਵਜ਼ਾਰਤ ਵਿਚ ਸਰਦਾਰ ਬਸੰਤ ਸਿੰਘ ਖਾਲਸਾ ਉਸ ਵਕਤ ਪਾਰਲੀਮੈਂਟਰੀ ਸੈਕਟਰੀ ਫਾਰ ਐਜੂਕੇਸ਼ਨ ਸਨ । ਉਸ ਵੇਲੇ ਇਨ੍ਹਾਂ ਨੇ ਐਲਾਨ ਕੀਤਾ ਸੀ ਕਿ ਅਸੀਂ ਮਾਡਲ ਸਕੂਲ ਬੰਦ ਕਰਾਂਗੇ । (ਵਿਘਨ) ਇਹ ਕੀ ਕਾਰਨ ਹੈ ਕਿ ਬਾਦਲ ਸਾਹਿਬ ਦੀ ਮਨਿਸਟਰੀ ਦੇ ਜਿਹੜਾ ਇਸ ਮੈਂਬਰ ਸਾਹਿਬ ਨੇ ਪਬਲਿਕ ਵਿਚ ਇਨ੍ਹਾਂ ਸਕੂਲਾਂ ਨੂੰ ਬੰਦ ਕਰਨ ਦਾ ਐਲਾਨ ਕੀਤਾ ਸੀ, ਉਹ ਐਲਾਨ ਇੰਪਲੀਮੈਂਟ ਕਿਉਂ ਨਹੀਂ ਕੀਤਾ ? (ਵਿਘਨ)

**ਸਿਖਿਆ ਮੰਤਰੀ :** ਮੇਰੇ ਖਿਆਲ ਦੇ ਮੁਤਾਬਿਕ ਇਹ ਸਕੂਲ ਇਨ੍ਹਾਂ ਦੇ ਵੇਲੇ ਖੋਲ੍ਹੇ ਗਏ ਸਨ। ਇਸੇ ਤਰ੍ਹਾਂ ਹੀ ਇਨ੍ਹਾਂ ਨੇ ਲੁਧਿਆਣਾ ਵਿਚ ਇਕ ਮਾਡਲ ਟਾਊਨ ਵਿਚ ਮਾਡਲ ਸਕੂਲ ਖੋਲ੍ਹਣ ਦਾ ਐਲਾਨ ਕੀਤਾ ਸੀ ਪਰ ਉਹ ਵੀ ਸਰਕਾਰ ਖੋਲ੍ਹ ਨਹੀਂ ਸਕੀ। ਅਸੀਂ ਇਸ ਗੱਲ ਤੇ ਵਿਚਾਰ ਕਰ ਰਹੇ ਹਾਂ ਕਿ ਮਾਡਲ ਸਕੂਲਾਂ ਲਈ ਸਰਕਾਰ ਦੀ ਪਾਲਿਸੀ ਕੀ ਹੋਵੇ। ਜਿਥੋਂ ਤਕ ਖਾਲਸਾ ਜੀ ਦੀ ਗੱਲ ਦਾ ਤੁਅੱਲਕ ਹੈ ਇਨ੍ਹਾਂ ਨੇ ਇਨ੍ਹਾਂ ਸਕੂਲਾਂ ਨੂੰ ਇਨਕਰੇਜ ਕੀਤਾ ਹੈ। ਇਨ੍ਹਾਂ ਨੇ ਫੀਸਾਂ ਮੁਆਫ ਨਹੀਂ ਕੀਤੀਆਂ। (ਵਿਘਨ)

**ਸਰਦਾਰ ਧੰਨਾ ਸਿੰਘ ਗੁਲਸ਼ਨ :** ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਜਿਸ ਤਰ੍ਹਾਂ ਕਿ ਸ੍ਰੀ ਪ੍ਰੇਮ ਜੀ ਨੇ ਕਿਹਾ ਸੀ ਕਿ ਬਾਦਲ ਸਰਕਾਰ ਨੇ ਐਲਾਨ ਕੀਤਾ ਸੀ ਕਿ ਅਸੀਂ ਮਾਡਲ ਸਕੂਲ ਬੰਦ ਕਰ ਦਿਆਂਗੇ ਪਰ ਬੰਦ ਨਹੀਂ ਕੀਤੇ। (ਵਿਘਨ) ਇਸੇ ਤਰ੍ਹਾਂ ਇਸ ਹਾਊਸ ਵਿਚ ਬਜਟ ਸੈਸ਼ਨ ਵੇਲੇ ਚੀਫ ਮਨਿਸਟਰ ਗਿਆਨੀ ਜ਼ੈਲ ਸਿੰਘ ਨੇ ਨਾਭਾ ਸੈਨਿਕ ਸਕੂਲ ਦਾ ਜ਼ਿਕਰ ਕਰਦਿਆਂ ਕਿਹਾ ਸੀ ਕਿ ਇਹ ਜਿਹੜੇ ਪਬਲਿਕ ਸਕੂਲ ਹਨ ਅਸੀਂ ਇਨ੍ਹਾਂ ਨੂੰ ਘੱਟ ਤੋਂ ਘੱਟ ਚਾਲੂ ਕਰਾਂਗੇ ਅਤੇ ਅਸੀਂ ਇਨ੍ਹਾਂ ਨੂੰ ਬੰਦ ਕਰਨ ਦਾ ਯਤਨ ਕਰਾਂਗੇ ਤਾਕਿ ਪਬਲਿਕ ਵਿਚ ਸਾਂਝੀਵਾਲਤਾ ਆ ਸਕੇ। (ਵਿਘਨ) ਇਸ ਲਈ ਕੀ ਵਜ਼ੀਰ ਸਾਹਿਬ, ਜਿਥੇ ਇਹ ਮਾਡਲ ਸਕੂਲ ਹਨ ਅਤੇ ਇਸ ਤਰ੍ਹਾਂ ਦੇ ਸਕੂਲਾਂ ਵਿਚ ਸ਼ੈਡਿਊਲਡ ਕਾਸਟਸ ਦੇ ਬੱਚੇ ਦਾਖਲ ਨਹੀਂ ਹੋ ਸਕਦੇ ਅਤੇ ਜੇ ਦਾਖਲ ਹੁੰਦੇ ਹਨ ਤਾਂ ਉਹ ਉਥੇ ਪੜ੍ਹਾਈ ਨਹੀਂ ਕਰ ਸਕਦੇ ਕਿਉਂਕਿ ਉਨ੍ਹਾਂ ਦੀ ਮਾਲੀ ਹਾਲਤ ਕਮਜ਼ੋਰ ਹੁੰਦੀ ਹੈ, ਕੀ ਵਜ਼ੀਰ ਸਾਹਿਬ ਇਸ ਗੱਲ ਦਾ ਯਕੀਨ ਦਿਵਾਉਣਗੇ ਕਿ ਅਨੁਸੂਚਿਤ ਜਾਤੀਆਂ ਲਈ ਅਜਿਹੇ ਵੱਖਰੇ ਸਕੂਲ ਬਣਾਉਣਗੇ ਅਤੇ ਉਨ੍ਹਾਂ ਨੂੰ ਪੂਰੀਆਂ ਸਹੂਲਤਾਂ ਦੇਣ ਲਈ ਤਿਆਰ ਹੋਣਗੇ ?

**ਸਿਖਿਆ ਮੰਤਰੀ .** ਜਿਥੋਂ ਤਕ ਇਨ੍ਹਾਂ ਨੇ ਕਿਹਾ ਕਿ ਕੀ ਇਸ ਤਰ੍ਹਾਂ ਦੇ ਕੋਈ ਸਕੂਲ ਖੋਲ੍ਹੇ ਜਾਣਗੇ ਕਿ ਨਹੀਂ ਇਸ ਬਾਰੇ ਮੈਂ ਦੱਸਦਾ ਹਾਂ ਕਿ ਇਸ ਸਰਕਾਰ ਨੇ ਡੇਢ ਸਾਲ ਵਿਚ ਕੋਈ ਮਾਡਲ ਸਕੂਲ ਨਹੀਂ ਖੋਲ੍ਹਿਆ ਅਤੇ ਜਿਹੜੇ ਇਨਾਂ ਦੇ ਖੋਲ੍ਹੇ ਹੋਏ ਹਨ ਉਨ੍ਹਾਂ ਨੂੰ ਰਖਿਆ ਜਾਵੇ ਜਾਂ ਨਾ ਰਖਿਆ ਜਾਵੇ, ਉਸ ਤੇ ਵਿਚਾਰ ਕਰ ਸਕਦੇ ਹਾਂ। ਜੇ ਇਹ ਚਾਹੁੰਦੇ ਹਨ ਕਿ ਸ਼ੈਡਿਊਲਡ ਕਾਸਟਸ ਦੇ ਬੱਚਿਆਂ ਲਈ ਵਖਰੇ ਸਕੂਲ ਹੋਣ ਤਾਂ ਇਸ ਦੇ ਬਾਰੇ ਅਰਜ਼ ਇਹ ਹੈ ਕਿ ਸਾਰੇ ਮੈਂਬਰਜ਼ ਦੀ ਇਕ ਹਾਈ ਪਾਵਰਡ ਕਮੇਟੀ ਬਣੀ ਹੋਈ ਹੈ ਜੇ ਉਸ ਦੀ ਇਸ ਬਾਰੇ ਕੋਈ ਸਿਫਾਰਸ਼ ਹੋਈ ਤਾਂ ਸਰਕਾਰ ਉਸ ਤੇ ਵਿਚਾਰ ਕਰੇਗੀ (ਵਿਘਨ) (ਸ਼ੋਰ)

**ਕਾਮਰੇਡ ਸੱਤਪਾਲ ਡਾਂਗ :** ਕੀ ਵਜ਼ੀਰ ਸਾਹਿਬ ਇਹ ਦੱਸਣਗੇ ਕਿ ਕੀ ਇਹ ਹਕੀਕਤ ਨਹੀਂ ਚੂੰਕਿ ਐਗਰੀ ਕਲਚਰਲ ਯੂਨੀਵਰਸਿਟੀ ਲੈਂਡਲਾਰਡਜ਼ ਅਤੇ ਧਨੀ ਕਿਸਾਨਾਂ ਦੇ ਇਨਟਰੈਸਟ ਸਰਵ ਕਰਦੀ ਹੈ ਅਤੇ ਉਹ ਸੀਲਿੰਗ ਦੇ ਖਿਲਾਫ ਪ੍ਰਚਾਰ ਕਰਦੀ ਹੈ ਅਤੇ ਐਜੂਕੇਸ਼ਨ ਮਨਿਸਟਰ ਵੀ ਉਸੇ ਕੈਟੇਗਰੀ ਵਿਚੋਂ ਹਨ (ਵਿਘਨ) ਇਸੇ ਕਰਕੇ ਉਥੇ ਇਹੋ ਜਿਹੇ ਮਾਡਲ ਸਕੂਲ ਕਾਇਮ ਰਖਣਾ ਚਾਹੁੰਦੇ ਹਨ ਤਾ ਕਿ ਇਹ ਮੈਂਟੈਲਿਟੀ ਉਥੇ ਬਣੀ ਰਹੇ ? (ਵਿਘਨ)

**ਸਿਖਿਆ ਮੰਤਰੀ :** ਮੈਂ ਕਿਸੇ ਕੈਟੇਗਰੀ ਵਿਚੋਂ ਨਹੀਂ ਹਾਂ, ਮੈਂ ਤਾਂ ਕਾਂਗਰਸੀ ਹਾਂ ਇਹ ਤਾਂ ਡਾਂਗ ਸਾਹਿਬ ਹੋ ਸਕਦੇ ਹਨ। ਸਾਡੀ ਕਾਂਗਰਸ ਦੀ ਇਕੋ ਕੈਟੇਗਰੀ ਹੁੰਦੀ ਹੈ। ਜਿਥੋਂ ਤਕ ਇਸ ਸਕੂਲ ਦਾ ਤੁਅੱਲਕ ਹੈ, ਉਥੇ ਯੂਨੀਵਰਸਿਟੀ ਦੇ ਸਟਾਫ ਦੇ ਬੱਚੇ ਪੜ੍ਹਦੇ

ਹਨ । ਸਟਾਫ ਵਿਚ ਕਿਸ ਘਰਾਣੇ ਦੇ ਪ੍ਰੋਫੈਸਰ ਲੱਗੇ ਹੋਏ ਹਨ, ਇਹ ਮੈਂ ਦੱਸ ਨਹੀਂ ਸਕਦਾ । ਮੇਰਾ ਖਿਆਲ ਹੈ ਕਿ ਉਥੇ ਸਾਇੰਟਿਸਟ ਰੱਖੇ ਹੋਏ ਹਨ । ਇਸ ਯੂਨੀਵਰਸਿਟੀ ਨੇ ਪੰਜਾਬ ਵਿਚ ਗਰੀਨ ਰੈਵੋਲਿਊਸ਼ਨ ਲਿਆਉਣ ਲਈ ਬੜਾ ਵੱਡਾ ਪਾਰਟ ਅਦਾ ਕੀਤਾ ਹੈ । ਮੈਂ ਸਮਝਦਾ ਹਾਂ ਕਿ ਪੰਜਾਬ ਵਿਚ ਜੋ ਗਰੀਨ ਰੈਵੋਲਿਊਸ਼ਨ ਆਇਆ ਹੈ ਉਸ ਵਿਚ ਇਸ ਯੂਨੀ-ਵਰਸਿਟੀ ਨੇ ਅਹਿਮ ਹਿੱਸਾ ਅਦਾ ਕੀਤਾ ਹੈ । ਇਸ ਲਈ ਸਾਨੂੰ ਇਸ ਯੂਨੀਵਰਸਿਟੀ ਦੇ ਕੰਮ ਲਈ ਮਸ਼ਕੂਰ ਹੋਣਾ ਚਾਹੀਦਾ ਹੈ ।

**ਸਰਦਾਰ ਹਰਚੰਦ ਸਿੰਘ :** ਸਪੀਕਰ ਸਾਹਿਬ, ਸਵਾਲ ਬਿਲਕੁਲ ਸਾਫ ਹੈ ਅਤੇ ਵਜ਼ੀਰ ਸਾਹਿਬ ਨੇ ਇਸ ਦਾ ਜਵਾਬ ਵੀ ਦਿੱਤਾ ਹੈ। ਤੁਹਾਨੂੰ ਵੀ ਪਤਾ ਹੈ ਅਤੇ ਵਜ਼ੀਰ ਸਾਹਿਬ ਨੂੰ ਵੀ ਪਤਾ ਹੈ ਕਿ ਪਹਿਲੀ ਜਮਾਤ ਤੋਂ ਲੈਕੇ ਐਮ. ਏ. ਤੱਕ ਹਰੀਜਨਾਂ ਦੀਆਂ ਫੀਸਾਂ ਮੁਆਫ ਹਨ ਭਾਵੇਂ ਉਹ ਸਰਕਾਰੀ ਸਕੂਲ ਹਨ ਅਤੇ ਭਾਵੇਂ ਉਹ ਗੈਰ ਸਰਕਾਰੀ ਸਕੂਲ ਹਨ ਪਰ ਸਿਵਾਏ ਪਬਲਿਕ ਸਕੂਲਾਂ ਦੇ । ਪਟਿਆਲਾ ਵਿਚ ਦੋ ਮਾਡਲ ਸਕੂਲ ਹਨ । (ਵਿਘਨ) ਦੋ ਸਾਲ ਦਾ ਅਰਸਾ ਹੋ ਗਿਆ ਹੈ ਸਾਡੀ ਕਾਂਗਰਸ ਦੀ ਸਰਕਾਰ ਬਣੀ ਨੂੰ ਇਸ ਲਈ ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਤਾਲੀਮ ਦੇ ਮਸਲੇ ਵਿਚ ਮਹਾਰਾਜਾ ਫਰੀਦਕੋਟ ਦੇ ਰਾਜ ਵਿਚ ਅਤੇ ਗਿਆਨੀ ਜ਼ੈਲ ਸਿੰਘ ਜੀ ਦੇ ਰਾਜ ਵਿਚ ਕੀ ਫਰਕ ਹੈ ? (ਵਿਘਨ)

(ਆਪੋਜ਼ੀਸ਼ਨ ਵਲੋਂ ਤਾੜੀਆਂ) (ਸ਼ੋਰ)

ਸਿਖਿਆ ਮੰਤਰੀ : ਸਪੀਕਰ ਸਾਹਿਬ ਜਿਸ ਤਰ੍ਹਾਂ ਪਹਿਲਾਂ ਵੀ ਦਸਿਆ ਹੈ ਕਿ ਗਿਆਨੀ ਜ਼ੈਲ ਸਿੰਘ ਜੀ ਦੀ ਸਰਕਾਰ ਨੇ ਕੋਈ ਮਾਡਲ ਸਕੂਲ ਨਹੀਂ ਖੋਲ੍ਹਿਆ .. (ਵਿਘਨ) ਸੁਣ ਤਾਂ ਲਓ ਹੁਣ । (ਵਿਘਨ) ।

**ਸਰਦਾਰ ਹਰਚੰਦ ਸਿੰਘ :** ਉਥੇ ਅਮੀਰਾਂ ਦੇ ਬੱਚਿਆਂ ਨੂੰ ਹੀ ਪੜ੍ਹਾਇਆ ਜਾਂਦਾ ਹੈ, ਗਰੀਬਾਂ ਦੇ ਬੱਚੇ ਨਹੀਂ ਪੜ੍ਹ ਸਕਦੇ । (ਵਿਘਨ) (ਆਪੋਜ਼ੀਸ਼ਨ ਬੈਂਚਾਂ ਵਲੋਂ ਥੰਪਿੰਗ)

**ਸਿਖਿਆ ਮੰਤਰੀ :** ਸਪੀਕਰ ਸਾਹਿਬ, ਗਿਆਨੀ ਜ਼ੈਲ ਸਿੰਘ ਜੀ ਦੀ ਸਰਕਾਰ ਨੇ ਡੇਢ ਸਾਲ ਵਿਚ ਕੋਈ ਮਾਡਲ ਸਕੂਲ ਨਹੀਂ ਖੋਲ੍ਹਿਆ ਅਤੇ ਨਾ ਹੀ ਕਿਸ ਨਿਊ ਪਬਲਿਕ ਸਕੂਲ ਨੂੰ ਇਕ ਪੈਸਾ ਵੀ ਸਰਕਾਰੀ ਖਜ਼ਾਨੇ ਵਿਚੋਂ ਇਮਦਾਦ ਵਜੋਂ ਦਿੱਤਾ ਹੈ । ਪਹਿਲੀ ਸਰਕਾਰ ਨੇ ਜੋ ਮਾਡਲ ਸਕੂਲ ਖੋਲ੍ਹੇ ਹੋਏ ਹਨ ਉਹ ਹੁਣ ਚਲਾਏ ਜਾਣ ਜਾਂ ਨਾ ਚਲਾਏ ਜਾਣ ਇਸ ਤੇ ਸਰਕਾਰ ਵਿਚਾਰ ਕਰ ਸਕਦੀ ਹੈ । ਇਸ ਤੇ ਵਿਚਾਰ ਕਰਨ ਲਈ ਸਾਨੂੰ ਕੋਈ ਇਤਰਾਜ਼ ਨਹੀਂ ।

---

STARRED QUESTION No. 1996

**Mr. Speaker** : Extension has been asked for in respect of starred question No. 1996.

ਉਮਰਾਓ ਸਿੰਘ

ਅ:ਸ:ਪ:ਨੰ: 14182-4 ਸਿ 2-73/25041
ਸਿਖਿਆ ਮੰਤਰੀ,
ਸਿਖਿਆ ਵਿਭਾਗ, ਪੰਜਾਬ,
ਚੰਡੀਗੜ੍ਹ ।

**ਵਿਸ਼ਾ :—** ਪੰਜਾਬ ਵਿਧਾਨ ਸਭਾ ਪ੍ਰਸ਼ਨ ਨੰ: 1996

ਪਿਆਰੇ

ਪੰਜਾਬ ਵਿਧਾਨ ਸਭਾ ਦੇ ਸਟਾਰਡ ਸੁਆਲ ਨੰ: 1996, ਜੋ ਮਿਤੀ 26-9-1973 ਲਈ ਸੁਆਲਾਂ ਦੀ ਸੂਚੀ ਵਿਚ ਸ੍ਰੀ ਬਸੰਤ ਸਿੰਘ ਖਾਲਸਾ, ਐਮ. ਐਲ. ਏ. ਦੇ ਨਾਂ ਹੇਠ ਦਰਜ ਹੈ, ਦਾ ਜਵਾਬ ਅਜੇ ਤਿਆਰ ਨਹੀਂ ਹੋ ਸਕਿਆ ਹੈ। ਲੋੜੀਂਦੀ ਸੂਚਨਾ ਸਬੰਧਤ ਥਾਵਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ । ਇਸ ਲਈ ਬੇਨਤੀ ਕੀਤੀ ਜਾਂਦੀ ਹੈ ਕਿ ਇਸ ਸੁਆਲ ਦੇ ਜਵਾਬ ਦੇਣ ਦੀ ਮਿਆਦ ਵਿਚ ਵਾਧਾ ਕਰਨ ਅਤੇ ਇਹ ਸੁਆਲ ਨੂੰ ਮਿਤੀ 4-10-1973 ਤੋਂ ਪਿਛੋਂ ਦੀ ਕਿਸੇ ਮਿਤੀ ਲਈ ਸੁਆਲਾਂ ਦੀ ਸੂਚੀ ਵਿਚ ਸ਼ਾਮਲ ਕਰਨ ਦੀ ਕ੍ਰਿਪਾ ਕੀਤੀ ਜਾਵੇ।

ਹਿਤੂ
ਸਹੀ/-
(ਉਮਰਾਓ ਸਿੰਘ)

PERSONS INDICTED IN HARCHAND SINGH COMMITTEE'S REPORT

***1992.** 1. **Sardar Dhanna Singh Gulshan** :
2. **Sardar Sukhdev Singh** : Will the Minister
3. **Sardar Gurdev Singh Badal** :

for Education and Revenue be pleased to state :—

(a) the names of the Government officers and political persons, whose names appeared in the report of the Committee headed by Sardar Harchand Singh submitted in the year 1973, for grabbing the evacuee land with their influence ;

(b) acreage of land distributed amongst the landless backward classes so far after getting the same evacuated from the Government employees or political persons indicted in the report of the said Committee. The action, if any, taken by the Government against the persons who misused their official position ?

**Sardar Umrao Singh** : (a) A list of the persons named in the Report of the Enquiry Committee comprising of Legislators headed by Shri Harchand Singh, M. L A. is laid on the Table of the House.

(b) According to the Report of the Enquiry Committee, total area of 1132 acres was found to be under unauthorised possession of the persons mentioned therein. With a a view to retrieving such area, 72 cases have been filed before the concerned Collectors, under the Punjab Public Premises Land (Evication Rent Recovery) Act, 1973. Out of this, two cases have already been decided. 13 cases of Shri Santokh Singh, PCS, and his relatives have also been decided by the Financial Commissioner (Taxation), in his Judicial capacity. Consequently the land in their possession has been cancelled. According to the extant policy of the Government, area retrieved would be distributed among the members of Scheduled Castes and Rai Sikhs only, after meeting the pending demand for allotment of *bonafide* allottees.

Two officers have already been placed under suspension by the Government who were found guilty of unauthorised occupation of evacuee land as pointed out in the Report.

Investigation is going on in respect of others.

ANNEXURE

Individual cases of officers and Publicmen in which irregularities have been detected and recommendation of the Committee :—

(a) **Officers/Officials**

1. Shri Joginder Singh, I.A.S.
2. Shri Bakhshish Singh, PCS (J).
3. Relatives of Shri Gian Singh Man, PCS (J).
4. Shri Mohinder Pal Singh, etc.
5. Shri Santokh Singh, PCS.
6. Shri Naranjan Singh Sahota, PCS.
7. Shi Manmohan Singh, PCS.
8. Shri Gurdial Singh Fiji. PCS.
9. Shri Anokh Singh, PCS, and his son, Sh. Bhupinder Singh, IPS.
10. Shri Payare Lal, PCS (J).
11. Shri Piare Lal, PCS, (E)
12. Shri Ajit Singh Nagpal, PCS.
13. Shri Manohar Singh, PCS.
14. Shri Dalip Singh, PCS.
15. Shri Jagat Ram, PCS (Since allocated to Haryana).
16. Shri Kirpal Singh Kauldhar, PCS (J)
17. Shri Karam Singh Raju PCS.
18. Shri Pritam Singh, PCS.
19. Shri Bachan Singh, PCS (J)
20. Shri Ghrchand Singh, Deputy Registrar, Co-op. Societies.
21. Shri Jasbir Singh Bal, Tehsildar (Mahal), Muktsar.

[Minister for Education]

22. Shri Hazara Singh, Tehsildar (Mahal).
23. Relatives of Shri Naranjan Dass, Asstt. Consolidation Officer
24. Shri Gurcharan Singh, A. S. I.
25. Shri Balbir Singh, Patwari.
26. Shri Amar Singh, Patwari
27. Brigadier Santa Singh.
28. Coln. Dalip Singh.

**(b) Publicmen**

29. Relatives of Captain Rattan Siugh & Gen. Mohan Singh.
30. Relatives of Shri Darbara Singh, Speaker, Punjab Vidhan Sabha
31. Shri Gurmej Singh, Parliamentary Secretary.
32. Shri Davinder Singh Garcha, M. P., his father, Shri Shamsher Singh Dhundari, Ex-MLA, etc.
33. Shri Ujjagar Singh, MLA.
34. Shri Bhag Singh Ex-M.L.A.
35. Shri Gopal Singh Khalsa, Ex-MLA.
36. Shri Mukhtiar Singh, Ex-MLA.
37. Relatives of Sarvshri Sohan Singh Bassi and Shri Harkishan Singh Surjit.
38. Shri Gurcharan Singh Ghalib, Ex-M.L.A.
39. Shri Thakar Singh 'Rab' and his relatives.
40. Shri Gurbachan Singh, son of Partap Singh.
41. Shri Khushdev Singh
42. Shri Harcharan Singh, Political Secretary of Shri Bassi.
43. Shri Jagtar Singh, Ex-Chairman, Block Samiti.
44. Shri Nirankar Singh S/o Deva Singh.

**(c) Cases of unauthorised occupation in which allegation established.**

1. S/Shri Mohinder Singh Uppal and Ravinder Singh Uppal, Superintendent Police.
2. Residents of village Tur.
3. Shri Deva Singh S/o Sucha Singh.
4. Shri Sewa Singh, brother of Shri Atma Singh, Ex-Revenue Minister.
5. Sarvshri Amrao Singh, Sandhura Singh, etc.
6. Shri Guran Ditta, Rai Sikh.
7. Bhagat Waryam Singh, Harnam Singh etc.
8. Sarvshri Sadhu Singh, DSP, and Sawaran Singh, ASI.
9. S/Shri Uppar Singh, Gurdial Singh, Surjit Singh.
10. Shri Naranjan Singh.
11. Shri Gurpiar Singh, Superintendent Jails, and Shri C. R. Joshi, PCS.
12. Shri Bachan Singh.

13. Shri Dula Singh.
14. Shri Bagicha Singh etc.
15. Balkar Singh.
16. Shri Piara Singh.
17. Shri Fauja Singh, Sunder Singh.

(ਇਸ ਸਵਾਲ ਦਾ ਜਵਾਬ ਮਾਨਯੋਗ ਸਿਖਿਆ ਮੰਤਰੀ ਜੀ ਨੇ ਅੰਗਰੇਜ਼ੀ ਵਿਚ ਪੜ੍ਹਿਆ ।)

**ਸਰਦਾਰ ਗੁਰਦੇਵ ਸਿੰਘ ਬਾਦਲ** : ਆਨ ਏ ਪੁਆਇੰਟ ਆਫ਼ ਆਰਡਰ, ਸਰ । (ਵਿਘਨ) ।

**ਸ੍ਰੀ ਸਪੀਕਰ** : ਕੁਐਸ਼ਚਨ ਆਵਰ ਵਿਚ ਕੋਈ ਪੁਆਇੰਟ ਆਫ ਆਰਡਰ ਰੇਜ਼ ਨਹੀਂ ਕੀਤਾ ਜਾ ਸਕਦਾ । (ਵਿਘਨ) (No point of order can be raised during question hour.) (*Interruption*)

**ਸਰਦਾਰ ਗੁਰਦੇਵ ਸਿੰਘ ਬਾਦਲ** : ਸਪੀਕਰ ਸਾਹਿਬ, ਮੇਰੀ ਅਰਜ਼ ਹੈ ਕਿ ਇਨ੍ਹਾਂ ਨੂੰ ਤੁਸੀਂ ਕਹੋ ਕਿ ਇਹ ਪੰਜਾਬੀ ਵਿਚ ਜਵਾਬ ਦਿਆ ਕਰਨ । (ਵਿਘਨ) ਸਾਨੂੰ ਸਮਝ ਨਹੀਂ ਆਉਂਦੀ ਜੀ । ਪੰਜਾਬੀ ਵਿਚ ਪੜ੍ਹ ਦਿਉ (ਵਿਘਨ)

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ, ਸਰਦਾਰ ਗੁਰਦੇਵ ਸਿੰਘ ਜੀ ਬਾਦਲ ਜਵਾਬ ਪੰਜਾਬੀ ਵਿਚ ਚਾਹੁੰਦੇ ਹਨ । ਮਨਿਸਟਰ ਸਾਹਿਬ ਨੂੰ ਪੰਜਾਬੀ ਵਿਚ ਪੜ੍ਹਨ ਲਈ ਕੀ ਇਤਰਾਜ਼ ਹੈ । (ਵਿਘਨ)

**ਸਿਖਿਆ ਅਤੇ ਮਾਲ ਮੰਤਰੀ** : ਮੈਂ ਦੁਬਾਰਾ ਪੰਜਾਬੀ ਵਿਚ ਪੜ੍ਹ ਦਿਆਂਗਾ । ਕਾਹਲੇ ਕਿਉਂ ਪੈਂਦੇ ਹੋ ?

**ਸਰਦਾਰ ਅਜਾਇਬ ਸਿੰਘ ਸੰਧੂ** : ਦੋ ਵਾਰ ਪੜ੍ਹ ਕੇ ਹਾਊਸ ਦਾ ਟਾਈਮ ਨਾ ਖਰਾਬ ਕਰੋ । (ਵਿਘਨ)

**ਸ੍ਰੀ ਸਪੀਕਰ** : ਵਜ਼ੀਰ ਸਾਹਿਬ ਪੰਜਾਬੀ ਵਿਚ ਪੜ੍ਹ ਦਿਉ । (The hon. Minister may please read it in Punjabi.)

**ਸਿਖਿਆ ਮੰਤਰੀ** : ਸਪੀਕਰ ਸਾਹਿਬ, ਮੈਨੂੰ ਬਿਲਕੁਲ ਨਹੀਂ ਸੀ ਪਤਾ ਕਿ ਸਾਡੇ ਉਧਰਲੇ ਮੈਂਬਰਜ਼ (ਆਪੋਜ਼ੀਸ਼ਨ ਬੈਂਚਾਂ ਵੱਲ ਇਸ਼ਾਰਾ) ਏ. ਬੀ. ਸੀ. ਵੀ ਨਹੀਂ ਜਾਣਦੇ । (ਵਿਘਨ) ਮੈਂ ਪੰਜਾਬੀ ਵਿਚ ਪੜ੍ਹ ਦਿੰਦਾ ਹਾਂ ।

**ਸਰਦਾਰ ਅਜਾਇਬ ਸਿੰਘ ਸੰਧੂ** : ਸਾਡੇ ਆਨਰੇਬਲ ਮੈਂਬਰਜ਼ ਇਸ ਸਿਖਿਆ ਮੰਤਰੀ ਨਾਲੋਂ ਜ਼ਿਆਦਾ ਪੜ੍ਹੇ ਹੋਏ ਹਨ (ਵਿਘਨ)

**ਇਕ ਆਵਾਜ਼** : ਇਹ ਮੇਮ ਦਾ ਬੱਚਾ ਹੈ । (ਵਿਘਨ) (ਹਾਸਾ)

(ਇਸ ਵਕਤ ਸਿਖਿਆ ਮੰਤਰੀ ਜੀ ਨੇ ਸਟਾਰਡ ਪ੍ਰਸ਼ਨ ਨੰ: 1992 ਦਾ ਜਵਾਬ ਪੰਜਾਬੀ ਵਿਚ ਪੜ੍ਹਨਾ ਸ਼ੁਰੂ ਕਰ ਦਿੱਤਾ)

**ਇਕ ਹੋਰ ਆਵਾਜ਼:** ਇਹ ਅਨਪਾਰਲੀਮੈਂਟਰੀ ਸ਼ਬਦ ਹਨ ਜੀ (ਵਿਘਨ)

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ, ਇਹ ਅਨਪਾਰਲੀਮੈਂਟਰੀ ਸ਼ਬਦ ਬਿਲਕੁਲ ਨਹੀਂ ਹਨ । ਤੁਸੀਂ ਦਸੋ ਅੰਗਰੇਜ਼ ਦੇ ਬੱਚੇ ਨੂੰ ਅਸੀਂ ਕੀ ਕਹਾਂਗੇ । (ਵਿਘਨ)

**ਇਕ ਹੋਰ ਆਵਾਜ਼** : ਇਹ ਸੂਰ ਦੇ ਬੱਚੇ ਹਨ । (ਵਿਘਨ) (ਹਾਸਾ)

**ਚੌਧਰੀ ਦਰਸ਼ਨ ਸਿੰਘ** : ਸਪੀਕਰ ਸਾਹਿਬ, ਇਹ ਰੌਲਾ ਪੈ ਰਿਹਾ ਹੈ । (ਵਿਘਨ) ਮੇਮ ਦੇ ਬੱਚੇ ਤੇ ਸੂਰ ਦੇ ਬੱਚੇ ਵਿਚ ਕੀ ਫ਼ਰਕ ਹੈ ?

[(ੳ) ਸ਼੍ਰੀ **ਹਰਚੰਦ ਸਿੰਘ**, ਐਮ. ਐਲ. ਏ. ਜੀ ਦੀ ਪ੍ਰਧਾਨਗੀ ਹੇਠ ਵਿਧਾਇਕਾਂ ਦੀ ਦੀ ਇਨਕੁਆਰੀ ਰਿਪੋਰਟ ਵਿਚ ਦਰਸਾਏ ਗਏ ਵਿਅਕਤੀਆਂ ਦੀ ਇਕ ਸੂਚੀ ਸੱਦਨ ਵਿਚ ਪੇਸ਼ ਕੀਤੀ ਜਾਂਦੀ ਹੈ ।

(ਅ) ਵਿਧਾਇਕਾਂ ਦੀ ਕਮੇਟੀ ਦੀ ਰਿਪੋਰਟ ਦੇ ਅਨੁਸਾਰ ਕੁਲ 1132 ਏਕੜ ਰਕਬਾ ਇਸ ਰਿਪੋਰਟ ਵਿਚ ਦਰਜ ਵਿਅਕਤੀਆਂ ਦੇ ਨਾਜਾਇਜ਼ ਕਬਜ਼ੇ ਹੇਠ ਪਾਇਆ ਗਿਆ ਸ਼ੀ । ਇਸ ਰਕਬੇ ਨੂੰ ਵਾਪਸ ਲੈਣ ਲਈ ਸਬੰਧਤ ਕੁਲੈਕਟਰਾਂ ਦੇ ਪਾਸ ਪੰਜਾਬ ਪਬਲਿਕ ਪਰੈਮਸਿਜ਼ ਲੈਂਡ (ਇਵਿਕਸ਼ਨ ਐਂਡ ਰੈਂਟ ਰਿਕਵਰੀ) ਐਕਟ, 1973 ਦੇ ਅਧੀਨ, 72 ਕੇਸ ਦਰਜ ਕਰਵਾਏ ਗਏ ਹਨ । ਇਨ੍ਹਾਂ ਵਿਚੋਂ ਦੋ ਕੇਸਾਂ ਦਾ ਫ਼ੈਸਲਾ ਕੀਤਾ ਜਾ ਚੁਕਿਆ ਹੈ । ਸ਼੍ਰੀ ਸੰਤੋਖ ਸਿੰਘ, ਪੀ. ਸੀ. ਐਸ. ਅਤੇ ਉਸਦੇ ਰਿਸ਼ਤੇਦਾਰਾਂ ਦੇ 13 ਕੇਸਾਂ ਦਾ ਵਿਤ ਕਮਿਸ਼ਨਰ (ਕਰ) ਜੀ ਨੇ ਆਪਣੀ ਕਾਨੂੰਨੀ ਅਧਿਕਾਰਤਾ ਹੇਠ ਫ਼ੈਸਲਾ ਦੇ ਦਿਤਾ ਹੈ । ਇਸਦੇ ਫਲਸਵਰੂਪ ਇਨ੍ਹਾਂ ਦੇ ਕਬਜ਼ੇ ਹੇਠਲੀ ਜ਼ਮੀਨ ਕੈਂਸਲ ਕਰ ਦਿੱਤੀ ਹੈ । ਸਰਕਾਰ ਦੀ ਮੌਜੂਦਾ ਨੀਤੀ ਅਨੁਸਾਰ ਵਾਪਸ ਲਈ ਗਈ ਜ਼ਮੀਨ ਬੋਨਾਫਾਇਡੀ ਅਲਾਟੀਆਂ ਦੀ ਇਸ ਵੇਲੇ ਉਨ੍ਹਾਂ ਦੀ ਪੈਂਡਿੰਗ ਡੀਮਾਂਡ ਨੂੰ ਪੂਰਾ ਕਰਨ ਉਪਰੰਤ, ਰਕਬਾ ਅਨੁਸੂਚਿਤ ਜਾਤੀਆਂ ਅਤੇ ਰਾਏ ਸਿੱਖਾਂ ਦੇ ਮੈਂਬਰਾਂ ਵਿਚ ਵੰਡਿਆ ਜਾਵੇਗਾ ।

ਰਿਪੋਰਟ ਵਿਚ ਦਰਜ ਦੋ ਅਫਸਰ ਸਰਕਾਰ ਵਲੋਂ ਨਿਕਾਸੀ ਜ਼ਮੀਨ ਤੇ ਨਜਾਇਜ਼ ਕਬਜ਼ਾ ਕਰਨ ਦੇ ਦੋਸ਼ ਵਿਚ ਪਹਿਲਾਂ ਹੀ ਮੁਅੱਤਲ ਕੀਤੇ ਜਾ ਚੁੱਕੇ ਹਨ । ਦੂਸਰਿਆਂ ਵਿਰੁੱਧ ਜਾਂਚ ਕੀਤੀ ਜਾ ਰਹੀ ਹੈ ।

**ਚੌਧਰੀ ਦਰਸ਼ਨ ਸਿੰਘ** : ਸਪੀਕਰ ਸਾਹਿਬ, ਸਰਕਾਰ ਨੇ ਬੜੀ ਫਰਾਖ ਦਿਲੀ ਨਾਲ ਇਹ ਰਿਪੋਰਟ ਰਿਲੀਜ਼ ਕਰ ਦਿੱਤੀ ਹੈ । ਕੱਲ੍ਹ ਵੀ ਇਥੇ ਹਾਊਸ ਵਿਚ ਇਸ ਰਿਪੋਰਟ ਕਰਕੇ ਗੜ ਬੜ ਹੋਈ ਸੀ । ਜਦੋਂ ਕਿ ਸਰਕਾਰ ਨੇ ਬੜੀ ਫਰਾਖ ਦਿਲੀ ਨਾਲ ਇਹ ਰਿਪੋਰਟ ਰਲੀਜ਼ ਕਰ ਦਿੱਤੀ ਹੈ ਤਾਂ ਸਰਕਾਰ ਨੂੰ ਇਹ ਰਿਪੋਰਟ ਹਾਊਸ ਦੀ ਟੇਬਲ ਤੇ ਰਖਣ ਲਈ ਕੀ ਹਿਚ ਹੈ । ਸਰਕਾਰ ਇਸ ਗੱਲ ਦਾ ਜਵਾਬ ਦੇਵੇ । (ਵਿਘਨ)

**ਮੰਤਰੀ** : ਸਪੀਕਰ ਸਾਹਿਬ, ਜੇ ਤੁਹਾਡਾ ਹੁਕਮ ਹੋਵੇ ਤਾਂ ਇਹ ਰਿਪੋਰਟ ਹਾਊਸ ਦੇ ਟੇਬਲ ਤੇ ਰਖਣ ਲਈ ਸਰਕਾਰ ਨੂੰ ਕੋਈ ਇਤਰਾਜ਼ ਨਹੀਂ ।

**Mr. Speaker** : This should be laid on the Table.

**ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੀ ਆਗਿਆ ਨਾਲ *ਰਿਪੋਰਟ ਦੀ ਕਾਪੀ ਸਦਨ ਦੀ ਮੇਜ਼ ਤੇ ਰਖਦਾ ਹਾਂ ।

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ, ਅਸੀਂ ਤੁਹਾਡੇ ਧੰਨਵਾਦੀ ਹਾਂ ਕਿ ਤੁਸੀਂ ਰਿਪੋਰਟ ਦੀ ਕਾਪੀ ਸਦਨ ਦੀ ਮੇਜ਼ ਤੇ ਰਖਵਾ ਦਿੱਤੀ ਹੈ । ਮੈਂ ਸਪਲੀਮੈਂਟਰੀ ਕਰਨ ਤੋਂ ਪਹਿਲਾਂ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਤੁਸੀਂ ਵਜ਼ੀਰ ਸਾਹਿਬ ਨੂੰ ਕਹੋ ਕਿ ਇਕ ਕਾਪੀ ਨਾਲ ਕੰਮ ਨਹੀਂ ਸਰਨਾ । ਸਾਰੇ ਮੈਂਬਰ ਸਾਹਿਬਾਨ ਨੂੰ ਇਕ ਇਕ ਕਾਪੀ ਸਪਲਾਈ ਕੀਤੀ ਜਾਵੇ । (ਵਿਘਨ)

**ਮੰਤਰੀ** : ਇਹ ਕੋਈ ਸਪਲੀਮੈਂਟਰੀ ਕੁਐਸ਼ਚਨ ਨਹੀਂ ਜੀ । (ਵਿਘਨ) ਰਿਪੋਰਟ ਦੀ ਕਾਪੀ ਸਦਨ ਦੀ ਮੇਜ਼ ਤੇ ਰਖ ਦਿਤੀ ਹੈ ।

**ਸਰਦਾਰ ਅਜਾਇਬ ਸਿੰਘ ਸੰਧੂ** : ਇਸ ਸਦਨ ਦੇ 103 ਮੈਂਬਰ ਹਨ ਅਤੇ ਸਾਰੇ ਮੈਂਬਰ ਇਕ ਕਾਪੀ ਨੂੰ ਨਹੀਂ ਪੜ੍ਹ ਸਕਦੇ । ਸਪੀਕਰ ਸਾਹਿਬ, ਇਨ੍ਹਾਂ ਨੇ ਕਾਪੀਆਂ ਪ੍ਰਿੰਟ ਕਰਵਾਈਆਂ ਹਨ ਤੁਸੀਂ ਇਨ੍ਹਾਂ ਨੂੰ ਆਰਡਰ ਦੇ ਦਿਉ ਕਿ ਹਰ ਇਕ ਮੈਂਬਰ ਸਾਹਿਬ ਨੂੰ ਇਕ ਇਕ ਕਾਪੀ ਸਪਲਾਈ ਕਰ ਦੇਣ । (ਵਿਘਨ)

**ਮੰਤਰੀ** : ਸਪੀਕਰ ਸਾਹਿਬ, ਸਾਡੇ ਪਾਸ ਅੰਗਰੇਜ਼ੀ ਦੀਆਂ ਕਾਪੀਆਂ ਇਸ ਵਕਤ ਦਫਤਰ ਵਿਚ ਤਿਆਰ ਪਈਆਂ ਹਨ । ਜੇ ਤੁਹਾਡਾ ਹੁਕਮ ਹੋਵੇ ਤਾਂ ਸਾਨੂੰ ਕੋਈ ਇਤਰਾਜ਼ ਨਹੀਂ । ਅਸੀਂ ਸਾਰੇ ਮੈਂਬਰਾਂ ਨੂੰ ਅੰਗਰੇਜ਼ੀ ਦੀਆਂ ਕਾਪੀਆਂ ਦੇ ਦੇਵਾਂਗੇ ।

**ਸ਼੍ਰੀ ਸਪੀਕਰ** : ਠੀਕ ਹੈ, ਸਾਰੇ ਮੈਂਬਰਜ਼ ਸਾਹਿਬਾਨ ਨੂੰ ਦੇ ਦਿਉ । (ਵਿਘਨ) (All right, you may please supply these copies to all the hon. Members.) (*Interruption*)

(ਇਸ ਵਕਤ ਆਨਰੇਬਲ ਮੈਂਬਰ ਸਰਦਾਰ ਦਰਬਾਰਾ ਸਿੰਘ ਜੀ ਸਪਲੀਮੈਂਟਰੀ ਕਰਨ ਲਈ ਖੜ੍ਹੇ ਹੋਏ )

**ਸ਼੍ਰੀ ਸਪੀਕਰ** : ਤੁਹਾਨੂੰ ਸ਼ਾਇਦ ਕੋਈ ਹੋਰ ਸੀਟ ਅਲਾਟ ਹੋਈ ਹੈ । ਚਲੋ ਹੁਣ ਇਥੋਂ ਹੀ ਆਪਣਾ ਸਪਲੀਮੈਂਟਰੀ ਕਹਿ ਲਉ । (Perhaps some other seat has been allotted to you, but now you may put your supplementary from this very seat.)

**ਸਰਦਾਰ ਦਰਬਾਰਾ ਸਿੰਘ** : ਮੈਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਇਵੈਕਵੀ ਲੈਂਡ ਇਸ ਰਿਪੋਰਟ ਵਿਚ ਜਾਂ ਇਸ ਤੋਂ ਇਲਾਵਾ ਕੋਈ ਹੋਰ ਸਰਪਲਸ ਹੋਈ ਹੈ ਉਸ ਨੂੰ ਹੱਕਦਾਰ ਕਾਬਜ਼ ਬੇਜ਼ਮੀਨ ਅਤੇ ਹਰੀਜਨ ਮੁਜ਼ਾਰਿਆਂ ਨੂੰ ਡਿਸਟਰੀਬਿਊਟ ਕਰਨ ਲਈ ਸਰਕਾਰ ਨੇ ਕੋਈ ਕਾਨੂੰਨ ਜਾਂ ਰੂਲ ਬਣਾਇਆ ਹੈ ਜਾਂ ਇਨ੍ਹਾਂ ਨੇ ਕੋਈ ਇਨਸਟਰੱਕਸ਼ਨਜ਼ ਜਾਰੀ ਕੀਤੀਆਂ ਹਨ ? (ਵਿਘਨ)

---

*Placed in the library.

**ਮੰਤਰੀ** : ਸਪੀਕਰ ਸਾਹਿਬ, ਜਿਹੜੀ ਇਵੈਕਿਯੂ ਲੈਂਡ ਬਚ ਗਈ ਸੀ ਉਸ ਨੂੰ ਮੁਜ਼ਾਰਿਆਂ ਵਿਚ ਤਕਸੀਮ ਕਰਨ ਲਈ ਸਰਕਾਰ ਨੇ ਹਿਦਾਇਤਾਂ ਜਾਰੀ ਕੀਤੀਆਂ ਹੋਈਆਂ ਹਨ । ਵਕਤਨ ਬਵਕਤਨ, ਸਮੇਂ ਦੇ ਮੁਤਾਬਕ ਇਨ੍ਹਾਂ ਵਿਚ ਅਦਲਾ ਬਦਲੀ ਹੁੰਦੀ ਰਹਿੰਦੀ ਹੈ । (ਵਿਘਨ)

**ਸਰਦਾਰ ਦਰਬਾਰਾ ਸਿੰਘ** : ਕੀ ਉਹ ਇਨਸਟ੍ਰੱਕਸ਼ਨ ਦੀ ਕਾਪੀ ਸਦਨ ਦੀ ਮੇਜ਼ ਤੇ ਲੇਅ ਕਰਨਗੇ ? (ਵਿਘਨ)

**ਸਰਦਾਰ ਧੰਨਾ ਸਿੰਘ ਗੁਲਸ਼ਨ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਹੁਣੇ ਦਸਿਆ ਹੈ । (ਵਿਘਨ) ਉਨ੍ਹਾਂ ਤੇ ਮੁਕੱਦਮੇ ਚਲਾਏ ਜਾਣਗੇ । ਮੈਂ ਸਮਝਦਾ ਹਾਂ ਕਿ ਅਫਸਰ ਤਾਂ ਘੜੇ ਦੀ ਮੱਛੀ ਹਨ ਅਤੇ ਉਨ੍ਹਾਂ ਤੋਂ ਇਹ ਲੈ ਸਕਦੇ ਹਨ ਲੇਕਿਨ ਜਿਹੜ ਸਿਆਸੀ ਆਦਮੀ ਨੇ ਜ਼ਮੀਨ ਹੜੱਪੀ ਹੈ ਉਨਾਂ ਤੋਂ ਵੀ ਲੈਣਗੇ ਅਤੇ ਕੀ ਇਹ ਸੱਚ ਹੈ ਕਿ ਚੀਫ ਮਨਿਸਟਰ ਸਾਹਿਬ ਨੇ ਨਾਜਾਇਜ਼ ਤੌਰ ਤੇ ਜ਼ਮੀਨ ਤੇ ਕਬਜ਼ਾ ਕੀਤਾ ਹੈ ? (ਵਿਘਨ)

**ਸ਼੍ਰੀ ਸਪੀਕਰ** : ਇਹ ਸਵਾਲ ਇਸ ਵਿਚੋਂ ਪੈਦਾ ਹੀ ਨਹੀਂ ਹੁੰਦਾ । (This question does not arise out of it)

**ਮਾਸਟਰ ਚੰਦ ਸਿੰਘ** : ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਹਰਚੰਦ ਸਿੰਘ ਕਮੇਟੀ ਦੀ ਰਿਪੋਰਟ ਹੈ ਇਸ ਅਨੁਸਾਰ ਜਿਨ੍ਹਾਂ ਨੇ ਜ਼ਮੀਨ ਹੜੱਪੀ ਹੈ ਕੀ ਉਨ੍ਹਾਂ ਦੇ ਖਿਲਾਫ ਕੋਈ ਐਕਸ਼ਨ ਲਿਆ ਜਾਵੇਗਾ ਅਤੇ ਜਿਨ੍ਹਾਂ ਨੇ ਹਾਲੇ ਹੜੱਪੀ ਹੋਈ ਹੈ ਅਤੇ ਉਨ੍ਹਾਂ ਦਾ ਨਾਮ ਰਿਪੋਰਟ ਵਿਚ ਨਹੀਂ ਆਇਆ ਕੀ ਉਨ੍ਹਾਂ ਦੇ ਖਿਲਾਫ ਇਨਕੁਆਇਰੀ ਕਰਾਉਣਗੇ ?

**ਮੰਤਰੀ** : ਸਪੀਕਰ ਸਾਹਿਬ, ਇਸ ਵਿਚ ਦੋ ਤਿੰਨ ਤਰ੍ਹਾਂ ਦੇ ਆਫੀਸ਼ੀਅਲਜ਼ ਆਉਂਦੇ ਹਨ ਇਕ ਤਾਂ ਉਹ ਹਨ ਜਿਨ੍ਹਾਂ ਨੇ ਨੀਲਾਮੀ ਗਲਤ ਕਰਨ ਵਿਚ ਹਿੱਸਾ ਪਾਇਆ ਅਤੇ ਦੂਜੇ ਉਹ ਹਨ ਜਿਨ੍ਹਾਂ ਨੇ ਗਲਤ ਤਰੀਕੇ ਨਾਲ ਜ਼ਮੀਨ ਖਰੀਦੀ ਹੈ, ਮੈਨੂੰ ਨਹੀਂ ਪਤਾ ਕਿ ਇਹ ਕਿਨ੍ਹਾਂ ਦੇ ਮੁਤਅਲਕ ਸੁਆਲ ਕਰਦੇ ਹਨ ?

**ਸਰਦਾਰ ਪਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਜ਼ਮੀਨ ਹੜੱਪ ਕਰਨ ਦੇ ਸਿਲਸਲੇ ਵਿਚ ਦੋ ਤਰ੍ਹਾਂ ਦੇ ਲੋਕ ਹਨ, ਪਾਲੀਟਿਸ਼ੀਅਨਜ਼ ਅਤੇ ਆਫੀਸ਼ਲਜ਼ । ਇਨ੍ਹਾਂ ਨੇ ਆਫੀਸ਼ਲਜ਼ ਵਾਸਤੇ ਤਾਂ ਇਕ ਸੈਲ ਮੁਕਰੱਰ ਕਰ ਦਿੱਤਾ ਹੈ, ਕੀ ਜਿਹੜੇ ਪਾਲੀਟੀਸ਼ਐਨਜ਼ ਹਨ ਉਨ੍ਹਾਂ ਦੇ ਖਿਲਾਫ ਕੋਈ ਸੈਲ ਇਸ ਤਰ੍ਹਾਂ ਦਾ ਮੁਕਰੱਰ ਕਰਕੇ ਕੋਈ ਐਕਸ਼ਨ ਲੈਣਗੇ ?

**ਮੰਤਰੀ** : ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਇਹ ਹੈ ਕਿ ਆਫੀਸਰਜ਼ ਅਤੇ ਪਾਲੀਟੀਸ਼ੀਅਨਜ਼ ਵਾਸਤੇ ਸੈਲ ਬਣਾਇਆ ਗਿਆ ਹੈ । ਜਿਥੋਂ ਤਕ ਇਹ ਸੁਆਲ ਹੈ ਕਿ ਜ਼ਮੀਨ ਵਾਪਸ ਲੈਣੀ ਹੈ ਜਾਂ ਨਹੀਂ ਲੈਣੀ, ਕਾਨੂੰਨ ਅਨੁਸਾਰ ਇਹ ਚੀਫ ਸੈਟਲਮੈਂਟ ਕਮਿਸ਼ਨਰ ਲੈ ਸਕਦਾ ਹੈ । ਉਹ ਇਨ੍ਹਾਂ ਸਾਰੇ ਕੇਸਾਂ ਦੀ ਦੇਖ ਭਾਲ ਕਰ ਰਿਹਾ ਹੈ ਅਤੇ ਕਾਨੂੰਨ ਮੁਤਾਬਕ ਫੈਸਲਾ ਕੀਤਾ ਜਾਏਗਾ ।

**ਡਾਕਟਰ ਅਮੀਰ ਸਿੰਘ ਕਲਕਟ** : * * *

**ਸਰਦਾਰ ਅਜਾਇਬ ਸਿੰਘ ਸੰਧੂ** : * * *

*Expunged as ordered by the Chair.

**ਸ੍ਰੀ ਸਪੀਕਰ** : ਡਾਕਟਰ ਅਮੀਰ ਸਿੰਘ ਨੇ ਜ ਸ਼ਬਦ ਵਰਤੇ ਹਨ ਉਹ ਅਤੇ ਜੋ ਸੰਧੂ ਸਾਹਿਬ ਨੇ ਕਿਹਾ ਹੈ, ਇਹ ਪ੍ਰੋਸੀਡਿੰਗਜ਼ ਦਾ ਭਾਗ ਨਾ ਬਣੇ । (The words used by Dr. Amir Singh Kalkat as well as by Mr. Sandhu, should not form part of the proceedings.)

**ਸਰਦਾਰ ਦਰਬਾਰਾ ਸਿੰਘ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਜਿਹੜੇ ਹੁਣੇ ਬਿਆਨ ਦਿੱਤਾ ਹੈ ਉਹ ਗਲਤ ਬਿਆਨੀ ਕੀਤੀ ਹੈ, ਉਨ੍ਹਾਂ ਨੇ ਹਾਊਸ ਨੂੰ ਮਿਸਲੀਡ ਕੀਤਾ ਹੈ । ਅਸਲੀਅਤ ਇਹ ਹੈ ਕਿ ਜਿਹੜੀ ਰੂਰਲ ਸਰਪਲਸ ਇਵੈਕਿਯੂ ਲੈਂਡ ਹੈ ਇਸ ਦੇ ਲਈ ਸਰਕਾਰ ਨੇ ਹਾਲੇ ਤਕ ਕੋਈ ਇੰਸਟ੍ਰਕਸ਼ਨਜ਼ ਜਾਰੀ ਨਹੀਂ ਕੀਤੀਆਂ, ਜੇਕਰ ਕੀਤੀਆਂ ਹਨ ਤਾਂ ਕੀ ਇਹ ਉਹ ਇੰਸ਼ਟ੍ਰਕਸ਼ਨਜ਼ ਹਾਊਸ ਦੀ ਮੇਜ਼ ਤੇ ਰਖਣਗੇ ?

**ਮੰਤਰੀ**: ਸਪੀਕਰ ਸਾਹਿਬ, ਮੈਂ ਜੋ ਕੁਝ ਕਿਹਾ ਹੈ ਸ਼ਾਇਦ ਸਾਬਕਾ ਸਪੀਕਰ ਸਾਹਿਬ ਨੇ ਸਮਝਿਆ ਨਹੀਂ । ਮੈਂ ਕਿਹਾ ਹੈ ਕਿ ਹਦਾਇਤਾਂ ਰਹੀਆਂ ਹਨ ਅਤੇ ਵਕਤਨ ਬਵਕਤਨ ਬਦਲਦੀਆਂ ਰਹੀਆਂ ਹਨ । ਇਹ ਜ਼ਮੀਨ ਦਾ ਮਸਲਾ ਹਾਊਸ ਵਿਚ ਆਇਆ ਅਤੇ ਇਕ ਕਮੇਟੀ ਬਣਾਈ ਗਈ ਅਤੇ ਉਸ ਦੀ ਰਿਪੋਰਟ ਸਰਕਾਰ ਕੋਲ ਆ ਗਈ । ਉਸ ਕਮੇਟੀ ਦੀ ਰਿਪੋਰਟ ਨੂੰ ਮੱਦੇ ਨਜ਼ਰ ਰਖਦੇ ਹੋਏ ਕਿ ਇਸ ਸਰਪਲੱਸ ਜ਼ਮੀਨ ਨੂੰ ਕਿਸ ਤਰ੍ਹਾਂ ਕਰਨਾ ਹੈ, ਇਸ ਦੇ ਵਾਸਤੇ ਹਾਲੇ ਇਸ ਦੀ ਇਲਾਟਮੈਂਟ ਤੇ ਆਕਸ਼ਨ ਸਟਾਪ ਕਰ ਦਿਤੀ ਹੈ ।

**ਸਰਦਾਰ ਦਰਬਾਰਾ ਸਿੰਘ** : ਸਪੀਕਰ ਸਾਹਿਬ, ਇਸ ਤਰ੍ਹਾਂ ਹੁਣੇ ਵਜ਼ੀਰ ਸਾਹਿਬ ਨੇ ਕਬੂਲ ਕੀਤਾ ਹੈ । ਪਿਛਲਾ ਰਿਕਾਰਡ ਕਢਾ ਕੇ ਵੇਖ ਲਵੋ । It is an insult of the House. If he is right, let him lay the copies of the instructions on the Table of the House.

**Mr. Speaker** : This will be examined and I shall give my ruling later on.

**ਮਾਸਟਰ ਗੁਰਬੰਤਾ ਸਿੰਘ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਇਵੈਕਿਯੂ ਲੈਂਡ ਸੀ ਜਿਹੜੀ ਕਿ 1964 ਵਿਚ ਹਰੀਜਨਾਂ ਵਾਸਤੇ ਰਿਜ਼ਰਵ ਕੀਤੀ ਗਈ ਸੀ ਉਸ ਲੈਂਡ ਤੇ ਜਾਂ ਤੇ ਕਿਸੇ ਅਫਸਰ ਨੇ ਕਬਜ਼ਾ ਕਰ ਲਿਆ ਹੈ ਜਾਂ ਕਿਸੇ ਪੁਲੀਟੀਕਲ ਆਦਮੀ ਨੇ ਇਹ ਜਿਹੜਾ ਕਬਜ਼ਾ ਕੀਤਾ ਗਿਆ ਹੈ ਇਹ ਪਹਿਲੀ ਸਰਕਾਰ ਦੀ ਸ਼ਹਿ ਤੇ ਕੀਤਾ ਗਿਆ ਹੈ । ਮੈਂ ਕਹਿੰਦਾ ਹਾਂ ਕਿ ਹਰਚੰਦ ਸਿੰਘ ਕਮੇਟੀ ਦੀ ਰਿਪੋਰਟ ਵਿਚ ਨਾਂ ਨਹੀਂ ਆਇਆ ਅਤੇ ਉਹਨਾਂ ਨੇ ਹਰੀਜਨਾਂ ਵਾਸਤੇ ਰਿਜ਼ਰਵਡ ਲੈਂਡ ਤੇ ਕਬਜ਼ਾ ਕੀਤਾ ਹੋਇਆ ਹੈ ਕੀ ਸਰਕਾਰ ਉਹਨਾਂ ਕੋਲੋਂ ਉਹ ਜ਼ਮੀਨ ਵਾਪਸ ਲੈ ਕੇ ਹਰੀਜਨਾਂ ਵਿਚ ਤਕਸੀਮ ਕਰੇਗੀ । (ਵਿਘਨ)

**ਮੰਤਰੀ** : ਸਪੀਕਰ ਸਾਹਿਬ, ਰਿਪੋਰਟ ਵਿਚ ਦਰਜ ਹੈ (ਸੰਧੂ ਸਾਹਿਬ ਪੜ੍ਹ ਲੈਣਗੇ) ਇਹ ਜਿਹੜੀ ਧਾਂਧਲੀ ਮਚੀ ਹੈ ਇਹ ਅਕਾਲੀ ਸਰਕਾਰ ਵੇਲੇ ਮਚੀ ਹੈ (ਵਿਘਨ) ਇਹ ਰਿਪੋਰਟ ਵਿਚ ਦਰਜ ਹੈ । (ਵਿਘਨ) (ਇਸ ਸਮੇਂ ਆਪੋਜ਼ੀਸ਼ਨ ਬੈਂਚਾਂ ਵਲੋਂ ਕਈ ਮੈਂਬਰ ਸਾਹਿਬ ਖੜ੍ਹੇ ਸਨ ਅਤੇ ਬੜਾ ਸ਼ੋਰ ਸੀ ।) ਕਾਂਗਰਸ ਸਰਕਾਰ ਨੇ ਇਹ ਫੈਸਲਾ ਕੀਤਾ ਹੈ ਕਿ ਉਹ ਜ਼ਮੀਨ ਹਰੀਜਨਾਂ ਨੂੰ ਦਿੱਤੀ ਜਾਏਗੀ । (ਬਹੁਤ ਸ਼ੋਰ)

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕਾਮਰੇਡ ਦਰਸ਼ਨ ਸਿੰਘ ਕਨੇਡੀਅਨ 10 ਵਾਰ ਖੜ੍ਹਾ ਹੋਇਆ ਹੈ ਤੁਹਾਡੀ ਨਜ਼ਰ ਇਧਰ ਕਿਉਂ ਨਹੀਂ ਆਉਂਦੀ...... (ਵਿਘਨ)

ਸ੍ਰੀ **ਸਪੀਕਰ** : ਜ਼ਰੂਰ ਆਏਗੀ। (He will also be given time.)

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੇ 72 ਕੇਸ ਦਰਜ ਕੀਤੇ ਗਏ ਹਨ ਕੀ ਉਹ ਸਾਰੇ ਅਫਸਰ ਹੀ ਹਨ। ਕੀ ਇਹ ਜਿਹੜੇ ਪੁਲੀਟੀਕਲ ਬੰਦੇ ਹਨ ਉਹਨਾਂ ਦੇ ਖਿਲਾਫ ਵੀ ਕੇਸ ਦਰਜ ਕਰਕੇ ਐਕਸ਼ਨ ਲਿਆ ਜਾਵੇਗਾ। ਦੂਸਰੇ ਜਿਹੜੇ ਅਖਬਾਰਾਂ ਵਿਚ ਬੜੇ ਬੜੇ ਪੁਲੀਟੀਕਲ ਆਦਮੀਆਂ ਦੇ ਨਾਂ ਇਸ ਸਿਲਸਲੇ ਵਿਚ ਸ਼ਾਇਆ ਹੁੰਦੇ ਰਹੇ ਹਨ, ਕੀ ਲੋਕਾਂ ਦੀ ਤਸੱਲੀ ਕਰਾਉਣ ਵਾਸਤੇ ਉਹਨਾਂ ਨੂੰ ਇਸ ਕਮੇਟੀ ਵਿਚ ਲਿਆ ਕੇ ਇਨਕੁਆਇਰੀ ਕੀਤੀ ਜਾਵੇਗੀ ?

**ਮੰਤਰੀ** : ਮੈਂ ਤਾਂ ਪਹਿਲੋਂ ਵੀ ਕਿਹਾ ਸੀ ਪਰ ਆਨਰੇਬਲ ਮੈਂਬਰ ਸਾਹਿਬ ਨੇ ਸੁਣਿਆ ਹੀ ਨਹੀਂ। ਇਹ ਜਿਹੜੀ ਨਿਕਾਸੀ ਜ਼ਮੀਨ ਸਰਪਲੱਸ ਸੀ ਜਿਸਦੇ ਖੁਰਦ ਬੁਰਦ ਹੋਣ ਬਾਰੇ ਜਾਂ ਗਰੈਬਿੰਗ ਬਾਰੇ ਜੋ ਰਿਪੋਰਟ ਆਈ ਹੈ ਉਸ ਰਿਪੋਰਟ ਤੋਂ ਇਲਾਵਾ ਜੋ ਜ਼ਮੀਨ ਇਸ ਕਿਸਮ ਦੀ ਸਾਡੇ ਨੋਟਿਸ ਵਿਚ ਆਉਂਦੀ ਹੈ ਉਸ ਦੀ ਕਾਨੂੰਨ ਮੁਤਾਬਿਕ ਦੇਖਭਾਲ ਹੋ ਰਹੀ ਹੈ। ਇਸ ਦੇ ਵਿਚ ਆਫੀਸ਼ਲਜ਼ ਅਤੇ ਨਾਨ-ਆਫੀਸ਼ਲਜ਼ ਸਾਰੇ ਆ ਜਾਂਦੇ ਹਨ।

**ਚੌਧਰੀ ਦਰਸ਼ਨ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਦੁਆਰਾ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਸ ਕਮੇਟੀ ਦੀ ਜਿਹੜੀ ਰਿਪੋਰਟ ਹੈ ਇਸ ਵਿਚ ਜਿਹੜੀਆਂ ਰਿਕਮੈਂਡੇਸ਼ਨਜ਼ ਹਨ ਇਹਨਾਂ ਤੋਂ ਇਲਾਵਾ ਵੀ ਕਈ ਲੋਕਾਂ ਨੇ ਜ਼ਮੀਨਾਂ ਹੜੱਪੀਆਂ ਹੋਈਆਂ ਹਨ ਔਰ ਅਰਬਨ ਲੈਂਡ ਲਈ ਵੀ ਕੋਈ ਕਮੇਟੀ ਬਣਾਈ ਜਾਏਗੀ।

**ਮੁੱਖ ਮੰਤਰੀ** (ਗਿਆਨੀ ਜ਼ੈਲ ਸਿੰਘ) : ਸਪੀਕਰ ਸਾਹਿਬ, ਸਰਕਾਰ ਨੇ ਕਮੇਟੀ ਬਣਾਈ ਸੀ। ਇਸ ਕਮੇਟੀ ਵਿਚ ਜਿੰਨੇ ਮੈਂਬਰ ਸੀ ਉਹਨਾਂ ਨੇ ਬੜੀ ਮਿਹਨਤ ਕੀਤੀ ਔਰ ਮਿਹਨਤ ਕਰਕੇ ਕੁਝ ਪ੍ਰਾਈਵੇਟ ਆਦਮੀਆਂ ਦੇ ਅਤੇ ਕੁਝ ਸਰਕਾਰੀ ਅਫ਼ਸਰਾਂ ਦਾ ਜ਼ਿਕਰ ਉਹਨਾਂ ਨੇ ਕੀਤਾ (ਵਿਘਨ) (ਸਿਆਸੀ ਕਹੋ ਜੀ) ਔਰ ਜੇ ਇਹ ਸਿਆਸੀ ਲਫ਼ਜ਼ ਕਿਹਾ ਜਾਏ ਤਾਂ, ਇਸ ਦੇ ਨਾਲ ਉਸ ਦੀ ਵਿਆਖਿਆ ਵੀ ਕਰਨੀ ਪਵੇਗੀ। ਉਸ ਵਿਚ ਅਕਾਲੀ ਵੀ ਸੀ, ਕਾਂਗਰਸੀ ਵੀ ਸੀ ਅਤੇ ਸੀ.ਪੀ.ਐਮ. ਦੇ ਮੈਂਬਰ ਵੀ ਸੀ। (ਵਿਘਨ) ਮੈਂ ਸਮਝਦਾ ਹਾਂ ਕਿ ਜਿਸ ਵੇਲੇ ਕਮੇਟੀ ਨੇ ਰਿਪੋਰਟ ਦਿੱਤੀ ਤਾਂ ਉਸ ਵਿਚ ਕਿਹਾ ਕਿ ਇਹ ਫ਼ੈਕਟਸ ਹਨ ਅਤੇ ਇਹ ਕਮੇਟੀ ਦੀਆਂ ਫਾਈਂਡਿੰਗਜ਼ ਹਨ। ਉਹਨਾਂ ਹਰਇਕ ਦੇ ਨਾਲ ਇਹ ਨੋਟ ਦਿੱਤਾ ਕਿ ਸਰਕਾਰ ਜੋ ਮੁਨਾਸਿਬ ਕਾਰਵਾਈ ਹੈ, ਉਹ ਕਰੇ। ਅਸੀਂ ਸਰਕਾਰ ਵਲੋਂ ਇਲਾਨ ਕੀਤਾ ਕਿ ਇਸ ਕਮੇਟੀ ਦੀ ਰਿਪੋਰਟ ਵਿਚ ਜਿਨ੍ਹਾਂ ਲੋਕਾਂ ਦਾ ਜ਼ਿਕਰ ਆਇਆ ਹੈ ਉਹਨਾਂ ਵਿਚੋਂ ਜੋ ਇਨੋਸੈਂਟ ਹਨ ਉਹਨਾਂ ਦੇ ਖਿਲਾਫ ਕੋਈ ਕਾਰਵਾਈ ਨਹੀਂ ਹੋਵੇਗੀ ਔਰ ਜਿਨ੍ਹਾਂ ਨੇ ਕੋਈ ਜ਼ਮੀਨ ਧੋਖੇ ਨਾਲ ਰੋਕੀ ਹੋਈ ਹੈ ਜਾਂ ਕਾਨੂੰਨ ਦੀ ਬੇਕਾਇਦਗੀ ਕਰਕੇ ਲਈ ਹੋਈ ਹੈ ਉਹਨਾਂ ਦੇ ਖਿਲਾਫ ਐਕਸ਼ਨ ਲਿਆ ਜਾਵੇਗਾ। ਔਰ ਮੈਂ ਫ਼ਖਰ ਇਹ ਨਾਲ ਕਹਿ ਸਕਦਾ ਹਾਂ ਕਿ ਕਾਂਗਰਸ ਪਾਰਟੀ ਦੇ ਜਿਨ੍ਹਾਂ ਮੈਂਬਰਾਂ ਦਾ ਜ਼ਿਕਰ ਉਸ ਵਿਚ ਆਇਆ ਉਹਨਾਂ ਨੇ ਰਿਪੋਰਟ ਸ਼ਾਇਆ ਹੋਣ ਤੋਂ ਬਾਦ ਆਪਣੀਆਂ ਪਦਵੀਆਂ ਤੋਂ ਅਸਤੀਫੇ ਦੇ ਦਿੱਤੇ। ਕੇਵਲ ਅਸਤੀਫੇ ਹੀ ਨਹੀਂ ਦਿੱਤੇ ਬਲਕਿ ਮੇਰੇ ਤੇ ਜ਼ੋਰ ਦਿੱਤਾ ਕਿ

ਸਾਡੇ ਅਸਤੀਫੇ ਮਨਜ਼ੂਰ ਕਰ ਲਏ ਜਾਣ (ਵਿਘਨ) ਤਾ ਕਿ ਲੋਕ ਇਹ ਨਾ ਕਹਿ ਸਕਣ ਕਿ ਅਸੀਂ ਕੋਈ ਇਨਫਲੂਐਂਸ ਵਰਤ ਕੇ ਫੈਸਲੇ ਆਪਣੇ ਹੱਕ ਵਿਚ ਕਰਵਾ ਲਏ ਹਨ ।

ਉਸ ਮਾਮਲੇ ਵਿਚ ਮੈਂ ਵਿਚਾਰ ਕੀਤਾ । ਮਹਿਕਮੇ ਦੀ ਰਿਪੋਰਟ ਲਈ । ਫਿਰ ਮੈਂ ਐਲ. ਆਰ. ਦੀ ਰਾਏ ਲਈ ਅਤੇ ਐਡਵੋਕੇਟ ਜਨਰਲ ਨਾਲ ਡਿਸਕਸ ਕੀਤਾ ਅਤੇ ਇਨ੍ਹਾਂ ਸਾਰੀਆਂ ਚੀਜ਼ਾਂ ਤੋਂ ਬਾਅਦ ਮੈਂ ਇਸ ਨਤੀਜੇ ਤੇ ਪਹੁੰਚਿਆ ਕਿ ਜਿਹੜੇ ਸਾਡੇ ਦੋ ਸਾਥੀ ਕੈਬਿਨਟ ਦੇ ਸਨ, ਉਹਨਾਂ ਦੇ ਮੁਤਲਿਕ ਜਾਣਕਾਰੀ ਹਾਸਲ ਕਰਨ ਤੋਂ ਬਾਅਦ ਮੈਂ ਲਾਅ ਡਿਪਾਰਟਮੈਂਟ ਦੀ ਰਿਪੋਰਟ ਲਈ । ਇਸ ਰਿਪੋਰਟ ਤੋਂ ਇਹ ਸਪਸ਼ਟ ਸੀ ਕਿ ਉਹਨਾਂ ਨੇ ਜ਼ਮੀਨ ਖਰੀਦਣ ਵੇਲੇ ਜੋ ਕੁਝ ਕੀਤਾ ਹੈ, ਉਸ ਵਿਚ ਕੋਈ ਇਲੀਗੈਲਿਟੀ ਜਾਂ ਇਰ੍ਹਰੈਗੂਲੈਰਿਟੀ ਨਹੀਂ ਪਾਈ ਗਈ । ਇਸ ਕਰਕੇ ਸਰਕਾਰ ਵਲੋਂ ਹੁਣ ਉਹਨਾਂ ਦੀ ਜਾਤ ਦੇ ਵਿਰੁਧ ਕੋਈ ਲੀਗਲ ਐਕਸ਼ਨ ਨਹੀਂ ਲਿਆ ਜਾ ਸਕਦਾ । ਸਪੀਕਰ ਸਾਹਿਬ, ਇਸ ਰਾਏ ਦੀ ਮੌਜੂਦਗੀ ਵਿਚ ਮੈਂ ਆਪਣੇ ਦੋਹਾਂ ਸਾਥੀਆਂ ਨੂੰ ਬਰੀ ਕਰਾਰ ਦਿੱਤਾ । (ਸ਼ੋਰ) (ਵਿਘਨ) ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਸਰਕਾਰੀ ਅਫ਼ਸਰ...... (ਸ਼ੋਰ) (ਵਿਘਨ)

**ਸਰਦਾਰ ਅਜਾਇਬ ਸਿੰਘ ਸੰਧੂ :** * * *

ਸ੍ਰੀ **ਸਪੀਕਰ** : ਇਹ ਜੋ ਕੁਝ ਆਨਰੇਬਲ ਮੈਂਬਰ ਸਾਹਿਬਾਨ ਕਹਿ ਰਹੇ ਹਨ, ਇਹ ਰਿਕਾਰਡ ਨਾ ਕੀਤਾ ਜਾਵੇ । (Whatever is being said by the hon. Members should not be recorded)

(ਅਕਾਲੀ ਮੈਂਬਰਾਂ ਵਲੋਂ ਬਹੁਤ ਸ਼ੋਰ )

**ਮਾਸਟਰ ਚੰਦ ਸਿੰਘ :** * * *

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ :** * * *

ਸ੍ਰੀ **ਸਪੀਕਰ** : ਇਹ ਜੋ ਕੁਝ ਵੀ ਆਨਰੇਬਲ ਮੈਂਬਰ ਸਾਹਿਬਾਨ ਕਹਿ ਰਹੇ ਹਨ, ਇਹ ਰਿਕਾਰਡ ਨਾ ਕੀਤਾ ਜਾਵੇ । (Whatever is being said by the hon. Members, should not be recorded.)

**ਮੁੱਖ ਮੰਤਰੀ** : ਸਪੀਕਰ ਸਾਹਿਬ ਮੈਂ ਆਨਰੇਬਲ ਮੈਂਬਰ ਸਾਹਿਬ ਦੀ ਸੇਵਾ ਵਿਚ ਤੁਹਾਡੇ ਰਾਹੀਂ ਬੇਨਤੀ ਕਰਾਂਗਾ ਕਿ ਉਹ ਠੰਢੇ ਦਿਲ ਨਾਲ ਇਹ ਗੱਲ ਸੁਣ ਲੈਣ । ਇਹ ਕਮੇਟੀ ਸਰਕਾਰ ਨੇ ਮੁਕੱਰਰ ਕੀਤੀ ਸੀ । (ਸ਼ੋਰ) (ਵਿਘਨ)

**ਮਾਸਟਰ ਚੰਦ ਸਿੰਘ :** * * * (ਸ਼ੋਰ)

ਸ੍ਰੀ **ਸਪੀਕਰ** : ਇਹ ਜੋ ਕੁਝ ਵੀ ਆਨਰੇਬਲ ਮੈਂਬਰ ਸਾਹਿਬਾਨ ਚੇਅਰ ਦੀ ਆਗਿਆ ਤੋਂ ਬਿਨਾ ਕਹਿ ਰਹੇ ਹਨ, ਰਿਕਾਰਡ ਨਾ ਕੀਤਾ ਜਾਵੇ । (Whatever the hon. Members are saying without the permission of the Chair should not be recorded.)

(ਅਕਾਲੀ ਬੈਂਚਾਂ ਦੇ ਮੈਂਬਰਾਂ ਵਲੋਂ ਸ਼ੋਰ)

*Not recorded as ordered by the Chair.

**ਮੁੱਖ ਮੰਤਰੀ** : ਸਪੀਕਰ ਸਾਹਿਬ, ਹਰੀਜਨ ਰਾਜਨੀਤਕ ਬੰਦਿਆਂ ਵਿਚ ਵੀ ਹਨ ਅਤੇ ਹਰੀਜਨ ਅਫ਼ਸਰਾਂ ਵਿਚ ਵੀ ਹਨ । ਰਾਜਨੀਤਕ ਮਨੁੱਖਾਂ ਪ੍ਰਤੀ ਮੈਂ ਇਹ ਕਹੇ ਬਗੈਰ ਨਹੀਂ ਰਹਿ ਸਕਦਾ ਕਿ ਕਾਂਗਰਸੀਆਂ ਤੋਂ ਸਿਵਾਏ ਕਿਸੇ ਹੋਰ ਸਿਆਸੀ ਬੰਦੇ ਨੇ ਆਪਣੇ ਪਦ ਤੋਂ ਅਸਤੀਫਾ ਨਹੀਂ ਦਿੱਤਾ । ਹਰ ਸਿਆਸੀ ਆਦਮੀ ਨੂੰ ਜੋ ਆਮ ਸ਼ਹਿਰੀ ਨੂੰ ਹੱਕ ਮਿਲੇ ਹੋਏ ਹਨ, ਉਹਨਾਂ ਦੀ ਵਰਤੋਂ ਕਰਨੀ ਚਾਹੀਦੀ ਹੈ । ਇਹ ਕਮੇਟੀ ਸਰਕਾਰ ਨੇ ਬਣਾਈ ਸੀ । ਇਹ ਸਰਕਾਰੀ ਅਫ਼ਸਰਾਂ ਨੂੰ ਕਹਿ ਦੇਣ ਕਿ ਉਹ ਅਸਤੀਫ਼ੇ ਦੇ ਦੇਣ ਤਾਂ ਅਸੀਂ ਜ਼ਮੀਨ ਲੈ ਸਕਾਂਗੇ । ਜ਼ਮੀਨ ਲੈਣ ਤੋਂ ਇਲਾਵਾ ਹੋਰ ਕੋਈ ਐਕਸ਼ਨ ਅਸੀਂ ਨਹੀਂ ਲਵਾਂਗੇ । ਇਹ ਸਰਕਾਰ ਵਚਨ-ਬੱਧ ਹੈ ਕਿ ਜਿਹੜੀ ਇਵੈਕਿਯੂ ਜ਼ਮੀਨ ਸੀ ਜਿਹੜੀ ਕਿ ਗੌਰਮਿੰਟ ਆਫ਼ ਇੰਡੀਆ ਤੋਂ ਪੰਜਾਬ ਸਰਕਾਰ ਨੇ ਲਈ ਸੀ, ਉਹ ਹਰੀਜਨਾਂ ਵਾਸਤੇ ਹੈ । ਪਿਛਲੀ ਸਰਕਾਰ ਨੇ 44,000 ਏਕੜ ਦੇ ਕਰੀਬ ਇਵੈਕਿਯੂ ਜ਼ਮੀਨ ਨੂੰ ਫਾਰੈਸਟ ਡਿਪਾਰਟਮੈਂਟ ਨੂੰ ਫਾਰੈਸਟ ਲਗਾਉਣ ਵਾਸਤੇ ਦੇ ਦਿੱਤੀ ਸੀ । ਹੁਣ ਦੀ ਸਰਕਾਰ ਨੇ ਇਹ ਫ਼ੈਸਲਾ ਕੀਤਾ ਹੈ ਕਿ ਉਸ ਜ਼ਮੀਨ ਵਿਚ ਦਰੱਖਤ ਤਾਂ ਜ਼ਰੂਰ ਲਗਣਗੇ, ਉਥੇ ਜੰਗਲਾਤ ਜ਼ਰੂਰ ਹੋਣਗੇ ਲੇਕਿਨ ਉਸ ਦੀ ਮਾਲਕੀਅਤ ਫਾਰੈਸਟ ਡਿਪਾਰਟਮੈਂਟ ਦੀ ਨਹੀਂ ਹੋਵੇਗੀ ਬਲਕਿ ਹਰੀਜਨਾਂ ਦੀ ਹੋਵੇਗੀ ।

(ਕਾਂਗਰਸੀ ਬੈਂਚਾਂ ਵਲੋਂ ਪ੍ਰਸ਼ੰਸਾ)

ਇਸ ਲਈ ਇਹ ਜ਼ਮੀਨ ਭਾਵੇਂ ਮੇਰੇ ਸਾਥੀ ਪਾਲੀਟੀਸ਼ਨਾਂ ਕੋਲ ਹੋਵੇ ਜਾਂ ਵੱਡੇ ਵੱਡੇ ਅਫ਼ਸਰਾਂ ਕੋਲ ਹੋਵੇ, ਜੇ ਕਾਨੂੰਨ ਇਜਾਜ਼ਤ ਦੇਵੇਗਾ, ਜਿਸ ਦੇ ਲਈ ਮੈਂ ਕੋਸ਼ਿਸ਼ ਕਰ ਰਿਹਾ ਹਾਂ, ਉਹ ਜ਼ਮੀਨ ਲੈ ਕੇ ਅਸੀਂ ਹਰੀਜਨਾਂ ਵਿਚ ਤਕਸੀਮ ਕਰਾਂਗੇ । ਇਸ ਮਾਮਲੇ ਵਿਚ ਕਿਸੇ ਨਾਲ ਵੀ ਕੋਈ ਲਿਹਾਜ਼ ਨਹੀਂ ਹੋਵੇਗਾ । ਇਸ ਵਾਸਤੇ ਮੈਂ ਫਿਰ ਕਹਿਣਾ ਚਾਹੁੰਦਾ ਹਾਂ ਕਿ ਸਰਕਾਰੀ ਅਫ਼ਸਰਾਂ ਨਾਲ ਕੋਈ ਰਿਆਇਤ ਨਹੀਂ ਕੀਤੀ ਜਾਵੇਗੀ । ਜਿਨਾਂ ਪਾਲੀਟੀਸ਼ਨਾਂ ਜਾਂ ਸਰਕਾਰੀ ਅਫ਼ਸਰਾਂ ਦੇ ਨਾਂ ਇਸ ਕਮੇਟੀ ਦੀ ਰਿਪੋਰਟ ਵਿਚ ਆਏ ਹਨ, ਜੇ ਉਹਨਾਂ ਨੇ ਅਸਤੀਫ਼ੇ ਦੇਣੇ ਹਨ ਤਾਂ ਦੇ ਦੇਣ ਮੈਂ ਮਨਜ਼ੂਰ ਕਰ ਲਵਾਂਗਾ । ਕਾਨੂੰਨੀ ਤੌਰ ਤੇ ਜੋ ਅਖਤਿਆਰ ਸਰਕਾਰ ਕੋਲ ਹਨ ਤਾਂ ਉਹ ਵਰਤ ਕੇ ਜਿਤਨੀ ਜ਼ਮੀਨ ਐਸੀ ਹੈ ਉਹ ਜ਼ਰੂਰ ਵਾਪਸ ਲਵਾਂਗੇ । ਜਿਥੇ ਕਿਸੇ ਨੇ ਨਾਜਾਇਜ਼ ਕਬਜ਼ਾ ਕੀਤਾ ਹੈ, ਉਹ ਜ਼ਮੀਨ ਵਾਪਸ ਲਵਾਂਗੇ। ਜਿਥੇ ਲੀਗਲ ਕਾਰਵਾਈ ਪੂਰੀ ਕੀਤੀ ਹੋਈ ਹੈ, ਉਥੇ ਕਾਨੂੰਨ ਦਾ ਸਹਾਰਾ ਲੈ ਕੇ ਅਸੀਂ ਕਾਰਵਾਈ ਕਰ ਸਕਦੇ ਹਾਂ । ਜੇ ਕਾਨੂੰਨ ਇਜਾਜ਼ਤ ਦੇਵੇਗਾ ਤਾਂ ਜ਼ਰੂਰ ਕਾਰਵਾਈ ਕਰਾਂਗੇ।

**ਸਰਦਾਰ ਅਜਾਇਬ ਸਿੰਘ ਸੰਧੂ** : ਕਬਰਾਂ ਦਾ ਕੀ ਹੋਇਆ ।

**ਮੁੱਖ ਮੰਤਰੀ** : ਇਹ ਗੱਲ ਬਿਲਕੁਲ ਬੇਬੁਨਿਆਦ ਅਤੇ ਝੂਠੀ ਹੈ । (ਅਕਾਲੀ ਮੈਂਬਰਾਂ ਵਲੋਂ ਬਹੁਤ ਸ਼ੋਰ) ਤੁਹਾਡੇ ਕੋਲ ਤਾਂ ਕਈ ਕੋਠੀਆਂ ਹਨ ਪਰ ਮੇਰੇ ਕੋਲ ਤਾਂ ਕੋਈ ਮਕਾਨ ਵੀ ਨਹੀਂ ਹੈ । (ਸ਼ੋਰ) (ਵਿਘਨ)

**ਕਾਮਰੇਡ ਸੱਤ ਪਾਲ ਡਾਂਗ** : * * *

**ਸ੍ਰੀ ਸਪੀਕਰ** : ਇਹ ਜੋ ਕੁਝ ਵੀ ਆਨਰੇਬਲ ਮੈਂਬਰ ਕਹਿ ਰਹੇ ਹਨ, ਇਹ ਰਿਕਾਰਡ ਨਾ ਕੀਤਾ ਜਾਵੇ । (Whatever the hon. Member is saying should not be recorded.)

---

*Not recorded as ordered by the Chair.

**ਕਾਮਰੇਡ ਸੱਤਪਾਲ ਡਾਂਗ** : ਸਪੀਕਰ ਸਾਹਿਬ, ਕੀ ਚੀਫ ਮਨਿਸਟਰ ਸਾਹਿਬ ਇਹ ਦੱਸਣਗੇ ਕਿ ਕੀ ਇਹ ਹਕੀਕਤ ਹੈ ਕੇ ਇਕ ਰੂਲਿੰਗ ਪਾਰਟੀ ਦੇ ਐਮ. ਐਲ. ਏ. ਦੀ ਬੀਵੀ ਨੇ ਬਹੁਤ ਜਗ੍ਹਾ ਤੇ ਨਜਾਇਜ਼ ਕਬਜ਼ਾ ਕੀਤਾ ਸੀ। ਐਸ. ਡੀ. ਐਮ. ਨੇ ਉਸ ਜ਼ਮੀਨ ਨੂੰ ਖਾਲੀ ਕਰਨ ਦਾ ਨੋਟਿਸ ਦਿੱਤਾ ਤਾਂ ਉਸਨੂੰ ਟਰਾਂਸਫਰ ਕਰ ਦਿੱਤਾ ਗਿਆ। ਇਹ ਹਕੀਕਤ ਹੈ ਜਾਂ ਨਹੀਂ ? ਕਬਰਿਸਤਾਨ ਵਾਲੀ ਗੱਲ ਸਾਫ ਹੋ ਜਾਵੇਗੀ ਜੇ ਹਰਚੰਦ ਸਿੰਘ ਕਮੇਟੀ ਦੀ ਤਰ੍ਹਾਂ ਇਕ ਹੋਰ ਕਮੇਟੀ ਬਣਾ ਦਿੱਤੀ ਜਾਵੇ ਤਾਂ।

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ, ਅਸੀਂ ਚੈਲੇਂਜ ਕਰਦੇ ਹਾਂ ਕਿ ਚੀਫ ਮਨਿਸਟਰ ਸਾਹਿਬ ਕਮੇਟੀ ਬਣਾਉਣ ਅਸੀਂ ਇਹ ਚੀਜ਼ ਸਾਬਤ ਕਰਾਂਗੇ। (ਵਿਘਨ)

**ਸਿਖਿਆ ਤੇ ਮਾਲ ਮੰਤਰੀ** : ਸਪੀਕਰ ਸਾਹਿਬ, ਜਿਸ ਗੱਲ ਦਾ ਜ਼ਿਕਰ ਡਾਂਗ ਸਾਹਿਬ ਨੇ ਕੀਤਾ ਹੈ ਉਸ ਦਾ ਨਾ ਤਾਂ ਇਸ ਸਵਾਲ ਨਾਲ ਸਬੰਧ ਹੈ ਔਰ ਨਾ ਹੀ ਨਿਕਾਸੀ ਜ਼ਮੀਨ ਨਾਲ ਸਬੰਧ ਹੈ। ਇਸ ਲਈ ਇਹ ਅਲੱਗ ਨੋਟਿਸ ਦੇ ਦੇਣ ਅਸੀਂ ਜਵਾਬ ਦੇ ਦਿਆਂਗੇ।

**Sardar Darbara Singh** : Sir, I would ask from the hon. Minister whether it is a fact that the land in question was obtained from the Central Government by the State Government through a Package Deal if so, whether it is now a State Government property or an evacuee property.

**ਮੰਤਰੀ** : ਇਹ ਠੀਕ ਹੈ ਜੀ ਕਿ ਇਹ ਪ੍ਰਾਪਰਟੀ ਸੈਂਟਰ ਤੋਂ ਲਈ ਗਈ ਹੈ ਔਰ ਇਹ ਸਟੇਟ ਗੌਰਮਿੰਟ ਦੀ ਪ੍ਰਾਪਰਟੀ ਹੈ। ਪਰ ਇਸ ਉਤੇ ਕੁਝ ਕੰਨਡੀਸ਼ਨਜ਼ ਲਗੀਆਂ ਹੋਈਆਂ ਹਨ।

**ਸਰਦਾਰ ਬਸੰਤ ਸਿੰਘ ਖਾਲਸਾ** : ਕੀ ਵਜ਼ੀਰ ਸਾਹਿਬ ਇਹ ਦੱਸਣ ਦੀ ਖੇਚਲ ਕਰਨਗੇ ਕਿ ਜੋ ਹੁਣੇ ਹੀ ਸੀ. ਐਮ. ਸਾਹਿਬ ਨੇ ਕਿਹਾ ਹੈ ਕਿ ਸਰਕਾਰ ਨੇ ਐਡਵੋਕੇਟ ਜਨਰਲ ਔਰ ਐਲ. ਆਰ. ਦੀ ਰਾਏ ਲਈ ਹੈ ਔਰ ਸਾਥੀਆਂ ਨੂੰ ਬਰੀ ਕੀਤਾ ਗਿਆ ਹੈ ਕੀ ਸਰਦਾਰ ਦਰਬਾਰਾ ਸਿੰਘ ਬਾਰੇ ਵੀ ਐਲ. ਆਰ. ਜਾਂ ਐਡਵੋਕੇਟ ਸਾਹਿਬ ਪਾਸੋਂ ਪੁਛਿਆ ਸੀ ਜਾਂ ਕਿ ਨਹੀਂ ਪੁਛਿਆ ? (ਹਾਸਾ)

**ਮੁੱਖ ਮੰਤਰੀ** : ਸਰਦਾਰ ਦਰਬਾਰਾ ਸਿੰਘ ਜੀ ਸਾਡੀ ਸਭਾ ਦੇ ਸਪੀਕਰ ਸਨ ਔਰ ਸਪੀਕਰ ਦੀ ਜੋ ਪਦਵੀ ਹੈ ਉਸ ਦੇ ਬਾਰੇ ਚੀਫ ਮਨਿਸਟਰ ਨੂੰ ਇੰਟਰਫੀਅਰ ਨਹੀਂ ਸੀ ਕਰਨਾ ਚਾਹੀਦਾ। ਇਸ ਲਈ ਉਹਨਾਂ ਦਾ ਕੇਸ ਪਾਰਟੀ ਦੇ ਤੌਰ ਤੇ ਕਾਂਗਰਸ ਹਾਈ ਕਮਾਂਡ ਨੂੰ ਭੇਜ ਦਿੱਤਾ ਗਿਆ ਸੀ। ਇਸ ਲਈ ਮੈਂ ਉਹਨਾਂ ਦੇ ਕੇਸ ਦੀ ਡੀਟੇਲ ਵਿਚ ਨਹੀਂ ਗਿਆ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਸਪੀਕਰ ਸਾਹਿਬ, ਮੇਰੇ ਪਹਿਲੇ ਸਵਾਲ ਦਾ ਤਾਂ ਜਵਾਬ ਨਹੀਂ ਮਿਲਿਆ, ਇਸ ਲਈ ਇਹ ਹੁਣ ਹੀ ਜਵਾਬ ਦੇ ਦੇਣ। ਮੇਰਾ ਸਵਾਲ ਇਹ ਹੈ ਕਿ ਕੀ ਹਰਚਦ ਸਿੰਘ ਕਮੇਟੀ ਦੀ ਰਿਪੋਰਟ ਤੋਂ ਬਾਅਦ ਨਿਲਾਮੀਆਂ ਬੰਦ ਕੀਤੀਆਂ ਗਈਆਂ ਹਨ ਜਾਂ ਕਿ ਨਹੀਂ। ਕੀ ਮੇਰੀ ਇਹ ਮੰਗ ਕਿ ਅਰਬਨ ਪ੍ਰਾਪਰਟੀ ਉਪਰ ਨਾਜਾਇਜ਼ ਕਬਜ਼ਿਆਂ ਨੂੰ ਵੇਖਣ ਲਈ ਸਿਮੀਲਰ ਕਮੇਟੀ ਬਣਾਈ ਜਾਵੇ, ਪਰਵਾਨ ਹੋਈ ਹੈ ਜਾਂ ਨਹੀਂ ?

**ਮੁੱਖ ਮੰਤਰੀ** : ਡਾਂਗ ਸਾਹਿਬ, ਕਨੇਡੀਅਨ ਸਾਹਿਬ ਅਤੇ ਹੋਰ ਸਾਥੀਆਂ ਦਾ ਇਹ ਵਿਚਾਰ ਸੀ ਕਿ ਨਿਲਾਮੀ ਨਾ ਰਹੇ ਕਿਉਂਕਿ ਇਸ ਤਰ੍ਹਾਂ ਅਮੀਰ ਆਦਮੀ ਹੀ ਪ੍ਰਾਪਰਟੀ ਲੈ ਜਾਂਦੇ ਹਨ.।

**ਕਾਮਰੇਡ ਸੱਤਪਾਲ ਡਾਂਗ** : ਤੁਹਾਡੀ ਵੀ ਇਹੋ ਹੀ ਰਾਏ ਸੀ । (ਹਾਸਾ)

**ਮੁੱਖ ਮੰਤਰੀ** : ਹਾਂ, ਮੇਰੀ ਵੀ ਇਹੋ ਹੀ ਰਾਏ ਸੀ। ਡਾਂਗ ਸਾਹਿਬ ਠੀਕ ਕਹਿੰਦੇ ਹਨ । ਮੈਂ ਹਰੀਜਨਾਂ ਦੀ ਮੀਟਿੰਗ ਬੁਲਾਈ ਸੀ ਪਰ ਉਸ ਵਿਚ ਵੀ ਕੋਈ ਫੈਸਲਾ ਨਾ ਹੋ ਸਕਿਆ। ਉਸ ਵਿਚ ਦੋ ਰਾਵਾਂ ਸਨ । ਇਕ ਸੀ ਕਿ ਨਿਲਾਮੀ ਹੋਣੀ ਚਾਹੀਦੀ ਹੈ, ਔਰ ਦੂਸਰੀ ਸੀ ਕਿ ਨਹੀਂ ਹੋਣੀ ਚਾਹੀਦੀ । ਆਖਿਰ ਇਹ ਮਾਮਲਾ ਮੇਰੇ ਉਤੇ ਛਡ ਦਿੱਤਾ ਗਿਆ । ਮੈਂ ਇਸ ਰਾਏ ਦਾ ਹਾਂ ਕਿ ਐਸੀ ਬੋਲੀ ਨਹੀਂ ਹੋਣੀ ਚਾਹੀਦੀ ਜਿਸ ਨਾਲ ਕਿ ਅਮੀਰ ਹੀ ਖਰੀਦ ਕਰ ਸਕਣ ਜਾਂ ਕੋਈ ਬਾਹਰੋਂ ਕੋਈ ਵਪਾਰੀ ਆ ਕੇ ਖਰੀਦ ਜਾਵੇ । ਅਸੀਂ ਚਾਹੁੰਦੇ ਹਾਂ ਕਿ ਜਿਹੜੇ ਕਲਟੀਵੇਟਰ ਹਰੀਜਨ ਹਨ ਉਹਨਾਂ ਨੂੰ ਮਿਲ ਜਾਵੇ ।

ਲੇਕਿਨ ਮੈਂ ਇਕ ਗੱਲ ਜ਼ਰੂਰ ਕਹਿਣਾ ਚਾਹੁੰਦਾ ਹਾਂ ਕਿ ਇਹ ਜ਼ਮੀਨ ਪੰਜਾਬ ਸਰਕਾਰ ਨੇ ਹਰੀਜਨਾਂ ਵਾਸਤੇ ਹੀ ਖਰੀਦੀ ਸੀ ਔਰ ਇਹ ਜ਼ਮੀਨ ਹਰੀਜਨਾਂ ਨੂੰ ਹੀ ਦਿੱਤੀ ਜਾਵੇਗੀ ਹੋਰ ਕਿਸੇ ਨੂੰ ਨਹੀਂ ਦਿੱਤੀ ਜਾਵੇਗੀ ।

**ਆਵਾਜ਼ਾਂ** : ਨਿਲਾਮੀਆਂ ਨਹੀਂ ਰੋਕੀਆਂ ਗਈਆਂ ?

**ਮੁੱਖ ਮੰਤਰੀ** : ਨਿਲਾਮੀਆਂ ਰੋਕ ਦਿੱਤੀਆਂ ਹਨ । ਸਪੀਕਰ ਸਾਹਿਬ, ਜਿਹੜਾ ਕਨੇਡੀਅਨ ਸਾਹਿਬ ਨੇ ਸਵਾਲ ਪੁਛਿਆ ਸੀ ਉਸ ਦਾ ਜਵਾਬ ਨਹੀਂ ਸੀ ਦਿੱਤਾ ਗਿਆ ਕਿਉਂਕਿ ਹਾਊਸ ਵਿਚ ਕਾਫੀ ਗਰਮਾ ਗਰਮੀ ਹੋ ਗਈ ਸੀ । ਇਸ ਲਈ ਮੈਂ ਹੁਣ ਉਹਨਾਂ ਦਾ ਜਵਾਬ ਦਿੱਤਾ ਹੈ। ਬਾਕੀ ਇਹ ਚੀਜ਼ ਉਹ ਵੇਖ ਲੈਣ ਕਿ ਕਿਸ ਕਿਸ ਸਮੇਂ ਨਿਲਾਮੀਆਂ ਹੋਈਆਂ, ਔਰ ਕਿਹੜੀ ਕਿਹੜੀ ਸਰਕਾਰ ਵੇਲੇ ਹੋਈਆਂ ਹਨ ਤਾਂ ਉਹਨਾਂ ਨੂੰ ਪਤਾ ਲਗ ਜਾਵੇਗਾ ਕਿ ਕੌਣ ਇਹਨਾਂ ਬਾਰੇ ਜ਼ਿੰਮੇਵਾਰ ਹੈ । ਪਰ ਇਕ ਗੱਲ ਮੈਂ ਫਿਰ ਕਹਿੰਦਾ ਹਾਂ ਕਿ ਇਹ ਸਰਕਾਰ ਭਰਪੂਰ ਯਤਨ ਕਰ ਰਹੀ ਹੈ ਕਿ ਉਹ ਜ਼ਮੀਨ ਹਰੀਜਨਾਂ ਨੂੰ ਦਿੱਤੀ ਜਾਵੇ । ਅਸੀਂ ਕਿਸੇ ਪ੍ਰਾਪਰਟੀ ਤੇ ਨਜ਼ਾਇਜ਼ ਕਬਜ਼ਾ ਨਹੀਂ ਹੋਣ ਦਿਆਂਗੇ । (ਥੰਪਿੰਗ)

**ਸਰਦਾਰਾ ਦਰਬਾਰਾ ਸਿੰਘ** : ਸਪੀਕਰ ਸਾਹਿਬ, ਸੀ. ਐਮ. ਸਾਹਿਬ ਨੇ ਇਹ ਯਕੀਨ ਦਿਵਾਇਆ ਹੈ ਕਿ ਜਿਹੜੀ ਨਿਕਾਸੀ ਜ਼ਮੀਨ ਹੈ ਇਹ ਹਰੀਜਨਾਂ ਨੂੰ ਦਿੱਤੀ ਜਾਵੇਗੀ । ਪਰ ਜਿਥੋਂ ਤਕ ਇਹ ਸਵਾਲ ਹੈ ਕਿ ਇਹ ਜ਼ਮੀਨ ਹਰੀਜਨਾਂ ਲਈ ਹੀ ਸੀ, ਇਹ ਗੱਲ ਗਲਤ ਹੈ । ਇਹ ਇਕ ਪੈਕੇਜ ਡੀਲ ਰਾਹੀਂ ਸੈਂਟਰ ਤੋਂ ਖਰੀਦੀ ਗਈ ਸੀ । ਪਰ ਇਹ ਸ਼ਰਤ ਬਿਲਕੁਲ ਨਹੀਂ ਸੀ ਕਿ ਇਹ ਹਰੀਜਨਾਂ ਨੂੰ ਦਿੱਤੀ ਜਾਵੇ । ਕੀ ਇਹ ਦੱਸਣਗੇ ਕਿ ਸੈਂਟਰਲ ਗੌਰਮਿੰਟ ਪਾਸੋਂ ਇਹਨਾਂ ਨੇ ਪ੍ਰਾਈਵੇਟ ਪ੍ਰਾਪਰਟੀ ਦੇ ਤੌਰ ਤੇ ਇਹ ਜ਼ਮੀਨ ਖਰੀਦ ਲਈ ਹੈ ਕੀ ਇਹ ਹੁਣ ਸਟੇਟ ਗੌਰਮਿੰਟ ਦੀ ਪ੍ਰਾਪਰਟੀ ਨਹੀ ਹੈ ? ਹੁਣ ਸੈਕਸ਼ਨ 33 ਕਿਵੇਂ ਲਾਗੂ ਹੁੰਦਾ ਹੈ ਜਦੋਂ ਕਿ ਇਹ ਪੰਜਾਬ ਸਰਕਾਰ ਦੀ ਪ੍ਰਾਪਰਟੀ ਹੈ ।

**ਸਿਖਿਆ ਤੇ ਮਾਲ ਮੰਤਰੀ**: ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਨਾਲੇ ਤਾਂ ਪੁਆਇੰਟ ਆਫ ਪ੍ਰੀਵਿਲੇਜ ਰੇਜ਼ ਕੀਤਾ ਹੈ ਔਰ ਨਾਲ ਹੀ ਸਵਾਲ ਕਰ ਦਿਤਾ ਹੈ । ਮੇਰੀ ਗੁਜ਼ਾਰਸ਼ ਹੈ ਕਿ

ਜ਼ਮੀਨ ਜਿਹੜੀ ਖਰੀਦੀ ਗਈ ਸੀ ਉਸ ਨੂੰ ਖਰੀਦਣ ਦਾ ਮਨਸ਼ਾ ਤਾਂ ਸਰਕਾਰ ਹੀ ਦੱਸ ਸਕਦੀ ਹੈ । ਜ਼ਰੂਰੀ ਨਹੀਂ ਹੈ ਕਿ ਉਹ ਮਨਸ਼ਾ ਐਗਰੀਮੈਂਟ ਡੀਡ ਵਿਚ ਲਿਖਿਆ ਗਿਆ ਹੋਵੇ । ਪੰਜਾਬ ਸਰਕਾਰ ਦਾ ਇਹਦੇ ਵਿਚ ਮਨਸ਼ਾ ਇਹ ਹੀ ਸੀ, ਬੇਸ਼ਕ ਉਹ ਐਗਰੀਮੈਂਟ ਵਿਚ ਲਿਖਿਆ ਗਿਆ ਹੈ ਜਾਂ ਨਹੀਂ, ਕਿ ਇਹ ਜ਼ਮੀਨ ਗਰੀਬ ਹਰੀਜਨਾਂ ਨੂੰ ਜਾਵੇ, ਰਾਏ ਸਿੱਖਾਂ ਨੂੰ ਜਾਵੇ, ਜਿਨ੍ਹਾਂ ਨੇ ਵਾਹੀ ਹੈ ਉਹਨਾਂ ਨੂੰ ਦਿੱਤੀ ਜਾਵੇ ।

**ਸਰਦਾਰ ਦਰਬਾਰਾ ਸਿੰਘ** : ਵਜ਼ੀਰ ਸਾਹਿਬ, ਨੇ ਫਿਰ ਗਲਤ ਕਿਹਾ ਹੈ । ਇਹ ਇਨਸਟਰੱਕਸ਼ਨਾਂ ਪਈਆਂ ਹਨ । ਇਸ ਵਿਚ ਸਪੀਕਰ ਸਾਹਿਬ, ਪੁਆਇੰਟ ਆਫ ਪ੍ਰੀਵਿਲੇਜ ਇਨਵਾਲਵਡ ਹੈ ।

(ਇਸ ਸਮੇਂ ਮੈਂਬਰ ਸਾਹਿਬ ਨੇ ਹੱਥ ਉਚਾ ਕਰਕੇ ਇਕ ਕਿਤਾਬ ਵਿਖਾਈ)

This matter should be referred to the Committee of Privileges as well.

**Mr. Speaker** : I will examine it and give my ruling later on.

**ਸਰਦਾਰ ਪਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਜਿਹੜੇ ਕਾਂਗਰਸ ਵਰਕਰ ਹਨ ਉਹਨਾਂ ਨੂੰ ਤਾਂ ਇਹਨਾਂ ਨੇ ਐਗਜ਼ਾਨਰੇਟ ਕਰ ਦਿੱਤਾ ਹੈ । ਕੀ ਐਗਜ਼ਾਨਰੇਸ਼ਨ ਤੋਂ ਬਾਅਦ ਉਹਨਾਂ ਪਾਸੋਂ ਇਹ ਸਰਕਾਰ ਜ਼ਮੀਨਾਂ ਵਾਪਸ ਲੈ ਸਕੇਗੀ ?

**ਮੁੱਖ ਮੰਤਰੀ** : ਮੇਰਾ ਖਿਆਲ ਹੈ ਕਿ ਵਿਰੋਧੀ ਧਿਰ ਦੇ ਨੇਤਾ ਨੇ ਜੋ ਕੁਝ ਪਹਿਲੇ ਕਿਹਾ ਹੈ ਉਸ ਨੂੰ ਸਮਝ ਹੀ ਲਿਆ ਹੋਵੇਗਾ । ਮੈਂ ਕਿਹਾ ਸੀ ਕਿ ਜਿਥੇ ਕਾਨੂੰਨ ਇਜਾਜ਼ਤ ਦੇਵੇਗਾ ਔਰ ਸਾਡੇ ਹੱਥ ਮਜ਼ਬੂਤ ਹੋਣਗੇ ਕਿ ਅਸੀਂ ਜ਼ਮੀਨ ਲੈ ਸਕਾਂਗੇ ਤਾਂ ਲਵਾਂਗੇ ਕਿਉਂਕਿ ਸਰਕਾਰ ਦੀ ਨੀਤੀ ਇਹ ਹੀ ਨਹੀਂ ਹੈ ਕਿ ਸਿਰਫ ਨਿਕਾਸੀ ਹੀ ਜ਼ਮੀਨ ਲੈਣੀ ਹੈ ਅਸੀਂ ਤਾਂ ਲੈਂਡ ਲਾਰਡਾਂ ਪਾਸੋਂ ਵੀ ਜਿਨ੍ਹਾਂ ਪਾਸ ਜ਼ਿਆਦਾ ਜ਼ਮੀਨ ਹੈ ਉਹ ਵੀ ਸੀਲਿੰਗ ਲਾਗੂ ਕਰਕੇ ਲੈਣੀ ਹੈ । (ਹਾਸਾ) ਜੇਕਰ ਕਾਨੂੰਨ ਇਜਾਜ਼ਤ ਦੇਵੇਗਾ ਤਾਂ ਇਹ ਜ਼ਮੀਨ ਜਿਸ ਦਾ ਇਹ ਜ਼ਿਕਰ ਕਰ ਰਹੇ ਹਨ, ਇਹ ਵੀ ਲਵਾਂਗੇ । ਸਰਕਾਰ ਕੋਈ ਕੰਮ ਧੱਕੇ ਨਾਲ ਨਹੀਂ ਕਰ ਸਕਦੀ । ਮਗਰ ਕਾਨੂੰਨ ਇਜਾਜ਼ਤ ਦੇਵੇਗਾ ਤਾਂ ਕਿਸੇ ਕਿਸਮ ਦੀ ਰਿਆਇਤ ਨਹੀਂ ਕਰਾਂਗੇ, ਉਹ ਆਦਮੀ ਭਾਵੇਂ ਸਰਕਾਰੀ ਪਾਰਟੀ ਦਾ ਹੋਵੇ ਭਾਵੇਂ ਤਹਾਡੀ ਪਾਰਟੀ ਦਾ ਹੋਵੇ, ਭਾਵੇਂ ਸਰਕਾਰੀ ਅਧਿਕਾਰੀ ਹੋਵੇ ਤੇ ਭਾਵੇਂ ਗੈਰ ਸਰਕਾਰੀ ਹੋਵੇ ਇਹ ਜ਼ਮੀਨ ਕਾਨੂੰਨ ਦੀ ਇਜ਼ਾਜ਼ਤ ਨਾਲ ਅਸੀਂ ਲੈ ਸਕਦੇ ਹਾਂ । ਜੇਕਰ ਕਾਨੂੰਨ ਨੇ ਇਜਾਜ਼ਤ ਦਿੱਤੀ ਤਾਂ ਉਹ ਵਾਪਸ ਲੈ ਕੇ ਗਰੀਬ ਹਰੀਜਨਾਂ ਨੂੰ ਦਿਆਂਗੇ । (ਥੰਪਿੰਗ)

**ਕੈਪਟਨ ਰਤਨ ਸਿੰਘ** : ਕੀ ਵਿਦਿਆ ਮੰਤਰੀ ਜੀ ਇਹ ਦੱਸਣ ਦੀ ਖੇਚਲ ਕਰਨਗੇ ਕਿ ਸਰਕਾਰ ਨੇ ਇਹ ਫੈਸਲਾ ਅਕਤੂਬਰ, 1964 ਵਿਚ ਨਹੀਂ ਸੀ ਕੀਤਾ ਕਿ ਇਹ ਜ਼ਮੀਨ ਹਰੀਜਨਾਂ ਲਈ ਹੀ ਮਕਸੂਸ ਕੀਤੀ ਜਾਵੇ ?

**ਸਰਦਾਰ ਹਰਚੰਦ ਸਿੰਘ** : ਤੁਹਾਨੂੰ ਕਿਸ ਗੱਲ ਦੀ ਚਿੰਤਾ ਹੈ, ਤੁਹਾਡੀ ਤਾਂ ਹਲਾਲ ਹੋ ਗਈ ਹੈ ਨਾ ? (ਹਾਸਾ)

**ਸਿਖਿਆ ਅਤੇ ਮਾਲ ਮੰਤਰੀ** : ਸਪੀਕਰ ਸਾਹਿਬ, ਪੰਜਾਬ ਦੇ ਮੁੱਖ ਮੰਤਰੀ ਸਰਦਾਰ ਪਰਤਾਪ ਸਿੰਘ ਕੈਰੋਂ ਨੇ ਮੈਨੂੰ ਜ਼ਾਤੀ ਤੌਰ ਤੇ ਦੱਸਿਆ ਸੀ ਕਿ ਇਹ ਜ਼ਮੀਨ ਗੌਰਮਿੰਟ ਆਫ ਇੰਡੀਆ ਤੋਂ ਲੈ ਰਹੇ ਹਾਂ । ਇਹ ਜ਼ਮੀਨ ਛੋਟੇ ਛੋਟੇ ਹਰੀਜਨਾਂ ਕਿਸਾਨਾਂ ਨੂੰ ਦੇਣੀ ਹੈ । ਇਸ ਲਈ ਮੈਂ ਸਮਝਦਾ ਹਾਂ ਕਿ 1964 ਵਿਚ ਜੋ ਪਾਲਿਸੀ ਬਣੀ ਸੀ ਉਸ ਦੇ ਮੁਤਾਬਿਕ ਇਹ ਜ਼ਮੀਨ ਜਿਹੜੀ ਹੈ ਇਹ ਹਰੀਜਨਾਂ ਨੂੰ ਹੀ ਦੇਣੀ ਚਾਹੀਦੀ ਹੈ । (ਵਿਘਨ)

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ਕੀ ਵਜ਼ੀਰ ਸਾਹਿਬ ਇਹ ਦੱਸਣ ਦੀ ਖੇਚਲ ਕਰਨਗੇ ਕਿ 1964 ਵਿਚ ਇਸ ਪੈਕੇਜ ਡੀਲ ਥੱਲੇ ਜਦ ਮਾਸਟਰ ਗੁਰਬੰਤਾ ਸਿੰਘ ਵਜ਼ੀਰ ਸਨ ਅਤੇ ਸਰਦਾਰ ਪਰਤਾਪ ਸਿੰਘ ਕੈਰੋਂ ਚੀਫ ਮਨਿਸਟਰ ਸਨ ਤਾਂ ਇਹ ਫ਼ੈਸਲਾ ਕੀਤਾ ਗਿਆ ਸੀ ਕਿ ਇਹ ਸਾਰੀ ਜ਼ਮੀਨ ਲੈ ਲਈ ਜਾਵੇ ਅਤੇ ਫਿਰ ਇਹ ਪਾਲਿਸੀ 1966 ਵਿਚ ਬਦਲੀ ਗਈ ਅਤੇ ਫਿਰ 1967 ਵਿਚ ਅਤੇ ਫਿਰ 1969 ਵਿਚ ਬਦਲੀ ਗਈ ਤਾਂ ਕੀ ਸਰਕਾਰ ਸੰਨ 1964 ਦੇ ਕੀਤੇ ਫੈਸਲੇ ਨੂੰ ਮੁੜ ਲਾਗੂ ਕਰਨ ਲਈ ਤਿਆਰ ਹੈ ?

**ਮੰਤਰੀ** : ਇਸ ਦੇ ਸਬੰਧ ਵਿਚ ਅਰਜ਼ ਹੈ ਕਿ ਜਿਸ ਤਰ੍ਹਾਂ ਸਰਦਾਰ ਦਰਬਾਰਾ ਸਿੰਘ ਹੋਰਾਂ ਨੂੰ ਦਸਿਆ ਹੈ ਕਿ ਇਨਸਟ੍ਰਕਸ਼ਨਾਂ ਵਿਚ ਸਮੇਂ ਸਮੇਂ ਉਸ ਵਕਤ ਦੀ ਸਰਕਾਰ ਦੀ ਪਾਲਿਸੀ ਅਨੁਸਾਰ ਤਬਦੀਲੀ ਕੀਤੀ ਜਾਂਦੀ ਰਹੀ ਹੈ ਜਿਥੇ ਤਕ ਇਸ ਮੌਜੂਦਾ ਸਰਕਾਰ ਦਾ ਸਬੰਧ ਹੈ ਇਸ ਸਰਕਾਰ ਦੀ ਇਹ ਪਾਲਿਸੀ ਹੈ ਕਿ ਇਹ ਜ਼ਮੀਨ ਹਰੀਜਨਾਂ ਨੂੰ, ਰਾਏ ਸਿੱਖਾਂ ਨੂੰ ਜਿਨ੍ਹਾਂ ਪਾਸ ਪੁਰਾਣੇ ਕਬਜ਼ੇ ਹਨ, ਦਿਤੀ ਜਾਵੇ । ਜੇਕਰ ਹੋਰ ਕੋਈ ਗਲ ਇਹ ਚਾਹੁੰਦੇ ਹਨ ਤਾਂ ਨੋਟਿਸ ਦੇ ਦੇਣ ਮੈਂ ਸਾਰਾ ਵਿਸਥਾਰ ਦੇ ਦਿਆਂਗਾ । ਜਿਥੇ ਤਕ ਇਨਸਟ੍ਰਕਸ਼ਨਾਂ ਦਾ ਸਬੰਧ ਹੈ ਇਹ ਇਸ ਰਿਪੋਰਟ ਦੇ ਆਖਿਰ ਵਿਚ ਅਨੁਲੱਗ ਦੇ ਤੌਰ ਤੇ ਦਿੱਤੀਆਂ ਹੋਈਆਂ ਹਨ ਇਹ ਰਿਪੋਰਟ ਅਸੀਂ ਹਾਊਸ ਵਿਚ ਲੇਅ ਕਰ ਦਿਆਂਗੇ ਤਾ ਕਿ ਮੈਂਬਰ ਸਾਹਿਬਾਨ ਇਸ ਨੂੰ ਵੇਖ ਲੈਣ ।

**ਸਰਦਾਰ ਹਰਚਰਨ ਸਿੰਘ** : ਕੀ ਮਾਲ ਮੰਤਰੀ ਸਾਹਿਬ ਇਹ ਦੱਸਣ ਦੀ ਖੇਚਲ ਕਰਨਗੇ ਕਿ ਜਿਹੜੀ ਇਵੈਕਿਊ ਜ਼ਮੀਨ ਦੀ ਸੇਲ ਹੋਈ ਤਾਂ ਸਰਦਾਰ ਗੁਰਮੇਜ ਸਿੰਘ ਦਾ ਕੇਸ ਅਕਾਲੀ ਮੰਤਰੀ ਮੰਡਲ ਨੇ ਐਗਜ਼ਾਮਿਨ ਕੀਤਾ ਸੀ ਅਤੇ ਉਸ ਸਮੇਂ ਮਾਲ ਮੰਤਰੀ ਜੀ ਨੇ ਇਸ ਕੇਸ ਵਿਚ ਹੋਈ ਸੇਲ ਨੂੰ ਰੈਗੂਲੇਰਾਈਜ਼ ਕਰ ਦਿਤਾ ਸੀ ।

**ਮੰਤਰੀ** : ਜੀ ਹਾਂ ਇਹ ਠੀਕ ਹੈ ਕਿ ਅਕਾਲੀ ਸਰਕਾਰ ਵੇਲੇ ਇਸ ਫਾਈਲ ਤੋਂ ਪਤਾ ਲਗਦਾ ਹੈ ਕਿ, ਇਹ ਮਾਮਲਾ ਉਹਨਾਂ ਪਾਸ ਗਿਆ ਸੀ ਅਤੇ ਅਕਾਲੀ ਸਰਕਾਰ ਨੇ ਇਸ ਕੇਸ ਨੂੰ ਐਗਜ਼ਾਮਿਨ ਕਰਕੇ ਉਸ ਸਮੇਂ ਦੇ ਮਾਲ ਮੰਤਰੀ ਨੇ ਫਾਈਲ ਤੇ ਇਹ ਲਿਖਿਆ ਸੀ ਕਿ ਇਸ ਵਿਚ ਹੋਰ ਫਰਦਰ ਕਾਰਵਾਈ ਕਰਨ ਦੀ ਲੋੜ ਨਹੀਂ ਅਤੇ ਇਸ ਸੇਲ ਨੂੰ ਰੈਗੂਲੇਰਾਈਜ਼ ਕਰ ਦਿੱਤਾ ਗਿਆ ਸੀ । (ਵਿਘਨ ਸ਼ੋਰ)

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਮੈਂ ਮੁੱਖ ਮੰਤਰੀ ਜੀ ਪਾਸੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਹਰਚੰਦ ਸਿੰਘ ਕਮੇਟੀ ਜਦ ਉਹਨਾਂ ਨੇ ਨਿਯੁਕਤ ਕੀਤੀ ਅਤੇ ਉਸਨੇ ਆਪਣੀ ਰਿਪੋਰਟ ਵਿਚ ਕੁਝ ਸਿਆਸਤਦਾਨਾਂ ਨੂੰ ਜ਼ਮੀਨ ਚੋਰੀ ਦਾ ਦੋਸ਼ੀ ਠਹਿਰਾਇਆ ਤਾਂ ਗਿਆਨੀ ਜੀ ਨੇ ਉਹਨਾਂ ਨੂੰ ਇਸ ਦੋਸ਼ ਤੋਂ ਐਗਜ਼ਾਨਰੇਟ ਕਰ ਦਿੱਤਾ । ਕੀ ਉਹਨਾਂ ਨੂੰ ਐਗਜ਼ਾਨਰੇਟ ਕਰਨ ਤੋਂ ਪਹਿਲਾਂ ਹਰਚੰਦ ਸਿੰਘ ਕਮੇਟੀ ਨੂੰ ਵੀ ਪੁੱਛਿਆ ਗਿਆ ਅਤੇ ਕੀ ਉਹ ਕਮੇਟੀ ਦੀ ਵੀ ਰਾਏ ਲਈ ਗਈ ਸੀ ?

**ਮੁੱਖ ਮੰਤਰੀ :** ਕਾਮਰੇਡ ਜੋਸ਼ ਜੀ ਬੜੇ ਸਿਆਣੇ ਆਦਮੀ ਹਨ ਜਿਨ੍ਹਾਂ ਨੇ ਇਹ ਸਵਾਲ ਕੀਤਾ ਹੈ । ਇਸ ਕਮੇਟੀ ਦੀ ਰਿਪੋਰਟ ਨੂੰ ਪੜ੍ਹਨ ਤੋਂ ਬਾਅਦ ਸਰਕਾਰ ਇਸ ਤੇ ਵਿਚਾਰ ਕਰੇ ਅਤੇ ਸੋਚ ਕੇ ਫੈਸਲਾ ਦੇਵੇ । ਕਮੇਟੀ ਨੇ ਤਾਂ ਫੈਕਟਸ ਅਤੇ ਫਾਈਂਡਿੰਗਜ਼ ਦਿਤੀਆਂ ਸਨ । ਕਮੇਟੀ ਨੇ ਕਿਸੇ ਨੂੰ ਦੋਸ਼ੀ ਜਾਂ ਨਿਰਦੋਸ਼ ਆਪਣੀ ਰਿਪੋਰਟ ਵਿਚ ਨਹੀਂ ਸੀ ਦਰਸਾਇਆ । ਕਮੇਟੀ ਨੇ ਇਹ ਨਹੀਂ ਸੀ ਕਿਹਾ ਕਿ ਫਲਾਣਾ ਦੋਸ਼ੀ ਹੈ । (ਵਿਘਨ) (ਸ਼ੋਰ)

**ਸਰਦਾਰ ਅਜਾਇਬ ਸਿੰਘ ਸੰਧੂ :** ਆਨ ਏ ਪੁਆਇੰਟ ਆਫ ਪ੍ਰਿਵਿਲਿਜ, ਸਰ । (ਵਿਘਨ) (ਸ਼ੋਰ)

**ਮੁੱਖ ਮੰਤਰੀ :** ਜਿਥੇ ਕਮੇਟੀ ਨੇ ਅਨਆਥੋਰਾਈਜ਼ਡ ਆਕੂਪੇਸ਼ਨ ਜ਼ਮੀਨ ਦੀ ਵੇਖੀ ਉਹ ਦੱਸ ਦਿੱਤੀ ਅਤੇ ਇਹ ਸਿਫਾਰਸ਼ ਕੀਤੀ ਕਿ ਸਰਕਾਰ ਇਸ ਨੂੰ ਵਿਚਾਰ ਅਤੇ ਆਪਣਾ ਫ਼ੈਸਲਾ ਦੇਵੇ । ਕਮੇਟੀ ਨੇ ਆਪਣਾ ਫ਼ੈਸਲਾ ਨਹੀਂ ਸੀ ਦਿੱਤਾ । (ਵਿਘਨ) (ਸ਼ੋਰ)

**ਚੌਧਰੀ ਸੁੰਦਰ ਸਿੰਘ :** ਮੈਂ ਸਰਕਾਰ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ 8 ਅਪਰੈਲ, 1964 ਨੂੰ ਇਹ ਫ਼ੈਸਲਾ ਕੀਤਾ ਗਿਆ ਸੀ ਕਿ ਜ਼ਮੀਨ ਹਰੀਜਨਾਂ ਨੂੰ ਦੇਣੀ ਹੈ ਜਿੰਨੀ ਵੀ ਇਵੈਕਿਯੂ ਲੈਂਡ ਹੈ ਪਰ ਇਸ ਆਰਡਰ ਦੇ ਬਾਵਜੂਦ ਲੋਕਾਂ ਨੇ ਬਹੁਤ ਸਾਰੀ ਲੈਂਡ ਕਾਬੂ ਕੀਤੀ ਹੋਈ ਹੈ ਅਤੇ ਅਜ ਜਿਹੜੇ ਇਥੇ ਹਾਊਸ ਵਿਚ ਬਾਹਾਂ ਕੱਢ ਕੱਢ ਕੇ ਵਿਘਨ ਪਾ ਰਹੇ ਹਨ ਇਹਨਾ ਨੇ ਵੀ ਕਬਜ਼ਾ ਕੀਤਾ ਹੋਇਆ ਹੈ । ਕਿਸੇ ਨੇ ਆਪਣੇ ਚਾਚੇ, ਆਪਣੇ ਭਤੀਜਿਆਂ, ਡੰਗਰਾਂ ਅਤੇ ਬੱਚਿਆਂ ਦੇ ਨਾਂ ਕੀਤੀ ਹੋਈ ਹੈ । ਇਸ ਲਈ ਮੈਂ ਗਿਆਨੀ ਜੀ ਪਾਸ ਬੇਨਤੀ ਕਰਾਂਗਾ ਕਿ ਇਹ ਸਰਕਾਰ ਗਰੀਬਾਂ ਦੀ ਸਰਕਾਰ ਹੈ ਇਸ ਲਈ ਇਕ ਕਮੇਟੀ ਬਣਾਓ ਗਰੀਬ ਕਿਸਾਨਾਂ ਦੀ ਅਤੇ ਉਹਨਾਂ ਨੂੰ ਨਾਲ ਲ ਕੇ ਜਿਨੀ ਵੀ ਸਰਪਲਸ ਜ਼ਮੀਨ ਇਹਨਾਂ ਲੋਕਾਂ ਪਾਸ ਹੈ, ਕੱਢ ਲਈ ਜਾਵੇ ਇਸ ਵਿਚ ਬਾਦਲ ਵੀ ਆ ਜਾਂਦਾ ਹੈ ਅਤੇ ਬਾਕੀ ਵੀ ਆ ਜਾਂਦੇ ਹਨ ਅਤੇ ਉਹ ਕਮੇਟੀ ਹਰੀਜਨਾਂ ਵਿਚ ਇਹ ਸਰਪਲੱਸ ਜ਼ਮੀਨ ਵੰਡੇ । ਸਾਰਿਆਂ ਦੇ ਵੱਟ ਨਿਕਲ ਜਾਣਗੇ । (ਹਾਸਾ)

**ਸਿਖਿਆ ਤੇ ਮਾਲ ਮੰਤਰੀ :** ਸਪੀਕਰ ਸਾਹਿਬ, ਚੌਧਰੀ ਸਾਹਿਬ ਨੇ ਜਿਹੜਾ ਸਵਾਲ ਕੀਤਾ ਹੈ ਇਸ ਦੇ ਬਾਰੇ ਬੇਨਤੀ ਹੈ ਕਿ ਕਾਨੂੰਨ ਦੇ ਮੁਤਾਬਿਕ ਵੱਟ ਤਾਂ ਅਸੀਂ ਕਿਸੇ ਦੇ ਕੱਢ ਨਹੀਂ ਸਕਦੇ ਪਰ ਇਹ ਜ਼ਰੂਰ ਹੈ ਕਿ ਜਿੰਨੀ ਵੀ ਸਰਪਲੱਸ ਜ਼ਮੀਨ ਹੈ ਇਹ ਸਰਕਾਰ ਕਿਸੇ ਪਾਸ ਵੀ ਨਹੀਂ ਰਹਿਣ ਦੇਵੇਗੀ । (ਪਰਸ਼ੰਸਾ)

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ :** ਕੀ ਮੁੱਖ ਮੰਤਰੀ ਸਾਹਿਬ ਦੱਸਣ ਦੀ ਕਿਰਪਾ ਕਰਨਗੇ ਕਿ ਹਰਚੰਦ ਸਿੰਘ ਕਮੇਟੀ ਤੋਂ ਕਿਉਂਕਿ ਬਹੁਤ ਸਾਰੇ ਆਦਮੀ ਬਚ ਗਏ ਹਨ ਅਤੇ ਇਹਨਾਂ ਦੀ ਇਨਕੁਆਇਰੀ ਤੋਂ ਬਾਹਰ ਰਹਿ ਗਏ ਹਨ ਤਾਂ ਕੀ ਇਸ ਕਮੇਟੀ ਦੀ ਲਾਈਫ ਇਕ ਸਾਲ ਤਕ ਹੋਰ ਐਕਸਟੈਂਡ ਕਰ ਦੇਣਗੇ ?

**ਮੰਤਰੀ :** ਸਪੀਕਰ ਸਾਹਿਬ, ਸਰਦਾਰ ਹਰਚੰਦ ਸਿੰਘ ਕਮੇਟੀ ਨੇ ਆਪਣੀ ਰਿਪੋਰਟ ਦੇਣ ਤੋਂ ਬਾਅਦ ਕੋਈ ਐਕਸਟੈਨਸ਼ਨ ਲਈ ਬਿਲਕੁਲ ਅਪਲਾਈ ਨਹੀਂ ਕੀਤਾ ।

**ਸਰਦਾਰ ਦਰਬਾਰਾ ਸਿੰਘ :** ਇਹੀ ਤਾਂ ਸਾਰੇ ਹਾਊਸ ਦੀ ਮੰਗ ਹੈ ਕਿ ਇਕ ਕੰਪਰੀਹੈਂਸਿਵ ਕਮੇਟੀ ਬਣਾਈ ਜਾਵੇ ਤਾ ਕਿ ਸਾਰੇ ਕੇਸਾਂ ਦੇ ਬਾਰੇ ਪੜਤਾਲ ਕਰੇ ਅਤੇ ਆਪਣੀ ਰਿਪੋਰਟ ਦੇਵੇ । (ਪਰਸ਼ੰਸਾ) (ਵਿਘਨ) (ਸ਼ੋਰ)

**Mr. Speaker** : Question Honr is over. The remaining questions will be deemed to have been answered under rule 38 of the Rules of Procedure and Conduct of Business in the Punjab Legislative Assembly.

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### STARRED QUESTION NO. 1948

(Extension was asked for in respect of Starred Question No. 1948)

ਉਮਰਾਓ ਸਿੰਘ

ਸਿਖਿਆ ਤੇ ਮਾਲ ਮੰਤਰੀ
ਸਿਖਿਆ ਤੇ ਮਾਲ ਵਿਭਾਗ, ਪੰਜਾਬ
ਚੰਡੀਗੜ੍ਹ ।

ਅ. ਸ. ਨੰ: 6578-ਸਕੱਤ-4-73/12386
ਚੰਡੀਗੜ੍ਹ ਮਿਤੀ 25 ਸਤੰਬਰ, 1973

---

ਵਿਸ਼ਾ : ਪੰਜਾਬ ਵਿਧਾਨ ਸਭਾ ਸਟਾਰਡ ਸਵਾਲ ਨੰ: 1948 ਵਲੋਂ (1) ਕਾਮਰੇਡ ਮਹਿਤਾਬ ਸਿੰਘ ਨੌਕੇਰੀਆਂ ਅਤੇ (2) ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ ਐਮ. ਐਲ. ਏਜ਼.-ਹਾਲ ਦੇ ਹੜ੍ਹਾਂ ਤੋਂ ਨੁਕਸਾਨ ।

ਪਿਆਰੇ ਕੇਵਲ ਕ੍ਰਿਸ਼ਨ ਜੀ,

ਪੰਜਾਬ ਵਿਧਾਨ ਸਭਾ ਸਟਾਰਡ ਸਵਾਲ ਨੰ: 1948, ਜੋ ਮਿਤੀ 26 ਸਤੰਬਰ, 1973 ਲਈ ਸਵਾਲਾਂ ਦੀ ਸੂਚੀ ਵਿਚ ਸਰਵਸ੍ਰੀ ਮਹਿਤਾਬ ਸਿੰਘ ਨੌਕੇਰੀਆ ਅਤੇ ਸ਼ਮਸ਼ੇਰ ਸਿੰਘ ਜੋਸ਼ ਐਮ. ਐਲ. ਏਜ਼. ਦੇ ਨਾਵਾਂ ਹੇਠ ਦਰਜ ਹੈ, ਦਾ ਜਵਾਬ ਅਜੇ ਤਿਆਰ ਨਹੀਂ ਹੋ ਸਕਿਆ ਹੈ । ਲੋੜੀਂਦੀ ਸੂਚਨਾ ਸਬੰਧਤ ਥਾਵਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ । ਇਸ ਲਈ ਬੇਨਤੀ ਕੀਤੀ ਜਾਂਦੀ ਹੈ ਕਿ ਇਸ ਸਵਾਲ ਦੇ ਜਵਾਬ ਦੇਣ ਦੀ ਮਿਆਦ ਵਿਚ ਵਾਧਾ ਕਰਨ ਅਤੇ ਇਸ ਸਵਾਲ ਨੂੰ ਮਿਤੀ 10 ਅਕਤੂਬਰ, 1973 ਤੋਂ ਪਿਛੋਂ ਦੀ ਕਿਸੇ ਮਿਤੀ ਲਈ ਸਵਾਲਾਂ ਦੀ ਸੂਚੀ ਵਿਚ ਸ਼ਾਮਲ ਕਰਨ ਦੀ ਕਿਰਪਾ ਕੀਤੀ ਜਾਵੇ ।

ਆਪ ਦਾ ਵਿਸ਼ਵਾਸ ਪਾਤਰ,
ਸਹੀ/-
(ਉਮਰਾਓ ਸਿੰਘ)

---

## COMPENSATION IN LIEU OF DAMAGE CAUSED TO CROPS BY FLOODS ETC. IN DISTRICT FARIDKOT

*1980. **Sardar Gurdev Singh Badal** : Will the Minister for Education and Revenue be pleased to state whether there is any proposal under the consideration of the Government to give any compensation to such persons whose crops have been damaged recently due to rains, waterlogging and floods in district Faridkot, if so, the criteria laid down for giving proposed compensation ?

**Sardar Umrao Singh** : No Sir. [ਨਹੀਂ ਜੀ]

---

## DAMAGE TO HOUSES BY FLOODS IN VILLAGES SITUATED IN FARIDKOT ASSEMBLY CONSTITUENCY

*1981. **Sardar Gurdev Singh Badal** : Will the Minister for Education and Revenue be pleased to—

(a) lay on the Table of the House a list showing the names of villages of Faridkot Assembly Constituency in which houses have collapsed/damaged due to floods, together with the amount of relief which has been given or is proposed to be given by the Government, per affected family, in the said villages,

(b) state the details of relief given by the Government to the persons or families belonging to Backward Classes out of those mentioned in part (a) above ?

**Sardar Umrao Singh** : (a) A statement containing the requisite information in respect of the Faridkot Sub Division, is laid on the Table of the House,

(b) Rs. 8,000/—.

[(ੳ) ਇਕ ਵੇਰਵਾ ਪੱਤਰ ਫਰੀਦਕੋਟ ਸਬ-ਡਵੀਜ਼ਨ ਸਬੰਧੀ ਸਦਨ ਦੀ ਸੂਚਨਾ ਹਿਤ ਪੇਸ਼ ਹੈ ।

(ਅ) ਕੁਲ 8,000 ਰੁਪਏ ਕੈਸ਼ ਗਰਾਂਟ ਵਜੋਂ ਪਛੜੀ ਸ਼ਰੇਣੀਆਂ ਨਾਲ ਸਬੰਧਤ ਕੁਨਬਿਆਂ ਨੂੰ ਵੰਡੇ ਗਏ ਹਨ । ]

---

[Educati(n and Revenue Minister]

**Statement showing names of villages of Faridkot Sub Division in which Houses have collapsed/damaged due to Floods and Relief given/ proposed to be given in Reply to Part (a) of Starred Question No. 1981.**

| Names of villages where houses have collapsed/damaged | Amount of relief given to affected families | Amount of relief proposed to be given |
|---|---|---|
| 1 | 2 | 3 |
| 1. Pakhi Kalan, 2. Bhagthana Kalan 3. Bhagthana Khurd, 4. Kauni, 5. Sangrapur, 6. Simray Wala, 7. Machaki Kalan 8. Machaki Khurd 9. Mehmuana, 10. Kila Nau, 11. Araian wala Kalan 12. Araian Wala Khurd, 13. Faridkot, 14. Ghamiara, 15. Misri-wala, 16. Moranwali, 17. Sangorumana, 18. Rati Rohri, 19. Pakka, 20. Bholu wala, 21. Devi Wala, 22. Sirsarhi, 23. Madaru, 24. Sangatpura, 25. Kami-anwali, 26. Pindi Balucha, 27. Dhodh, 28. Sadak, 29. Dhilwan Khurd. | Rs. 8,000 given as cash grant to backward families @ Rs. 150 per family for kacha house destroyed, provided the family is left with not even one habitalle kotha. | 1. Cash grant @ Rs. 200 is also proposed to be given to those other families, whose houses have been completely damaged. 2. Taccavi loans to the tune of Rs. 2,72,000 are proposed to be given for repair of houses to those families, whose houses have been partially damaged. |

## OFFICIALS OF FOOD AND SUPPLIES DEPARTMENT UNDER SUSPENSION IN BHATINDA DISTRICT

*1965. 1. **Comrade Jangir Singh Joga**
2. **Comrade Satya Pal Dang**
} Will the Minister for Education and Revenue be pleased to state—

(a) the names of the officials of the Food and Supplies Department in Bhatinda District placed under suspension during the year 1973 stating the exact date of their suspension in each case;

(b) the reasons for suspension and the nature of allegations in each case ;

(c) whether any of the said officials were reinstated before the completion of enquiries ; if so, the dates as also the reasons of re-instatement in each case ;

(d) the names of the officials out of those referred in part (a) above who were reinstated after completion of enquiries against them ;

(e) the names of the officials out of those mentioned in part (a) above who are still under suspension?

**Sardar Umrao Singh**: (a) to (e) A statement containing the required information is placed on the Table of the House.

[ (ੲ) ਤੋਂ (ਈ) ਤਕ ਲੋੜੀਂਦੀ ਸੂਚਨਾ ਦਾ ਇਕ ਵਿਵਰਨ ਹਾਊਸ ਦੀ ਮੇਜ਼ ਤੇ ਰਖਿਆ ਜਾਂਦਾ ਹੈ ]

STATEMENT

| (a) S. No. | Name and Designation of the official | Date of suspension |
|---|---|---|
| 1. | Sh. Bansi Lal, Assistant Food and Supplies Officer .. | 27th June, 1973 |
| 2. | Sh. Om Parkash Kansal, Inspector, Food and Supplies .. | 27th June, 1973 |
| 3. | Sh. Mahal Singh, Inspector, Food and Supplies .. | 15th May, 1973 |
| 4. | Sh. Bhupinder Sharma, Sub-Inspector, Food and Supplies .. | 15th May, 1973 |
| 5. | Sh. Kailash Chander Mehta, Inspector Food and Supplies .. | 8th August, 1973 |
| 6. | Sh. Malkiat Singh, Inspector, Food and Supplies .. | 14th July, 1973 |

[Education and Revenue Minister]

| (a) S. No. | Name and Designation of the officials | Date of suspension |
|---|---|---|
| 7. | Sh. Murari Lal, Inspector, Food and Supplies .. | 10th September, 1973 |
| 8. | Sh. Sadhu Ram, Inspector, Food and Supplies .. | 16th May, 1973 |
| 9. | Sh. Dalip Singh, Sub-Inspector, Food and Supplies .. | 16th May, 1973 |
| 10. | Sh. Parshotam Dass, Sub-Inspector, Food and Supplies .. | 16th May, 1973 |
| 11. | Sh. Vidya Ram, Peon, Food and Supplies .. | 16th May, 1973 |

| (b) S. No. | Name of the official | Reasons for suspension |
|---|---|---|
| 1. | Sh. Bansi Lal | Alleged attempting to despatch wheat bags short in weighment and short in number. |
| 2. | Sh. Om Parkash Kansal | |
| 3. | Sh. Mahal Singh | Alleged absence from duty without leave on 5th May, 1973, and 6th May, 1973. |
| 4. | Sh. Bhupinder Sharma | |
| 5. | Sh. Kailash Chander Mehta | Alleged supply of wheat bags to Mills showing less excess of weight than actually found on test weighment. |
| 6. | Sh. Malkiat Singh | No excess weight registered in stocks despatched to Wardha and Katla shown by him at the time of despatch and hence strong assumption of misuse and misappropriation |
| 7. | Sh. Murari Lal | Police case (Corruption) |
| 8. | Sh. Sadhu Ram | Alleged found sleeping at the barrier duty at Domwali and the register deliberately tampered with. Shri Vidya Ram Peon was appointed as on *ad hoc* basis and as such his services were terminated for the said lapses. |
| 9. | Sh. Dalip Singh | |
| 10. | Sh. Parshotam Dass | |
| 11. | Sh. Vidya Ram | |

(c) No case has reached the enquiry stage. Sarvshri Mahal Singh, Inspector, Food and Supplies and Bhupinder Sharma, Sub-Inspector, Food and Supplies were re-instated after considering the replies furnished by them against the charge-sheets served upon them. It was observed that it was not a case of major punishment.

(d) None.

(e) S. No. Name of the official

1. Sh. Bansi Lal, Assistant Food and Supplies Officer.
2. Sh. Om Parkash Kansal, Inspector, Food and Supplies.
3. Sh. Malkiat Singh, Inspector, Food and Supplies.
4. Sh. Murari Lal, Inspector, Food and Supplies.
5. Sh. Kailash Chander Mehta, Inspector, Food and Supplies.
6. Sh. Sadhu Ram, Inspector, Food and Supplies.
7. Sh. Dalip Singh, Sub-Inspector, Food and Supplies.
8. Sh. Parshotam Dass, Sub-Inspector, Food and Supplies.

[ਵਿਵਰਣ

| (ੲ) ਲੜੀ ਨੰ: | ਕਰਮਚਾਰੀ ਦਾ ਨਾਂ ਤੇ ਅਹੁਦਾ | ਮੁਅੱਤਲੀ ਦੀ ਮਿਤੀ |
|---|---|---|
| 1. | ਸ੍ਰੀ ਬੰਸੀ ਲਾਲ, ਸਹਾਇਕ ਖੁਰਾਕ ਤੇ ਸਪਲਾਈ ਅਫਸਰ | .. 27 ਜੂਨ, 1973 |
| 2. | ਸ੍ਰੀ ਓਮ ਪ੍ਰਕਾਸ਼ ਕਾਂਸਲ, ਇੰਸਪੈਕਟਰ. ਖੁਰਾਕ ਤੇ ਸਪਲਾਈ | .. 27 ਜੂਨ, 1973 |
| 3. | ਸ੍ਰੀ ਮਾਹਲ ਸਿੰਘ, ਇਨਸਪੈਕਟਰ, ਖੁਰਾਕ ਤੇ ਸਪਲਾਈ | .. 15 ਮਈ, 1973 |
| 4. | ਸ੍ਰੀ ਭੁਪਿੰਦਰ ਸ਼ਰਮਾ, ਸਬ-ਇਨਸਪੈਕਟਰ, ਖੁਰਾਕ ਤੇ ਸਪਲਾਈ | .. 15 ਮਈ, 1973 |
| 5. | ਸ੍ਰੀ ਕੈਲਾਸ਼ ਚੰਦਰ ਮਹਿਤਾ, ਇਨਸਪੈਕਟਰ, ਖੁਰਾਕ ਤੇ ਸਪਲਾਈ | .. 8 ਅਗਸਤ, 1973 |
| 6. | ਸ੍ਰੀ ਮਲਕੀਅਤ ਸਿੰਘ, ਇਨਸਪੈਕਟਰ, ਖੁਰਾਕ ਤੇ ਸਪਲਾਈ | .. 14 ਜੁਲਾਈ, 1973 |
| 7. | ਸ੍ਰੀ ਮੁਰਾਰੀ ਲਾਲ, ਇਨਸਪੈਕਟਰ, ਖੁਰਾਕ ਤੇ ਸਪਲਾਈ | .. 10 ਸਤੰਬਰ, 1973 |
| 8. | ਸ੍ਰੀ ਸਾਧੂ ਰਾਮ, ਇਨਸਪੈਕਟਰ, ਖੁਰਾਕ ਤੇ ਸਪਲਾਈ | .. 16 ਮਈ, 1973 |
| 9. | ਸ੍ਰੀ ਦਲੀਪ ਸਿੰਘ, ਸਬ-ਇਨਸਪੈਕਟਰ, ਖੁਰਾਕ ਤੇ ਸਪਲਾਈ | .. 16 ਮਈ, 1973 |
| 10. | ਸ੍ਰੀ ਪਰਸ਼ੋਤਮ ਦਾਸ, ਸਬ-ਇਨਸਪੈਕਟਰ, ਖੁਰਾਕ ਤੇ ਸਪਲਾਈ | .. 16 ਮਈ, 1973 |
| 11. | ਸ੍ਰੀ ਵਿਦਿਆ ਰਾਮ ਸੇਵਾਦਾਰ | .. 16 ਮਈ, 1973 |

| (ਬੀ) ਲੜੀ ਨੰ: | ਕਰਮਚਾਰੀ ਦਾ ਨਾਂ | ਮੁਅੱਤਲੀ ਦਾ ਕਾਰਨ |
|---|---|---|
| 1. | ਸ੍ਰੀ ਬੰਸੀ ਲਾਲ | ਦੂਸਰੇ ਰਾਜਾਂ ਨੂੰ ਘੱਟ ਵਜ਼ਨੀ ਅਤੇ ਘੱਟ ਗਿਣਤੀ ਦੀਆਂ ਕਣਕ ਦੀਆਂ ਬੋਰੀਆਂ ਭੇਜਣ ਦੀ ਕੋਸ਼ਿਸ਼ ਕਰਨ ਕਾਰਨ । |
| 2. | ਸ੍ਰੀ ਓਮ ਪ੍ਰਕਾਸ਼ ਕਾਂਸਲ | |

| (ਬੀ) ਲੜੀ ਨੰ: | ਕਰਮਚਾਰੀ ਦਾ ਨਾਂ | ਮੁਅਤਲੀ ਦਾ ਕਾਰਨ |
|---|---|---|
| 3. | ਸ੍ਰੀ ਮਾਹਲ ਸਿੰਘ | ਬਿਨਾ ਛੁੱਟੀ ਮਨਜ਼ੂਰ ਕਰਵਾਏ ਮਿਤੀ 5 ਮਈ, 1973 ਅਤੇ 6 ਮਈ, 1973 ਨੂੰ ਗੈਰ ਹਾਜ਼ਰ ਰਹਿਣ ਕਾਰਨ । |
| 4. | ਸ੍ਰੀ ਭੁਪਿੰਦਰ ਸ਼ਰਮਾ | |
| 5. | ਸ੍ਰੀ ਕੈਲਾਸ਼ ਚੰਦਰ ਮਹਿਤਾ | ਟੈਸਟ ਵੇਂਮੈਂਟ ਸਮੇਂ ਵਜਨ ਤੋਂ ਘੱਟ ਵਾਧਾ ਦਿਖਾ ਕੇ ਕਣਕ ਦੀਆਂ ਬੋਰੀਆਂ ਮਿਲਾਂ ਨੂੰ ਸਪਲਾਈ ਕੀਤੀਆਂ ਸੀ । |
| 6. | ਸ੍ਰੀ ਮਲਕੀਅਤ ਸਿੰਘ | ਜੋ ਮਾਲ ਵਾਰਧਾ ਨੂੰ ਭੇਜਿਆ ਗਿਆ ਸੀ ਉਸ ਵਿਚ ਵਜਨ ਦਾ ਵਾਧਾ ਨਹੀਂ ਪਾਇਆ ਅਤੇ ਭੇਜੇ ਸਮੇਂ ਕਾਟਲਾ ਵੀ ਗਲਤ ਕੀਤਾ ਇਸ ਤਰ੍ਹਾਂ ਕਰਕੇ ਹੇਰਾ ਫੇਰੀ ਕੀਤੀ ਅਤੇ ਖੁਰਦ ਬੁਰਦ ਮਾਲ ਕੀਤਾ । |
| 7. | ਸ੍ਰੀ ਮੁਰਾਰੀ ਲਾਲ | ਪੁਲਿਸ ਦਾ ਕੇਸ ਹੈ (ਰਿਸ਼ਵਤ) ਡਾਮਵਾਲੀ ਬੈਰੀਅਰ ਤੇ ਸੁਤੇ ਹੋਏ ਪਾਏ ਗਏ ਸੀ ਅਤੇ ਡਿਊਟੀ ਰਜਿਸਟਰ ਜਾਣ ਬੁਝ ਕੇ ਅਦਲਾ ਬਦਲੀ ਕੀਤੀ ਤਾਂ ਕਿ ਉਸ ਸਮੇਂ ਦੀ ਡਿਊਟੀ ਦਾ ਪਤਾ ਨਾ ਲੱਗ ਸਕੇ ਕਿ ਕਿਸ ਕਰਮਚਾਰੀ ਦੀ ਡਿਊਟੀ ਸੀ । |
| 8. | ਸ੍ਰੀ ਸਾਧੂ ਰਾਮ | |
| 9. | ਸ੍ਰੀ ਦਲੀਪ ਸਿੰਘ | |
| 10. | ਸ੍ਰੀ ਪਰਸ਼ੋਤਮ ਦਾਸ | |
| 11. | ਸ੍ਰੀ ਵਿਦਿਆ ਰਾਮ | |
| | | ਸ੍ਰੀ ਵਿਦਿਆ ਰਾਮ ਸੇਵਾਦਾਰ ਐਡਹਾਕ ਤੌਰ ਤੇ ਰਖਿਆ ਗਿਆ ਸੀ ਜਿਸ ਕਰਕੇ ਉਸ ਨੂੰ ਇਸ ਅਣਗਹਿਲੀ ਕਾਰਨ ਸੇਵਾ ਵਿਚੋਂ ਕੱਢ ਦਿਤਾ ਸੀ । |

(ਸੀ) ਕੋਈ ਕੇਸ ਇਨਕੁਆਰੀ ਦੀ ਸਟੇਜ ਤੇ ਨਹੀਂ ਪੁਜਾ। ਸਰਵਸ੍ਰੀ ਮਹਿਲ ਸਿੰਘ ਇਨਸਪੈਕਟਰ ਅਤੇ ਭੁਪਿੰਦਰ ਸ਼ਰਮਾ ਸਬ-ਇਨਸਪੈਕਟਰ ਪਾਸੋਂ ਚਾਹਜਸ਼ੀਟਾਂ ਦੇ ਉਤਰ ਆਉਣ ਤੇ ਵਿਚਾਰ ਕਰਨ ਪਿਛੋਂ ਬਹਾਲ ਕਰ ਦਿਤੇ ਸੀ । ਇਨ੍ਹਾਂ ਦੇ ਕੇਸਾਂ ਵਿਚ ਵੱਡੀ ਸਜ਼ਾ ਦੇਣ ਦੇ ਕੇਸ ਨਹੀਂ ਸਮਝੇ ਗਏ ਸੀ ।

(ਡੀ) ਨਹੀਂ ।

(ਈ) ਲੜੀ ਨੰ: ਕਰਮਚਾਰੀ ਦਾ ਨਾਂ

1. ਸ੍ਰੀ ਬੰਸੀ ਲਾਲ, ਸਹਾਇਕ ਖੁਰਾਕ ਤੇ ਸਪਲਾਈ ਅਫਸਰ
2. ਸ੍ਰੀ ਓਮ ਪ੍ਰਕਾਸ਼, ਇੰਨਸਪੈਕਟਰ, ਖੁਰਾਕ ਤੇ ਸਪਲਾਈ ।
3. ਸ੍ਰੀ ਮਲਕੀਅਤ ਸਿੰਘ, ਇਨਸਪੈਕਟਰ, ਖੁਰਾਕ ਤੇ ਸਪਲਾਈ ।

(ਈ) ਲੜੀ ਨੰ: ਕਰਮਚਾਰੀ ਦਾ ਨਾਂ

4. ਸ੍ਰੀ ਮੁਰਾਰੀ ਲਾਲ, ਇਨਸਪੈਕਟਰ, ਖੁਰਾਕ ਤੇ ਸਪਲਾਈ ।
5. ਸ੍ਰੀ ਕੈਲਾਸ਼ ਚੰਦਰ ਮਹਿਤਾ, ਇਨਸਪੈਕਟਰ, ਖੁਰਾਕ ਤੇ ਸਪਲਾਈ ।
6. ਸ੍ਰੀ ਸਾਧੂ ਰਾਮ, ਇਨਸਪੈਕਟਰ, ਖੁਰਾਕ ਤੇ ਸਪਲਾਈ ।
7. ਸ੍ਰੀ ਦਲੀਪ ਸਿੰਘ, ਸਬ-ਇਨਸਪੈਕਟਰ, ਖੁਰਾਕ ਤੇ ਸਪਲਾਈ ।
8. ਸ੍ਰੀ ਪਰਸ਼ੋਤਮ ਦਾਸ, ਸਬ-ਇਨਸਪੈਕਟਰ, ਖੁਰਾਕ ਤੇ ਸਪਲਾਈ ।]

———

## SUICIDE BY A NURSE OF HEALTH DEPARTMENT

***1964. 1. Comrade Jangir Singh Joga**
**2. Comrade Satya Pal Dang** } : Will the Minister for Finance be pleased to state—

(a) whether any Nurse or Nurse Matron in the Health Department committed suicide on 16th August, 1973 or so soon after her transfer from Ludhiana to Bhatinda ;

(b) whether she left behind any letter giving reasons for her suicide ; if so, a copy of the same be laid on the Table of the House ?

**Shri Hans Raj Sharma** : (a) Yes Sir. Smt. Pushpa Sharma, Matron, attached to Civil Hospital Bhatinda allegedly committed suicide on 14th August, 1973 at 1 p.m. at Bhatinda. Orders transferring her to Bhatinda after a stay of about four years at Ludhiana, were issued on 29th May, 1973.

(b) Yes, Sir. A copy of the same is laid on the Table of the House.

[ (ੳ) ਜੀ, ਹਾਂ । ਸ੍ਰੀਮਤੀ ਪੁਸ਼ਪਾ ਸ਼ਰਮਾ, ਮੈਟਰਨ, ਸਿਵਲ ਹਸਪਤਾਲ, ਬਠਿੰਡਾ ਬਾਰੇ ਕਿਹਾ ਜਾਂਦਾ ਹੈ ਕਿ ਉਸਨੇ 14 ਅਗਸਤ, 1973 ਨੂੰ ਦੁਪਹਿਰ 1 ਵਜੇ ਬਠਿੰਡਾ ਵਿਖੇ ਖੁਦਕਸ਼ੀ ਕੀਤੀ । ਉਸਦੀ ਲੁਧਿਆਣਾ ਵਿਖੇ ਤਕਰੀਬਨ 4 ਸਾਲ ਦੀ ਸਟੇ ਤੋਂ ਬਾਅਦ ਬਠਿੰਡਾ ਵਿਖੇ 29 ਮਈ, 1973 ਨੂੰ ਬਦਲੀ ਦਾ ਹੁਕਮ ਜਾਰੀ ਕੀਤਾ ।

(ਅ) ਜੀ, ਹਾਂ । ਉਸਦੀ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ । ]

COPY OF LETTER

TO WHOM IT MAY CONCERN

After visiting Chandigarh, I became so disappointed that cannot wait any mo~. I am responsible for this act. Government is much cruel indeed. In Bhatinda desolated life I cannot lead. Forgive me.

Sd/- Pushpa Sharma.
1 P.M. 14th August, 1973.

100—40 Colm.
effeccts 50 mts.

[Finance Minister]

But I wept a lots

Remember my name can not

My three Blouses are lying with the

1. Tailor Rattan Singh, Kashmir Cloth House Main Bazar, Bhatinda.
2. I do not owe anything to any body rather people have to pay back.
3. I have two policies (LIC) one is paid up one and the other current on. Both are of 15,000.00

   [illegible] ESI Ludhiana

   (PTO)

   Dr. Satinder Kaur ESI Ludhiana.

4. My last desire

I must be cremated at Ludhiana and my last remains in Satluj river. This is a must.

Sd/- Pushpa
1 P.M.

5. I have not committed any sin, but I' have no Right and n. mind to live, I cannot carry on with crooked World. I'he 140 tabs of Cardinal.
6. No post mortem on me
7. My parents and all my associates should not be procecuted and harrassed.

Sd/- Pushpa d/o Shmt. B.R.
Rampal Kothi 13, Nai Abadi Tehsilpura,
Amritsar.

Information immediately be sent at the following address :—

1. Father. B.R. Rampal, per telegram Kothi 13, Nai Abadi Tehsilpura Road, Amritsar.
2. Brother M.S. Rampal Capt. Per telegram EME 124/4 Officer's Qr. Itarana Alwar.

| | | |
|---|---|---|
| 3. Raj Kumari c/o Dr. Jiwan Dass Sadar Bazar, Karnal | | Telegram |
| 4. R.C. Sakhuja Ludhiana | .. | per telephone |
| Residence | .. | 25836 |
| Factory office | .. | 23594 |

He should be asked to inform Anuj.

## LASARA DRINKING WATER SUPPLY SCHEME IN GARHSHANKAR SUB-DIVISION IN HOSHIARPUR DISTRICT

*1883. **Comrade Darshan Singh Canadian :** Will the Minister for Irrigation and Power be pleased to state—

(a) the total amount allocated for the Lasara Drinking Water Supply Scheme in Garhshankar Sub-Division in Hoshiarpur District ;

(b) the amount spent to-date on the pipe-lines installed for the purpose, on the tank and the percolation wells, separately ;

(c) the time by which the Scheme is likely to be completed ?

**Shri Hans Raj Sharma** (Finance Minister): (a) .. Rs. 2,90,000.00

| | | | |
|---|---|---|---|
| (b) | (i) Laying of pipe-line | .. | Rs. 1,69,487.00 |
| | (ii) Tank | .. | Rs. 13,417.00 |
| | (iii) Percolation Well | .. | Rs. 28,950.00 |
| | Total expenditure | .. | Rs. 2,11,854.00 |

(c) It will take about six months time to complete the scheme.

| | | | ਰੁ: |
|---|---|---|---|
| [(ੲ) | | .. | 2,90,000.00 |
| (ਬੀ) | (I) ਪਾਈਪ ਲਾਈਨਾਂ ਤੇ | .. | 1,69,487.00 |
| | (II) ਟੈਂਕ ਤੇ | .. | 13,417.00 |
| | (III) ਪਰਕੋਲੇਸ਼ਨ ਵੈਲ ਤੇ | .. | 28,950.00 |
| | ਕੁਲ ਖਰਚਾ | .. | 2,11,854.00 |

(ਸੀ) ਲਗ ਭੱਗ ਛੇ ਮਹੀਨੇ ਲਗਣਗੇ । ]

## CONSTRUCTION OF BRIDGES ON WATER-LOGGING DRAIN CONNECTING FARIDKOT WITH VILLAGE BAGIANA

*1982. **Sardar Gurdev Singh Badal**: Will the Minister for Irrigation and Power be pleased to state—

(a) whether it is a fact that there is at present no bridge on the drain connecting Faridkot with village Bagiana situated on the bank of the said drain ;

(b) if the reply to part (a) above be in the affirmative, whether there is any proposal under the consideration of the Government to construct a bridge on the said drain for enabling the people of the said village to cross the drain mentioned in part (a) above ; if so, the time by which the same is likely to be finalized ?

**Shri Gurmail Singh** : (a) Yes.

(b) No; A bridge on this drain at R.D. 143,500 already stands approved for construction by Government.

(ਏ) ਹਾਂ, ਜੀ।

(ਬੀ) ਨਾ, ਜੀ ਕਿਉਂ ਜੋ ਇਸ ਨਾਲੇ ਤੇ ਆਰ. ਡੀ. ਨੰ: 143,500 ਵਿਖੇ ਪਹਿਲਾਂ ਹੀ ਸਰਕਾਰ ਵਲੋਂ ਪੁਲ ਬਣਵਾਉਣ ਦੀ ਪ੍ਰਵਾਨਗੀ ਦਿਤੀ ਹੋਈ ਹੈ ।

— — —

BLACK-MARKETING IN VANASPATI, CEMENT, DIESEL, KEROSENE OIL AND BRICKS DURING 1973

*1882. **Comrade Darshan Singh Canadian** : Will the Chief Minister be pleased to state—

(a) the number of persons arrested for indulging in black-marketing in Vanaspati, Cement, Diesel, Kerosene Oil and Bricks during the year 1973 districtwise in the State separately ;

(b) the number of persons prosecuted for indulging in black-marketing in the above-mentioned commodities during the said period districtwise, separately ;

(c) the number of blackmarketeers out of those mentioned above who were fined or sentenced to various terms of imprisonment, districtwise, stating the number of those sentenced up to three months, six months, one year, two years, three years and above seperately?

**ਗਿਆਨੀ ਜ਼ੈਲ ਸਿੰਘ** : (ਏ) ਕੁਲ 163 ਵਿਅਕਤੀ। ਜ਼ਿਲਾਵਾਰ ਸੰਖਿਆ ਨਿਮਨ-ਲਿਖਤ ਹੈ: —

ਗੁਰਦਾਸਪੁਰ/8, ਅੰਮ੍ਰਿਤਸਰ/17, ਜਲੰਧਰ/9, ਕਪੂਰਥਲਾ/8, ਹੁਸ਼ਿਆਰਪੁਰ/17, ਲੁਧਿਆਣਾ/20, ਫਿਰੋਜ਼ਪੁਰ/20, ਪਟਿਆਲਾ/27, ਸੰਗਰੂਰ/10, ਬਠਿੰਡਾ/8, ਫਰੀਦਕੋਟ/3, ਰੋਪੜ/16 ।

(ਬੀ) 62, ਜ਼ਿਲਾਵਾਰ ਸੰਖਿਆ ਨਿਮਨ-ਲਿਖਤ ਹੈ :—

ਅੰਮ੍ਰਿਤਸਰ/17, ਜਲੰਧਰ/9, ਹੁਸ਼ਿਆਰਪੁਰ/4, ਲੁਧਿਆਣਾ/8, ਪਟਿਆਲਾ/9, ਬਠਿੰਡਾ/8, ਫਰੀਦਕੋਟ/3, ਅਤੇ ਰੋਪੜ/4, ਗੁਰਦਾਸਪੁਰ, ਕਪੂਰਥਲਾ, ਫਿਰੋਜ਼ਪੁਰ, ਅਤੇ ਸੰਗਰੂਰ ਦੇ ਜ਼ਿਲ੍ਹਿਆਂ ਵਿਚ ਅਜੇ ਤਕ ਕੋਈ ਚਾਲਾਨ ਪੇਸ਼ ਨਹੀਂ ਕੀਤਾ ਗਿਆ ਹੈ।

(ਸੀ) (1) ਪਟਿਆਲਾ ਜ਼ਿਲ੍ਹਾ ਵਿਚ ਇਕ ਦੋਸ਼ੀ ਨੂੰ ਦੋ ਦਿਨ ਦੀ ਕੈਦ ਅਤੇ 15 ਰੁਪਏ ਜੁਰਮਾਨਾ ਕੀਤਾ ਗਿਆ ।

(2) ਰੋਪੜ ਜ਼ਿਲ੍ਹਾ ਵਿਚ ਦੋ ਮੁਕਦਮਿਆਂ ਦਾ ਫੈਸਲਾ ਹੋਇਆ। ਇਕ ਵਿਚ ਦੋਸ਼ੀ ਨੂੰ ਅਦਾਲਤ ਦੇ ਉਠਣ ਤੱਕ ਕੈਦ ਦੀ ਸਜ਼ਾ ਅਤੇ 200 ਰੁਪਏ ਜੁਰਮਾਨਾ ਹੋਇਆ। ਦੂਸਰੇ ਦੋਸ਼ੀ ਨੂੰ ਜ਼ੇਰੇ ਧਾਰਾ 4 ਪਰੋਬੇਸ਼ਨ ਆਫ ਅਫੈਂਡਰਜ਼ ਐਕਟ, 1958 ਦੇ ਤਹਿਤ 2,000 ਰੁਪਏ ਦੇ ਸਿਕਉਰਟੀ ਬਾਂਡ ਤੇ ਰਿਹਾ ਕੀਤਾ ਗਿਆ।

## EXPENDITURE INCURRED ON GOVERNMENT VEHICLES WITH THE POLICE IN LUDHIANA DISTRICT

*1932. **Sardar Prehlad Singh**: Will the Chief Minister be pleased to state the total expenditure incurred on the Government Vehicles with the Police in district Ludhiana during the period from March, 1972 to January, 1973 together with the expenditure incurred on the said vehicles on—

(i) petrol ;

(ii) salaries to Drivers ; and

(iii) maintenance separately?

| | | |
|---|---|---|
| ਗਿਆਨੀ ਜ਼ੈਲ ਸਿੰਘ : ਕੁੱਲ ਖਰਚ | .. | 1,54,750.75 |
| (1) ਪੈਟਰੋਲ | .. | 81,638.56 |
| (2) ਡਰਾਈਵਰਾਂ ਦੀ ਤਨਖਾਹ | .. | 58,520.00 |
| (3) ਸੰਭਾਲ ਦਾ ਖਰਚ | .. | 14,592.19 |

## ACTION TAKEN ON THE REPORT OF MOGA FIRING INCIDENT

*1942. **Comrade Shamsher Singh Josh**: Will the Chief Minister be pleased to state the details of the follow-up action, if any, taken by the Government on the report submitted by Justice Gujral regarding Moga Firing incident ?

ਗਿਆਨੀ ਜ਼ੈਲ ਸਿੰਘ : ਪੁਲਿਸ ਕਰਮਚਾਰੀਆਂ ਵਿਚੋਂ 10 ਦੇ ਖਿਲਾਫ ਕਾਰਵਾਈ ਮੁਕੰਮਲ ਹੋ ਚੁਕੀ ਹੈ ਅਤੇ ਹਰ ਇਕ ਨੂੰ ਸਜ਼ਾ ਦਿਤੀ ਜਾ ਚੁਕੀ ਹੈ। ਬਾਕੀ ਰਹਿੰਦੇ 6 ਪੁਲਿਸ ਕਰਮਚਾਰੀਆਂ/ਅਫਸਰਾਂ ਅਤੇ 3 ਆਈ.ਏ.ਐਸ./ਪੀ.ਸੀ.ਐਸ. ਅਫਸਰਾਂ ਜਿਨ੍ਹਾਂ ਬਾਰੇ ਮੋਗਾ ਫਾਈਰਿੰਗ ਰਿਪੋਰਟ ਵਿਚ ਜ਼ਿਕਰ ਹੈ, ਦੇ ਖਿਲਾਫ ਕਾਰਵਾਈ, ਪਰਮ ਅਗੇਤ ਦੇ ਕੇ ਨਿਯਮਤ ਢੰਗ ਅਨੁਸਾਰ, ਮੁਕੰਮਲ ਕੀਤੀ ਜਾ ਰਹੀ ਹੈ।

Action against ten of the Police officials has been completed and each of them has been awarded punishment. Action against the remaining six police officers/officials and three IAS/PCS officers involved in the Moga firing is being finalized on top priority basis in conformity with the prescribed procedure.

## CASES REGISTERED AGAINST HOARDERS AND BLACK-MARKETEERS

*1949. 1. Comrade Mehtab Singh Nokerian
2. Comrade Shamsher Singh Josh
: Will the Chief Minister be pleased to state—

(a) the number of hoarders and blackmarketeers, district-wise, against whom cases have been registered in the year 1973 upto-date ;

(b) the number of persons out of those mentioned in part (a) above who have been convicted so far and of those against whom cases are still pending ?

ਗਿਆਨੀ ਜ਼ੈਲ ਸਿੰਘ: (ਏ) 314

ਜ਼ਿਲੇਵਾਰ ਸੰਖਿਆ ਹੇਠ ਲਿਖੇ ਅਨੁਸਾਰ ਹੈ :—

| | | |
|---|---|---|
| ਗੁਰਦਾਸਪੁਰ | .. | 11 |
| ਅੰਮ੍ਰਿਤਸਰ | .. | 35 |
| ਜਲੰਧਰ | .. | 16 |
| ਕਪੂਰਥਲਾ | .. | 11 |
| ਹੁਸ਼ਿਆਰਪੁਰ | .. | 25 |
| ਲੁਧਿਆਣਾ | .. | 20 |
| ਫਿਰੋਜ਼ਪੁਰ | .. | 45 |
| ਪਟਿਆਲਾ | .. | 22 |
| ਬਠਿੰਡਾ | .. | 18 |
| ਸੰਗਰੂਰ | .. | 55 |
| ਫਰੀਦਕੋਟ | .. | 36 |
| ਰੋਪੜ | .. | 20 |

(ਬੀ) 12 ਵਿਅਕਤੀਆਂ ਨੂੰ ਸਜ਼ਾ ਹੋ ਚੁਕੀ ਹੈ ਅਤੇ 287 ਵਿਅਕਤੀਆਂ ਦੇ ਖਿਲਾਫ ਮੁਕਦਮੇ ਪੈਂਡਿੰਗ ਹਨ।

---

## ALLEGED BURNING OF A MINOR GIRL OF VILLAGE KOT BHARA, DISTRICT BHATINDA

*1991. 1. Sardar Dhanna Singh Gulshan
2. Sardar Sukhdev Singh Dhindsa
3. Sardar Gurdev Singh Badal
: Will the Chief Minister be pleased to state—

(a) whether it is a fact that a seven years old minor girl of village Kot Bhara, Police Station Kot Fatta, district Bhatinda, was burnt by her aunt by pouring kerosene oil on her body on the 9th July, 1973 ;

(b) whether according to the Police Report the post-mortem of the dead body of the deceased was done; if so, the name of the hospital where the post-mortem was done togetherwith the name of the doctor who performed the same;

(c) if no post-mortem was done, whether the permission for cremation of the said dead body was granted by the police or the same was cremated without any such permission;

(d) the names of the accused; if any, involved in the said case and arrested so far?

**ਗਿਆਨੀ ਚੇਲ ਸਿੰਘ**: (ਏ) ਹਾਂ, ਜੀ। ਇਹ ਦੁਰਘਟਨਾ 9 ਜੁਲਾਈ, 1973 ਨੂੰ ਨਹੀਂ ਬਲਕਿ 1 ਜੁਲਾਈ, 1973 ਨੂੰ ਹੋਈ ਸੀ।

(ਬੀ) ਨਹੀਂ, ਜੀ। ਪੋਸਟ ਮਾਰਟਮ ਮੁਲਾਹਜ਼ਾ ਨਹੀਂ ਕਰਵਾਇਆ ਗਿਆ।

(ਸੀ) ਲਾਸ਼ ਡਿਪਟੀ ਕਮਿਸ਼ਨਰ, ਬਠਿੰਡਾ ਦੀ ਮੰਨਜ਼ੂਰੀ ਨਾਲ ਜਲਾਈ ਗਈ।

(ਡੀ) ਰੁਕਮਨ ਪਤਨੀ ਭੂਰਾ ਸਿੰਘ ਅਤੇ ਬਾਬੂ ਸਿੰਘ ਪੁੱਤਰ ਹਰਦਮ ਸਿੰਘ ਵਸਨੀਕ ਕੋਟ ਭਾਰਾ ਨੂੰ ਗ੍ਰਿਫ਼ਤਾਰ ਕੀਤਾ ਜਾ ਚੁਕਾ ਹੈ।

---

PLYING OF BUSES ON KHARAR—BASSI PATHANA ROAD

***1962. Comrade Shamsher Singh Josh**: Will the Chief inister be pleased to state—

(a) whether he is aware of the fact that recently a road from Kharar to Bassi Pathana (*via* Badali, Cholta, Kamali and Nandpur Kalaur, etc.) has been constructed;

(b) whether any bus of the Punjab Roadways plies on the said road; if not, whether the Government proposes to ply buses on the said road keeping in view the hardship and inconvenience experienced by people of this area?

**Giani Zail Singh**: (a) Yes, Sir.

(b) Not yet. The bus service will get started after the necessary formalities are completed.

[(ਏ) ਹਾਂ, ਜੀ।

(ਬੀ) ਅਜੇ ਨਹੀਂ। ਲੋੜੀਂਦੀਆਂ ਰਸਮੀ ਕਾਰਵਾਈਆਂ ਪੂਰੀਆਂ ਹੋ ਜਾਣ ਤੇ ਬਸ ਸੇਵਾ ਚਲਾਈ ਜਾਵੇਗੀ।]

---

## PUNJAB ROADWAYS DEPOT BATALA

*1915. **Shri Vishwa Mitter Sekhri** : Will the Chief Minister be pleased to state—

(a) the date when the Punjab Roadways Depot Batala, came into existence ;

(b) the number of new and old buses given to the said Depot, along with the year of manufacture of each bus ;

(c) the number of buses belonging to Batala Depot at present plying on the road ;

(d) the number of buses lying idle at Batala Depot for want of tyres and spare parts ;

(e) the total number of buses running on Batala-Jullundur-route at present ;

(f) whether the Batala Depot is running at a loss ;

(g) whether the said Depot has got its own office; if not, the reasons therefor ;

(h) whether the said Depot has got its own workshop and necessary equipment for the maintenance of its buses; if not, the reasons therefor ;

(i) whether the Government propose to allot some new buses to the Batala Depot to enable it to cope with the urgent needs of the travelling public ?

**Giani Zail Singh** : A statement containing the requisite information is laid on the Table of the House.

(ਇਕ ਸੂਚੀ ਜਿਸ ਵਿਚ ਲੋੜੀਂਦੀ ਸੂਚਨਾ ਦਿਤੀ ਹੋਈ ਹੈ, ਸਦਨ ਦੀ ਮੇਜ਼ ਤੇ ਰੱਖ ਦਿਤੀ ਹੈ ਜੀ)

## STATEMENT

(a) 1st April, 1973.

(b)

| | | |
|---|---|---|
| 1965-66 | .. | 4 |
| 1966-67 | .. | 16 |
| 1967-68 | .. | 20 |
| 1968-69 | .. | 16 |
| 1969-70 | .. | 18 |
| 1970-71 | .. | 20 |
| 1971-72 | .. | 13 |
| 1972-73 | .. | 10 |
| | .. | 117 |

(c) 79 buses

(d) 38 buses

(e) 30 buses

(f) Yes

(g) Yes

(h) Yes

(i) Yes ; 30 buses

## ਸੂਚੀ

[ (ੳ) 1 ਅਪਰੈਲ, 1973

(ਅ)

| | | |
|---|---|---|
| 1965-66 | .. | 4 |
| 1966-67 | .. | 16 |
| 1967-68 | .. | 20 |
| 1968-69 | .. | 16 |
| 1969-70 | .. | 18 |
| 1970-71 | .. | 20 |
| 1971-72 | .. | 13 |
| 1972-73 | .. | 10 |
| | .. | 117. |

(ੲ) 79 ਬਸਾਂ

(ਸ) 38 ਬਸਾਂ

(ਹ) 30 ਬਸਾਂ

(ਕ) ਹਾਂ ਜੀ ।

(ਖ) ਹਾਂ ਜੀ ।

(ਗ) ਹਾਂ ਜੀ ।

(ਘ) ਹਾਂ ਜੀ, 30 ਬਸਾਂ । ]

BUSES LYING UNUSED IN GOVERNMENT ROADWAYS DEPOTS

*1916. **Shri Vishwa Mitter Sekhri** : Will the Chief Minister be pleased to state the number of new buses lying unused, in each of the Government Roadways Depot in the State at present ?

**Giani Zail Singh**: None please.

(ਕੋਈ ਨਹੀਂ ਜੀ ।)

---

BUS-STAND AT BATALA

*1917. **Shri Vishwa Mitter Sekhri** : Will the Chief Minister be pleased to state—

(a) whether the Government propose to take over the bus-stand at Batala, from the Municipality and provide one of its own to provide adequate facilities to the travelling public ;

(b) whether it is a fact that the present Bus-Stand at Batala has no place for the parking of buses?

**Giani Zail Singh**: (a) Yes, Sir.

(b) Yes, Sir. The parking-place at the Bus-stand owned by the Municipal Committee is inadequate.

[ (ੳ) ਹਾਂ ਜੀ ।

(ਅ) ਹਾਂ ਜੀ । ਨਗਰਪਾਲਕਾ ਦੇ ਬੱਸ-ਸਟੈਂਡ ਤੇ ਪਾਰਕਿੰਗ ਦੀ ਥਾਂ ਘੱਟ ਹੈ । ]

---

KHARAR-BASSI PATHANA ROAD

*1902. **Comrade Shamsher Singh Josh**: Will the Chief Minister be pleased to state—

(a) whether it is a fact that recently a road from Kharar to Bassi Pathana (*via* villages Badali, Cholta, Kamali, Nandpur Kalaur etc.) has been constructed ;

(b) whether he is aware of the fact that the said road is in a dilapidated condition with huge pits there in due to the use of the sub-standard material ;

(c) if the reply to part (b) above be in the affirmative, whether the Government propose to get the said road repaired ; if so, when?

**Giani Zail Singh**: (a) Yes.

(b) Near Kharar this road has developed patches due to heavy rains.

(c) The patches are being repaired and the work will be completed very shortly.

[(ੲ) ਜੀ ਹਾਂ,

(ਬੀ) ਖਰੜ ਦੇ ਨੇੜੇ ਭਾਰੀ ਵਰਖਾ ਦੇ ਕਾਰਨ ਇਸ ਸੜਕ ਤੇ ਟੋਏ ਪੈ ਗਏ ਸਨ।

(ਸੀ) ਟੋਇਆਂ ਦੀ ਮੁਰੰਮਤ ਕੀਤੀ ਜਾ ਰਹੀ ਹੈ ਅਤੇ ਇਸ ਕੰਮ ਨੂੰ ਜਲਦੀ ਹੀ ਖਤਮ ਕੀਤਾ ਜਾਵੇਗਾ।]

---

TALWARA-CHAMOHI LINK ROAD

***1963. 1. Comrade Jangir Singh Joga**
**2. Comrade Satya Pal Dang** } : Will the Chief Minister be pleased to state—

(a) the date when the construction work on Talwara-Chamohi (Tehsil Dasuya) link road was started ;

(b) whether the work on the said road has been completed ;

(c) the number of workers engaged on the said road ;

(d) the daily wage rate of the said workers ;

(e) whether payment of wages for 31 days or so has still to be made to the labourers, if so, the reasons for the non-payment of the said wages so far ;

(f) the total amount involved ?

**Giani Zail Singh** : (a) November, 1972

(b) No Sir.

(c) About 100 to 150.

(d) (i) Mate @ Rs. 4.50 per day.

(ii) Male Mazdoor @ Rs. 4.00 per day.

(iii) Female Mazdoor @ Rs. 3.50 per pay.

(e) Yes, Sir.

There was a dispute between the labourers and the Sub-Divisional Engineer at the site of the work. The labourers took away tools and plants of the Government along with the Musterrolls. The case was registered with the Police who recovered the musterrolls which are now in the court of Ilaqa Magistrate, Dasuya. Efforts are being made to collect the muster rolls from the court and the payment will be made on the receipt of the muster rolls and after recovering tools and plants from the labourers.

[Chief Minister]

(f) the necessary information is being collected from the Chief Engineer, Punjab, P.W.D. (B & R), and will be supplied to the honourable members when received.

[ (ੳ) ਨਵੰਬਰ, 1972 ।

(ਅ) ਨਹੀਂ ਜੀ ।

(ੲ) 100 ਤੋਂ 150 ਦੇ ਲਗਭਗ ।

(ਸ) 1. ਮੇਟ 4.50 ਰੁਪਏ ਪ੍ਰਤੀ ਦਿਨ।

2. ਮਜ਼ਦੂਰ 4.00 ਰੁਪਏ ਪ੍ਰਤੀ ਦਿਨ ।

3. ਇਸਤਰੀ ਕੁਲੀ 3.50 ਰੁਪਏ ਪ੍ਰਤੀ ਦਿਨ ।

(ਹ) ਹਾਂ, ਜੀ;

ਮਜ਼ਦੂਰਾਂ ਅਤੇ ਉਪ-ਮੰਡਲ ਇੰਜੀਨੀਅਰ ਵਿਚਕਾਰ ਕੰਮ ਵਾਲੀ ਥਾਂ ਤੇ ਝਗੜਾ ਹੋ ਗਿਆ। ਮਜ਼ਦੂਰ ਸਰਕਾਰੀ ਟੂਲ ਪਲਾਂਟ ਅਤੇ ਮਸਟਰ ਰੋਲ ਚੁਕ ਕੇ ਲੈ ਗਏ। ਇਹ ਕੇਸ ਪੁਲੀਸ ਨੂੰ ਦਰਜ ਕਰਵਾਇਆ ਗਿਆ ਅਤੇ ਪੁਲੀਸ ਨੇ ਮਸਟਰ ਰੋਲ ਪ੍ਰਾਪਤ ਕਰ ਲਈ ਹੈ ਜੋ ਹੁਣ ਇਲਾਕਾ ਮੈਜਿਸਟਰੇਟ ਦਸੂਆ ਦੇ ਕਬਜ਼ੇ ਹੇਠ ਹੈ। ਅਦਾਲਤ ਤੋਂ ਮਸਟਰ ਰੋਲ ਪ੍ਰਾਪਤ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ । ਸਰਕਾਰੀ ਟੂਲ ਤੇ ਪਲਾਂਟ ਮਜ਼ਦੂਰਾਂ ਤੋਂ ਪ੍ਰਾਪਤ ਕਰਨ ਦੇ ਬਾਅਦ ਮਜ਼ਦੂਰਾਂ ਨੂੰ ਉਨ੍ਹਾਂ ਦੀ ਅਦਾਇਗੀ ਕਰ ਦਿਤੀ ਜਾਵੇਗੀ।

(ਕ) ਲੋੜੀਂਦੀ ਸੂਚਨਾ ਮੁੱਖ ਇੰਜੀਨੀਅਰ, ਪੰਜਾਬ, ਭਵਨ ਤੇ ਮਾਰਗ ਸ਼ਾਖਾ ਤੋਂ ਇਕੱਤਰ ਕੀਤੀ ਜਾ ਰਹੀ ਹੈ । ਜਦੋਂ ਇਹ ਸੂਚਨਾ ਮਿਲ ਗਈ ਤਾਂ ਵਖਰੇ ਤੌਰ ਤੇ ਮੈਂਬਰ ਸਾਹਿਬਾਨ ਨੂੰ ਭੇਜ ਦਿਤੀ ਜਾਵੇਗੀ। ]

---

VILLAGES SELECTED UNDER JAYANTI VILLAGE SCHEME

*1881. **Comrade Darshan Singh Canadian**: Will the Chief Minister be pleased to state—

(a) the details of the special facilities which the State Government propose to give to the people residing in villages selected under the Jayanti Village Scheme ;

(b) the total amount proposed to be allocated for each such village and the proportion in which the amount is proposed to be provided by the State and Central Governments separately ;

(c) whether the people of the said villages are also required to make any financial contribution ; if so, how much in each case ;

(d) the date by which the scheme is likely to be completed?

Giani Zail Singh (a) Special attention has been given to the provision of the following facilities in the jayanti villages:—

(i) Improved housing for weaker sections.

(ii) Opening of primary schools and construction of primary school buildings.

(iii) Roads.

(iv) Electrification.

(v) playground for sports.

(vi) Harijan Dharamshalas.

(b) No extra-funds have been made available by the central Government, though the social welfare Department of the central Government have allocated an amount of Rs.21 lakhs to provide housing to people engaged in unclean occupation in the jayanti villages. The programme is to be implemented with the funds available under on-going 'plan' and 'Non-plan' Schemes of the state sector, central sector and the Central sponsored sector- Specific amounts are not earmarked for any of the jayanti villages.

(c) No special contribution is required from the people of the jayanti villages for the operation of jayanti village programme.

(d) It is expected that most of the work initiated under the various schemes would be completed by the end of 1973—74.

(ੲ) ਜੈਯੰਤੀ ਪਿੰਡ ਸਕੀਮ ਅਧੀਨ ਨਿਮਨ-ਲਿਖਤ ਸਹੂਲਤਾਂ ਦੇਣ ਵੱਲ ਵਿਸ਼ੇਸ਼ ਧਿਆਨ ਦਿਤਾ ਗਿਆ ਹੈ:

(i) ਕਮਜ਼ੋਰ ਜਾਤੀਆਂ ਲਈ ਸੁਧਰੇ ਹੋਏ ਮਕਾਣ ਬਨਾਉਣਾ

(ii) ਪ੍ਰਇਮਰੀ ਸਕੂਲ ਖੋਲ੍ਹਣੇ ਅਤੇ ਉਨ੍ਹਾਂ ਸਕੂਲਾਂ ਦੀਆਂ ਇਮਾਰਤਾਂ ਬਨਾਉਣਾ

(iii) ਸੜਕਾਂ ਬਣਾਉਣੀਆਂ

(iv) ਬਿਜਲੀ ਪਹੁੰਚਾਉਣੀ

(v) ਖੇਡਾਂ ਲਈ ਮੈਦਾਨ

(vi) ਹਰੀਜਨ ਧਰਮਸ਼ਾਲਾਵਾਂ

(ਅ) ਭਾਰਤ ਸਰਕਾਰ ਵਲੋਂ ਇਹਨਾਂ ਸਕੀਮਾਂ ਨੂੰ ਚਲਾਉਣ ਲਈ ਵਾਧੂ ਰਕਮ ਨਹੀਂ ਦਿਤੀ ਗਈ। ਪਰ ਭਾਰਤ ਸਰਕਾਰ ਦੇ ਲੋਕ ਭਲਾਈ ਵਿਭਾਗ ਨੇ ਜੈਯੰਤੀ 'ਪਿੰਡਾਂ ਦੇ ਉਨ੍ਹਾਂ ਲੋਕਾਂ ਨੂੰ ਜਿਨ੍ਹਾਂ ਦੇ ਕਿਤੇ ਸਾਫ਼ ਸੁਥਰੇ ਨਹੀਂ, ਮਕਾਨ ਬਣਾਉਣ ਦੀ ਪੰਜਾਬ ਸਰਕਾਰ

[Chief Minister]

ਨੂੰ ਦੇਣ ਵਾਸਤੇ 21 ਲਖ ਰੁਪਏ ਦੀ ਰਕਮ ਮਿਥੀ ਹੈ । ਇਹ ਸਕੀਮਾਂ ਰਾਜ ਸਰਕਾਰ ਦੇ ਚਾਲੂ ਪਲਾਨ 'ਨਾਨ ਪਲਾਨ' ਅਤੇ ਸੈਂਟਰਲੀ ਸਪਾਂਸਰੇਡ ਸੈਕਟਰਾਂ ਦੇ ਫੰਡਜ਼ ਨੂੰ ਵਰਤਕੇ ਚਲਾਈਆਂ ਜਾਣਗੀਆਂ । ਕਿਸੇ ਜੈਯੰਤੀ ਪਿੰਡ ਲਈ ਕੋਈ ਨਿਸਚਤ ਰਕਮ ਮੁਕੱਰਰ ਨਹੀਂ ਕੀਤੀ ਗਈ ।

(ੲ) ਜੈਯੰਤੀ ਪਿੰਡ ਸਕੀਮ ਅਧੀਨ ਚੁਣੇ ਗਏ ਪਿੰਡਾਂ ਦੇ ਲੋਕਾਂ ਨੂੰ ਇਸ ਪ੍ਰੋਗਰਾਮ ਦੇ ਚਲਾਉਣ ਲਈ ਕੋਈ ਵਿਸ਼ੇਸ਼ ਹਿੱਸਾ ਨਹੀਂ ਦੇਣਾ ਪਵੇਗਾ ।

(ਸ) ਆਸ ਹੈ ਕਿ ਇਸ ਪ੍ਰੋਗਰਾਮ ਅਧੀਨ ਸ਼ੁਰੂ ਕੀਤੀਆਂ ਗਈਆਂ ਸਕੀਮਾਂ ਤੇ ਬਹੁਤ ਕਮ ਸਾਲ 1973-74 ਦੇ ਅੰਤ ਤੱਕ ਮੁਕੰਮਲ ਹੋ ਜਾਵੇਗਾ ।

SPRAYIMG OF COTTEN IN BHATINDA AND FEROZEPUR DISTRICT

*1947. 1 Comrade Mehtab Singh Nokerian,—
2. Comrade Sham.her Singh Josh.— — will the chief Minister be pleased to state.

(a) whether it is a fact that Cotton spray by a company at Rajpura. during this season, of cotton-growing areas of Bhatinda Ferozepur was found defective and discontinued; if so, the name of the company,.

(b) whether the Kisans whose crops were so sprayed will have to pay the charges for the name ,· if so, the reasons therefor ,·

(c) whether any action has been taken or proposed to be taken against the said company ?

Giani Zail Singh (a) No company from Rajpura was engaged in the spraying of cotton crop in Bhatinda and Ferozepur,However, the insecticide supplied by a Rajpura Firm known as M/s Z midar chemicals was found defective, and its use was immediately discontinued with effect from 3rd August, 1973. The matter is being further inquired into.

(b) This will depend on the result of the investigation which are being conducted regarding the quality of the insecticide.

(c) The balance Payment to the Firm has been with-held and further action shall be taken when the result of the investigation are known.

(ੳ) ਫਿਰੋਜ਼ਪੁਰ ਅਤੇ ਬਠਿੰਡਾ ਵਿਖੇ ਕਪਾਹ ਦੀ ਫਸਲ ਤੇ ਛਿੜਕਾਉ ਕਰਨ ਦਾ ਕੰਮ ਰਾਜਪੁਰਾ ਦੀ ਕਿਸੇ ਕੰਪਨੀ ਨੂੰ ਨਹੀਂ ਸੌਂਪਿਆ ਗਿਆ ਸੀ ਅਤੇ ਜਿਹੜੀਆਂ ਕੀੜੇ ਮਾਰ ਦਵਾਈਆਂ ਰਾਜਪੁਰਾ ਦੀ ਫਰਮ ਨਾਮ 'ਜ਼ਿਮੀਦਾਰ ਕੈਮੀਕਲਜ਼' ਵਲੋਂ ਸਪਲਾਈ ਕੀਤੀਆਂ ਗਈਆਂ ਨੁਕਸ਼ਦਾਰ ਪਾਈਆਂ ਗਈਆਂ ਸਨ ਉਨ੍ਹਾ ਦੀ ਵਰਤੋਂ ਤੁਰਤ 3 ਅਗਸਤ 1973 ਨੂੰ ਰੋਕ ਦਿਤੀ ਗਈ ਸੀ । ਅਗੋਂ ਇਸ ਸਬੰਧੀ ਜਾਂਚ ਕੀਤੀ ਜਾ ਰਹੀ ਹੈ ।

(ਅ) ਇਹ ਇਸ ਦਵਾਈ ਬਾਰੇ ਕੀਤੀ ਜਾ ਰਹੀ ਪੜਤਾਲ ਦੇ ਨਤੀਜੇ ਤੇ ਨਿਰਭਰ ਹੋਵੇਗੀ ।

(ੲ) ਰਕਮ ਦੀ ਬਕਾਇਆ ਰਕਮ ਦੀ ਅਦਾਇਗੀ ਰੋਕ ਦਿਤੀ ਗਈ ਹੈ ਅਤੇ ਅਗਲੀ ਕਾਰਵਾਈ ਪੜਤਾਲ ਮੁਕੰਮਲ ਹੋਣ ਤੇ ਕੀਤੀ ਜਾਵੇਗੀ ।]

## VETERINARY HOSPITALS AND ARTIFICIAL INSEMINATION CENTRES

* 1934. Sardar prehlad Singh: will the chief Minister be pleased to state ——

(a) the total number of Veterinary Hospitals and Artificial Insemination centres functioning in the State at present ;

(b) the names of villages and Towns in Kapurthala and Faridkot Assembly Constitutncies where such Hospitals/ Centres are at present functioning

Giani Zail Singh (a) Veterinary Hospitals Dispensaries —— 515
Artific'al insemination Centres ——45

(b) A statement containing the required information is laid on the table of the House.

(ੳ) ਡੰਗਰਾਂ ਦੇ ਹਸਪਤਾਲ/ਡਿਸਪੈਂਸਰੀਆਂ--515

ਬਨਾਵਟੀ ਗਰਭਦਾਨ ਕੇਂਦਰ —45

(ਅ) ਇਕ ਸੂਚੀ ਜਿਸ ਵਿਚ ਲੋੜੀਂਦੀ ਸੂਚਨਾਂ ਦਿਤੀ ਗਈ ਹੈ ਸਦਨ ਦੀ ਮੇਜ਼ ਤੇ ਰੱਖ ਦਿਤੀ ਗਈ ਹੈ ਜੀ ।

## STATEMENT

List of veterinary Hospitals Dispensaries and Artifical Insemination Centres in Faridkot and Kapurthala.

FARIDKOT

| | | |
|---|---|---|
| 1. | Faridkot | A. 1. Centres & Veterinary Hospitals |
| 2. | Golewala | Veterinary Dispensary |
| 3. | Machike Kalan | ——do—— |
| 4. | Sadik | ——do—— |
| 5. | Chand Baja | ——do—— |
| 6. | Sadanwala | ——do—— |

[Chief Minister]

KAPURTHALA

| | |
|---|---|
| 1. Kapurthala | A. I Centre and Veterinary Hospital |
| 2. Bholath | Veterinary Hospital |
| 3. Jaid | —do—Dispensary |
| 4. Bandhel Bet | —do— |
| 5. Nadala | —do— |
| 6. Begowal | —do— |
| 7. Bilarkhanpur | —do— |
| 8. Sidhwadone | —do— |

## UNANIMOUS PANCHAYAT ELECTION

1933. **Sardar Prehlad Singh** : Will the Chief Minister be pleased to state the number of Gram Panchyat in the State whose election were unanimous last year and whether the state Panchyats have been credited with the Revenue amount announced by the Government in this respect ?

**Giani Zail Singh** Elections of 3375 Panchayats were held partially or wholly unanimously and were awarded grant-in-aid amounting to Rs. 16,98,411.76 during the last Financial year.

[ਪਿਛਲੇ ਵਿੱਤੀ ਸਾਲ ਦੇ ਦੌਰਾਨ 3375 ਪੰਚਾਇਤਾਂ ਜਿਨ੍ਹਾਂ ਦੀਆਂ ਚੋਣਾਂ ਸਮੁਚੇ ਤੌਰ ਤੇ ਸਰਬਸੰਮਤੀ ਨਾਲ ਜਾਂ ਪੰਚਾਂ ਸਰਪੰਚਾਂ ਵਿਚੋਂ ਇਕ ਦੀ ਚੋਣ ਸਰਬਸੰਮਤੀ ਨਾਲ ਹੋਈਆਂ ਸਨ ਨੂੰ ਰੁ: 16,98,411.76 ਸਹਾਇਤਾ ਦੇ ਤੌਰ ਤੇ ਦਿੱਤੇ ਗਏ ਸਨ ।)

ਸ੍ਰੀ ਪ੍ਰੇਮ ਗੁਪਤਾ..

ਸ੍ਰੀ ਸਪੀਕਰ..ਜਿਹੜੇ ਆਨਰੇਬਲ ਮੈਂਬਰ ਚੇਅਰ ਦੀ ਇਜਾਜ਼ਤ ਤੋਂ ਬਗੈਰ ਬੋਲਦੇ ਹਨ ਉਹ ਰੀਕਾਰਡ ਨਾ ਕੀਤਾ ਜਾਵੇ । (Whatever is being said by the hon member without the permission of the chair should not be recorded voice.) (ਸ਼ੋਰ

ਮੁੱਖ ਮੰਤਰੀ. ਆਨਰੇਬਲ ਮੈਂਬਰ ਨੇ ਜੋ ਤਜਵੀਜ਼ ਦਿੱਤੀ ਹੈ ਉਸ ਤੇ ਗੌਰ ਕੀਤਾ ਜਾ ਸਕਦਾ ਹੈ ਪਰ ਸਰਦਾਰ ਹਰਚੰਦ ਸਿੰਘ ਅਜੇ ਜਿਉਂਦੇ ਜਾਗਦੇ ਹਨ, ਤੁਸੀਂ ਕਿਉਂ ਫਿਕਰ ਕਰਦੇ ਹੋ । (ਸ਼ੋਰ)

ਸਰਦਾਰ ਪ੍ਰਕਾਸ਼ ਸਿੰਘ ਬਾਦਲ : ਮੈਂ ਸਪੀਕਰ ਸਾਹਿਬ ਬੜੇ ਅਦਬ ਨਾਲ ਇਹ ਬੇਨਤੀ ਕਰਾਂਗਾ ਕਿ ਹਾਊਸ ਦੇ ਦੋਵੇਂ ਪਾਸਿਉਂ ਤੋਂ ਇਹ ਡਿਮਾਂਡ ਆਈ ਹੈ ਕਿ ਸਰਦਾਰ ਹਰਚੰਦ ਸਿੰਘ ਕਮੇਟੀ ਦੀ ਮਿਆਦ ਹੋਰ ਬਧਾ ਦਿਤੀ ਜਾਵੇ ਮੈਂ ਸਮਝਦਾ ਹਾਂ ਚੀਫ ਮਨੀਸਟਰ ਸਾਹਿਬ ਨੂੰ ਸਾਰੇ ਮੈਂਬਰਾਂ ਦੀ ਗੱਲ ਨੂੰ ਮੰਨਣਾ ਚਾਹਿਦਾ ਹੈ ਇਹ ਜਨਤਾ ਦੀ ਮੰਗ ਹੈ ਉਨਾਂ ਨੂੰ ਇਸ ਤੇ ਹੈਰਾਨ ਨਹੀ ਹੋਣਾ ਚਾਹੀਦਾ

ਮੁੱਖ ਮੰਤਰੀ : ਅਸੀ ਵਿਰੋਧੀ ਦੱਲਾਂ ਦੇ ਨੇਤਾ ਦੀ ਤਜਵੀਜ਼ ਉਤੇ ਹੌਰ ਵੇਲੇ ਗੌਰ ਕਰਨ ਲਈ ਤਿਆਰ ਹਾਂ ਇਧਰੋਂ ਕੋਈ ਮਿਆਦ ਨਹੀ ਮੰਗਦਾ(ਆਵਾਜ਼ਾਂ ਹਾਊਸ ਮੰਗਦਾ ਹੈ) ਕਮੇਟੀ ਨੂੰ ਜੋ ਕੰਮ ਸੌਂਪਿਆ ਗਿਆ ਸੀ ਉਹ ਉਨਾਂ ਨੇ ਖਤਮ ਕਰ ਦਿਤਾ ਹੈ ਪਰ ਮੈਂ ਉਨਾਂ ਨੂੰ ਯਕੀਨ ਦਿਲਾਉਣਾ ਚਾਹੁੰਦਾ ਹਾਂ ਜਿਸ ਸਬੰਧ ਵਿਚ ਜੋ ਸ਼ਿਕਾਇਤਾਂ ਆਉਣਗੀਆਂ ਅਸੀਂ ਉਸ ਦੀ ਇਨਕੁਆਇਰੀ ਜ਼ਰੂਰ ਕਰਾਂਵਾਂਗੇ । (ਸ਼ੋਰ)

ਸ੍ਰੀ ਸਪੀਕਰ ਚੀਫ ਮਨੀਸਟਰ ਸਾਹਿਬ ਨੇ ਯਕੀਨ ਦਿਲਾ ਦਿਤਾ ਹੈ ਕਿ ਜਿਹੜੀਆਂ ਸ਼ਿਕਾਇਤਾਂ ਆਉਣਗੀਆਂ ਅਸੀ ਉਨਾਂ ਦੀ ਇਨਕੁਆਇਰੀ ਕਰਾਂਵਾਂਗੇ । (ਸ਼ੋਰ) The Chief Minister has already assured the House that all those grievances would be enquired into, if brought to the notice of the Govt.)

ਸਰਦਾਰ ਦਰਬਾਰਾ ਸਿੰਘ :

ਸ੍ਰੀ ਸਪੀਕਰ: ਇਹ ਕੋਈ ਪੁਆਇੰਟ ਆਫ ਆਰਡਰ ਨਹੀ ਇਹ ਤਾਂ ਇਕ ਸੁਜ਼ੈਸ਼ਨ ਹੈ । (This is no point of order: it is a suggestion only)

ਸਰਦਾਰ ਜਸਵਿੰਦਰ ਸਿੰਘ ਬਰਾੜ : ਤੁਸੀਂ ਦੋ ਤਕੜੀਆਂ ਨਾ ਰਖੋ ਕਾਂਗਰਸੀ ਬੈਂਚਾਂ ਲਈ ਹੋਰ ਅਤੇ ਵਿਰੋਧੀ ਦਲ ਵਾਸਤੇ ਹੋਰ ਮੈਂ ਇਕ ਪਰਸਨਲ ਐਕਸਪਲੈਨੇਸ਼ਨ ਦੇਣਾ ਚਾਹੁੰਦਾ ਹਾਂ .. .. .. (ਵਿਘਨ)

ਸ੍ਰੀ ਸਪੀਕਰ : ਤੁਸੀਂ ਬਰਾੜ ਸਾਹਬ ਤਸਰੀਫ ਰਖੋ। ਪਹਿਲਾਂ ਗੁਪਤਾ ਜੀ ਦਾ ਸ਼ਾਰਟ ਨੋਟਿਸ ਕੁਐਸਚਨ ਹੋ ਲੈਣ ਦਿਉ । (*Addressing S. Jaswinder Singh Brar.* Please take your seat, let Mr. Prem Gupta put his short notice question first.)

(ਇਸ ਵਕਤ ਸ੍ਰੀ ਪ੍ਰੇਮ ਗੁਪਤਾ ਜੀ ਸਵਾਲ ਪੁਛਣ ਲਈ ਖੜੇ ਹੋਏ (ਸ਼ੋਰ)

ਕਾਮਰੇਡ ਸਤ ਪਾਲ ਡਾਂਗ : ਮੇਰਾ ਇਕ ਪੁਆਇੰਟ ਆਫ ਆਰਡਰ ਇਹ ਹੈ ਕਿ ਬੀਫਰ ਦਾ ਕੁਐਸ਼ਚਨ ਪਹਿਲਾਂ ਤੁਸੀਂ ਸਾਡੀ ਗਲ ਸੁਣ ਲਉ । (ਸ਼ੋਰ)

ਸ੍ਰੀ ਸਪੀਕਰ : ਪਹਿਲਾਂ ਇਹ ਸ਼ਾਰਟ ਨੋਟਿਸ ਕੁਐਸ਼ਚਨ ਹੋ ਲੈਣ ਦਿਉ । Let this short notice question be disposed of first.)

Captain Rattan Singh: How can you allow a point of order before a short notice question is over.

Mr. Speaker- Yes, I have already denied.

Sardar Darbara Singh: Question hour is over. Let him see the Rules. I am on a point of order.

Mr. Speaker: You can't raise a point of order at this stage.

(Interruptions)

---

*Expunged as ordered by the chair.

## SHORT NOTICE QUESTION

### LICENCE ISSUED FOR CONSTRUCTION OF A CINEMA NEAR LOWER MALL PATIALA

2033 Shri prem Gupta : Will the Chief Minister be pleased to State :—

(a) whether the State Government has recently issued any licence for the construction of a cinema near the Lower Mall at Patiala, if so, the names and addresses of the owner/owners thereof;

(b) whethe any telegrams/representations were received by the State Govt. from the residents of Patiala that the said lincence was being has been granted in violation of the punjab Cinemas Act, 1952; if so, the action taken thereon;

(c) whether it has come to the notice of the Govermenmet that the Divisional Town Planner, Patiala raised certain objections regarding the construction of the said cinema. if so, the details thereof;

(d) if the answer to parts (a) , (b) and (c) above be in the affirmative, whether the said objections were over- ruled; if so, the reasons therefor ?

Sardar Nasib Singh Gill (Deputy Minister for Home and Industries):

(ਏ) ਜ਼ਿਲ੍ਹਾ ਮੈਜਿਸਟਰੇਟ ਪਟਿਆਲਾ ਨੇ ਬਤੌਰ ਲਾਇਸੈਂਸਿੰਗ ਅਥੌਰਟੀ 15 ਜੂਨ, 1967 ਨੂੰ ਸ੍ਰੀ ਜਤਿੰਦਰ ਸਿੰਘ, ਮ/ਸ ਪਟਿਆਲਾ ਐਗਜ਼ੀਬੀਟਰਜ਼, ਢਿਲੋਂ ਹਾਊਸ ਮਾਲ ਪਟਿਆਲਾ ਨੂੰ ਨਵਾਂ ਸਿਨਮਾ ਬਣਾਉਣ ਦੀ ਮਨਜ਼ੂਰੀ ਦਿਤੀ ਸੀ ।

(ਬੀ) ਹਾਂ ਜੀ । ਸਾਬਕਾ ਬਰੀਗੇਡੀਅਰ ਫਤਿਹ ਸਿੰਘ ਢਿਲੋਂ ਵਲੋਂ ਜੁਲਾਈ, 1967 ਵਿਚ ਇਕ ਪ੍ਰਤਿਬੇਨਤੀ ਮਿਲੀ ਸੀ, ਜਿਸ ਨੂੰ ਜ਼ਿਲ੍ਹਾ ਮੈਜਿਸਟਰੇਟ ਪਟਿਆਲਾ ਨੂੰ ਆਪਣੀ ਟਿੱਪਣੀ ਦੇਣ ਲਈ ਭੇਜ ਦਿਤਾ ਗਿਆ ਸੀ । ਜਿਸ ਨੇ ਮੰਡਲ ਨਗਰ ਯੋਜਨਾਕਾਰ/ਲੋਕ ਨਿਰਮਾਨ ਵਿਭਾਗ ਦੇ ਕਾਰਜਕਾਰੀ ਇਨਜੀਨੀਅਰ ਤੋਂ ਟਿੱਪਣੀ ਮੰਗੀ ਸੀ । ਮੰਡਲ ਨਗਰ ਯਜਨਾਕਾਰ ਅਤੇ ਜ਼ਿਲਾ ਮੈਜਿਸਟਰੇਟ ਪਟਿਆਲਾ ਵਲੋਂ ਆਈ ਟਿੱਪਣੀ ਤੇ ਗ੍ਰਹਿ ਵਿਭਾਗ ਵਿਚ ਵਿਚਾਰ ਕੀਤਾ ਗਿਆ । ਮੰਡਲ ਨਗਰ ਯੋਜਨਾਕਾਰ ਵਲੋਂ ਉਠਾਏ ਗਏ ਇਤਰਾਜ਼ਾਂ ਬਾਰੇ ਮੁੱਖ ਨਗਰ ਯੋਜਨਾਕਾਰ ਤੋਂ ਵੀ ਟਿੱਪਣੀ ਮੰਗੀ ਗਈ ਸੀ । ਜ਼ਿਲਾ ਮੈਜਿਸਟਰੇਟ, ਪਟਿਆਲਾ ਅਤੇ ਮੁਖ ਨਗਰ ਯੋਜਨਾਕਾਰ ਵਲੋਂ ਆਈਆਂ ਟਿੱਪਣੀਆਂ ਨੂੰ ਮੁਖ ਰਖਦੇ ਹੋਏ, ਬਰਗੇਡੀਅਰ ਫਤਿਹ ਸਿੰਘ ਢਿਲੋਂ ਦੀ ਪ੍ਰਤਿਬੇਨਤੀ ਨੂੰ ਰੱਦ ਕਰ ਦਿਤਾ ਸੀ । ਜਿਥੇ ਤਕ ਇਤਰਾਜ ਨੰ: 4, ਜਿਹੜਾ ਕਿ ਅਨੁਲਗ ਏ ਵਿਚ ਦਰਸਾਇਆ ਗਿਆ ਹੈ, ਦਾ ਸਬੰਧ ਹੈ, ਇਸ ਬਾਰੇ ਫੈਸਲਾ ਕੀਤਾ ਗਿਆ ਸੀ ਕਿ ਸਿਨਮੇਂ ਦੀ ਇਮਾਰਤ ਦਾ ਨਕਸ਼ਾ ਕਿਸੇ ਯੋਗਤਾ ਪ੍ਰਾਪਤ ਆਰਕੀਟੈਕਟ ਤੋਂ ਬਣਵਾਇਆ ਜਾਵੇ ਤਾਂ ਜੋ ਰੂਲ 19 (ii) ਦੀਆਂ ਸ਼ਰਤਾਂ ਦੀ ਪੂਰੀ ਤਰਾਂ ਪਾਲਣਾ ਹੋ ਸਕੇ ।

(ਸੀ) ਹਾਂ ਜੀ । ਮੰਡਲ ਨਗਰ ਯੋਜਨਾਕਾਰ ਨੇ ਕੁਝ ਇਤਰਾਜ਼ ਉਠਾਏ ਸਨ ਜਿਨ੍ਹਾਂ ਅਧਾਰਾਂ ਤੇ ਮੰਡਲ ਨਗਰ ਯੋਜਨਾਕਾਰ ਨੇ ਇਹ ਇਤਰਾਜ਼ ਉਠਾਏ, ਉਹ ਅਨੁਲਗ ਏ ਦੇ ਕਾਲਮ 1 ਵਿਚ ਦਿਤੇ ਜਾਂਦੇ ਹਨ । ਇਸ ਨੂੰ ਸਦਨ ਦੀ ਮੇਜ਼ ਤੇ ਰਖਿਆ ਜਾਂਦਾ ਹੈ । ਜ਼ਿਲ੍ਹਾ ਮੈਜਿਸਟਰੇਟ ਅਤੇ ਮੁਖ ਨਗਰ ਯੋਜਨਾਕਾਰ ਵਲੋਂ ਦਿਤੀਆਂ ਟਿੱਪਣੀਆਂ ਅਨੁਲਗ ਦੇ ਕਾਲਮ 2 ਅਤੇ 3 ਵਿਚ ਦਰਸਾਈਆਂ ਗਈਆਂ ਹਨ !

(ਡੀ) ਜਿਵੇਂ ਕਿ (ਬੀ) ਵਿਚ ।

(a) The DistrictMagistrate Patiala, being the licensing authoirty, granted permission to construct a new cinema to Shri Jatinder Singh M/s. Patiala Exhibitors, Dhillon House, The Mall, Patiala, on 15th June 1967-

(b) Yes. A represention was received in July, 1967 from Brig. (retd,) Fateh Singh Dhillo, which was sent to the District Magistrate Patiala for his comments, who in turn invited the comments of the Divisional Town Planner/Executive Engineer, PWD, B & R. The comments of the Chief Town Planner were also invited on various objections raised by the Divisional Town Planner. After taking into account the comments sent the District Magistrate, Patiala and the Chief Town Planner the represetnation of Brig. Fateh Singh Dhillon was rejected. However in regard to objection No. 4 shown in Annexure. 'A' it was decided that the cinema building will be got prepared by a duly qualified Architect so that the requirements of rule 19(ii) are fully satisfled.

(C) Yes. The Divisional Town Planner raised some objections. The grounds for objections stated by the Divisional Town Planner are indicated in annexure 'A' Col. I which is laid on the table of the House. The comments of the District Magistiate and the Chief Town Planner are shown in col. 2 and 3 of the Annexure.

(d) As in (b).

ANNEXURE 'A'

| Objection raised by D.T.P. as derived from D. M. Patiala file. | Observation made by D. M. Patiala | Comments of the Chief Town Planner Punjab. |
|---|---|---|
| 1. That the site contra. vance the provision of rule 19 (a) (i). The proposed site is less than one furlong from a temple existing/adjoining site | In fact there is no temple rather there is Dera known as Dera of Sarv Viapi according to the entries in the revenue report, and it cannot be considered a temple or gurdwara or a place of worship Moreover, The Mahant of the Dera has given in writing that this is only a Dera and he has no objection if the construction of cinema is allowed there . As such this objection is baseless. | The objection No. 1 and 2 have apparently been satisfied by the Deputy Commissioner Patiala and if that is correct the Town Plannig Department would not press on these objections any more |

(Deputy Minister for Home and Industries)

| Objection raised by D.T.P. as derived by D.M Patiala file | Observation made by D.M. Patiala· | Comments of the Chief Town Planner, Punjab |
|---|---|---|
| 2. The proposed site also contravenes the provisions of rule 19 (c) The site is only 11 feet away from the boundry of the house of one Chanda Singh whereas the minimum distance required by a detached building should be 20 feet | This is not correct. The minimum distance under this rule required from detached building should be 20 feet. In this case the perusal of site plan showed that there is a distance of 30 feet between the cinema building and the boundary wall of cinema. Chanda Singh's house of further 11 feet away fram tue boundary wall, As such the objection of the Divisional town Planner is not correct. The Executive Engineer as also the Deupty Divisional Town Planner are of District Magistrate Patiala view. | —do— |
| 3. That the proposed site contravenes the provision of rule 19 (d) there is only one road infront of it and that there is no other side road open space adjacent to it. | Conditions laid down in rule 19(i) (c) or 19(i) (d) are to be fulfiled. Since requisiters of rule 19(i)(c) are fulfiled there if no reason to object because of rule 19 i) (d) | This department has in the has been applying rule 19(c) and 19(d) together. If, however, the vew of the D M. Patiala are correct that either rule 19(c) or 19 (d) is to be appelied and since this case will be dealt under rule 19(c) then rull 19(d)will not be applicable.This would therefore, be a guidence to deal with other cases failling in this category accordingly in future as well. |
| 4. that the proposed site contravenes the rule 19 (ii) The frontage of the plot of the proposed site is also less then the half of the perimeter of the proposed total building | The objection relting to frontage is valid. How ever the applicant has asked the Municipal Committee to declare his private road which is on backside of the proposed site for cinema as a public road. If that is done this objection will have been met. | The only objection which in my opinion would remain is objection No. 4 This can however be satisfied if a proper design is made satisfying these requrements and not what has been shown theoretical on the site plan submitted by the applicant. It would still be necessary to impose the condition that the disign is prepared by a duly qualified Architect satisfying the provisions of rule 19(ii) |
| 5. The proposed site also contravenes section 42 of the C.P.A wherein of set back of 130 feet | This objection has been raised by the Divisional Town Planner under section 42 of the Pepsu | If the position explained by the D. M. Patiala. is correct that the Punjab Act No. 27 of 1965 |

| | | |
|---|---|---|
| from the centre of the Rajbaha Road required. The proposed construction of the building falls within this distance. | Town and sub-Urban Area Development Act, 2008. But the applicant has objected that the Act has been repealed by enactment of Punjab Act 27 of 1965 i.e. the Punjab Town Improvement Act (Amendment & Misc) Provision Act, 1965 and as such this objection is not valid. | repealed the provisions of section 42 of the Pepsu Town and Suburban Area Development Act, 2008, this office objection of 130 feet set back naturally will no longer be applicable. This was confirmed by the Home Department. |

(ਹਾਉਸ ਵਿਚ ਨਾਹਰੇ ਅਤੇ ਜਵਾਬੀ ਨਾਹਰੇ ਲਗ ਰਹੇ ਸਨ ਜੋ ਸਪੀਕਰ ਸਾਹਿਬ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

**ਸਰਦਾਰ ਦਰਬਾਰਾ ਸਿੰਘ** : * * * * * * (ਸ਼ੋਰ)

**ਸ੍ਰੀ ਸਪੀਕਰ** : ਇਹ ਚੇਅਰ ਤੇ ਐਸਪਰਸ਼ਨ ਹੈ, ਇਹ ਰਿਕਾਰਡ ਨਾ ਕੀਤਾ ਜਾਵੇ। (This is an aspersion on the Chair; it should not be recorded.)

**ਸਰਦਾਰ ਅਜਾਇਬ ਸਿੰਘ ਸੰਧੂ** : * * * * * *

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਤੁਸੀਂ ਬੈਠ ਜਾਓ। (This is no point of order. You please resume your seat.)

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ, ਤੁਸੀਂ ਸੁਣ ਤਾਂ ਲਓ। ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਇਹ ਜੋ ਸ਼ਾਰਟ ਨੋਟਿਸ ਕੁਐਸਚਨ ਹੈ ਇਸ ਨੂੰ ਅਲਾਊ ਕਰਨਾ ਇਲੀਗੇਲਿਟੀ ਹੈ, ਇਰਰੇਗੂਲੈਰਿਟੀ ਹੈ....

**ਸ੍ਰੀ ਸਪੀਕਰ** : ਮੈਂ ਆਪਣੀ ਰੂਲਿੰਗ ਦੇ ਦਿਤੀ ਹੈ, ਇਹ ਸਪੀਕਰ ਦੀ ਡਿਸਕਰੀਸ਼ਨ ਹੈ ਕਿ ਉਹ ਸ਼ਾਰਟ ਨੋਟਿਸ ਕੁਐਸਚਨ ਨੂੰ ਅਲਾਊ ਕਰੇ ਜਾਂ ਨਾ ਕਰੇ। (ਵਿਘਨ) (I have given my ruling, It is entirely in the discretion of the Speaker, whether he allows a Short Notice Question or not.)

**ਸਰਦਾਰ ਅਜਾਇਬ ਸਿੰਘ ਸੰਧੂ** : ਇਹ ਸ਼ਾਰਟ ਨੋਟਿਸ ਕੁਐਸਚਨ ਨਹੀਂ ਬਣਦਾ। (ਵਿਘਨ) (ਸ਼ੋਰ)

**ਸ੍ਰੀ ਸਪੀਕਰ** : ਤੁਸੀਂ ਮੇਰੀ ਰੂਲਿੰਗ ਨੂੰ ਚੈਲੰਜ ਨਹੀਂ ਕਰ ਸਕਦੇ। (You can not challange my ruling.)

**ਸ੍ਰੀ ਪ੍ਰੇਮ ਗੁਪਤਾ** : ਸਪੀਕਰ ਸਾਹਿਬ, ਮੇਰਾ ਸਪਲੀਮੈਂਟਰੀ ਇਹ ਹੈ ਕਿ ਵਜ਼ੀਰ ਸਾਹਿਬ ਨੇ ਦਸਿਆ ਹੈ ਕਿ ਲਾਇਸੈਂਸ ਮੈਸਰਜ਼ ਪਟਿਆਲਾ ਐਗਜ਼ੀਬੀਟਰ ਨੂੰ ਦਿਤਾ ਗਿਆ ਹੈ। ਸਾਨੂੰ ਤਾਂ ਇਹ ਫਰਮ ਕਿਤੇ ਲਭੀ ਨਹੀਂ। ਕੀ ਵਜ਼ੀਰ ਸਾਹਿਬ ਦਸਣਗੇ ਕਿ ਜਤਿੰਦਰ ਸਿੰਘ ਦੇ ਨਾਲ ਹੋਰ ਵੀ ਕੋਈ ਪਾਰਟਨਰ ਸੀ।

*Not recorded/Expunged as ordered by the Chair.

**ਉਪ ਮੰਤਰੀ :** ਜੀ ਹਾਂ ਮਿਸਿਜ਼ ਸੁਰਜੀਤ ਧਾਰੀਵਾਲ ਉਨ੍ਹਾਂ ਨਾਲ ਕੋ-ਪਾਰਟਨਰ ਨੇ ।

**ਸ੍ਰੀ ਪ੍ਰੇਮ ਗੁਪਤਾ :** ਕੀ ਵਜ਼ੀਰ ਸਾਹਿਬ ਦਸਣਗੇ ਕਿ ਉਪਰੋਕਤ ਜਤਿੰਦਰ ਸਿੰਘ ਜਾਂ ਸੁਰਜੀਤ ਧਾਰੀਵਾਲ 1967 ਵਿਚ ਚੁਣੇ ਗਏ ਕਿਸੇ ਐਮ. ਐਲ. ਏ. ਜਾਂ ਵਜ਼ੀਰ ਦੇ ਰਿਸ਼ਤੇਦਾਰ ਸਨ ?

**ਉਪ ਮੰਤਰੀ :** ਜੀ ਹਾਂ ਜਤਿੰਦਰ ਸਿੰਘ ਸਰਦਾਰ ਸੁਰਜੀਤ ਸਿੰਘ ਬਰਨਾਲਾ ਜੋ ਕਿ ਬਾਅਦ ਵਿਚ ਵਜ਼ੀਰ ਵੀ ਬਣੇ, ਦਾ ਬਰੱਦਰ-ਇਨ-ਲਾਅ ਸੀ ਅਤੇ ਮਿਸਿਜ਼ ਸੁਰਜੀਤ ਧਾਰੀਵਾਲ ਉਸ ਦੀ ਮਿਸਿਜ਼ ਸੀ । (ਸ਼ੋਰ)

**ਚੌਧਰੀ ਰਾਮ ਸਿੰਘ :** ਕੀ ਉਸ ਐਮ. ਐਲ. ਏ. ਨੇ ਜਦੋਂ ਉਹ ਵਜ਼ੀਰ ਬਣਿਆ ਤਾਂ ਉਸ ਨੇ ਡੀ. ਸੀ. ਨੂੰ ਫੋਨ ਕੀਤਾ ਕਿ.....(ਬਹੁਤ ਸ਼ੋਰ) (ਵਿਘਨ)

**ਸ੍ਰੀ ਸਪੀਕਰ :** ਚੌਧਰੀ ਸਾਹਿਬ ਤੁਸੀਂ ਬੈਠ ਜਾਉ । (Chaudhri Sahib, please resume your seat.)

**ਸਰਦਾਰ ਅਜਾਇਬ ਸਿੰਘ ਸੰਧੂ :** ਸਪੀਕਰ ਸਾਹਿਬ, ਇਸ ਨੇ ਜੋ ਬਕਵਾਸ ਕੀਤੀ ਹੈ ਇਹ ਕਟਵਾ ਦਿਉ ।

**ਸ੍ਰੀ ਸਪੀਕਰ :** ਸੰਧੂ ਸਾਹਿਬ ਤੁਸੀਂ ਇਹ ਠੀਕ ਸ਼ਬਦ ਨਹੀਂ ਵਰਤੇ। ਇਨ੍ਹਾਂ ਨੂੰ ਵਾਪਸ ਲਉ । (Sandhu Sahib, you have not used good words, please withdraw these words.)

**ਸਰਦਾਰ ਅਜਾਇਬ ਸਿੰਘ ਸੰਧੂ :** * * * * *

**ਸ੍ਰੀ ਸਪੀਕਰ :** ਜੋ ਕੁਝ ਵੀ ਇਹ ਚੇਅਰ ਦੀ ਆਗਿਆ ਤੋਂ ਬਿਨਾਂ ਕਹਿ ਰਹੇ ਹਨ ਇਹ ਰਿਕਾਰਡ ਨਾ ਕੀਤਾ ਜਾਵੇ । (Whatever the hon. Member is saying without the permission of the Chair, should not be recorded.)

**ਸਰਦਾਰ ਪ੍ਰਹਿਲਾਦ ਸਿੰਘ :** ਆਨ ਏ ਪੁਆਇੰਟ ਆਫ ਪ੍ਰਿਵਿਲੇਜ, ਸਰ। ਸਪੀਕਰ ਸਾਹਿਬ ਪਿਛਲੇ ਸੈਸ਼ਨ ਵਿਚ ਮਾਰਕੀਟਿੰਗ ਬੋਰਡ ਨੇ ਇਕ ਜੋ ਬਿਲਡਿੰਗ ਲਈ ਸੀ ਉਸ ਬਾਰੇ ਹਾਊਸ ਵਿਚ ਚਰਚਾ ਹੋਇਆ ਤਾਂ ਸਪੀਕਰ ਸਾਹਿਬ ਨੇ ਰੂਲਿੰਗ ਦਿਤੀ ਸੀ ਕਿ ਕਿਉਂਕਿ ਇਹ ਬਿਲਡਿੰਗ ਇਕ ਮੈਂਬਰ ਸਾਹਿਬ ਦੀ ਹੈ, ਇਸ ਲਈ ਇਹ ਸਵਾਲ ਇਥੇ ਨਹੀਂ ਉਠਾਇਆ ਜਾ ਸਕਦਾ । ਪਰ ਅੱਜ ਸਰਦਾਰ ਸੁਰਜੀਤ ਸਿੰਘ ਬਰਨਾਲਾ....

**ਸ੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ ਪ੍ਰਿਵਿਲੇਜ ਨਹੀਂ ਹੈ, ਤੁਸੀਂ ਬੈਠ ਜਾਉ। (This is not a point of privilege, please resume your seat.)

---

*Not recorded as ordered by the Chair

**Sardar Darbara Singh** : Mr. Speaker, I would like to know whether it is permissible to raise such like discussion through a Short Notice Question ?

**Mr. Speaker** : The Deputy Minister is only replying to the question.

**ਉਪ ਮੰਤਰੀ** : ਸਪੀਕਰ ਸਾਹਿਬ, ਮੈਂ ਸਪਲੀਮੈਂਟਰੀ ਦਾ ਜਵਾਬ ਦੇ ਰਿਹਾ ਸੀ । ਮੈਂ ਅਰਜ਼ ਕਰਦਾ ਹਾ ਕਿ ਇਹ ਲਾਇਸੰਸ ਪਹਿਲਾਂ 15 ਜੂਨ, 1967 ਨੂੰ ਦਿਤਾ ਗਿਆ ਸੀ । ਇਹ ਇਕ ਕੰਟੀਨਿਊਡ ਪ੍ਰੋਸੈਸ ਸੀ ਜਿਹੜਾ ਚਲਦਾ ਰਿਹਾ । ਫਿਰ, ਇਸ ਤੇ ਫਤਿਹ ਸਿੰਘ ਢਿਲੋਂ ਨੇ ਆਬਜੈਕਸ਼ਨ ਕੀਤਾ । ਉਸ ਵੇਲੇ ਸਰਦਾਰ ਸੁਰਜੀਤ ਸਿੰਘ ਬਰਨਾਲਾ ਨੇ ਜੋ ਕਿ ਉਸ ਵੇਲੇ ਤਕ ਵਜ਼ੀਰ ਬਣ ਚੁਕੇ ਸੀ, ਡੀ. ਸੀ. ਨੂੰ ਫੋਨ ਕਰਕੇ ਅਤੇ ਹੋਮ ਸੈਕਟਰੀ ਨੂੰ ਆਪਣੇ ਕਮਰੇ ਵਿਚ ਬੁਲਾ ਕੇ ਉਹ ਸਾਰੇ ਆਬਜੈਕਸ਼ਨ ਦੂਰ ਕਰਵਾ ਲਏ ਸੀ । (ਵਿਘਨ) (ਸ਼ੋਰ)

---

## QUESTIONS OF PRIVILEGE

**Mr. Speaker** : Comrade Satya Pal Dang, M. L. A., has given notice of a Privilege Motion where in he has stated that he had written a letter to the Irrigation and Power Minister on 20th December, 1972 in connection with the allegations made by the Communist Party of India against the then Chairman of Punjab State Electricity Board and subsequently he sent reminders on 17th January, 1973 and 17th March, 1973 but the Minister did not give any reply. The Hon. Member has further stated that refusal to reply a Legislator's communication constitutes a breach of Privilege of the Members of the House.

In this connection, I would like to point out that earlier a similar matter was raised in the House during the Budget Session, 1973, by Comrade Raj Kumar and six other Members. The consent to raise the question of Privilege was refused, but the Hon. Chief Minister was requested to ensure that the instructions already issued by Government in August, 1964, to all Heads of Departments regarding treatment of communication from Members of the Punjab Legislative Assembly be strictly complied with. Thereupon, the Chief Minister replied on 23rd April, 1973, intimating that the instructions had been re-iterated and the Departments asked to ensure that instructions in this behalf are fully complied with and he expressed the hope that there would be no complaint in this connection in future.

In the present case, no breach of Privilege is involved but I would request the Hon. Chief Minister to kindly give directions once again to all concerned that instructions of 1964 should be strictly complied with. I will also be writing to him in this connection.

**ਕਾਮਰੇਡ ਸੱਤ ਪਾਲ ਡਾਂਗ** : * * * * * * *

**ਸ੍ਰੀ ਸਪੀਕਰ** : ਰੂਲਿੰਗ ਉਤੇ ਜੋ ਵੀ ਰਿਮਾਰਕਸ ਕਹੇ ਗਏ ਹਨ ਉਹ ਐਕਸਪੰਜ ਹੋਣੇ ਚਾਹੀਦੇ ਹਨ । (Whatever remarks have been passed by the hon. Member regarding the ruling should be expunged.)

---

*Expunged as ordered by the Chair.

ਸਿਖਿਆ ਮੰਤਰੀ : ਇਹ ਜਾਂ ਇਸ ਚੀਜ਼ ਨੂੰ ਵਿਦੜਰਾ ਕਰਨ ਜਾਂ ਫਿਰ ਸਾਰੀ ਸਪੀਚ ਐਕਸਪੰਜ ਹੋਣੀ ਚਾਹੀਦੀ ਹੈ ।

**Comrade Satya Pal Dang** : As for my allegation against the Minister for appointing a corrupt man as the Chairman of the Punjab State Electricity Board, I still maintain that he has continuously been trying to shield him.

**Mr. Speaker** : Then there is another notice of Privilege Motion. The notice of this Motion has been given by Sardar S. S. Dhillon and four other Members in connection with the alleged insulting behaviour of the Deputy Commissionor, Bhatinda, towards Akali M. L. As at the meeting of the Grievances Committee held on 5th September, 1973. I have written a letter to the Chief Minister enquiring about the facts of the case. On hearing from him, I will give my ruling.

There is still another notice of a Privilege Motion, which has been given notice of by Comrade Chand Singh Chopra, wherein he has alleged that some goondas were called by the Speaker who raised slogan, against the M. L. As and tried to attack them in front of the Speaker's Chamber. I must say that the allegation levelled is utterly baseless It is really unfortunate that the hon. Member should have made such a baseless allegation against the Speaker. I may also point out that the Speaker cannot be the subject of any breach of Privilege since he is the protector of Privileges.

I, therefore, do not give my consent to the question of Privilege being raised.

ਸਰਦਾਰ ਜਸਦੇਵ ਸਿੰਘ ਸੰਧੂ : * * * * * *

ਸ੍ਰੀ ਸਪੀਕਰ : ਇਹ ਰਿਕਾਰਡ ਨਹੀਂ ਹੋਣਾ ਚਾਹੀਦਾ ਹੈ । ਮੈਨੂੰ ਬੜਾ ਅਫਸੋਸ ਹੈ ਕਿ ਵਧਾਈ ਦੇਣ ਵਾਸਤੇ ਮੁਕੇਰੀਆਂ ਤੋਂ ਮੇਰੇ ਭਰਾ ਭਤੀਜੇ ਅਤੇ ਹੋਰ ਰਿਸ਼ਤੇਦਾਰ ਆਏ ਹੋਏ ਸੀ ਅਤੇ ਉਨ੍ਹਾਂ ਨੂੰ ਇਹ ਮੈਂਬਰ ਗੁੰਡੇ ਕਹਿੰਦੇ ਹਨ । (It should not be recorded. I am pained to note that the hon. Members call those persons as goondas, who are my brothers, nephews and other relatives and who had come from Mukerian to congratulate me on my election as Speaker.)

Again there is another Privilege Motion. It has been given by Comrade Darshan Singh Canadian and Comrade Shamsher Singh Josh wherein they have alleged that certain persons who were evidently issued passes to attend the Assembly session in contravention of the general orders for not issuing passes shouted slogans, hurled abuses and made threatening gestures against the Opposition M. L. As when they had gone to the Speaker's office to lodge protest against the manner in wnich the proceedings of the House were conducted by the Speaker on 25th September, 1973. I may point out that I have verified that there was no

*Not recorded as ordered by the Chair.

contravention of my orders regarding non-issuance of passes. Furthermore, unless the names of the persons who shouted slogans or hurled abuses as alleged in the motion are specified, no action can possibly be taken. I therefore, do not give my consent to the question of Privilege being raised.

Still there is another question of Privilege which has been sought to be raised by Comrade Darshan Singh Canadian. He has stated therein that in reply to supplementary question asked by him arising out of a starred question on 25th September, 1973, Shri Nasib Singh Gill, Deputy Minister for Home and Industries stated on the floor of the House that no political personality was connected with any of the four firms......

**Sardar Ajaib Singh Sandhu** : Wrong information.

**Mr. Speaker** : The notice of the Motion is vague because the number of the starred question has not been given. I, therefore, do not give my consent to the question of Privilege being raised.

**Sardar Darbara Singh** : On a point of order, Sir. Sir, my point of order is that the hon. Member, Comrade Satya Pal Dang, after you gave your ruling with regard to his Privilege Motion, made some remarks which in your view were, undignified, unparliamentary and unbecoming of a Member of this House. There are rules which empower you to expunge unparliamentary words only. Since the hon. Member made his speech with your kind permission, his entire speech should not be expunged. It is a clear contravention of the rules because he made his speech with your permission. You are not empowered to do so.

**ਚੌਧਰੀ ਦਰਸ਼ਨ ਸਿੰਘ**: ਸਪੀਕਰ ਸਾਹਿਬ, ਤੁਹਾਡੀ ਕੱਲ੍ਹ ਚੋਣ ਸਰਬਸੰਮਤੀ ਨਾਲ ਹੋਈ ਹੈ ਅਤੇ ਇਹ ਪਦਵੀ ਹਾਈਐਸਟ ਇਨ ਦੀ ਹਾਊਸ ਅਤੇ ਸਟੇਟ ਹੈ । ਇਸ ਹਾਊਸ ਨਾਲੋਂ ਵੀ ਹਾਈਅੰਸਟ ਚੇਅਰ ਹੈ । (ਵਿਘਨ) ਸਾਡਾ ਸਾਰਿਆਂ ਦਾ ਫਰਜ਼ ਹੈ ਕਿ ਅਸੀਂ ਹਾਊਸ ਦੇ ਡੈਕੋਰਮ ਨੂੰ ਮੇਨਟੇਨ ਰੱਖੀਏ ਅਤੇ ਇਹ ਸਾਡੇ ਸਾਰਿਆਂ ਦੀ ਡਿਊਟੀ ਹੈ । 1947 ਤੋਂ ਬਾਅਦ ਜਦੋਂ ਤੋਂ ਸਾਡੇ ਦੇਸ਼ ਵਿਚ ਜਮਹੂਰੀਅਤ ਆਈ ਹੈ ਉਸ ਦੇ ਬਾਅਦ ਪਹਿਲੀ ਵਾਰ ।

× × × × × × × ×

**ਸ੍ਰੀ ਸਪੀਕਰ**: ਇਹ ਭਾਗ ਰਿਕਾਰਡ ਨਾ ਕੀਤਾ ਜਾਵੇ । (This part should not be recorded.)

**ਚੌਧਰੀ ਦਰਸ਼ਨ ਸਿੰਘ**: ਇਸ ਲਈ ਆਨਰੇਬਲ ਮੈਂਬਰਜ਼ ਨੂੰ ਖਿਆਲ ਰੱਖਣਾ ਚਾਹੀਦਾ ਹੈ । ਸਾਨੂੰ ਸਾਰਿਆਂ ਨੂੰ ਰਲਕੇ ਸਪੀਕਰ ਸਾਹਿਬ ਨਾਲ ਕੋਆਪਰੇਸ਼ਨ ਕਰਨੀ ਚਾਹੀਦੀ ਹੈ ਅਤੇ ਉਨਾਂ * * *

**ਸ੍ਰੀ ਸਪੀਕਰ**: ਇਹ ਭਾਗ ਰਿਕਾਰਡ ਨਾ ਕੀਤਾ ਜਾਵੇ । (This part should not be recorded).

**ਕਾਮਰੇਡ ਸੱਤ ਪਾਲ ਡਾਂਗ**: ਆਨ ਏ ਪੁਆਇੰਟ ਆਫ ਪ੍ਰਿਵਿਲਿਜ ਮੋਸ਼ਨ, ਸਰ । (ਵਿਘਨ)

**ਸ੍ਰੀ ਗੁਰਦਿਆਲ ਸੈਣੀ** : ਸਪੀਕਰ ਸਾਹਿਬ, ਸਾਡਾ ਵੀ ਖਿਆਲ ਰੱਖੋ । (ਵਿਘਨ) ਸਾਡੇ ਵੱਲ ਖਿਆਲ ਹੀ ਨਹੀਂ ਕੀਤਾ ਜਾਂਦਾ । (ਵਿਘਨ)

---

*Not recorded as ordered by the Chair.

**ਕਾਮਰੇਡ ਸੱਤ ਪਾਲ ਡਾਂਗ**: ਸਪੀਕਰ ਸਾਹਿਬ, ਮੈਂ ਇਹ ਪ੍ਰਿਵਿਲਿਜ ਮੋਸ਼ਨ ਮੂਵ ਕਰਦਾ ਹਾਂ ਕਿ ਕੱਲ ਸਟਾਰਡ ਕੁਐਸਚਨ ਨੰ: 1844 ਦੇ ਸਬੰਧ ਵਿਚ ਇਕ ਸਪਲੀਮੈਂਟਰੀ ਦਾ ਜਵਾਬ ਦਿੰਦਿਆਂ ਹੋਇਆਂ ਸਰਦਾਰ ਨਸੀਬ ਸਿੰਘ ਗਿੱਲ, ਡਿਪਟੀ ਹੋਮ ਮਨਿਸਟਰ ਨੇ 4 ਫਰਮਾਂ, ਜਿਨ੍ਹਾਂ ਦਾ ਕੋਟਾ ਪੂਰੀ ਇਨਕੁਆਇਰੀ ਨਾ ਕੀਤਿਆਂ ਹੀ ਬਹਾਲ ਕੀਤਾ, ਉਸ ਦੇ ਬਾਰੇ ਦੱਸਿਆ ਅਤੇ ਉਨ੍ਹਾਂ ਦੇ ਨਾਮ ਦੱਸੇ ਸਨ ਅਤੇ ਇਹ ਵੀ ਕਿਹਾ ਸੀ ਕਿ ਉਹ ਕਿਸੇ ਸਿਆਸੀ ਸ਼ਖਸੀਅਤ ਦੇ ਨਾਲ ਸਬੰਧ ਨਹੀਂ ਰੱਖਦੇ । ਸਰਦਾਰ ਨਸੀਬ ਸਿੰਘ ਗਿੱਲ ਨੇ ਜਾਣ ਬੁਝਕੇ ਗਲਤ ਬਿਆਨੀ ਕੀਤੀ ਹੈ ਅਤੇ ਹਾਊਸ ਨੂੰ ਮਿਸਲੀਡ ਕੀਤਾ ਹੈ । (ਵਿਘਨ) ਕਿਉਂਕਿ ਇਹ ਚਾਰ ਯੂਨਿਟਸ ਜੋ ਹਨ, ਇਹ ਇਸ ਹਾਊਸ ਦੀ ਰੂਲਿੰਗ ਪਾਰਟੀ ਦੇ ਇਕ ਮੈਂਬਰ ਦੇ ਨਾਲ ਬੜਾ ਤਕੜਾ ਸਬੰਧ ਰੱਖਦੀਆਂ ਹਨ, ਉਸ ਦੇ ਵਿਚ ਉਸ ਦਾ ਬੜਾ ਤਕੜਾ ਸ਼ੇਅਰ ਹੈ ।(ਵਿਘਨ)

**Mr. Speaker**: I will get the matter examined and give my ruling later on.

**ਡਾਕਟਰ ਅਮੀਰ ਸਿੰਘ ਕਲਕਟ** * * * (ਵਿਘਨ) (ਸ਼ੋਰ)

**ਸ੍ਰੀ ਸਪੀਕਰ**: ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । ਇਹ ਜੋ ਕੁਝ ਵੀ ਬਗੈਰ ਪਰਮਿਸ਼ਨ ਦੇ ਕਹਿ ਰਹੇ ਹਨ ਇਹ ਰਿਕਾਰਡ ਨਾ ਕੀਤਾ ਜਾਵੇ । ਹੁਣ ਕਾਲ ਅਟੈਨਸ਼ਨ ਮੋਸ਼ਨਜ਼ ਸ਼ੁਰੂ ਕੀਤੀਆਂ ਜਾਣ । ਧਿਆਨ ਦਿਵਾਊ ਮਤਾ ਨੰ: 3 (This is no point of order. Whatever is being said by the hon. Member without the permission of the Chair should not be recorded. Now the House will take up Call Attention Motions. Call Attention Motion No. 3 stands in the name of Acharya Prithvi Singh Azad)

---

## ADJOURNMENT MOTION

**ਕਾਮਰੇਡ ਸੱਤ ਪਾਲ ਡਾਂਗ**. ਸਪੀਕਰ ਸਾਹਿਬ, ਮੈਂ ਕਾਲ ਅਟੈਨਸ਼ਨ ਮੋਸ਼ਨਜ਼ ਤੋਂ ਪਹਿਲਾਂ ਮੈਂ ਇਕ ਐਡਜਰਨਮੈਂਟ ਮੋਸ਼ਨ ਦੇ ਬਾਰੇ ਕਹਿਣਾ ਚਾਹੁੰਦਾ ਹਾਂ । ਮੈਂ ਇਕ ਐਡ-ਜਰਨਮੈਂਟ ਮੋਸ਼ਨ ਦਿਤੀ ਸੀ ਪਰ ਤੁਸੀਂ ਉਸ ਦਾ ਜਵਾਬ ਲਿਖ ਕੇ ਭੇਜਿਆ ਹੈ ਕਿ ਇਸ ਦਾ ਲੇਬਰ ਨਾਲ ਕੋਈ ਸਬੰਧ ਨਹੀਂ ਹੈ ਅਤੇ ਕਿਹਾ ਹੈ ਕਿ ਇਸ ਸਬੰਧੀ ਅੱਜ ਦੇ ਸਪਲੀਮੈਂਟਰੀ ਡਿਮਾਂਡਜ਼ ਦੇ ਵਿਚ ਡਿਸਕਸ ਕਰ ਲੈਣਾ। (ਵਿਘਨ) ਸਪੀਕਰ ਸਾਹਿਬ, ਸਪਲੀਮੈਂਟਰੀ ਡਿਮਾਂਡਜ਼ ਦੇ ਵਿਚ ਲੇਬਰ ਡਿਮਾਂਡ ਸਬੰਧੀ ਕੋਈ ਪਰੋਵੀਜ਼ਨ ਨਹੀਂ ਰੱਖੀ ਗਈ । ਉਸ ਵੇਲੇ ਤੁਸੀਂ ਕਹਿਣਾ ਹੈ ਕਿ ਇਹ ਡਿਮਾਂਡ ਕੋਈ ਨਹੀਂ ਹੈ । ਸਪੀਕਰ ਸਾਹਿਬ, ਇਹ ਮਸਲਾ ਬਹੁਤ ਅਹਿਮ ਹੈ । (ਵਿਘਨ)

**ਸ੍ਰੀ ਸਪੀਕਰ**: ਮੈਂ ਤੁਹਾਨੂੰ ਉਸ ਵੇਲੇ ਐਲਾਉ ਕਰ ਦਿਆਂਗਾ । (ਵਿਘਨ) (I will allow you at that time.)

---

* Not recorded as order by the Chair.

**ਕਾਮਰੇਡ ਸੱਤ ਪਾਲ ਡਾਂਗ:** ਸਪੀਕਰ ਸਾਹਿਬ, ਮੇਰੀ ਐਡਜਰਨਮੈਂਟ ਮੋਸ਼ਨ ਐਲਾਉ ਕੀਤੀ ਜਾਵੇ। (ਵਿਘਨ) ਦੋ ਸਾਲ ਦੀਆਂ ਮਿੱਲਾਂ ਬੰਦ ਪਈਆਂ ਹਨ ਇਹ ਉਧਰ ਕੋਈ ਧਿਆਨ ਨਹੀਂ ਕਰ ਰਹੇ। (ਵਿਘਨ)

**ਸ੍ਰੀ ਸਪੀਕਰ:** ਸਪਲੀਮੈਂਟਰੀ ਡਿਮਾਂਡਜ਼ ਤੇ ਤੁਹਾਨੂੰ ਪੂਰਾ ਟਾਈਮ ਦਿਤਾ ਜਾਵੇਗਾ। (You will get full time during discussion on Supplementary Demands).

---

## CALL ATTENTION NOTICES UNDER RULE NO. 66

**ਅਚਾਰਿਆ ਪ੍ਰਿਥਵੀ ਸਿੰਘ ਆਜ਼ਾਦ** ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਕਿ ਬਾਬਾ ਕਿਸ਼ਨ ਸਿੰਘ ਜਿਹੜੇ ਕਿ "ਫਰੀਡਮ ਫਾਈਟਰ" ਤੇ ਪਿੰਡ ਗਲਵੱਟੀ, ਤਸੀਲ ਨਾਭਾ ਦੇ ਸਾਬਕ ਸਰਪੰਚ ਤੇ ਮੰਡਲ ਕਾਂਗਰਸ ਢੀਂਗੀ ਦੇ ਸਾਬਕ ਪ੍ਰਧਾਨ ਹਨ, ਇਨ੍ਹਾਂ ਨੂੰ ਤਾਮਰ ਪੱਤਰ ਵੀ ਮਿਲਿਆ ਹੈ। ਥਾਣਾ ਅਮਰਗੜ੍ਹ, ਜ਼ਿਲ੍ਹਾ ਸੰਗਰੂਰ ਦੇ ਥਾਣੇਦਾਰ ਨੇ ਕੁਝ ਸਿਪਾਹੀਆਂ ਸਮੇਤ ਸ਼ਰਾਬ ਪੀ ਕੇ 90 ਸਾਲਾ ਦੇਸ਼ ਭਗਤ ਅਤੇ ਉਨ੍ਹਾਂ ਦੀ 80 ਸਾਲਾ ਪਤਨੀ ਅਜਮੇਰ ਕੌਰ ਨੂੰ ਬੁਰੀ ਤਰ੍ਹਾਂ ਮਾਰਿਆ ਕੁਟਿਆ। ਮੁੱਖ ਮੰਤਰੀ ਨੇ ਇਸ ਥਾਣੇਦਾਰ ਨੂੰ ਮੁਅੱਤਲ ਕਰ ਦਿੱਤਾ। ਮੁੱਖ ਮੰਤਰੀ ਨੂੰ ਗਲਤ ਰਿਪੋਰਟ ਦਿੱਤੀ ਗਈ ਕਿ ਉਨ੍ਹਾਂ ਦਾ ਲੜਕਾ ਕਿਸੇ ਕੇਸ ਵਿਚ ਮਫਰੂਰ ਹੈ ਜਦ ਕਿ ਉਸ ਦੇ ਖਿਲਾਫ ਕੋਈ ਵੀ ਸ਼ਿਕਾਇਤ ਨਹੀਂ। ਉਸ ਨੂੰ 20 ਜੂਨ, 1973 ਨੂੰ ਚੰਭਾ ਘਾਟ (ਹਿਮਾਚਲ ਪ੍ਰਾਦੇਸ਼ ਤੋਂ, ਜ਼ਿਥੇ ਕਿ ਉਹ ਮੁਲਾਜ਼ਮ ਹੈ, ਫੜ ਕੇ ਲਿਆਂਦਾ ਗਿਆ ਅਤੇ 25 ਜੂਨ, 1973 ਤਕ ਥਾਣਾ ਅਮਰਗੜ੍ਹ ਅਤੇ ਬਹਾਦਰ ਸਿੰਘ ਵਾਲਾ ਸੀ. ਆਈ. ਸਟਾਫ ਵਿਚ ਬਿਨਾ ਕਿਸੇ ਰਿਮਾਂਡ ਦੇ ਰਖਿਆ ਅਤੇ ਕੁਟ ਕੁਟ ਕੇ ਰੋਗੀ ਬਣਾ ਦਿੱਤਾ।

ਇਸ ਜ਼ੁਲਮ ਸਬੰਧੀ ਇਕ ਭਾਰੀ ਹਰੀਜਨ ਕਨਵੈਨਸ਼ਨ ਅਗਸਤ, 1973 ਵਿਚ ਪਿੰਡ ਗਲਵੱਟੀ ਵਿਖੇ ਸੱਦੀ ਗਈ ਸੀ, ਪਰ ਅਜੇ ਤਕ ਇਸ ਮਾਮਲੇ ਦੀ ਕੋਈ ਪੜਤਾਲ ਨਹੀਂ ਕੀਤੀ ਗਈ। ਪੁਲਿਸ ਵਲੋਂ ਇਸ ਪਰਿਵਾਰ ਨੂੰ ਝੂਠੇ ਮੁਕੱਦਮਿਆਂ ਦੇ ਡਰਾਵੇ ਦੇ ਕੇ ਡਰਾਇਆ ਧਮਕਾਇਆ ਜਾ ਰਿਹਾ ਹੈ। ਇਲਾਕੇ ਦੇ ਲੋਕਾਂ ਵਿਚ ਬੜਾ ਰੋਸ ਤੇ ਬੇਚੈਨੀ ਹੈ। ਸਰਕਾਰ ਇਸ ਸਬੰਧੀ ਸਦਨ ਵਿਚ ਤੁਰਤ ਬਿਆਨ ਦੇਵੇ।

**ਸ੍ਰੀ ਸਪੀਕਰ:** ਪ੍ਰਵਾਨ ਕੀਤਾ ਜਾਂਦਾ ਹੈ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ। (Admitted. The Minister concerned may please make a statement.)

**Comrade Shamsher Singh Josh:** On a Point of Order, Mr. Speaker. I am standing for the last half an hour. You kindly hear me and thereafter you can give your ruling whether it is Point of Order or not ?

**ਸ੍ਰੀ ਸਪੀਕਰ:** ਕਾਲ ਅਟੈਨਸ਼ਨ ਮੋਸ਼ਨਾਂ ਪਹਿਲਾਂ ਖਤਮ ਹੋ ਲੈਣ ਦਿਉ, ਬਾਅਦ ਵਿਚ ਕਹਿ ਲੈਣਾ। (ਵਿਘਨ) (You can raise your point of order after the Call Attention Notices.)

**ਸਰਦਾਰ ਸਤਨਾਮ ਸਿੰਘ ਬਾਜਵਾ:** × × ×

**ਸ੍ਰੀ ਸਪੀਕਰ** : ਇਹ ਰਿਕਾਰਡ ਨਾ ਕੀਤਾ ਜਾਵੇ । (It should not be recorded.)

**ਸਰਦਾਰ ਅਜਾਇਬ ਸਿੰਘ ਸੰਧੂ:** × × × (ਵਿਘਨ) (ਸ਼ੋਰ)

**ਸ੍ਰੀ ਸਪੀਕਰ:** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । ਇਹ ਜੋ ਕੁਝ ਕਹਿ ਰਹੇ ਹਨ ਦੈਟ ਸ਼ੁਡ ਨਾਟ ਬੀ ਰਿਕਾਰਡਿਡ । (This is not a point of order. Whatever the hon. Member is saying, should not be recorded.)

**ਸਿਖਿਆ ਮੰਤਰੀ :** ਸਪੀਕਰ ਸਾਹਿਬ, ਵੈਸੇ ਸੰਧੂ ਸਾਹਿਬ ਉਸ ਵਕਤ ਖੜੇ ਨਹੀਂ ਹੋਏ (ਵਿਘਨ) ਸੁਣ ਤਾਂ ਲਉ ਹੁਣ ਮੇਰੀ ਗੱਲ । (ਵਿਘਨ)

**ਸਰਦਾਰ ਅਜਾਇਬ ਸਿੰਘ ਸੰਧੂ:** ਮੈਂ ਖੜ੍ਹਾ ਹੋਇਆ ਸੀ । (ਵਿਘਨ)

**ਸਿਖਿਅ ਮੰਤਰੀ:** ਸਪੀਕਰ ਸਾਹਿਬ, ਜੇ ਤੁਸੀਂ ਸੰਧੂ ਸਾਹਿਬ ਨੂੰ ਸ਼ਾਰਟ ਨੋਟਿਸ ਕੁਐਸਚਨ ਨੰ: 2058 ਤੇ ਹੋਰ ਸਪਲੀਮੈਂਟਰੀ ਕਰਨ ਦੀ ਇਜਾਜ਼ਤ ਦੇ ਦਿਉ ਤਾਂ ਸਾਨੂੰ ਕੋਈ ਇਤਰਾਜ਼ ਨਹੀਂ । (ਵਿਘਨ) ਭਾਵੇਂ ਇਹ ਕੱਲ੍ਹ ਹੋਰ ਸਪਲੀਮੈਂਟਰੀਜ਼ ਕਰ ਲੈਣ ਅਸੀਂ ਜਵਾਬ ਦੇਣ ਵਾਸਤੇ ਤਿਆਰ ਹਾਂ। (ਵਿਘਨ)

**ਸ੍ਰੀ ਸਪੀਕਰ:** ਸੰਧੂ ਸਾਹਿਬ ਤੁਸੀਂ ਇਸ ਸਵਾਲ ਤੇ ਸਪਲੀਮੈਂਟਰੀ ਕਰਨਾ ਚਾਹੁੰਦੇ ਹੋ । (ਵਿਘਨ) (Sandhu Sahib, do you want to put your supplementary question on this question ?) (Interruption)

**ਸਰਦਾਰ ਅਜਾਇਬ ਸਿੰਘ ਸੰਧੂ:** ਅਸੀਂ ਕੱਲ੍ਹ ਨੂੰ ਸਪਲੀਮੈਂਟਰੀ ਕਰਾਂਗੇ ਜੀ । (ਵਿਘਨ)

**ਸ੍ਰੀ ਸਪੀਕਰ:** ਠੀਕ ਹੈ, ਕਰ ਲੈਣਾ । (All right, you can put your supplementary questions tomorrow.)

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼:** ਆਨ ਏ ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਕੱਲ੍ਹ ਇਸ ਹਾਊਸ ਵਿਚ ਸਾਡੇ ਲੀਡਰ ਕਾਮਰੇਡ ਸੱਤ ਪਾਲ ਡਾਂਗ ਜੀ ਵਲੋਂ ਜਦੋਂ ਇਹ ਸਵਾਲ ਆਇਆ ਕਿ ਅਸੈਂਬਲੀ ਦੇ ਬਾਹਰ ਮੋਗਾ ਫਾਇਰਿੰਗ ਕਾਂਡ ਦੇ ਸਿਲਸਿਲੇ ਵਿਚ ਸਟੂਡੈਂਟਸ ਦੇ ਉਤੇ ਲਾਠੀ ਚਾਰਜ ਕੀਤਾ ਗਿਆ ਅਤੇ ਗ੍ਰਿਫਤਾਰੀਆਂ ਕੀਤੀਆਂ ਗਈਆਂ ਤਾਂ ਗਿਆਨੀ ਜੀ ਨੇ ਇਹ ਕਿਹਾ ਕਿ ਸਵਾਲ ਨੰਬਰ 1942 ਕੱਲ੍ਹ ਆ ਰਿਹਾ ਹੈ ਅਤੇ ਉਸ ਦੇ ਜਵਾਬ ਵਿਚ ਜੋ ਗੌਰਮਿੰਟ ਨੇ ਫਾਲੋ ਅੱਪ ਐਕਸ਼ਨ ਕੀਤਾ ਹੈ, ਉਹ ਦੱਸ ਦਿਆਂਗੇ । ਉਹ ਕੁਐਸਚਨ ਅੱਜ ਸਪੀਕਰ ਸਾਹਿਬ ਆ ਨਹੀਂ ਸਕਿਆ। ਅਸੀਂ ਇਕ ਐਡਜਰਨਮੈਂਟ ਮੋਸ਼ਨ ਮੋਗਾ ਫਾਇਰਿੰਗ ਇਨਸੀਡੈਂਟ ਦੇ ਸਿਲਸਿਲੇ ਵਿਚ ਦਿਤੀ ਸੀ ਕਿ ਦੱਸੋ ਕੀ ਫਾਲੋ ਅੱਪ ਐਕਸ਼ਨ ਹੋਇਆ ਹੈ । ਉਹ ਐਡਜਰਨਮੈਂਟ ਮੋਸ਼ਨ ਤੁਸੀਂ ਰੂਲ

*Not recorded as ordered by the Chair.

ਆਊਟ ਕਰ ਦਿਤੀ ਹੈ । ਕੱਲ੍ਹ ਗਿਆਨੀ ਜੀ ਨੇ ਇਹ ਵੀ ਕਿਹਾ ਸੀ ਕਿ ਮੈਨੂੰ ਵਾਕਿਆਤ ਦਾ ਇਲਮ ਨਹੀਂ ਹੈ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਐਡਜਰਨਮੈਂਟ ਮੋਸ਼ਨ ਨੂੰ ਤੁਸੀਂ ਕਾਲ ਅਟੈਨਸ਼ਨ ਮੋਸ਼ਨ ਦੀ ਸ਼ਕਲ ਵਿਚ ਕਨਵਰਟ ਕਰ ਦਿਉ ਅਤੇ ਇਸ ਤੇ ਗਿਆਨੀ ਜੀ ਸਟੇਟਮੈਂਟ ਦੇ ਦੇਣਗੇ, ਜਵਾਬ ਦੇ ਦੇਣਗੇ । (ਵਿਘਨ) ਇਕ ਸਟੂਡੈਂਟ ਜਗਰੂਪ ਸਿੰਘ ਨੂੰ ਸਿਨਮੇ ਦੇ ਮਾਲਕਾਂ ਨੇ ਕੁਟਿਆ । (ਵਿਘਨ) (ਸ਼ੋਰ)

**ਸ੍ਰੀ ਸਪੀਕਰ:** ਤੁਹਾਡੀ ਕਾਲ ਅਟੈਨਸ਼ਨ ਮੋਸ਼ਨ ਐਡਮਿਟ ਕਰ ਲਵਾਂਗੇ । ਪਲੀਜ਼ ਰਿਜ਼ਿਊਮ ਯੂਅਰ ਸੀਟ ਨਾਉ । (ਵਿਘਨ) (Your Call Attention Motion will be admitted. Please resume your seat now.) (*Interruptions*) (ਇਸ ਵਕਤ ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ ਕੁਝ ਬੋਲੇ ਪਰ ਮਾਈਕ ਬੰਦ ਹੋਣ ਕਾਰਨ ਸੁਣਾਈ ਨਹੀਂ ਦਿਤਾ)

**ਸਰਦਾਰ ਅਜਾਇਬ ਸਿੰਘ ਸੰਧੂ:** ਵਾਹ ਬਈ ਵਾਹ । ਮਾਈਕ ਹੀ ਬੰਦ ਕਰ ਦਿਤਾ । (ਵਿਘਨ)

**ਸ੍ਰੀ ਸਪੀਕਰ:** ਜੋਸ਼ ਸਾਹਿਬ ਤਸ਼ਰੀਫ ਰਖੋ । ਤੁਹਾਡੀ ਕਾਲ ਅਟੈਨਸ਼ਨ ਮੋਸ਼ਨ ਇਸ ਸਬੰਧ ਵਿਚ ਐਡਮਿਟ ਕਰ ਲਵਾਂਗੇ । (ਵਿਘਨ) (Josh Sahib, please resume your seat. Your Call Attention Motion in this connection will be admitted.) (*Interruption*)

**ਸਰਦਾਰ ਅਜਾਇਬ ਸਿੰਘ ਸੰਧੂ:** × × × × (ਵਿਘਨ)

**ਸ੍ਰੀ ਸਪੀਕਰ:** ਇਹ ਕੋਈ ਪੁਆਇੰਟ ਆਫ ਆਰਡਰ ਤਾਂ ਨਹੀਂ ਬਣਦਾ । (ਵਿਘਨ) (This is not a point of order.)

**ਸਰਦਾਰ ਅਜਾਇਬ ਸਿੰਘ ਸੰਧੂ:** ਸਪੀਕਰ ਸਾਹਿਬ, ਸੁਣ ਤਾਂ ਲਉ । (ਵਿਘਨ) ਜੁਗਲ ਕਿਸ਼ੋਰ ਦੀ ਮਾਂ ਨੂੰ ਗ੍ਰਿਫਤਾਰ ਕੀਤਾ ਗਿਆ । ਜੁਗਲ ਕਿਸ਼ੋਰ ਦੇ ਪਿਉ ਨੂੰ ਗ੍ਰਿਫਤਾਰ ਕੀਤਾ ਗਿਆ । (ਵਿਘਨ) ਜੇ ਉਹ ਇਥੇ ਇਨਸਾਫ ਮੰਗਣ ਵਾਸਤੇ ਆਉਂਦੇ ਹਨ ਤਾਂ ਇਹ ਸਰਕਾਰ ਕੁਝ ਨਹੀਂ ਕਰਦੀ । ਇਸ ਲਈ ਮੇਰੀ ਬੇਨਤੀ ਹੈ ਕਿ ਤੁਸੀਂ ਇਸ ਐਡਜਰਨਮੈਂਟ ਮੋਸ਼ਨ ਨੂੰ ਐਡਮਿਟ ਕਰੋ । (ਵਿਘਨ) (ਸ਼ੋਰ)

SERIAL NOS. 5 AND 6

**Shri Sardari Lal Kapur** : Sir, I withdraw my Call Attention Notices Nos. 5-6 as all the mills are working normally now and they have arrived at a settlement.

---

*Expunged as ordered by the Chair.

**ਕਾਮਰੇਡ ਜੰਗੀਰ ਸਿੰਘ ਜੋਗਾ**: × × × ×

**ਸ੍ਰੀ ਸਪੀਕਰ**: ਜੋ ਕੁਝ ਵੀ ਆਨਰੇਬਲ ਮੈਂਬਰ ਜੋਗਾ ਸਾਹਿਬ ਕਹਿ ਰਹੇ ਹਨ that should not be recorded. (Whatever the hon. Member Comrade Jangir Singh Joga is saying should not be recorded.)

**ਕਾਮਰੇਡ ਸੱਤ ਪਾਲ ਡਾਂਗ**: ਸਪੀਕਰ ਸਾਹਿਬ, ਜ਼ਿਆਦਤੀ ਤਾਂ ਨਹੀਂ ਹੋਣੀ ਚਾਹੀਦੀ। (ਵਿਘਨ) ਸਵਾਲਾਂ ਦੇ ਜਵਾਬ ਵਿਚ ਜਿੰਨੀ ਕੁ ਇਹ ਇਨਫਰਮੇਸ਼ਨ ਦਿੰਦੇ ਹਨ ਉਹ ਸਾਰਿਆਂ ਨੂੰ ਪਤਾ ਹੀ ਹੈ । ਜੇ ਇਹੋ ਜਿਹੀ ਕਾਲ ਅਟੈਨਸ਼ਨ ਮੋਸ਼ਨ ਤੁਸੀਂ ਰੱਦ ਕਰ ਦਿਉ ਤਾਂ ਇਹ ਵਾਜਬ ਗਲ ਨਹੀਂ । (ਵਿਘਨ)

**ਸ੍ਰੀ ਸਪੀਕਰ**: ਡਾਂਗ ਸਾਹਿਬ ਸਪਲੀਮੈਂਟਰੀ ਡੀਮਾਂਡਜ਼ ਆ ਰਹੀਆਂ ਹਨ ਉਸ ਤੇ ਆਪਣੀਆਂ ਤਕਰੀਰਾਂ ਵਿਚ ਤੁਸੀਂ ਜ਼ਿਕਰ ਕਰ ਲੈਣਾ । (ਵਿਘਨ) (You can raise this point during the course of discussion on Supplementary Estimates.) (*Interruptions*)

**ਕਾਮਰੇਡ ਸੱਤ ਪਾਲ ਡਾਂਗ**: ਤਕਰੀਰਾਂ ਲਈ ਤੁਸੀਂ ਕਿੰਨਾ ਕੁ ਟਾਈਮ ਦੇ ਦਿਉਗੇ । ਟਾਈਮ ਤਾਂ ਥੋੜ੍ਹਾ ਜਿਹਾ ਮਿਲਦਾ ਹੈ, ਉਸ ਦੇ ਵਿਚ ਕੀ ਕੀ ਕਿਹਾ ਜਾ ਸਕਦਾ ਹੈ । (ਵਿਘਨ) ਹੁਣ ਸਾਰਾ ਕੁਝ ਤੁਸੀਂ ਐਕਸਪੰਜ ਕਰੀ ਜਾਂਦੇ ਹੋ । (ਵਿਘਨ) ਜਿਤਨਾ ਗੌਰਮਿੰਟ ਨੂੰ ਇਨਕਨਵੀਨੀਐਂਟ ਹੋਵੇ ਉਹ ਤੁਸੀਂ ਸਾਰਾ ਹੀ ਐਕਸਪੰਜ ਕਰੀ ਜਾਂਦੇ ਹੋ । (ਵਿਘਨ)

SERIAL NO. 7

**Acharya Prithvi Singh Azad**: Sir, I beg to draw the attention of the Government....(interruption..interruption).

**Dr. Amir Singh Kalkat**: × × ×

**Mr. Speaker**: This should not be recorded.

**Sardar Ajaib Singh Sandhu**: × × ×

**Mr. Speaker**: Whatever Shri Sandhu has said should not be recorded.

**Acharya Prithvi Singh Azad**: Sir, I beg to draw the attention of the Government towards a matter of urgent public importance, namely, a publication of the Punjab School Education Board entitled 'History for Ninth Class' by Shri Bhagat Singh and Shrimati Gulshan Raj Kaur. Its fourth Chapter is not only full of mis-statement in respect of Vedas and Aryan-culture, but also the authors have tried to misrepresent the ancient literature and culture.

---

*Not recorded as ordered by the Chair.

This book has created great resentment in the public. Hence the Government should make statement whether it proposes to withdraw the book immediately and appoint a Committee of Vedic Scholars to re-write the said fourth Chapter of this book.

**Mr. Speaker**: Admitted. The Minister concerned may please make a statement.

SERIAL NO. 9

**Comrade Satya pal Dang**: Sir, I beg to draw the attention of the Government towards a matter of urgent public importance, namely, the non teaching staff of the aided colleges in the State has been agitating in the form of hunger strikes, Dharnas, etc. due to the failure of the Government to ensure them security of service and parity in the matter of grades and scale of wages and interim relief with the non-teaching staff of the Government Colleges in the State. They are now threatening higher form of direct action such as strike, etc.

In view of the obvious and urgent importance of the matter the Government may please be asked to make a statement in the House.

**Mr. Speaker**: Admitted. The Minister concerned may please make a statment.

**ਕੈਪਟਨ ਰਤਨ ਸਿੰਘ**: ਨੰਬਰ 10 ਜੀ। (ਹਾਸਾ)

**ਕਾਮਰੇਡ ਸੱਤ ਪਾਲ ਡਾਂਗ**: ਨੰਬਰ 10 ਵਾਲਾ ਮਨਿਸਟਰ ਤਾਂ ਕਦ ਦਿਤਾ ਗਿਆ ਹੈ। (ਹਾਸਾ)

**ਸਿੱਖਿਆ ਮੰਤਰੀ**: ਇਹ ਤਾਂ ਕੁਦਰਤੀ ਗੱਲ ਹੈ, ਇਸ ਦੇ ਵਿਚ ਰੌਲਾ ਕਾਹਦਾ। (ਵਿਘਨ)

(SERIAL NO. 10)

**Comrade Satya Pal Dang**: Sir, I beg to draw the attention of the Government towards a matter of urgent public importance, namely, the two Banaspati Manufacturing factories of Chheharta District Amritsar owned by M/s Amritsar Sugar Mills Ltd., have been lying closed for many months with workers being laid off all this period.

About 350 workers face starvation as they have not been paid lay off compensation due to them and even their earned wages for the month preceding the one in which lay off started. There is widespread discontentment amongst the entire working Class of Amritsar on this issue.

[Comrade Satya Paul Dang]

In view of the obvious and urgent importance of the matter, the Government may please be asked to make a statement in the House.

**Mr. Speaker**: Admitted. The Minister concerned may please make a statement in the House.

(Serial No. 11)

**Comrade Satya Pal Dang**: Sir, I beg to draw the attention of the Government towards a matter of urgent public importance, namely, thousands of textile workers of Amritsar and their families face utter starvation as most of the weaving factories have been closed down due to the steep rise in the prices of art silk yarn from about Rs. 7 per lb. to Rs. 22 per lb. Many more will soon meet the same fate as the processing units (Printers, Dyers & Finishers) too close down due to non-availability of art silk grey fabrics.

All requests to the Government from workers & from industry to take effective steps to ensure supply of Yarn to actual weavers & to prevent re-export etc. have fallen on deaf ears.

There is acute discontentment in the entire population of Amritsar because textile industry is its major industry.

In view of the obvious urgent importance of the matter the Government may please be asked to make a statement in the House.

**Mr. Speaker**: Admitted. The Minister concerned may please make a statement.

(ਕ੍ਰਮ ਨੰ: 12)

**ਸਰਦਾਰ ਪ੍ਰਹਿਲਾਦ ਸਿੰਘ**: ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਜੋ ਪੰਜਾਬ ਦੇ ਕਿਸਾਨਾਂ ਨੂੰ ਬੋਨਸ ਕੂਪਨ ਕਣਕ ਦੇ ਮਿਲੇ ਹਨ ਉਹ ਖਾਦ ਖਰੀਦਣ ਵਾਸਤੇ ਹਨ, ਪਰ ਮਾਰਕਿਟਿੰਗ ਸੋਸਾਇਟੀਆਂ ਜੋ ਖਾਦ ਸਪਲਾਈ ਕਰਦੀਆਂ ਹਨ, ਖਾਦ ਦੇਣ ਤੋਂ ਇਨਕਾਰ ਕਰਦੀਆਂ ਹਨ ਅਤੇ ਪ੍ਰਾਈਵੇਟ ਏਜੰਸੀਆਂ ਵੀ ਖਾਦ ਨਹੀ ਦਿੰਦੀਆਂ ਜਿਸ ਕਰਕੇ ਪੰਜਾਬ ਦੇ ਕਿਸਾਨਾਂ ਵਿਚ ਭਾਰੀ ਮਾਯੂਸੀ ਪਾਈ ਜਾਂਦੀ ਹੈ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਖੇਚਲ ਕਰਨ।

**Mr. Speaker**: Admitted. The Minister concerned may please make a statement.

**ਮੁੱਖ ਮੰਤਰੀ**: ਸਪੀਕਰ ਸਾਹਿਬ, ਜੋ ਕਾਲ ਅਟੈਨਸ਼ਨ ਮੋਸ਼ਨ ਸਰਦਾਰ ਪ੍ਰਹਿਲਾਦ ਸਿੰਘ ਨੇ ਪੜ੍ਹੀ ਹੈ ਇਸ ਦਾ ਮੈਂ ਜਵਾਬ ਦੇਣਾ ਚਾਹੁੰਦਾ ਹਾਂ। ਜੋ ਕੁਝ ਉਨ੍ਹਾਂ ਨੇ ਦਸਿਆ ਹੈ ਮੇਰੇ ਕੋਲ ਕਈ ਸ਼ਕਾਇਤਾਂ ਆਈਆਂ ਸੀ ਕਿ ਕਿਸਾਨਾਂ ਨੂੰ ਕੋਈ ਦਿੱਕਤਾਂ ਆਈਆਂ ਹਨ। ਉਸ ਦੇ

ਮੁਤੱਅਲਕ ਮਹਿਕਮੇ ਨੂੰ ਹਿਦਾਇਤ ਕਰ ਦਿਤੀ ਹੈ ਕਿ ਜੇ ਕੋਈ ਕਿਸੇ ਨੂੰ ਕੋਈ ਦਿੱਕਤ ਆਉਂਦੀ ਹੈ, 5 ਰੁਪਏ ਕੁਵੇਂਟਲ ਬੋਨਸ ਜਿਹੜਾ ਦੇਣਾ ਹੈ, ਖੇਤੀਬਾੜੀ ਦੇ ਇਨਪੁਟਸ ਅਤੇ ਜਾਂ ਖੇਤੀਬਾੜੀ ਦੀ ਤਰੱਕੀ ਵਾਸਤੇ ਕੋਈ ਹੋਰ ਚੀਜ਼ ਖਰੀਦਣੀ ਹੈ ਤਾਂ ਉਸ ਦੇ ਲਈ ਜੋ ਕੁਝ ਵੀ ਰੁਕਾਵਟ ਹੋਵੇਗੀ ਦੂਰ ਕਰ ਦਿਤੀ ਜਾਵੇਗੀ ।

**ਸਰਦਾਰ ਪ੍ਰਹਿਲਾਦ ਸਿੰਘ:** ਸਪੀਕਰ ਸਾਹਿਬ, ਮੈਂ ਆਪ ਲੈਣ ਵਾਸਤੇ ਗਿਆ ਸੀ ਪਰ ਮੈਨੂੰ ਨਹੀਂ ਮਿਲੀ, ਇਸ ਕਰਕੇ ਮੈਂ ਇਹ ਨੋਟਿਸ ਦਿਤਾ ਹੈ ।

ਸਪੀਕਰ ਸਾਹਿਬ, ਮੈਂ ਇਹ ਸੁਆਲ ਪੁਛਣਾ ਚਾਹੁੰਦਾ ਹਾਂ ਕਿ ਕੀ ਕੋਈ ਮਾਰਕਫੈਡ ਨੂੰ ਇਸ ਬਾਰੇ ਹਿਦਾਇਤਾਂ ਭੇਜੀਆਂ ਹਨ ਅਤੇ ਸਮਰਾਲੇ ਵਿਚ ਕਿੰਨੀ ਖਾਦ ਇਸ ਪਰਪਜ਼ ਲਈ ਭੇਜੀ ਹੈ ।

**Mr. Speaker**: This question does not arise out of it.

(SERIAL NO. 17)

*1. **Comrade Jangir Singh Joga**
2. **Comrade Mehtab Singh**
3. **Comrade Dana Ram**

: Sir, I beg to draw the attention of the Governm.nt towards a matter of urgent public importance, namely, unsatisfactory implementation of the scheme for grant of free house sites to landless rural wage workers in the State. Of applications received for grant of free house sites, 3,48,000 had been sanctioned as stated by the Irrigation and Power Minister on the floor of Vidhan Sabha in the last Budget Session.

But according to Government statement 1,75,000 only have been given house sites so far.

The Central Government, it is learnt, is not prepared to grant more than Rs. 6,000 per acre for purchase of land. The State Government has been asked to bear the additional cost. The State Government has not yet made up its mind in the matter.

The entire scheme, therefore, is getting whittled down. Majority of deserving rural workers have received no house-sites so far.

The Minister for Social Walfare should please make a statement on the subject.

**Mr. Speaker**: Admitted. The Minister concerned may please make a statement.

(ਕ੍ਰਮ ਨੰ: 18)

**ਸਰਦਾਰ ਗੁਰਬਖਸ਼ ਸਿੰਘ ਸਿਬੀਆ**: ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਪਿਛਲੇ ਕੁਝ ਦਿਨਾਂ ਵਿਚ ਪੰਜਾਬ ਵਿਚ ਕੁਝ ਅਜਿਹੀਆਂ ਘਟਨਾਵਾਂ ਹੋਈਆਂ ਹਨ ਜਿਨ੍ਹਾਂ ਵਿਚ ਨਿਰੰਕਾਰੀਆਂ ਨੂੰ ਧਰਮ ਪ੍ਰਚਾਰ ਕਰਨ ਨਹੀਂ ਦਿੱਤਾ ਗਿਆ ਅਤੇ ਉਨ੍ਹਾਂ ਦੇ ਉਤੇ ਅਕਾਲੀਆਂ ਵਲੋਂ ਹਮਲੇ ਹੋਏ ਹਨ ਅਤੇ ਉਨ੍ਹਾਂ ਨੂੰ

[ਸਰਦਾਰ ਗੁਰਬਖਸ਼ ਸਿੰਘ ਸਿਬੀਆ]

ਬੁਰੀ ਤਰ੍ਹਾਂ ਕੁਟਿਆ ਗਿਆ ਹੈ । ਸਰਕਾਰ ਦੀ ਜ਼ਿੰਮੇਵਾਰੀ ਹੈ ਕਿ ਉਹ ਹਰ ਇਕ ਨਾਗਰਿਕ ਨੂੰ ਆਪਣੇ ਧਰਮ ਤੇ ਉਪਾਸਨਾ ਦੀ ਸਵਤੰਤਰਤਾ ਦੀ ਗਾਰੰਟੀ ਦੇਵੇ । ਨਿਰੰਕਾਰੀਆਂ ਦੀ ਜਾਨ ਅਤੇ ਮਾਲ ਨੂੰ ਬਹੁਤ ਖ਼ਤਰਾ ਹੈ । ਇਸ ਲਈ ਸਰਕਾਰ ਇਸ ਮਾਮਲੇ ਵਿਚ ਇਸ ਸਦਨ ਵਿਚ ਬਿਆਨ ਦੇਣ ਦੀ ਕਿਰਪਾ ਕਰੇ ਕਿ ਉਹ ਇਸ ਮਾਮਲੇ ਵਿਚ ਕੀ ਕਾਰਵਾਈ ਕਰ ਰਹੀ ਹੈ ।

**Mr. Speaker**: Admitted. The Minister concerned may please make a statement.

(ਕ੍ਰਮ ਨੰ: 19)

1. **ਡਾਕਟਰ ਅਮੀਰ ਸਿੰਘ ਕਲਕਟ**
2. **ਸ੍ਰੀ ਪਰੇਮ ਗੁਪਤਾ**

}: ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਮਾਮਲੇ ਵਲ ਦਿਵਾਉਂਦਾ ਹਾਂ ਅਰਥਾਤ, ਮਿਤੀ 21 ਸਤੰਬਰ, 1973 ਦੀ ਗੱਲ ਹੈ ਕਿ ਮੁੱਖ ਮੰਤਰੀ ਪੰਜਾਬ ਜਦੋਂ ਪਿੰਡ ਭਾਈਕੇ ਫਫੜੇ ਗੁਰਦਵਾਰਾ ਸਾਹਿਬ ਮੱਥਾ ਟੇਕਣ ਅਤੇ ਅਰਦਾਸ ਕਰਨ ਗਏ ਸੀ ਉਨ੍ਹਾਂ ਨੂੰ ਕੁਝ ਭੈੜੇ ਅਨਸਰਾਂ ਵਲੋਂ ਅਜਿਹਾ ਕਰਨ ਤੋਂ ਰੋਕਿਆ ਗਿਆ। ਭਾਰਤ ਦਾ ਸਵਿਧਾਨ ਹਰ ਨਾਗਰਿਕ ਨੂੰ ਧਰਮ ਤੇ ਉਪਾਸਨਾ ਦੀ ਸਵਤੰਤਰਤਾ ਦੀ ਗਾਰੰਟੀ ਦਿੰਦਾ ਹੈ ਅਤੇ ਸਾਧਾਰਨ ਤੋਂ ਸਾਧਾਰਨ ਵਿਅਕਤੀ ਨੂੰ ਭੀ ਉਸਦੀ ਧਾਰਮਿਕ ਉਪਾਸਨਾ ਤੋਂ ਨਹੀਂ ਰੋਕਿਆ ਜਾ ਸਕਦਾ, ਪਰ ਖੇਦ ਦੀ ਗੱਲ ਹੈ ਕਿ ਮੁੱਖ ਮੰਤਰੀ ਦੀ ਧਾਰਮਿਕ ਉਪਾਸਨਾ ਵਿਚ ਵਿਘਨ ਪਾਇਆ ਗਿਆ । ਇਹ ਬੜੀ ਗੰਭੀਰ ਗੱਲ ਹੈ ਅਤੇ ਜਨਤਾ ਵਿਚ ਇਸ ਘਟਨਾ ਬਾਰੇ ਬੜਾ ਰੋਸ ਹੈ । ਇਸ ਲਈ ਸਰਕਾਰ ਨੂੰ ਚਾਹੀਦਾ ਹੈ ਕਿ ਇਸ ਮਾਮਲੇ ਬਾਰੇ ਸਪੱਸ਼ਟੀਕਰਨ ਦੇਵੇ ।

**Mr. Speaker**: Admitted. The Minister concerned may please make a statement.

**ਉਪ ਮੰਤਰੀ, ਗ੍ਰਿਹ ਅਤੇ ਉਦਯੋਗ** (ਸਰਦਾਰ ਨਸੀਬ ਸਿੰਘ ਗਿੱਲ) : ਮਿਤੀ 21 ਸਤੰਬਰ, 1973 ਨੂੰ 11.15 ਵਜੇ ਮੁੱਖ ਮੰਤਰੀ, ਪੰਜਾਬ ਪਿੰਡ ਭਾਈਕੇ ਫ਼ਫੜੇ ਥਾਣਾ ਭਿੱਖੀ, ਜ਼ਿਲ੍ਹਾ ਬਠਿੰਡਾ ਵਿਖੇ ਸਥਾਨਕ ਹਸਪਤਾਲ ਦਾ ਨੀਂਹ ਪਥਰ ਰੱਖਣ ਗਏ । ਇਸ ਮੌਕੇ ਤੇ ਉਹ ਭਾਈ ਬਹਿਲੋ ਦੇ ਗੁਰਦਵਾਰੇ ਮੱਥਾ ਟੇਕਣ ਲਈ ਗਏ। ਜਿਉਂ ਹੀ ਮੁੱਖ ਮੰਤਰੀ ਜੀ ਗੁਰਦਵਾਰੇ ਦੀ ਇਮਾਰਤ ਵਿਚ ਦਾਖਲ ਹੋਏ ਤਾਂ ਕੋਈ 25/30 ਅਕਾਲੀ ਵਰਕਰਾਂ ਨੇ ਉਨ੍ਹਾਂ ਦੇ ਖਿਲਾਫ਼ ਨਾਹਰੇ ਲਾਉਣੇ ਸ਼ੁਰੂ ਕਰ ਦਿਤੇ । ਉਨ੍ਹਾਂ ਨੇ ਨਾਹਰਿਆਂ ਦੀ ਪਰਵਾਹ ਨਾ ਕਰਦੇ ਹੋਏ ਗੁਰੂ ਗਰੰਥ ਸਾਹਿਬ, ਜੋ ਬਾਹਰ ਪ੍ਰਕਾਸ਼ ਸੀ, ਨੂੰ ਮੱਥਾ ਟੇਕਿਆ ਅਤੇ ਇਸ ਤੋਂ ਬਾਅਦ ਉਹ ਸਰਕਾਰੀ ਸਕੂਲ ਵਿਖੇ ਇਕ ਕਾਨਫ੍ਰੰਸ ਨੂੰ ਸੰਬੋਧਨ ਕਰਨ ਚਲੇ ਗਏ । ਉਥੇ ਭੀ ਕੋਈ 50/55 ਅਕਾਲੀਆਂ ਨੇ ਕਾਨਫ੍ਰੰਸ ਨੂੰ ਭੰਗ ਕਰਨ ਦੀ ਕੋਸ਼ਿਸ਼ ਕੀਤੀ । ਪੁਲਿਸ ਨੇ ਉਨ੍ਹਾਂ ਨੂੰ ਪਿਛੇ ਧੱਕ ਦਿਤਾ । ਇਸ ਤੋਂ ਬਾਅਦ ਸ਼ਰਾਰਤੀ ਅਕਾਲੀ ਵਰਕਰਾਂ ਨੇ ਪੁਲਿਸ ਤੇ ਵੱਟੇ ਮਾਰਨੇ ਸ਼ੁਰੂ ਕਰ ਦਿਤੇ ਅਤੇ ਸ਼ਾਮਿਆਨਿਆਂ ਦੇ ਬਾਂਸ ਆਦਿ ਖਿੱਚ ਦਿਤੇ । ਪੁਲਿਸ ਨੇ ਅਮਨ ਅਮਾਨ ਕਾਇਮ ਕਰਨ ਲਈ ਵਿਖਾਵਾਕਾਰੀਆਂ ਨੂੰ ਪਿੱਛੇ ਧੱਕ ਦਿਤਾ । ਕਾਨਫ੍ਰੰਸ ਦੀ ਕਾਰਵਾਈ ਨਿਰਵਿਘਨ ਚੱਲਣ ਲੱਗ ਪਈ, ਜਿਹੜੀ ਕਿ 1.15 ਵਜੇ ਤਕ ਜਾਰੀ ਰਹੀ । ਅਕਾਲੀਆਂ ਨੇ ਮੁੱਖ ਮੰਤਰੀ ਜੀ ਨੂੰ ਗੁਰਦਵਾਰੇ ਵਿਚ ਮੱਥਾ ਟੇਕਣ ਤੋਂ ਰੋਕਣ ਦਾ ਜਤਨ ਕਰਕੇ ਸਿਖ ਧਰਮ ਦੇ ਨਿਯਮਾਂ ਦੀ ਘੋਰ ਉਲੰਘਣਾ ਕੀਤੀ । ਸਿਖ ਜਗਤ ਦੀਆਂ ਲਾਅਨਤਾਂ ਤੋਂ ਬਚਣ ਲਈ ਅਕਾਲੀਆਂ ਨੇ ਮੁੱਖ ਮੰਤਰੀ ਜੀ ਵਿਰੁਧ ਝੂਠਾ ਅਤੇ ਗਲਤ ਇਲਜ਼ਾਮ ਲਾਇਆ ਕਿ ਉਹ ਗੁਰਦਵਾਰੇ ਵਿਚ ਜੁਤੀਆਂ ਸਮੇਤ ਦਾਖ਼ਲ ਹੋਏ ਸਨ ।

ਅਕਾਲੀਆਂ ਦੀ ਇਸ ਹਰਕਤ ਨੂੰ ਪੰਜਾਬ ਦੀ ਜਨਤਾ ਨੇ ਉਕਾ ਹੀ ਪਸੰਦ ਨਹੀਂ ਕੀਤਾ।

ਮੈਂ ਸਦਨ ਨੂੰ ਭਰੋਸਾ ਦਿਵਾਉਂਦਾ ਹਾਂ ਕਿ ਹਰ ਵਿਅਕਤੀ ਨੂੰ ਉਸ ਦੇ ਧਰਮ ਦੀ ਉਪਾਸਨਾ ਦੀ ਆਜ਼ਾਦੀ ਰਹੇਗੀ ਅਤੇ ਕਿਸ ਨੂੰ ਵੀ ਇਸ ਮਨੁਖਤਾ ਦੇ ਪਵਿਤ੍ਰ ਹੱਕ ਨੂੰ ਖੋਹਣ ਦੀ ਆਗਿਆ ਨਹੀਂ ਦਿਤੀ ਜਾਵੇਗੀ ।

**ਡਾਕਟਰ ਅਮੀਰ ਸਿੰਘ ਕਲਕਟ** : ਆਇਆ ਮੰਤਰੀ ਮਹੋਦਯ ਤੋਂ ਮੈਂ ਪੁਛ ਸਕਦਾ ਹਾਂ ਕਿ ਇਹ ਜਿਹੜੇ ਅਕਾਲੀ ਗੁਰਦੁਆਰਿਆਂ ਵਿਚ ਵੜੇ ਹੋਏ ਹਨ, ਇਨ੍ਹਾਂ ਦਾ ਕਿਸੇ ਮਜ਼ਹਬ ਤੇ ਕੋਈ ਯਕੀਨ ਨਹੀਂ । (ਵਿਘਨ) ਗੁਰੂ ਗੋਬਿੰਦ ਸਿੰਘ ਮਾਰਗ ਤੋਂ ਬਾਅਦ ਗਿਆਨੀ ਜ਼ੈਲ ਸਿੰਘ ਜੀ ਨੂੰ ਇਨ੍ਹਾਂ ਨੇ ਇਕ ਮਹਾਨ ਸਿੱਖ ਦੀ ਪਦਵੀ ਦਿਤੀ ਸੀ ਪਰ ਉਹ ਜਦੋਂ ਇਥੇ ਮੱਥਾ ਟੇਕਣ ਲਈ ਗਏ ਤਾਂ ਇਨ੍ਹਾਂ ਅਕਾਲੀਆਂ ਨੇ ਉਨ੍ਹਾਂ ਨੂੰ ਗੁਰਦਵਾਰੇ ਵਿਚ ਨਹੀਂ ਵੜਨ ਦਿਤਾ (ਵਿਘਨ) ਮੈਂ ਕਹਿੰਦਾ ਹਾਂ ਕਿ ਇਹ ਜਿਹੜੇ ਗੋਲਕ ਚੋਰ ਹਨ ਅਤੇ ਇਹ ਗੁਰਦਵਾਰਿਆਂ ਦੇ ਪੈਸੇ ਖਾਣਾ ਚਾਹੁੰਦੇ ਹਨ, ਇਨ੍ਹਾਂ ਨੂੰ ਕਿਸੇ ਮਜ਼ਹਬ ਤੇ ਕੋਈ ਯਕੀਨ ਨਹੀਂ (ਵਿਘਨ) ।

**ਉਪ ਮੰਤਰੀ, ਗ੍ਰਹਿ ਅਤੇ ਉਦਯੋਗ** : ਸਪੀਕਰ ਸਾਹਿਬ, ਮੁੱਖ ਮੰਤਰੀ ਜੀ ਨੂੰ ਮਹਾਨ ਸਿੱਖ ਦਾ .... (ਵਿਘਨ) ।

**ਸਰਦਾਰ ਅਜਾਇਬ ਸਿੰਘ ਸੰਧੂ** : * * * *

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ । (This is no point of order)

**ਸਰਦਾਰ ਬਲਵਿੰਦਰ ਸਿੰਘ ਭੂੰਦੜ** * * * *

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । (This is no point of order.)

**ਸ੍ਰੀ ਪਰੇਮ ਗੁਪਤਾ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਕਾਲ ਅਟੈਨਸ਼ਨ ਮੋਸ਼ਨ ਦੇ ਨਾਲ ਸਬੰਧਤ ਹੈ । ਮੈਂ ਇਕੋ ਗੱਲ ਜਾਣਨਾ ਚਾਹੁੰਦਾ ਹਾਂ ਕਿ ਸਾਡੇ ਮੁੱਖ ਮੰਤਰੀ ਜੀ ਨੂੰ, ਜਦੋਂ ਗੁਰੂ ਗੋਬਿੰਦ ਸਿੰਘ ਮਾਰਗ ਬਣਾਇਆ, ਤਾਂ ਗੁਰਦਵਾਰਾ ਤਲਵੰਡੀ ਸਾਬੋ ਵਿਚ ਮਹਾਨ ਸਿੱਖ ਦਾ ਖਿਤਾਬ ਦਿਤਾ ਗਿਆ (ਸ਼ੋਰ) (ਵਿਘਨ) ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ, ਸਰਦਾਰ ਗੁਰਚਰਨ ਸਿੰਘ ਟੌਹੜਾ ਜੀ ਨੇ ਇਨ੍ਹਾਂ ਨੂੰ ਸਰੋਪਾ ਦਿੱਤਾ । (ਸ਼ੋਰ)

**ਜਥੇਦਾਰ ਗੁਰਬਚਨ ਸਿੰਘ** : * * * *

**ਸ੍ਰੀ ਸਪੀਕਰ** : ਇਹ ਜੋ ਕੁਝ ਵੀ ਆਨਰੇਬਲ ਮੈਂਬਰ ਸਾਹਿਬ ਚੇਅਰ ਦੀ ਪਰਮਿਸ਼ਨ ਤੋਂ ਬਿਨਾ ਕਹਿ ਰਹੇ ਹਨ, ਇਹ ਰਿਕਾਰਡ ਨਾ ਕੀਤਾ ਜਾਵੇ ।
(Whatever the hon. member is saying without the permission of the Chair, should not be recorded.)

---

*Expunged/Not recorded as ordered by the Chair.

**ਸ੍ਰੀ ਪਰੇਮ ਗੁਪਤਾ** : ਸਪੀਕਰ ਸਾਹਿਬ, ਇਨ੍ਹਾਂ ਨੂੰ ਬਿਠਾਓ । ਇਹ ਹਾਊਸ ਦੀ ਕਾਰਵਾਈ ਨੂੰ ਚਲਣ ਨਹੀਂ ਦਿੰਦੇ । (ਸ਼ੋਰ) (ਵਿਘਨ)

**ਸਰਦਾਰ ਅਜਾਇਬ ਸਿੰਘ ਸੰਧੂ** : * * * *

**ਸ੍ਰੀ ਸਪੀਕਰ** : ਇਹ ਜੋ ਕੁਝ ਵੀ ਆਨਰੇਬਲ ਮੈਂਬਰ ਸਾਹਿਬ ਚੇਅਰ ਦੀ ਪਰਮਿਸ਼ਨ ਤੋਂ ਬਿਨਾਂ ਕਹਿ ਰਹੇ ਹਨ, ਇਹ ਰੀਕਾਰਡ ਨਾ ਕੀਤਾ ਜਾਵੇ । (Whatever the hon. member is saying without the permission of the Chair should not be recorded.)

**ਮੁੱਖ ਮੰਤਰੀ** (ਗਿਆਨੀ ਜ਼ੈਲ ਸਿੰਘ) : ਸਤਿਕਾਰਯੋਗ ਸਪੀਕਰ ਸਾਹਿਬ, ਮੇਰਾ ਖਿਆਲ ਸੀ ਕਿ ਇਸ ਮਾਮਲੇ ਤੇ ਜ਼ਿਆਦਾ ਗਰਮਾ ਗਰਮੀ ਜਾਂ ਬਹਿਸ ਕਰਨ ਦੀ ਜ਼ਰੂਰਤ ਨਹੀਂ । ਮਨਿਸਟਰ ਸਾਹਿਬ ਨੇ ਕਾਲ ਅਟੈਨਸ਼ਨ ਮੋਸ਼ਨ ਦਾ ਜਵਾਬ ਦੇ ਦਿਤਾ ਸੀ ਤਾਂ ਗੱਲ ਖਤਮ ਹੋ ਜਾਣੀ ਚਾਹੀਦੀ ਸੀ । ਮੈਂ ਇਸ ਗੱਲ ਦਾ ਬਿਲਕੁਲ ਮਾਣ ਨਹੀਂ ਕਰਦਾ ਕਿ ਮੈਨੂੰ ਕੋਈ ਮਹਾਨ ਖਾਲਸਾ ਜਾਂ ਮਹਾਨ ਸਿੱਖ ਦਾ ਖਿਤਾਬ ਦਿਓ । ਇਹ ਸੰਗਤਾਂ ਦੀ ਮੇਹਰਬਾਨੀ ਹੈ । ਇਹ ਬੇਸ਼ਕ ਕਹਿਣ ਲੇਕਿਨ ਮੈਂ ਆਪਣੇ ਆਪ ਨੂੰ ਇਕ ਛੋਟਾ ਜਿਹਾ ਸੇਵਕ ਸਮਝਦਾ ਹਾਂ ਅਤੇ ਕੋਸ਼ਿਸ਼ ਕਰਦਾ ਹਾਂ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਦਸੇ ਹੋਏ ਮਾਰਗ ਤੇ ਚਲਾਂ । (ਪ੍ਰਸ਼ੰਸਾ) ਇਨ੍ਹਾਂ ਸਾਰੇ ਅਕਾਲੀ ਸਾਥੀਆਂ ਦਾ ਮੇਰੇ ਮਨ ਵਿਚ ਬੜਾ ਸਤਿਕਾਰ ਹੈ । ਮੈਂ ਇਹ ਗੱਲ ਸ਼ਰੋਮਣੀ ਗੁਰਦੁਵਾਰਾ ਪ੍ਰਬੰਧਕ ਕਮੇਟੀ ਦੇ ਪ੍ਰੈਜ਼ੀਡੈਂਟ ਨੂੰ ਚਿੱਠੀ ਲਿਖ ਕੇ ਭੇਜੀ ਹੈ ਕਿ ਇਹ ਗੱਲ ਬਿਲਕੁਲ ਬੇਬੁਨਿਆਦ ਹੈ ਕਿ ਮੈਂ ਗੁਰੂ ਗਰੰਥ ਸਾਹਿਬ ਦੀ ਹਾਜ਼ਰੀ ਵਿਚ ਜੁਤੀਆਂ ਪਾ ਕੇ ਗਿਆ ਹਾਂ । ਇਹ ਇਸ ਕਰਕੇ ਨਹੀਂ ਕਿ ਮੈਨੂੰ ਕਿਸੇ ਦਾ ਡਰ ਹੈ । ਜੇ ਮੈਂ ਆਦਮੀਆਂ ਤੋਂ ਡਰਾਂ ਤਾਂ ਫਿਰ ਮੈਂ ਅਕਾਲੀਆਂ ਭਰਾਵਾਂ ਦਾ ਮੁਕਾਬਲਾ ਨਹੀਂ ਕਰ ਸਕਦਾ ਸੀ । ਮੇਰੀ ਅਕਾਲੀ ਭਰਾਵਾਂ ਨਾਲ ਸਿਆਸੀ ਲੜਾਈ ਚਲਦੀ ਰਹੀ ਹੈ ਅਤੇ ਪਤਾ ਨਹੀਂ ਅਗੇ ਨੂੰ ਵੀ ਚਲਦੀ ਰਹੇ ਜਾਂ ਫਿਰ ਖਤਮ ਹੋ ਜਾਵੇ । ਲੇਕਿਨ ਮੈਂ ਸਮਝਦਾ ਹਾਂ ਕਿ ਇਸ ਮਸਲੇ ਉਤੇ ਕੋਈ ਗਰਮਾ ਗਰਮੀ ਕਰਨ ਦੀ ਲੋੜ ਨਹੀਂ । ਨਾਂ ਮੈਂ ਮਹਾਨ ਸਿੱਖ ਅਤੇ ਨਾ ਹੀ ਮਹਾਨ ਖਾਲਸਾ ਹੋਣ ਦਾ ਦਾਅਵਾ ਕਰਦਾ ਹਾਂ । ਮੈਂ ਤਾਂ ਉਨ੍ਹਾਂ ਵਿਚੋਂ ਹਾਂ :

'ਕਾਲੇ ਮੈਂਡੇ ਕਪੜੇ ਕਾਲਾ ਮੈਂਡਾ ਵੇਸ,
ਗੁਨਹੀਂ ਭਰਿਆ ਮੈਂ ਫਿਰਾਂ ਲੋਕ ਕਹਿਣ ਦਰਵੇਸ਼ ।'

ਮੈਂ ਇਹ ਗੱਲ ਜ਼ਰੂਰ ਕਹਾਂਗਾ ਕਿ ਸਰਕਾਰ ਦਾ ਇਹ ਫਰਜ਼ ਹੈ ਕਿ ਲੋਕਾਂ ਨੂੰ ਆਪਣੇ ਖਿਆਲਾਤ ਪ੍ਰਗਟ ਕਰਨ ਦਾ ਪੂਰਾ ਪੂਰਾ ਮੌਕਾ ਮਿਲੇ । ਅਗਰ ਕਿਸੇ ਜਗ੍ਹਾ ਉਤੇ ਧਾਰਮਿਕ ਰਾਏ ਰੀਤੀਆਂ ਵਿਚ ਆਪਣੀ ਪੂਜਾ ਕਰਨ ਦਾ ਜਾਂ ਪਾਠ ਕਰਨ ਦਾ ਹੱਕ ਨਾ ਦਿਤਾ ਜਾਵੇ ਤਾਂ ਸਰਕਾਰ ਦਾ ਫਰਜ਼ ਬਣਦਾ ਹੈ ਕਿ ਲੋਕਾਂ ਨੂੰ ਮੌਕਾਂ ਦਿਵਾਇਆ ਜਾਵੇ । ਇਹ ਵੀ ਕਿਸੇ ਦਾ ਕੋਈ ਹੱਕ ਨਹੀਂ ਕਿ ਕਿਸੇ ਨੂੰ ਕਹੇ ਕਿ ਪੂਜਾ ਕਰ । ਜਿਹੜੇ ਨਾਸਤਿਕ ਹਨ ਜਾਂ ਪਰਮਾਤਮਾ ਨੂੰ ਨਹੀਂ ਮੰਨਦੇ, ਮਜ਼ਹਬ ਨੂੰ ਨਹੀਂ ਮੰਨਦੇ ਜਾਂ ਜਿਹੜੇ ਮੰਨਦੇ ਹਨ ਅਤੇ ਸ਼ਰਧਾਲੂ ਹਨ ਅਸੀਂ ਉਨ੍ਹਾਂ ਦੇ ਵਿਚਾਰਾਂ ਨੂੰ ਭੰਗ ਨਹੀਂ ਕਰਨਾ ਚਾਹੁੰਦੇ ਸਗੋਂ ਅਸੀਂ ਉਨ੍ਹਾਂ ਦੇ ਵਿਚਾਰਾਂ ਨੂੰ ਕਾਇਮ ਕਰਨਾ ਚਾਹੁੰਦੇ ਹਾਂ । ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਆਪਣੇ ਅਕਾਲੀ ਵੀਰਾਂ ਨੂੰ ਇਹ ਬੇਨਤੀ

*Not recorded as ordered by the Chair.

ਕਰਦਾ ਹਾਂ ਕਿ ਇਹ ਬਿਲਕੁਲ ਇਸ ਗੱਲ ਦੀ ਚਿੰਤਾ ਨਾ ਕਰਨ । ਮੇਰਾ ਕੋਈ ਧਿਆਨ ਇਨ੍ਹਾਂ ਦੇ ਗੁਰਦਵਾਰਿਆਂ ਨੂੰ ਕਬਜ਼ਾ ਕਰਨ ਵਲ ਨਹੀਂ । ਮੈਂ ਇਤਨੀ ਗੱਲ ਜ਼ਰੂਰ ਕਹਾਂਗਾ ਕਿ ਕਿਰਪਾ ਕਰਕੇ ਗੁਰਦਵਾਰਿਆਂ ਦੇ ਦਰਵਾਜ਼ੇ ਬੰਦ ਨਾ ਕਰੋ। ਗੁਰਦਵਾਰਿਆਂ ਵਿਚ ਵਿਰੋਧੀਆਂ ਨੂੰ ਵੀ ਜਾਣ ਦਿਓ । ਇਹ ਤੁਹਾਡੇ ਵਾਸਤੇ ਚੰਗੀ ਗੱਲ ਨਹੀਂ ।

ਸਪੀਕਰ ਸਾਹਿਬ, ਮੈਂ ਵਿਰੋਧੀ ਦਲ ਦੇ ਨੇਤਾ ਨੂੰ, ਚੂੰਕਿ ਇਹ ਇਤਫਾਕ ਨਾਲ ਅਕਾਲੀ ਨਹੀਂ, ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਸ ਵੇਲੇ ਅਕਾਲੀ ਦਲ ਦਾ ਗੁਰਦਵਾਰਿਆਂ ਤੇ ਕਬਜ਼ਾ ਹੈ, ਕੰਟਰੋਲ ਹੈ । ਇਸ ਵਾਸਤੇ ਮਿਹਰਬਾਨੀ ਕਰਕੇ ਗੁਰਦਵਾਰਿਆਂ ਅੰਦਰ ਬੈਠ ਕੇ ਰਾਜਨੀਤੀ ਵਿਚ ਦਖਲ ਨਾ ਦਿਓ। ਤੁਹਾਨੂੰ ਆਪਣਾ ਸਲੋਗਨ, ਨਾਹਰਾ ਅਤੇ ਝੰਡਾ ਬਣਾਉਣਾ ਚਾਹੀਦਾ ਹੈ ਅਤੇ ਪੋਲੀਟੀਕਲ ਪਾਰਟੀਆਂ ਦੀ ਤਰ੍ਹਾਂ ਆਪਣਾ ਪ੍ਰੋਗਰਾਮ ਲੈ ਕੇ ਆ ਜਾਓ, ਧਰਮ ਦੇ ਨਾ ਤੇ ਸਾਡੇ ਨਾਲ ਕਿਉਂ ਲੜਦੇ ਹੋ । (ਪ੍ਰਸ਼ੰਸਾ)

**ਸਰਦਾਰ ਪ੍ਰਕਾਸ਼ ਸਿੰਘ ਬਾਦਲ** (ਗਿਦੜ ਬਾਹਾ) : ਸਪੀਕਰ ਸਾਹਿਬ, ਗਿਆਨੀ ਜੀ ਨੇ ਆਪਣੇ ਜਵਾਬ ਵਿਚ ਦੋ ਤਿੰਨ ਗੱਲਾਂ ਕਹੀਆਂ ਹਨ । ਮੈਂ ਜ਼ਿਆਦਾ ਖੋਲ੍ਹ ਕੇ ਗੱਲ ਨਹੀਂ ਕਰਨਾ ਚਾਹੁੰਦਾ ਕਿਉਂਕਿ ਫਿਰ ਬਹਿਸ ਛਿੜ ਜਾਵੇਗੀ । ਮੈਂ ਇਹ ਕਹਾਂਗਾ ਕਿ ਅਕਾਲੀ ਦਲ ਦੀ ਇਹ ਪਾਲਿਸੀ ਹੈ ਕਿ ਕੋਈ ਵੀ ਆਦਮੀ ਆਵੇ, ਉਸ ਨੂੰ ਗੁਰਦਵਾਰੇ ਵਿਚ ਜਾਣ ਤੋਂ ਰੋਕਿਆ ਨਹੀਂ ਜਾਂਦਾ ਸਗੋਂ ਉਸ ਨੂੰ ਲੰਗਰ, ਪ੍ਰਸ਼ਾਦ ਛਕਾਇਆ ਜਾਂਦਾ ਹੈ (ਅਕਾਲੀ ਬੈਂਚਾਂ ਵਲੋਂ ਪ੍ਰਸ਼ੰਸਾ) ਮੈਂ ਇਹ ਕਹਾਂਗਾ ਕਿ ਗਿਆਨੀ ਜੀ ਨੂੰ ਇਨ੍ਹਾਂ ਦੀ ਐਡਮਨਿਸਟਰੇਸ਼ਨ ਨੇ ਬਿਲਕੁਲ ਮਿਸਗਾਈਡ ਕੀਤਾ ਹੈ । ਜਿਸ ਜਗ੍ਹਾ ਤੇ ਇਨ੍ਹਾਂ ਨੂੰ ਲੈ ਕੇ ਗਏ ਸਨ ਉਥੇ ਕੋਈ ਗੁਰਦਵਾਰਾ ਨਹੀਂ । ਉਹ ਬਿਲਡਿੰਗ ਅਜੇ ਬਣ ਰਹੀ ਹੈ । ਉਥੇ ਅਕਾਲੀਆਂ ਦੀ ਕਾਨਫਰੰਸ ਹੋ ਰਹੀ ਸੀ । ਇਨ੍ਹਾਂ ਦੇ ਅਫਸਰਾਂ ਨੂੰ ਪਤਾ ਨਹੀਂ ਕਿ ਗੁਰਦੁਆਰਾ ਕਿਥੇ ਸੀ। ਇਨ੍ਹਾਂ ਨੂੰ ਗਾਈਡ ਕਰਨ ਵਾਲੇ ਠੀਕ ਨਹੀਂ । ਇਹ ਸਾਰੀ ਜ਼ਿੰਮੇਵਾਰੀ ਮੈਂ ਸਮਝਦਾ ਹਾਂ ਕਿ ਗੌਰਮਿੰਟ ਦੀ ਅਤੇ ਐਡਮਨਿਸਟਰੇਸ਼ਨ ਦੀ ਹੈ । ਦੂਸਰੀ ਮੈਂ ਅਰਜ਼ ਕਰਦਾ ਹਾਂ ਕਿ ਇਨ੍ਹਾਂ ਨੇ ਉਸ ਤੋਂ ਬਾਅਦ ਬਿਆਨ ਵੀ ਦਿਤਾ ਸੀ ਪਰ ਇਹ ਇਥੇ ਕੁਝ ਹੋਰ ਕਹਿ ਜਾਂਦੇ ਹਨ ਤੇ ਬਾਹਰ ਕੁਝ ਹੋਰ ਕਹਿੰਦੇ ਹਨ। ਇਹ ਗੱਲ ਮੈਂ ਦਾਅਵੇ ਨਾਲ ਕਹਿ ਦੇਣੀ ਚਾਹੁੰਦਾ ਹਾਂ ਕਿ ਅਕਾਲੀ ਪਾਰਟੀ ਸਮੱਗਲਰਾਂ ਨੂੰ ਕਦੀ ਸ਼ਹਿ ਨਹੀਂ ਦਿੰਦੀ । ਮੈਂ ਇਨ੍ਹਾਂ ਨੂੰ ਕਹਿੰਦਾ ਹਾਂ ਕਿ ਇਹ ਕਦੇ ਵੀ ਕੋਈ ਵੀ ਅਫਸਰ ਉਥੇ ਭੇਜ ਦੇਣ ਤਾਂਕਿ ਇਨ੍ਹਾਂ ਨੂੰ ਪਤਾ ਲਗ ਜਾਵੇ ਕਿ ਕਦੇ ਵੀ ਕੋਈ ਅਜਿਹੀ ਗੱਲ ਨਹੀਂ ਹੋਈ । ਇਸ ਲਈ ਇਹ ਬੇ-ਬੁਨਿਆਦ ਗੱਲਾਂ ਹਨ ।

**ਅਵਾਜ਼ਾਂ** : ਸਮੱਗਲਰਾਂ ਵਾਲੀ ਗੱਲ ਤਾਂ ਠੀਕ ਹੈ । (ਵਿਘਨ)

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਇਹ ਗਲਤ ਹੈ, ਬਿਲਕੁਲ ਹੀ ਗਲਤ ਹੈ । (ਵਿਘਨ)

**ਸਰਦਾਰ ਧੰਨਾ ਸਿੰਘ ਗੁਲਸ਼ਨ** : (ਸਰਕਾਰੀ ਬੈਂਚਾਂ ਵੱਲ ਇਸ਼ਾਰਾ ਕਰਦੇ ਹੋਏ) ਇਹ ਸਾਰੇ ਸਮੱਗਲਰ ਬੈਠੇ ਹਨ। (ਵਿਘਨ)

**ਸਰਦਾਰ ਅਜਾਇਬ ਸਿੰਘ ਸੰਧੂ** : ਜ਼ਮੀਨ ਚੋਰ ਕਦੇ ਲੁਕ ਸਕਦੇ ਹਨ ? (ਵਿਘਨ)

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਮੁੱਖ ਮੰਤਰੀ ਜੀ ਨੇ ਤਲਵੰਡੀ ਸਾਬੋ ਵਿਚ ਅਰੇਂਜ ਕਰਕੇ ਆਪਣੇ ਆਪ ਲਈ ਮਹਾਨ ਸਿੱਖ ਦਾ ਮੈਡਲ ਲਿਆ ਹੈ । ਇਸ ਕਰਕੇ ਮੈਂ ਸਮਝਦਾ ਹਾਂ ਕਿ ਇਨ੍ਹਾਂ ਨੂੰ ਚਾਹੀਦਾ ਹੈ ਕਿ ਜੋ ਗੱਲ ਇਥੇ ਕੀਤੀ ਜਾਵੇ, ਠੀਕ ਹੀ ਕੀਤੀ ਜਾਵੇ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਵਿਰੋਧੀ ਧਿਰ ਦੇ ਲੀਡਰ ਨੇ ਮੇਰੇ ਨਾਲ ਦੋ ਗੱਲਾਂ ਵਿਚ ਜ਼ਿਆਦਤੀ ਕੀਤੀ ਹੈ । (ਵਿਘਨ) ਇਨ੍ਹਾਂ ਨੇ ਕਿਹਾ ਹੈ ਕਿ ਮੈਂ ਇਥੇ ਕੁਝ ਹੋਰ ਕਹਿੰਦਾ ਹਾਂ ਔਰ ਬਾਹਰ ਕੁਝ ਹੋਰ ਕਹਿੰਦਾ ਹਾਂ । (ਵਿਘਨ) ਸਪੀਕਰ ਸਾਹਿਬ, ਮੈਂ ਇਹ ਦਾਅਵਾ ਕਰਦਾ ਹਾਂ ਕਿ ਜੋ ਗੱਲ ਵੀ ਮੈਂ ਇਥੇ ਕਹਿੰਦਾ ਹਾਂ ਉਹ ਬਾਹਰ ਵੀ ਕਹਿ ਸਕਦਾ ਹਾਂ ਔਰ ਜੋ ਸਮਾਂ ਹੋਵੇ ਉਸ ਦੇ ਮੁਤਾਬਿਕ ਠੀਕ ਗੱਲ ਕਰਦਾ ਹਾਂ । ਕਨਟ੍ਰਾਡਿਕਟਰੀ ਗੱਲ ਨਹੀਂ ਕਰਦਾ । ਦੂਸਰਾ ਇਲਜ਼ਾਮ ਇਹ ਲਗਾਇਆ ਗਿਆ ਹੈ ਕਿ ਮਹਾਨ ਸਿੱਖ ਦਾ ਮੈਂ ਆਪ ਅਰੇਂਜ ਕਰਕੇ ਮੈਡਲ ਲਿਆ ਹੈ । ਇਹ ਠੀਕ ਹੈ ਕਿ ਮੈਨੂੰ ਸੋਨੇ ਦਾ ਮੈਡਲ ਦਿਤਾ ਗਿਆ ਹੈ । ਇਹ ਮੈਂ ਕੋਈ ਆਪ ਅਰੇਂਜ ਨਹੀਂ ਕੀਤਾ । ਇਹ ਤਾਂ ਸਿੱਖ ਸੰਗਤਾਂ ਨੇ ਦਿਤਾ ਹੈ, ਉਨ੍ਹਾਂ ਨੇ ਹੀ ਅਰੇਂਜ ਕੀਤਾ ਹੈ।

**ਸਰਦਾਰ ਅਜਾਇਬ ਸਿੰਘ ਸੰਧੂ** : ਤੁਸੀਂ ਉਹ ਵਾਪਸ ਕਰ ਦਿੰਦੇ । (ਵਿਘਨ)

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਮੈਡਲ ਮੈਨੂੰ ਨਿਹੰਗ ਸਿੰਘਾਂ ਨੇ ਦਿਤਾ ਹੈ, ਜਿਹੜੇ ਕਿ ਅਸਲੀ ਪੰਥ ਦਾ ਰੂਪ ਹਨ । ਉਸ ਤੋਂ ਬਾਅਦ ਮੈਂ ਕਲੇਰਾਂ ਵਾਲੇ ਸੰਤਾਂ ਪਾਸ ਗਿਆ । ਉਥੇ ਵੀ ਬੜੀਆਂ ਬੜੀਆਂ ਸੰਗਤਾਂ ਸਨ । ਉਥੇ ਵੀ ਮੈਂ ਕੁਝ ਮੰਗਿਆ ਨਹੀਂ, ਕੁਝ ਅਰੇਂਜ ਨਹੀਂ ਕੀਤਾ ਲੇਕਿਨ ਉਨ੍ਹਾਂ ਨੇ ਮੈਨੂੰ ਮਾਣ ਵਜੋਂ ਖਾਲਸੇ ਦਾ ਸੋਨੇ ਦਾ ਮੈਡਲ ਦਿਤਾ ਹੈ । ਜੇਕਰ ਬਾਦਲ ਸਾਹਿਬ ਨੂੰ ਇਹ ਖਿਆਲ ਹੈ ਕਿ ਮੈਨੂੰ ਇਹ ਮਾਣ ਨਹੀਂ ਸੀ ਦਿਤਾ ਜਾਣਾ ਚਾਹੀਦਾ ਤਾਂ ਇਨ੍ਹਾਂ ਨੂੰ ਉਨ੍ਹਾਂ ਸੰਗਤਾਂ ਨੂੰ ਰੋਕਣਾ ਚਾਹੀਦਾ ਹੈ ਕਿ ਉਹ ਕੋਈ ਖਿਤਾਬ ਨਾ ਦੇਣ । ਮੈਂ ਤਾਂ ਨਹੀਂ ਮੰਗਿਆ ।

**ਜਥੇਦਾਰ ਗੁਰਬਚਨ ਸਿੰਘ** : ਤੁਸੀਂ ਚੀਫ ਮਨਿਸਟਰੀ ਦੀ ਕੁਰਸੀ ਤੋਂ ਲੱਥ ਜਾਵੋ ਫਿਰ ਵੇਖਾਂਗੇ ਕਿ ਤੁਹਾਨੂੰ ਕੌਣ ਖਿਤਾਬ ਦਿੰਦਾ ਹੈ ? (ਵਿਘਨ)

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਤਾਂ ਉਨ੍ਹਾਂ ਦੀ ਹੀ ਮੇਹਰਬਾਨੀ ਸੀ ਕਿ ਮੈਂ ਚੀਫ਼ ਮਨਿਸਟਰੀ ਦੀ ਕੁਰਸੀ ਤੇ ਬੈਠਾ ਹਾਂ। ਸਪੀਕਰ ਸਾਹਿਬ, ਮੈਂ ਅੰਮ੍ਰਿਤਸਰ ਗਿਆ ਉਨ੍ਹਾਂ ਨੇ ਮੈਨੂੰ ਸਰੋਪਾ ਦਿਤਾ। ਇਹ ਉਨ੍ਹਾਂ ਦੀ ਮੇਹਰਬਾਨੀ ਸੀ । ਉਨ੍ਹਾਂ ਨੇ ਮੈਨੂੰ ਮਾਣ ਬਖਸ਼ਿਆ ਹੈ । ਮੈਂ ਅਕਾਲ ਤਖਤ ਗਿਆ ਸਾਂ, ਉਥੇ ਸਰੋਪਾ ਦਿਤਾ ਹੈ । ਇਹ ਵੀ ਉਨ੍ਹਾਂ ਸੰਗਤਾਂ ਦੀ ਮੇਹਰਬਾਨੀ ਸੀ । ਲੇਕਿਨ ਜੋ ਮੇਹਰਬਾਨੀ ਸੰਗਤਾਂ ਕਰਦੀਆਂ ਹਨ, ਸਿੱਖ ਕਰਦੇ ਹਨ, ਉਨ੍ਹਾਂ ਨੂੰ ਆਪ ਰੋਕ ਦੇਵੋ । ਉਨ੍ਹਾਂ ਨੂੰ ਕਹੋ ਕਿ ਉਹ ਨਾ ਮਾਣ ਦਿਆ ਕਰਨ ਜੇਕਰ ਉਹ ਤੁਹਾਨੂੰ ਹੀ ਸਿੱਖ ਸਮਝਦੇ ਹਨ । (ਥੰਪਿੰਗ) (ਵਿਘਨ)

(ਇਸ ਸਮੇਂ ਸਰਦਾਰ ਧੰਨਾ ਸਿੰਘ ਗੁਲਸ਼ਨ, ਸਰਦਾਰ ਰਣਧੀਰ ਸਿੰਘ ਚੀਮਾ ਅਤੇ ਸਰਦਾਰ ਜਸਵਿੰਦਰ ਸਿੰਘ ਬਰਾੜ ਖੜੇ ਸਨ)

---

## PERSONAL EXPLANATION BY S. JASWINDER SINGH BRAR

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪੀਕਰ ਸਾਹਿਬ, ਇਨ੍ਹਾਂ ਨੇ ਝੰਡਾ ਬਦਲਣ ਦੀ ਗੱਲ ਕੀਤੀ ਹੈ। ਇਨ੍ਹਾਂ ਨੂੰ ਚਾਹੀਦਾ ਹੈ ਕਿ ਇਹ ਪਹਿਲਾਂ ਆਪਣਾ ਝੰਡਾ ਬਦਲਣ । ਇਹ ਉਸ ਝੰਡੇ ਨਾਲ ਲੋਕਾਂ ਨੂੰ ਵਰਗਲਾਉਂਦੇ ਹਨ । ਨੰਬਰ ਦੋ ਇਹ ਕਿ ਮੈਂ ਤੁਹਾਡੇ ਪਾਸੋਂ ਇਜਾਜ਼ਤ ਮੰਗੀ ਸੀ ਕਿ ਮੈਂ ਪਰਸਨਲ ਐਕਸਪਲੇਨੇਸ਼ਨ ਦੇਣੀ ਹੈ। ਤੁਸੀਂ ਵਕਤ ਨਹੀਂ ਦਿੱਤਾ ਇਸ ਬਾਰੇ ਮੈਨੂੰ ਗਿਲਾ ਹੈ ।

ਇਕ ਗੱਲ, ਸਪੀਕਰ ਸਾਹਿਬ, ਮੈਂ ਕਲੀਅਰ ਕਰਨੀ ਚਾਹੁੰਦਾ ਹਾਂ ਕਿ ਉਸ ਕਮੇਟੀ ਦਾ ਮੈਂ ਮੈਂਬਰ ਹਾਂ । ਸਰਦਾਰ ਉਮਰਾਓ ਸਿੰਘ ਜੀ ਨੇ ਜੋ ਕਿਹਾ ਹੈ ਮੈਂ ਬੇਨਤੀ ਕਰਦਾ ਹਾਂ ਕਿ ਇਨ੍ਹਾਂ ਦਾ ਐਲੀਗੇਸ਼ਨ ਜੋ ਹੈ ਉਹ ਬੇ-ਬੁਨਿਆਦ ਹੈ । ਉਸ ਵਿਚ ਨਾ ਹੀ ਕੋਈ ਕਮਿਊਨਿਸਟ ਆਉਂਦਾ ਹੈ ਔਰ ਨਾ ਹੀ ਕੋਈ ਅਕਾਲੀ ਆਉਂਦਾ ਹੈ ਲੇਕਿਨ ਜੋ ਵੀ ਆਉਂਦੇ ਹਨ ਉਹ ਸਾਰੇ ਦੇ ਸਾਰੇ ਕਾਂਗਰਸੀ ਹੀ ਹਨ । ਮੈਨੂੰ ਆਸ ਸੀ ਕਿ ਇਹ ਸਰਕਾਰ ਕੁਰੱਪਟ ਬੰਦਿਆਂ ਨੂੰ, ਬੇਈਮਾਨਾਂ ਨੂੰ ਕੱਢ ਦੇਵੇਗੀ ।

**Mr. Speaker** : This is no personal explanation.

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪੀਕਰ ਸਾਹਿਬ, ਬਹੁਤ ਸਾਰੀਆਂ ਕੰਪਲੇਂਟਾਂ ਹਰਚੰਦ ਸਿੰਘ ਕਮੇਟੀ ਪਾਸ ਪਈਆਂ ਹਨ ।

**ਸ੍ਰੀ ਸਪੀਕਰ** : ਉਹ ਤਾਂ ਚੀਫ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਐਗਜ਼ਾਮਿਨ ਕੀਤੀਆਂ ਜਾਣਗੀਆਂ । (The Chief Minister has assured that those complaints would be examined.)

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪੀਕਰ ਸਾਹਿਬ, ਗਰੀਬ ਜਨਤਾ ਨੂੰ ਨਿਆਂ ਦੇਣਾ ਚਾਹੀਦਾ ਹੈ । ਇਨ੍ਹਾਂ ਨੂੰ ਅੱਜ ਇਹ ਕਮੇਟੀ ਰੀਨਿਊ ਕਰਨੀ ਚਾਹੀਦੀ ਹੈ । ਬੇਈਮਾਨ ਬੰਦਿਆਂ ਨੂੰ ਕੱਢ ਦੇਣਾ ਚਾਹੀਦਾ ਹੈ, ਉਨ੍ਹਾਂ ਨੂੰ ਨੰਗਿਆਂ ਕਰਨਾ ਚਾਹੀਦਾ ਹੈ। ਉਹ ਭਾਵੇਂ ਕਿਸੇ ਵੀ ਪਾਰਟੀ ਦਾ ਹੋਵੇ। (ਵਿਘਨ) (ਇਸ ਸਮੇਂ ਕਈ ਮੈਂਬਰ ਸਾਹਿਬਾਨ ਖੜੇ ਹੋ ਗਏ) (ਸ਼ੋਰ)

---

## CALL ATTENTION NOTICES UNDER RULE 66
*(Resumption)*

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਚੀਫ ਮਨਿਸਟਰ ਸਾਹਿਬ ਨੇ ਇਕ ਬੜੀ ਦਰੁੱਸਤ ਗੱਲ ਕਹੀ ਸੀ ਕਿ ਰਾਜਨੀਤੀ ਔਰ ਧਰਮ ਨੂੰ ਇਕੱਠਾ ਨਹੀਂ ਕਰਨਾ ਚਾਹੀਦਾ । ਮੈਂ ਜਦੋਂ ਪੁਛਿਆ ਸੀ ਕਿ ਮਹਾਨ ਹਿੰਦੂ ਤੇ ਵੀ ਬਹਿਸ ਹੋਵੇਗੀ ਤਾਂ ਤੁਸੀਂ ਕਿਹਾ ਸੀ ਕਿ ਜਦੋਂ ਹਾਊਸ ਵਿਚ ਇਹ ਸਵਾਲ ਆਵੇਗਾ ਤਾਂ ਵੇਖਾਂਗੇ। ਕੋਈ ਵੀ ਮਹਾਨ ਸਿੱਖ ਹੈ ਜਾਂ ਨਹੀਂ ਉਸ ਨੂੰ ਪਰਖਣ ਦਾ ਅਦਾਰਾ ਇਹ ਹਾਊਸ ਨਹੀਂ ਹੈ । ਇਹ ਗੱਲ ਇਥੇ ਨਹੀਂ ਹੋਣੀ ਚਾਹੀਦੀ ।

**ਸ੍ਰੀ ਸਪੀਕਰ** : ਮੈਂ ਆਨਰੇਬਲ ਮੈਂਬਰਜ਼ ਨੂੰ ਬੇਨਤੀ ਕਰਾਂਗਾ ਕਿ ਇਸ ਮਸਲੇ ਤੇ ਕਾਫੀ ਬਹਿਸ ਹੋ ਗਈ ਹੈ ਇਸ ਲਈ ਹੋਰ ਬਹਿਸ ਨਾ ਕਰਨ । (I would request the hon'ble Members that as sufficient discussion has been held on this matter, no further discussion may be made.)

**ਸਰਦਾਰ ਧੰਨਾ ਸਿੰਘ ਗੁਲਸ਼ਨ :** * * * * (ਵਿਘਨ) (ਸ਼ੋਰ)

(ਇਸ ਸਮੇਂ ਵਿਰੋਧੀ ਧਿਰ ਵਲੋਂ ਕਈ ਮੈਂਬਰ ਸਾਹਿਬਾਨ ਬੋਲ ਰਹੇ ਸਨ)

**ਸ੍ਰੀ ਸਪੀਕਰ :** ਜੋ ਕੁਝ ਵੀ ਮੈਂਬਰ ਸਾਹਿਬਾਨ ਬਿਨਾ ਇਜਾਜ਼ਤ ਕਹਿ ਰਹੇ ਹਨ ਇਹ ਰਿਕਾਰਡ ਨਾ ਕੀਤਾ ਜਾਵੇ । (ਇਸ ਸਮੇਂ ਹਾਊਸ ਵਿਚ ਬਹੁਤ ਸ਼ੋਰ ਸੀ) (Whatever the hon'ble members are saying without the permission of the Chair, should not be recorded.)

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਡਾਂਗ ਸਾਹਿਬ ਦੀ ਗੱਲ ਨਾਲ ਇਤਫਾਕ ਰਖਦਾ ਹਾਂ ਕਿ ਇਥੇ ਇਹ ਫੈਸਲਾ ਕਰਨ ਦਾ ਕੋਈ ਮਕਸਦ ਨਹੀਂ ਹੈ ਕਿ ਕੌਣ ਪੂਰਨ ਸਿੱਖ ਹੈ ਔਰ ਕੌਣ ਨਹੀਂ ਹੈ। (ਥੰਪਿੰਗ) ਮੈਂ ਤਾਂ ਕਹਿੰਦਾ ਹਾਂ ਕਿ ਮੈਂ ਲੋਕਾਂ ਦਾ ਸੇਵਕ ਹਾਂ । ਮੈਂ ਜਨਤਾਂ ਦਾ ਸੇਵਕ ਹੋਣ ਦਾ ਮਾਣ ਕਰਦਾ ਹਾਂ (ਸਰਕਾਰੀ ਬੈਂਚਾਂ ਵਲੋਂ ਥਪਿੰਗ) ਮੈਂ ਇਹ ਕਹਿੰਦਾ ਹਾਂ ਕਿ ਜੇਕਰ ਸਾਰੀਆਂ ਸੰਗਤਾਂ ਹੀ ਮਾਣ ਕਰਦੀਆਂ ਹਨ ਤਾਂ ਇਹ ਤਾਂ ਮੇਰੇ ਲਈ ਹੋਰ ਵੀ ਮਾਣ ਦੀ ਗੱਲ ਹੈ । ਕੀ ਮੈਂ ਉਨ੍ਹਾਂ ਨੂੰ ਕਹਾਂ ਕਿ ਉਹ ਮੇਰਾ ਮਾਣ ਨਾ ਕਰਨ ? ਨਾ ਮੈਂ ਕਲੇਮ ਹੀ ਕਰਦਾ ਹਾਂ ।

(Serial No. 20)

**Comrade Satya Pal Dang**: Sir, I beg to draw the attention of the Government towards a matter of urgent public importance, namely, paddy has started coming into the market in Gurdaspur District. There is no Government agency to buy while private traders are paying the peasants a rate of Rs. 56/- per quintal as against Rs. 63/- per quintal fixed by the Government. This fleecing by the wholesale traders and Sheller owners has led to serious discontentment amongst paddy growing peasants.

In view of the obevious and urgent importance of the matter, the Government may please be asked to make a statement in the House.

**Mr. Speaker**: Admitted. The hon. Minister concerned may please make a statement.

(Serial No. 21)

**Comrade Satya Pal Dang**: Sir, I beg to draw the attention of the Government towards a matter of urgent public importance, namely, the State Government has recently appointed Labour Officers as Authority under the Gratuity Act, (Central) and the rules framed by the State Government thereunder. They, however, have expressed their inability to do the work required of them on the ground that they do not have the necessary staff. As a result, thousands of workers suffer unnecessary and unavoidable hardship. This has led to serious discontentment in the entire working class.

In view of the obvious and urgent importance of the matter, the Government may please be asked to make a statement in the House.

**Mr. Speaker**: Admitted. The hon. Minister concerned may please make a statement.

---

*Not recorded as ordered by the Chair.

## ANNOUNCEMENT BY THE SECRETARY

**ਸਕੱਤਰ** : ਮੈਂ ਪੰਜਾਬ ਵਿਧਾਨ ਸਭਾ ਦੁਆਰਾ ਬਜਟ ਸਮਾਗਮ, 1971 ਤੋਂ ਮੌਨਸੂਨ ਸਮਾਗਮ, 1972 ਤਕ ਪਾਸ ਕੀਤੇ ਗਏ ਸਰਕਾਰੀ ਅਤੇ ਗੈਰ-ਸਰਕਾਰੀ ਮਤਿਆਂ ਅਤੇ ਉਨ੍ਹਾਂ ਤੇ ਸਰਕਾਰ ਦੁਆਰਾ ਕੀਤੀ ਗਈ ਕਾਰਵਾਈ ਦਰਸਾਉਂਦਾ ਵਿਵਰਣ ਸਦਨ ਦੀ ਮੇਜ਼ ਤੇ ਰਖਦਾ ਹਾਂ ।

**Statement showing implementation of the resolutions passed by the Punjab Vidhan Sabha from Budget Session, 1971 to Monsoon Session, 1972**

| Sr. No. | Name of the MLA who moved the resolution | Subject of the Resolution | Date on which Resolution was passed | Action taken |
|---|---|---|---|---|
| 1 | 2 | 3 | 4 | 5 |
| 1. | Ch. Balbir Singh | That this House recommends unanimously to the State Government to approach the Government of India to remove the disparity in the matter of allotment of Coal Wagons to the State of Punjab and other States for brick kilns keeping in view the number of brick kilns working at present in each State. | 19th January, 1971 | Persistent efforts at the highest level have been made and are being made with the Railway Minister & the Railway Board Officers, and as a result the movement of slack Coal has considerably increased. |
| 2. | Giani Zail Singh, Chief Minister | This House: —<br>(i) places on record its deep sense of joy at the unparalleled and historic victory of the nation in the recent Indo-Pakistan war ;<br>(ii) congratulates the Prime Minister, Shrimati Indira Gandhi and the Government of India for their wise, bold and fearless leadership during this crisis and the compassionate and patient manner in which the problem of 10 million refugees was tackled and solved ; | 30th March, 1972 | It has since been communicated to the Government of India, Ministry of Home Affairs, New Delhi on 21st April, 1972. |

**ਸਰਦਾਰ ਜਸਦੇਵ ਸਿੰਘ ਸੰਧੂ (ਡਕਾਲਾ)** : ਚੇਅਰਮੈਨ ਸਾਹਿਬ, ਜੋ ਸਪਲੀਮੈਂਟਰੀ ਡੀਮਾਂਡਜ਼ ਅੱਜ ਪੇਸ਼ ਹੋਈਆਂ ਹਨ ਇਨ੍ਹਾਂ ਦੇ ਰਾਹੀਂ ਸਰਕਾਰ ਹੋਰ ਨਵੇਂ ਪੈਸੇ ਖਰਚ ਕਰਨ ਲਈ ਮੰਗ ਕਰ ਰਹੀ ਹੈ ਮੈਂ ਸਮਝਦਾ ਹਾਂ ਕਿ ਇਸ ਨਾਲ ਪੰਜਾਬ ਦੀ ਤਰੱਕੀ, ਪੰਜਾਬ ਵਿਚ ਭੁੱਖ ਅਤੇ ਬੇਰੋਜ਼ਗਾਰੀ ਨੂੰ ਦੂਰ ਕਰਨ ਵਾਸਤੇ ਕੋਈ ਖਾਸ ਕਦਮ ਸਰਕਾਰ ਨਹੀਂ ਉਠਾ ਸਕੇਗੀ ।

ਸਭ ਤੋਂ ਪਹਿਲਾਂ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਇਥੇ ਪੰਜਾਬ ਦੇ ਵਿਚ ਜੋ ਇਲੀਸਿਟ ਡਿਸਟੀਲੇਸ਼ਨ ਨੂੰ ਰੋਕਣ ਵਾਸਤੇ ਸਟਾਫ ਮੰਗਿਆ ਹੈ ਉਸ ਦੇ ਵਾਸਤੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਐਕਸਾਈਜ਼ ਦੇ ਮਹਿਕਮੇ ਵਿਚ ਅੱਗੇ ਹੀ ਇਤਨਾ ਸਟਾਫ ਹੈ ਅਤੇ ਇਹ ਮਹਿਕਮਾ ਅਫਸਰਾਂ ਨਾਲ ਓਵਰ ਲੋਡਿਡ ਹੈ ਪਰ ਉਹ ਕੰਮ ਨਹੀਂ ਕਰਦੇ । ਨਾਜਾਇਜ਼ ਅਫੀਮ, ਸ਼ਰਾਬ, ਡੋਡੇ ਅਤੇ ਹੋਰ ਇਸ ਤਰ੍ਹਾਂ ਦੇ ਕਈ ਨਸ਼ੇ ਪੰਜਾਬ ਵਿਚ ਵੱਧਦੇ ਜਾਂਦੇ ਹਨ ਅਤੇ ਪੰਜਾਬ ਦੇ ਲੋਕਾਂ ਦੀ ਸਿਹਤ ਦਿਨੋ ਦਿਨ ਖਰਾਬ ਹੁੰਦੀ ਜਾਂਦੀ ਹੈ । ਇਹ ਸਾਰਾ ਕੁਝ ਐਕਸਾਈਜ਼ ਡੀਪਾਰਟਮੈਂਟ ਦੇ ਮੁਲਾਜ਼ਮਾਂ ਦੇ ਧਿਆਨ ਵਿਚ ਹੈ ਪਰ ਇਹ ਸਾਰਾ ਕੁਝ ਜੋ ਕੁਝ ਵੀ ਹੋ ਰਿਹਾ ਹੈ ਉਹ ਅਫਸਰਾਂ ਦੀ ਸ਼ਹਿ ਨਾਲ ਹੋ ਰਿਹਾ ਹੈ । ਅਤੇ ਅਫਸਰਾਂ ਦਾ ਇਸ ਦੇ ਵਿਚ ਹਿੱਸਾ ਪੱਤੀ ਹੈ । ਇਸ ਵੇਲੇ ਐਕਸਾਈਜ਼ ਐਂਡ ਟੈਕਸੇਸ਼ਨ ਡੀਪਾਰਟਮੈਂਟ ਦੀ ਜੋ ਹਾਲਤ ਹੈ ਉਸ ਦੇ ਬਾਰੇ 2-3 ਗੱਲਾਂ ਹੀ ਮੈਂ ਤੁਹਾਡੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ । ਹਰ ਸਾਲ ਇਥੇ ਅਸੈਂਬਲੀ ਵਿਚ ਪਿਛਲੇ ਕਈ ਸਾਲਾਂ ਤੋਂ ਰੌਲਾ ਪੈਂਦਾ ਹੈ ਕਿ ਸਾਲ ਦੇ ਆਖਿਰ ਵਿਚ ਸ਼ਰਾਬ ਜਿਤਨੀ ਚਾਹੀਦੀ ਹੁੰਦੀ ਹੈ ਉਸ ਦੇ ਵਾਸਤੇ ਉਤਨਾ ਸ਼ੀਰਾ ਨਹੀਂ ਹੁੰਦਾ । ਸ਼ੀਰਾ ਖਰੀਦਣ ਦਾ ਹਰ ਸਾਲ ਹੀ ਰੌਲਾ ਪੈਂਦਾ ਹੈ । ਪਿਛਲੇ ਸਾਲ ਸਰਕਾਰ ਕੋਲ ਇਸ ਸਬੰਧ ਵਿਚ ਸ਼ਿਕਾਇਤਾਂ ਆਈਆਂ ਪਰ ਸਰਕਾਰ ਨੇ ਸ਼ੀਰਾ ਬਾਹਰੋਂ 77 ਰੁਪਏ ਕੁਇੰਟਲ ਖਰੀਦਿਆ ਜਦੋਂ ਕਿ ਇਸ ਤੋਂ ਸਸਤਾ ਸ਼ੀਰਾ ਮਿਲ ਸਕਦਾ ਸੀ । ਇਸ ਨਾਲ ਸਰਕਾਰ ਨੂੰ 50 ਲਖ ਰੁਪਏ ਦਾ ਘਾਟਾ ਪਿਛਲੇ ਸਾਲ ਪਿਆ । ਸ਼ਿਕਾਇਤਾਂ ਆਉਣ ਦੇ ਬਾਵਜੂਦ, ਰੌਲਾ ਪੈਣ ਦੇ ਬਾਵਜੂਦ ਵੀ ਸਰਕਾਰ ਨੇ ਇਸ ਗੱਲ ਦੀ ਕੋਈ ਪੜਤਾਲ ਨਹੀਂ ਕਰਵਾਈ ਕਿ ਇਹ ਘਾਟਾ ਸਰਕਾਰ ਨੂੰ ਕਿਉਂ ਪੈ ਰਿਹਾ ਹੈ । ਇਸ ਸਾਲ ਵਿਚ ਵੀ ਸ਼ੀਰਾ ਖਰੀਦਣ ਵਿਚ ਕਰੀਬਨ 25 ਲੱਖ ਰੁਪਏ ਦਾ ਹੇਰ ਫੇਰ ਹੋ ਚੁਕਿਆ ਹੈ । ਚੇਅਰਮੈਨ ਸਾਹਿਬ, 1967 ਵਿਚ ਜਦੋਂ ਸਰਦਾਰ ਲਛਮਣ ਸਿੰਘ ਗਿਲ ਦੀ ਸਰਕਾਰ ਬਣੀ ਸੀ ਉਦੋਂ ਤੋਂ ਹੀ ਪੰਜਾਬ ਵਿਚ ਸ਼ੀਰਾ ਸਕੈਂਡਲ ਸ਼ੁਰੂ ਹੋਏ ਹਨ ਅਤੇ ਹਰ ਸਾਲ ਇਹ ਵਧਦੇ ਹੀ ਜਾਂਦੇ ਹਨ । ਪਿਛਲੇ ਸਾਲ ਵੀ ਇਸ ਨੂੰ ਰੋਕਣ ਵਾਸਤੇ ਬੜੀਆਂ ਸ਼ਿਕਾਇਤਾਂ ਹੋਇਆਂ ਅਤੇ ਬੜਾ ਰੌਲਾ ਪਿਆ ਪਰ ਵਜ਼ੀਰ ਸਾਹਿਬ ਨੇ ਇਸ ਨੂੰ ਰੋਕਣ ਵਾਸਤੇ ਕੋਈ ਕਦਮ ਨਹੀਂ ਚੁਕੇ । ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਘੱਟੋ ਘੱਟ ਆਪਣੀ ਸਫਾਈ ਜ਼ਰੂਰ ਦੇਣ ਕਿ ਇਹ ਕਿਉਂ ਨਹੀਂ ਰੋਕਿਆ ਜਾ ਰਿਹਾ ?

ਜਨਰਲ ਐਡਮਿਨਿਸਟਰੇਸ਼ਨ ਦੇ ਬਾਰੇ ਮੈਂ 2-3 ਗਲਾਂ ਕਹਿਣਾ ਚਾਹੁੰਦਾ ਹਾਂ । ਇਸ ਵਾਰ ਸਾਡੇ ਕੋਲੋਂ ਇਸ ਗਲ ਲਈ ਪੈਸੇ ਮੰਗੇ ਗਏ ਕਿ ਪ੍ਰਾਸੀਕਿਊਸ਼ਨ ਏਜੰਸੀ ਨੂੰ ਪੁਲਿਸ ਡੀਪਾਰਟਮੈਂਟ ਨਾਲੋਂ ਅੱਡ ਕਰਨਾ ਹੈ । ਪਿਛਲੇ ਦੋ ਸਾਲਾਂ ਤੋਂ ਇਕ ਡਾਇਰੈਕਟਰ ਪ੍ਰਾਸੀ-ਕਿਊਸ਼ਨ ਲਗਾਇਆ ਗਿਆ ਹੈ ਅਤੇ ਇਹ ਡਾਇਰੈਕਟਰ ਉਸ ਸ਼ਖਸ ਨੂੰ ਲਗਾਇਆ ਗਿਆ ਹੈ ਜਿਸ ਦੇ ਖਿਲਾਫ ਹਾਈ ਕੋਰਟ ਨੇ ਕਿਹਾ ਹੈ ਕਿ ਇਹ ਸ਼ਖਸ਼ ਐਲ. ਆਰ. ਦੀ ਪੋਸ਼ਟ

[ਸਰਦਾਰ ਜਸਦੇਵ ਸਿੰਘ ਸੰਧੂ]

ਵਾਸਤੇ ਫਿਟ ਨਹੀਂ ਹੈ ਅਤੇ ਇਸ ਨੂੰ ਐਲ. ਆਰ. ਦੀ ਪੋਸਟ ਤੇ ਨਾ ਲਗਾਇਆ ਜਾਵੇ। ਜਿਸ ਦੇ ਖਿਲਾਫ ਹਾਈ ਕੋਰਟ ਨੇ ਇਹ ਕਿਹਾ ਹੋਵੇ ਅਤੇ ਉਸ ਨੂੰ ਇਹ ਡਾਇਰੈਕਟਰ ਬਣਾਉਂਦੇ ਹਨ ਤਾਂ ਮੈਂ ਸਮਝਦਾ ਹਾਂ ਕਿ ਉਸ ਤੇ ਐਵੇਂ ਫਾਲਤੂ ਪੈਸਾ ਖਰਚਿਆ ਜਾ ਰਿਹਾ ਹੈ। ਉਸ ਨੂੰ ਜੋ ਤਨਖਾਹ ਦਿੱਤੀ ਜਾ ਰਹੀ ਹੈ ਇਹ ਨਾਜਾਇਜ਼ ਤੌਰ ਤੇ ਖਰਚ ਕੀਤੀ ਜਾ ਰਹੀ ਹੈ। (ਵਿਘਨ)

ਫਿਰ ਚੇਅਰਮੈਨ ਸਾਹਿਬ, ਸਰਕਾਰ ਇਹ ਨਵਾਂ ਮਹਿਕਮਾ ਕਾਇਮ ਕਰਕੇ ਉਸ ਦੇ ਵਿਚ ਆਪਣੇ ਬੰਦੇ ਭਰਤੀ ਕਰਾਉਣੇ ਚਾਹੁੰਦੀ ਹੈ। ਪੁਲਿਸ ਡਿਪਾਰਟਮੈਂਟ ਦਾ ਜੋ ਪੁਰਾਣਾ ਕਾਬਲ ਸਟਾਫ ਹੈ ਅਤੇ ਜਿਨ੍ਹਾਂ ਨੂੰ ਤਜਰਬਾ ਵੀ ਇਸ ਗੱਲ ਦਾ ਹੈ ਉਨ੍ਹਾਂ ਨੂੰ ਹੀ ਇਸ ਡਿਪਾਰਟਮੈਂਟ ਵਿਚ ਅਬਜ਼ਾਰਵ ਕਰਨਾ ਚਾਹੀਦਾ ਹੈ। ਪਰ ਇਹ ਇਸ ਤਰ੍ਹਾਂ ਨਹੀਂ ਕਰਨਾ ਚਾਹੁੰਦੇ ਅਤੇ ਸਿੱਧੇ ਤੌਰ ਤੇ ਆਪਣੇ ਬੰਦੇ ਪ੍ਰਾਜੀਕਿਊਸ਼ਨ ਬਰਾਂਚ ਨੂੰ ਅੱਡ ਕਰਕੇ ਭਰਤੀ ਕਰਨਾ ਚਾਹੁੰਦੇ ਹਨ। ਪੁਲਿਸ ਡਿਪਾਰਟਮੈਂਟ ਵਿਚ ਜਿਹੜੇ ਬੰਦੇ ਪਹਿਲਾਂ ਹੀ ਇਹ ਕੰਮ ਕਰਦੇ ਹਨ ਅਤੇ ਉਨ੍ਹਾਂ ਨੂੰ ਇਸ ਗਲ ਦਾ ਤਜਰਬਾ ਵੀ ਹੈ ਅਤੇ ਕੁਆਲੀਫੀਕੇਸ਼ਨ ਵੀ ਉਨ੍ਹਾਂ ਪਾਸ ਹੈ ਉਨਾਂ ਨੂੰ ਇਸ ਮਹਿਕਮੇ ਵਿਚ ਲਾਉਣਾ ਚਾਹੀਦਾ ਹੈ। ਪਰ ਇਹ ਇਸ ਤਰ੍ਹਾਂ ਕਰਨਾ ਨਹੀਂ ਚਾਹੁੰਦੇ। ਡਾਇਰੈਕਟਰ ਜਿਹੜਾ ਲਗਾਇਆ ਹੈ ਉਹ ਵੀ ਬਿਲਕੁਲ ਗਲਤ ਲਗਾਇਆ ਹੈ ਜਿਹੜਾ ਕਿ 2 ਸਾਲਾਂ ਵਿਚ ਕੋਈ ਸਕੀਮ ਬਣਾ ਕੇ ਹੀ ਨਹੀਂ ਦੇ ਸਕਿਆ ਅਤੇ ਉਸ ਕੋਲ ਦੋ ਸਾਲਾਂ ਵਿਚ ਦਸ ਫਾਇਲਾਂ ਭੀ ਨਹੀਂ ਆਈਆਂ ਹੋਣਗੀਆਂ। ਇਸ ਤੋਂ ਵਧ ਸਰਕਾਰ ਦੇ ਖਜ਼ਾਨੇ ਦੀ ਨਾਜਾਇਜ਼ ਵਰਤੋਂ ਹੋਰ ਕੀ ਹੋ ਸਕਦੀ ਹੈ ?

ਇਸ ਤੋਂ ਇਲਾਵਾ, ਚੇਅਰਮੈਨ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਅਸੀਂ ਪਿੰਡਾਂ ਵਿਚ ਮੈਡੀਕਲ ਫੈਸਿਲਿਟੀਜ਼ ਵਧਾਉਣੀਆਂ ਹਨ। ਪਿੰਡਾਂ ਵਿਚ ਜ਼ਿਆਦਾ ਮੈਡੀਕਲ ਫੈਸਿਲਿਟੀਜ਼ ਦੇਣੀਆਂ ਹਨ। ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਸ ਦਿਨ ਦੇ ਸ਼ਰਮਾ ਸਾਹਿਬ ਵਜ਼ੀਰ ਬਣੇ ਹਨ ਇਨ੍ਹਾਂ ਦਾ ਸਾਰਾ ਧਿਆਨ ਚਾਹੇ ਉਹ ਮੈਡੀਕਲ ਫੈਸਿਲਿਟੀਜ਼ ਹੋਣ, ਚਾਹੇ ਪੀਣ ਦੇ ਪਾਣੀ ਦੀ ਫੈਸਿਲਿਟੀਜ਼ ਹੋਣ, ਚਾਹੇ ਸਕੂਲਾਂ ਨੂੰ ਖੋਲ੍ਹਣ ਦੀ ਗਲ ਹੋਵੇ ਸਭ ਤੋਂ ਜ਼ਿਆਦਾ ਇਹ ਆਪਣੇ ਹਲਕੇ ਵਿਚ ਹੀ ਦਿੰਦੇ ਹਨ। ਸਾਰੇ ਜ਼ਿਲੇ ਪਟਿਆਲੇ ਵਿਚ ਦੀਆਂ ਫਿਗਰਜ਼ ਤੁਸੀਂ ਦੇਖ ਲਓ ਤਾਂ ਤੁਹਾਨੂੰ ਪਤਾ ਲਗੇਗਾ ਕਿ ਸਾਰਾ ਕੁਝ ਆਪਣੇ ਹਲਕੇ ਵਿਚ ਖਾਈ ਜਾਂਦੇ ਹਨ। ਜੇ ਥੋੜਾ ਬਹੁਤ ਕੁਝ ਬਚਦਾ ਹੈ ਤਾਂ ਚੀਫ ਮਨਿਸਟਰ ਸਾਹਿਬ ਦੇ ਹਲਕੇ ਵਿਚ ਚਲਾ ਜਾਂਦਾ ਹੈ। ਬਨੂੜ ਅਤੇ ਅਨੰਦਪੁਰ ਸਾਹਿਬ ਦੇ ਹਲਕੇ ਤੋਂ ਬਿਨਾਂ ਹੋਰ ਕਿਧਰੇ ਖਰਚ ਨਹੀਂ ਹੁੰਦਾ। ਇਨ੍ਹਾਂ ਨੂੰ ਚਾਹਿਦਾ ਹੈ ਕਿ ਜਦੋਂ ਸਾਰੇ ਪੰਜਾਬ ਦਾ ਖਜ਼ਾਨਾ ਹੁਣ ਇਨ੍ਹਾਂ ਕੋਲ ਹੈ ਤਾਂ ਸਾਰਿਆਂ ਹਲਕਿਆਂ ਵਲ ਇਨ੍ਹਾਂ ਨੂੰ ਪੂਰਾ ਧਿਆਨ ਦੇਣਾ ਚਾਹੀਦਾ ਹੈ। ਇਕ ਜਾਂ ਦੋ ਹਲਕਿਆਂ ਵਿਚ ਹੀ ਉਚੇਚਾ ਧਿਆਨ ਮੈਡੀਕਲ ਫੈਸਿਲਿਟੀਜ਼, ਵਾਟਰ ਸਪਲਾਈ ਸਕੀਮਜ਼ ਜਾਂ ਸਕੂਲ ਆਦਿ ਬਣਾਉਣ ਵਾਸਤੇ ਨਹੀਂ ਦੇਣਾ ਚਾਹੀਦਾ, ਸਾਰੇ ਹਲਕਿਆਂ ਦਾ ਖਿਆਲ ਰੱਖਣਾ ਚਾਹੀਦਾ ਹੈ। ਮੈਂ ਸਮਝਦਾ ਹਾਂ ਕਿ ਇਸ ਗੱਦੀ ਤੇ ਬੈਠ ਕੇ ਇਨ੍ਹਾਂ ਨੂੰ ਪੂਰਾ ਪੂਰਾ ਇਨਸਾਫ ਹਰ ਇਕ ਨੂੰ ਦੇਣਾ ਚਾਹੀਦਾ ਹੈ।

ਇਕ ਗੱਲ ਹੋਰ ਮੈਂ ਚੇਅਰਮੈਨ ਸਾਹਿਬ, ਇਹ ਦਸਣੀ ਚਾਹੁੰਦਾ ਹਾਂ ਕਿ ਇਸ ਸਰਕਾਰ ਦੇ ਵੇਲੇ ਜੋ ਗਲਾਂ ਹੈਲਥ ਵਿਭਾਗ ਵਿਚ ਹੋ ਰਹੀਆਂ ਹਨ ਉਹ ਕਿਸੀ ਸਰਕਾਰ ਦੇ ਵੇਲੇ

ਨਹੀਂ ਹੋਇਆ। ਸਾਡੀਆਂ ਜਿਹੜੀਆਂ ਧੀਆਂ ਭੈਣਾਂ ਇਸ ਮਹਿਕਮੇ ਵਿਚ ਮੁਲਾਜ਼ਮ ਹਨ ਉਨ੍ਹਾਂ ਨੂੰ ਪਬਲਿਕ ਵਿਚ ਇਹ ਬਿਆਨ ਦੇਣਾ ਪੈਂਦਾ ਹੈ ਕਿ ਸਾਡੀ ਇੱਜ਼ਤ ਇਸ ਮਹਿਕਮੇ ਵਿਚ ਮਹਿਫੂਜ਼ ਨਹੀਂ। ਲੇਡੀਜ਼ ਮੁਲਾਜ਼ਮ ਇਹ ਕਹਿੰਦੀਆਂ ਹਨ ਕਿ ਪੰਜਾਬ ਸਰਕਾਰ ਵਿਚ ਕਈ ਅਜਿਹੇ ਮੰਤਰੀ ਹਨ, ਰੂਲਿੰਗ ਪਾਰਟੀ ਵਿਚ ਕਈ ਐਮ. ਐਲ. ਏਜ਼. ਹਨ ਜਿਹੜੇ ਕਿ ਇਸ ਮਹਿਕਮੇ ਦੀਆਂ ਲੇਡੀਜ਼ ਕਰਮਚਾਰੀਆਂ ਨੂੰ ਨਜਾਇਜ਼ ਇਸਤੇਮਾਲ ਕਰਨਾ ਚਾਹੁੰਦੇ ਹਨ ਅਤੇ ਉਨ੍ਹਾਂ ਦੀ ਬੇਇੱਜ਼ਤੀ ਕਰਨਾ ਚਾਹੁੰਦੇ ਹਨ। ਪਰ ਅੱਜ ਤਕ ਇਨ੍ਹਾਂ ਨੇ ਇਸ ਸਬੰਧ ਵਿਚ ਕੋਈ ਇਨਕੁਆਇਰੀ ਨਹੀਂ ਕਰਵਾਈ। ਜੋ ਸ਼ੱਕ ਇਸ ਨਾਲ ਲੋਕਾਂ ਦੇ ਦਿਲਾਂ ਵਿਚ ਪੈਦਾ ਹੋ ਗਏ ਹਨ ਉਨ੍ਹਾਂ ਨੂੰ ਦੂਰ ਕਰਨ ਵਾਸਤੇ ਇਨ੍ਹਾਂ ਨੂੰ ਇਨਕੁਆਇਰੀ ਕਰਵਾਉਣੀ ਚਾਹੀਦੀ ਹੈ ਤਾਂ ਕਿ ਅਸਲੀਅਤ ਸਾਹਮਣੇ ਆ ਸਕੇ। (ਵਿਘਨ) ਉਨ੍ਹਾਂ ਨੇ ਕਿਹਾ ਕਿ ਇੰਗਲੈਂਡ ਵਿਚ ਪ੍ਰੋਫਿਊਮੋ ਦਾ ਕੇਸ ਹੋਇਆ ਸੀ ਉਸ ਦੇ ਵਿਚ ਵਜ਼ੀਰ ਨੇ ਅਸਤੀਫਾ ਦਿੱਤਾ ਪਰ ਇਥੇ ਤਾਂ ਸਾਰਿਆਂ ਦੀ ਇਹ ਹਾਲਤ ਹੈ। ਮੈਂ ਸਮਝਦਾ ਹਾਂ ਕਿ ਇਸ ਤੋਂ ਵਡੀ ਨੀਚਤਾ ਇਸ ਮਹਿਕਮੇ ਵਿਚ ਕਦੇ ਨਹੀਂ ਹੋਈ। (ਵਿਘਨ) ਜਦੋਂ ਲੇਡੀਜ਼ ਮੁਲਾਜ਼ਮ ਇਸ ਗਲ ਦਾ ਰੌਲਾ ਪਾ ਰਹੀਆਂ ਹਨ ਕਿ ਸਾਡੀ ਇਜ਼ਤ ਇਨ੍ਹਾਂ ਵਜ਼ੀਰਾਂ ਕੋਲੋਂ ਮਹਿਫੂਜ਼ ਨਹੀਂ ਹੈ ਤਾਂ ਮੈਂ ਸਮਝਦਾ ਹਾਂ ਕਿ ਸਰਕਾਰ ਨੂੰ ਇਸ ਸਬੰਧ ਵਿਚ ਆਪਣੀ ਸਫਾਈ ਦੇਣੀ ਚਾਹੀਦੀ ਹੈ। ਇਸ ਸਿਲਸਲੇ ਵਿਚ ਜੁਡੀਸ਼ਲ ਇਨਕੁਆਇਰੀ ਹੋਣੀ ਚਾਹੀਦੀ ਹੈ ਤਾਕਿ ਲੋਕਾਂ ਦੇ ਦਿਲਾਂ ਵਿਚ ਜਿਹੜਾ ਸ਼ੱਕ ਪੈਦਾ ਹੋ ਗਿਆ ਹੈ ਉਨ੍ਹਾਂ ਨੂੰ ਅਸਲੀਅਤ ਦਾ ਪਤਾ ਲਗ ਸਕੇ।

ਚੇਅਰਮੈਨ ਸਾਹਿਬ, ਇਕ ਹੋਰ ਬੜਾ ਵਡਾ ਮਖੌਲ ਕੀਤਾ ਗਿਆ ਹੈ। ਇਨ੍ਹਾਂ ਨੇ ਕਿਹਾ ਹੈ ਕਿ ਨਵੀਆਂ ਆਸਾਮੀਆਂ ਪੈਦਾ ਕਰਕੇ ਭੁੱਖ ਅਤੇ ਗਰੀਬੀ ਨੂੰ ਅਤੇ ਬੇਰੁਜ਼ਗਾਰੀ ਨੂੰ ਦੂਰ ਕਰਨਾ ਚਾਹੁੰਦੇ ਹਾਂ। ਮੈਂ ਤੁਹਾਨੂੰ ਇਸ ਸਬੰਧ ਵਿਚ ਦੋ ਮਿਸਾਲਾਂ ਦੇਣਾ ਚਾਹੁੰਦਾ ਹਾਂ। ਪੰਚਾਇਤ ਸੰਮਤੀਆਂ ਅਤੇ ਕੋਆਪਰੇਟਿਵ ਸੋਸਾਇਟੀਆਂ ਵਿਚ ਸੈਕਟਰੀਜ਼ ਸਾਰੇ ਜ਼ਿਲ੍ਹਿਆਂ ਵਿਚ ਉਨ੍ਹਾਂ ਦੀ ਚੋਣ ਕੀਤੀ ਹੈ ਔਰ ਉਨ੍ਹਾਂ ਤੋਂ ਰਿਸ਼ਵਤ ਲੈ ਕੇ ਪੈਸੇ ਲੈ ਕੇ ਸੈਕਟਰੀਜ਼ ਬਣਾਏ ਗਏ ਹਨ। ਇਸਦੇ ਵਾਸਤੇ ਨਾ ਕੋਈ ਮੈਰਿਟ ਰੱਖੀ ਹੈ, ਨਾਂ ਕੋਈ ਇਨਟਰਵਿਊ ਰੱਖੀ ਹੈ ਅਤੇ ਸਿਰਫ ਇਹ ਕਿਹਾ ਗਿਆ ਹੈ ਕਿਹੜੀਆਂ ਸੋਸਾਇਟੀਆਂ ਇਹ ਮਤੇ ਪਾਉਣ ਕਿ ਉਹ ਸੋਸਾਇਟੀ ਸਪੌਨਸਰ ਕਰੇਗੀ ਤਾਂ ਉਨ੍ਹਾਂ ਨੂੰ ਸੋਸਾਇਟੀ ਟਰੇਨਿੰਗ ਦਿੱਤੀ ਜਾਵੇਗੀ। ਜਿਹੜੇ ਸੈਕਟਰੀ ਸੋਸਾਇਟੀਆਂ ਵਾਸਤੇ ਲਾਏ ਹਨ ਜੋ ਮਤੇ ਏ. ਆਰ. ਦੇ ਦਫਤਰ ਵਿਚ ਆਏ ਉਨ੍ਹਾਂ ਨੂੰ ਬਦਲ ਕੇ ਅਪਣੇ ਆਦਮੀ ਲਾ ਲਏ ਹਨ। ਇਸ ਤਰ੍ਹਾਂ, ਚੇਅਰਮੈਨ ਸਾਹਿਬ, ਸੋਸਾਇਟੀ ਦੇ ਜਿਹੜੇ ਹੱਕ ਹਨ ਉਨ੍ਹਾਂ ਨੂੰ ਜ਼ਾਇਆ ਕੀਤਾ ਗਿਆ ਹੈ। ਇਨ੍ਹਾਂ ਨੇ ਅਪਣੇ ਆਦਮੀਆਂ ਨੂੰ ਨੌਕਰੀਆਂ ਦੇਣ ਲਈ ਇਹ ਇਕ ਨਵਾਂ ਢੰਗ ਬਣਾਇਆ ਹੋਇਆ ਹੈ।

ਇਸ ਤੋਂ ਅਗੇ, ਚੇਅਰਮੈਨ ਸਾਹਿਬ, ਤੁਸੀਂ ਆਪ ਚੰਗੇ ਐਗਰੀਕਲਚਰਿਸਟ ਹੋ। ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਜ਼ਿਲਾ ਫਿਰੋਜ਼ਪੁਰ ਅਤੇ ਫਰੀਦਕੋਟ ਵਿਚ ਨਰਮੇ ਤੇ ਜਿਹੜਾ ਸਪਰੇ ਕੀਤਾ ਗਿਆ ਹੈ ਉਸ ਬਾਰੇ ਸਰਕਾਰ ਨੇ ਟੈਸਟ ਕਰਵਾਇਆ ਤਾਂ ਪਤਾ ਲਗਾ ਕਿ ਦਵਾਈ ਮਾੜੀ ਸੀ ਉਸ ਦਾ ਫ਼ਸਲ ਤੇ ਕੋਈ ਅਸਰ ਨਹੀਂ ਪਿਆ ਅਤੇ ਜੋ ਨਰਮੇ ਨੂੰ ਬਿਮਾਰੀ ਲਗੀ ਹੋਈ ਸੀ ਉਹ ਉਸੇ ਤਰ੍ਹਾਂ ਹੀ ਰਹੀ। ਸਰਕਾਰ ਦੇ ਆਪਣੇ ਟੈਸਟ ਨੇ ਇਹ ਸਾਬਤ ਕਰ ਦਿੱਤਾ ਹੈ ਕਿ ਉਹ ਦਵਾਈ ਮਾੜੀ ਸੀ, ਉਹ ਨਿਰਾ ਪਾਣੀ ਸੀ, ਇਸ ਲਈ ਕਿਸਾਨਾਂ ਕੋਲੋਂ ਉਸ ਸਪਰੇ ਦੇ ਪੈਸੇ ਨਹੀਂ ਲੈਣੇ ਚਾਹੀਦੇ।

(ਸਰਦਾਰ ਜਸਦੇਵ ਸਿੰਘ ਸੰਧੂ)

ਇਸ ਤੋਂ ਅਗੇ ਚੇਅਰਮੈਨ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪਿਛੇ ਸਰਕਾਰ ਕਣਕ ਦੇ ਭਾਅ ਠੀਕ ਦਿਵਾਉਣ ਲਈ ਬੁਰੀ ਤਰ੍ਹਾਂ ਫੇਲ ਹੋਈ ਹੈ। ਹੁਣ ਜਿਹੜੇ 5 ਰੁਪਏ ਦੇ ਕੂਪਨ ਦੇਣੇ ਸ਼ੁਰੂ ਕੀਤੇ ਹਨ ਉਹ ਅਜੇ ਤਕ ਸਿਰਫ 10% ਕਿਸਾਨਾਂ ਨੂੰ ਹੀ ਮਿਲੇ ਹਨ ਅਤੇ ਇਨ੍ਹਾਂ ਕੂਪਨਾਂ ਤੇ ਕਿਸੇ ਮਾਰਕੀਟ ਸੋਸਾਇਟੀ ਤੋਂ ਖਾਦ ਨਹੀਂ ਮਿਲਦੀ। ਖਾਦ ਦੀ ਤਾਂ ਇਹ ਹਾਲਤ ਹੈ ਕਿ ਕਰਜ਼ੇ ਤੇ ਤਾਂ ਕੀ ਮਿਲਣੀ ਸੀ ਲੋਕਾਂ ਨੂੰ ਝੋਨੇ ਵਾਸਤੇ ਨਕਦ ਪੈਸਿਆਂ ਨਾਲ ਵੀ ਨਹੀਂ ਮਿਲ ਸਕੀ। ਕਣਕ ਦੀ ਬੀਜਾਈ ਇਕ ਮਹੀਨੇ ਤਕ ਸ਼ੁਰੂ ਹੋਣ ਵਾਲੀ ਹੈ ਉਹਦੇ ਲਈ ਵੀ ਇਹ ਖਾਦ ਨਹੀਂ ਮਿਲਣੀ। ਤੁਸੀਂ ਅਖ਼ਬਾਰਾਂ ਵਿਚ ਪੜ੍ਹਿਆ ਹੋਣਾ ਹੈ ਕਿ ਜਿਹੜੀ ਖਾਦ ਹੈ ਉਸ ਵਿਚ ਮਿਲਾਵਟ ਹੈ। ਇਨ੍ਹਾਂ ਦੇ ਮਹਿਕਮੇ ਦੇ ਕਰਮਚਾਰੀਆਂ ਰਾਹੀਂ ਅਤੇ ਵੱਡੇ ਵੱਡੇ ਪੋਲੀਟੀਕਲ ਆਦਮੀਆਂ ਨੇ ਬਲੈਕ ਕੀਤੀ ਹੈ, ਟਰੱਕ ਪਕੜੇ ਵੀ ਗਏ ਪਰ ਕੋਈ ਕਾਰਵਾਈ ਨਹੀਂ ਕੀਤੀ ਗਈ ਅਤੇ ਨਾ ਹੀ ਕੋਈ ਸਜ਼ਾ ਦਿੱਤੀ ਹੈ। ਮੈਂ ਸਮਝਦਾ ਹਾਂ ਕਿ ਇਸ ਸਿਲਸਲੇ ਵਿਚ ਸਰਕਾਰ ਬੁਰੀ ਤਰ੍ਹਾਂ ਫੇਲ੍ਹ ਹੋਈ ਹੈ। ਕਿਸਾਨਾਂ ਨੂੰ ਠੀਕ ਭਾਅ ਦਿਵਾਉਣ ਵਿਚ ਤੇ ਖਾਦ ਸਪਲਾਈ ਕਰਨ ਵਿਚ। ਝੋਨੇ ਦੀ ਫਸਲ ਆਉਣ ਵਾਲੀ ਹੈ ਪਰ ਅਜੇ ਤਕ ਝੋਨੇ ਦੀ ਪ੍ਰੋਕਿਓਰਮੈਂਟ ਪ੍ਰਾਈਸ ਫਿਕਸ ਨਾ ਹੋਈ। ਇਹ ਕਿਸਾਨਾਂ ਨਾਲ ਬਹੁਤ ਵਡਾ ਮਖੌਲ ਹੈ। ਨਾ ਤਾਂ ਕਿਸਾਨਾਂ ਨੂੰ ਠੀਕ ਭਾਅ ਮਿਲਦੇ ਹਨ, ਨਾ ਠੀਕ ਸਪਰੇ ਕੀਤਾ ਜਾਂਦਾ ਹੈ ਅਤੇ ਨਾ ਠੀਕ ਖਾਦ ਸਪਲਾਈ ਕੀਤੀ ਜਾਂਦੀ ਹੈ। (ਘੰਟੀ) ਚੇਅਰਮੈਨ ਸਾਹਿਬ, ਮੈਂ ਇਕ ਗਲ ਹੋਰ ਕਰਨੀ ਚਾਹੁੰਦਾ ਹਾਂ। ਸਾਡੀ ਸਰਕਾਰ ਕਹਿੰਦੀ ਹੈ ਕਿ ਅਸੀਂ ਜੁਡੀਸ਼ਰੀ ਦੇ ਫੈਸਲੇ ਦਾ ਪੂਰਾ ਇਹਤਰਾਮ ਕਰਦੇ ਹਾਂ ਮੈਂ ਵਜ਼ੀਰ ਸਾਹਿਬ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਅੰਮ੍ਰਿਤਸਰ ਅਤੇ ਪਟਿਆਲਾ ਦੇ ਮੈਡੀਕਲ ਕਾਲਜਾਂ ਵਿਚ ਬੈਕਵਰਡ ਏਰੀਆ ਲਈ ਕੁਝ ਸੀਟਾਂ ਰਿਜ਼ਰਵ ਕੀਤੀਆ ਸਨ, ਪਰ ਹਾਈ ਕੋਰਟ ਨੇ ਉਹ ਰਿਜ਼ਰਵੇਸ਼ਨ ਗੈਰ-ਕਾਨੂੰਨੀ ਕਰਾਰ ਦੇ ਦਿੱਤੀ। ਜਿਨ੍ਹਾਂ ਲੜਕਿਆਂ ਨੇ ਰਿਟ ਕੀਤੀ ਸੀ ਉਨ੍ਹਾਂ ਨੂੰ ਤਾਂ ਇਸ ਸਰਕਾਰ ਨੇ ਦਾਖਲ ਕਰ ਲਿਆ ਅਤੇ ਜਿਹੜਾ ਰਿਜ਼ਰਵੇਸ਼ਨ ਦਾ ਸੁਆਲ ਸੀ ਉਸ ਨੂੰ ਇਸ ਸਰਕਾਰ ਨੇ ਫਿਰ ਕਾਇਮ ਰਖਿਆ। ਇਸ ਤਰ੍ਹਾਂ ਕਰਕੇ ਮੈਂ ਸਮਝਦਾ ਹਾਂ ਕਿ ਇਸ ਸਰਕਾਰ ਨੇ ਹਾਈ ਕੋਰਟ ਦੇ ਫੈਸਲੇ ਨਾਲ ਮਖੌਲ ਕੀਤਾ ਹੈ। ਇਨ੍ਹਾਂ ਨੂੰ ਉਸ ਹਾਈਕੋਰਟ ਦੇ ਫੈਸਲੇ ਨੂੰ ਇਨ ਸਪਿਰਿਟ ਲਾਗੂ ਕਰਨਾ ਚਾਹੀਦਾ ਹੈ। ਮੈਂ ਆਸ ਕਰਦਾ ਹਾਂ ਕਿ ਇਸ ਬਾਰੇ ਵਜ਼ੀਰ ਸਾਹਿਬ ਆਪਣੇ ਜਵਾਬ ਵਿਚ ਦਸਣਗੇ।

ਇਕ ਗਲ ਮੈਂ ਹੋਰ ਕਰਨੀ ਚਾਹੁੰਦਾ ਹਾਂ ਕਿ ਪਿਛਲੇ ਸੈਸ਼ਨ ਵਿਚ ਬੜਾ ਰੌਲਾ ਪਿਆ ਸੀ ਕਿ ਸਰਕਾਰ ਨੇ ਜੋ ਆਰ. ਐਸ. 09 ਟਰੈਕਟਰ ਦਿੱਤੇ ਸੀ ਅਤੇ ਉਹ ਵਾਪਸ ਲੈ ਲਏ ਸੀ। ਪਰ ਅਜੇ ਤਕ ਕੋਈ 500 ਕਿਸਾਨ ਜਿਨ੍ਹਾਂ ਨੇ ਉਹ ਟਰੈਕਟਰ ਵਾਪਸ ਕੀਤੇ ਸੀ ਉਨ੍ਹਾਂ ਨੂੰ ਰਕਮਾਂ ਵਾਪਸ ਨਹੀਂ ਮਿਲੀਆਂ। ਉਨ੍ਹਾਂ ਤੇ ਉਸ ਕਰਜ਼ੇ ਦਾ ਸੂਦ ਪੈ ਰਿਹਾ ਹੈ। ਇਸ ਤਰ੍ਹਾਂ ਉਨ੍ਹਾਂ 500 ਕਿਸਾਨਾਂ ਨੂੰ ਰਕਮ ਵਾਪਸ ਕਰਨ ਵਿਚ ਇਹ ਸਰਕਾਰ ਫੇਲ੍ਹ ਹੋਈ ਹੈ।

ਸਰਕਾਰ ਕਹਿੰਦੀ ਹੈ ਕਿ ਅਸੀਂ ਕਿਸਾਨਾਂ ਨੂੰ ਸਸਤੇ ਭਾ ਤੇ ਚੀਜ਼ਾਂ ਦੇਣੀਆਂ ਹਨ, ਪਰ ਮੈਂ ਸਮਝਦਾ ਹਾਂ ਕਿ ਸਰਕਾਰ ਗੱਲਾਂਬਾਤਾਂ ਵਿਚ ਹੀ ਉਨ੍ਹਾਂ ਦਾ ਘਰ ਪੂਰਾ ਕਰਨਾ ਚਾਹੁੰਦੀ ਹੈ। ਇਕ ਟਰੈਕਟਰ ਪਿਛੇ ਕੋਈ ਛੇ ਹਜ਼ਾਰ ਰੁਪਿਆ ਵੱਧ ਚਾਰਜ ਕੀਤਾ ਜਾ ਰਿਹਾ

ਹੈ ਪਰ ਸਰਕਾਰ ਦੇ ਸਿਰ ਤੇ ਕੋਈ ਜੂੰ ਤਕ ਨਹੀਂ ਸਰਕੀ । ਮੈਂ ਚਾਹਿੰਦਾ ਹਾਂ ਕਿ ਉਸ ਕੰਪਨੀ ਦੇ ਖਿਲਾਫ਼ ਘੱਟੋ ਘੱਟ ਸੈਂਟਰ ਗੌਰਮਿੰਟ ਨੂੰ ਸ਼ਿਕਾਇਤ ਕਰਨ ਕਿ ਕਿਉਂ 6 ਹਜ਼ਾਰ ਰੁਪਏ ਵੱਧ ਚਾਰਜ ਕੀਤੇ ਗਏ ਮੈਂ ਸਮਝਦਾ ਹਾਂ ਕਿ ਇਨ੍ਹਾਂ ਦੀ ਜਿਹੜੀ ਕਿਸਾਨ ਦੀ ਭਲਾਈ ਦੀ ਗੱਲ ਹੈ ਇਹ ਜ਼ਬਾਨੀ ਜਮਾ ਖਰਚ ਹੀ ਹੈ ।

ਇਹ ਕਹਿੰਦੇ ਹਨ ਕਿ ਅਸੀਂ ਇੰਡਸਟਰੀ ਦੇ ਖੇਤਰ ਵਿਚ ਪੰਜਾਬ ਨੂੰ ਅਗੇ ਲੈ ਜਾਣਾ ਹੈ । ਇਨ੍ਹਾਂ ਦੇ ਡਾਇਰੈਕਟਰ ਦਾ ਬਿਆਨ ਹੈ ਕਿ ਨਾ ਤਾਂ ਪੰਜਾਬ ਵਿਚ ਕੋਲਾ ਮਿਲਦਾ ਹੈ, ਨਾ ਰਿਪੇਅਰ ਲਈ ਸੀਮਿੰਟ ਮਿਲਦਾ ਹੈ, ਨਾ ਕੱਚਾ ਲੋਹਾ ਅਤੇ ਨਾ ਪਿਗ ਆਇਰਨ ਮਿਲਦਾ ਹੈ ਅਤੇ ਨਾ ਹੀ ਜਿਸਤ ਮਿਲਦਾ ਹੈ । ਅਗਰ ਬਲੇਕ ਵਿਚ ਇਹ ਚੀਜ਼ਾਂ ਲੈਣੀਆਂ ਹੋਣ ਤਾਂ ਹਰ ਇਕ ਚੀਜ਼ ਮਿਲ ਜਾਏਗੀ । ਇਹ ਸਰਕਾਰ ਬਲੈਕਮਾਰਕੀਟ ਨੂੰ ਖਤਮ ਕਰਨ ਵਿਚ ਫੇਲ੍ਹ ਹੋਈ ਹੈ । ਕੋਟੇ ਦੀਆਂ ਚੀਜ਼ਾਂ ਨਹੀਂ ਮਿਲਦੀਆਂ । ਕਾਰਖਾਨੇ ਬੰਦ ਪਏ ਹਨ । ਸਰਕਾਰ ਕੱਚਾ ਮਾਲ ਸਪਲਾਈ ਕਰਨ ਵਿਚ ਫੇਲ੍ਹ ਹੋਈ ਹੈ । ਸਾਰੇ ਪੰਜਾਬ ਵਿਚ ਇਸ ਗੱਲ ਦਾ ਰੌਲਾ ਪਿਆ ਹੋਇਆ ਹੈ ਕਿ ਜੇ ਬਲੈਕ ਵਿਚ ਹਰ ਇਕ ਚੀਜ਼ ਮਿਲ ਸਕਦੀ ਹੈ ਤਾਂ ਸਰਕਾਰ ਦੇ ਸੋਰਸਿਜ਼ ਰਾਹੀਂ ਕਿਉਂ ਨਹੀਂ ਮਿਲਦੀ । ਇਨ੍ਹਾਂ ਦੇ ਵਡੇ ਵਡੇ ਪਾਰਟੀ ਲੀਡਰਾਂ ਨੇ ਗਲਤ ਕੋਟੇ ਲਏ ਹੋਏ ਹਨ । ਕੋਲੇ ਦੇ ਰੈਕ ਲਏ, ਪਿਗ ਆਇਰਨ ਦੇ ਰੈਕ ਲਏ, ਉਨ੍ਹਾਂ ਦੇ ਬੰਦ ਕੋਟੇ ਬਿਨਾਂ ਪਰਿਲਿਮੀਨਰੀ ਇਨਕੁਆਇਰੀ ਕਰਾਏ ਬਹਾਲ ਕਰ ਦਿੱਤੇ । ਇਸ ਤਰ੍ਹਾਂ ਕੋਟੇ ਬਹਾਲ ਕਰਕੇ ਪੰਜਾਬ ਵਿਚ ਇੰਡਸਟਰੀ ਨੂੰ ਫੇਲ੍ਹ ਕਰਨ ਦੇ ਯਤਨ ਕੀਤੇ ਜਾ ਰਹੇ ਹਨ ਅਤੇ ਬਲੈਕਮਾਰਕੀਟ ਨੂੰ ਸ਼ਹਿ ਦਿੰਦੇ ਹਨ ਜਿਸ ਲਈ ਪੰਜਾਬ ਦੀ ਸਮਾਲ ਸਕੇਲ ਇੰਡਸਟਰੀ ਫੇਲ੍ਹ ਹੋ ਰਹੀ ਹੈ । ਇਸ ਦੀ ਜ਼ਿਮੇਵਾਰੀ ਇਸ ਸਰਕਾਰ ਤੇ ਹੈ ਜੇ ਕਲ ਨੂੰ ਬੇਰੁਜ਼ਗਾਰੀ ਦੀ ਹਾਲਤ ਠੀਕ ਨਾ ਹੋਈ ਅਤੇ ਸ਼ਹਿਰਾਂ ਵਿਚ ਜੇ ਰੌਲਾ ਪਿਆ ਅਤੇ ਜੇ ਅਕਾਨਮਿਕ ਹਾਲਤ ਖਰਾਬ ਹੋ ਗਈ ਤਾਂ ਉਸਦੀ ਜ਼ਿਮੇਵਾਰੀ ਤੋਂ ਇਹ ਸਰਕਾਰ ਬਚ ਨਹੀਂ ਸਕੇਗੀ । ਇਸ ਤੋਂ ਇਲਾਵਾ ਚੇਅਰਮੈਨ ਸਾਹਿਬ ਜਿਹੜੀ ਐਕਸਪੋਰਟ ਕਾਰਪੋਰੇਸ਼ਨ ਹੈ ਉਸ ਵਿਚ ਜਿਹੜੇ ਬੰਦੇ ਲਾਏ ਜਾਂਦੇ ਹਨ ਉਹ ਗਲਤ ਲਾਏ ਜਾਂਦੇ ਹਨ । ਇਸ ਚੀਜ਼ ਦੀ ਵੀ ਇਨਕੁਆਇਰੀ ਕਰਨੀ ਚਾਹੀਦੀ ਹੈ ਕਿਉਂ ਜੋ ਇਸ ਦਾ ਅਸਰ ਪੰਜਾਬ ਦੀ ਇੰਡਸਟਰੀ ਤੇ ਪੈਂਦਾ ਹੈ ।

ਇਸ ਤੋਂ ਅੱਗੇ ਚੇਅਰਮੈਨ ਸਾਹਿਬ, ਮੈਂ ਇਕ ਗੱਲ ਲਾਅ ਐਂਡ ਆਰਡਰ ਦੇ ਮੁਤੱਲਕ ਕਹਿਣਾ ਚਾਹੁੰਦਾ ਹਾਂ । ਜਿਸ ਵੇਲੇ ਜੋ ਲਾਅ ਐਂਡ ਆਰਡਰ ਦਾ ਹਾਲ ਹੈ ਉਹ ਇਹ ਹੈ ਕਿ ਇਨਡਿਸਿਪਲਨ ਇਤਨਾ ਵਧ ਗਿਆ ਹੈ ਕਿ ਦਿਨ ਦਿਹਾੜੇ ਮਰਡਰ ਹੋ ਜਾਂਦੇ ਹਨ ਅਤੇ ਖਾਸ ਕਰਕੇ ਸ਼ਹਿਰਾਂ ਵਿਚ । ਸੰਤ ਸਾਧੂ ਤਕ ਵੀ ਨਹੀਂ ਛੱਡੇ । ਇਕ ਗੱਲ ਮੈਂ, ਇਥੇ ਪੰਜਾਬ ਦੀ ਪੁਲਿਸ ਬਾਰੇ ਕਹਿਣੀ ਚਾਹੁੰਦਾ ਹਾਂ * * * * * ਇਨ੍ਹਾਂ ਨੂੰ ਐਸ. ਪੀਜ਼., ਡੀ. ਐਸ. ਪੀਜ਼. ਅਤੇ ਥਾਣਿਆਂ ਰਾਹੀਂ ਕੋਈ ਡੇਢ ਲੱਖ ਰੁਪਿਆ ਉਸ ਅਸੋਸੀਏਸ਼ਨ ਵਾਸਤੇ ਇਕੱਠਾ ਕੀਤਾ ਅਤੇ ਉਸ ਦਾ ਇਕ ਟੂਰਨਾਮੈਂਟ ਜਲੰਧਰ ਵਿਚ ਕੀਤਾ । ਉਥੇ ਸਾਡੇ ਮੁੱਖ ਮੰਤਰੀ ਜੀ ਵੀ ਗਏ ਸਨ । ਮੈਂ ਇਸ ਗੱਲ ਨੂੰ ਚੈਲੰਜ ਕਰਦਾ ਹਾਂ ਅਤੇ ਮੰਗ ਕਰਦਾ ਹਾਂ ਕਿ ਇਸ ਦੀ ਇਨਕੁਆਇਰੀ ਕਰਾਉਣੀ ਚਾਹੀਦੀ ਹੈ ।

**ਸ੍ਰੀ ਗੁਰਦਿਆਲ ਸੈਣੀ** : ਚੇਅਰਮੈਨ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਅੱਗੇ ਇਸ ਹਾਊਸ ਦੀ ਇਹ ਰਵਾਇਤ ਰਹੀ ਹੈ ਕਿ ਜੋ ਬੰਦਾ ਇਥੇ ਹਾਊਸ

*Expunged as ordered by the Chair.

[ਸ੍ਰੀ ਗੁਰਦਿਆਲ ਸੈਣੀ]

ਵਿਚ ਆਪਣੇ ਆਪ ਨੂੰ ਡਿਫੈਂਡ ਨਹੀਂ ਕਰ ਸਕਦਾ ਉਸ ਦੇ ਖਿਲਾਫ ਕੋਈ ਗੱਲ ਨਹੀਂ ਕਹਿਣੀ ਚਾਹੀਦੀ । ਇਸ ਲਈ ਇਹ ਜਿਹੜੇ ਸ਼ਬਦ ਇਨ੍ਹਾਂ ਨੇ ਕਹੇ ਹਨ ਇਹ ਐਕਸਪੰਜ ਹੋਣੇ ਚਾਹੀਦੇ ਹਣ ।

**ਸ੍ਰੀ ਸਭਾਪਤੀ :** ਇਹ ਐਕਸਪੰਜ ਕਰ ਦਿੱਤੇ ਜਾਣ । ਸੰਧੂ ਸਾਹਿਬ ਆਪ ਲਿਖ ਕੇ ਮਨਿਸਟਰ ਸਾਹਿਬ ਨੂੰ ਭੇਜ ਦੇਵੋ ਉਹ ਇੰਨਕੁਆਰੀ ਕਰ ਲੈਣਗੇ । (These words may be expunged. Mr. Sandhu, you may please give this thing in writing to the hon. Minister. He will enquire into the matter.)

**ਸਰਦਾਰ ਜਸਦੇਵ ਸਿੰਘ ਸੰਧੂ :** ਚੇਅਰਮੈਨ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਪਿਛਲੇ ਦਿਨਾਂ ਵਿਚ ਜਿਹੜੀ ਹੈਂਡ ਬਾਲ ਐਸੋਸਿਏਸ਼ਨ ਬਣੀ ਉਸ ਦੇ ਲਈ ਡੇਢ ਲੱਖ ਰੁਪਏ ਪੁਲੀਸ ਮਹਿਕਮੇਂ ਰਾਹੀਂ ਇਕਠੇ ਕੀਤੇ ਗਏ ।

ਇਸ ਤੋਂ ਅੱਗੇ ਮੈਂ ਇਹ ਇਲਜ਼ਾਮ ਲਾਉਂਦਾ ਹਾਂ ਕਿ ਜਦ ਇਹ ਆਈ. ਜੀ. ਪਿਛੇ ਜਿਹੇ ਪੁਲਿਸ ਟਰੇਨਿੰਗ ਸਕੂਲ, ਫਲੌਰ ਦਾ ਪ੍ਰਿੰਸੀਪਲ ਸੀ ਉਨ੍ਹਾਂ ਦੇ ਵਕਤ ਉਤੇ ਕੋਈ 70 ਹਜ਼ਾਰ ਰੁਪਏ ਦਾ ਗਬਨ ਹੋਇਆ । ਉਸ ਦੀ ਇੰਕੁਆਇਰੀ ਵਿਜੀਲੈਂਸ ਤੋਂ ਨਹੀਂ ਕਰਾਈ ਗਈ ਅਤੇ ਉਸਤੇ ਪਰਦਾ ਪਾਇਆ ਗਿਆ । ਮੈਂ ਕਹਿੰਦਾ ਹਾਂ ਕਿ ਇਤਨੀ ਬੜੀ ਕੁਰੱਪਸ਼ਨ ਹੋਵੇ ਅਤੇ ਉਸ ਦੀ ਇੰਕੁਆਇਰੀ ਵਿਜੀਲੈਂਸ ਤੋਂ ਨਾ ਕਰਾਈ ਜਾਵੇ ਅਤੇ ਇਕ ਨਵੀਂ ਐਸੋਸੀਏਸ਼ਨ ਬਣਾ ਕੇ ਲੋਕਾਂ ਤੋਂ ਚੰਦਾ ਇਕੱਠਾ ਕੀਤਾ ਜਾਵੇ, ਇਸ ਤੋਂ ਵਧ ਐਡਮਨਿਸਟ੍ਰੈਸ਼ਨ ਵਿਚ ਹੋਰ ਕੀ ਇਮਪਿਓਰਿਟੀ ਹੋ ਸਕਦੀ ਹੈ । ਇਹ ਸਰਕਾਰ ਲਾਅ ਐਂਡ ਆਰਡਰ ਠੀਕ ਨਹੀਂ ਕਰ ਸਕੀ । ਮੈਂ ਕਹਿੰਦਾ ਹਾਂ ਕਿ ਅਗਰ ਸਰਕਾਰ ਨੇ ਕੁਰੱਪਸ਼ਨ ਠੀਕ ਕਰਨੀ ਹੈ ਤਾਂ ਉਤੇ ਤੋਂ ਕਰੇ ।

ਹੇਠਾਂ ਤੋਂ ਸਿਪਾਹੀ ਜਾਂ ਹਵਲਦਾਰ ਨੂੰ ਫੜਨ ਨਾਲ ਕੁਝ ਨਹੀਂ ਬਣਨਾ । ਵੱਡੇ ਵੱਡੇ ਅਫ਼ਸਰਾਂ ਨੂੰ ਜਿਹੜੇ ਕਿ ਕੁਰੱਪਟ ਹਨ, ਜਿਹੜੇ ਕਿ ਵਿੰਗੇ ਟੇਢੇ ਤਰੀਕੇ ਨਾਲ ਪੈਸੇ ਇਕੱਠੇ ਕਰਦੇ ਹਨ, ਉਨ੍ਹਾਂ ਨੂੰ ਫੜਨਾ ਚਾਹੀਦਾ ਹੈ । ਉਨ੍ਹਾਂ ਦੀ ਸਰਪਰਸਤੀ ਨਹੀਂ ਕਰਨੀ ਚਾਹੀਦੀ ਅਤੇ ਨਾ ਹੀ ਉਨ੍ਹਾਂ ਦੇ ਅਰੇਂਜ ਕੀਤੇ ਹੋਏ ਸਮਾਗਮਾਂ ਤੇ ਜਾ ਕੇ ਇਨ੍ਹਾਂ ਨੂੰ ਇਨਾਮ ਵੰਡਣੇ ਚਾਹੀਦੇ ਹਨ । ਇਸ ਲਈ ਮੈਂ ਇਹ ਅਰਜ਼ ਕਰਦਾ ਹਾਂ ਕਿ ਜੋ ਕੁਝ ਇਸ ਬਜਟ ਰਾਹੀਂ ਇਹ ਸਾਡੇ ਤੋਂ ਪੈਸੇ ਮੰਗ ਰਹੇ ਹਨ, ਮੈਨੂੰ ਪੂਰਾ ਯਕੀਨ ਹੈ ਕਿ ਇਹ ਲੋਕਾਂ ਦੀ ਭਲਾਈ ਤੇ ਖਰਚ ਨਹੀਂ ਹੋਣਾ । ਉਹ ਇਨ੍ਹਾਂ ਦੇ ਸਾਥੀਆਂ ਦੀ ਭਲਾਈ ਵਾਸਤੇ, ਇਨ੍ਹਾਂ ਦੇ ਹਲਕਿਆਂ ਵਾਸਤੇ ਜਾਂ ਫਿਰ ਇਨ੍ਹਾਂ ਦੇ ਚਹੇਤਿਆਂ ਨੂੰ ਨੌਕਰੀ ਦਿਵਾਉਣ ਵਾਸਤੇ ਖਰਚ ਹੋਣਾ ਹੈ ਜਾਂ ਫਿਰ ਜੋ ਇਨ੍ਹਾਂ ਨੇ ਗਲਤ ਕਾਰਨਾਮੇ ਕੀਤੇ ਹਨ ਉਨ੍ਹਾਂ ਨੂੰ ਢੱਕਣ ਵਾਸਤੇ ਖਰਚ ਹੋਣੇ ਹਨ । ਮੈਂ ਮੰਗ ਕਰਦਾ ਹਾਂ ਕਿ ਜਿਹੜੇ ਇਲਜ਼ਾਮ ਮੈਂ ਲਾਏ ਹਨ ਇਨ੍ਹਾਂ ਦੀ ਇੰਕੁਆਇਰੀ ਕੀਤੀ ਜਾਵੇ ਤਾਂ ਕਿ ਲੋਕਾਂ ਦਾ, ਅਵਾਮ ਦਾ, ਸਰਕਾਰ ਦੀ ਐਡ-ਮਿਨਸਟਰੇਸ਼ਨ ਤੇ ਵਿਸ਼ਵਾਸ ਰਹੇ ।

ਸ੍ਰੀ ਗੁਰਦਿਆਲ ਸੈਣੀ (ਜਲੰਧਰ, ਉੱਤਰ) : ਚੇਅਰਮੈਨ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਟਾਈਮ ਦਿੱਤਾ ਹੈ। ਮੈਂ ਸਪਲੀਮੈਂਟਰੀ ਡਿਮਾਂਡਜ਼ ਉਪਰ ਸਰਕਾਰ ਨੂੰ ਵਧਾਈ ਦੇਣ ਵਾਸਤੇ ਖੜਾ ਹੋਇਆ ਹਾਂ। ਐਜੂਕੇਸ਼ਨ ਦੀ ਮੱਦ ਥੱਲੇ 36 ਲੱਖ ਰੁਪਿਆ ਸਾਡੀ ਸਰਕਾਰ ਨੇ ਰਖਿਆ ਹੈ। ਇਹ ਬੜਾ ਚੰਗਾ ਕੰਮ ਕੀਤਾ ਹੈ। ਸਾਡੀ ਸਰਕਾਰ ਨੇ ਪਿਛਲੇ ਸਾਲ ਵਿਚ 1000 ਪ੍ਰਾਇਮਰੀ ਸਕੂਲਾਂ ਅਤੇ 200 ਹਾਈ ਸਕੂਲਾਂ ਅਤੇ ਤਕਰੀਬਨ 500 ਮਿਡਲ ਸਕੂਲਾਂ ਨੂੰ ਖੋਲ੍ਹਿਆ ਹੈ। ਇਸੇ ਤਰ੍ਹਾਂ ਦਾ ਇਸ ਸਾਲ ਵੀ ਪ੍ਰਬੰਧ ਕੀਤਾ ਹੈ। ਮੈਂ ਸਮਝਦਾ ਹਾਂ ਕਿ ਜਿਤਨਾ ਕੰਮ ਐਜੂਕੇਸ਼ਨ ਦੇ ਮਾਮਲੇ ਵਿਚ ਗਿਆਨੀ ਜ਼ੈਲ ਸਿੰਘ ਦੀ ਸਰਕਾਰ ਨੇ ਕੀਤਾ ਹੈ, ਅੱਜ ਤਕ ਕੋਈ ਪਿਛਲੀ ਸਰਕਾਰ ਨਹੀਂ ਕਰ ਸਕੀ। ਇਸ ਕਰਕੇ ਇਹ ਵਧਾਈ ਦੀ ਪਾਤਰ ਹੈ। ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਅੱਜ ਤੋਂ ਇਕ ਸਾਲ ਪਹਿਲਾਂ 18 ਲੱਖ ਰੁਪਏ ਨਾਨ-ਟੀਚਿੰਗ ਸਟਾਫ ਜਿਹੜਾ ਕਿ ਪ੍ਰਾਈਵੇਟ ਸਕੂਲਾਂ ਦਾ ਸੀ, ਉਨ੍ਹਾਂ ਲਈ ਰਖਿਆ ਸੀ। ਉਹ ਰੁਪਿਆ ਬਕਾਇਦਾ ਤੌਰ ਤੇ ਮਿਲਣਾ ਸ਼ੁਰੂ ਹੋ ਗਿਆ ਸੀ। ਇਥੇ ਮੇਰੇ ਦੋਸਤ ਕਾਮਰੇਡ ਜੀ ਨੇ ਕਿਹਾ ਕਿ ਉਹ ਰੁਪਿਆ ਕਿਸੇ ਨੂੰ ਨਹੀਂ ਮਿਲਿਆ। ਇਹ ਬਿਲਕੁਲ ਗਲਤ ਗੱਲ ਹੈ। ਜਿਸ ਵੇਲੇ ਸਾਡੀ ਸਰਕਾਰ ਨੇ ਫੈਸਲਾ ਕਰ ਦਿੱਤਾ, ਅਸੀਂ ਬਕਾਇਦਾ ਤੌਰ ਤੇ ਬਿਲ ਇਸ਼ੂ ਕਰਵਾ ਦਿੱਤੇ, ਪੈਸੇ ਮੈਨੇਜਮੈਂਟਾਂ ਨੂੰ ਦੇ ਦਿੱਤੇ। ਜੇ ਕੋਈ ਥੋੜੇ ਬਹੁਤ ਰਹਿ ਗਏ ਹਨ ਤਾਂ ਉਨ੍ਹਾਂ ਦਾ ਮੈਨੂੰ ਪਤਾ ਨਹੀਂ। ਸਾਡੀ ਸਰਕਾਰ ਨੇ ਪ੍ਰਾਈਵੇਟ ਕਾਲਜਾਂ ਦੇ ਨਾਨ-ਟੀਚਿੰਗ ਸਟਾਫ ਬਾਰੇ ਵੀ ਫੈਸਲਾ ਕੀਤਾ ਸੀ ਉਹ ਵਿਚ ਹੀ ਰਹਿ ਗਿਆ। 5, 6 ਲੱਖ ਰੁਪਏ ਦੀ ਸਾਰੀ ਡਿਮਾਂਡ ਹੈ। ਇਹ ਬੜੀ ਜਾਇਜ਼ ਡੀਮਾਂਡ ਹੈ। ਮੈਂ ਸਮਝਦਾ ਹਾਂ ਕਿ ਇਹ ਬੜੀ ਜ਼ਿਆਦਤੀ ਹੈ। ਇਸ ਵੇਲੇ ਸਾਰੇ ਕਾਲਜਾਂ ਵਿਚ ਹੜਤਾਲ ਕੀਤੀ ਹੋਈ ਹੈ। ਇਥੇ ਵੀ ਚੰਡੀਗੜ੍ਹ ਜਾ ਕੇ ਸੈਕਰੇਟੇਰੀਏਟ ਦੇ ਸਾਹਮਣੇ ਬੈਠੇ ਹਨ। ਉਨ੍ਹਾਂ ਦੀ ਜਾਇਜ਼ ਮੰਗ ਨੂੰ ਜ਼ਰੂਰ ਮਨਜ਼ੂਰ ਕਰਨਾ ਚਾਹੀਦਾ ਹੈ। ਮੈਂ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਕਿਸੇ ਪਾਸਿਉਂ ਵੀ ਪੈਸੇ ਕੱਢਣ, ਇਹ ਪੰਜ ਛੇ ਲੱਖ ਰੁਪਏ ਦੀ ਗੱਲ ਹੈ, ਇਸ ਬਾਰੇ ਅਨਾਊਂਸਮੈਂਟ ਇਨ੍ਹਾਂ ਨੂੰ ਅੱਜਹੀ ਕਰਨੀ ਚਾਹੀਦੀ ਹੈ। ਅਗਰ ਕਾਨੂੰਨੀ ਤੌਰ ਤੇ ਕੋਈ ਅੜਚਨ ਹੋਵੇ ਤਾਂ ਤਾਲਿਬ ਸਾਹਿਬ ਨੂੰ ਸਾਲਿਸ ਮੁਕੱਰਰ ਕਰਕੇ ਇਸ ਹੜਤਾਲ ਨੂੰ ਖਤਮ ਕਰਾਉਣਾ ਚਾਹੀਦਾ ਹੈ। ਚੇਅਰਮੈਨ ਸਾਹਿਬ, ਮੈਂ ਆਪਣੇ ਇਲਾਕੇ ਦੇ ਸਕੂਲਾਂ ਦੇ ਬਾਰੇ ਵੀ ਅਰਜ਼ ਕਰਨਾ ਚਾਹੁੰਦਾ ਹਾਂ। ਸਾਡੀ ਸਰਕਾਰ ਤੋਂ ਪਹਿਲਾਂ ਅਕਾਲੀਆਂ ਦੀ ਸਰਕਾਰ ਨੇ ਜਲੰਧਰ ਦੇ ਇਕ ਗਰਲਜ਼ ਹਾਈ ਸਕੂਲ ਦੀ ਗਰਾਂਟ ਬੰਦ ਕਰ ਦਿੱਤੀ। 1965 ਤੋਂ ਪ੍ਰਾਈਮਰੀ ਸਕੂਲ ਦੀ ਗਰਾਂਟ ਚਲ ਰਹੀ ਸੀ ਅਤੇ 1967 ਤੋਂ ਹਾਈ ਸਕੂਲ ਦੀ ਗਰਾਂਟ ਮਿਲ ਰਹੀ ਸੀ। ਲੇਕਿਨ ਅਕਾਲੀਆਂ ਦੀ ਸਰਕਾਰ ਨੇ ਉਸ ਸਕੂਲ ਨਾਲ ਵਿਤਕਰਾ ਕਰਕੇ ਉਸਦੀ ਗਰਾਂਟ ਬੰਦ ਕਰ ਦਿੱਤੀ। ਉਸ ਸਕੂਲ ਦਾ ਜਿਹੜਾ ਪ੍ਰਧਾਨ ਸੀ ਉਨ੍ਹਾਂ ਨੇ ਇਥੇ ਆ ਕੇ ਰੌਲਾ ਪਾਇਆ। ਲੇਕਿਨ ਹਾਲੇ ਤਕ ਸਾਡੀ ਸਰਕਾਰ ਉਸ ਸਕੂਲ ਨੂੰ ਗਰਾਂਟ ਨਹੀਂ ਦੇ ਸਕੀ। ਮੈਂ ਅਰਜ਼ ਕਰਦਾ ਹਾਂ ਕਿ ਉਸ ਸਕੂਲ ਨਾਲ ਇਹ ਧੱਕਾ ਨਹੀਂ ਹੋਣਾ ਚਾਹੀਦਾ ਅਤੇ ਬਕਾਇਦਾ ਤੌਰ ਤੇ ਉਨ੍ਹਾਂ ਦੀ ਗਰਾਂਟ ਚਲਣੀ ਚਾਹੀਦੀ ਹੈ।

ਚੇਅਰਮੈਨ ਸਾਹਿਬ, ਮੈਡੀਕਲ ਦੇ ਬਾਰੇ ਸਾਡੇ ਜਲੰਧਰ ਦੇ ਇਕ ਹਸਪਤਾਲ ਨੂੰ ਜੋ ਕਿ ਸੰਨ 1935 ਦਾ ਚਲ ਰਿਹਾ ਹੈ 15 ਲੱਖ ਰੁਪਏ ਇਨ੍ਹਾਂ ਨੇ ਮੈਡੀਕਲ ਵਾਸਤੇ ਦਿੱਤੇ। ਫਗਵਾੜੇ ਵਿਚ, ਅੰਮ੍ਰਿਤਸਰ ਵਿਚ, ਅਤੇ ਲਗਭਗ ਹਰ ਜ਼ਿਲੇ ਵਿਚ ਹਰ ਇਕ ਹਸਪਤਾਲਾਂ ਨੂੰ

[ਸ਼੍ਰੀ ਗੁਰਦਿਆਲ ਸੈਣੀ]

ਕਾਫੀ ਏਡ ਦਿੱਤੀ ਜਾ ਰਹੀ ਹੈ। ਪਿਛਲੇ ਸਾਲ ਵੀ ਮੈਂ ਇਸ ਹਾਊਸ ਵਿਚ ਸ਼ਰਮਾ ਜੀ ਨੂੰ ਕਿਹਾ ਸੀ ਤਾਂ ਉਨ੍ਹਾਂ ਨੇ 15 ਲੱਖ ਰੁਪਏ ਇਸ ਹਸਪਤਾਲ ਲਈ ਦਿੱਤੇ ਸਨ। ਇਹ ਪੈਸਾ ਇਸ ਹਸਪਤਾਲ ਦੇ ਕਮਰਿਆਂ ਦੀ ਬਿਹਤਰੀ ਵਾਸਤੇ ਜਾਂ ਫਿਰ ਵਧਾਉਣ ਵਾਸਤੇ ਦਿੱਤਾ ਗਿਆ ਸੀ। ਪਰ ਮੈਨੂੰ ਸਮਝ ਨਹੀਂ ਆਈ ਕਿ ਉਹ ਸਾਰਾ ਰੁਪਿਆ ਕਿਥੇ ਖਰਚ ਹੋਇਆ। ਇਹ ਪਤਾ ਲਗਾ ਹੈ ਕਿ ਸਾਡੀ ਸਰਕਾਰ ਨੇ ਪੀ. ਡਬਲਯੂ. ਡੀ., ਬੀ. ਐਂਡ ਆਰ. ਨੂੰ ਰੁਪਿਆ ਦੇ ਦਿੱਤਾ। ਪਤਾ ਨਹੀਂ ਉਹ ਪੈਸਾ ਕਿਥੇ ਖਰਚ ਹੋਇਆ।

ਮੈਂ ਪਿਛਲੀ ਵਾਰੀ ਵੀ ਬੇਨਤੀ ਕੀਤੀ ਸੀ ਕਿ ਜਲੰਧਰ ਵਿਚ ਮੈਡੀਕਲ ਕਾਲਜ ਹੋਣਾ ਚਾਹੀਦਾ ਹੈ। ਲੇਕਿਨ ਇਸ ਪਾਸੇ ਕਿਸੇ ਨੇ ਧਿਆਨ ਨਹੀਂ ਦਿੱਤਾ। ਪਾਰਟੀ ਮੀਟਿੰਗ ਵਿਚ ਵੀ ਮੈਂ ਕਿਹਾ ਕਿ ਉਥੇ ਮੈਡੀਕਲ ਕਾਲਜ ਲਾਜ਼ਮੀ ਤੌਰ ਤੇ ਬਣਨਾ ਚਾਹੀਦਾ ਹੈ। ਜਲੰਧਰ ਜ਼ਿਲ੍ਹੇ ਦੇ 12 ਦੇ 12 ਐਮ. ਐਲ. ਏ. ਕਾਂਗਰਸੀ ਹਨ। ਹੋਰ ਕਿਸੇ ਦੇ ਨਹੀਂ। ਅਸੀਂ ਕਿਹਾ ਸੀ ਕਿ ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਜ ਜਿਹੜਾ ਕਿ ਫਰੀਦਾਬਾਦ ਵਿਚ ਹੈ, ਉਸ ਨੂੰ ਜਲੰਧਰ ਲਿਆਉਣਾ ਚਾਹੀਦਾ ਹੈ। 3 ਮੀਟਿੰਗਾਂ ਹੋਈਆਂ ! ਇਹ ਫੈਸਲਾ ਵੀ ਹੋ ਗਿਆ ਕਿ ਮੈਡੀਕਲ ਕਾਲਜ ਜਲੰਧਰ ਵਿਚ ਲਾਜ਼ਮੀ ਤੌਰ ਤੇ ਖੋਲ੍ਹਣਾ ਚਾਹੀਦਾ ਹੈ। ਲੇਕਿਨ ਮੈਨੂੰ ਪਤਾ ਨਹੀਂ, ਕਿ ਉਹ ਮੈਡੀਕਲ ਕਾਲਜ ਫਰੀਦਕੋਟ ਕਿਵੇਂ ਚਲਾ ਗਿਆ। ਮੈਂ ਤਿੰਨ ਚਾਰ ਮਹੀਨੇ ਬਾਹਰ ਰਿਹਾ ਸੀ। ਜਲੰਧਰ ਜ਼ਿਲ੍ਹਾ 50 ਲੱਖ ਰੁਪਏ ਦੇਣ ਨੂੰ ਤਿਆਰ ਸੀ। ਇੱਕ ਸਰਪੰਚ 5 ਲੱਖ ਰੁਪਏ ਅਤੇ 30 ਏਕੜ ਜ਼ਮੀਨ ਦੇਣ ਦਾ ਵਾਇਦਾ ਕਰਦਾ ਸੀ। ਇਸ ਤਰ੍ਹਾਂ ਦਾ ਧੱਕਾ ਇਸ ਜ਼ਿਲ੍ਹੇ ਨਾਲ ਨਹੀਂ ਹੋਣਾ ਚਾਹੀਦਾ। ਮੈਂ ਸ਼ਰਮਾ ਜੀ ਨੂੰ ਕਹਾਂਗਾ ਕਿ ਜੇ ਮੈਡੀਕਲ ਕਾਲਜ ਜਲੰਧਰ ਨਹੀਂ ਖੋਲ੍ਹਣਾ ਤਾਂ ਕਿਸੇ ਹੋਰ ਜਗ੍ਹਾ ਲੈ ਜਾਓ, ਫਗਵਾੜੇ ਲੈ ਜਾਓ, ਉਥੇ ਲੋਕੀਂ 50 ਏਕੜ ਜ਼ਮੀਨ ਦੇਣ ਲਈ ਤਿਆਰ ਹਨ। ਜੇ ਤੁਸਾਂ ਜਲੰਧਰ ਵਿਚ ਮੈਡੀਕਲ ਕਾਲਜ ਨਹੀਂ ਖੋਲ੍ਹਣਾ ਤਾਂ ਉਸ ਹਸਪਤਾਲ ਲਈ ਤਾਂ ਕਮ-ਅਜ਼-ਕਮ 50 ਲੱਖ ਰੁਪਏ ਇਸ ਬਜਟ ਵਿਚ ਰੱਖੋ। ਇਹ ਹਸਪਤਾਲ 1935 ਦਾ ਚਲ ਰਿਹਾ ਹੈ। ਇਥੇ ਉਹੀ ਕਮਰੇ ਅਜੇ ਤਾਈਂ ਕੰਮ ਚਲਾ ਰਹੇ ਹਨ। ਇਸ ਹਸਪਤਾਲ ਵਿਚ ਉਤਨਾ ਹੀ ਸਟਾਫ ਹੁਣ ਵੀ ਕੰਮ ਕਰ ਰਿਹਾ ਹੈ। ਇਸ ਵਾਰੀ ਸ਼ਰਮਾ ਜੀ ਨੇ ਇੱਕ ਹੱਡੀਆਂ ਦਾ ਸਪੈਸ਼ਲਿਸਟ ਭੇਜਿਆ ਹੈ. ਇਹ ਬੜੀ ਮੇਹਰਬਾਨੀ ਇਨ੍ਹਾਂ ਨੇ ਕੀਤੀ ਹੈ। ਜਲੰਧਰ ਦੀ 1935 ਵਿਚ ਆਬਾਦੀ 45 ਹਜ਼ਾਰ ਸੀ ਪਰ ਅੱਜ ਇਹ 3 ਲੱਖ ਦੇ ਕਰੀਬ ਹੈ। ਮੈਂ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਜਲੰਧਰ ਜ਼ਿਲ੍ਹੇ ਦਾ ਇਨ੍ਹਾਂ ਨੂੰ ਜ਼ਰੂਰ ਧਿਆਨ ਰੱਖਣਾ ਚਾਹੀਦਾ ਹੈ।

ਚੇਅਰਮੈਨ ਸਾਹਿਬ, ਮੈਂ ਇੰਡਸਟਰੀ ਦੇ ਬਾਰੇ ਵੀ ਅਰਜ਼ ਕਰਨਾ ਚਾਹੁੰਦਾ ਹਾਂ। ਇੰਡਸਟਰੀ ਲਈ ਸਿਰਫ 20 ਲੱਖ ਰੁਪਿਆ ਇਨ੍ਹਾਂ ਨੇ ਮੰਗਿਆ ਹੈ, ਜਿਹੜਾ ਕਿ ਬਹੁਤ ਥੋੜਾ ਹੈ। ਇਹ ਸਿਰਫ ਇੰਪਲਾਇਮੈਂਟ ਵਧਾਉਣ ਵਾਸਤੇ ਦਿੱਤਾ ਗਿਆ ਹੈ। ਇੰਡਸਟਰੀ ਨੂੰ ਵਧਾਉਣ ਬਾਰੇ ਕੁਝ ਨਹੀਂ ਕੀਤਾ ਗਿਆ। ਮੈਂ ਸ਼ਰਮਾ ਜੀ ਨੂੰ ਦਸਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਇੱਕ ਡੇਢ ਮਹੀਨੇ ਤੋਂ ਇੰਡਸਟਰੀ ਦੀ ਇਸ ਤਰ੍ਹਾਂ ਦੀ ਹਾਲਤ ਚਲ ਰਹੀ ਹੈ ਅਤੇ ਜੇ ਇਹੀ ਹਾਲਤ ਦੋ ਦਿਨ ਮਹੀਨੇ ਹੋਰ ਚਲੀ ਤਾਂ ਪੰਜਾਬ ਦੀ ਇੰਡਸਟਰੀ ਬਿਲਕੁਲ ਬੰਦ ਹੋ ਜਾਵੇਗੀ। ਉਥੇ ਨਾ ਕੋਈ ਕੋਇਲਾ ਹੈ ਅਤੇ ਨਾ ਹੀ ਲੋਹਾ ਹੈ। ਤੁਸੀਂ ਜ਼ਰਾ ਜਾ ਕੇ ਵੇਖੋ ਤਾਂ ਸਹੀ। ਮੈਂ ਤਾਂ ਇਹ ਕਹਾਂਗਾ ਕਿ ਹਾਊਸ ਦੇ ਚਾਰ ਪੰਜ ਐਮ. ਐਲ. ਏਜ਼.

ਦੀ ਇਕ ਕਮੇਟੀ ਬਣਾ ਦੇਣ ਜਿਹੜੀ ਕਿ ਜਾਕੇ ਇੰਡਸਟਰੀ ਦੀ ਹਾਲਤ ਵੇਖੇ । ਇਸ ਵੇਲੇ ਜਲੰਧਰ ਵਿਚ ਇਕ ਮਹੀਨੇ ਤੋਂ ਕੋਈ 500 ਵਰਕਰ ਵੇਹਲੇ ਬੈਠੇ ਹਨ । ਇਨ੍ਹਾਂ ਨੂੰ ਰੋਜ਼ਗਾਰ ਨਹੀਂ ਮਿਲ ਰਿਹਾ । ਡਾਂਗ ਸਾਹਿਬ ਅਤੇ ਸੰਧੂ ਸਾਹਿਬ ਨੇ ਕਿਹਾ ਹੈ ਕਿ ਬੋਗਸ ਕੋਟੇ ਹੋਲਡਰਜ਼ ਬੜੇ ਹਨ । ਮੈਂ ਕਹਿੰਦਾ ਹਾਂ ਕਿ ਜਿਸ ਵੇਲੇ ਮੈਟੀਰੀਅਲ ਹੀ ਨਹੀਂ ਮਿਲੇਗਾ ਤਾਂ ਫਿਰ ਉਹ ਕੀ ਕਰਨਗੇ । ਮੈਟੀਰੀਅਲ ਦੀ ਕਮੀ ਕਰਕੇ ਹੀ ਇਹ ਸਾਰੀ ਪ੍ਰਾਬਲਮ ਹੈ । ਜਲੰਧਰ ਦੀ ਇਨਕੁਆਇਰੀ ਕੀਤੀ ਗਈ ਅਤੇ ਕੋਈ 751 ਫਰਮਾਂ ਬੋਗਸ ਕਰਾਰ ਦਿੱਤੀਆਂ ਗਈਆਂ । ਡਿਸਟ੍ਰਿਕਟ ਇੰਡਸਟਰੀਜ਼ ਅਫ਼ਸਰ ਨੂੰ ਸਸਪੈਂਡ ਕੀਤਾ ਗਿਆ ਅਤੇ 5, 6 ਇਨਸਪੈਕਟਰਾਂ ਨੂੰ ਵੀ ਸਸਪੈਂਡ ਕੀਤਾ ਗਿਆ । ਬਕਾਇਦਾ ਇਨਕੁਆਇਰੀ ਹੋਈ । ਉਨ੍ਹਾਂ ਫੈਕਟਰੀਆਂ ਵਿਚੋਂ ਸਿਰਫ ਚਾਰ ਅਜਿਹੀਆਂ ਨਿਕਲੀਆਂ ਜਿਹੜੀਆਂ ਕਿ ਬੋਗਸ ਸਨ । ਲੇਕਿਨ ਰੌਲਾ ਬੜਾ ਪੈਂਦਾ ਸੀ । ਸਰਕਾਰ ਨੇ ਉਸ ਡਿਸਟ੍ਰਿਕਟ ਇੰਡਸਟਰੀ ਅਫਸਰ ਨੂੰ ਬਹਾਲ ਕੀਤਾ ਹੈ । ਇਹ ਸਾਰੀ ਗਲ ਮੈਟੀਰੀਅਲ ਦੀ ਕਮੀ ਕਾਰਨ ਹੈ । ਮੈਂ ਗਿਆਨੀ ਜੀ ਨੂੰ ਅਰਜ਼ ਕਰਾਂਗਾ ਕਿ ਇਸ ਮੈਟੀਰੀਅਲ ਨੂੰ ਲਿਆਉਣ ਦਾ ਪ੍ਰਬੰਧ ਹੋ ਸਕਦਾ ਹੈ । ਇੱਕ ਕੰਮ ਇਨ੍ਹਾਂ ਨੇ ਬੜਾ ਚੰਗਾ ਕੀਤਾ ਹੈ ਕਿ ਇੱਕ ਲਾਇਜ਼ਨ ਅਫਸਰ ਮੈਟੀਰੀਅਲ ਪ੍ਰੋਕਿਉਰ ਕਰਨ ਵਾਸਤੇ ਮੁਕੱਰਰ ਕੀਤਾ ਗਿਆ ਹੈ ਅਤੇ ਜਿਹੜਾ ਕਲਕਤੇ ਵਿਚ ਬੈਠਾ ਹੈ । ਜਿਤਨੀ ਦੇਰ ਉਹ ਪੂਰਾ ਕੋਟਾ ਨਹੀਂ ਲਿਆਵੇਗਾ ਉਹ ਉਥੇ ਹੀ ਬੈਠਾ ਰਹੇਗਾ । ਇਸੇ ਤਰ੍ਹਾਂ ਨਾਲ ਹੀ ਕੋਇਲੇ ਦੀ ਘਾਟ ਦੂਰ ਹੋ ਸਕਦੀ ਹੈ । ਮੈਂ ਅਰਜ਼ ਕਰਦਾ ਹਾਂ ਕਿ ਜਿਹੜੀ ਇਕ ਨਵੀਂ ਸਕੀਮ ਹਿੰਦੁਸਤਾਨ ਆਇਰਨ ਐਂਡ ਸਟੀਲ ਕੰਪਨੀ ਨੇ ਕੀਤੀ ਹੈ ਇਹ ਪੰਜਾਬ ਨਾਲ ਸਰਾਸਰ ਧੱਕਾ ਹੈ । ਜਿਤਨਾ ਵੀ ਸਾਡਾ ਮਾਲ ਦਾ ਆਰਡਰ ਹੋਵੇਗਾ ਉਹ ਬਟਾਲੇ ਵਿਚ ਜਾਵੇਗਾ । ਬਟਾਲੇ ਤੋਂ ਫਿਰ ਸਾਰੇ ਪੰਜਾਬ ਦੇ ਜ਼ਿਲ੍ਹਿਆਂ ਵਿਚ ਜਾਵੇਗਾ ।

ਇਹ ਬੜੀ ਜ਼ਿਆਦਤੀ ਹੈ । ਦੋ ਦੋ ਵਾਰੀ ਸਾਨੂੰ ਚਾਰਜ ਦੇਣਾ ਪਵੇਗਾ । ਇਸ ਨਾਲ ਜੋ ਨੁਕਸਾਨ ਹੋਵੇਗਾ ਉਹ ਵੀ ਤੁਹਾਨੂੰ ਪਤਾ ਹੀ ਹੈ । ਇਸ ਲਈ ਸਟੇਟ ਗੌਰਮਿੰਟ ਇਹ ਰਿਕੁਮੈਂਡ ਕਰੇ ਕਿ ਹਿੰਦੋਸਤਾਨ ਸਟੀਲ ਕਾਰਪੋਰੇਸ਼ਨ ਨੂੰ ਇਸ ਤਰ੍ਹਾਂ ਦਾ ਕੰਮ ਨਹੀਂ ਕਰਨਾ ਚਾਹੀਦਾ । ਸਾਡੇ ਲੋਕ ਲੱਖਾਂ ਰੁਪਏ ਕੋਲੇ ਲਈ ਜਮ੍ਹਾਂ ਕਰਦੇ ਹਨ ਲੇਕਿਨ ਕਾਰਪੋਰੇਸ਼ਨ ਰਾਹੀਂ ਸਿਰਫ ਦੋ ਰੈਕਜ਼ ਹੀ ਆ ਸਕੇ ਹਨ ਜਦੋਂ ਕਿ ਸਾਡੇ ਹਜ਼ਾਰਾਂ ਰੈਕਜ਼ ਡਿਸਟਰਾਏ ਹੁੰਦੇ ਹਨ । ਜਿਹੜਾ ਕੰਮ ਕਾਰਪੋਰੇਸ਼ਨ ਨੇ ਕੀਤਾ ਹੈ ਉਹ ਗਲਤ ਹੈ । ਉਸ ਨੇ ਏਜੰਟ ਮੁਕੱਰਰ ਕੀਤੇ ਹਨ । ਉਹ ਤਿੰਨ ਰੁਪਏ ਏਜੰਟ ਨੂੰ ਦਿੰਦੇ ਹਨ । ਤਿੰਨ ਰੁਪਏ ਨਾਲ ਕਰਾਇਆ ਨਹੀਂ ਨਿਕਲ ਸਕਦਾ । ਇਸ ਲਈ ਜਾਂ ਤਾਂ ਇਹ ਰੇਟ ਵਧਣਾ ਚਾਹੀਦਾ ਹੈ ਤੇ ਜਾਂ ਫਿਰ ਕਾਰਪੋਰੇਸ਼ਨ ਬੰਦ ਹੋਣੀ ਚਾਹੀਦੀ ਹੈ । ਜਿਸ ਤਰ੍ਹਾਂ ਗਿਆਨੀ ਜੀ ਨੇ ਇਹ ਕੀਤਾ ਹੈ ਕਿ ਜਿਤਨੀਆਂ ਵੀ ਫੈਡਰੇਸ਼ਨਾਂ ਹਨ ਜਾਂ ਐਸੋਸੀਏਸ਼ਨਾਂ ਹਨ ਉਨ੍ਹਾਂ ਨੂੰ ਆਪਣਾ ਮਾਲ ਆਪ ਲਿਆਉਣ ਦੀ ਇਜਾਜ਼ਤ ਹੈ ਉਸ ਤਰ੍ਹਾਂ ਹੀ ਇੱਟਾਂ ਦੇ ਭੱਠੇ ਵਾਲਿਆਂ ਨੂੰ ਵੀ ਇਜਾਜ਼ਤ ਹੋਣੀ ਚਾਹੀਦੀ ਹੈ । ਫੈਡਰੇਸ਼ਨਾਂ ਨੂੰ ਐਸੋਸ਼ੀਏਸ਼ਨਾਂ ਨੂੰ, ਇਜਾਜ਼ਤ ਦੇਣ ਨਾਲ ਸਾਡੇ ਜਲੰਧਰ ਦੇ ਜ਼ਿਲ੍ਹੇ ਵਿਚ ਛੇ ਸੱਤ ਰੈਕਜ਼ ਆ ਚੁਕੇ ਹਨ । ਇਸ ਲਈ ਇਹ ਕੰਮ ਬੜਾ ਹੀ ਚੰਗਾ ਕੀਤਾ ਗਿਆ ਹੈ । ਕਿਉਂਕਿ ਸਾਨੂੰ ਪਤਾ ਹੈ ਕਿ ਕਿਸ ਤਰ੍ਹਾਂ ਖਰਚ ਕਰਕੇ ਮਾਲ ਲਿਆ ਜਾ ਸਕਦਾ ਹੈ । ਉਸ ਨਾਲ ਕੋਟਾ ਲੈਪਸ ਨਹੀਂ ਹੋ ਸਕਦਾ ।

**Mr. Chairman** : Please wind up.

**ਸ਼੍ਰੀ ਗੁਰਦਿਆਲ ਸੈਣੀ :** ਫਿਰ ਫਾਰਨ ਕੰਨਟਰੀਜ਼ ਵਿਚ ਲੋਕ ਬੈਠੇ ਹਨ ਉਹ ਚਾਹੁੰਦੇ ਹਨ ਕਿ ਇਥੇ ਇੰਨਡਸਟਰੀ ਚਾਲੂ ਕਰਕੇ ਸਟਰਲਿੰਗ ਮਨੀ ਲਗਾਈ ਜਾਵੇ । ਉਨ੍ਹਾਂ ਵਾਸਤੇ ਕੋਈ ਫੋਕਲ ਪੁਆਇੰਟ ਖੋਲ੍ਹ ਦਿਓ ਜਿਥੇ ਕਿ ਸਿਰਫ ਉਹ ਹੀ ਲੋਕ ਇਨਡਸਟਰੀ ਲਗਾ ਸਕਣ । ਉਹ ਪੈਸਾ ਲਗਾਉਣ ਨੂੰ ਤਿਆਰ ਹਨ । ਇਥੇ ਇਕ ਬਹੁਤ ਵੱਡਾ ਇੰਡਸਟਰੀਅਲਿਸ਼ਟ ਇੰਗਲੈਂਡ ਦਿਚ ਆਇਆ । ਉਹ ਅਕਾਲੀਆਂ ਵੇਲੇ ਆਇਆ ਪਰ ਛੇ ਮਹੀਨੇ ਖਰਾਬ ਕਰਕੇ ਚਲਾ ਗਿਆ । ਉਸ ਨੇ ਦੋ ਕਰੋੜ ਰੁਪਿਆ ਲਗਾਉਣਾ ਸੀ । ਹੁਣ ਉਹ ਲੋਕ ਚਾਹੁੰਦੇ ਹਨ ਕਿ ਜਿਤਨੇ ਵੀ ਰੁਪਏ ਖਰਚ ਆਉਣ ਕਰਨ ਨੂੰ ਤਿਆਰ ਹਨ । ਸਾਨੂੰ ਰਿਜ਼ਰਵ ਪ੍ਰਾਈਸ ਤੇ ਪਲਾਟ ਮਿਲ ਜਾਣ । ਉਹ ਚਾਹੁੰਦੇ ਹਨ ਕਿ ਪੰਜਾਬ ਸਰਕਾਰ ਸਾਨੂੰ ਸਹੂਲਤਾਂ ਦੇਵੇ ਤਾਂ ਅਸੀਂ ਕਾਰਖਾਨੇ ਲਗਾਉਣ ਨੂੰ ਤਿਆਰ ਹਾਂ । ਇਸ ਲਈ ਮੇਰੀ ਬੇਨਤੀ ਹੈ ਕਿ ਪੰਜਾਬ ਦੀ ਡੀਵੈਲਪਮੈਂਟ ਕਰਨ ਵਾਸਤੇ ਜਿਤਨੀ ਮਸ਼ੀਨਰੀ ਉਹ ਲੋਕ ਲਿਆ ਸਕਦੇ ਹੋਣ ਉਨ੍ਹਾਂ ਨੂੰ ਉਸ ਦਾ ਇਮਪੋਰਟ ਲਾਈਸੈਂਸ ਮਿਲਣਾ ਚਾਹੀਦਾ ਹੈ । ਮੈਂ ਆਪਣੀ ਸਰਕਾਰ ਨੂੰ ਇਕ ਅਰਜ਼ ਹੋਰ ਵੀ ਕਰਨੀ ਹੈ ।

ਹਰ ਜ਼ਿਲੇ ਵਿਚ ਵਡੀਆਂ-ਵਡੀਆਂ ਫਰਮਾਂ ਦੇ ਲਾਈਸੈਂਸ ਦਿੱਤੇ ਹਨ ਪਰ ਜਲੰਧਰ ਵਿਚ ਕੋਈ ਵੀ ਵਡਾ ਲਾਈਸੈਂਸ ਨਹੀਂ ਦਿੱਤਾ ਗਿਆ ਹੈ । ਨਾ ਹੀ ਫੋਕਲ ਪੁਆਇੰਟ ਰਖਿਆ ਹੈ । ਨਾ ਹੀ ਕੋਈ ਵਡਾ ਪ੍ਰਾਜੈਕਟ ਹੈ । ਇਸ ਲਈ ਜਲੰਧਰ ਲਈ ਵੱਡੀ ਇੰਡਸਟਰੀ ਦੇਣੀ ਚਾਹੀਦੀ ਹੈ ਤਾਂਕਿ ਹਰੀਜਨਾਂ ਵਾਸਤੇ ਹੋਰ ਵੀ ਧੰਦੇ ਦਾ ਬੰਦੋਬਸਤ ਹੋ ਜਾਵੇ ਔਰ ਜਲੰਧਰ ਦੀ ਡਿਵੈਲਪਮੈਂਟ ਹੋਵੇ ।

ਪਿੰਡਾਂ ਦੇ ਹਰੀਜਨਾਂ ਵਾਸਤੇ ਤਾਂ ਸਭ ਕੁਝ ਸਰਕਾਰ ਕਰ ਰਹੀ ਹੈ । ਸਾਡੀ ਸਰਕਾਰ ਪਹਿਲੀ ਸਰਕਾਰ ਹੈ ਜਿਸ ਨੇ ਕਿ ਸ਼ਹਿਰ ਦੇ ਹਰੀਜਨਾਂ ਵਾਸਤੇ ਵੀ ਧਰਮਸ਼ਾਲਾਵਾਂ ਦਿੱਤੀਆਂ ਹਨ । ਇਸ ਗਲ ਲਈ ਸਾਡੀ ਸਰਕਾਰ ਵਧਾਈ ਦੀ ਪਾਤਰ ਹੈ । ਲੇਕਿਨ ਜਿਸ ਤਰ੍ਹਾਂ ਕਿ ਪਿੰਡਾਂ ਦੇ ਵਿਚ ਹਰੀਜਨਾਂ ਨੂੰ ਪਲਾਟ ਦਿੱਤੇ ਜਾਂਦੇ ਹਨ ਉਸੇ ਤਰ੍ਹਾਂ ਹੀ ਸ਼ਹਿਰਾਂ ਵਿਚ ਜਿਹੜੇ ਹਰੀਜਨ ਦਸ ਸਾਲ ਤੋਂ ਪੰਜ ਸਾਲ ਤੋਂ ਜਾਂ ਦੋ ਸਾਲਾਂ ਤੋਂ ਜਿਥੇ ਬੈਠੇ ਹਨ ਉਨ੍ਹਾਂ ਨੂੰ ਉਹ ਥਾਂ ਦੇ ਦੇਣੀ ਚਾਹੀਦੀ ਹੈ । ਉਹ ਗੰਦੇ ਜਿਹੇ ਕਮਰੇ ਬਣਾ ਕੇ ਪੰਜ-ਪੰਜ ਛੇ-ਛੇ ਸਾਲਾਂ ਦੇ ਬੈਠੇ ਹਨ ਪਰ ਉਨ੍ਹਾਂ ਨੂੰ ਕੋਈ ਪਲਾਟ ਨਹੀਂ ਮਿਲੇ । ਇਸ ਲਈ ਸਰਕਾਰ ਨੂੰ ਚਾਹੀਦਾ ਹੈ ਕਿ ਉਹ ਹਰੀਜਨਾਂ ਨੂੰ ਪਲਾਟ ਸ਼ਹਿਰਾਂ ਵਿਚ ਵੀ ਦੇਵੇ ।

ਮਿਉਂਸਪੈਲਟੀਆਂ ਬਾਰੇ ਤੁਹਾਨੂੰ ਪਤਾ ਹੀ ਹੈ ਕਿ ਜੇਕਰ ਉਨ੍ਹਾਂ ਪਾਸ ਪੈਸਾ ਹੋਵੇਗਾ ਤਾਂ ਤੇ ਉਹ ਆਪਣਾ ਘਾਟਾ ਪੂਰਾ ਕਰ ਸਕਦੀਆਂ ਹਨ ਪਰ ਜੇਕਰ ਆਮਦਨ ਹੀ ਕੋਈ ਨਾ ਹੋਵੇ ਤਾਂ ਨਹੀਂ ਕਰ ਸਕਦੀਆਂ ਹਨ । ਪਿੰਡਾਂ ਦੀ ਡਿਵੈਲਪਮੈਂਟ ਵਾਸਤੇ ਤਾਂ ਪੀ. ਡਬਲਿਯੂ. ਡੀ. ਹੈ ਲੇਕਿਨ ਸ਼ਹਿਰਾਂ ਵਿਚ ਇਹ ਚੀਜ਼ ਨਹੀਂ ਹੈ । ਇਸ ਲਈ ਮੇਰੀ ਮੰਗ ਹੈ ਕਿ ਮਿਉਂਸਪੈਲਿਟੀਆਂ ਨੂੰ ਜਿਤਨਾ ਵੀ ਵਧ ਤੋਂ ਵਧ ਰੁਪਿਆ ਦਿੱਤਾ ਜਾ ਸਕਦਾ ਹੋਵੇ ਦੇਣਾ ਚਾਹੀਦਾ ਹੈ । ( ਘੰਟੀ )

ਬੱਸ ਜੀ ਮੈਂ ਇਕ ਗਲ ਆਪਣੇ ਹਲਕੇ ਦੀ ਕਰਕੇ ਬੈਠ ਜਾਵਾਂਗਾ । ਮੇਰੇ ਹਲਕੇ ਦੇ ਵਿਚ ਚਾਰੋਂ ਪਾਸੇ ਪੰਜ ਛੇ ਮੁਹੱਲੇ ਐਸੇ ਹਨ ਜਿਥੇ ਕਿ ਪੰਜ ਪੰਜ ਦਿਨ ਪੰਜ ਪੰਜ ਫੁੱਟ ਪਾਣੀ ਖੜਾ ਰਿਹਾ ਲੇਕਿਨ ਕੋਈ ਵੀ ਸਕੀਮ ਨਹੀਂ ਬਣੀ । ਇਸ ਵਾਸਤੇ ਸਾਡੀ ਅਰਜ਼ ਹੈ ਕਿ ਜਿਹੜੀ

ਸਕੀਮ ਸਰਕਾਰ ਨੇ ਇਕ ਸਾਲ ਪਹਿਲਾਂ ਬਣਾਈ ਸੀ ਉਸ ਵਾਸਤੇ ਸਰਕਾਰ ਰੁਪਏ ਦੇਵੇ। ਜਿਤਨਾ ਰੁਪਿਆ ਸਰਕਾਰ ਦੇਵੇਗੀ ਉਤਨਾ ਹੀ ਮਿਊਨਸਪਲ ਕਮੇਟੀ ਆਪਣੇ ਕੋਲੋਂ ਪਾਵੇਗੀ ਔਰ ਪਾਣੀ ਦਾ ਵਿਕਾਸ ਕਰੇਗੀ । ਇਸ ਲਈ ਮੇਰੀ ਮੰਗ ਹੈ ਕਿ ਇਸ ਕੰਮ ਲਈ ਪੰਦਰਾਂ ਲੱਖ ਰੁਪਿਆ ਦਿਤਾ ਜਾਵੇ । (ਘੰਟੀ) ਸਰਕਾਰ ਨੇ ਜਿਹੜੀਆਂ ਫਰੀਡਮ ਫਾਈਟਰਜ਼ ਨੂੰ ਪੈਂਸ਼ਨਾਂ ਦਿਤੀਆਂ ਹਨ ਉਹ ਬਹੁਤ ਹੀ ਚੰਗਾ ਕੰਮ ਕੀਤਾ ਹੈ । ਬੱਸ ਜੀ ਇਤਨਾ ਕਹਿਕੇ ਮੈਂ ਆਪਦਾ ਧੰਨਵਾਦ ਕਰਦਾ ਹਾਂ ।

**ਮਾਸਟਰ ਚੰਦ ਸਿੰਘ** (ਸ਼ੇਰਪੁਰ-ਐਸ. ਸੀ.) ਚੇਅਰਮੈਨ ਸਾਹਿਬ ਜਿਹੜਾ ਸਪਲੀਮੈਂਟਰੀ ਐਸਟੀਮੇਟ ਪੇਸ਼ ਕੀਤਾ ਹੈ ਇਸ ਵਿਚ ਕਈ ਸਕੀਮਾਂ ਪ੍ਰੋਪੋਜ਼ ਕੀਤੀਆਂ ਗਈਆਂ ਹਨ । ਜਿਸ ਤਰ੍ਹਾਂ ਕਿ ਗਰੀਬੀ ਹਟਾਓ, ਇਜਾਰੇਦਾਰੀ ਖਤਮ ਕਰਨ, ਜਾਗੀਰਦਾਰੀ ਨੂੰ ਖਤਮ ਕਰਨ ਦੇ ਜਿਹੜੇ ਨਾਹਰੇ ਸਨ ਜਿਸ ਤਰ੍ਹਾਂ ਉਹ ਫੇਲ੍ਹ ਹੋ ਗਏ ਹਨ ਉਸ ਤਰ੍ਹਾਂ ਹੀ ਇਹ ਸਕੀਮਾਂ ਵੀ ਫੇਲ੍ਹ ਹੋ ਜਾਣਗੀਆਂ ।

ਸਰਕਾਰ ਨੇ ਨਜਾਇਜ਼ ਸ਼ਰਾਬ ਦੀ ਰੋਕ ਥਾਮ ਲਈ 4 ਲੱਖ 24 ਹਜ਼ਾਰ ਰੁਪਿਆ ਰਖਿਆ ਹੈ । ਇਸ ਵਿਚ ਕਿਹਾ ਹੈ ਕਿ ਪੁਲਿਸ ਵਧਾਉਣ ਦੀ ਲੋੜ ਹੈ । ਮੇਰੀ ਅਰਜ਼ ਹੈ ਕਿ ਇਨ੍ਹਾਂ ਪਾਸ ਪੁਲਿਸ ਤਾਂ ਪਹਿਲਾਂ ਹੀ ਬਹੁਤ ਹੈ । ਇਹ ਤਾਂ ਸਰਮਾਏਦਾਰੀ ਦੀ ਰਾਖੀ ਕਰਨ ਲਈ ਇਹ ਅਮਲਾ ਵਧਾਇਆ ਜਾਣਾ ਹੈ ।

**ਸ੍ਰੀ ਪ੍ਰੇਮ ਗੁਪਤਾ :** ਚੇਅਰਮੈਨ ਸਾਹਿਬ, ਮੇਰੀ ਦਰਖਾਸਤ ਇਹ ਹੈ ਕਿ ਜਿਹੜਾ ਵੀ ਪੈਸਾ ਰਖਿਆ ਗਿਆ ਹੈ ਉਹ ਕਿਸ ਡੀਮਾਂਡ ਦੇ ਹੇਠ ਰਖਿਆ ਹੈ । ਇਸ ਲਈ ਮੇਰੀ ਬੇਨਤੀ ਹੈ ਕਿ ਮੈਂਬਰ ਸਾਹਿਬਾਨ ਬੋਲਦੇ ਵਕਤ ਡੀਮਾਂਡ ਨੰਬਰ ਜ਼ਰੂਰ ਦੱਸਣ ਕਿ ਕਿਸ ਡੀਮਾਂਡ ਤੇ ਬੋਲ ਰਹੇ ਹਨ ।

**ਮਾਸਟਰ ਚੰਦ ਸਿੰਘ :** ਸੋ ਮੈਂ ਅਰਜ਼ ਕਰ ਰਿਹਾ ਸੀ ਕਿ ਇਹ ਸਰਕਾਰ ਸਿਰਫ ਆਪਣੀ ਰਾਖੀ ਵਾਸਤੇ ਹੋਰ ਫੋਰਸ ਜਮ੍ਹਾਂ ਕਰ ਰਹੀਂ ਹੈ । ਮੈਂ ਸਮਝਦਾ ਹਾਂ ਕਿ ਇਹ ਫਜ਼ੂਲ ਹੈ । ਇਹ ਜਨਤਾ ਤੇ ਵਾਧੂ ਭਾਰ ਪਵੇਗਾ । ਇਹ ਮੰਗ ਪਾਸ ਨਹੀਂ ਹੋਣੀ ਚਾਹੀਦੀ । ਇਸ ਸਰਕਾਰ ਨੇ ਹੜ੍ਹ ਪੀੜਤਾਂ ਵਾਸਤੇ ਕੋਈ ਵੀ ਰੁਪਿਆ ਨਹੀਂ ਰਖਿਆ ।

(ਚੌਧਰੀ ਜਗਤ ਰਾਮ ਜੀ ਵਲੋਂ ਵਿਘਨ)

ਚੇਅਰਮੈਨ ਸਾਹਿਬ, ਮੇਰੀ ਅਰਜ਼ ਹੈ ਕਿ ਇਸ ਸਰਕਾਰ ਨੇ ਹੜ੍ਹ ਪੀੜਤ ਲੋਕਾਂ ਨੂੰ ਰਿਲੀਫ ਦੇਣ ਲਈ ਇਕ ਪਰਵਾਰ ਨੂੰ 30 ਰੁਪਏ ਚਾਰੇ ਲਈ ਦੇਣੇ ਸੀ । ਪੰਜ ਪਸ਼ੂਆਂ ਲਈ 150 ਰੁਪਏ ਰੇਟ ਰਖਿਆ । ਪਰ ਜਿਨ੍ਹਾਂ ਪਾਸ ਇਸ ਤੋਂ ਜ਼ਿਆਦਾ ਪਸ਼ੂ ਹਨ, ਉਨ੍ਹਾਂ ਲਈ ਵੀ ਹੋਰ ਪੈਸੇ ਮਿਲਣੇ ਚਾਹੀਦੇ ਹਨ । ਇਨ੍ਹਾਂ ਹੜ੍ਹ ਪੀੜਤਾਂ ਲਈ 40 ਰੁਪਏ ਪ੍ਰਤੀ ਜੀਅ ਮੁਕੱਰਰ ਕੀਤੇ ਸਨ । ਪਰ ਜ਼ਿਲ੍ਹਾ ਜਲੰਧਰ ਦੇ ਲੋਕਾਂ ਲਈ ਹਰ ਪ੍ਰਕਾਰ ਦੀ ਸਹਾਇਤਾ ਖਤਮ ਹੋ ਚੁਕੀ ਹੈ । ਲੁਧਿਆਣੇ ਦੇ ਲੋਕ ਮੇਰੇ ਪਾਸ ਆਏ ਸਨ । ਉਨ੍ਹਾਂ ਨੇ ਦਸਿਆ ਕਿ ਉਨ੍ਹਾਂ ਲਈ ਹਰ ਪ੍ਰਕਾਰ ਦੀ ਸਹਾਇਤਾ ਬੰਦ ਹੋ ਗਈ ਹੈ।

(ਮਾਸਟਰ ਚੰਦ ਸਿੰਘ)

ਇਨ੍ਹਾਂ ਨੇ, ਚੇਅਰਮੈਨ ਸਾਹਿਬ, ਸਹਾਇਤਾ ਚਾਲੂ ਰਖਣ ਲਈ ਕੋਈ ਪਰੋਵੀਜ਼ਨ ਨਹੀਂ ਰਖੀ। ਮੈਂ ਮੰਗ ਕਰਦਾ ਹਾਂ ਕਿ ਹੜ੍ਹ ਪੀੜਤਾਂ ਦਾ ਜਿਹੜਾ ਨੁਕਸਾਨ ਮਾਲ ਡੰਗਰ ਦਾ ਹੋਇਆ ਹੈ ਪਸ਼ੂ ਮਰ ਗਏ ਹਨ ਅਤੇ ਫਸਲਾਂ ਦਾ ਨੁਕਸਾਨ ਹੋਇਆ ਹੈ ਉਸ ਲਈ ਵਧ ਤੋਂ ਵਧ ਮੁਆਵਜ਼ਾ ਦਿਤਾ ਜਾਵੇ।

ਜਿਥੋਂ ਤਕ, ਚੇਅਰਮੈਨ ਸਾਹਿਬ, ਐਜੂਕੇਸ਼ਨ ਦਾ ਸਬੰਧ ਹੈ ਇਹ ਠੀਕ ਹੈ ਕਿ ਇਨ੍ਹਾਂ ਨੇ ਗ਼ੈਰ-ਸਰਕਾਰੀ ਕਾਲਜਾਂ ਲਈ ਐਡਹਾਕ ਰਿਲੀਫ ਦੇਣ ਦਾ ਪ੍ਰਬੰਧ ਕੀਤਾ ਹੈ ਇਹ ਚੰਗੀ ਗਲ ਹੈ ਰਿਲੀਫ ਦੇਣਾ ਚਾਹੀਦਾ ਸੀ ਕਿਉਂਕਿ ਮਹਿੰਗਾਈ ਵਧ ਗਈ ਹੈ। ਟੀਚਰਜ਼ ਯੂਨੀਅਨ ਦਾ ਸਰਕਾਰ ਨਾਲ ਫੈਸਲਾ 3 ਸਤੰਬਰ, 1973 ਨੂੰ ਕੀਤਾ ਗਿਆ ਹੈ ਪਰ ਇਸੇ ਹੀ ਸਬੰਧ ਵਿਚ ਜਿਹੜਾ ਫੈਸਲਾ 1970 ਵਿਚ ਕੀਤਾ ਗਿਆ ਸੀ ਉਸ ਨੂੰ ਲਾਗੂ ਨਹੀਂ ਕੀਤਾ ਗਿਆ। ਅਸਾਡੀ ਇਹ ਮੰਗ ਹੈ ਕਿ ਉਸ ਫੈਸਲੇ ਨੂੰ ਲਾਗੂ ਕਰਕੇ ਅਧਿਆਪਕਾਂ ਨੂੰ ਹੋਰ ਰਿਲੀਫ ਦਿਤਾ ਜਾਵੇ।

ਫਿਰ ਇਹ ਕਿਹਾ ਗਿਆ ਕਿ 5 ਹਜ਼ਾਰ ਅਧਿਆਪਕਾਂ ਨੂੰ ਭਰਤੀ ਕੀਤਾ ਜਾਵੇਗਾ। ਇਹ ਦਸੰਬਰ, 1972 ਵਿਚ ਕਿਹਾ ਗਿਆ ਅਤੇ ਇਸੇ ਹੀ ਸਬੰਧ ਵਿਚ ਡਿਸਟ੍ਰਿਕਟ ਲੈਵਲ ਤੇ ਚੋਣ ਕਮੇਟੀਆਂ ਵੀ ਮੁਕੱਰਰ ਕਰ ਦਿਤੀਆਂ ਗਈਆਂ ਹਨ ਪਰ ਕੋਈ ਡੇਟ ਨਿਸ਼ਚਤ ਨਹੀਂ ਕੀਤੀ ਗਈ ਕਿ ਫਲਾਂ ਤਰੀਕ ਤਕ ਅਧਿਆਪਕਾਂ ਨੂੰ ਰਖ ਲਿਆ ਜਾਵੇਗਾ। ਇਸ ਦੇ ਨਾਲ ਹੀ ਮੈਂ, ਚੇਅਰਮੈਨ ਸਾਹਿਬ, ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਹਰ ਅਰਜ਼ੀ ਦੇ ਨਾਲ ਅੱਠ ਅੱਠ ਰੁਪਏ ਦਾ ਪੋਸਟਲ ਆਰਡਰ ਮੰਗਵਾਇਆ ਗਿਆ ਸੀ ਜੋ ਸਾਰਿਆਂ ਨੇ ਭੇਜੇ ਸਨ ਹੁਣ ਇਹ ਕਿਹਾ ਜਾ ਰਿਹਾ ਹੈ ਕਿ ਤੁਹਾਡਾ ਪੋਸਟਲ ਆਰਡਰ ਹੀ ਨਹੀਂ ਮਿਲਿਆ ਇਸ ਤਰ੍ਹਾਂ ਉਨ੍ਹਾਂ ਨੂੰ ਨੌਕਰੀ ਲੈਣ ਤੋਂ ਵਾਂਝਿਆ ਕੀਤਾ ਜਾ ਰਿਹਾ ਹੈ। ਐਪਲਾਈ ਕਰਨ ਵਾਲਿਆਂ ਨੂੰ ਇਹ ਆਰਡਰ ਜਾ ਰਹੇ ਹਨ ਕਿ ਤੇਰਾ ਅੱਠ ਰੁਪਏ ਦਾ ਪੋਸਟਲ ਆਡਰ ਨਹੀਂ ਆਇਆ। ਇਸ ਗਲ ਦੀ ਸਰਕਾਰੀ ਤੌਰ ਤੇ ਇਨਕੁਆਇਰੀ ਕਰਾਈ ਜਾਣੀ ਚਾਹੀਦੀ ਹੈ ਇਹ ਹਜ਼ਾਰਾਂ ਨੌਜਵਾਨਾਂ ਦੇ ਭਵਿਖ ਦਾ ਸਵਾਲ ਹੈ ਕਿਉਂਕਿ ਪੋਸਟਲ ਆਰਡਰ ਜਿਨ੍ਹਾਂ ਦਾ ਨਾ ਮਿਲਿਆ ਉਹ ਨੌਕਰੀ ਤੇ ਨਹੀਂ ਲਗਾਏ ਜਾਣਗੇ। ਇਹ ਉਨ੍ਹਾਂ ਨਾਲ ਭਾਰੀ ਧੱਕਾ ਹੋਵੇਗਾ ਇਹ ਇਕ ਵਡਾ ਫਰਾਡ ਹੈ ਜਿਸ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ ਤੇ ਉਮੀਦਵਾਰਾਂ ਨੂੰ ਇੰਟਰਵਿਊ ਦੇ ਯੋਗ ਸਮਝਣਾ ਚਾਹੀਦਾ ਹੈ।

ਇਸ ਤੋਂ ਅੱਗੇ ਚੇਅਰਮੈਨ ਸਾਹਿਬ, 1971-72 ਵਿਚ ਨਿਰਾ ਐਜੂਕੇਸ਼ਨ ਦੇ ਮਹਿਕਮੇ ਵਿਚ ਹੀ ਨਹੀਂ ਹੋਰਨਾ ਡੀਪਾਰਟਮੈਂਟਾਂ ਵਿਚ ਵੀ ਕਈ ਮੁਲਾਜ਼ਮਾਂ ਨੂੰ ਸਸਪੈਂਡ ਕੀਤਾ ਗਿਆ ਅਤੇ ਉਨ੍ਹਾਂ ਤੇ ਗਲਤ ਕੇਸ ਬਨਾਉਣ ਦਾ ਯਤਨ ਕੀਤਾ ਗਿਆ। ਕੋਈ ਵੀ ਪੁਲਿਸ ਉਨ੍ਹਾਂ ਤੇ ਕੇਸ ਬਨਾਉਣ ਨੂੰ ਤਿਆਰ ਨਹੀ ਕਿਉਂਕਿ ਉਨ੍ਹਾਂ ਤੇ ਗਲਤ ਕੇਸ ਸਨ। ਇਸ ਲਈ ਉਨ੍ਹਾਂ ਨੂੰ ਬਿਨਾਂ ਕੰਮ ਦੇ ਤਨਖਾਹ ਦਿਤੀ ਜਾ ਰਹੀ ਹੈ। ਇਸ ਲਈ ਮੇਰੀ ਮੰਗ ਇਹ ਹੈ ਕਿ ਜਾਂ ਤਾਂ ਉਨ੍ਹਾਂ ਦੀਆਂ ਸਰਵਿਸਾਂ ਨੂੰ ਟਰਮੀਨੇਟ ਕਰੋ ਤਾਂ ਕਿ ਉਹ ਅਗਲ ਕਾਰਵਾਈ ਕਰਨ ਲਈ ਤੋਰ ਸਕਣ ਜਾਂ ਉਨ੍ਹਾਂ ਤੇ ਕੇਸ ਚਲਾਏ ਜਾਣ, ਜੇ ਕਰ ਕੋਈ ਕੇਸ ਉਨ੍ਹਾਂ ਵਿਰੁਧ ਬਣਦਾ ਹੈ। ਇਸ ਤਰੀਕੇ ਨਾਲ ਉਨ੍ਹਾਂ ਨੂੰ ਹੈਰਾਨ ਕੀਤਾ ਜਾ ਰਿਹਾ ਹੈ ਇਹ ਨਹੀਂ ਹੋਣਾ

ਚਾਹੀਦਾ ਅਤੇ ਇਨ੍ਹਾਂ ਕਰਮਚਾਰੀਆਂ ਦੇ ਕੇਸਾਂ ਦਾ ਨਿਪਟਾਰਾ ਜਲਦੀ ਹੋਣਾ ਚਾਹੀਦਾ ਹੈ ।

ਇਸ ਤੋਂ ਅਗੇ, ਚੇਅਰਮੈਨ ਸਾਹਿਬ, 1 ਲੱਖ 56 ਹਜ਼ਾਰ ਦੀ ਰਕਮ ਹਾਊਸ ਸਾਈਟਸ ਲੈਂਡਲੈਸ ਵਰਕਰਾਂ ਨੂੰ ਪਿੰਡਾਂ ਵਿਚ ਦੇਣ ਲਈ ਰਖੀ ਗਈ ਹੈ । ਇਹ ਸਕੀਮ ਚੰਗੀ ਹੈ ਪਰ ਇਸ ਲਈ ਰਕਮ ਬਹੁਤ ਥੋੜ੍ਹੀ ਰਖੀ ਗਈ ਹੈ । ਇਹ ਸਰਕਾਰ ਜਿਹੜੀ ਛਾਤੀ ਕੱਢ ਕੇ ਇਸ ਗਲ ਦਾ ਇਲਾਨ ਕਰਦੀ ਸੀ ਕਿ ਅਸੀਂ ਸਾਰੇ ਬੇਘਰੇ ਨੂੰ ਜ਼ਮੀਨ ਮਕਾਨ ਬਨਾਣ ਲਈ ਦਿਆਂਗੇ ਉਸ ਨੇ ਐਨੀ ਥੋੜ੍ਹੀ ਰਕਮ ਰਖੀ ਹੈ ਕਿ ਇਸ ਨਾਲ ਮਸਲਾ ਹਲ ਨਹੀਂ ਹੋ ਸਕਦਾ । ਇਹ ਫੋਕੇ ਇਲਾਨ ਹੀ ਹਨ । ਪੰਜਾਬ ਵਿਚ 12 ਹਜ਼ਾਰ ਦੇ ਲਗ ਭਗ ਪਿੰਡ ਹਨ ਅਤੇ ਔਸਤ 15 ਮਕਾਨ ਇਕ ਪਿੰਡ ਵਿਚ ਆਉਂਦੇ ਹਨ ਪਰ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਮੇਰੇ ਹਲਕੇ ਵਿਚ ਇਕ ਅੱਧ ਪਿੰਡ ਨੂੰ ਛੱਡ ਕੇ ਕਿਤੇ ਵੀ ਜ਼ਮੀਨ ਬੇਘਰਾਂ ਨੂੰ ਮਕਾਨ ਪਾਣ ਲਈ ਅਲਾਟ ਨਹੀਂ ਕੀਤੀ ਗਈ । ਫਿਰ ਜਿਹੜੀ ਜ਼ਮੀਨ ਅਲਾਟ ਕੀਤੀ ਜਾ ਰਹੀ ਹੈ ਉਨ੍ਹਾਂ ਪਾਸ ਪੈਸੇ ਨਹੀਂ ਮਕਾਨ ਪਾਉਣ ਲਈ, ਇਸ ਲਈ ਰਕਮ ਹੋਰ ਰਖਣੀ ਚਾਹੀਦੀ ਸੀ । ਫਿਰ ਜਿਨ੍ਹਾਂ ਨੂੰ ਪਲਾਟ ਅਲਾਟ ਕੀਤੇ ਗਏ ਹਨ ਉਹ ਕੌਣ ਹਨ ਇਨ੍ਹਾਂ ਦੇ ਯਾਰ ਅਤੇ ਕਾਂਗਰਸੀਆਂ ਨੂੰ ਹੀ ਮਿਲੇ ਹਨ ਅਤੇ ਇਥੇ ਤਕ ਕਿ ਇਕ ਇਕ ਫੈਮਲੀ ਵਿਚ ਤਿੰਨ-ਤਿੰਨ ਚਾਰ-ਚਾਰ ਨੂੰ ਅਲਾਟ ਕਰ ਦਿਤੇ ਗਏ ਹਨ । ਇਸ ਪੱਖ ਵਲ ਧਿਆਨ ਦੇਣ ਦੀ ਲੋੜ ਹੈ ਅਤੇ ਅਪੋਜ਼ੀਸ਼ਨ ਦੇ ਪਿੰਡਾਂ ਵਿਚ ਵੀ ਪਲਾਟ ਅਲਾਟ ਕਰਨੇ ਚਾਹੀਦੇ ਹਨ ।

ਇਹ ਠੀਕ ਹੈ ਕਿ ਇਨ੍ਹਾਂ ਨੇ ਬੁਢੇਪਾ ਪੈਨਸ਼ਨ ਅਤੇ ਵਿਧਵਾਵਾਂ ਨੂੰ ਸਹਾਇਤਾ ਦੇਣ ਲਈ ਰਕਮ ਰਖੀ ਹੈ । ਪਿੰਡ ਗੁਰਬਖਸ਼ਪੁਰਾ ਬਚਨੀ ਦਾ ਕੇਸ 1971 ਵਿਚ ਪਾਸ ਕੀਤਾ ਗਿਆ ਸੀ ਕਿ ਵਿਧਵਾਵਾਂ ਨੂੰ 30 ਰੁਪਏ ਮਹੀਨਾ ਸਹਾਇਤਾ ਦਿਤੀ ਜਾਵੇਗੀ ਪਰ ਇਹ ਸਹਾਇਤਾ ਹਾਲਾਂ ਕਿ ਥੋੜ੍ਹੀ ਹੈ ਪਰ ਇਹ ਵੀ ਨਹੀਂ ਕੀਤੀ ਜਾ ਰਹੀ । ਬਚਨੀ ਪਤਨੀ ਮਹੀਆ ਪਿੰਡ ਗੁਰਬਖਸ਼ਪੁਰਾ ਦੀ ਵਿਧਵਾ ਦੀ ਸਹਾਇਤਾ ਵਿੱਤੀ ਸਹਾਇਤਾ ਪਾਸ ਹੋਣ ਤੇ ਚਾਰ ਮਹੀਨੇ ਪਿਛੋਂ ਬੰਦ ਹੋ ਗਈ ਹੈ ਅਤੇ ਕੋਈ ਪੈਸਾ ਉਸ ਨੂੰ ਨਹੀਂ ਮਿਲ ਰਿਹਾ । ਇਹ ਲਾਵਾਰਸ ਔਰਤ ਹੈ ਇਸ ਨੂੰ ਗਰਾਂਟ ਜਾਰੀ ਕੀਤੀ ਜਾਣੀ ਚਾਹੀਦੀ ਹੈ ।

ਲੋਕਾਂ ਨੂੰ ਐਜੂਕੇਸ਼ਨ ਦੇ ਖੇਤਰ ਵਿਚ ਹੋਰ ਸਹੂਲਤਾਂ ਦੇਣ ਲਈ ਰਕਮ ਰਖੀ ਗਈ ਹੈ ਅਤੇ ਸਕੂਲਾਂ ਨੂੰ ਅਪਗਰੇਡ ਕਰਨ ਦੀ ਸਕੀਮ ਹੈ ਪਰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਬਾਵਜੂਦ ਵਿਦਿਆ ਮੰਤਰੀ ਦੇ ਇਲਾਨ ਦੇ ਜਿਹੜੇ ਸਕੂਲ ਅਪਗਰੇਡ ਕੀਤੇ ਗਏ ਹਨ ਅਪੋਜ਼ੀਸ਼ਨ ਦੇ ਹਲਕਿਆਂ ਨੂੰ ਬਿਲਕੁਲ ਇਗਨੋਰ ਕੀਤਾ ਗਿਆ ਹੈ । ਇਸ ਸਕੀਮ ਨੂੰ ਕਿਥੇ ਲਾਗੂ ਕੀਤਾ ਗਿਆ ਹੈ ? ਕਾਂਗਰਸੀਆ ਦੇ ਹਲਕਿਆਂ ਤੋਂ ਬਿਨਾਂ ਆਪੋਜ਼ੀਸ਼ਨ ਦੇ ਹਲਕਿਆਂ ਨੂੰ ਇਗਨੋਰ ਕੀਤਾ ਗਿਆ ਹੈ (ਵਿਘਨ) ਇਸ ਪਖ ਵਿਚ ਸਾਡੇ ਹਲਕਿਆਂ ਵਲ ਵੀ ਧਿਆਨ ਦੇਣਾ ਚਾਹੀਦਾ ਹੈ ( ਵਿਘਨ )

ਜਿਥੋਂ ਤਕ ਖੇਤੀ ਬਾੜੀ ਦਾ ਸਬੰਧ ਹੈ ਇਸ ਦੀ ਤਰੱਕੀ ਲਈ ਰਕਮ ਰਖੀ ਗਈ ਹੈ ਪਰ ਇਹ ਰਕਮ ਵੱਡੇ-ਵੱਡੇ ਜ਼ਿਮੀਦਾਰ ਹੀ ਲੈ ਜਾਂਦੇ ਹਨ ਜਿਹੜੇ ਕਿ ਪਹਿਲਾਂ ਹੀ ਜ਼ਮੀਨ ਹੜੱਪੀ ਬੈਠੇ ਹਨ (ਘੰਟੀ) ਮੈਂ ਖਤਮ ਹੀ ਕਰਨ ਲਗਾ ਹਾਂ ਜੀ । ਇਹ ਜਿਹੜੀਆਂ

(ਮਾਸਟਰ ਚੰਦ ਸਿੰਘ)

ਜ਼ਮੀਨਾਂ ਵੱਡੇ-ਵੱਡੇ ਜ਼ਿਮੀਦਾਰਾਂ ਨੇ ਹੜੱਪੀਆਂ ਹੋਈਆਂ ਹਨ ਇਹ ਸਾਰੀਆਂ ਕਢਵਾ ਕੇ ਹਰੀਜਨਾਂ ਵਿਚ ਵੰਡਣੀਆਂ ਚਾਹੀਦੀਆ ਹਨ। ਪਟਿਆਲੇ ਦੇ ਕਬਰਾਂ ਦੇ ਕੇਸ ਦੀ ਪੜਤਾਲ ਕਰਾਉਣੀ ਚਾਹੀਦੀ ਹੈ ਜੋ ਕਿ ਮੁੱਖ ਮੰਤਰੀ ਸਾਹਿਬ ਨੇ ਹੱੜਪੀ ਹੈ।

ਚੇਅਰਮੈਨ ਸਾਹਿਬ, ਲਾਅ ਐਂਡ ਆਰਡਰ ਦੀ ਹਾਲਤ ਬਹੁਤ ਪਤਲੀ ਹੈ। ਇਸ ਦੀਆਂ ਕਈ ਮਿਸਾਲਾਂ ਪੇਸ਼ ਕੀਤੀਆਂ ਜਾ ਸਕਦੀਆਂ ਹਨ। ਮੇਰੇ ਹਲਕੇ ਸ਼ੇਰਪੁਰ ਦੇ ਪਿੰਡ ਗੁਰਮ ਜੋ ਕਿ ਥਾਣਾ ਸ਼ੇਰਪੁਰ ਵਿਚ ਹੈ 3 ਸਤੰਬਰ, 1973 ਤਰੀਕ ਨੂੰ ਕਾਮਰੇਡ ਸੱਚਦਾ ਨੰਦ ਦੇ ਘਰ 3 ਜਣੇ ਕਾਰ ਤੇ ਆਏ ਹਾਲਾਂ ਕਿ ਪੁਲਿਸ ਉਥੇ ਮੌਜੂਦ ਸੀ ਅਤੇ ਘਰ ਦੀ ਤਲਾਸ਼ੀ ਲਈ। ਉਨ੍ਹਾਂ ਤੋਂ ਪਤਾ ਕੀਤਾ ਗਿਆ ਤਾਂ ਇਕ ਨੇ ਕਿਹਾ ਕਿ ਮੈਂ ਦੂਸਰੇ ਬੈਂਕ ਦਾ ਮੈਨੇਜਰ ਹਾਂ ਦੂਜੇ ਨੇ ਦਸਿਆ ਕਿ ਮੈਂ ਪਟਿਆਲਾ ਵਿਖੇ ਡਾਕਟਰ ਹਾਂ ਅਤੇ ਪੁਲਿਸ ਨੇ ਚੂੰ ਤਕ ਨਹੀਂ ਕੀਤੀ। ਓਹ ਕਾਮਰੇਡ ਆਪ ਮੌੜ ਮੰਡੀ ਗਿਆ ਹੋਇਆ ਸੀ ਨਹੀਂ ਤਾਂ ਉਸ ਨੂੰ ਉਨ੍ਹਾਂ ਮਾਰ ਹੀ ਦੇਣਾ ਸੀ। ਇਹ ਆਪਣੇ ਆਪ ਨੂੰ ਜਨਤਾ ਦੇ ਸੇਵਕ ਆਖਦੇ ਹਨ ਪਰ ਲਾ ਐਂਡ ਆਰਡਰ ਦੀ ਇਹ ਹਾਲਤ ਹੈ। ਸ਼ਿਕਾਇਤਾਂ ਆਂਦੀਆਂ ਹਨ ਪਰ ਕੋਈ ਐਕਸ਼ਨ ਨਹੀਂ ਲਿਆ ਜਾਂਦਾ। ਇਸ ਤਰ੍ਹਾਂ ਦੇ ਕੇਸ ਵਿਚ ਪੜਤਾਲ ਕਰਕੇ ਐਕਸ਼ਨ ਲੈਣਾ ਚਾਹੀਦਾ ਹੈ ਤਾਂ ਕਿ ਲੋਕਾਂ ਵਿਚ ਜਿਹੜੀ ਘਬਰਾਹਟ ਹੈ ਉਹ ਖਤਮ ਹੋ ਸਕੇ। (ਵਿਘਨ)

(ਇਕ ਆਵਾਜ਼: ਲਿਖ ਕੇ ਦੇਵੋ) ਮੈਂ ਕੋਈ ਕਾਂਗਰਸ ਵਲੋਂ ਨਾਮਜ਼ਦ ਕੀਤਾ ਮੈਂਬਰ ਇਸ ਹਾਊਸ ਵਿਚ ਨਹੀਂ ਬੈਠਾ ਹੋਇਆ, ਮੈਨੂੰ ਲੋਕਾਂ ਨੇ ਚੁਣ ਕੇ ਭੇਜਿਆ ਹੈ ਅਤੇ ਮੇਰਾ ਰਾਈਟ ਬਣਦਾ ਹੈ ਕਿ ਮੈਂ ਆਪਣੇ ਇਲਾਕੇ ਦੀ ਲਾਅ ਐਂਡ ਆਰਡਰ ਦੀ ਹਾਲਤ ਬਾਰੇ ਦੱਸਾਂ। ਜਿਹੜੇ ਇਲਾਕੇ ਵਿਚ ਅਤੇ ਪੰਜਾਬ ਸਾਰੇ ਵਿਚ ਲੋਕਾਂ ਨਾਲ ਧੱਕੇ ਹੋ ਰਹੇ ਹਨ ਉਨ੍ਹਾਂ ਦੇ ਬਾਰੇ ਜ਼ਿਕਰ ਕਰਾਂ। ਮੈਂ ਤਾਂ ਇਹ ਸਮਝਦਾ ਹਾਂ ਕਿ ਪਟਿਆਲੇ ਵਿਚ ਮਜ਼ਦੂਰਾਂ ਦੇ ਜਿਹੜੇ ਘਰ ਢਾਹੇ ਗਏ ਹਨ ਉਹ ਇਨ੍ਹਾਂ ਕਾਂਗਰਸੀ ਮੈਂਬਰਾਂ ਦੀ ਹੀ ਮੇਹਰਬਾਨੀ ਹੋਈ ਹੈ। (ਵਿਘਨ) (ਸ਼ੋਰ)

**ਸ੍ਰੀ ਸਰਦਾਰੀ ਲਾਲ ਕਪੂਰ** (ਲੁਧਿਆਣਾ ਉੱਤਰ): ਚੇਅਰਮੈਨ ਸਾਹਿਬ, ਜਿਹੜੀਆਂ ਡੀਮਾਂਡਾਂ ਹਾਊਸ ਦੇ ਸਾਹਮਣੇ ਸਪਲੀਮੈਂਟਰੀ ਡੀਮਾਂਡਜ਼ ਦੀ ਸ਼ਕਲ ਵਿਚ ਪੇਸ਼ ਕੀਤੀਆਂ ਗਈਆਂ ਹਨ ਮੈਂ ਇਨ੍ਹਾਂ ਦੇ ਸਬੰਧ ਵਿਚ ਕੁਝ ਬੇਨਤੀਆਂ ਕਰਨੀਆਂ ਚਾਹੁੰਦਾ ਹਾਂ। ਸਭ ਤੋਂ ਪਹਿਲਾਂ ਡੀਮਾਂਡ ਨੰ: 2 ਹੈ। ਇਹ ਇਲਿਸਿਟ ਡਿਸਟੀਲੇਸ਼ਨ ਦੇ ਸਬੰਧ ਵਿਚ ਹੈ ਅਤੇ ਇਸ ਨੂੰ ਰੋਕਣ ਲਈ ਕੁਝ ਰੁਪਿਆ ਰਖਿਆ ਗਿਆ ਹੈ। ਇਕ ਗੱਲ ਹੈਰਾਨੀ ਦੀ ਹੈ ਕਿ ਪਿਛਲੇ ਦਿਨਾਂ ਵਿਚ ਸ਼ਰਾਬ ਦੇ ਠੇਕੇ ਨੀਲਾਮ ਹੋਏ। 11/- ਰੁਪਏ ਬੋਤਲ ਨੀਲਾਮ ਹੋਈ ਪਰ ਠੇਕੇ ਲੈਣ ਵਾਲੇ ਵੇਚਦੇ ਹਨ 9/- ਰੁਪਏ ਬੋਤਲ। ਇਸ ਤੋਂ ਜ਼ਾਹਿਰ ਹੁੰਦਾ ਹੈ ਕਿ ਜਾਂ ਤਾਂ ਇਸ ਵਿਚ ਕੁਝ ਮਿਲਾ ਕੇ ਵੇਚਦੇ ਹਨ ਜਾਂ ਫਿਰ ਉਪਰ ਕਿਸੇ ਦੀ ਖਿਦਮਤ ਕਰਦੇ ਹਨ। ਜਗ੍ਹਾ-ਜਗ੍ਹਾ ਕਿਨਾਰੇ-ਕਿਨਾਰੇ ਜਿਥੇ ਵੀ ਕੋਈ ਥਾਂ ਲੱਭੀ ਠੇਕੇ ਖੋਲ੍ਹ ਦਿਤੇ ਗਏ ਹਨ। ਮੈਂ ਇਹ ਸਮਝਦਾ ਹਾਂ ਕਿ ਬਦ ਇਖਲਾਕੀ ਫੈਲਾਉਣ ਦੀ ਸਾਰਿਆਂ ਤੋਂ ਵੱਡੀ ਚੀਜ਼ ਸ਼ਰਾਬ ਹੈ। ਪੰਜਾਬ ਦੇ ਗਭਰੂ ਜਿਹੜੇ ਫੌਜ ਵਿਚ ਭਰਤੀ ਹੁੰਦੇ ਸਨ ਅੱਜ ਇਸ ਸ਼ਰਾਬ ਪੀਣ ਦੀ ਮਰਜ਼ ਦਾ ਸ਼ਿਕਾਰ ਹੋ ਰਹੇ ਹਨ ਅਤੇ ਇੱਕਲੀ ਸ਼ਰਾਬ ਹੀ ਨਹੀਂ ਚਰਸ ਅਤੇ ਕੈਪਸੂਲ ਵੀ ਪੰਜਾਬ ਦੇ ਗਭਰੂਆਂ ਦੇ ਜੀਵਨ ਵਿਚ ਆਣ ਸ਼ਾਮਿਲ ਹੋਏ ਹਨ।

ਜਿਥੇ ਪੰਜਾਬੀ ਬਹਾਦਰ ਹੈ ਉਥੇ ਬਹੁਤ ਧਿਆਨ ਹੁਣ ਇਸ ਗੱਲ ਤੇ ਦਿੱਤਾ ਜਾ ਰਿਹਾ ਹੈ ਕਿ ਉਸ ਨੂੰ ਸ਼ਰਾਬ ਮਿਲੇ । ਮੈਂ ਕਹਾਂਗਾ ਕਿ ਪੰਜਾਬ ਦੇ ਬਹਾਦਰ ਜਵਾਨਾਂ ਦੀ ਸਿਹਤ ਨੂੰ ਬਚਾਉਣਾ ਚਾਹੀਦਾ ਹੈ । ਜਿਹੜਾ ਪੈਸਾ ਸ਼ਰਾਬ ਦੀ ਵਿਕਰੀ ਦੇ ਪਰਚਾਰ ਤੇ ਖਰਚ ਕੀਤਾ ਜਾਂਦਾ ਹੈ ਉਹ ਇਸ ਲਾਅਨਤ ਨੂੰ ਰੋਕਣ ਲਈ ਖਰਚ ਕਰਨਾ ਚਾਹੀਦਾ ਹੈ । ਅਜ ਹਾਲਤ ਕੀ ਹੈ ਕਿ ਸ਼ਰਾਬ ਦਿਨ ਬਦਿਨ ਜ਼ਿਆਦਾ ਨਿਕਲਦੀ ਹੈ । ਇਸ ਦਾ ਕਾਰਣ ਕੀ ਹੈ ਕਿ ਜਿਹੜੇ ਲੋਕ ਇਸ ਨੂੰ ਬੰਦ ਕਰਨ ਲਈ ਰਖੇ ਜਾਂਦੇ ਹਨ ਉਹ ਨਾਲ ਮਿਲ ਕੇ ਸ਼ਰਾਬ ਕਢਾਉਂਦੇ ਹਨ । ਪੰਜਾਬ ਦੇ ਇਖਲਾਕ ਨੂੰ ਬਚਾਉਣ ਦੀ ਖਾਤਰ, ਇਸ ਸੂਬੇ ਦੇ ਜਵਾਨਾਂ ਦੀ ਸਿਹਤ ਕਾਇਮ ਰਖਣ ਖਾਤਰ ਸ਼ਰਾਬ ਬੰਦ ਕੀਤੀ ਜਾਣੀ ਚਾਹੀਦੀ ਹੈ । ਇਹ ਕੰਮ ਕੋਈ ਇਕ ਦਿਨ ਦੇ ਵਿਚ ਨਹੀਂ ਹੋਣ ਵਾਲਾ ਇਹ ਹੌਲੀ ਹੌਲੀ ਰੋਕਣਾ ਚਾਹੀਦਾ ਹੈ । ਇਸ ਦੇ ਲਈ ਇਕ ਨਹੀਂ ਕਈ ਪਲੈਨਜ਼ ਬਣਾਉਣੇ ਪੈਣਗੇ । ਇਸ ਨੂੰ ਬੰਦ ਕਰਨਾ ਚਾਹੀਦਾ ਇਹ ਕੋਈ ਚੰਗੀ ਗੱਲ ਨਹੀਂ । ਜੇ ਇਹ ਬੰਦ ਹੋਵੇਗੀ ਤਦ ਹੀ ਇਸ ਸਟੇਟ ਦੀ ਤਰੱਕੀ ਹੋਵੇਗੀ ।

ਦੂਸਰੇ ਮੈਂ ਐਜੂਕੇਸ਼ਨ ਦੀ ਡੀਮਾਂਡ ਦੇ ਮੁਤਾਲਿਕ ਵੀ ਅਰਜ਼ ਕਰਨੀ ਚਾਹੁੰਦਾ ਹਾਂ । ਉਹ ਇਹ ਕਿ ਜਦੋਂ ਤੱਕ ਅਸੀਂ ਆਪਣੀ ਐਜੂਕੇਸ਼ਨ ਸਿਸਟਮ ਦੇ ਵਿਚ ਕੋਈ ਤਬਦੀਲੀ ਨਹੀਂ ਲਿਆਉਂਦੇ । ਸਾਨੂੰ ਇਸ ਤਰ੍ਹਾਂ ਦਾ ਤਰੀਕਾ ਅਪਣਾਉਣਾ ਚਾਹੀਦਾ ਹੈ ਕਿ ਸਾਰੇ ਪੰਜਾਬ ਦੇ ਜਵਾਨ ਪੜ੍ਹ ਲਿਖ ਜਾਣ ਅਤੇ ਉਨ੍ਹਾਂ ਨੂੰ ਕਾਰੋਬਾਰ ਮਿਲੇ । ਅਜ ਹੁੰਦਾ ਕੀ ਹੈ ਕਿ ਸਾਡੇ ਬੱਚੇ ਪੜ੍ਹ ਲਿਖ ਕੇ ਜਦੋਂ ਉਨ੍ਹਾਂ ਨੂੰ ਕੋਈ ਰੋਜ਼ਗਾਰ ਨਹੀਂ ਮਿਲਦਾ ਨੈਕਸਲਾਈਟ ਬਣ ਜਾਂਦੇ ਹਨ । ਕੋਈ ਖੁਦ—ਕਸ਼ੀ ਕਰ ਜਾਂਦੇ ਹਨ, ਇਹ ਸਰਕਾਰ ਦੀ ਗ਼ਲਤੀ ਹੈ ਕਿ ਉਨ੍ਹਾਂ ਨੂੰ ਤਾਲੀਮ ਐਸੀ ਮਿਲਦੀ ਹੈ ਜੋ ਜ਼ਮਾਨੇ ਦੀ ਲੋੜ ਅਨੁਸਾਰ ਨਹੀਂ । ਐਜੂਕੇਸ਼ਨ ਸਿਸਟਮ ਦੇ ਵਿਚ ਅਜ ਸਾਨੂੰ ਇਨਕਲਾਬ ਲਿਆਉਣ ਦੀ ਜ਼ਰੂਰਤ ਹੈ । ਜਿਥੇ ਤੱਕ ਪੰਜਾਬ ਦੇ ਲੋਕਾਂ ਦੀ ਸਿਹਤ ਦਾ ਸਵਾਲ ਹੈ ਮੈਂ ਸਮਝਦਾ ਹਾਂ ਕਿ ਇਹ ਦੂਸਰੇ ਸਟੇਟਾਂ ਦੇ ਲੋਕਾਂ ਨਾਲੋਂ ਕਾਫ਼ੀ ਚੰਗੀ ਹੈ । ਪਰ ਅਗੋਂ ਲਈ ਇਸ ਸਟੇਟ ਦੇ ਲੋਕਾਂ ਦੀ ਸਿਹਤ ਠੀਕ ਰਖਣ ਦੀ ਖਾਤਰ ਇਹ ਜ਼ਰੂਰੀ ਹੈ ਕਿ ਹੋਰ ਇਸ ਪਾਸੇ ਧਿਆਨ ਦਿੱਤਾ ਜਾਵੇ, ਉਨ੍ਹਾਂ ਨੂੰ ਖਾਣ ਪੀਣ ਨੂੰ ਮਿਲੇ, ਪੰਜਾਬੀ ਜਿਥੇ ਵਸਣ ਉਹ ਪੰਜਾਬੀਅਤ ਨੂੰ ਬਰਕਰਾਰ ਰੱਖਣ ਇਹੋ ਸਾਡੀ ਖਾਸੀਅਤ ਹੈ । ਪਰ ਖੁਰਾਕ ਪੂਰੀ ਨਾ ਮਿਲਣ ਕਰਕੇ ਵੀ ਸਿਹਤ ਖਰਾਬ ਹੋ ਰਹੀ ਹੈ । ਹੈਲਥ ਦੇ ਮੁੱਤਾਲਿਕ ਮੈਂ ਇਕ ਗੱਲ ਅਰਜ਼ ਕਰ ਦੇਵਾਂ ਕਿ ਪਿਛਲੇ ਦਿਨਾਂ ਵਿਚ ਰੋਪੜ ਦੇ ਜ਼ਿਲ੍ਹੇ ਵਿਚ ਹੈਲਥ ਮੰਥਨ ਹੋਇਆ, ਇਹ ਇਕ ਬਹੁਤ ਹੀ ਅੱਛਾ ਕੰਮ ਹੈ ਅਤੇ ਮੈਂ ਤਾਂ ਕਹਾਂਗਾ ਕਿ ਇਹ ਹਰ ਜਿਲ੍ਹੇ ਵਿਚ ਹੋਣਾ ਚਾਹੀਦਾ ਹੈ । ਉਸ ਮੰਥਨ ਦਾ ਇਹ ਰਿਜ਼ਲਟ ਸੀ ਕਿ ਹਰ 7 ਆਦਮੀਆਂ ਦੇ ਮਗਰ ਇਕ ਆਦਮੀ ਜ਼ਬਰਦਸਤ ਬੀਮਾਰ ਸੀ । ਮੈਂ ਸਮਝਦਾ ਹਾਂ ਅਜੇ ਵੀ ਠੀਕ ਤਰ੍ਹਾਂ ਨਾਲ ਜਾਂਚ ਨਹੀਂ ਹੋਈ, ਮੈਂ ਸਮਝਦਾ ਹਾਂ ਹੋਰ ਵੀ ਜ਼ਿਆਦਾ ਤਾਦਾਦ ਵਿਚ ਬੀਮਾਰ ਹੋ ਸਕਦੇ ਹਨ । ਇਸ ਦਾ ਕਾਰਨ ਇਹੋ ਹੈ ਕਿ ਲੋਕਾਂ ਨੂੰ ਪੂਰੀ ਡਾਈਟ ਨਹੀਂ ਮਿਲਦੀ । ਇਕ ਮਜ਼ਦੂਰ ਜਿਹੜਾ ਕਿ 125 ਰੁ: ਮਹੀਨਾ ਤੋਂ ਵਧ ਸਾਡੀ ਸ਼ਰਾ ਦੇ ਮੁਤਾਬਿਕ ਜਦੋਂ ਲੈ ਨਹੀਂ ਸਕਦਾ ਤਾਂ ਉਹ ਕਿਵੇਂ ਸਿਹਤ ਲਈ ਦੁਧ ਖਰੀਦ ਸਕਦਾ ਹੈ, ਉਸ ਵਿਚਾਰੇ ਲਈ ਤਾਂ ਬਾਲ ਬੱਚੇ ਪਾਲਣਾ ਵੀ ਮੁਸ਼ਕਲ ਹੈ । ਮੈਂ ਤਾਂ ਸਮਝਦਾ ਹਾਂ ਕਿ ਇਹ ਜਿਹੜਾ ਸਿਹਤ ਦੇ ਲਈ ਪੈਸਾ ਰਖਿਆ ਹੈ ਇਹ ਬਹੁਤ ਥੋੜ੍ਹਾ ਹੈ ਇਹ ਹੋਰ ਰਖਣਾ ਚਾਹੀਦਾ ਹੈ । ਮੈਡੀਕਲ ਦੀ ਮੱਦ ਦੇ ਉਤੇ ਜਿਹੜਾ ਪੈਸਾ ਰਖਿਆ ਗਿਆ ਹੈ ਉਹ ਜਾਇਜ਼ ਤਰੀਕੇ ਨਾਲ ਖਰਚ ਕਰਨਾ ਚਾਹੀਦਾ ਹੈ । ਜਿਹੜੀ ਮੈਡੀਕਲ ਮੈਨਜ਼ ਦੀ ਰਿਪੋਰਟ ਹੈ ਉਹ ਇਹ ਦੱਸਦੀ ਹੈ ਕਿ ਅਜ

[ਸ੍ਰੀ ਸਰਦਾਰੀ ਲਾਲ ਕਪੂਰ]

70% ਪ੍ਰੋਗਰਾਮਾਂ ਦਾ ਪੈਸਾ ਖਰਚ ਹੀ ਨਹੀਂ ਹੁੰਦਾ, ਸਰਕਾਰ ਨੂੰ ਉਨ੍ਹਾਂ ਸਕੀਮਾਂ ਦਾ ਪੈਸਾ ਆਮ ਜਨਤਾ ਦੇ ਸੁਧਾਰ ਹਿੱਤ ਖਰਚ ਕਰਨਾ ਚਾਹੀਦਾ ਹੈ ਤਾਕਿ ਉਹ ਆਪਣੀ ਜ਼ਿੰਦਗੀ ਸੁਧਾਰ ਸਕਣ ।

ਇਸ ਦੇ ਨਾਲ ਹੀ ਜਿਹੜਾ ਪੈਨਸ਼ਨਾਂ ਦੇਣ ਦੇ ਲਈ ਪੈਸਾ ਰਖਿਆ ਹੈ, ਇਹ ਵੀ ਇਕ ਚੰਗੀ ਗੱਲ ਕੀਤੀ ਹੈ । ਪਰ ਪੈਨਸ਼ਨਾਂ ਦਾ ਪੈਸਾ ਜੇਕਰ ਵਕਤ ਸਿਰ ਮਿਲੇ ਤਾਂ ਹੀ ਠੀਕ ਹੈ ਪਰ ਜੇ ਕਿਸੇ ਦੇ ਮਰ ਜਾਣ ਤੋਂ ਬਾਅਦ ਹੀ ਪੈਨਸ਼ਨ ਮਿਲੇ ਤਾਂ ਉਸ ਦਾ ਕੀ ਫਾਇਦਾ । ਮੈਂ ਆਪਣੇ ਇਲਾਕੇ ਦੀ ਮਿਸਾਲ ਦੇ ਸਕਦਾ ਹਾਂ ਕਿ 8 ਸਾਲ ਤੱਕ ਲੋਕਾਂ ਦੇ ਪੈਨਸ਼ਨ ਦੇ ਕੇਸ ਸੈਟਲ ਨਹੀਂ ਹੁੰਦੇ । ਮੈਂ ਤਾਂ ਕਹਾਂਗਾ ਕਿ ਭਾਵੇਂ ਪੈਨਸ਼ਨਾਂ ਲਈ ਰੁਪਿਆ ਰਖੋ ਪਰ ਇਹ ਜ਼ਰੂਰ ਕਹਾਂਗਾ ਕਿ ਡਿਜ਼ਰਵਿੰਗ ਨੂੰ ਪੈਨਸ਼ਨ ਜ਼ਰੂਰ ਮਿਲਣੀ ਚਾਹੀਦੀ ਹੈ । ਇਕ ਗੱਲ ਮੈਂ ਜਿਹੜੀਆਂ ਪੁਲੀਟੀਕਲ ਸਫਰਰਜ਼ ਨੂੰ ਪੈਨਸ਼ਨਾਂ ਮਿਲਦੀਆਂ ਹਨ ਉਨ੍ਹਾਂ ਦੇ ਬਾਰੇ ਵੀ ਅਰਜ਼ ਕਰਨੀ ਚਾਹੁੰਦਾ ਹਾਂ, ਉਹ ਇਹ ਕਿ ਕਈ ਬੋਗਸ ਆਦਮੀਆਂ ਨੂੰ ਜਿਨ੍ਹਾਂ ਨੇ ਕਦੇ ਜੇਲ੍ਹ ਦਾ ਮੂੰਹ ਤੱਕ ਵੀ ਨਹੀਂ ਸੀ ਵੇਖਿਆ ਪੈਨਸ਼ਨਾਂ ਮਿਲੀਆਂ ਹਨ, ਇਹ ਉਹ ਲੋਕ ਹਨ ਜੋ ਬਲੈਕ ਮਾਰਕਿਟ ਕਰਦੇ ਹਨ, ਇਸ ਕਿਸਮ ਦੇ ਆਦਮੀਆਂ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ । ਇਸ ਸਬੰਧ ਵਿਚ ਸਿਆਸੀ ਪੈਨਸ਼ਨਰਾਂ ਦੀ ਜਾਂਚ ਵਾਸਤੇ ਇਕ ਕਮੇਟੀ ਵੀ ਬਣਾਈ ਸੀ ਪਰ ਉਨ੍ਹਾਂ ਨੇ ਅਜੇ ਤੱਕ ਕੰਮ ਹੀ ਨਹੀਂ ਸ਼ੁਰੂ ਕੀਤਾ । ਮੈਂ ਆਪਣੇ ਸ਼ਹਿਰ ਦੀ ਮਿਸਾਲ ਦੇ ਸਕਦਾ ਹਾਂ ਕਿ ਇਕ ਬੰਦੇ ਦੇ ਬਾਵਜੂਦ ਇਤਨੀ ਕੋਸ਼ਿਸ਼ ਦੇ ਅਜ ਤੱਕ ਕਾਗਜ਼ਾਤ ਮੁਕੰਮਲ ਨਹੀਂ ਹੋਏ, ਉਸ ਗਰੀਬ ਦੇ ਪੈਰ ਤੇ ਸੱਟ ਲੱਗੀ ਅਤੇ ਉਹ ਲੁਧਿਆਣੇ ਦੇ ਹਸਪਤਾਲ ਵਿਚ ਦਾਖਲ ਹੈ, ਕਾਗਜ਼ਾਤ ਹੀ ਮੁਕੰਮਲ ਨਹੀਂ ਹੋ ਰਹੇ ਅਤੇ ਉਸ ਵਿਚਾਰੇ ਨੂੰ ਪੈਨਸ਼ਨ ਮਿਲ ਨਹੀਂ ਰਹੀ । ਸਰਕਾਰ ਨੂੰ ਇਸ ਤਰ੍ਹਾਂ ਦੀਆਂ ਗੱਲਾਂ ਵਲ ਧਿਆਨ ਦੇਣਾ ਚਾਹੀਦਾ ਹੈ । ਪੰਜਾਬੀ ਬਹਾਦਰ ਹਨ, ਪਰ ਕਈ ਵਾਰ ਬੁਰੀਆਂ ਗੱਲਾਂ ਕਰਨ ਵਿਚ ਵੀ ਮਾਤ ਕਰ ਜਾਂਦੇ ਹਨ । ਮੈਂ ਅਰਜ਼ ਕਰਾਂ ਕਿ ਮੁਕੇਰੀਆਂ ਵਿਚ ਕਿਸੇ ਬੰਦੇ ਨੇ ਗਊ ਮਾਰ ਕੇ ਉਹਦੀ ਚਰਬੀ ਘਿਓ ਵਿਚ ਮਿਲਾ ਕੇ ਵੇਚਣੀ ਸ਼ੁਰੂ ਕੀਤੀ ਸੀ, ਇਸ ਕਿਸਮ ਦੇ ਸ਼ਰਮਨਾਕ ਵਤੀਰੇ ਪਾਸੇ ਗਵਰਮੈਂਟ ਨੂੰ ਧਿਆਨ ਦੇਣਾ ਚਾਹੀਦਾ ਹੈ । (ਵਿਘਨ—ਸ਼ੋਰ) (ਸ਼ੇਮ—ਸ਼ੇਮ ਦੀਆਂ ਆਵਾਜ਼ਾਂ) ਇਹ ਸ਼ੇਮ ਸ਼ੇਮ ਏਧਰਲੇ ਪਾਸੇ ਵਾਲਿਆਂ ਨੂੰ ਹੀ ਨਹੀਂ ਓਧਰਲੇ ਪਾਸੇ ਵਾਲਿਆਂ ਨੂੰ ਵੀ ਹੋ ਰਹੀ ਹੈ । ਤੁਸੀਂ ਇਨ੍ਹਾਂ ਤੋਂ ਅਲੱਗ ਨਹੀਂ ਰਹਿ ਸਕਦੇ ।

ਇਕ ਬੇਨਤੀ ਮੈਂ ਮਿਉਂਨਿਸਪਲ ਕਮੇਟੀਜ਼ ਦੇ ਮੁਤੱਲਿਕ ਵੀ ਅਰਜ਼ ਕਰਨੀ ਜ਼ਰੂਰੀ ਸਮਝਦਾ ਹਾਂ । ਕਈ ਸਲੱਮ ਏਰੀਆਜ਼ ਦੇ ਵਿਚ ਸੜਕਾਂ ਨਹੀਂ ਹਨ, ਉਥੇ ਲੋਕਾਂ ਨੂੰ ਰਹਿਣਾ ਮੁਸ਼ਕਲ ਹੋ ਰਿਹਾ ਹੈ, ਵਰਕਰਜ਼ ਨੂੰ, ਮੁਲਾਜ਼ਮਾਂ ਨੂੰ ਜਿਹੜੇ ਉਥੇ ਕੰਮ ਕਰਦੇ ਹਨ ਉਨ੍ਹਾਂ ਦੇ ਰਹਿਣ ਵਾਸਤੇ ਕੋਈ ਜਗ੍ਹਾ ਨਹੀਂ ਕੋਈ ਮਕਾਨ ਨਹੀਂ, ਉਨ੍ਹਾਂ ਦੇ ਆਰਾਮ ਲਈ ਰਿਹਾਇਸ਼ੀ ਮਕਾਨ ਹੋਣੇ ਚਾਹੀਦੇ ਹਨ । ਲੁਧਿਆਣੇ ਵਿਚ ਜਿਹੜੇ ਮਜ਼ਦੂਰ ਕੰਮ ਕਰਦੇ ਹਨ, ਕਾਰਖਾਨੇ-ਦਾਰ ਉਨ੍ਹਾਂ ਦੀ ਸਿਹਤ ਦੀ ਕੋਈ ਪ੍ਰਵਾਹ ਨਹੀਂ ਕਰਦੇ 1965 ਤੋਂ ਉਹ ਮਜ਼ਦੂਰ ਕੰਮ ਕਰਦੇ ਹਨ ਨਾ ਉਨ੍ਹਾਂ ਦੇ ਆਰਾਮ ਲਈ ਕੋਈ ਕਮਰਾ, ਨਾ ਸਰਕਾਰ ਵਲੋਂ ਕੋਈ ਸਹਾਇਤਾ, ਉਨ੍ਹਾਂ ਵਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ ।

**ਸ਼੍ਰੀ ਸਭਾਪਤੀ** : ਅਜੇ ਬਹੁਤ ਸਾਰੇ ਮੈਂਬਰਜ਼ ਰਹਿੰਦੇ ਹਨ ਜਿਹੜੇ ਬੋਲਣਾ ਚਾਹੁੰਦੇ ਹਨ । ਜੇਕਰ ਮੈਂਬਰਾਨ ਦੀ ਰਾਏ ਹੋਵੇ ਤਾਂ ਹਾਊਸ ਦਾ ਟਾਈਮ ਹੋਰ ਵਧਾ ਦਿੱਤਾ ਜਾਵੇ । (Still there are a number of hon. Members who want to speak. If the hon. Members agree the time of the sitting may be extended)

Voices : No, no.

**ਸ਼੍ਰੀ ਬ੍ਰਿਜ ਲਾਲ ਗੋਇਲ** (ਰਾਜਪੁਰਾ) : ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਪੰਜਾਬ ਸਰਕਾਰ ਨੂੰ ਮੁਬਾਰਕਬਾਦ ਦੇਣਾ ਚਾਹੁੰਦਾ ਹਾਂ । ਇਹ ਵਧਾਈ ਮੈਂ ਸਿਰਫ਼ ਇਸ ਲਈ ਨਹੀਂ ਦੇ ਰਿਹਾ ਕਿ ਪੰਜਾਬ ਦੀ ਸਰਕਾਰ ਨੇ ਜ਼ਿਆਦਾ ਕੰਮ ਕੀਤਾ ਹੈ, ਇਹ ਵਧਾਈ ਇਸ ਕਰਕੇ ਵੀ ਦੇ ਰਿਹਾ ਹਾਂ ਕਿਉਂਕਿ ਪੰਜਾਬ ਦੀ ਸਰਕਾਰ ਨੇ ਪੰਜਾਬ ਦੇ ਲੋਕਾਂ ਦੀਆਂ ਦਿਕਤਾਂ ਨੂੰ ਮੱਦੇ ਨਜ਼ਰ ਰਖਦੇ ਉਨ੍ਹਾਂ ਨੂੰ ਦੂਰ ਕਰਨ ਦੀ ਕੋਸ਼ਿਸ਼ ਕੀਤੀ ਹੈ । ਮੈਨੂੰ ਇਸ ਗੱਲ ਦਾ ਮਾਣ ਹੈ ਕਿ ਇਸ ਸਰਕਾਰ ਦੀ ਰਹਿਨੁਮਾਈ ਗਿਆਨੀ ਜ਼ੈਲ ਸਿੰਘ ਜੀ ਚੀਫ਼ ਮਨਿਸਟਰ ਕਰ ਰਹੇ ਹਨ । ਇਹ ਮੇਰੀ ਪਾਰਟੀ, ਕਾਂਗਰਸ ਪਾਰਟੀ, ਦੇ ਲਈ ਵੀ ਮਾਣ ਦੀ ਗੱਲ ਹੈ । ਚੇਅਰਮੈਨ ਸਾਹਿਬ, ਮੈਂ ਇਹ ਵਧਾਈ ਸਿਰਫ਼ ਰਸਮੀ ਤੌਰ ਤੇ ਹੀ ਨਹੀਂ ਦੇ ਰਿਹਾ ਸਗੋਂ ਇਸ ਲਈ ਮੇਰੇ ਪਾਸ ਫੈਕਟਸ ਔਰ ਫਿਗਰਜ਼ ਹਨ । (ਵਿਘਨ) ਚੇਅਰਮੈਨ ਸਾਹਿਬ, ਅਸਲ ਵਿਚ ਗੱਲ ਇਹ ਹੈ ਕਿ ਮੇਰੇ ਸਾਹਮਣੇ ਬੈਠੇ ਭਰਾਵਾਂ ਨੂੰ ਕੋਈ ਵੀ ਚੰਗੀ ਗੱਲ, ਚੰਗੀ ਨਜ਼ਰ ਨਹੀਂ ਆਉਂਦੀ । ਇਸ ਸਪਲੀਮੈਂਟਰੀ ਐਸਟੀਮੇਟ ਵਿਚ ਅਨਇਮਪਲਾਇਮੈਂਟ ਨੂੰ ਦੂਰ ਕਰਨ ਲਈ 3; ਲੱਖ ਰੁਪਏ ਰਖੇ ਗਏ ਹਨ ਪਰ ਇਨ੍ਹਾਂ ਭਰਾਵਾਂ ਨੇ ਇਸ ਲਈ ਸਰਕਾਰ ਨੂੰ ਮੁਬਾਰਕਬਾਦ ਨਹੀਂ ਦਿਤੀ ਬਲਕਿ ਕ੍ਰਿਟੀਸਾਈਜ਼ ਕੀਤਾ ਹੈ । ਇਸ ਪੈਸੇ ਨਾਲ ਚੇਅਰਮੈਨ ਸਾਹਿਬ, ਪੰਜਾਬ ਵਿਚ ਪੜ੍ਹੇ ਲਿਖੇ ਲੋਕਾਂ ਵਿਚੋਂ ਬੇਰੁਜ਼ਗਾਰੀ ਦੂਰ ਹੋਵੇਗੀ । ਫਿਰ ਇਸ ਗੱਲ ਤੇ ਮੈਂ ਗਿਆਨੀ ਜ਼ੈਲ ਸਿੰਘ ਜੀ ਦੀ ਸਰਕਾਰ ਨੂੰ, ਕਾਂਗਰਸ ਦੀ ਸਰਕਾਰ ਨੂੰ ਵਧਾਈ ਕਿਉਂ ਨਾ ਦੇਵਾਂ ?

ਫਿਰ ਚੇਅਰਮੈਨ ਸਾਹਿਬ, ਪੰਜਾਬ ਵਿਚ ਬਹੁਤ ਸਾਰੇ ਇਲਾਕੇ ਅਜੇ ਵੀ ਅਜਿਹੇ ਹਨ ਜਿਥੇ ਪੀਣ ਦਾ ਪਾਣੀ ਨਹੀਂ ਮਿਲ ਰਿਹਾ । ਇਥੇ ਹੋਰ ਸਰਕਾਰਾਂ ਵੀ ਰਹੀਆਂ, ਇਨ੍ਹਾਂ ਸਾਹਮਣੇ ਬੈਠ ਵੀਰਾਂ ਦੀ ਸਰਕਾਰ ਵੀ ਰਹੀ ਪਰ ਇਨ੍ਹਾਂ ਇਲਾਕਿਆਂ ਲਈ ਪੀਣ ਵਾਲੇ ਪਾਣੀ ਦਾ ਪ੍ਰਬੰਧ ਨਾ ਕਰ ਸਕੀ (ਵਿਘਨ) (ਸ਼ੋਰ) ਚੇਅਰਮੈਨ ਸਾਹਿਬ, ਇਹ ਸਮਾਜਵਾਦ ਦੀਆਂ ਗੱਲਾਂ ਕਰਦੇ ਹਨ । (ਵਿਘਨ) (ਸ਼ੋਰ) ਮੈਂ ਲੋਕਾਂ ਪਾਸੋਂ ਹੀ ਆਇਆ ਹਾਂ । (ਸ਼ੋਰ) ਮੈਂ ਅਰਜ਼ ਕਰਦਾ ਹਾਂ ਕਿ ਇਹ ਲੋਕਾਂ ਨੂੰ ਪੀਣ ਵਾਲਾ ਪਾਣੀ ਨਹੀਂ ਮੁਹਈਆ ਕਰ ਸਕੇ, ਇਹ ਕਿਸ ਤਰ੍ਹਾਂ ਸਮਾਜਵਾਦੀ ਹੋ ਸਕਦੇ ਹਨ ? (ਵਿਘਨ) ਮੈਂ ਇਸ ਲਈ ਸਰਕਾਰ ਦਾ ਧੰਨਵਾਦ ਕਰਦਾ ਹਾਂ (ਵਿਘਨ)

**ਸਰਦਾਰ ਸੁਖਦੇਵ ਸਿੰਘ ਢਿਲੋਂ** : * * * *

*Expunged as ordered by the Chair

**ਸ੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ । (This is no point of order)

**ਸ੍ਰੀ ਬ੍ਰਿਜ ਲਾਲ ਗੋਇਲ** : ਮਿ: ਚੇਅਰਮੈਨ ਸਾਹਿਬ, ਪੰਜਾਬ ਸਰਕਾਰ ਨੇ ਬੇਘਰ ਲੋਕਾਂ ਨੂੰ ਘਰ ਦੇਣ ਲਈ 2 ਕਰੋੜ ਰੁਪਏ ਰਖੇ ਹਨ । ਇਸ ਗੱਲ ਦੀ ਵੀ ਮੈਂ ਆਪਣੀ ਸਰਕਾਰ ਨੂੰ ਔਰ ਮੁੱਖ ਮੰਤਰੀ ਜੀ ਨੂੰ ਵਧਾਈ ਦਿੰਦਾ ਹਾਂ । ਇਨ੍ਹਾਂ ਨੇ ਬੇਘਰਾਂ ਨੂੰ ਘਰ ਦਿਤੇ ਹਨ ਇਹ ਸਮਾਜਵਾਦੀ ਗੱਲ ਹੈ । ਸਮਾਜਵਾਦ ਇਸ ਤਰ੍ਹਾਂ ਲਿਆਇਆ ਜਾ ਸਕਦਾ ਹੈ, ਸਿਰਫ ਗੱਲਾਂ ਨਾਲ ਸਮਾਜਵਾਦ ਨਹੀਂ ਲਿਆਇਆ ਜਾ ਸਕਦਾ । (ਵਿਘਨ) (ਸ਼ੋਰ) ਚੇਅਰਮੈਨ ਸਾਹਿਬ, ਮੈਂ ਪਹਿਲੀ ਵਾਰ ਅਸੈਂਬਲੀ ਵਿਚ ਆਇਆ ਹਾਂ, ਮੈਨੂੰ ਉਮੀਦ ਸੀ ਕਿ ਸਾਹਮਣੇ ਬੈਠੇ ਸੱਜਣ ਚੰਗੀ ਗੱਲ ਨੂੰ ਜ਼ਰੂਰ ਚੰਗਾ ਕਹਿਣਗੇ (ਵਿਘਨ) (ਸ਼ੋਰ)

ਫਿਰ, ਚੇਅਰਮੈਨ ਸਾਹਿਬ, ਮੇਰੀ ਪੰਜਾਬ ਦੀ ਸਰਕਾਰ ਨੇ, ਗਿਆਨੀ ਜ਼ੈਲ ਸਿੰਘ ਦੀ ਸਰਕਾਰ ਨੇ, ਕਾਂਗਰਸ ਪਾਰਟੀ ਦੀ ਸਰਕਾਰ ਨੇ ਸਮਾਜਵਾਦ ਲਿਆਉਣ ਲਈ ਕਈ ਕਦਮ ਚੁਕੇ ਹਨ ਸਾਹਮਣੇ ਬੈਠੇ ਸੱਜਣ ਸਿਰਫ਼ ਸਮਾਜਵਾਦ ਦੀਆਂ ਗੱਲਾਂ ਹੀ ਕਰਦੇ ਹਨ, ਉਨ੍ਹਾਂ ਨੂੰ ਪਤਾ ਹੀ ਨਹੀਂ ਕਿ ਸਮਾਜਵਾਦ ਕੀ ਹੁੰਦਾ ਹੈ ?

1.30 P M.

(ਇਸ ਵੇਲੇ ਸ੍ਰੀ ਸਪੀਕਰ ਪ੍ਰਧਾਨਗੀ ਦੀ ਕੁਰਸੀ ਤੇ ਬਿਰਾਜਮਾਨ ਹੋਏ)

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਆਨ ਏ ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਜੋ ਕਹਿੰਦੇ ਹਨ ਕਿ ਪੰਜਾਬ ਸਰਕਾਰ ਚੰਗੇ ਕੰਮ ਕਰ ਰਹੀ ਹੈ, ਇਹ ਜਿਹੜੀ ਪੁਸ਼ਪਾ ਸ਼ਰਮਾ ਦੀ ਮੌਤ ਹੋਈ ਹੈ ਕੀ ਇਸ ਬਾਰੇ ਵੀ ...... (ਬਹੁਤ ਸ਼ੋਰ)

**ਸ੍ਰੀ ਬ੍ਰਿਜ ਲਾਲ ਗੋਇਲ** : ਸਪੀਕਰ ਸਾਹਿਬ, ਜਿਥੇ ਮੈਂ ਪੰਜਾਬ ਸਰਕਾਰ ਨੂੰ ਇਸ ਦੇ ਚੰਗੇ ਕੰਮਾਂ ਲਈ ਵਧਾਈ ਦਿੰਦਾ ਹਾਂ ਉਥੇ ਮੈਂ ਇਕ ਦੋ ਗੱਲਾਂ ਹੋਰ ਵੀ ਕਰਨਾ ਚਾਹੁੰਦਾ ਹਾਂ ਸਰਕਾਰ ਨੇ 36 ਲੱਖ ਰੁਪਿਆ ਟੀਚਿੰਗ ਸਟਾਫ਼ ਦੇ ਲਈ ਰਖਿਆ ਹੈ ।

**ਸਰਦਾਰ ਧੰਨਾ ਸਿੰਘ ਗੁਲਸ਼ਨ** : * * * *

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ । ਤੁਸੀਂ ਬੈਠ ਜਾਉ । (This is no point of order. Please resume your seat.)

(ਇਸ ਵੇਲੇ ਹਾਊਸ ਵਿਚ ਅਕਾਲੀ ਪਾਰਟੀ ਦੇ ਕਈ ਮੈਂਬਰ ਖੜ੍ਹੇ ਹੋਏ, ਹਾਊਸ ਵਿਚ ਕਾਫ਼ੀ ਸ਼ੋਰ ਸੀ ।)

**ਸਰਦਾਰ ਅਜਾਇਬ ਸਿੰਘ ਸੰਧੂ** : ਆਨ ਏ ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ ਇਹ ਸਪਲੀਮੈਂਟਰੀ ਬਜਟ ਦੀ ਹਰ ਇਕ ਆਈਟਮ ਤੇ ਜੋ ਪੈਸੇ ਰਖੇ ਹਨ ਉਨ੍ਹਾਂ ਲਈ ਇਹ ਵਧਾਈ ਵਾਰੀ ਵਾਰੀ ਦੇ ਰਹੇ ਹਨ । ਜਦੋਂ ਦੇ ਇਹ ਉਠੇ ਹਨ ਕਈ ਵਾਰੀ ਕਹਿ ਚੁਕੇ ਹਨ ਕਿ ਵਧਾਈ ਦਿੰਦਾ ਹਾਂ । (ਵਿਘਨ)

*Expunged as ordered by the Chair.

**ਸ਼੍ਰੀ ਬ੍ਰਿਜ ਲਾਲ ਗੋਇਲ :** ਮੈਂ ਉਸ ਗੱਲ ਤੇ ਆ ਰਿਹਾ ਹਾਂ । ਮੈਂ ਇਹ ਗੱਲ ਕਹਿ ਰਿਹਾ ਸੀ ਕਿ ਜਿਥੇ ਪੰਜਾਬ ਸਰਕਾਰ ਨੂੰ ਮੁਬਾਰਕਬਾਦ ਦੇਣਾ ਚਾਹੁੰਦਾ ਹਾਂ ਉਥੇ ਮੈਂ, ਸਪੀਕਰ ਸਾਹਿਬ, ਆਪਦੇ ਰਾਹੀਂ ਸਰਕਾਰ ਨੂੰ ਦੋ ਚਾਰ ਸੁਜੈਸ਼ਨਜ਼ ਵੀ ਦੇਣਾ ਚਾਹੁੰਦਾ ਹਾਂ । (ਵਿਘਨ) ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਥੇ ਪੰਜਾਬ ਸਰਕਾਰ ਨੇ 22 ਲੱਖ ਰੁਪਏ ਵਜ਼ੀਰਾਂ ਲਈ ਡਿਸਕ੍ਰੀਸ਼ਨ ਫੰਡਜ਼ ਰਖੇ ਹਨ ਉਸ ਲਈ ਮੈਂ ਇਨ੍ਹਾਂ ਨੂੰ ਅਪੀਲ ਕਰਾਂਗਾ ਕਿ ਉਹ ਆਪਣੇ ਹੀ ਇਲਾਕਿਆਂ ਨੂੰ ਹੀ ਨਾ ਇਹ ਰੁਪਿਆ ਵੰਡੀ ਜਾਣ ਬਲਕਿ ਹੋਰ ਜਿਥੇ ਇਸ ਪੈਸੇ ਦੀ ਲੋੜ ਹੈ ਉਸ ਇਲਾਕੇ ਵਿਚ ਵੀ ਵੰਡਿਆ ਕਰਨ । 27 ਲੱਖ ਰੁਪਿਆ ਚੰਗੇ ਬੀਜ ਦੇਣ ਲਈ ਰਖਿਆ ਗਿਆ ਹੈ । (ਵਿਘਨ) ਇਸ ਬਾਰੇ ਮੈਂ ਇਹ ਹੀ ਅਰਜ਼ ਕਰਨੀ ਚਾਹੁੰਦਾ ਹਾਂ ਕਿ ਵਾਕਿਆ ਹੀ ਇਸ ਨਾਲ ਚੰਗੇ ਬੀਜ ਮਿਲਣੇ ਚਾਹੀਦੇ ਹਨ । ਇਸ ਗੱਲ ਦਾ ਪਰਬੰਧ ਕਰਨਾ ਚਾਹੀਦਾ ਹੈ। ਤੀਜੀ ਗੱਲ ਇਹ ਹੈ ਕਿ ਸਪਲੀਮੈਂਟਰੀ ਗਰਾਂਟਸ ਵਿਚ 36 ਲੱਖ ਰੁਪਿਆ ਐਜੂਕੇਸ਼ਨ ਲਈ ਟੀਚਰਜ਼ ਨੂੰ ਦੇਣ ਲਈ ਰਖਿਆ ਗਿਆ ਹੈ । ਮੈਂ ਇਕੋ ਗੱਲ ਹੀ ਕਹਿਣਾ ਚਾਹੁੰਦਾ ਹਾਂ ਕਿ ਭਾਵੇਂ 36 ਲੱਖ ਰੁਪਿਆ ਰਖੋ ਪਰ ਜਿੰਨਾ ਚਿਰ ਐਜੂਕੇਸ਼ਨ ਵਿਚ ਬੁਨਿਆਦੀ ਤਬਦੀਲੀ ਨਹੀਂ ਕੀਤੀ ਜਾਂਦੀ ਉਨਾ ਚਿਰ ਤਕ ਇਸ ਦਾ ਕੋਈ ਖਾਸ ਲਾਭ ਨਹੀਂ ਹੋਣ ਵਾਲਾ, ਚਾਹੇ ਜਿੰਨੇ ਮਰਜ਼ੀ ਸਕੂਲ ਖੋਲ੍ਹੋ, ਜਾਂ ਜਿੰਨਾ ਮਰਜ਼ੀ ਸਟਾਫ ਦਿਉ, ਪਰ ਅਸਲੀ ਗੱਲ ਇਹ ਹੈ ਕਿ ਐਜੂਕੇਸ਼ਨ ਦੇ ਸਿਸਟਮ ਵਿਚ ਬੁਨਿਆਦੀ ਤਬਦੀਲੀ ਹੋਣੀ ਚਾਹੀਦੀ ਹੈ । ਐਨੀ ਗੱਲ ਕਹਿੰਦਾ ਹੋਇਆ ਮੈਂ ਸਪੀਕਰ ਸਾਹਿਬ ਆਪਦਾ ਧੰਨਵਾਦ ਕਰਦਾ ਹੋਇਆ ਆਪਣੀ ਸੀਟ ਲੈਂਦਾ ਹਾਂ ਕਿਉਂ ਜੋ ਤੁਸੀਂ ਮੈਨੂੰ ਬੋਲਣ ਦਾ ਸਮਾਂ ਦਿਤਾ ਹੈ ।

**ਸਰਦਾਰ ਧੰਨਾ ਸਿੰਘ ਗੁਲਸ਼ਨ :** ਅਜੇ ਮੇਰੀ ਪਾਰਟੀ ਦਾ ਟਾਈਮ ਰਹਿੰਦਾ ਹੈ । ਇਸ ਲਈ ਸਪੀਕਰ ਸਾਹਿਬ ਮੈਨੂੰ ਬੋਲਣ ਦਾ ਟਾਈਮ ਦੇਣਾ ਚਾਹੀਦਾ ਹੈ । (ਵਿਘਨ)

**ਸ੍ਰੀ ਸਪੀਕਰ :** ਐਫ.ਐਮ. ਸਾਹਿਬ ਤੁਸੀਂ ਬੋਲੋ। (Finance Minister may speak please)

**ਵਿੱਤ ਮੰਤਰੀ** (ਸ੍ਰੀ ਹੰਸ ਰਾਜ ਸ਼ਰਮਾ) : ਸਪੀਕਰ ਸਾਹਿਬ, ਇਹ ਜਿਹੜੀ ਸਪਲੀ-ਮੈਂਟਰੀ ਡੀਮਾਂਡਜ਼ ਹਾਊਸ ਦੇ ਸਾਹਮਣੇ ਰਖੀਆਂ ਹਨ, ਇਹ 24 ਕਰੋੜ 74 ਲੱਖ ਰੁਪਏ ਦੀਆਂ ਹਨ । ਇਸ ਵਿਚੋਂ 16 ਕਰੋੜ 42 ਲੱਖ ਰੁਪਿਆ ਗੌਰਮੈਂਟ ਆਫ ਇੰਡੀਆ ਨੇ ਦੇਣਾ ਹੈ ਜਾਂ ਨੈਸ਼ਨਲ ਡਿਵੈਲਪਮੈਂਟ ਕਾਰਪੋਰੇਸ਼ਨ ਤੋਂ ਆਉਣਾ ਹੈ । ਅਸੀਂ ਆਪਣੇ ਕੋਲੋਂ ਤਾਂ ਸਿਰਫ ਆਪਣੀ ਸਟੇਟ ਤੋਂ ਸਿਰਫ 8.32 ਕਰੋੜ ਰੁਪਿਆ ਹੀ ਆਪਣੇ ਰਿਸੋਰਸਿਜ਼ ਤੋਂ ਖਰਚ ਕਰਨਾ ਹੈ । ਇਸ ਵਾਸਤੇ ਕਿਹਾ ਗਿਆ ਹੈ ਕਿ ਜਿਸ ਤਰ੍ਹਾਂ ਮਾਨਯੋਗ ਮੈਂਬਰਾਂ ਨੇ ਦੇਖਿਆ ਹੋਵੇਗਾ ਇਹ ਜਿਹੜੀ ਕਿਤਾਬ ਸਦਨ ਵਿਚ ਲੇ ਕੀਤੀ ਸੀ ਸਪਲੀਮੈਂਟਰੀ ਗਰਾਂਟਸ, ਇਸ ਵਿਚ ਵਾਜ਼ੇ ਤੌਰ ਤੇ ਇਕ ਇਕ ਡਿਮਾਂਡ ਨੂੰ ਐਕਸਪਲੇਨ ਕੀਤਾ ਹੈ ਕਿ ਕਿਉਂ ਲੋੜ ਪਈ ਹੈ ਸਪਲੀਮੈਂਟਰੀ ਡੀਮਾਂਡਜ਼ ਦੀ । ਦਰਅਸਲ ਅਗਰ ਸਪੀਕਰ ਸਾਹਿਬ, ਮੇਰੇ ਦੋਸਤ ਨਜ਼ਰ ਮਾਰਨ ਤਾਂ ਇਹ ਪਤਾ ਲਗਦਾ ਹੈ ਕਿ ਰੂਰਲ ਵਾਟਰ ਸਪਲਾਈ ਸਕੀਮ ਤੇ ਜਿਥੇ ਪਹਿਲਾਂ ਅਸੀਂ ਕੋਈ ਸਾਢੇ ਪੰਜ ਕਰੋੜ ਰੁਪਏ ਦੇ ਕਰੀਬ ਰਖਿਆ ਸੀ ਇਸ ਲਈ ਹੁਣ 55 ਲੱਖ ਰੁਪਏ ਹੋਰ ਸਾਨੂੰ ਗੌਰਮੈਂਟ ਆਫ ਇੰਡੀਆ ਤੋਂ ਮਿਲਣਾ ਹੈ । ਇਹਦੇ ਨਾਲ ਇਹ ਕੋਈ ਸਾਢੇ 6 ਕਰੋੜ ਰੁਪਏ ਦੇ ਕਰੀਬ ਹੋ ਜਾਵੇਗਾ ਅਤੇ ਇਹ ਸਾਰੇ ਦਾ ਸਾਰਾ ਰੁਪਿਆ ਪੀਣ ਵਾਲੇ ਪਾਣੀ ਤੇ ਖਰਚ ਹੋਵੇਗਾ । ਪਿਛਲੇ ਸਾਲ ਅਸੀਂ ਇਸ ਮੱਦ ਲਈ ਇਹ ਚੋ

[ਵਿੱਤ ਮੰਤਰੀ]

ਕਰੋੜ ਤੋਂ 4 ਕਰੋੜ ਕਰ ਦਿਤਾ ਸੀ ਅਤੇ ਉਸ ਤੋਂ ਵੀ ਪਿਛੇ ਪੰਜਾਂ ਸਾਲਾਂ ਵਿਚ ਇਹ ਇਕ ਅਤੇ ਡੇਢ ਕਰੋੜ ਰੁਪਏ ਤੋਂ ਵੱਧ ਇਸ ਕੰਮ ਲਈ ਖਰਚ ਨਹੀਂ ਹੋਇਆ ਹੈ। ਇਸ ਚੀਜ਼ ਨੂੰ ਮੱਦੇ ਨਜ਼ਰ ਰਖਦੇ ਹੋਏ ਕਿ ਪੀਣ ਵਾਲੇ ਪਾਣੀ ਦਾ ਘਾਟਾ ਹੈ, ਦੂਰ ਦੂਰ ਪੀਣ ਵਾਲੇ ਪਾਣੀ ਲਈ ਲੋਕਾਂ ਨੂੰ ਜਾਣਾ ਪੈਂਦਾ ਹੈ, ਕਈ ਜਗ੍ਹਾਂ ਤੇ ਖਾਰਾ ਪਾਣੀ ਹੈ ਜੋ ਕਿ ਸਿਹਤ ਲਈ ਖਰਾਬ ਹੈ, ਇਨ੍ਹਾਂ ਸਭ ਗੱਲਾਂ ਦਾ ਜਲਦੀ ਤੋਂ ਜਲਦੀ ਇੰਤਜ਼ਾਮ ਕਰਨ ਲਈ ਅਤੇ ਹੋਰ ਸਬ-ਮਾਊਂਟੇਨੀਅਸ ਏਰੀਆ ਵਿਚ ਵੀ ਪੀਣ ਦੇ ਪਾਣੀ ਦਾ ਪਰਬੰਧ ਕਰਨ ਲਈ, ਇਹ ਐਨਾ ਰੁਪਿਆ ਰਖਿਆ ਗਿਆ ਹੈ।

**ਸਰਦਾਰ ਗੁਰਦੇਵ ਸਿੰਘ ਬਾਦਲ :** * * *

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਇਹ ਰਿਕਾਰਡ ਨਾ ਕੀਤਾ ਜਾਵੇ। (This is no point of order. It should not be recorded.)

**ਵਿੱਤ ਮੰਤਰੀ** : ਸਪੀਕਰ ਸਾਹਿਬ, ਇਹ ਪਰੋਗਰਾਮ ਉਸ ਇਲਾਕੇ ਲਈ ਬਣਾਇਆ ਗਿਆ ਹੈ ਜਿਥੇ ਪੀਣ ਲਈ ਪਾਣੀ ਲੈਣ ਲਈ ਲੋਕਾਂ ਨੂੰ ਇਕ ਇਕ ਮੀਲ ਅਤੇ ਡੇਢ ਡੇਢ ਮੀਲ ਤਕ ਜਾਣਾ ਪੈਂਦਾ ਸੀ। ਹੋਰ ਵੀ ਕਈ ਅਜਿਹੇ ਇਲਾਕੇ ਹਨ ਜਿਵੇਂ ਕਿ ਨੀਮ ਪਹਾੜੀ ਇਥੇ ਵੀ ਕਾਫੀ ਲੋਕਾਂ ਨੂੰ ਪੀਣ ਦੇ ਪਾਣੀ ਦੀ ਦਿੱਕਤ ਹੈ। (ਵਿਘਨ) ਸੰਧੂ ਸਾਹਿਬ ਦਾ ਖਿਆਲ ਗਲਤ ਹੈ ਜੋ ਵੀ ਸਕੀਮ ਸੜਕਾਂ ਬਣਾਉਣ ਦੀ, ਹਸਪਤਾਲ ਬਣਾਉਣ ਦੀ ਜਾਂ ਸਕੂਲ ਖੋਲ੍ਹਣ ਦੀ ਹੈ, ਇਨ੍ਹਾਂ ਸਾਰੀਆਂ ਸਕੀਮਾਂ ਤੇ ਸਾਰੇ ਪੰਜਾਬ ਵਿਚ ਇਕੋ ਜਿਹਾ ਹੀ ਰੁਪਿਆ ਖਰਚ ਕੀਤਾ ਗਿਆ ਹੈ। (ਵਿਘਨ)

**ਸਰਦਾਰ ਜਸਦੇਵ ਸਿੰਘ ਸੰਧੂ** : ਇਹ ਬਿਲਕੁਲ ਗਲਤ ਹੈ। ਇਨ੍ਹਾਂ ਨੂੰ ਹਾਊਸ ਨੂੰ ਮਿਸਲੀਡ ਨਹੀਂ ਕਰਨਾ ਚਾਹੀਦਾ ਹੈ। (ਵਿਘਨ)

**Mr. Speaker**: Please resume your seat.

**ਵਿੱਤ ਮੰਤਰੀ** ; ਮੇਰੇ ਤੇ ਇਨ੍ਹਾਂ ਗੱਲਾਂ ਦਾ ਕੋਈ ਅਸਰ ਨਹੀਂ ਹੈ (ਵਿਘਨ) ਮੈਂ ਇਕੱਲੇ ਇਕੱਲੇ ਮੈਂਬਰ ਦੀਆਂ ਗੱਲਾਂ ਲਿਖੀਆਂ ਹੋਈਆਂ ਹਨ। ਮੈਂ ਕਿਸੇ ਮੈਂਬਰ ਨੂੰ ਇੰਟਰਪਟ ਨਹੀਂ ਕੀਤਾ। ਜੋ ਕੁਝ ਵੀ ਆਪੋਜ਼ੀਸ਼ਨ ਦੇ ਮੈਂਬਰਾਂ ਨੇ ਬੋਲਣਾ ਚਾਹਿਆ ਮੈਂ ਇਨ੍ਹਾਂ ਨੂੰ ਇੰਟ੍ਰਪਟ ਨਹੀਂ ਕੀਤਾ ਅਤੇ ਉਨ੍ਹਾਂ ਨੇ ਬੋਲਿਆ।

## EXTENSION OF TIME OF THE SITTING

**Mr. Speaker**: Still there are three Bills on the Agenda which are to be passed. If the House agrees, the sitting of the House may be extended by one hour.

**Mr. Speaker** : Is it the pleasure of the House ?

**Voices** : Yes.

**Mr. Speaker** : The sitting of the House is extended by one hour.

*Not recorded as ordered by the Chair

## VOTING OF THE DEMANDS FOR SUPPLEMENTARY GRANTS
*(Resumption)*

**ਵਿੱਤ ਮੰਤਰੀ** (ਸ੍ਰੀ ਹੰਸਰਾਜ ਸ਼ਰਮਾ) : ਹਾਈਟ ਫਰੋਮ ਪਠਾਨਕੋਟ, ਸਾਰਾ ਹੁਸ਼ਿਆਰ-ਪੁਰ ਦਾ ਕੰਡੀ ਏਰੀਆ ਅਤੇ ਰੋਪੜ ਦਾ ਨੀਮ ਪਹਾੜੀ ਏਰੀਆ ਔਰ ਪਟਿਆਲੇ ਜ਼ਿਲ੍ਹੇ ਦਾ ਉਹ ਇਲਾਕਾ ਜਿਥੇ ਪੀਣ ਵਾਲੇ ਪਾਣੀ ਦੀ ਦਿਕਤ ਸੀ ਇਸ ਗੌਰਮੈਂਟ ਨੇ ਉਥੇ ਲੋੜੀਂਦਾ ਪਾਣੀ ਦਾ ਪਰਬੰਧ ਕਰਨ ਵਿਚ ਪਹਿਲ ਦੇਣ ਵਿਚ ਕੋਈ ਝਿਜਕ ਨਹੀਂ ਕੀਤੀ ਔਰ ਬਜਟ ਸੈਸ਼ਨ ਦੀ ਸਪੀਚ ਦੇ ਮੁਤਾਬਿਕ ਉਨ੍ਹਾਂ ਲੋਕਾਂ ਨੂੰ ਪਹਿਲ ਦਿਤੀ ਗਈ। ਮੇਰੇ ਕਹਿਣ ਦਾ ਮਤਲਬ ਇਹ ਹੈ ਕਿ ਉਸ ਸਾਰੇ ਇਲਾਕੇ ਨੂੰ ਜਿਥੇ ਪੀਣ ਦੇ ਪਾਣੀ ਦਾ ਪਰਬੰਧ ਕਰਨ ਲਈ ਪਹਿਲ ਦੇਣੀ ਚਾਹੀਦੀ ਸੀ ਉਹ ਦਿਤੀ ਗਈ। ਇਹ ਵੀ ਕਹਿਣਾ ਚਾਹੁੰਦਾ ਹਾਂ, ਇਹ ਬੁਰਾ ਨਾ ਮੰਨਣਾ ਮੈਂ ਕਿਸੇ ਗੌਰਮੈਂਟ ਤੇ ਰਿਫਲੈਕਸ਼ਨ ਨਹੀਂ ਕਰਦਾ, ਨਾਲ ਦੇ ਹਰਿਆਣੇ ਦੇ ਅਤੇ ਹਿਮਾਚਲ ਪ੍ਰਦੇਸ਼ ਦੇ ਇਲਾਕੇ ਵਿਚ ਪੀਣ ਦੇ ਪਾਣੀ ਦਾ ਇੰਤਜ਼ਾਮ ਹੋ ਗਿਆ ਸੀ ਪਰ ਨਾਲ ਲਗਦੇ ਸਾਡੇ ਇਲਾਕੇ ਵਿਚ ਇਸ ਚੀਜ਼ ਦਾ ਇੰਤਜ਼ਾਮ ਨਹੀਂ ਸੀ। ਮੈਂ ਇਹ ਨਹੀਂ ਕਹਿੰਦਾ ਕਿ ਜਾਣ ਬੁਝਕੇ ਇਗਨੋਰ ਕੀਤਾ ਗਿਆ ਸੀ (ਵਿਘਨ) ਹੋਰ ਵੀ ਇਲਾਕਾ ਹੈ ਜਿਵੇਂ ਕਿ ਬਠਿੰਡਾ, ਫਰੀਦਕੋਟ ਔਰ ਫਿਰੋਜ਼ਪੁਰ ਦਾ ਇਲਾਕਾ ਹੈ ਉਹਦੇ ਵਾਸਤੇ ਵੀ ਬਜਟ ਵਿਚ ਪੈਸੇ ਰਖ ਲਏ ਗਏ ਹਨ (ਵਿਘਨ) ਸੋ ਇਹ ਛੇ ਕਰੋੜ ਰੁਪਏ ਨਾਲ ਹਰ ਥਾਂ ਤੇ ਜਿਥੇ ਵੀ ਪੀਣ ਦੇ ਪਾਣੀ ਦੀ ਲੋੜ ਹੋਵੇਗੀ ਉਥੇ ਇਹ ਖਰਚ ਕੀਤਾ ਜਾਵੇਗਾ।

ਦੂਜੇ ਇੰਟਰਨੈਸ਼ਨਲ ਬਾਰਡਰ ਤੇ ਦੱਸ ਦੱਸ ਮੀਲ ਦੀ ਬੈਲਟ ਵਿਚ ਟਿਊਬਵੈਲ ਲਗਾਉਣ ਦਾ ਕੰਮ ਹੈ। ਇਸ ਲਈ ਢਾਈ ਕਰੋੜ ਰੁਪਿਆ ਗੌਰਮਿੰਟ ਆਫ਼ ਇੰਡੀਆ ਤੋਂ ਮਿਲਣਾ ਹੈ ਇਹ ਕੰਸਾਲੀਡੇਸ਼ਨ ਫੰਡ ਵਿਚੋਂ ਲੈਣਾ ਹੈ। ਇਹ ਸਾਰਾ ਰੁਪਿਆ ਰੀਕੂਪ ਹੋ ਜਾਣਾ ਹੈ। ਹਾਲੇ ਢਾਈ ਕਰੋੜ ਰੁਪਿਆ ਆਇਆ ਹੈ ਅਤੇ ਹੋਰ ਰੁਪਏ ਲਈ ਹਿੰਦ ਸਰਕਾਰ ਨੇ ਵਾਇਦਾ ਕੀਤਾ ਹੈ ਇਸ ਨਾਲ ਬਾਰਡਰ ਦੇ ਦੱਸ ਦੱਸ ਮੀਲ ਦੀ ਬੈਲਟ ਵਿਚ ਜਿਥੇ ਵੀ ਟਿਊਬਵੈਲ ਲਗਾਉਣ ਦਾ ਕੰਮ ਹੈ ਉਹ ਪੂਰਾ ਕੀਤਾ ਜਾਵੇਗਾ।

ਇਹ ਸਪਲੀਮੈਂਟਰੀ ਡਿਮਾਂਡਜ਼ ਹਨ ਜਿਨ੍ਹਾਂ ਤੇ ਮੇਰੇ ਸੱਜਣ ਬੋਲੇ ਹਨ। ਤੀਸਰੀ ਗੱਲ ਐਜੂਕੇਟਿਡ ਅਨਇੰਪਲਾਇਮੈਂਟ ਦੀ ਹੈ। ਇਸ ਦੇ ਬਾਰੇ ਇਥੇ ਹਾਊਸ ਵਿਚ ਬਹੁਤ ਕੁਝ ਕਿਹਾ ਗਿਆ ਹੈ। ਇਸ ਦੇ ਬਾਰੇ ਇਹ ਜਿਹੜੀ ਮੰਗ ਹੈ ਕਿ ਪੜ੍ਹੇ ਲਿਖਿਆਂ ਦੀ ਬੇਰੁਜ਼ਗਾਰੀ ਦੂਰ ਕਰੋ ਇਸ ਦੇ ਬਾਰੇ ਇਸ ਸਪਲੀਮੈਂਟਰੀ ਗਰਾਂਟਸ ਦੇ ਵਿਚ ਅਸੀਂ ਇਸ ਗੱਲ ਨੂੰ ਦੋ ਜਗ੍ਹਾ ਦੇ ਵਿਚ ਕਵਰ ਕੀਤਾ ਹੈ। ਇਕ ਜਗ੍ਹਾਂ, ਸਪੀਕਰ ਸਾਹਿਬ, ਅਸੀਂ 2 ਕਰੋੜ 17 ਲੱਖ ਰੁਪਏ ਦੇ ਕਰੀਬ ਮੰਗਿਆ ਹੈ। ਇਹ 2 ਕਰੋੜ 17 ਲੱਖ ਰੁਪਿਆ ਜਿਹੜਾ ਹੈ ਇਹ ਵੱਖ ਵੱਖ ਮਹਿਕਮਿਆਂ ਨੂੰ ਵੰਡਿਆ ਗਿਆ ਹੈ। ਉਨ੍ਹਾਂ ਨੂੰ ਕਿਹਾ ਸੀ ਕਿ ਇਕ ਸਤੰਬਰ ਤੋਂ ਇਮੀਜੀਏਟਲੀ ਪੜ੍ਹੇ ਲਿਖਿਆਂ ਦੀ ਭਰਤੀ ਕਰ ਲਵੋ। ਉਸ ਦੇ ਵਿਚ 13 ਹਜ਼ਾਰ ਆਦਮੀਆਂ ਨੂੰ ਅਸੀਂ ਪਿਛਲੇ ਮਹੀਨੇ ਵਿਚ ਰੁਜ਼ਗਾਰ ਤੇ ਲਗਾਇਆ ਹੈ। 35 ਲੱਖ ਰੁਪਿਆ ਅਸੀਂ ਸਟਾਫ ਵਾਸਤੇ ਮੰਗਿਆ ਸੀ। ਇਸ ਤੋਂ ਇਲਾਵਾ ਇਕ ਹੋਰ ਮੱਦ ਹੈ ਜੋ ਕਿ ਤੁਹਾਡੇ ਸਾਹਮਣੇ ਰੱਖੀ ਗਈ ਹੈ। ਜਿਹੜੇ ਇੰਡੋ-ਪਾਕਿਸਤਾਨ ਵਾਰ ਨਾਲ ਅਪਰੂਟਿਡ ਹੋਏ ਸਨ ਉਸ ਨਾਲ ਕੁਝ ਕੰਮ ਪਿਛੇ ਪਿਆ ਹੋਇਆ ਸੀ ਉਸ ਦੇ ਵਾਸਤੇ 2 ਕਰੋੜ ਕੁਝ ਰੁਪਿਆ ਗੌਰਮਿੰਟ ਆਫ ਇੰਡੀਆ ਤੋਂ ਮਿਲਿਆ ਸੀ ਅਤੇ ਉਹ ਵੀ ਇਸ ਗਰਾਂਟ ਵਿਚ ਰੱਖਿਆ ਹੈ, ਇਸ ਤਰ੍ਹਾਂ ਇਹ ਕੰਮ ਚਲ ਰਿਹਾ ਹੈ। ਇਹ ਸਾਢੇ 16 ਕਰੋੜ ਰੁਪਿਆ ਰੈਵੀਨਿਊ ਮਨਿਸਟਰ ਸਾਹਿਬ ਨੇ ਦੱਸਿਆ ਹੈ.....(ਵਿਘਨ)

ਕਾਮਰੇਡ ਅਰਜਨ ਸਿੰਘ ਮਸਤਾਨਾ : * * *

**Mr. Speaker**: This is no point of order. ਇਹ ਰਿਕਾਰਡ ਨਾ ਕੀਤਾ ਜਾਵੇ।
(This is no point of order. It should not be recorded.)

**ਵਿੱਤ ਮੰਤਰੀ** : ਇਸ ਦੇ ਇਲਾਵਾ, ਸਪੀਕਰ ਸਾਹਿਬ, ਜਿਹੜੇ ਕੁਆਪ੍ਰੇਟਿਵ ਮਾਰਕਿਟ ਕਮੇਟੀਆਂ ਵਿਚ ਉਨ੍ਹਾਂ ਨੂੰ ਸ਼ੇਅਰ ਦੇਣੇ ਸਨ ਉਸ ਦੇ ਵਾਸਤੇ ਸਾਢੇ 3 ਕਰੋੜ ਰੁਪਿਆ ਹੈ। ਜਿਹੜੇ ਪਿੰਡਾਂ ਵਿਚ ਲੈਂਡਲੈਸ ਲੋਕ ਹਨ ਉਨ੍ਹਾਂ ਨੂੰ ਫਰੀ ਸਾਈਟਸ ਦੇਣ ਵਾਸਤੇ ਪਿੰਡਾਂ ਵਿਚ ਅਸੀਂ ਕੁਝ ਰੁਪਿਆ ਇਸ ਦੇ ਵਿਚ ਮੰਗਿਆ ਹੈ। 7 ਲੱਖ ਰੁਪਿਆ ਹੈ। ਬਾਕੀ ਬੋਨਸ ਅਸੀਂ ਕਿਸਾਨਾਂ ਨੂੰ ਦੇਣਾ ਹੈ ਉਹ 8 ਕਰੋੜ 55 ਲੱਖ 70 ਹਜ਼ਾਰ ਰੁਪਿਆ ਹੈ ਜੋ ਕਿ ਅਸੀਂ ਮੰਗਿਆ ਹੈ। ਬੋਨਸ ਜਿਹੜਾ ਦੇਣਾ ਹੈ ਕਿਸਾਨਾ ਨੂੰ ਉਹ ਸੈਂਟਰਲ ਗੌਰਮਿੰਟ ਤੋਂ ਆਉਣਾ ਹੈ। ਇਸੇ ਤਰ੍ਹਾਂ ਹੀ ਸਮਾਲ ਸਕੇਲ ਇੰਡਸਟਰੀਜ਼ ਵਾਸਤੇ ਜਿਹੜੇ ਕਿ ਛੋਟੇ ਕਾਰਖਾਨੇ ਹਨ ਇਥੇ ਲੋਕਾਂ ਨੂੰ ਰੁਜ਼ਗਾਰ ਵਾਸਤੇ ਇਸ ਵਿਚ ਰੁਪਿਆ ਰੱਖਿਆ ਗਿਆ ਹੈ ਅਤੇ ਇਹ 16 ਲੱਖ 42 ਹਜ਼ਾਰ ਰੁਪਏ ਦੇ ਕਰੀਬ ਹੈ। ਇਹ ਰੁਪਿਆ ਸਾਨੂੰ ਗੌਰਮਿੰਟ ਆਫ ਇੰਡੀਆ ਤੋਂ ਮਿਲਣਾ ਹੈ। ਬਾਕੀ ਸਪੀਕਰ ਸਾਹਿਬ, ਜਿਹੜਾ ਰੁਪਿਆ ਅਸੀਂ ਆਪਣੇ ਕੋਲੋਂ ਖਰਚ ਕਰਨਾ ਹੈ ਉਸ ਦੇ ਵਿਚ ਇਕ ਐਕਸਾਈਜ਼ ਟੈਕਸੇਸ਼ਨ ਅਤੇ ਜੁਡੀਸ਼ੀਅਲ ਪਰਾਸੀਕਿਊਸ਼ਨ ਏਜੰਸੀ ਨੂੰ ਪੁਲਿਸ ਡਿਪਾਰਟਮੈਂਟ ਤੋਂ ਵੱਖ ਕਰਨਾ ਹੈ। ਜਿਹੜਾ ਕਮਿਸ਼ਨ ਬਣਾਇਆ ਸੀ ਉਸ ਨੇ ਰਿਕੁਮੈਂਡੇਸ਼ਨ ਕੀਤੀ ਸੀ ਕਿ ਇਨ੍ਹਾਂ ਦੋ ਏਜੰਸੀਆਂ ਨੂੰ ਵੱਖ ਵੱਖ ਕਰ ਦਿਓ ਇਸ ਲਈ ਅਸੀਂ ਉਨ੍ਹਾਂ ਨੂੰ ਵੱਖ ਵੱਖ ਕੀਤਾ ਹੈ। ਇਸ ਤਰੀਕੇ ਨਾਲ ਜਿਹੜਾ ਟੈਕਸ ਚੋਰੀ ਹੁੰਦਾ ਸੀ ਅਤੇ ਟੈਕਸ ਦੀ ਇਵੇਜ਼ਨ ਹੁੰਦੀ ਸੀ ਸੇਲਜ਼ ਟੈਕਸ ਆਦਿ ਦੀ, ਉਸ ਚੋਰੀ ਤੋਂ ਬਚਣ ਲਈ ਅਸੀਂ ਜ਼ਿਆਦਾ ਸਟਾਫ ਦਿੱਤਾ ਹੈ। ਅਸੀਂ ਵਿਜੀਲੈਂਸ ਸਕੁਐਡ ਬਣਾਇਆ ਹੈ ਉਸ ਦੇ ਵਾਸਤੇ ਕੁਝ ਰੁਪਿਆ ਰੱਖਿਆ ਗਿਆ ਹੈ।

ਇਸ ਤੋਂ ਇਲਾਵਾ ਪ੍ਰਾਈਵੇਟ ਕਾਲੇਜਿਜ਼ ਦੇ ਟੀਚਿੰਗ ਸਟਾਫ ਨੂੰ ਜਿਹੜਾ ਦਿਤਾ ਹੈ ਉਹ ਰੁਪਿਆ 3 ਲੱਖ ਹੈ ਜਿਹੜੀ ਉਨ੍ਹਾਂ ਦੀ ਮੰਗ ਮੰਨੀ ਹੈ। ਇਸ ਤੋਂ ਇਲਾਵਾ ਮੈਡੀਸਨਜ਼ ਕੁਨੀਨ ਮਲੇਰੀਆ ਤੋਂ ਬਚਣ ਵਾਸਤੇ ਦਵਾਈਆਂ ਵਾਸਤੇ ਪ੍ਰਬੰਧ ਹੈ। ਪਿਛਲੇ ਸਾਲ ਵਿਚ ਦਵਾਈ ਨਹੀਂ ਸੀ ਮਿਲਦੀ ਪਰ ਇਸ ਸੈਸ਼ਨ ਵਿਚ, ਮੈਂ ਇਨ੍ਹਾਂ ਦਾ ਮਸ਼ਕੂਰ ਹਾਂ ਕਿ ਦਵਾਈ ਵਾਲੀ ਕੋਈ ਸ਼ਿਕਾਇਤ ਨਹੀਂ ਆਈ ਅਸੀਂ 46 ਲੱਖ ਰੁਪਿਆ ਪਿਛਲੇ ਸਾਲ ਵਾਧੂ ਦਿੱਤਾ ਸੀ ਅਤੇ 46 ਲੱਖ ਰੁਪਿਆ ਇਸ ਸਾਲ ਵਾਧੂ ਦੇ ਰਹੇ ਹਾਂ ਤਾਕਿ ਮਲੇਰੀਆ ਆਦਿ ਤੋਂ ਛੁਟਕਾਰਾ ਪਾਇਆ ਜਾ ਸਕੇ। (ਤਾੜੀਆਂ) ਤਾਕਿ ਹਸਪਤਾਲਾਂ ਅਤੇ ਡਿਸਪੈਂਸਰੀਆਂ ਵਿਚ ਦਵਾਈ ਖਤਮ ਨਾ ਹੋਵੇ।

ਮੈਂ ਆਸ ਕਰਦਾ ਸੀ ਕਿ ਜਿਹੜੇ ਚੰਗੇ ਕੰਮ ਸਰਕਾਰ ਨੇ ਕੀਤੇ ਹਨ ਇਹ ਉਨ੍ਹਾਂ ਦੀ ਸ਼ਲਾਘਾ ਕਰਨਗੇ। ਡਾਂਗ ਸਾਹਿਬ ਨੇ ਉਨ੍ਹਾਂ ਦਾ ਜ਼ਿਕਰ ਕੀਤਾ ਸੀ ਪਰ ਉਹ ਇਸ ਵੇਲੇ ਇਥੇ ਹਾਊਸ ਵਿਚ ਬੈਠੇ ਨਹੀਂ ਹਨ ਮੈਂ ਉਮੀਦ ਕਰਦਾ ਸੀ ਕਿ ਜਿਹੜੇ ਚੰਗੇ ਕੰਮ ਸਰਕਾਰ ਨੇ ਕੀਤੇ ਹਨ ਇਹ ਉਨ੍ਹਾਂ ਦੀ ਤਾਰੀਫ ਕਰਨਗੇ। ਜਿਹੜੇ ਇਤਨੇ ਕੰਮ ਡਿਵੈਲਪਮੈਂਟ ਦੇ ਹੁੰਦੇ ਹਨ ਉਨ੍ਹਾਂ ਦੀ ਤਾਂ ਇਨ੍ਹਾਂ ਨੂੰ ਤਾਰੀਫ ਕਰਨੀ ਚਾਹੀਦੀ ਹੈ। ਜੇ ਸਾਰੇ ਮੈਂਬਰ ਸਾਹਿਬਾਨ ਇਕੱਠੇ ਹੋ ਕੇ ਜ਼ੋਰ ਲਗਾਉਣ ਤਾਂ ਹੀ ਅਸੀਂ ਤਰੱਕੀ ਕਰ ਸਕਦੇ ਹਾਂ ਅਤੇ ਆਪਣੇ ਤਰੱਕੀ ਦੇ ਕੰਮ ਨੂੰ ਤੇਜ਼ ਕਰ ਸਕੀਏ। (ਵਿਘਨ) ਹਾਂ ਮੈਂ ਇਹ ਵੀ ਦੱਸ ਰਿਹਾ ਹਾਂ ਕਿ ਕੀ ਫਜ਼ੂਲ

---

**Not recorded as ordered by the Chair.

ਖਰਚ ਕੀਤੇ ਗਏ । ਮੈਂ ਦੱਸ ਰਿਹਾ ਸੀ ਕਿ ਕੀ ਫਜ਼ੂਲ ਖਰਚ ਕੀਤਾ ਗਿਆ ਤਾ ਕਿ ਮੈਂਬਰਾਂ ਨੂੰ ਪਤਾ ਲੱਗ ਜਾਵੇ । ਮਲੇਰੀਆ ਦਾ ਕੁਝ ਜ਼ਿਲ੍ਹਿਆਂ ਵਿਚ ਜ਼ੋਰ ਹੈ ਉਸ ਦੇ ਵਾਸਤੇ ਦਵਾਈਆਂ ਲਈ ਰੁਪਿਆ ਮੰਗਿਆ ਗਿਆ ਹੈ । ਉਸ ਦੇ ਨਾਲ ਜਿਹੜੇ ਸਾਡੇ ਬੈਕਵਰਡ ਏਰੀਆਜ਼ ਹਨ ਉਨ੍ਹਾਂ ਦਾ ਗੌਰਮਿੰਟ ਆਫ ਇੰਡੀਆ ਦੇ ਪਲਾਨਿੰਗ ਕਮਿਸ਼ਨ ਨੇ ਕਿਹਾ ਸੀ ਕਿ ਉਨ੍ਹਾਂ ਏਰੀਆਜ਼ ਦਾ ਸਰਵੇ ਕਰਾਓ । ਤਾਕਿ ਪਤਾ ਲੱਗ ਜਾਵੇ ਕਿ ਉਨ੍ਹਾਂ ਬੈਕਵਰਡ ਏਰੀਆਜ਼ ਦੀਆਂ ਕੀ ਲੋੜਾਂ ਹਨ । ਇਸ ਲਈ ਉਸ ਸਰਵੇ ਵਾਸਤੇ ਕੁਝ ਰੁਪਿਆ ਮੰਗਿਆ ਗਿਆ ਹੈ । ਇਸੇ ਤਰ੍ਹਾਂ ਇੰਪਰੂਵਡ ਸੀਡਜ਼ ਵਾਸਤੇ ਕੁਝ ਰੁਪਿਆ ਹੈ । (ਵਿਘਨ) ਸ਼ੂਗਰ ਮਿੱਲਜ਼ ਦਾ ਜਿਹੜਾ ਸੈਸ ਪਿਛਲੇ 10 ਸਾਲਾਂ ਦਾ ਰਿਕਵਰ ਨਹੀਂ ਹੋਇਆ ਸੀ ਅਤੇ ਸ਼ੂਗਰ ਕੇਨ, ਗੰਨੇ ਦੀ ਡਿਵੈਲਪਮੈਂਟ ਤੇ ਪੈਸਾ ਖਰਚ ਨਹੀਂ ਸੀ ਹੋਇਆ ਅਸੀਂ ਉਨ੍ਹਾਂ ਨੂੰ ਕਿਹਾ ਹੈ ਕਿ ਉਸ ਦੀ ਡਿਵੈਲਪਮੈਂਟ ਤੇ ਖਰਚ ਕਰੋ । ਚਾਰ ਕੋਆਪ੍ਰੇਟਿਵ ਮਿਲਾਂ ਅਤੇ 2 ਪ੍ਰਾਈਵੇਟ ਮਿੱਲਾਂ ਦੇ ਨਾਲ ਸਮਝੌਤਾ ਕੀਤਾ ਗਿਆ ਹੈ ਕਿ ਉਹ ਗੰਨੇ ਦੀ ਡਿਵੈਲਪਮੈਂਟ ਤੇ ਪੈਸਾ ਖਰਚ ਕਰਨ ਸਾਨੂੰ ਬੇਸ਼ੱਕ ਨਾ ਵੀ ਦੇਣ ਤਾਂ ਵੀ ਕੋਈ ਗੱਲ ਨਹੀਂ ਹੈ ਤਾਕਿ ਗੰਨਾ ਜ਼ਿਆਦਾ ਪੈਦਾ ਹੋਵੇ ਅਤੇ ਚੀਨੀ ਜ਼ਿਆਦਾ ਪੈਦਾ ਹੋਵੇ । ਇਸੇ ਤਰ੍ਹਾਂ ਹੀ ਮਨਿਸਟਰਜ਼ ਦੀ ਡਿਸਕਰੀਸ਼ਨਰੀ ਗਰਾਂਟ ਵਧਾਈ ਹੈ । (ਵਿਘਨ) ਇਹ ਤੁਸੀਂ ਉਥੋਂ ਦੇਖ ਸਕਦੇ ਹੋ ਅਗਰ ਬਾਹਰ ਇਲਾਕਿਆਂ ਵਿਚ 5 ਲੱਖ ਦਿਤਾ ਹੋਵੇਗਾ ਤਾਂ ਸਾਡੇ ਹਲਕਿਆਂ ਵਿਚ 10 ਲੱਖ ਤੋਂ ਵੱਧ ਨਹੀਂ ਹੋਵੇਗਾ । (ਵਿਘਨ)

ਇਸ ਦੇ ਇਲਾਵਾ ਮੈਂਬਰ ਸਾਹਿਬਾਨ ਨੂੰ ਯਾਦ ਹੋਵੇਗਾ ਕਿ ਅਸੀਂ ਵਾਇਦਾ ਕੀਤਾ ਸੀ ਕਿ ਓਲਡ ਏਜ ਦੀ ਪੈਨਸ਼ਨ ਅਤੇ ਵਿਡੋਜ਼ ਦੀ ਪੈਨਸ਼ਨ ਵਧਾਉਣੀ ਹੈ, ਉਸ ਦੇ ਵਾਸਤੇ ਰੁਪਿਆ ਰੱਖਿਆ ਹੈ । ਇਥੇ ਹਾਊਸ ਵਿਚ ਵੀ ਇਹ ਮੰਗ ਆਈ ਸੀ ਕਿ ਸਾਡੇ ਕੋਲ 1200 ਅਰਜ਼ੀਆਂ ਵਿਧਵਾਵਾਂ ਦੀਆਂ ਪਈਆਂ ਹਨ ਜਿਨ੍ਹਾਂ ਨੂੰ ਹਾਲਾਂ ਤੱਕ ਕੋਈ ਪੈਨਸ਼ਨ ਨਹੀਂ ਮਿਲੀ । ਉਸ ਦੇ ਬਾਰੇ ਅਰਜ਼ ਹੈ ਕਿ ਅਸੀਂ ਬਾਕੀਆਂ ਤੇ ਵੀ ਅਮਲ ਕਰ ਰਹੇ ਹਾਂ । ਉਸ ਦੇ ਵਾਸਤੇ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਇਹ ਜਿਹੜੀਆਂ 1200 ਵਿਧਵਾਵਾਂ ਦੀਆਂ ਅਰਜ਼ੀਆਂ ਪਈਆਂ ਹਨ ਉਨ੍ਹਾਂ ਨੂੰ ਪੈਨਸ਼ਨ ਦੇਣ ਵਾਸਤੇ ਸਰਕਾਰ ਇਨ੍ਹਾਂ ਸਪਲੀਮੈਂਟਰੀ ਗਰਾਂਟਸ ਤੋਂ ਅਲੱਗ ਮਨਜ਼ੂਰੀ ਦੇਵੇਗੀ ਅਤੇ ਉਨ੍ਹਾਂ ਨੂੰ ਵੀ ਪੈਨਸ਼ਨਾਂ ਇਮੀਜੀਏਟ ਇਫੈਕਟ ਤੋਂ ਲਾਗੂ ਹੋ ਜਾਣਗੀਆਂ । (ਵਿਘਨ) ਜਿਥੋਂ ਤੱਕ ਬਜ਼ੁਰਗਾਂ ਦੀ ਪੈਨਸ਼ਨ ਦਾ ਸਵਾਲ ਹੈ ਉਸ ਦੇ ਉਤੇ ਡੇਢ ਕਰੋੜ ਰੁਪਿਆ ਸਾਲਾਨਾ ਅੱਜ ਖਰਚ ਕਰ ਰਹੇ ਹਾਂ । ਉਨ੍ਹਾਂ ਦੀ ਪੈਨਸ਼ਨ 25 ਰੁਪਏ ਤੋਂ ਵਧਾ ਕੇ 50 ਰੁਪਏ ਕਰ ਦਿੱਤੀ ਸੀ ਵਿਧਵਾਵਾਂ ਦੀ 20 ਰੁਪਏ ਤੋਂ 50 ਰੁਪਏ ਪੈਨਸ਼ਨ ਕਰ ਦਿਤੀ ਸੀ । ਜਿਹੜੇ ਰਹਿ ਗਏ ਹਨ ਅਤੇ ਉਹ ਸਾਰੀਆਂ ਸ਼ਰਤਾਂ ਪੂਰੀਆਂ ਕਰਦੇ ਹਨ ਜਿਨ੍ਹਾਂ ਨੂੰ ਕਿ ਤੁਸੀਂ ਲੋਕ ਕੁਝ ਖਾਣ ਪੀਣ ਨੂੰ ਨਹੀਂ ਦਿੰਦੇ, ਉਨ੍ਹਾਂ ਦੇ ਵਾਰਸ ਉਨ੍ਹਾਂ ਨੂੰ ਕੁਝ ਨਹੀਂ ਦਿੰਦੇ ਉਨ੍ਹਾਂ ਦੀ ਪੈਨਸ਼ਨ ਦਾ ਰੁਪਿਆ ਹੋਰ ਵਧਾਉਣਾ ਪਿਆ । (ਵਿਘਨ) ਇਸ ਤੋਂ ਅਗੇ ਹਰੀਜਨਾਂ ਦੀਆਂ ਧਰਮਸ਼ਾਲਾਵਾਂ ਦਾ ਸਵਾਲ ਹੈ । (ਵਿਘਨ)

**ਸਰਦਾਰ ਅਜਾਇਬ ਸਿੰਘ ਸੰਧੂ :** ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਦਸਿਆ ਹੈ ਕਿ ਜਿਨ੍ਹਾਂ ਨੂੰ ਅਸੀਂ ਲੋਕ ਖਾਣ ਨੂੰ ਨਹੀਂ ਦਿੰਦੇ ਅਤੇ ਜਿਨ੍ਹਾਂ ਦੇ ਵਾਰਸ ਹੁੰਦੇ ਹਨ ਪਰ ਉਨ੍ਹਾਂ ਨੂੰ ਖਾਣ ਲਈ ਨਹੀਂ ਦਿੰਦੇ ਉਨ੍ਹਾਂ ਨੂੰ ਇਹ ਪੈਨਸ਼ਨ ਤਾਂ ਦੇ ਹੀ ਨਹੀਂ ਸਕਦੇ ਕਿਉਂਕਿ ਇਹ ਪੈਨਸ਼ਨ ਉਨ੍ਹਾਂ ਨੂੰ ਮਿਲਦੀ ਹੈ ਜਿਨ੍ਹਾਂ ਦਾ ਵਾਰਸ ਨਹੀਂ ਹੈ ।

**ਵਿੱਤ ਮੰਤਰੀ**: ਮੇਰਾ ਮਤਲਬ ਉਨ੍ਹਾਂ ਤੋਂ ਹੈ ਜਿਹੜੇ ਕਿ ਵਾਰਸ ਹੁੰਦਿਆਂ ਹੋਇਆਂ ਵੀ * * * ਨਿਕਲਣ । (ਵਿਘਨ) (ਸ਼ੋਰ) ਮੇਰਾ ਮਤਲਬ ਹੈ ਕਿ ਉਨ੍ਹਾਂ ਦੇ ਬੇਟੇ ਹੁੰਦੇ ਹੋਏ ਵੀ ਉਨ੍ਹਾਂ ਦੀ ਕੋਈ ਪ੍ਰਵਾਹ ਨਾ ਕਰਨ ਅਤੇ ਉਨ੍ਹਾਂ ਨੂੰ ਪੈਸੇ ਨਾ ਦੇਣ । (ਵਿਘਨ)

**ਗਿਆਨੀ ਕੁੰਦਨ ਸਿੰਘ ਪਤੰਗ** : ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ, ਕੀ * * * ਸ਼ਬਦ ਠੀਕ ਹੈ ? ਕੀ ਇਹ ਸ਼ਬਦ ਪਾਰਲੀਮੈਂਟਰੀ ਹੈ ? ਇਹ ਐਕਸਪੰਜ ਹੋਣਾ ਚਾਹੀਦਾ ਹੈ ।

**ਸ੍ਰੀ ਸਪੀਕਰ** : * * * ਸ਼ਬਦ ਐਕਸਪੰਜ ਕਰ ਦਿਤਾ ਜਾਵੇ । (This word * * * may be expunged.)

**ਸਰਦਾਰ ਅਜਾਇਬ ਸਿੰਘ ਸੰਧੂ** : * * *

**Mr. Speaker** : This is no point of order. ਇਹ ਰਿਕਾਰਡ ਨਾ ਕੀਤਾ ਜਾਵੇ । (This is no point of order. It should not be recorded.)

**ਵਿੱਤ ਮੰਤਰੀ** : ਅਗਲੀ ਮੱਦ ਹਾਊਸਲੈਂਸ ਬਾਰੇ ਹੈ ਜਿਨ੍ਹਾਂ ਲੋਕਾਂ ਕੋਲ ਹਾਊਸ ਨਹੀਂ ਹਨ । ਉਨ੍ਹਾਂ ਨੂੰ ਹਾਊਸ ਸਾਈਟਸ ਵਾਸਤੇ ਪੌਣੇ 2 ਲੱਖ ਬੇਘਰਾਂ ਨੂੰ ਅਸੀਂ ਜ਼ਮੀਨ ਦਿਤੀ ਹੈ । (ਵਿਘਨ)

**ਸਰਦਾਰ ਧੰਨਾ ਸਿੰਘ ਗੁਲਸ਼ਨ** : * * *

**Mr. Speaker** : This is no point of order. ਇਹ ਰਿਕਾਰਡ ਨਾ ਕੀਤਾ ਜਾਵੇ । (This is no point of order. It should not be recorded.)

**ਸ੍ਰੀ ਗੁਰਦਿਆਲ ਸੈਣੀ** : ਆਨ ਏ ਪੁਆਇੰਟ ਆਫ਼ ਆਰਡਰ, ਸਰ, ਜਿਹੜਾ ਲਫ਼ਜ਼ ਤੁਸੀਂ ਐਕਸਪੰਜ ਕਰਵਾਇਆ ਹੈ ਉਹ ਇਨ੍ਹਾਂ ਨੂੰ ਤਾਂ ਨਹੀ ਕਿਹਾ ਕਿਸੇ ਹੋਰ ਨੂੰ ਕਿਹਾ ਹੈ । ਇਹ ਲਫ਼ਜ਼ ਤੁਸੀਂ ਐਕਸਪੰਜ ਕਿਉਂ ਕਰਵਾ ਦਿਤਾ ਹੈ ? (ਵਿਘਨ)

**ਵਿੱਤ ਮੰਤਰੀ** : ਫਿਰ, ਸਪੀਕਰ ਸਾਹਿਬ, ਬੇ-ਘਰਾਂ ਨੂੰ ਮਕਾਨ ਦੇਣ ਵਾਸਤੇ ਅਤੇ ਉਨ੍ਹਾਂ ਨੂੰ ਪਲਾਟ ਆਦਿ ਦੇਣ ਲਈ ਪੈਸੇ ਦੀ ਮੰਗ ਕੀਤੀ ਗਈ ਹੈ । ਉਸ ਤੋਂ ਬਾਅਦ ਬੋਨਸ ਲਈ ਮੰਗ ਕੀਤੀ ਗਈ ਹੈ । ਸਾਰੇ ਆਨਰੇਬਲ ਮੈਂਬਰਜ਼ ਇਹ ਜਾਣਦੇ ਹਨ ਕਿ ਇਹ ਗੋਰਮਿੰਟ ਆਫ਼ ਇੰਡੀਆ ਦੀ ਸਕੀਮ ਹੈ । ਪਹਿਲਾਂ 25 ਫੀ ਸਦੀ ਪ੍ਰਕਿਉਰਮੈਂਟ ਤੇ ਨਹੀਂ ਸੀ ਬਾਕੀ ਤੇ ਸੀ । ਕਿਉਂਕਿ ਅਸੀਂ 75 ਫੀ ਸਦੀ ਤਾਂ ਟੀਚਾ ਪੂਰਾ ਕਰ ਲਿਆ ਹੈ ਅਤੇ ਉਸ ਦੇ ਮੁਤਾਬਕ ਰੁਪਿਆ ਮਿਲਿਆ ਹੈ । ਸਾਰੀ ਸਟੇਟ ਵਿਚ ਗੋਰਮਿੰਟ ਨੇ ਜੇ ਸਾਰਿਆਂ ਨੂੰ ਬੋਨਸ ਦੇਣਾ ਹੋਵੇ ਤਾਂ ਉਸ ਦੇ ਲਈ 4 ਕਰੋੜ 65 ਲੱਖ ਰੁਪਿਆ ਚਾਹੀਦਾ ਹੈ ਜਿਹੜਾ ਕਿ ਸਪਲੀਮੈਂਟਰੀ ਡੀਮਾਂਡਜ਼ ਵਿਚ ਰਖਿਆ ਗਿਆ ਹੈ ਤਾਂ ਕਿ ਅਸੀਂ ਕਿਸਾਨਾਂ ਨੂੰ ਪੂਰਾ ਬੋਨਸ ਦੇ ਸਕੀਏ । ਕੁਝ ਦੋਸਤਾਂ ਵਲੋਂ ਇਸ ਦੀ ਸ਼ਲਾਘਾ ਕੀਤੀ ਗਈ ਹੈ ਪਰ ਕੁਝ ਦੋਸਤਾਂ ਨੇ

---

*Expunged/Not recorded as ordered by the Chair.

ਸ਼ਲਾਘਾ ਯੋਗ ਕਦਮ ਹੁੰਦਿਆਂ ਹੋਇਆਂ ਵੀ ਇਸ ਦੀ ਸ਼ਲਾਘਾ ਨਹੀਂ ਕੀਤੀ ਉਨ੍ਹਾਂ ਨੂੰ ਮੈਂ ਜਵਾਬ ਦਿਆਂਗਾ। ਫਿਰ ਟੂਰਿਸਟ ਬੰਗਲੋ ਅੰਮ੍ਰਿਤਸਰ ਵਿਚ ਬਣਾ ਰਹੇ ਹਾਂ ਉਸ ਦੇ ਵਾਸਤੇ ਪੈਸੇ ਦੀ ਮੰਗ ਕੀਤੀ ਗਈ ਹੈ। ਫਿਰ ਪਰਚੇਜ਼ ਆਫ ਟਿਕਟ ਪ੍ਰਿੰਟਿੰਗ ਮਸ਼ੀਨਰੀ ਵਾਸਤੇ ਪੈਸੇ ਦੀ ਮੰਗ ਕੀਤੀ ਗਈ ਹੈ। ਸਪੀਕਰ ਸਾਹਿਬ, ਇਹ ਹਨ ਕੁਝ ਮੋਟੀਆਂ ਮੋਟੀਆਂ ਅਤੇ ਜ਼ਰੂਰੀ ਗੱਲਾਂ ਜਿਨ੍ਹਾਂ ਦੇ ਲਈ ਪੈਸੇ ਦੀ ਮੰਗ ਕੀਤੀ ਗਈ ਹੈ। ਫਿਰ ਸਿਵਲ ਹਸਪਤਾਲ ਬਠਿੰਡਾ ਵਾਸਤੇ ਅਸੀਂ ਕੁਝ ਪੈਸਾ ਮੰਗਿਆ ਹੈ। (ਵਿਘਨ)

**ਸਰਦਾਰ ਗੁਰਦੇਵ ਸਿੰਘ ਸਿੱਧੂ :** * * * *

**Mr. Speaker**: This is no point of order.

**ਸਰਦਾਰ ਗੁਰਦੇਵ ਸਿੰਘ ਸਿੱਧੂ :** * * * *

**Mr. Speaker**: This is no point of order and it should not be recorded.

**ਵਿੱਤ ਮੰਤਰੀ :** ਸੋ, ਸਪੀਕਰ ਸਾਹਿਬ, ਇਹ ਨਕਸ਼ਾ ਹੈ ਜਿਹੜਾ ਮੈਂ ਤੁਹਾਡੀ ਸੇਵਾ ਵਿਚ ਰਖਿਆ ਹੈ ਅਤੇ ਜਿਸ ਦੇ ਵਿਚ ਮਾਨਯੋਗ ਮੈਂਬਰਾਂ ਨੇ ਦਿਲਚਸਪੀ ਲੈ ਕੇ ਆਪਣੇ ਖਿਆਲਾਤ ਦਿਤੇ ਹਨ ਅਤੇ ਕੁਝ ਇਕ ਨੇ ਸੁਜੈਸ਼ਨਾਂ ਵੀ ਦਿਤੀਆਂ ਹਨ। ਜਿਥੋਂ ਤਕ ਡਾਂਗ ਸਾਹਿਬ ਦੀ ਗੱਲ ਦਾ ਤੁਅਲੁੱਕ ਹੈ, ਡਾਂਗ ਸਾਹਿਬ ਨੇ ਇਹ ਕਿਹਾ ਹੈ ਕਿ ਕਾਰਖਾਨੇ ਬੰਦ ਹੋ ਰਹੇ ਹਨ ਔਰ ਇਹ ਬੰਦ ਹੋਣ ਤੋਂ ਰੋਕਣੇ ਚਾਹੀਦੇ ਹਨ। ਇਸ ਦੇ ਬਾਰੇ ਮੈਂ ਸਰਕਾਰ ਵਲੋਂ ਇਥੇ ਸਾਫ ਤੌਰ ਤੇ ਕਹਿਣਾ ਚਾਹੁੰਦਾ ਹੈ ਕਿ ਅਸੀਂ ਪਿਛਲੇ ਸਾਲ 16 ਕਰੋੜ ਰੁਪਏ ਦੇ ਨਵੇਂ ਕਾਰਖਾਨੇ ਲਗਾਏ ਹਨ ਅਤੇ ਇਸ ਸਾਲ 16 ਕਰੋੜ ਰੁਪਿਆ ਸਾਡੇ ਕੋਲ ਹੈ ਅਤੇ ਨਵੇਂ ਨਵੇਂ ਕਾਰਖਾਨੇ ਬਣਾ ਰਹੇ ਹਾਂ। ਅਗਲੇ ਸਾਲ ਇਸ ਕੰਮ ਵਾਸਤੇ 50 ਕਰੋੜ ਰੁਪਏ ਦਾ ਪ੍ਰਬੰਧ ਕਰ ਰਹੇ ਹਾਂ ਤਾਂ ਕਿ ਪੰਜਾਬ ਦੇ ਅੰਦਰ ਜਿਥੇ ਖੇਤੀ ਬਾੜੀ ਅਗੇ ਵੱਧੇ, ਵਾਈਟ ਰੈਵੋਲਿਊਸ਼ਨ ਅਗੇ ਵੱਧੇ ਉਥੇ ਕਾਰਖਾਨਿਆਂ ਦੇ ਵਿਚ ਵੀ ਸਾਡਾ ਪੰਜਾਬ ਪਿਛੇ ਨਾ ਰਹੇ। ਇਨ੍ਹਾਂ ਕਾਰਖਾਨਿਆਂ ਦੇ ਲੱਗਣ ਨਾਲ ਸਾਡੇ ਅਨਪੜ੍ਹ ਬੇਰੁਜ਼ਗਾਰ ਅਤੇ ਪੜ੍ਹੇ ਲਿਖੇ ਬੇਰੁਜ਼ਗਾਰਾਂ ਨੂੰ ਰੁਜ਼ਗਾਰ ਮਿਲੇਗਾ। (ਵਿਘਨ)

**ਸਰਦਾਰ ਸੁਖਦੇਵ ਸਿੰਘ ਢਿਲੋਂ :** * * *

**Mr. Speaker**: Please resume your seat. This is no point of order.

**ਵਿੱਤ ਮੰਤਰੀ :** ਸਪੀਕਰ ਸਾਹਿਬ, ਮੈਂ ਤੁਹਾਡੀ ਸੇਵਾ ਵਿਚ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਮੇਰੇ ਇਹ ਦੋਸਤ ਭੁਲ ਗਏ ਹਨ ਕਿ ਪਿਛਲੇ ਸਾਲ ਨਾਲੋਂ ਐਤਕੀ ਬਜਟ ਵਿਚ ਅਸੀਂ ਕਿਤਨਾ ਵਾਧਾ ਕੀਤਾ ਹੈ। ਪਿਛਲੇ ਸਾਲ ਐਜੂਕੇਸ਼ਨ ਦਾ ਬਜਟ 25 ਕਰੋੜ ਰੁਪਏ ਦਾ ਸੀ ਅਸੀਂ ਐਤਕੀ 48 ਕਰੋੜ ਰੁਪਿਆ ਇਸ ਦੇ ਲਈ ਰਖਿਆ ਹੈ। ਸਿਹਤ ਦੇ ਮਹਿਕਮੇ ਦਾ 9 ਕਰੋੜ ਰੁਪਏ ਦਾ ਬਜਟ ਸੀ ਐਤਕੀ 21 ਕਰੋੜ ਰੁਪਏ ਦਾ ਹੈ। ਸੜਕਾਂ ਵਾਸਤੇ 5-6 ਕਰੋੜ ਰੁਪਏ ਪਹਿਲਾਂ ਸੀ ਪਿਛਲੇ ਸਾਲ 23 ਕਰੋੜ ਰੁਪਿਆ ਅਸੀਂ ਕੀਤਾ ਅਤੇ ਐਤਕੀ 28 ਕਰੋੜ ਰੁਪਿਆ ਰਖਿਆ ਹੈ। (ਵਿਘਨ)

*Expunged/not recorded as ordered by the Chair.

ਇਕ ਆਵਾਜ਼ : ਪਰ ਸੜਕਾਂ ਕਿਥੇ ਹਨ ? (ਵਿਘਨ)

ਵਿੱਤ ਮੰਤਰੀ : ਪਿੰਡਾਂ ਵਿਚ ਜਾ ਕੇ ਦੇਖੋ ਫਿਰ ਪਤਾ ਲਗੇਗਾ । (ਵਿਘਨ)

ਗਿਆਨੀ ਕੁੰਦਨ ਸਿੰਘ ਪਤੰਗ : * * * *

ਸ੍ਰੀ ਸਪੀਕਰ : ਜੋ ਕੁਝ ਪਤੰਗ ਸਾਹਿਬ ਕਹਿ ਰਹੇ ਹਨ ਰਿਕਾਰਡ ਨਾ ਕੀਤਾ ਜਾਵੇ । (Whatever the hon. Member, Giani Kundan Singh Patang, is saying should not be recorded.)

ਵਿੱਤ ਮੰਤਰੀ : ਸਪੀਕਰ ਸਾਹਿਬ, ਅਸੀਂ ਵਾਇਦਾ ਕੀਤਾ ਹੋਇਆ ਹੈ ਕਿ 1973-74 ਦੇ ਐਂਡ ਵਿਚ ਤਮਾਮ ਪਿੰਡਾਂ ਦੀਆਂ ਸੜਕਾਂ ਪੱਕੀਆਂ ਸੜਕਾਂ ਨਾਲ ਜੁੜ ਜਾਣਗੀਆਂ । ਜਿਨ੍ਹਾਂ ਪਿੰਡ ਵਾਲਿਆਂ ਨੇ ਆਪ ਉੱਦਮ ਨਹੀਂ ਕੀਤਾ ਉਹ ਪਿਛੇ ਜਾ ਰਹੇ ਹਨ ਜਿਨ੍ਹਾਂ ਨੇ ਸਰਕਾਰ ਨਾਲ ਇਸ ਕੰਮ ਵਿਚ ਮਦਦ ਕੀਤੀ ਹੈ ਜ਼ਮੀਨ ਦੇ ਕੇ ਅਤੇ ਮਿਟੀ ਪੁਆ ਕੇ ਉਨ੍ਹਾਂ ਨੂੰ ਸਰਕਾਰ ਨੇ ਸੜਕਾਂ ਤਿਆਰ ਕਰਵਾ ਦਿਤੀਆਂ ਹਨ । (ਵਿਘਨ)

ਸਰਦਾਰ ਅਜਾਇਬ ਸਿੰਘ ਸੰਧੂ : * * * *

ਸ੍ਰੀ ਸਪੀਕਰ : ਜੋ ਕੁਝ ਸੰਧੂ ਸਾਹਿਬ ਕਹਿ ਰਹੇ ਹਨ ਰਿਕਾਰਡ ਨਾ ਕੀਤਾ ਜਾਵੇ । (Whatever the hon. Member, Shri Sandhu, is saying should not be recorded.)

ਵਿੱਤ ਮੰਤਰੀ : ਸਪੀਕਰ ਸਾਹਿਬ, ਡੀਵੇਲਪਮੈਂਟ ਦੇ ਕੰਮਾਂ ਵਿਚ ਅਸੀਂ ਤੇਜ਼ੀ ਨਾਲ ਅਗੇ ਵੱਧ ਰਹੇ ਹਾਂ । ਬਜਾਏ ਤਾਰੀਫ ਕਰਨ ਦੇ ....

ਕਾਮਰੇਡ ਮਹਿਤਾਬ ਸਿੰਘ : * * * *

Mr. Speaker: This is no point of order and it should not be recorded.

ਵਿੱਤ ਮੰਤਰੀ : ਤੁਸੀਂ ਜ਼ੀਰੋ ਆਵਰ ਵਿਚ ਮਜ਼ੇ ਲੈ ਲਿਆ ਕਰੋ । ਜਿਸ ਵੇਲੇ ਪੰਜਾਬ ਦੀ ਡੀਵੈਲਪਮੈਂਟ ਦੀ ਕੋਈ ਗੱਲ ਕੀਤੀ ਜਾਇਆ ਕਰੇ ਤਾਂ ਉਸ ਵੇਲੇ ਜ਼ਰਾ ਧਿਆਨ ਨਾਲ ਸੁਣਿਆ ਕਰੋ । (ਵਿਘਨ) ਸਾਡਾ ਇਥੇ ਦਾ ਇਮਪਰੈਸ਼ਨ ਬਾਹਰ ਕੀ ਜਾਂਦਾ ਹੋਵੇਗਾ । (ਵਿਘਨ) ਜਿਥੇ ਤੁਹਾਡੇ ਨਾਲ ਕੋਈ ਧੱਕਾ ਹੋਵੇ ਉਥੇ ਤਾਂ ਬੇਸ਼ਕ ਬੋਲ ਲਿਆ ਕਰੋ ਪਰ ਜਿਥੇ ਕੋਈ ਧੱਕਾ ਨਾ ਹੋਇਆ ਹੋਵੇ ਉਥੇ ਬਿਲਕੁਲ ਨਹੀਂ ਬੋਲਣਾ ਚਾਹੀਦਾ । (ਵਿਘਨ)

ਸਪੀਕਰ ਸਾਹਿਬ, ਬਜਾਏ ਇਸ ਦੇ ਕਿ ਕੋਈ ਤਾਰੀਫ ਕੀਤੀ ਜਾਂਦੀ ਕਿ ਮਹਿਕਮੇ ਨੂੰ ਐਕਸਟੈਂਡ ਕੀਤਾ ਗਿਆ ਹੈ ਅਤੇ ਸਿਹਤ ਦੇ ਮਹਿਕਮੇ ਦਾ ਬਜਟ 9 ਕਰੋੜ ਰੁਪਏ ਤੋਂ 21 ਕਰੋੜ ਰੁਪਏ ਤਕ ਪਹੁੰਚਾਇਆ ਹੈ ਇਹ ਇਸ ਤਰ੍ਹਾਂ ਦੀਆਂ ਗੱਲਾਂ ਕਰਦੇ ਹਨ । ਬਹੁਤ ਸਾਰੇ ਮਾਨਯੋਗ ਮੈਂਬਰ ਜਾਣਦੇ ਹਨ ਕਿ ਬਹੁਤ ਸਾਰੀਆਂ ਨਵੀਆਂ ਡਿਸਪੈਂਸਰੀਆਂ ਖੋਲ੍ਹੀਆਂ ਹਨ । 157 ਨਵੀਆਂ ਡਿਸਪੈਂਸਰੀਆਂ ਖੋਲ੍ਹੀਆਂ ਹਨ...... (ਵਿਘਨ)

*Expunged/Not recorded as ordered by the Chair

**ਸਰਦਾਰ ਧੰਨਾ ਸਿੰਘ ਗੁਲਸ਼ਨ :** ਆਨ ਏ ਪੁਆਇੰਟ ਆਫ਼ ਆਰਡਰ, ਸਰ। (ਵਿਘਨ)

**ਵਿੱਤ ਮੰਤਰੀ :** ਮੈਨੂੰ ਬੋਲ ਲੈਣ ਦਿਉ। ਮੈਂ ਤੁਹਾਨੂੰ ਕਦੇ ਇੰਟਰਪਟ ਨਹੀਂ ਕੀਤਾ। ਇਸ ਤਰ੍ਹਾਂ ਤਾਂ ਮੇਰਾ ਟਾਈਮ ਸਾਰਾ ਖਰਾਬ ਹੋ ਜਾਵੇਗਾ। (ਵਿਘਨ)

**ਸਰਦਾਰ ਧੰਨਾ ਸਿੰਘ ਗੁਲਸ਼ਨ :** ਪਿੰਡਾਂ ਵਿਚ ਜਿਹੜੀਆਂ ਡਿਸਪੈਂਸਰੀਆਂ ਖੋਲ੍ਹੀਆਂ ਹਨ ਇਹ ਵੀ ਦਸ ਦਿਉ ਕਿ ਉਨ੍ਹਾਂ ਵਿਚ ਦਵਾਈਆਂ ਕਿੰਨੀਆਂ ਭੇਜਦੇ ਹੋ ? ਲੋਕਾਂ ਨੂੰ ਦਵਾਈਆਂ ਨਹੀਂ ਮਿਲਦੀਆਂ। (ਵਿਘਨ)

**ਵਿੱਤ ਮੰਤਰੀ :** ਇਹ ਵੀ ਹੁਣੇ ਦਸ ਦਿੰਦਾ ਹਾਂ। ਪਿਛਲੇ ਸਾਲ ਦਵਾਈਆਂ ਵਾਸਤੇ 50 ਲੱਖ ਰੁਪਿਆ ਰਖਿਆ ਸੀ ਐਤਕੀ ਸਾਲ 46 ਲੱਖ ਰੁਪਿਆ ਹੋਰ ਵੱਧਾ ਕੇ 96 ਲੱਖ ਰੁਪਿਆਂ ਦੀਆਂ ਦਵਾਈਆਂ ਦੇ ਰਹੇ ਹਾਂ। ਔਰ 157 ਨਵੀਆਂ ਡਿਸਪੈਂਸਰੀਆਂ ਵਿਚੋਂ ਇਹ ਫੈਸਲਾ ਕੀਤਾ ਹੈ ਕਿ ਹਰ ਬਲਾਕ ਵਿਚ ਇਕ ਵਡੀ ਡਿਸਪੈਂਸਰੀ ਖੋਲ੍ਹੀ ਜਾਏ। ਉਸ ਤੋਂ ਬਾਅਦ ਜਿਹੜੀਆਂ ਬਚ ਜਾਣਗੀਆ ਉਨ੍ਹਾਂ ਵਿਚੋਂ ਸਬ-ਮਾਉਂਟੇਨੀਅਸ, ਬਾਹਡਰ ਅਤੇ ਬੈਕਵਰਡ ਏਰੀਆ ਵਿਚ ਵਾਧੂ ਦਿਤੀਆਂ ਜਾਣਗੀਆਂ।

ਡਾਂਗ ਸਾਹਿਬ ਨੇ ਇਕ ਮੈਟਰਨ ਨਰਸ 'ਪੁਸ਼ਪਾ ਸ਼ਰਮਾ' ਦਾ ਜ਼ਿਕਰ ਕੀਤਾ ਸੀ ਜਿਸ ਦੀ ਮਹਿਕਮੇ ਨੇ ਮਈ ਵਿਚ ਟਰਾਂਸਫਰ ਕੀਤੀ ਸੀ ਅਤੇ ਉਨਾਂ ਨੂੰ ਅੱਜ ਉਸ ਦਾ ਪਿਆਰ ਜਾਗਿਆ ਹੈ। ਉਹ ਇਕ ਵਿਡੋ ਸੀ। ਉਸ ਦੀ ਤਬਦੀਲੀ 3 ਸਾਲ 10 ਮਹੀਨਿਆਂ ਬਾਅਦ ਹੋਈ ਸੀ। ਉਸ ਨੂੰ ਲੁਧਿਆਣਾ ਤੋਂ ਬਠਿੰਡਾ ਲਾਇਆ ਗਿਆ ਸੀ। ਉਸ ਦੇ ਮਾਂ ਬਾਪ ਅੰਮ੍ਰਿਤਸਰ ਰਹਿੰਦੇ ਹਨ ਉਸ ਦਾ ਖਾਵੰਦ ਕੋਈ ਨਹੀਂ ਸੀ। (ਵਿਘਨ) ਤਬਦੀਲੀ ਮਈ ਵਿਚ ਹੋਈ ਅਤੇ ਉਸ ਨੇ ਸੂਏਸਾਈਡ ਅਗਸਤ ਵਿਚ ਕੀਤਾ। ਉਸ ਨੇ ਇਕ ਚਿਠੀ ਲਿਖੀ ਜਿਹੜੀ ਮੈਂ ਸਾਰੇ ਅਖਬਾਰਾਂ ਵਿਚ ਸ਼ਾਇਆ ਕਰਾਈ। ਉਸ ਵਿਚ ਉਸ ਨੇ ਨਾ ਕਿਸੇ ਮਹਿਕਮੇ ਦੇ ਅਫਸਰ ਤੇ ਅਤੇ ਨਾ ਹੀ ਕਿਸੇ ਹੋਰ ਮੈਂਬਰ ਤੇ ਕੋਈ ਇਲਜ਼ਾਮ ਲਾਇਆ ਹੈ। ਉਸ ਨੇ ਉਸ ਚਿਠੀ ਵਿਚ ਲਿਖਿਆ ਕਿ ਮੈਂ ਆਪ ਇਸ ਸੂਏਸਾਈਡ ਦੀ ਜ਼ਿੰਮੇਵਾਰ ਹਾਂ। ਜਿਹੜਾ ਸੰਧੂ ਸਾਹਿਬ ਨੇ ਜ਼ਿਕਰ ਕੀਤਾ ਸੀ ਪਰੈਸ ਕਾਨਫਰੰਸ ਦੀ ਸਟੇਟਮੈਂਟ ਦਾ। ਮੈਂ ਅਰਜ਼ ਕਰਾਂ ਕਿ ਸਾਡੇ ਪੰਜਾਬ ਵਿਚ ਕੋਈ 1,250 ਨਰਸਾਂ ਹਨ। ਉਨ੍ਹਾਂ ਵਿਚੋਂ ਸਿਰਫ 50 ਦੀ ਤਬਦੀਲੀ ਕੀਤੀ ਹੈ। ਇਹ ਕਹਿੰਦੇ ਹਨ ਕਿ ਵਿਕਟੇਮਾਈਜ਼ੇਸ਼ਨ ਹੋਈ ਹੈ। ਮੈਂ ਦਸਦਾ ਹਾਂ ਕਿ ਇਹ ਜਿਹੜੀਆਂ ਟਰਾਂਸਫਰਾਂ ਹੋਈਆਂ ਹਨ ਕਿਸੇ ਦੀ 8 ਸਾਲ ਬਾਅਦ ਹੋਈ ਹੈ ਕਿਸੇ ਦੀ 4 ਸਾਲ ਬਾਅਦ ਹੋਈ ਹੈ। ਉਹ ਨਵੀਆਂ ਥਾਵਾਂ ਤੇ ਜੁਆਇਨ ਹੀ ਨਹੀਂ ਕਰ ਰਹੀਆਂ ਹਨ। ਇਸ ਤਰ੍ਹਾਂ ਦੀ ਬਲੈਕ ਮੇਲ ਅਸੀਂ ਇਸ ਮਹਿਕਮੇ ਵਿਚ ਨਹੀਂ ਹੋਣ ਦੇਣੀ। ਮੈਂ ਯਕੀਨ ਨਾਲ ਕਹਿੰਦਾ ਹਾਂ ਕਿ ਜਿੰਨੀਆਂ ਭੈਣਾਂ ਇਸ ਮਹਿਕਮੇ ਵਿਚ ਕੰਮ ਕਰ ਰਹੀਆਂ ਹਨ ਉਨ੍ਹਾਂ ਦੀ ਇੱਜ਼ਤ ਮਾਣ ਕਰਨੀ ਚਾਹੀਦੀ ਹੈ। ਮੈਂ ਕਹਿੰਦਾ ਹਾਂ ਕਿ ਇਹ ਇਕ ਨੋਬਲ ਪ੍ਰੋਫੈਸ਼ਨ ਹੈ ਉਨ੍ਹਾਂ ਦੇ ਨਾਲ ਕੋਈ ਧੱਕਾ ਬਰਦਾਸ਼ਤ ਨਹੀਂ ਕੀਤਾ ਜਾਵੇਗਾ। ਮੈਂ ਦੱਸਣਾ ਚਾਹੁੰਦਾ ਹਾਂ ਕਿ 4 ਸਾਲ ਬਾਅਦ ਜਿਹੜੀ ਟਰਾਂਸਫਰ ਹੋਵੇ ਲੁਧਿਆਣੇ ਮਾਪੇ ਨਾ ਹੋਣ, ਉਥੇ ਉਸ ਦਾ ਖਾਵੰਦ ਨਾ ਹੋਵੇ, ਉਸ ਦੇ ਵਿਚ ਕੋਈ ਐਸੀ ਗੱਲ ਨਹੀਂ। ਇਸ ਟਰਾਂਸਫਰ ਤੋਂ ਬਾਅਦ ਉਹ ਸਵਰਗਵਾਸੀ ਖਰਬੰਦਾ

[ਵਿੱਤ ਮੰਤਰੀ]

ਜੀ ਨੂੰ ਮਿਲੀ ਅਤੇ ਅਰਜ਼ੀ ਦਿਤੀ ਉਨ੍ਹਾਂ ਨੂੰ ਕਿਹਾ ਕਿ ਪਹਿਲੀ ਸਤੰਬਰ ਨੂੰ ਜਿਹੜੀ ਨਵੀਂ ਪੋਸਟ ਕਰੀਏਟ ਕੀਤੀ ਜਾ ਰਹੀ ਹੈ ਉਸ ਦੇ ਲਈ ਉਸ ਦੇ ਆਰਡਰ ਕਰ ਦਿਤੇ। ਉਸ ਤੋਂ ਪਹਿਲਾਂ ਅਗਰ ਕੋਈ ਸੂਏਸਾਈਡ ਕਰ ਜਾਏ ਤਾ ਸਰਕਾਰ ਉਸ ਵਿਚ ਕੀ ਕਰ ਸਕਦੀ ਹੈ। ਸ਼ੁਕਰ ਹੈ ਕਿ ਉਸ ਨੇ ਚਿੱਠੀ ਵਿਚ ਕਿਸੇ ਦਾ ਨਾਮ ਨਹੀਂ ਲਿਆ। (ਵਿਘਨ) ਉਸ ਚਿੱਠੀ ਨੂੰ ਬਦਲਣ ਦੀ ਕੋਸ਼ਿਸ਼ ਕੀਤੀ ਗਈ। (ਵਿਘਨ) ਜਿਹੜਾ ਇਸ ਮਹਿਕਮੇ ਵਿਚ ਪਿਛਲੇ 5–7 ਸਾਲਾਂ ਵਿਚ ਹੁੰਦਾ ਰਿਹਾ ਹੈ ਉਸ ਦਾ ਸਭ ਨੂੰ ਪਤਾ ਹੈ (ਵਿਘਨ) ਮੈਂ ਕਹਿੰਦਾ ਹਾਂ ਕਿ ਇਸ ਹਾਊਸ ਵਿਚ ਸਾਡੇ ਵਲ ਵੀ ਆਨਰੇਬਲ ਲੇਡੀ ਮੈਂਬਰਜ਼ ਮੌਜੂਦ ਹਨ ਅਤੇ ਤੁਹਾਡੇ ਵੀ ਇਕ ਲੇਡੀ ਮੈਂਬਰ ਗਲਤੀ ਨਾਲ ਆ ਗਈ ਹੈ, ਇਹ ਤਮਾਮ ਭੈਣਾਂ ਕਹਿ ਦੇਣ ਕਿ ਕਿਸੇ ਨੇ ਇਨ੍ਹਾਂ ਕੋਲ ਆ ਕੇ ਸ਼ਿਕਾਇਤ ਕੀਤੀ ਹੋਵੇ (ਵਿਘਨ) ਮੈਂ ਦੱਸਣਾ ਚਾਹੁੰਦਾ ਹਾਂ ਕਿ ਪੁਲੀਸ ਇਸ ਕੇਸ ਦੀ ਇਨਕੁਆਇਰੀ ਕਰ ਰਹੀ ਹੈ। ਉਹ ਇਨਕੁਆਇਰੀ ਪੁਲੀਸ ਨੇ ਜੁਡਿਸ਼ੀਅਲ ਮੈਜਿਸਟਰੇਟ ਕੋਲ ਪੇਸ਼ ਕਰਨੀ ਹੈ ਫਿਰ ਅਗੇ ਮੈਜਿਸਟਰੇਟ ਸਾਹਿਬ ਨੇ ਫੈਸਲਾ ਕਰਨਾ ਹੈ। ਇਹ ਸਾਰੀ ਚੀਜ਼ ਜੁਡੀਸ਼ਲ ਮੈਜਿਸਟਰੇਟ ਕੋਲ ਜਾਣੀ ਹੈ ਇਹ ਨਾ ਸਮਝੋ ਕਿ ਇਸ ਦਾ ਫੈਸਲਾ ਕੋਈ ਹੋਰ ਕਰੇਗਾ। ਇਸ ਲਈ ਸਪੀਕਰ ਸਾਹਿਬ, ਮੈਂ ਨਿਹਾਇਤ ਅਦਬ ਨਾਲ, ਨਿਹਾਇਤ ਨਿਮਰਤਾ ਨਾਲ ਕਹਿਣਾ ਚਾਹੁੰਦਾ ਹਾਂ ਕਿ ਇਸ ਨੋਬਲ ਪ੍ਰੋਫੈਸ਼ਨ ਬਾਰੇ ਗਲਤ ਗੱਲਾਂ ਕਰਨ ਦੀ ਇਜਾਜ਼ਤ ਨਹੀਂ ਦਿਤੀ ਜਾਵੇਗੀ। ਇਸ ਨੋਬਲ ਪ੍ਰੋਫੈਸ਼ਨ ਬਾਰੇ ਸਾਡਾ ਕੋਈ ਵੀ ਰੈਫਰੈਂਸ ਲਾਈਟ ਮੂਡ ਵਿਚ ਨਹੀਂ ਹੋਣਾ ਚਾਹੀਦਾ। ਸਾਨੂੰ ਇੱਜ਼ਤ ਵਾਲਾ ਰੈਫਰੈਂਸ ਕਰਨਾ ਚਾਹੀਦਾ ਹੈ। ਇਹ ਮਜ਼ਾਕ ਕਰਨ ਵਾਲੀ ਗੱਲ ਨਹੀਂ ਇਹ ਸਾਰੇ ਹਾਊਸ ਦੀ ਇਜ਼ਤ ਦਾ ਸੁਆਲ ਹੈ। ਕੋਈ ਆਦਮੀ ਜੋ ਕਸੂਰਵਾਰ ਹੋਵੇਗਾ ਤਾਂ ਬਗੈਰ ਸਜ਼ਾ ਨਹੀਂ ਜਾਣ ਦਿਆਂਗੇ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਸ਼ਰਮਾ ਜੀ ਨੇ ਬੜੀ ਅੱਛੀ ਗੱਲ ਕੀਤੀ ਹੈ (ਵਿਘਨ) ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਉਸ ਨਰਸ ਨੇ ਗੌਰਮੈਂਟ ਨੂੰ ਦੋਸ਼ੀ ਠਹਿਰਾਇਆ ਹੈ। ਬਲਿਟਜ਼ ਅਖਬਾਰ ਜਿਹੜਾ ਭਾਰਤ ਦਾ ਮੰਨਿਆ ਹੋਇਆ ਹੈ ਉਸ ਵਿਚ ਇਹ ਚੀਜ਼ ਆਈ ਹੈ (ਵਿਘਨ) ਕੀ ਇਹ ਸੀ. ਆਈ. ਬੀ. ਤੋਂ ਇਨਕੁਆਰੀ ਕਰਾਉਣ ਲਈ ਤਿਆਰ ਹਨ ?

**ਵਿੱਤ ਮੰਤਰੀ** ਮੈਂ ਕਿਹਾ ਹੈ ਕਿ ਇਸ ਦੀ ਇਨਕੁਆਇਰੀ ਸੀ. ਆਈ. ਡੀ. ਕਰ ਰਹੀ ਹੈ, ਪੁਲੀਸ ਕਰ ਰਹੀ ਹੈ ਫਿਰ ਇਹ ਰਿਪੋਰਟ ਜੁਡੀਸ਼ੀਅਲ ਮੈਜਿਸਟ੍ਰੇਟ ਕੋਲ ਜਾਣੀ ਹੈ, ਉਹ ਫੈਸਲਾ ਕਰੇਗਾ। ਮੈਂ ਕਹਿੰਦਾ ਹਾਂ ਕਿ ਜੇ ਉਹ ਗੌਰਮਿੰਟ ਤੋਂ ਨਰਾਜ਼ ਹੈ ਤਾਂ ਫਿਰ ਸਾਰੀ ਦੁਨੀਆ ਤੋਂ ਨਾਰਾਜ਼ ਹੈ। ਅਗਰ ਗੌਰਮਿੰਟ ਤੋਂ ਨਰਾਜ਼ ਹੈ ਤਾਂ ਫਿਰ ਖੁਸ਼ ਕਿਸ ਤੇ ਹੋਵੇਗੀ ? ਮਈ ਵਿਚ ਉਸ ਦੀ ਟਰਾਂਸਫਰ ਹੋਈ ਅਗਸਤ ਵਿਚ ਉਸ ਨੇ ਸੂਏਸਾਈਡ ਕੀਤੀ। ਅਗਰ ਉਹ ਕਹਿ ਦਿੰਦੀ ਕਿ ਉਹ ਇਤਨੀ ਮਜਬੂਰ ਹੈ ਜਾਂ ਸਾਨੂੰ ਇਸ ਗੱਲ ਦਾ ਕੋਈ ਇਲਮ ਹੁੰਦਾ ਕਿ ਉਹ ਲੁਧਿਆਣਾ ਤੋਂ ਬਗੈਰ ਕਿਤੇ ਨਹੀਂ ਰਹਿ ਸਕਦੀ ਤਾਂ ਅਸੀਂ ਉਸੇ ਦਿਨ ਹੀ ਉਸ ਦੇ ਲੁਧਿਆਣਾ ਦੇ ਆਰਡਰ ਕਰ ਦਿੰਦੇ। (ਵਘਨ)

**ਸਰਦਾਰ ਅਜਾਇਬ ਸਿੰਘ ਸੰਧੂ** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਸ਼ਰਮਾ ਜੀ ਨੇ ਜੋ ਸੈਂਟੀਮੈਂਟਸ ਦਾ ਇਜ਼ਹਾਰ ਕੀਤਾ ਹੈ ਉਹ ਬਿਲਕੁਲ ਠੀਕ ਹੈ, ਲੇਕਿਨ ਮਾਮਲਾ ਬੜਾ ਗੰਭੀਰ ਹੈ। ਇਹ ਵੀ ਠੀਕ ਹੈ ਜੋ ਉਨ੍ਹਾਂ ਨੇ ਕਿਹਾ ਹੈ ਕਿ

ਟਰਾਂਸਫਰ ਮਈ ਵਿਚ ਹੋਈ ਸੀ ਅਤੇ ਸੁਏਸਾਈਡ ਅਗਸਤ ਵਿਚ ਕੀਤੀ ਗਈ। ਇਸ ਦੇ ਦਰਮਿਆਨ ਉਹ ਜੋ ਕੁਝ ਕਰਦੀ ਰਹੀ ਉਸ ਬਾਰੇ ਉਸ ਦੀ ਯੂਨੀਅਨ ਵਾਲਿਆਂ ਨੇ ਬਾਕਾਇਦਾ ਚਾਰਜ ਲਾਏ ਹਨ (ਵਿਘਨ)

**ਸ੍ਰੀ ਸਪੀਕਰ :** ਸੰਧੂ ਸਾਹਿਬ ਤੁਸੀਂ ਤਾਂ ਤਕਰੀਰ ਕਰਨ ਲਗ ਪਏ ਹੋ। (Mr. Sandhu, you have started delivering a speech.)

**ਵਿੱਤ ਮੰਤਰੀ:** ਸਪੀਕਰ ਸਾਹਿਬ, ਕੀ ਇਹ ਪ੍ਰਸੀਡਿੰਗ ਦਾ ਹਿੱਸਾ ਰਹਿ ਸਕਦਾ ਹੈ ? (ਵਿਘਨ)

**ਸਰਦਾਰ ਅਜਾਇਬ ਸਿੰਘ ਸੰਧੂ:** ਸਪੀਕਰ ਸਾਹਿਬ, ਮੈਂ ਪੁਆਇੰਟ ਆਫ਼ ਆਰਡਰ ਕਰ ਰਿਹਾ ਹਾਂ।

**ਸ੍ਰੀ ਸਪੀਕਰ:** ਸੰਧੂ ਸਾਹਿਬ, ਤੁਸੀਂ ਹੁਣ ਤਸ਼ਰੀਫ ਰਖੋ ਜਿਹੜੀ ਗੱਲ ਕਹੀ ਹੈ ਉਸ ਦਾ ਜਵਾਬ ਸੁਣ ਲਵੋ। (Mr. Sandhu you may please resume your seat now. Please listen to the reply.)

**ਸਰਦਾਰ ਅਜਾਇਬ ਸਿੰਘ ਸੰਧੂ:** ਸਪੀਕਰ ਸਾਹਿਬ, ਮੈਂ ਕਹਿ ਰਿਹਾ ਸੀ ਕਿ ਇਹ ਮਾਮਲਾ ਬੜਾ ਗੰਭੀਰ ਹੈ। ਪੁਲੀਸ ਦੀ ਇਨਕੁਆਇਰੀ ਕੋਈ ਇਨਕੁਆਇਰੀ ਨਹੀਂ। ਜੂਡੀਸ਼ਲ ਮੈਜਿਸਟ੍ਰੇਟ ਕੋਲ ਵੀ ਪੁਲੀਸ ਨੇ ਕੇਸ ਦੀ ਇਨਕੁਆਇਰੀ ਕਰਕੇ ਰਿਪੋਰਟ ਭੇਜਣੀ ਹੈ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਗੌਰਮਿੰਟ ਇਸ ਗੱਲ ਲਈ ਤਿਆਰ ਹੈ ਕਿ ਹਾਊਸ ਦੀਆਂ ਸਾਰੀਆਂ ਪਾਰਟੀਆਂ ਦੇ ਐਮ. ਐਲ. ਏਜ਼. ਦੀ ਇਕ ਕਮੇਟੀ ਬਣਾ ਕੇ ਇਸ ਕੇਸ ਦੀ ਇਨਕੁਆਇਰੀ ਕਰਾਈ ਜਾਵੇ। ਇਸ ਤਰ੍ਹਾਂ ਸਹੀ ਗੱਲ ਸਾਹਮਣੇ ਆ ਸਕਦੀ ਹੈ।

**ਕਾਮਰੇਡ ਜੰਗੀਰ ਸਿੰਘ ਜੋਗਾ:** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ 10 ਦਿਨ ਪਹਿਲਾਂ ਇਹ ਲੜਕੀ ਸਾਡੇ ਦਫ਼ਤਰ ਵਿਚ ਆਈ ਅਤੇ ਕਹਿਣ ਲਗੀ ਕਿ ਕਿਸੇ ਤਰ੍ਹਾਂ ਮੇਰੀ ਟਰਾਂਸਫਰ ਲੁਧਿਆਣੇ ਹੋ ਸਕਦੀ ਹੈ ਉਸ ਨੇ ਇਹ ਵੀ ਕਿਹਾ ਕਿ ਮੇਰੇ ਖਿਲਾਫ਼ ਨਾ ਕਿਸੇ ਡਾਕਟਰ ਦੀ ਸ਼ਿਕਾਇਤ ਹੈ ਅਤੇ ਨਾ ਹੀ ਕਿਸੇ ਅਫ਼ਸਰ ਦੀ ਪਰ ਫਿਰ ਵੀ ਮੇਰੀ ਟਰਾਂਸਫਰ ਕਰ ਦਿਤੀ। ਮੈਂ ਉਸ ਨੂੰ ਕਿਹਾ ਕਿ ਕੋਸ਼ਿਸ਼ ਕਰਾਂਗੇ। ਉਸ ਨੇ ਮਰਨ ਤੋਂ ਤਿੰਨ ਦਿਨ ਪਹਿਲਾਂ ਇਕ ਲੈਟਰ ਮੈਨੂੰ ਲਿਖ ਦਿਤਾ। ਉਹ ਚਿੱਠੀ ਮੇਰੇ ਕੋਲ ਹੈ ਜੇ ਤੁਸੀਂ ਕਹਗੇ ਤਾਂ ਉਹ ਚਿੱਠੀ ਮੈਂ ਤੁਹਾਡੇ ਕੋਲ ਭੇਜ਼ ਦਿਆਂਗਾ।

**ਵਿੱਤ ਮੰਤਰੀ :** ਸਪੀਕਰ ਸਾਹਿਬ, ਇਸ ਕੇਸ ਦੇ ਜਿਤਨੇ ਫੈਕਟਸ ਹਨ ਉਹ ਕਲੀਅਰ ਹਨ। ਉਸ ਦਾ ਲੈਟਰ ਮੌਜੂਦ ਹੈ। ਇਸ ਵਿਚ ਕੋਈ ਗੜਬੜ ਨਹੀਂ ਹੋ ਸਕਦੀ। ਜੇ ਕੋਈ ਬਲੈਕਮੇਲਿੰਗ ਦੀ ਕੋਸ਼ਿਸ਼ ਕਰ ਰਿਹਾ ਹੈ ਤਾਂ ਅਸੀਂ ਉਹ ਚਲਣ ਨਹੀਂ ਦੇਣੀ।

**ਸਰਦਾਰ ਹਰਬੰਸ ਸਿੰਘ ਜਲਾਲ :** * * *

**ਸ੍ਰੀ ਸਪੀਕਰ :** ਇਹ ਜੋ ਕੁਝ ਵੀ ਮੈਂਬਰ ਸਾਹਿਬ ਕਹਿ ਰਹੇ ਹਨ, ਇਹ ਰਿਕਾਰਡ ਨਾ ਕੀਤਾ ਜਾਵੇ। (Whatever the hon. Member is saying should not be recorded.)

*Not recorded as ordered by the Chair.

**ਵਿੱਤ ਮੰਤਰੀ** : ਸਪੀਕਰ ਸਾਹਿਬ, ਮੈਂ ਕੇਸ ਦੇ ਫੈਕਟਸ ਬਿਆਨ ਕਰ ਦਿੱਤੇ ਹਨ ।

**ਸਰਦਾਰ ਸਤਨਾਮ ਸਿੰਘ ਬਾਜਵਾ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਕਿ ਉਸ ਨੇ ਮਰਨ ਤੋਂ ਪਹਿਲਾਂ ਪਰਬੰਧਾ ਜੀ ਨੂੰ ਚਿੱਠੀ ਲਿਖੀ ਸੀ । ਉਸ ਵਿਚ ਲਿਖਿਆ ਹੁਣਾ ਹੈ ਕਿ ਮੈਂ ਤਾਂ ਜਾ ਰਹੀ ਹਾਂ ਤੁਸੀਂ ਆ ਜਾਣਾ । ਪਰ ਜੋਗਾ ਸਾਹਿਬ ਨੂੰ ਜਿਹੜੀ ਚਿੱਠੀ ਲਿਖੀ ਗਈ ਸੀ, ਉਨ੍ਹਾਂ ਨੇ ਤਾਂ ਆਖਾ ਨਹੀਂ ਮੰਨਿਆ । ਇਨ੍ਹਾਂ ਨੂੰ ਵੀ ਨਾਲ ਜਾਣਾ ਚਾਹੀਦਾ ਸੀ ।

**ਵਿੱਤ ਮੰਤਰੀ** : ਸਪੀਕਰ ਸਾਹਿਬ, ਜੋ ਮੈਂਬਰਾਂ ਨੇ ਸਵਾਲ ਕੀਤੇ ਹਨ ਮੈਂ ਉਨ੍ਹਾਂ ਦਾ ਜਵਾਬ ਦੇਣਾ ਚਾਹੁੰਦਾ ਹਾਂ । ਸੈਣੀ ਸਾਹਿਬ ਨੇ ਕਿਹਾ ਸੀ ਕਿ ਜਲੰਧਰ ਦੇ ਹਸਪਤਾਲ ਨੂੰ ਅਪਗਰੇਡ ਕਰਨ ਦਾ ਪ੍ਰੋਗਰਾਮ ਬਣਾਇਆ ਜਾਵੇ । ਉਸ ਸਬੰਧ ਵਿਚ ਮੈਂ ਦੱਸਣਾ ਚਾਹੁੰਦਾ ਹਾਂ ਕਿ ਅਸੀਂ 16,39, 00 ਰੁਪਏ ਇਸ ਕੰਮ ਲਈ ਰੱਖੇ ਹਨ । ਹੋਰ ਵੀ ਜਿਤਨਾ ਰੁਪਿਆ ਚਾਹੀਦਾ ਹੋਵੇਗਾ ਉਹ ਦਿਆਂਗੇ ਤਾਂ ਕਿ ਇਹ ਹਸਪਤਾਲ ਅਪਗਰੇਡ ਹੋ ਜਾਵੇ ।

ਸਪੀਕਰ ਸਾਹਿਬ, ਕਾਲਜਾਂ ਨੂੰ ਗਰਾਂਟ ਅਸੀਂ ਪ੍ਰੋਫੈਸਰਾਂ ਨੂੰ ਦੇਣ ਲਈ ਦੇ ਦਿੱਤੀ ਸੀ, ਲੇਕਿਨ ਜਿਹੜੀ ਨਾਨ-ਟੀਚਿੰਗ ਸਟਾਫ ਦੀ ਮੰਗ ਹੈ, ਇਹ ਐਜੂਕੇਸ਼ਨ ਮਨਿਸਟਰ ਸਾਹਿਬ ਕੋਲ ਹੈ । ਉਹ ਇਸ ਨਾਲ ਡੀਲ ਕਰ ਰਹੇ ਹਨ । ਜਿਸ ਵੇਲੇ ਉਹ ਹੜਤਾਲ ਵਾਪਸ ਲੈ ਲੈਣਗੇ ਤਾਂ ਉਸ ਦਾ ਕੋਈ ਨਾ ਕੋਈ ਖਾਤਰ-ਖਾਹ ਹਲ ਨਿਕਲ ਹੀ ਆਵੇਗਾ ।

ਸਪੀਕਰ ਸਾਹਿਬ, ਇਥੇ ਕਿਹਾ ਗਿਆ ਹੈ ਕਿ ਖਾਣ ਪੀਣ ਦੀਆਂ ਚੀਜ਼ਾਂ ਵਿਚ ਬੜੀ ਅਡੱਲਟਰੇਸ਼ਨ ਹੈ ਅਤੇ ਛੋਟੇ-ਛੋਟੇ ਦੁਕਾਨਦਾਰਾਂ ਨੂੰ ਇਸ ਸਬੰਧ ਵਿਚ ਤੰਗ ਨਹੀਂ ਕਰਨਾ ਚਾਹੀਦਾ । ਇਹ ਪਹਿਲਾਂ ਵੀ ਕਾਨੂੰਨ ਵਿਚ ਹੈ ਕਿ ਜਿਹੜੇ ਦੁਕਾਨਦਾਰ ਹਨ, ਜਿਹੜੇ ਕਿ ਕਿਸੇ ਹੋਰ ਜਗ੍ਹਾਂ ਤੋਂ ਮਾਲ ਲਿਆਉਂਦੇ ਹਨ ਜੇ ਉਸ ਦੇ ਕੋਲ ਗਾਰੰਟੀ ਹੋਵੇਗੀ ਤਾਂ ਉਸ ਦਾ ਕੋਈ ਚਾਲਾਨ ਨਹੀਂ ਹੋਵੇਗਾ. ਜਿਨ੍ਹਾਂ ਨੇ ਗਾਰੰਟੀ ਦਿੱਤੀ ਹੈ ਉਨ੍ਹਾਂ ਦਾ ਚਾਲਾਨ ਹੋਵੇਗਾ ।

ਸਪੀਕਰ ਸਾਹਿਬ, ਇਸ ਤੋਂ ਇਲਾਵਾ ਅੰਮ੍ਰਿਤਸਰ ਦੇ ਹਸਪਤਾਲ ਦਾ ਵੀ ਜ਼ਿਕਰ ਆਇਆ ਹੈ । ਇਸ ਵਾਸਤੇ ਅਸੀਂ 30 ਲੱਖ ਰੁਪਿਆ ਰਖਿਆ ਹੈ ਤਾਂ ਕਿ ਇਸ ਦਾ ਬਿਲਡਿੰਗ ਕੰਪਲੈਕਸ ਹੋਰ ਮਜ਼ਬੂਤ ਬਣ ਜਾਵੇ ।

ਸੈਣੀ ਸਾਹਿਬ ਨੇ ਇਹ ਵੀ ਕਿਹਾ ਸੀ ਕਿ ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਜ ਫਰੀਦਾਬਾਦ ਤੋਂ ਲਿਆ ਕੇ ਫਰੀਦਕੋਟ ਵਿਚ ਖੋਲ੍ਹਿਆ ਜਾ ਰਿਹਾ ਹੈ । ਇਹ ਕੋਈ ਸਾਡਾ ਕਸੂਰ ਨਹੀਂ । ਫਰੀਦਾਬਾਦ ਅਤੇ ਪਟਨਾ ਸਾਹਿਬ ਵਾਲੇ ਦੋਵੇਂ ਮੈਡੀਕਲ ਕਾਲਜ ਬੰਦ ਕਰ ਦਿਤੇ ਹਨ । ਫਿਰ ਪੰਜਾਬ ਵਿਚ ਇਕ ਟਰੱਸਟ ਬਣਿਆ । ਉਥੇ 90 ਏਕੜ ਜ਼ਮੀਨ ਫਰੀਦਕੋਟ ਵਾਲਿਆਂ ਨੇ ਦਿੱਤੀ ਹੈ ਅਤੇ ਪੈਸੇ ਵੀ ਇਕੱਠੇ ਕਰਨੇ ਉਨ੍ਹਾਂ ਨੇ ਸ਼ੁਰੂ ਕਰ ਦਿੱਤੇ ਹਨ । ਇਸ ਕਰਕੇ ਇਨ੍ਹਾਂ ਨੂੰ ਇਹ ਤੌਖਲਾ ਨਹੀਂ ਹੋਣਾ ਚਾਹੀਦਾ ਕਿ ਜਲੰਧਰ ਨੂੰ ਇਗਨੋਰ ਕੀਤਾ ਗਿਆ ਹੈ । ਉਸ ਟਰੱਸਟ ਦੀ ਪੰਜਾਬ ਸਰਕਾਰ ਮਦੱਦ ਕਰੇਗੀ ਜਿਤਨੀ ਕਿ ਇਹ ਕਰ ਸਕਦੀ ਹੈ ਕਿਉਂਕਿ ਜਿਤਨੇ ਪੰਜਾਬੀ ਲੜਕੇ ਪਟਨਾ ਸਾਹਿਬ ਜਾਂ ਫਰੀਦਾਬਾਦ ਵਿਚ ਪੜ੍ਹਦੇ ਸਨ, ਉਨ੍ਹਾਂ

ਦੀ ਮੱਦਦ ਕੀਤੀ ਜਾਵੇ । ਅਸੀਂ ਹਿੰਦ ਸਰਕਾਰ ਤੋਂ ਵੀ ਇਨ੍ਹਾਂ ਨੂੰ ਗਰਾਂਟ ਦਿਵਾਉਣ ਲਈ ਮੱਦਦ ਕਰਾਂਗੇ ।

ਸਪੀਕਰ ਸਾਹਿਬ, ਡਾਂਗ ਸਾਹਿਬ ਨੇ ਕਿਹਾ ਸੀ ਕਿ ਜਿਹੜੇ ਕਰਜ਼ੇ ਪਿਛਲੀ ਵਾਰ ਦੇ ਦੌਰਾਨ ਦਿੱਤੇ ਗਏ ਸਨ ਉਨ੍ਹਾਂ ਦਾ 50% ਤਾਂ ਸਰਕਾਰ ਨੇ ਗਰਾਂਟ ਵਿਚ ਬਦਲ ਦਿੱਤਾ ਸੀ । 50% ਅਜੇ ਰਹਿੰਦਾ ਹੈ । ਮੈਂ ਹਾਊਸ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਅਸੀਂ ਪੂਰੀ ਕੋਸ਼ਿਸ਼ ਕਰ ਰਹੇ ਹਾਂ ਕਿ ਗੌਰਮਿੰਟ ਆਫ ਇੰਡੀਆ ਤੋਂ ਗਰਾਂਟ ਮਿਲ ਜਾਵੇ ਜੇ ਹਿੰਦ ਸਰਕਾਰ ਨੇ ਗਰਾਂਟ ਨਾ ਦਿੱਤੀ ਤਾਂ ਪੰਜਾਬ ਸਰਕਾਰ ਉਸ ਬਾਕੀ ਦੇ ਕਰਜ਼ੇ ਨੂੰ ਵੀ ਗਰਾਂਟ ਵਿਚ ਬਦਲ ਦੇਵੇਗੀ ।

ਸਪੀਕਰ ਸਾਹਿਬ, ਅਸੀਂ ਇੱਕ ਹੋਰ ਫੈਸਲਾ ਵੀ ਕੀਤਾ ਹੈ । ਜਿਤਨੀਆਂ ਵੀ ਮਿਉਨਿਸਪਲ ਕਮੇਟੀਆਂ ਅਤੇ ਇੰਪਰੂਵਮੈਂਟ ਟਰਸਟ ਹਨ ਉਨ੍ਹਾਂ ਦੀ ਗਰਾਂਟ ਜਿਹੜੀ ਕਿ ਪਿਛਲੇ ਸਾਲ 2 ਕਰੋੜ ਰਖੀ ਸੀ, ਇਸ ਸਾਲ ਅਸੀਂ ਇਸ ਤੋਂ ਵੀ ਵੱਧਾ ਰਹੇ ਹਾਂ । ਇਹ ਕੁਝ ਗਰਾਂਟ ਦੀ ਸ਼ਕਲ ਵਿਚ ਹੋਵੇਗਾ ਅਤੇ ਕੁਝ ਲੋਨ ਦੀ ਸ਼ਕਲ ਵਿਚ ਹੋਵੇਗਾ ।

**ਕਾਮਰੇਡ ਅਰਜਨ ਸਿੰਘ ਮਸਤਾਨਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ 1965 ਦੀ ਜੰਗ ਵਿਚ ਵੀ ਸਰਕਾਰ ਨੇ ਛੋਟੇ ਕਿਸਾਨਾਂ ਨੂੰ ਅਤੇ ਦੁਕਾਨਦਾਰਾਂ ਨੂੰ ਕੁਝ ਕਰਜ਼ੇ ਦਿੱਤੇ ਸਨ, ਉਹ ਅਜੇ ਵੀ ਦੇਣੇ ਬਾਕੀ ਹਨ। ਕੀ ਸਰਕਾਰ ਉਸ ਲੋਨ ਨੂੰ ਵੀ ਗਰਾਂਟ ਵਿਚ ਬਦਲੇਗੀ ?

**ਵਿੱਤ ਮੰਤਰੀ** : ਸਪੀਕਰ ਸਾਹਿਬ, ਕੁਝ ਮੈਂਬਰਾਂ ਦਾ ਇਹ ਗਿਲਾ ਸੀ ਕਿ ਪਿੰਡਾਂ ਵਲ ਕਾਫੀ ਧਿਆਨ ਦਿੱਤਾ ਜਾ ਰਿਹਾ ਹੈ ਅਤੇ ਸ਼ਹਿਰਾਂ ਵਲ ਕੋਈ ਧਿਆਨ ਨਹੀਂ ਦਿੱਤਾ ਜਾਂਦਾ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸ਼ਹਿਰਾਂ ਦੀ ਸੈਨੀਟੇਸ਼ਨ, ਡਰਿੰਕਿੰਗ ਵਾਟਰ ਸਪਲਾਈ ਅਤੇ ਸੀਵਰੇਜ ਲਈ ਅਸੀਂ ਐਲ. ਆਈ. ਸੀ. ਅਤੇ ਬੈਂਕਾਂ ਤੋਂ ਪੈਸਾ ਲੈ ਰਹੇ ਹਾਂ। ਜਿਤਨਾ ਰੁਪਿਆ ਇਸ ਡਿਵਲੈਪਮੈਂਟਲ ਪ੍ਰੋਗਰਾਮ ਲਈ ਚਾਹੀਦਾ ਹੋਵੇਗਾ ਉਹ ਉਥੋਂ ਮਿਲ ਜਾਵੇਗਾ । ਪਿੰਡਾਂ ਦੀ ਡਿਵੈਲਪਮੈਂਟ ਲਈ ਵੀ ਅਸੀਂ ਕਾਫੀ ਰੁਪਿਆ ਬੈਂਕਾਂ ਤੋਂ ਲਿਆ ਹੈ । ਸਰਕਾਰ ਨੇ ਆਪਣੇ ਕੋਲੋਂ ਵੀ ਗਰਾਂਟ ਦਿਤੀ ਹੈ । ਮੈਂ ਜਦੋਂ ਪਿਛੇ ਬੰਬਈ ਗਿਆ ਸੀ ਤਾਂ ਐਲ.ਆਈ.ਸੀ. ਵਾਲਿਆਂ ਨੂੰ ਕਾਂਟੈਕਟ ਕੀਤਾ ਸੀ ।

ਸਪੀਕਰ ਸਾਹਿਬ, ਹਰੀਜਨਾਂ ਲਈ ਧਰਮਸ਼ਾਲਾਵਾਂ ਬਣਾਉਣ ਲਈ ਅਸੀਂ ਪਿਛੇ 50 ਲੱਖ ਰੁਪਏ ਤੋਂ ਵੱਧਾ ਕੇ ਇੱਕ ਕਰੋੜ ਰੁਪਿਆ ਰਖਿਆ ਸੀ । (ਪ੍ਰਸ਼ੰਸਾ) । ਲੇਕਿਨ ਸਾਡਾ ਅੰਦਾਜ਼ਾ ਇਹ ਹੈ ਕਿ ਜਿਤਨੇ ਪਿੰਡ ਰਹਿੰਦੇ ਹਨ ਜਿਥੇ ਕਿ ਹਰੀਜਨਾਂ ਲਈ ਧਰਮਸ਼ਾਲਾਵਾਂ ਨਹੀਂ ਬਣੀਆਂ, ਜੇ ਇਸੀ ਸਪੀਡ ਨਾਲ ਅਸੀਂ ਚਲਦੇ ਰਹੇ ਤਾਂ ਇਸ ਕੰਮ ਲਈ 10 ਸਾਲ ਹੋਰ ਲਗ ਜਾਣਗੇ । ਇਸ ਲਈ ਪੰਜਾਬ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਆਉਣ ਵਾਲੇ ਤਿੰਨ ਸਾਲਾਂ ਵਿਚ ਅਸੀਂ ਹੋਰ 4 ਕਰੋੜ ਰੁਪਿਆ ਪ੍ਰੋਵਾਈਡ ਕਰਾਂਗੇ ਤਾਂ ਕਿ ਇਹ ਜਿਹੜੀ ਬਹੁਤ ਭਾਰੀ ਮੰਗ ਹੈ, ਇਹ ਪੂਰੀ ਹੋਵੇ ਅਤੇ ਸਾਡੇ ਤੇ ਕੋਈ ਇਲਜ਼ਾਮ ਨਾ ਆਵੇ । ਆਉਣ ਵਾਲੇ ਤਿੰਨ ਸਾਲਾਂ ਵਿਚ ਅਸੀਂ ਰੁਪਿਆ ਰਖ ਕੇ ਹਰ ਪਿੰਡ ਵਿਚ ਹਰੀਜਨਾਂ ਲਈ ਧਰਮਸ਼ਾਲਾਵਾਂ ਬਣਾ ਦੇਵਾਂਗੇ । ਇਤਨਾ ਕਹਿੰਦਾ ਹੋਇਆ ਸਪੀਕਰ ਸਾਹਿਬ, ਮੈਂ ਤੁਹਾਡਾ ਮਸ਼ਕੂਰ ਹਾਂ ।

**ਸਰਦਾਰ ਧੰਨਾ ਸਿੰਘ ਗੁਲਸ਼ਨ** : ਸਪੀਕਰ ਸਾਹਿਬ, ਇਨ੍ਹਾਂ ਸਪਲੀਮੈਂਟਰੀ ਐਸਟੀਮੇਟਸ ਵਿਚ ਤਾਂ ਕਿਤੇ ਵੀ ਨਹੀਂ ਲਿਖਿਆ ਹੋਇਆ ਕਿ ਅਸੀਂ ਹਰੀਜਨਾਂ ਲਈ ਧਰਮਸ਼ਾਲਾਵਾਂ ਬਣਾਉਣ ਵਾਸਤੇ 4 ਕਰੋੜ ਰੁਪਿਆ ਰਖਿਆ ਹੈ ।

**ਵਿੱਤ ਮੰਤਰੀ** : ਇਹ ਤਾਂ ਗੌਰਮਿੰਟ ਦੀ ਜੋ ਪਾਲਿਸੀ ਹੈ, ਉਹ ਦੱਸੀ ਹੈ ।

**Demand No. 2**

**Mr. Speaker** : Question is—

That a Supplementary sum not exceeding Rs. 4,23,750 be granted to the Governor to defray the charges that will come in course of payment for the year ending 31st March, 1974 in respect of 10—State Excise Duties.

*The Motion was carried*

**Demand No. 4**

**Mr. Speaker** : Question is—

That a Supplementary sum not exceeding Rs. 37,62,440 be granted to the Governor to defray the charges that will come in course of payment for the year ending 31st March, 1974 in respect of 12—Sales Tax.

*The Motion was carried*

**Demand No. 5**

**Mr. Speaker** : Question is—

That a Supplementary sum not exceeding Rs. 2,62,620 be granted to the Governor to defray the charges that will come in course of payment for the year ending 31st March, 1974 in respect of 13—Other Taxes and Duties.

*The Motion was carried*

**Demand No. 9**

**Mr. Speaker** : Question is—

That a Supplementary sum not exceeding Rs. 3,42,000 be granted to the Governor to defray the charges that will come in course of payment for the year ending 31st March, 1974 in respect of 19—General Administration.

*The Motion was carried*

**Demand No. 14**

**Mr. Speaker**: Question is—

That a Supplementary sum not exceeding Rs. 1,00,000 be granted to the Governor to defray the charges that will come in course of payment for the year ending 31st March, 1974 in respect of 26—Miscellaneous Department.

*The Motion was carried*

**Demand No. 16**

**Mr. Speaker :** Question is—

That a Supplementary sum not exceeding Rs. 36,00,000 be granted to the Governor to defray the charges that will come in course of payment for the year ending 31st March, 1974 in respect of 28-Education.

*The Motion was carried*

**Demand No. 17**

**Mr. Speaker :** Question is—

That a Supplementary sum not exceeding Rs. 46,42,160/ be granted to the Governor to defray the charges that will come in course of payment for the year ending 31st March, 1974. in respect of 29—Medical.

*The Motion was carried*

**Demand No. 18**

**Mr. Speaker :** Question is—

That a Supplementary sum not exceeding Rs. 75,55,600 be granted to the Governor to defray the charges that will come in course of payment for the year ending 31st March, 1974, in respect of 30—Public Health.

*The Motion was carried*

**Demand No. 20**

**Mr. Speaker :** Question is—

That a Supplementary sum not exceeding Rs. 3,41,01,680 be granted to the Governor to defray the charges that will come in course of payment for the year ending 31st March, 1974, in respect of 31—Agriculture.

*The Motion was carried*

**Demand No. 23**

**Mr. Speaker :** Question is—

That a Supplementary sum not exceeding Rs. 34,20,100 be granted to the Governor to defray the charges that will come in course of payment for the year ending 31st March, 1974, in respect of 35—Industries.

*The Motion was carried*

**Demand No. 24**

**Mr. Speaker :** Question is—

That a Supplementary sum not exceeding Rs. 5.72,200/— be granted to the Governor to defray the charges that will come in course of payment for the year ending 31st March, 1974, in respect of 37—Community Development Projects. National Extention Service and Development Works.

*The Motion was carried*

**Demand No. 26**

**Mr. Speaker** : Question is—

That a Supplementary sum not exceeding Rs. 2,25,75,830 be granted to the Governor to defray the charges that will come in course of payment for the year ending 31st March, 1974, in respect of 39—Miscellaneous, Social and Development Organizations,

*The Motion was carried*

**Demand No. 37**

**Mr. Speaker** : Question is—

That a Supplementary sum not exceeding Rs. 59,13,100 be granted to the Governor to defray the charges that will come in course of payment for the year ending 31st March, 1974 in respect of 65—Pensions and other retirement benefits.

*The Motion was carried*

**Demand No. 41**

**Mr. Speaker** : Question is—

That a Supplementary sum not exceeding Rs. 15,20, 50,000 be granted to the Governor to defray the charges that will come in course of payment for the year ending 31st March, 1974, in respect of 71—Miscellaneous.

*The motion was carried*

**Demand No. 45**

**Mr. Speaker** : Question is—

That a supplementary sum not exceeding Rs. 3,50,000 be granted to the Governor to defray the charges that will come in course of payment for the year ending 31st March, 1974, in respect of 96—Capital Outlay on Industrial and Economic Development.

*The motion was carried*

**Demand No. 48**

**Mr. Speaker** : Question is—

That a Supplementary sum not exceeding Rs. 64,04,940 be granted to the Governor to defray the charges that will come in course of payment for the year ending 31st March, 1974 in respect of 103—Capital Outlay on Public Works.

*The motion was carried*

**Demand No. 49**

**Mr. Speaker** : Question is—

That a Supplementary sum not exceeding Rs. 1,57,000 be granted to the Governor to defray the charges that will come in course of payment for the year ending 31st March, 1974, in respect of 109—Capital Outlay on other Works.

*The motion was carried.*

**Demand No. 53**

**Mr. Speaker** : Question is—

That a Supplementary sum not exceeding Rs. 10 be granted to the Governor to defray the charges that will come in course of payment for the year ending 31st March, 1974 in respect of Q—Loans and Advances by the State Government.

*The motion was carried*

## LEGISLATIVE BUSINESS

## THE PUNJAB EXCISE (AMENDMENT) BILL, 1973

**Education & Revenue Minister** (Sardar Umrao Singh): Sir, I beg to introduce the Punjab Excise (Amendment) Bill, 1973.

I also move—

That the (Punjab Excise (Amendment) Bill, 1973 be taken into consideration at once.

ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਹੈ ਕਿ ਇਸ ਬਿਲ ਰਾਹੀਂ ਐਕਸਾਈਜ਼ ਐਕਟ ਥੱਲੇ ਜੋ ਅੱਗੇ ਸਜ਼ਾ ਦਿੱਤੀ ਜਾ ਸਕਦੀ ਸੀ ਉਸ ਨੂੰ ਵਧਾਉਣ ਦਾ ਯਤਨ ਕੀਤਾ ਗਿਆ ਹੈ ਕਿਉਂਕਿ ਪਿਛਲੇ ਤਜਰਬੇ ਦੀ ਬਿਨਾਂ ਤੇ ਇਹ ਵੇਖਿਆ ਗਿਆ ਹੈ ਕਿ ਪੰਜਾਬ ਐਕਸਾਈਜ਼ ਐਕਟ, 1914 ਦਾ ਬਣਿਆ ਹੋਇਆ ਹੈ ਔਰ ਦੇਸ਼ ਦੇ ਉਤੇ ਕਾਫੀ ਦੇਰ ਤੋਂ ਅਮਲ ਹੋ ਰਿਹਾ ਹੈ। ਪਰ ਫਿਰ ਵੀ ਪੰਜਾਬ ਦੇ ਵਿਚ ਇਲਿਸਿਟ ਡਿਸਟੀਲੇਸ਼ਨ ਕਾਫੀ ਹੁੰਦੀ ਹੈ। ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਦੀ ਜਿਹੜੀ ਸਪਿਰਟ ਟਾਈਪ ਦੀ ਲਿਕਰ ਹੈ ਇਸ ਦੇ ਨਾਲ ਲੋਕਾਂ ਦੀ ਸਿਹਤ ਤੇ ਵੀ ਅਸਰ ਪੈਂਦਾ ਹੈ। ਇਸ ਵਾਸਤੇ ਪੰਜਾਬ ਦੀ ਐਕਸਾਈਜ਼ ਡਿਊਟੀ ਵਿਚ ਵਾਧਾ ਕਰਨ ਵਾਸਤੇ ਔਰ ਲੋਕਾਂ ਦੀ ਸਿਹਤ ਜਿਹੜੀ ਕਿ ਮਾੜੀ ਸ਼ਰਾਬ ਵਰਤਣ ਨਾਲ ਖਰਾਬ ਹੁੰਦੀ ਹੈ ਉਸ ਨੂੰ ਠੀਕ ਕਰਨ ਵਾਸਤੇ ਇਹ ਬਿਲ ਲਿਆਂਦਾ ਗਿਆ ਹੈ।

ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਇਹ ਹੈ ਕਿ ਇਸ ਵਿਚ ਜਿਥੋਂ ਤਕ ਲਾਹਣ ਦਾ ਤੁਅੱਲਕ ਹੈ ਉਸ ਦੀ ਸਜ਼ਾ ਵਧਾਉਣ ਵਾਸਤੇ ਇਸ ਵਿਚ ਦੱਸਿਆ ਗਿਆ ਹੈ। ਇਸ ਵਿਚ ਲਾਹਣ ਦੀ ਡੈਫੀਨੀਸ਼ਨ ਵੀ ਦਿੱਤੀ ਗਈ ਹੈ ਕਿ ਕਿਹੜੀ ਚੀਜ਼ ਲਾਹਣ ਹੈ ਔਰ ਕਿਹੜੀ ਚੀਜ਼ ਲਾਹਣ ਨਹੀਂ ਹੁੰਦੀ। ਇਹ ਬਿਲ ਵੈਲ-ਡੀਫਾਈਂਡ ਦੇ ਤੌਰ ਤੇ ਲਿਆਂਦਾ ਗਿਆ ਹੈ। ਇਸ ਦੀ ਸਜ਼ਾ ਘੱਟੋ ਘੱਟ ਛੇ ਮਹੀਨੇ ਤੇ 2,000 ਰੁਪਏ ਜੁਰਮਾਨਾ ਰਖਿਆ ਹੈ। ਜਿੱਥੋਂ ਤਕ "ਵਰਕਿੰਗ ਸਟਿਲ" ਦਾ ਤੁਅੱਲਕ ਹੈ ਉਸ ਲਈ ਛੇ ਮਹੀਨੇ ਸਜ਼ਾ ਔਰ ਪੰਜ ਸੌ ਰੁਪਏ ਜੁਰਮਾਨਾ ਰਖਿਆ ਹੈ। ਅੱਗੇ ਲਾਹਣ ਵਾਸਤੇ ਸਜ਼ਾ ਵੀ ਘੱਟ ਸੀ ਔਰ ਜੁਰਮਾਨਾ ਵੀ ਘੱਟ ਸੀ। ਕਈ ਵਾਰ ਸਿਰਫ ਜੁਰਮਾਨਾ ਹੀ ਹੋ ਜਾਂਦਾ ਸੀ। ਸਜ਼ਾ ਘੱਟ ਹੋਣ ਕਰਕੇ ਇਹ ਆਫੈਂਸ ਬਹੁਤ ਜ਼ਿਆਦਾ ਵਧ ਗਿਆ। ਸੋ ਇਸ ਤਰੀਕੇ ਦੇ ਨਾਲ ਇਸ ਆਫੈਂਸ ਨੂੰ ਘਟਾਣ ਦਾ ਯਤਨ ਕੀਤਾ ਗਿਆ ਹੈ। ਇਸ ਤਰ੍ਹਾਂ ਹੀ ਸ਼ਰਾਬ ਦੀਆਂ ਬੋਤਲਾਂ ਭਾਵੇਂ ਉਹ ਦੇਸੀ ਸ਼ਰਾਬ ਹੋਵੇ ਤੇ ਭਾਵੇਂ ਉਹ ਫਾਰਿਨ ਲਿਕਰ ਹੋਵੇ ਉਹ ਵੀ ਖਾਸ ਮਿਕਦਾਰ ਤੋਂ ਜ਼ਿਆਦਾ ਕੋਈ ਆਦਮੀ ਨਹੀਂ ਰਖ ਸਕਦਾ। ਇਸ ਦੀ ਉਲੰਘਣਾ ਵਾਸਤੇ ਵੀ ਸਜ਼ਾ ਦਿਤੀ ਗਈ ਹੈ।

**ਸਰਦਾਰ ਗੁਰਦੇਵ ਸਿੰਘ ਸਿਧੂ** : ਸਪੀਕਰ ਸਾਹਿਬ, ਇਨ੍ਹਾਂ ਨੇ ਦੱਸਿਆ ਹੈ ਕਿ ਕੋਈ ਵੀ ਸ਼ਰਾਬ ਹੋਵੇ ਉਸ ਦੀਆਂ ਬੋਤਲਾਂ ਖਾਸ ਮਿਕਦਾਰ ਤੋਂ ਵੱਧ ਨਹੀਂ ਰੱਖੀਆਂ ਜਾ ਸਕਦੀਆਂ। ਪਰ ਸਰਦਾਰ ਹਰਬੰਸ ਸਿੰਘ, ਚੇਅਰਮੈਨ ਬਿਜਲੀ ਬੋਰਡ ਦੇ ਖਿਲਾਫ਼ ਕਿਸ ਤਰ੍ਹਾਂ ਕੇਸ ਬਣਾ ਦਿਤਾ ਜਦੋਂ ਕਿ ਉਸ ਪਾਸ 14 ਬੋਤਲਾਂ ਦਾ ਲਾਈਸੈਂਸ ਸੀ। (ਹਾਸਾ)

**ਸਿਖਿਆ ਮੰਤਰੀ** : ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਕਹਾਂਗਾ ਕਿ ਜੇਕਰ ਤੁਹਾਨੂੰ ਸਰਦਾਰ ਹਰਬੰਸ ਸਿੰਘ ਨੇ ਵਕੀਲ ਕੀਤਾ ਹੈ ਤਾਂ ਅਦਾਲਤ ਵਿਚ ਉਸ ਦੀ ਵਕਾਲਤ ਕਰੋ, ਇਥੇ ਨਾ ਕਰੋ। (ਹਾਸਾ) ਇਸ ਲਈ ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਹੈ ਕਿ ਇਹ ਬਿਲ ਸਰਵ-ਸੰਮਿਤੀ ਨਾਲ ਪਾਸ ਹੋਣਾ ਚਾਹੀਦਾ ਹੈ।

**Mr. Speaker** : Motion moved—

That the Punjab Excise (Amendment) Bill 1973 be taken into consideration at once.

**ਸਰਦਾਰ ਬਲਵਿੰਦਰ ਸਿੰਘ ਭੂੰਦੜ (ਸਾਦੂਲਗੜ੍ਹ)** : ਸਪੀਕਰ ਸਾਹਿਬ, ਇਹ ਜਿਹੜਾ ਬਿੱਲ ਹਾਊਸ ਦੇ ਸਾਮਹਣੇ ਆਇਆ ਹੈ ਉਸ ਦੇ ਮਨਸ਼ੇ ਬਾਰੇ ਕਿਹਾ ਹੈ ਕਿ ਇਸ ਦਾ ਮਨਸ਼ਾ ਹੈ ਕਿ ਲੋਕ ਨਜ਼ਾਇਜ਼ ਸ਼ਰਾਬ ਜਿਸ ਨਾਲ ਕਿ ਸਿਹਤ ਨੂੰ ਨੁਕਸਾਨ ਪਹੁੰਚਦਾ ਹੈ ਉਸ ਨੂੰ ਬੰਦ ਕਰਨਾ ਹੈ। ਉਸ ਦੇ ਵਾਸਤੇ ਇਹ ਸਜ਼ਾ ਮੁਕੱਰਰ ਕੀਤੀ ਗਈ ਹੈ। ਜਾਂ ਜੁਰਮਾਨਾ ਵਧਾ ਦਿਤਾ ਗਿਆ ਹੈ। ਮੈਂ ਇਹ ਗੱਲ ਸਰਕਾਰ ਨੂੰ ਕਹਿਣੀ ਚਾਹੁੰਦਾ ਹਾਂ ਕਿ ਜੇਕਰ ਸਰਕਾਰ ਦਾ ਮਨਸ਼ਾ ਇਹ ਹੀ ਹੈ ਕਿ ਉਸਨੇ ਜਨਤਾ ਨੂੰ ਉਚਾ ਲੈ ਜਾਣਾ ਹੈ ਤਾਂ ਫਿਰ ਇਹ ਮੇਰੀਆਂ ਇਹ ਗੱਲਾਂ ਨੋਟ ਕਰ ਲੈਣ।

ਪਹਿਲੇ ਤਾਂ ਇਹ ਕਿ ਜਿਹੜਾ ਜਾਨਾਂ ਦਾ ਇਤਨਾ ਨੁਕਸਾਨ ਹੋਇਆ ਹੈ ਉਹ ਘਰ ਦੀ ਕੱਢੀ ਸ਼ਰਾਬ ਨਾਲ ਨਹੀਂ ਹੋਇਆ ਸਗੋਂ ਉਹ ਤਾਂ ਅੰਗਰੇਜ਼ੀ ਸ਼ਰਾਬ ਵਿਚਲੀ ਮਿਲਾਵਟ ਨਾਲ ਹੋਇਆ ਹੈ। ਸਪੀਕਰ ਸਾਹਿਬ, ਅੰਗਰੇਜ਼ੀ ਸ਼ਰਾਬ ਵਿਚ 75% ਮਿਲਾਵਟ ਔਰ ਦੇਸੀ ਸ਼ਰਾਬ ਤਾਂ ਸੈਂਟ ਪਰਸੈਂਟ ਹੀ ਮਿਕਸਡ ਹੁੰਦੀ ਹੈ। ਇਸ ਵਿਚ ਕੈਪਸੂਲ ਸਪ੍ਰਿਟ ਤੇ ਹੋਰ ਕਈ ਹਾਨੀਕਾਰਕ ਚੀਜ਼ਾਂ ਮਿਕਸ ਕੀਤੀਆਂ ਜਾਂਦੀਆਂ ਹਨ। ਕਦੇ ਲੁਧਿਆਣੇ ਵਿਚ ਮੌਤਾਂ ਹੋ ਜਾਂਦੀਆਂ ਹਨ ਤੇ ਕਦੇ ਅੰਮ੍ਰਿਤਸਰ ਵਿਚ ਹੋ ਜਾਂਦੀਆਂ ਹਨ।

ਜਿਹੜਾ ਸਪੀਕਰ ਸਾਹਿਬ, ਅਸਲ ਕਸੂਰ ਹੈ, ਅਸਲ ਨੁਕਸ ਹੈ ਉਹ ਤਾਂ ਮਹਿਕਮੇ ਦਾ ਹੈ। ਘਰ ਦੀ ਸ਼ਰਾਬ ਪੀਣ ਨਾਲੋਂ ਜ਼ਿਆਦਾ ਨੁਕਸਾਨ ਅੰਗਰੇਜ਼ੀ ਸ਼ਰਾਬ ਦੀ ਵਰਤੋਂ ਨਾਲ ਹੋ ਰਿਹਾ ਹੈ। ਇਸ ਲਈ ਮੈਂ ਸਰਕਾਰ ਦਾ ਧਿਆਨ ਇਧਰ ਦਿਲਾਉਣਾ ਚਾਹੁੰਦਾ ਹਾਂ। ਇਹ ਸਜ਼ਾ ਤਾਂ ਸਾਡੇ ਗਰੀਬ ਪੇਂਡੂਆਂ ਨੂੰ ਜਿਹੜੇ ਕਿ ਲਾਹਣ ਦੀ ਤੋੜੀ ਤੱਤੀ ਕਰਕੇ ਪੀ ਰਹੇ ਹਨ ਉਨ੍ਹਾਂ ਨੂੰ ਮਿਲੇਗੀ। ਪਰ ਅਮਲੀ ਜ਼ਿਮੇਵਾਰ ਜਿਹੜੇ ਹਨ ਉਨ੍ਹਾਂ ਵੱਲ ਸਰਕਾਰ ਨੇ ਧਿਆਨ ਵੀ ਨਹੀਂ ਦਿਤਾ। (ਵਿਘਨ)

**ਸਰਦਾਰ ਦਰਬਾਰਾ ਸਿੰਘ** : ਸਪੀਕਰ ਸਾਹਿਬ, ਤੁਸੀਂ ਤਾਂ ਆਪ ਬੜੇ ਲਾਇਕ ਡਾਕਟਰ ਹੋ। ਇਨ੍ਹਾਂ ਨੂੰ ਤੁਸੀਂ ਦੱਸ ਦਿਉ ਕਿ ਲਾਹਣ ਵਾਲੀ ਸ਼ਰਾਬ ਚੰਗੀ ਹੁੰਦੀ ਹੈ ਜਾਂ ਕੈਪਸੂਲਾਂ ਵਾਲੀ ਚੰਗੀ ਹੁੰਦੀ ਹੈ। (ਹਾਸਾ)

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਇਕ ਗਲ ਜ਼ਰੂਰ ਕਹਿਣੀ ਹੈ ਭਾਵੇਂ ਇਹਨਾਂ ਨੂੰ ਕੌੜੀ ਹੀ ਲਗ ਜਾਵੇ। ਅੱਜ ਪੰਜਾਬ ਦੇ ਵਿਚ ਥਾਂ ਥਾਂ ਠੇਕੇ ਖੋਲ੍ਹੇ ਹੋਏ ਹਨ। ਇਕ ਇਕ ਸ਼ਹਿਰ ਵਿਚ ਦੋ ਦੋ ਸੌ ਠੇਕੇ ਹਨ।। ਸਕੂਲਾਂ ਕਾਲਜਾਂ ਦੇ ਲਵੇ ਠੇਕੇ ਖੋਲ੍ਹ ਦਿਤੇ ਹਨ। ਮੇਰੀ ਅਰਜ਼ ਹੈ ਕਿ ਜਦੋਂ ਅਸੀਂ ਇਸ ਪਾਸੇ ਤੁਰੇ ਹਾਂ ਤਾਂ ਇਹ ਠੇਕੇ ਵੀ ਬੰਦ ਹੋਣੇ ਚਾਹੀਦੇ ਹਨ। ਪਰ ਸਪੀਕਰ ਸਾਹਿਬ, ਅਸਲ ਗਲ ਇਹ ਨਹੀਂ ਹੈ ਕਿ ਲੋਕਾਂ ਦੀ ਸਿਹਤ ਦਾ ਖਿਆਲ ਹੈ ਸਗੋਂ ਅਸਲ ਗਲ ਤਾਂ ਇਹ ਹੈ ਕਿ ਪੰਜਾਬ ਦੇ ਵਿਚ * * * * * * * (ਥੰਪਿੰਗ) (ਸ਼ੋਰ)

**ਸ੍ਰੀ ਸਪੀਕਰ** : ਇਹ ਲਫਜ਼ ਇਰਰੇਲੇਵੇਂਟ ਹਨ। ਇਨ੍ਹਾਂ ਨੂੰ ਐਕਸਪੰਜ ਕਰ ਦਿਤਾ ਜਾਵੇ। (These are irrelevant words. These should be expunged from the proceedings of the House.)

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਆਖਿਰ ਵਿਚ ਮੈਂ ਸਪੀਕਰ ਸਾਹਿਬ, ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਸਜ਼ਾ ਮੁਕੱਰਰ ਕੀਤੀ ਗਈ ਹੈ ਇਹ ਲੋਕਾਂ ਦੇ ਭਲੇ ਨੂੰ ਮੁੱਖ ਰੱਖ ਕੇ ਕੀਤੀ ਗਈ ਹੈ ਪਰ ਇਸ ਦੇ ਨਾਲ ਹੀ ਜਿਹੜੀਆਂ ਗੱਲਾਂ ਵੱਲ ਮੈਂ ਧਿਆਨ ਦਿਵਾਉਣ ਦਾ ਯਤਨ ਕੀਤਾ ਹੈ ਉਨ੍ਹਾਂ ਨੂੰ ਸਾਹਮਣੇ ਰੱਖਿਆ ਜਾਵੇ। (ਵਿਘਨ)

**ਸਰਦਾਰ ਪ੍ਰਿਥੀਪਾਲ ਸਿੰਘ** : ਇਹ ਬੋਤਲਾਂ ਦੀਆਂ ਗੱਲਾਂ ਕਰਦੇ ਹਨ ਪਰ ਇਹ ਕੌਣ ਨਹੀਂ ਜਾਣਦਾ ਕਿ ਕਿੰਨੀਆਂ ਇਹ ਰਾਤੀਂ ਖਾਲੀ ਕਰਦੇ ਹਨ (ਵਿਘਨ) ਇਕ ਕਹਿ ਦੇਣ ਕਿ ਇਹ ਨਹੀਂ ਪੀਂਦੇ। (ਵਿਘਨ) (ਸ਼ੋਰ)

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** (ਗੜ੍ਹਸ਼ੰਕਰ) : ਸਪੀਕਰ ਸਾਹਿਬ, ਨਾਜਾਇਜ਼ ਸ਼ਰਾਬ ਨੂੰ ਬੰਦ ਕਰਨ ਲਈ ਸਰਕਾਰ ਵਲੋਂ ਦੋ ਕਦਮ ਉਠਾਏ ਗਏ ਹਨ। ਇਕ ਕਦਮ ਇਹ ਜਿਹੜਾ ਕਿ ਸਰਦਾਰ ਉਮਰਾਓ ਸਿੰਘ ਹੋਰਾਂ ਨੇ ਬਿਲ ਪੇਸ਼ ਕੀਤਾ ਹੈ ਅਤੇ ਦੂਜਾ ਇਸ ਤੋਂ ਪਹਿਲਾਂ ਪਾਸ ਕਰ ਦਿਤਾ ਗਿਆ ਹੈ, 4 ਲੱਖ 24 ਹਜ਼ਾਰ ਰੁਪਿਆ ਪੁਲਿਸ ਨੂੰ ਜੀਪਾਂ ਅਤੇ ਘੋੜਿਆਂ ਆਦਿ ਨਾਲ ਲੈਸ ਕਰਨ ਲਈ, ਤਾਂ ਕਿ ਸ਼ਰਾਬ ਨਾਜਾਇਜ਼ ਜਿਥੇ ਕੱਢੀ ਜਾ ਰਹੀ ਹੋਵੇ ਉਥੇ ਜਾ ਕੇ ਇਸ ਨੂੰ ਰੋਕਣ। ਅਸਲ ਗੱਲ ਇਹ ਹੈ ਕਿ ਸ਼ਰਾਬ ਦੀ ਵਰਤੋਂ ਦੋ ਕਾਰਨਾਂ ਕਰਕੇ ਕੀਤੀ ਜਾਂਦੀ ਹੈ। ਇਕ ਤਾਂ ਉਹ ਲੋਕ ਇਸ ਦੀ ਵਰਤੋਂ ਕਰਦੇ ਹਨ ਜਿਨ੍ਹਾਂ ਪਾਸ ਪੈਸੇ ਫਾਲਤੂ ਹਨ ਅਤੇ ਅਯਾਸ਼ੀ ਚਾਹੁੰਦੇ ਹਨ ਅਤੇ ਦੂਜੇ ਉਹ ਜਿਹੜੇ ਹਾਰੇ ਹੋਏ ਹਨ ਅਤੇ ਬਸ ਹੋਈ ਪਈ ਹੈ ਅਤੇ ਜੀਵਨ ਭੁਲਾਣ ਲਈ ਪੀਂਦੇ ਹਨ। ਇਨ੍ਹਾਂ ਦੋਹਾਂ ਹਾਲਤਾਂ ਦਾ ਇਹ ਇਲਾਜ ਨਹੀਂ ਜਿਹੜਾ ਕਿ ਸਰਕਾਰ ਕਰਨਾ ਚਾਹੁੰਦੀ ਹੈ। ਅਤੇ ਟ੍ਰੇਯਰੀ ਬੈਂਚਾਂ ਵਾਲੇ ਇਸ ਦਾ ਸਹੀ ਇਲਾਜ ਕਰਨਾ ਵੀ ਨਹੀਂ ਚਾਹੁੰਦੇ। ਇਨ੍ਹਾਂ ਦਾ ਮਨਸ਼ਾ ਤਾਂ ਸਿੱਧਾ ਇਹ ਹੈ ਕਿ ਲੋਕੀਂ 6/- ਜਾਂ 7/- ਰੁਪਏ ਵਾਲੀ ਬੋਤਲ ਨਾ ਪੀਣ ਇਨ੍ਹਾਂ ਪਾਸੋਂ ਲੈ ਕੇ 12/- ਰੁਪਏ ਵਾਲੀ ਬੋਤਲ ਪੀਣ। ਸਰਕਾਰ ਨੂੰ ਇਹ ਚੰਗੀ ਤਰ੍ਹਾਂ ਪਤਾ ਹੈ ਕਿ ਪੰਜਾਬ ਵਿਚ ਹਜ਼ਾਰਾਂ ਹੀ ਟੱਬਰ ਅਜਿਹੇ ਹਨ ਜਿਹੜੇ ਕਿ ਨਾਜਾਇਜ਼ ਸ਼ਰਾਬ ਕੱਢਦੇ ਹਨ ਅਤੇ ਕੱਢ ਕੇ ਵੇਚਦੇ ਹਨ ਇਨ੍ਹਾਂ ਨੂੰ ਇਸ ਕੰਮ ਤੋਂ ਹਟਾ ਕੇ ਹੋਰ ਰੁਜ਼ਗਾਰ ਦੇਣ ਨੂੰ ਸਰਕਾਰ ਪਾਸ ਕੋਈ ਸਕੀਮ ਨਹੀਂ ਅਤੇ ਸਰਕਾਰ ਇਨ੍ਹਾਂ ਨੂੰ ਰੋਕਣਾ ਵੀ ਨਹੀਂ ਚਾਹੁੰਦੀ। ਇਨ੍ਹਾਂ ਦੀਆਂ ਵੋਟਾਂ ਸਰਕਾਰ ਨੂੰ

*Expunged as ordered by the Chair.

[ਕਾਮਰੇਡ ਦਰਸ਼ਨ ਸਿੰਘ ਕਨੇਡੀਅਨ]

ਮਿਲਦੀਆਂ ਹਨ ਅਤੇ ਜਦ ਵੋਟਾਂ ਦਾ ਵਕਤ ਆਂਦਾ ਹੈ ਤਾਂ ਇਹ ਕਹਿ ਦਿਤਾ ਜਾਂਦਾ ਹੈ ਕਿ ਬੇਟਾ ਪੁਲਿਸ ਵਾਲਿਆਂ ਨੂੰ ਮੈਂ ਕਹਿ ਦਿੰਦਾ ਹਾਂ ਤੂੰ ਜਿੰਨੀਆਂ ਭੱਠੀਆਂ ਚਾਹੇਂ ਲਾ ਲੈ। ਇਹ ਰਾਏ ਸਿੱਖ ਅਤੇ ਗਰੀਬ ਕੀ ਕਰਨ ? ਇਸ ਲਿਹਾਜ਼ ਨਾਲ ਜਦ ਤਕ ਸਮਾਜ ਦੀ ਆਰਥਕ ਹਾਲਤ ਨੂੰ ਸਰਕਾਰ ਨਹੀਂ ਸੁਧਾਰ ਸਕਦੀ ਇਹ ਨਾਜਾਇਜ਼ ਸ਼ਰਾਬ ਕੱਢਣੀ ਬੰਦ ਨਹੀਂ ਹੋ ਸਕਦੀ। ਫਿਰ ਸਰਕਾਰ ਨੂੰ ਇਹ ਪਤਾ ਹੈ ਤਾਂ ਹਾਲ ਦੀ ਘੜੀ ਇਹ ਕਰ ਸਕਦੀ ਹੈ ਕਿ ਨਾਜਾਇਜ਼ ਸ਼ਰਾਬ ਕੱਢਣ ਵਾਲਿਆਂ ਦੀ ਜਿਹੜੀ ਇਹ ਕਾਟੇਜ ਇੰਡਸਟਰੀ ਪੰਜਾਬ ਵਿਚ ਕਾਇਮ ਹੋਈ ਹੋਈ ਹੈ ਇਸ ਤੇ ਆਪਣੀ ਕੋਈ ਥਰਮਾਮੀਟਰ ਲਗਾ ਦੇਣ ਅਤੇ ਉਸ ਅਨੁਸਾਰ ਸ਼ੁਧ ਵੇਖ ਕੇ ਆਪ ਖਰੀਦ ਕਰ ਲਏ ਅਤੇ ਅਗਾਂਹ ਵੇਚ ਦੇਵੇ। ਤਾਂਕਿ ਗਰੀਬ ਲੋਕਾਂ ਦਾ ਰੁਜ਼ਗਾਰ ਬਣਿਆ ਰਹੇ।

ਫਿਰ ਜਿਹੜਾ ਦੂਜਾ ਕਦਮ ਚੁਕਿਆ ਗਿਆ ਹੈ ਕਿ ਪੁਲਿਸ ਨੂੰ ਜੀਪਾਂ ਅਤੇ ਘੋੜਿਆਂ ਨਾਲ ਸ਼ਿੰਗਾਰਿਆ ਜਾ ਰਿਹਾ ਹੈ। ਉਹ ਜਿਥੇ ਲਾਹਨ ਤਿਆਰ ਹੁੰਦਾ ਹੋਵੇ ਜਾ ਕੇ ਅਸਾਨੀ ਨਾਲ ਛਾਪਾ ਮਾਰ ਸਕਣ ਪਰ ਇਹ ਕੰਮ ਕਰੂ ਕੌਣ ? ਇਹ ਪੁਲਿਸ ! ਜਿਸ ਨੇ ਤਾਂ ਮਹੀਨਾ ਬੰਨ੍ਹਿਆ ਹੋਇਆ ਹੈ ਉਨ੍ਹਾਂ ਨਾਲ ? ਹਰ ਪੁਲਿਸ ਥਾਣੇ ਵਾਲਿਆਂ ਨਾਲ ਮਹੀਨਾ ਬਾਂਧ ਕੀਤੀ ਹੋਈ ਹੈ ਕਿ ਐਨੇ ਪੈਸੇ ਲੈਣੇ ਹਨ ਅਤੇ ਇਹ ਗੱਲ ਅਫ਼ਸਰਾਂ ਨੂੰ ਵੀ ਪਤਾ ਹੈ। ਇਥੋਂ ਆਈ. ਜੀ. ਦਾ ਹੁਕਮ ਚਲਿਆ ਜਾਂਦਾ ਹੈ ਕਿ ਮਹੀਨੇ ਦਾ ਕੋਟਾ ਪੂਰਾ ਕਰੋ ਚਲਾਨਾਂ ਦਾ ਅਤੇ ਉਹ ਫਿਰ ਇਸ ਕੋਟੇ ਨੂੰ ਪੂਰਾ ਕਰਦੇ ਹਨ। ਇਹ ਤਾਂ ਇਕ ਬੁਨਿਆਦੀ ਸਮੱਸਿਆ ਹੈ ਇਸ ਲਈ ਇਹ ਜਿਹੜਾ ਬਿਲ ਤੁਸੀਂ ਲਿਆਂਦਾ ਹੈ ਇਸ ਦੀ ਉਲੰਘਣਾ ਹੁੰਦੀ ਹੀ ਰਹੇਗੀ। ਕਿਉਂਕਿ ਤੁਹਾਡੀ ਬੁਨਿਆਦੀ ਤੌਰ ਤੇ ਪਹੁੰਚ ਗਲਤ ਹੈ। ਸਮਾਜਕ ਸਵਾਲ ਨੂੰ ਹੱਲ ਕਰਨ ਲਈ ਮਸ਼ੀਨਰੀ ਸਰਕਾਰ ਨੂੰ ਤਿਆਰ ਕਰਨੀ ਚਾਹੀਦੀ ਹੈ। ਪੁਲਿਸ ਤਾਂ ਆਪ ਕਹਿ ਕੇ ਕਢਵਾਂਦੀ ਹੈ। ਜੇਕਰ ਹੋਮ ਮਨਿਸਟਰ ਸਾਹਿਬ ਅੱਜ ਮੇਰੇ ਨਾਲ ਚੱਲਣ ਤਾਂ ਮੈਂ ਥਾਣੇ ਦੱਸ ਸਕਦਾ ਹਾਂ ਅਤੇ ਰਕਮ ਵੀ, ਜਿੰਨੀ ਕਿ ਕਿਸ ਕਿਸ ਨੇ ਬੱਧੀ ਹੋਈ ਹੈ। (ਵਿਘਨ)

**ਮਾਲ ਮੰਤਰੀ** : ਕੀ ਗੜ੍ਹਸ਼ੰਕਰ ਲਿਜਾਓਗੇ ? (ਹਾਸਾ)

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਗੜ੍ਹ ਸ਼ੰਕਰ ਵੀ ਲਿਜਾਵਾਂਗਾ ਅਤੇ ਬੜੇ ਪਿੰਡ ਵੀ ਤੁਹਾਨੂੰ ਨਾਲ ਲਿਜਾ ਕੇ ਹਾਲਾਤ ਦੱਸ ਸਕਦਾ ਹਾਂ ਕਿ ਕਿਸ ਤਰੀਕੇ ਨਾਲ ਪੁਲਿਸ ਆਪ ਇਸ ਨੂੰ ਕਢਵਾਂਦੀ ਹੈ। ਇਸ ਲਈ ਬੁਨਿਆਦੀ ਸਵਾਲ ਨੂੰ ਹੱਲ ਕਰਨ ਵੱਲ ਧਿਆਨ ਵਧੇਰੇ ਦੇਣ ਦੀ ਲੋੜ ਹੈ।

---

## EXTENSION OF TIME OF THE SITTING

**ਸ਼੍ਰੀ ਸਪੀਕਰ** : ਜੇਕਰ ਹਾਊਸ ਦੀ ਮਰਜ਼ੀ ਹੋਵੇ ਤਾਂ ਅੱਜ ਦੀ ਸਿਟਿੰਗ ਦਾ ਟਾਈਮ ਹੋਰ ਵਧਾ ਦਿਤਾ ਜਾਵੇ। (If the House agrees the time of the sitting may be extended.)

**ਆਵਾਜ਼ਾਂ** : ਜੀ, ਹਾਂ।

**ਸ਼੍ਰੀ ਸਪੀਕਰ** : ਅੱਜ ਦੀ ਸਿਟਿੰਗ ਦਾ ਟਾਈਮ ਇਕ ਘੰਟਾ ਹੋਰ ਵਧਾਇਆ ਜਾਂਦਾ ਹੈ। ਹੁਣ ਇਹ ਸਾਢੇ ਤਿੰਨ ਵਜੇ ਤਕ ਜਾਰੀ ਰਹੇਗੀ। (The time of the sitting is hereby extended by an hour more. The sitting would continue till 3.30 p.m.)

## BILL

## THE PUNJAB EXCISE (AMENDMENT) BILL, 1973

*(Resumption of Consideration)*

**ਸ਼੍ਰੀ ਸਰਦਾਰੀ ਲਾਲ ਕਪੂਰ** (ਲੁਧਿਆਣਾ ਉਤਰ) : ਮਾਨਯੋਗ ਸਪੀਕਰ ਸਾਹਿਬ, ਇਹ ਜਿਹੜਾ ਸਜ਼ਾ ਵਧਾਣ ਦੇ ਬਾਰੇ ਵਿਚ ਬਿਲ ਪੇਸ਼ ਕੀਤਾ ਗਿਆ ਹੈ, ਮੈਂ ਇਸ ਦੇ ਸਬੰਧ ਵਿਚ ਅਰਜ਼ ਕਰਨਾ ਚਾਹੁੰਦਾ ਹਾਂ ਕਿ ਅਸਲ ਗੱਲ ਇਹ ਹੈ ਕਿ ਪੁਲਿਸ ਵਾਲਿਆਂ ਨੇ ਆਪਣੇ ਡਵੀਜ਼ਨ ਵਿਚ ਅਤੇ ਆਪਣੇ ਥਾਣਿਆਂ ਵਿਚ ਇਹ ਤਰੀਕਾ ਬਣਾਇਆ ਹੋਇਆ ਹੈ ਕਿ ਜਿਹੜੇ ਸ਼ਰਾਬ ਨਹੀਂ ਵੀ ਕੱਢਦੇ ਉਨ੍ਹਾਂ ਦੇ ਜ਼ਿੰਮੇ ਬੋਤਲ ਪਾ ਕੇ ਉਨ੍ਹਾਂ ਨੂੰ ਗ੍ਰਿਫਤਾਰ ਕਰ ਲਿਆ ਜਾਂਦਾ ਹੈ। ਉਨ੍ਹਾਂ ਦੀ ਬਦਨਾਮੀ ਅਤੇ ਬੇਇਜ਼ਤੀ ਕੀਤੀ ਜਾਂਦੀ ਹੈ। ਇਕ ਕੇਸ ਦਾ ਮੈਨੂੰ ਇਸੇ ਹੀ ਸਬੰਧ ਵਿਚ ਪਤਾ ਹੈ ਕਿ ਇਕ ਜਵਾਨ ਮੁੰਡਾ 18 ਸਾਲ ਦੀ ਉਮਰ ਦਾ ਘਰ ਤੋਂ ਮਾਪਿਆਂ ਨਾਲ ਲੜ ਕੇ ਰਾਤ ਨੂੰ ਚੌਕ ਵਿਚ ਜਾ ਕੇ ਸੌਂ ਗਿਆ। ਰਾਤ ਨੂੰ ਪੁਲਿਸ ਵਾਲਿਆਂ ਫੜ ਲਿਆ ਕਿ ਤੂੰ ਚੋਰੀਆਂ ਕਰਦਾ ਹੈਂ ਉਸ ਨੇ ਕਿਹਾ ਕਿ ਮੈਂ ਤਾਂ ਘਰ ਵਾਲਿਆਂ ਨਾਲ ਲੜ ਕੇ ਇਥੇ ਲੰਮਾ ਪਿਆ ਸਾਂ ਪਰ ਉਸ ਦੀ ਨਾ ਸੁਣੀ ਗਈ ਅਤੇ 4 ਦਿਨ ਥਾਣੇ ਰਖਿਆ ਗਿਆ। ਪੰਜਵੇਂ ਦਿਨ ਫੜ ਕੇ ਉਸ ਦੇ ਜ਼ਿੰਮੇ ਬੋਤਲ ਪਾ ਦਿਤੀ ਗਈ ਅਤੇ ਉਸ ਤੇ ਕੇਸ ਬਣਾ ਦਿਤਾ ਗਿਆ (ਸ਼ੇਮ, ਸ਼ੇਮ, ਵਿਰੋਧੀ ਦਲ ਵਲੋਂ) ਮੈਂ ਇਸ ਸਬੰਧ ਵਿਚ ਡੀ. ਐਸ. ਪੀ. ਸਾਹਿਬ ਨੂੰ ਮਿਲਿਆ ਅਤੇ ਕਿਹਾ ਕਿ ਤੁਸੀਂ ਆਪ ਇਨਕੁਆਇਰੀ ਕਰੋ ਤਾਂ ਉਨ੍ਹਾਂ ਆਪ ਇਨਕੁਆਇਰੀ ਕੀਤੀ ਅਤੇ ਇਹ ਕਿਹਾ ਕਿ ਉਸ ਨੌਜਵਾਨ ਨੂੰ ਗਲਤ ਪਕੜਿਆ ਗਿਆ ਹੈ ਅਦਾਲਤ ਵਿਚ ਜਾਕੇ ਉਸ ਨੂੰ ਬਰੀ ਕੀਤਾ ਗਿਆ। ਇਸ ਤਰ੍ਹਾਂ ਪੁਲਿਸ ਨੂੰ ਗਲਤ ਤਰੀਕੇ ਇਸਤੇਮਾਲ ਨਹੀਂ ਕਰਨੇ ਚਾਹੀਦੇ ਕਿ ਕਿਸੇ ਨੌਜਵਾਨ ਦੀ ਜ਼ਿੰਦਗੀ ਨੂੰ ਤਬਾਹ ਕਰ ਦਿਤਾ ਜਾਵੇ ਅਤੇ ਬਦਨਾਮ ਕਰ ਦਿਤਾ ਜਾਵੇ। ਸੁਸਾਇਟੀ ਵਿਚ ਜਿਹੜਾ ਕਸੂਰਵਾਰ ਹੋਵੇ ਉਸ ਨੂੰ ਤਾਂ ਸਜ਼ਾ ਦੇਣੀ ਚਾਹੀਦੀ ਹੈ ਪਰ ਜਿਹੜਾ ਬੇਕਸੂਰ ਹੋਵੇ ਉਸ ਤੇ ਇਸ ਤਰ੍ਹਾਂ ਦੀ ਗਲਤ ਪਕੜ ਵਿਚ ਆਕੇ ਸਜ਼ਾ ਨਹੀਂ ਦੇਣੀ ਚਾਹੀਦੀ ਕਿ ਜਿਸ ਨਾਲ ਪੁਲਿਸ ਦੀ ਲਗਦੀ ਹੋਵੇ ਉਸ ਦੇ ਪਾਸੋਂ ਬੋਤਲ ਫੜਵਾ ਕੇ ਸਜ਼ਾ ਦਿਵਾ ਦਿਤੀ।

ਇਸ ਦੇ ਨਾਲ ਹੀ ਇਕ ਹੋਰ ਚੀਜ਼ ਇਹ ਵੀ ਹੈ ਕਿ ਸ਼ਰਾਬ ਇਕੱਲੀ ਹੀ ਨਹੀਂ ਇਸ ਨਾਲ ਇਤਨੇ ਕਤਲ ਹੁੰਦੇ ਹਨ ਅਤੇ ਇਸ ਤਰ੍ਹਾਂ ਦੀ ਵਰਤੋਂ ਨਾਲ ਮਰਡਰ ਹੁੰਦੇ ਹਨ। ਫਿਰ ਜਿਹੜੇ ਟਰੱਕ ਚਲਾਂਦੇ ਹਨ ਉਹ ਸ਼ਰਾਬ ਪੀ ਕੇ ਰਾਤ ਨੂੰ ਟਰੱਕ ਚਲਾਂਦੇ ਹਨ ਅਤੇ ਕਈ ਬੰਦੇ ਟਰੱਕ ਹਾਦਸਿਆਂ ਵਿਚ ਮਾਰੇ ਜਾਂਦੇ ਹਨ।

**ਸ਼੍ਰੀ ਸਪੀਕਰ** : ਤੁਸੀਂ ਕਪੂਰ ਸਾਹਿਬ ਲਾਅ ਐਂਡ ਆਰਡਰ ਵੱਲ ਚਲੇ ਗਏ, ਬਿਲ ਦੇ ਸਬੰਧ ਵਿਚ ਬੋਲੋ। (I would request the hon. member to please confine his speech to the Bill under consideration. He has drifted away to law and order situation of the State.)

**ਸ਼੍ਰੀ ਸਰਦਾਰੀ ਲਾਲ ਕਪੂਰ**: ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਜ਼ਿਆਦਾ ਪੀਂਦੇ ਹਨ, ਗਲਤ ਤਰੀਕੇ ਨਾਲ ਪੀਂਦੇ ਹਨ ਅਤੇ ਜੁਰਮ ਕਰਦੇ ਹਨ ਉਨ੍ਹਾਂ ਨੂੰ ਸਜ਼ਾ ਦਿਉ ਬੇਗੁਨਾਹਾਂ ਨੂੰ ਸਜ਼ਾ ਨਾ ਦਿਓ।

**आचार्य पृथ्वी सिंह आज़ाद खन्ना**: माननीय अध्यक्ष महोदय, मंत्री जी ने यह जो बिल सदन के सामने रखा है इस पर विचार देते हुए बड़े सुंदर सिध्दान्त की बात कही कि लाहन को रोकने के लिए सज़ा बढ़ाई जा रही है ताकि लोगों की सेहत

आचार्य पृथ्वी सिंह आज़ाद]

बन सके और लोग अच्छी शराब पीएं । माननीय स्पीकर साहिब, हमारी सरकार की दो पखी नीति हैं और सच्ची बात तो यह है कि सरकार अपनी नीति में स्पष्ट नहीं है। यह सामाजिक रूप से शराब को बंद करना चाहती है और आर्थिक रूप से चाहती है कि शराब ज़्यादा से ज़्यादा निकले । दूसरी तरफ सरदार उमराओ सिंह को यह चिंता है कि सज़ा कम रखने से शराब नाजायज़ तौर पर ज़्यादा निकलती है और अगर सजा बढ़ा दी गई तो नाजायज़ शराब की कशीद कम हो जाएगी । लेकिन स्पीकर साहिब, सज़ा बढ़ा देने से नाजायज़ कशीद रुक नहीं सकती बढ़ती ही जाएगी । इस का कारण यह है कि जो शराब को रोकने वाले हैं और जो बेचने वाले हैं दोनों ही कुरप्ट हैं ।

उधर पुलिस के महकमे ने ठेकेदारों से अपना महीना बांध रखा है यह महीना सिपाही से लेकर एस. पी. तक बांटा जाता है । वह लोग निडर होकर काम करते हैं । कैपसूलज़ से भी नाजायज़ शराब इस्तेमाल करते हैं, ढोल के ढोल लाकर इस्तेमाल किये जाते हैं । अगर सरकार यह चाहती है कि शराब पीने से लोगों की सेहत बनती है तो यह बेशक पिलाये मगर अगर सरकार यह समझती है कि शराब के पीने से नुक्सान होता है, सेहत खराब होती है तो इस बुरी आदत को जड़ से उखाड़ देना चाहिये ताकि पंजाब के लोगों की सेहत बने । आज हालात यह हैं कि घर घर शराब चलती है । मैं कहुंगा कि इसका इलाज यही है कि जिस घर के लोग शराब पीकर आये उस घर की देवियां बाईकाट कर दें...... (शोर) (एक माननीय सदस्य : आप नाम ले दें कि कौन पीता है ।)

जब तक शराब की बुनियाद को खतम न किया जाये यह मुल्क तरक्की नहीं कर सकता, बगैर सख्ती के सुधार नहीं हो सकता । जितनी करप्शन बढ़ी है वह शराब कशीद करने से बढ़ी है । लोगों की सेहत खराब हुई । मैं अपने कांगरसी नेताओं से प्रार्थना करूंगा, कि यह कांगरेस की सरकार है, महात्मा गांधी के नाम लेवाओं की सरकार है फिर "चूं कुफर अज़ काबा बंखेज़द कुजा मानद मुसलमानी" । जब हम शराब का प्रयोग करते हैं और खुद पीते हैं तो किस मूंह से लोगों में प्रचार करते हैं । हमें सदन में बैठने वाले प्रत्येक व्यक्ति को यह कहना चाहिये कि पहले हम खुद बुरी आदत को छोड़ेंगे । हम खुद गुनाह करते हैं दूसरे पर क्या असर डाल सकते हैं । हम आज से ऐसे कदम उठायें जिस से शराब पीने की आदत दूर हो । अगर आज 40 करोड़ रुपए की शराब की आमदनी से सेहत खराब हो रही है कल जब सरकार 60 करोड़ की आमदनी करेगी तो सेहत और आदत अधिक खराब होगी । इस बात का प्रचार धार्मिक रुचि को लेकर लोगों में किया जाये । अगर हम धर्म और कर्म से आगे आयेंगे तो यह लानत मुल्क से दूर होगी । इन शब्दों के साथ मैं कांग्रेस सरकार से उम्मीद करता हूं कि वह ऐसे ढंग अपनाये जिस से शराब की खप्त कम से कम हो सके, बाद में यह बिलकुल बंद की जाये ।

**ਜਥੇਦਾਰ ਸੋਹਨ ਸਿੰਘ ਜਲਾਲਉਸਮਾਂ** (ਬਿਆਸ) : ਜਿਹੜੇ ਸ਼ਰਾਬ ਕੱਢਣ ਵਾਲੇ ਹਨ, ਜਾਂ ਲਾਹਨ ਰੱਖਣ ਵਾਲੇ ਹਨ ਜਾਂ ਫੇਰ ਬੋਤਲਾਂ ਰੱਖਣ ਵਾਲੇ ਹਨ, ਉਨ੍ਹਾਂ ਲਈ ਬਹੁਤ ਸਾਰਾ ਜ਼ੁਰਮਾਨਾ ਰਖਿਆ ਗਿਆ ਹੈ, ਮੈਂ ਕਹਿਣਾ ਚਾਹੁੰਦਾ ਹਾਂ ਇਹ ਨਹੀਂ ਹੋਣਾ ਚਾਹੀਦਾ । ਇਹ ਬਿਲ ਇਸ ਢੰਗ ਨਾਲ ਪਾਸ ਕਰਾਉਣਾ ਪੇਂਡੂ ਲੋਕਾਂ ਨਾਲ ਧੱਕਾ ਹੈ । ਇਹ ਮੈਂ ਇਸ ਲਈ ਕਹਿੰਦਾ ਹਾਂ ਕਿ ਸੁਧਾਰ ਕਿਸੇ ਦਾ ਹੋਣਾ ਨਹੀਂ ਪੁਲਿਸ ਵਾਲੇ ਜ਼ਰੂਰ ਹੱਥ ਰੰਗ ਲੈਣਗੇ । ਇਕ ਪੁਲਿਸ ਦਾ ਸਿਪਾਹੀ ਜਾਂਦਾ ਹੈ, ਜੇ ਕਿਸੇ ਦੇ ਜਿੰਦਰੇ ਅੰਦਰ ਸ਼ਰਾਬ ਹੋਵੇ ਮਟ ਹੋਵੇ, ਲਾਹਣ ਹੋਵੇ ਬੇਸ਼ਕ ਫੜੋ ਪਰ ਜਦੋਂ ਲਾਹਣ ਕਿਸੇ ਦੇ ਕਮਾਦ ਵਿਚ ਹੋਵੇ ਜਾਂ ਰੂੜੀ ਵਿਚ ਹਵੇ ਤਾਂ ਉਸ ਜੱਟ ਨੂੰ ਫੜ ਲੈਂਦੇ ਹਨ, ਜਿਸ ਦਾ ਕਮਾਦ ਜਾਂ ਰੂੜੀ ਹੋਵੇ ਭਾਵੇਂ ਕੋਈ ਰਖ ਜਾਵੇ ਇਹ ਉਸ ਨਾਲ ਇਨਸਾਫ ਨਹੀਂ । ਪਹਿਲਾਂ ਕਾਨੂੰਨ ਇਹ ਸੀ ਕਿ ਜੇ ਜਿੰਦਰੇ ਅੰਦਰ ਹੋਵੇ ਤਾਂ ਹੀ ਫੜਦੇ ਸਨ ।

**ਇਕ ਮਾਨਯੋਗ ਮੈਂਬਰ** : ਇਹਦੇ ਵਿਚ ਕੋਈ ਫਰਕ ਨਹੀਂ ਸਜ਼ਾ ਹੀ ਵਧਾਈ ਹੈ ।

**ਜਥੇਦਾਰ ਸੋਹਨ ਸਿੰਘ ਜਲਾਲਉਸਮਾਂ** : ਇਸ ਲਈ ਮੇਰੀ ਬੇਨਤੀ ਹੈ ਕਿ ਦੋ ਬੋਤਲਾਂ ਜਿਸ ਵੀ ਕਿਸੇ ਨੂੰ ਫਸਾਉਣਾ ਹੋਵੇ ਉਸ ਦੇ ਕਮਾਦ ਵਿਚ ਜਾਂ ਰੂੜੀ ਦੇ ਵਿਚ ਰਖ ਕੇ ਫਸਾਇਆ ਜਾ ਸਕਦਾ ਹੈ, ਉਥੇ ਲਾਹਨ ਵੀ ਰਖਿਆ ਜਾ ਸਕਦਾ ਹੈ । ਇਸ ਤਰ੍ਹਾਂ ਜਿਹੜਾ ਵੀ ਫੜਿਆ ਜਾਵੇਗਾ ਉਸ ਨੂੰ ਦੋ ਹਜ਼ਾਰ ਰੁਪਏ ਤੱਕ ਜ਼ੁਰਮਾਨਾ ਹੋਵੇਗਾ । ਇਸ ਤਰ੍ਹਾਂ ਜੁਰਮ ਦੇ ਵਿਚ ਵਾਧਾ ਹਵੇਗਾ । ਇਸ ਦੇ ਨਾਲੋਂ ਮੈਂ ਇਹ ਚੰਗਾ ਸਮਝਦਾ ਹਾਂ ਕਿ ਜਿਹੜੇ ਲੋਕੀਂ ਘਰ ਦੀ ਸ਼ਰਾਬ ਪੀਂਦੇ ਹਨ, ਭੱਠੀਆਂ ਲਾਉਂਦੇ ਹਨ ਜਾਂ ਸ਼ਰਾਬ ਕੱਢਦੇ ਹਨ, ਉਨ੍ਹਾਂ ਦੀਆਂ ਭੱਠੀਆਂ ਦੀ ਵੀ ਠੇਕੇ ਦੀ ਤਰ੍ਹਾਂ ਨੀਲਾਮੀ ਹੀ ਕਰਨੀ ਚਾਹੀਦੀ ਹੈ । ਤਾਂ ਜੋ ਲੋਕਾਂ ਨੂੰ ਹੋਰ ਝਗੜਿਆਂ ਤੋਂ ਬਚਾਇਆ ਜਾ ਸਕੇ । ਇਸ ਤਰ੍ਹਾਂ ਜੇਕਰ ਕੀਤਾ ਗਿਆ ਪੁਲਿਸ ਆਪਣੇ ਹੱਥ ਰੰਗੇਗੀ, ਮੁਕੱਦਮੇਬਾਜ਼ੀ ਵਧੇਗੀ । ਕੋਈ ਕਰੜਾ ਕਾਨੂੰਨ ਬਣਾਉਣ ਦੀ ਬਜਾਏ ਸਰਕਾਰ ਲੋਕਾਂ ਨੂੰ ਭਾਈਚਾਰਕ ਤਰੀਕੇ ਨਾਲ ਜਾਂ ਦਲੀਲਾਂ ਦੇ ਕੇ ਸਮਝਾਉਣਾ ਚਾਹੀਦਾ ਹੈ, ਪ੍ਰਚਾਰ ਰਾਹੀਂ ਸਮਝਾਉਣਾ ਚਾਹੀਦਾ ਹੈ । ਇਸ ਤਰ੍ਹਾਂ ਤਾਂ ਪੇਂਡੂ ਲੋਕਾਂ ਨਾਲ ਬੜਾ ਧੱਕਾ ਹਵੇਗਾ, ਉਨ੍ਹਾਂ ਦਾ ਰੋਜ਼ਗਾਰ ਮਾਰਿਆ ਜਾਵੇਗਾ । ਮੈਂ ਸਮਝਦਾ ਹਾਂ ਇਹ ਬਿਲ ਲਿਆਉਣਾ ਨਹੀਂ ਚਾਹੀਦਾ ।

**ਗਿਆਨੀ ਕੁੰਦਨ ਸਿੰਘ ਪਤੰਗ** (ਭਦੌੜ, ਐਸ. ਸੀ.) : ਇਹ ਸਰਕਾਰ ਜਿਹੜੀ ਆਪਣੇ ਆਪ ਨੂੰ ਦੇਵਤਿਆਂ ਦੀ ਸਰਕਾਰ ਕਹਾਉਂਦੀ ਹੈ, ਜਿਸ ਦਿਨ ਦੀ ਇਹ ਸਰਕਾਰ ਆਈ ਹੈ ਹਰ ਗਲੀ ਅਤੇ ਹਰ ਘਰ ਵਿਚ ਸ਼ਰਾਬ ਦੇ ਠੇਕੇ ਇਨ੍ਹਾਂ ਨੇ ਖੋਲ ਦਿੱਤੇ ਹਨ । ਫੇਰ ਇਹ ਕਹਿੰਦੇ ਹਨ ਕਿ ਸਰਕਾਰ ਪਬਲਿਕ ਦੀ ਸਿਹਤ ਦਾ ਧਿਆਨ ਰਖਦੀ ਹੈ । ਇਨ੍ਹਾਂ ਦੀ ਸ਼ਰਾਬ ਇਤਨੀ ਸ਼ਾਨਦਾਰ ਹੈ ਕਿ ਲੋਕਾਂ ਦੀ ਸਿਹਤ ਦਿਨੋ ਦਿਨ ਖਰਾਬ ਹੁੰਦੀ ਜਾ ਰਹੀ ਹੈ (ਹਾਸਾ) । ਅੱਗੇ ਸ਼ਰਾਬ ਦੇ ਠੇਕੇ ਖੋਲ੍ਹਣ ਨਾਲ ਆਮਦਨੀ ਵਧਾਉਂਦੇ ਸਨ ਹੁਣ ਸਰਦਾਰ ਉਮਰਾਓ ਸਿੰਘ ਨੇ ਇਕ ਐਸਾ ਬਿਲ ਲਿਆਂਦਾ ਹੈ ਜਿਸ ਦੇ ਪਾਸ ਹੋ ਜਾਣ ਨਾਲ ਉਹ ਕਹਿੰਦੇ ਹਨ ਕਿ ਆਮਦਨੀ ਦੇ ਵਿਚ ਹੋਰ ਵਾਧਾ ਹੋਵੇਗਾ । ਕਹਿੰਦੇ ਹਨ ਕਿ ਜਿਹੜੇ ਸ਼ਰਾਬ ਪੀਂਦੇ ਹਨ ਉਹ ਖੋਤੇ ਬਣ ਜਾਂਦੇ ਹਨ, ਪਰ ਕਿਸੇ ਨੇ ਖੋਤੇ ਨੂੰ ਸ਼ਰਾਬ ਪੀਣ ਲਈ ਦਿੱਤੀ ਉਹ ਕਹਿੰਦਾ ਮੈਂ ਨਹੀਂ ਪੀਂਦਾ ਕਿਉਂਕਿ ਮੈਂ ਤਾਂ ਪਹਿਲਾਂ ਹੀ ਖੋਤਾ ਹਾਂ । ਇਹ ਤਾਂ ਆਦਮੀ ਨੂੰ ਖੋਤਾ ਬਣਾ ਦਿੰਦੀ ਹੈ ਜੇ ਮੈਂ ਪੀਤੀ ਤਾਂ ਪਤਾ ਨਹੀਂ ਕੀ ਹਾਲ ਹੋਵੇਗਾ ।

**ਚੌਧਰੀ ਜਗਤ ਰਾਮ :** ਆਨ ਏ ਪੁਆਇੰਟ ਆਫ ਆਰਡਰ, ਸਰ । ਇਹ ਕਹਿੰਦੇ ਹਨ ਸ਼ਰਾਬ ਪੀਣ ਤੋਂ ਖੋਤੇ ਨੇ ਨਾਂਹ ਕਰ ਦਿੱਤੀ, ਪਰ ਉਨ੍ਹਾਂ ਦਾ ਕੀ ਹਾਲ ਜਿਹੜੇ ਸ਼ਰਾਬ ਪੀਣ ਵਾਲਿਆਂ ਦੇ ਵਿਚ ਬੈਠੇ ਹਨ । ਇਹ ਆਪਣੇ ਸ਼ਬਦ ਵਾਪਸ ਲੈਣ ।

**ਗਿਆਨੀ ਕੁੰਦਨ ਸਿੰਘ ਪਤੰਗ :** ਇਹ ਤਾਂ ਉਹ ਆਪਣੀ ਆਦਤ ਦੱਸ ਰਹੇ ਹਨ । (ਹਾਸਾ) ਮੈਂ ਅਰਜ਼ ਕਰਾਂਗਾ ਕਿ ਸ਼ਰਾਬ ਜਿਹੜੀ ਹੈ ਇਹ ਹੱਦ ਤੋਂ ਜ਼ਿਆਦਾ ਬੁਰੀ ਹੈ । ਇਸ ਨੇ ਬੜੇ ਬੜੇ ਘਰ ਪੁੱਟ ਦਿੱਤੇ ਹਨ । ਇਹ ਬੰਦ ਕਰ ਦੇਣੀ ਚਾਹੀਦੀ ਹੈ ।

ਇਕ ਕਵੀ ਨੇ ਸ਼ਰਾਬ ਬਾਰੇ ਇਸ ਤਰ੍ਹਾਂ ਕਿਹਾ ਹੈ ਕਿ :—

ਜੱਟਾ ਬੋਤਲ ਇਕ ਸ਼ਰਾਬ ਦੀ,
ਤੈਨੂੰ ਪੈਂਦੀ ਮਹਿੰਗੇ ਮੁੱਲ ।
ਜਾਂ ਵਿਕਾਵੇ ਘੋੜੀਆਂ,
ਨਹੀਂ ਦੀਵਾ ਕਰਦੀ ਗੁੱਲ ।
ਜਾਂ ਪਵਾਵੇ ਬੇੜੀਆਂ,
ਜਾਂ ਪਵਾਵੇ ਗੰਗਾ ਫੁੱਲ ।
ਜਾਂ ਮੰਗਾਵੇ ਭੀਖ ਨੂੰ
ਤੂੰ ਮਰਜਾਏਂ ਗਲੀਏਂ ਰੁੱਲ ।
ਜਾਂ ਕਰਾਵੇ ਚਾਕਰੀ,
ਤੂੰ ਹੋ ਜਾਵੇਂ ਮਰਿਆਂ ਤੱਲ ।
ਤੇਰੇ ਸਿਰਾਹਣੇ ਪਾਟੀ ਗੋਦੜੀ,
ਤੇਰੇ ਉਤੇ ਪਾਟਿਆ ਜੁੱਲ ।
ਤੂੰ ਹੀਰਾ ਦੇਸ਼ ਪੰਜਾਬ ਦਾ,
ਤੇਰਾ ਕੌਡੀ ਪੈਂਦਾ ਮੁੱਲ ।
ਨਾ ਪੀ ਪਿਆਲੀ ਜ਼ਹਿਰ ਦੀ,
ਤੈਨੂੰ ਸਿਆਣੇ ਕਹਿੰਦੇ ਕੁੱਲ ।

ਇਨ੍ਹਾਂ ਨੇ ਸ਼ਰਾਬ ਖੁਲੀ ਕਰਕੇ ਲੋਕਾਂ ਦੀ ਸਿਹਤ ਖਰਾਬ ਕੀਤੀ ਹੈ ਹੁਣ ਇਹ ਹੋਰ ਪੈਸਾ ਸ਼ਰਾਬ ਰਾਹੀਂ ਜਮ੍ਹਾਂ ਕਰਨਾ ਚਾਹੁੰਦੇ ਹਨ । ਉਨ੍ਹਾਂ ਨੂੰ ਲੋਕਾਂ ਦੀ ਸਿਹਤ ਬਚਾਉਣੀ ਚਾਹੀਦੀ ਹੈ ਅਤੇ ਸ਼ਰਾਬ ਬਿਲਕੁਲ ਹੀ ਬੰਦ ਕਰ ਦੇਣੀ ਚਾਹੀਦੀ ਹੈ । ਚੌਧਰੀ ਜਗਤ ਰਾਮ ਏਧਰ ਨੂੰ ਬਾਹਾਂ ਮਾਰ ਮਾਰ ਕਹਿਦਾ ਹੈ ਕਿ ਅਸੀਂ ਸ਼ਰਾਬ ਪੀਂਦੇ ਹਾਂ ਮੈਂ ਕਹਿੰਦਾ ਹਾਂ ਕਿ ਜਾਂ ਤਾਂ ਚੌਧਰੀ ਜਗਤ ਰਾਮ ਨੇਮ ਕਰੇ ਕਿ ਮੈਂ ਸ਼ਰਾਬ ਨਹੀਂ ਪੀਂਦਾ ਨਹੀਂ ਜਾਂ ਮੈਂ ਕਰਦਾ ਹਾਂ......

**ਚੌਧਰੀ ਜਗਤ ਰਾਮ** (ਬੰਗਾ, ਐਸ.ਸੀ) **:** ਸਪੀਕਰ ਸਾਹਿਬ ਮੈਂ ਇਸ ਗੱਲ ਤੇ ਬੜਾ ਹੈਰਾਨ ਹੋਇਆ ਹਾਂ ਕਿ ਇਹ ਲੋਕ ਵੀ ਸ਼ਰਾਬ ਦੇ ਖ਼ਿਲਾਫ ਬੋਲ ਰਹੇ ਹਨ । (ਹਾਸਾ) ਪਿੰਡਾਂ ਵਿਚ ਤਾਂ ਲੋਕ ਬਹੁਤ ਸ਼ਰਾਬ ਪੀਂਦੇ ਹਨ ਜਿਸ ਤਰ੍ਹਾਂ ਪਿੰਡਾਂ ਵਿਚ ਕਿਧਰੇ ਕੋਈ ਸਟੇਜ ਲੱਗ ਜਾਵੇ ਔਰ ਉਥੇ ਕੋਈ ਗਾਣਾ ਗਾਇਆ ਜਾਵੇ ਔਰ ਜੇ ਉਹ ਗਾਣਾ ਚੰਗਾ ਹੋਵੇ ਤਾਂ ਲੋਕ

ਵਲੋਂ ਫਿਰ ਸਿਫਾਰਸ਼ ਆਉਂਦੀ ਹੈ ਕਿ ਇਹ ਗਾਣਾ ਮੁੜ ਗਾਇਆ ਜਾਵੇ । ਇਸੇ ਤਰ੍ਹਾਂ ਲੋਕ ਸ਼ਰਾਬ ਪੀਂਦੇ ਹਨ ਮੈਂ ਸ਼ਰਾਬ ਦੇ ਦਿਲੋਂ ਖਿਲਾਫ ਹਾਂ । ਪਤੰਗ ਜੀ ਨੇ ਇਥੇ ਕਈ ਗੱਲਾਂ ਕਹੀਆਂ । ਮੈਂ ਜਜ਼ਬਾਤੀ ਨਹੀਂ ਹਾਂ, ਗੁਰਬਾਣੀ ਤੇ ਵਿਸ਼ਵਾਸ ਰਖਦਾ ਹਾਂ । ਮੈਂ ਸਹੁੰ ਖਾ ਸਕਦਾ ਹਾਂ ਕਿ ਜੇ ਕਦੇ ਮੈਂ ਜਾਂ ਮੇਰੇ ਬੱਚੇ ਨੇ ਕਦੇ ਸ਼ਰਾਬ ਪੀਤੀ ਵੀ ਹੋਵੇ । (ਵਿਘਨ)

**ਸਰਦਾਰ ਦਰਬਾਰਾ ਸਿੰਘ** : ਪਿਲਾਂਦੇ ਤਾਂ ਰਹੇ ਹੋ ਨਾ ? (ਹਾਸਾ)

**ਚੌਧਰੀ ਜਗਤ ਰਾਮ** : ਨਹੀਂ ਜੀ । ਹਿੰਦੁਸਤਾਨ ਦੀ ਸਭਿਅਤਾ ਦੇ ਮੁਤਾਬਕ ਜੋ ਵਿਦਿਆ ਸਿਰਫ ਬ੍ਰਾਹਮਣਾ ਨੂੰ ਪੜ੍ਹਾਈ ਜਾਂਦੀ ਸੀ ਜਨਮ ਤੋਂ ਲੈ ਕੇ ਹੁਣ ਤਕ ਇਹ ਹੀ ਪੜ੍ਹਿਆ ਹੈ ਕਿ ਜਦੋਂ ਦੇਵਤੇ ਤੇ ਰਾਖਸ਼ਸ਼ ਸਮੁੰਦਰ ਰਿੜਕ ਰਹੇ ਸੀ ਤਾਂ ਇਹ 13 ਵਾਂ ਰਤਨ ਨਿਕਲਿਆ । ਇਸ ਨੂੰ 13 ਵਾਂ ਰਤਨ ਕਹਿੰਦੇ ਰਹੇ ਹਨ (ਘੰਟੀ) ਓਨਲੀ ਵਨ ਮਿੰਟ, ਸਰ । (ਹਾਸਾ) ਮੈਨੂੰ ਇਕ ਗੱਲ ਕਹਿ ਲੈਣ ਦਿਉ ।

**ਸ੍ਰੀ ਸਪੀਕਰ** : ਟਾਇਮ ਥੋੜਾ ਹੈ । ਹੁਣ ਤੁਸੀਂ ਵਾਈਂਡ ਅੱਪ ਕਰੋ । (The time is limited, please wind up now.)

**ਚੌਧਰੀ ਜਗਤ ਰਾਮ** : ਜਨਾਬ ਮੈਂ ਅਰਜ਼ ਕਰ ਰਿਹਾ ਸੀ ਕਿ ਜਦੋਂ ਇਹ 13 ਵਾਂ ਰਤਨ ਕੱਢਿਆ ਗਿਆ ਤਾਂ ਇਹ ਰਤਨ ਨਿਕੰਮਾ ਸਮਝ ਕੇ ਦੇਵਤਿਆਂ ਨੇ ਇਸ ਨੂੰ ਰਾਕਸ਼ਾਂ ਦੇ ਹਵਾਲੇ ਕਰ ਦਿਤਾ । ਅਜ ਹਿੰਦੁਸਤਾਨ ਦੇ ਦੇਵਤੇ ਵੀ ਰਾਕਸ਼ਸ਼ ਹੋ ਗਏ ਹਨ । (ਵਿਘਨ) ਇਹ ਮਜ਼ਮੂਨ ਤਾਂ ਬਾਜਵਾ ਸਾਹਿਬ ਦਾ ਸੀ, ਕੈਨੇਡੀਅਨ ਸਾਹਿਬ ਐਵੇਂ ਹੀ ਇਸ ਦੀ ਵਕਾਲਤ ਕਰਨ ਲਗ ਪਏ ਹਨ (ਹਾਸਾ) ਇਹ ਸ਼ਰਾਬ ਤਾਂ ਪੀਣ ਵਾਲਿਆਂ ਦੀ ਜ਼ਿੰਦਗੀ ਦਾ ਅੰਗ ਹੈ । ਇਸ ਚੀਜ਼ ਨੂੰ ਅਮੀਰ ਲੋਕ ਛੱਡ ਨਹੀਂ ਸਕਦੇ । ਇਹ ਕਹਿੰਦੇ ਹਨ ਕਿ ਸ਼ਰਾਬ ਦੀ ਖੁਲ੍ਹ ਨਾ ਕਰੋ ਤਾ ਕਿ ਸਮੱਗਲਰ ਲੋਕ ਇਸ ਦੀ ਸਮੱਗਲਿੰਗ ਵੀ ਸ਼ੁਰੂ ਕਰ ਦੇਣ । (ਵਿਘਨ) (ਸ਼ੋਰ)

**ਸ੍ਰੀ ਸਪੀਕਰ** : ਕੁਝ ਬਿਲ ਬਾਰੇ ਵੀ ਬੋਲੋ । (Please say something about the Bill also.)

**ਚੌਧਰੀ ਜਗਤ ਰਾਮ** : ਸਪੀਕਰ ਸਾਹਿਬ, ਸਰਕਾਰ ਨੇ ਇਹ ਜੋ ਸਜ਼ਾ ਵਧਾਉਣ ਦਾ ਬਿਲ ਲਿਆਂਦਾ ਹੈ, ਇਹ ਬੜੀ ਚੰਗੀ ਗੱਲ ਕੀਤੀ ਹੈ ਕਿ ਇਸ ਨਾਲ ਹੇਰਾ ਫੇਰੀ ਜੋ ਹੋ ਰਹੀ ਹੈ, ਉਹ ਰੁਕ ਜਾਵੇਗੀ । ਇਹ ਸਜ਼ਾ ਵੱਧ ਤੋਂ ਵੱਧ ਵਧਾਉਣੀ ਚਾਹੀਦੀ ਹੈ । ਪਰ ਮੈਂ ਇਕ ਅਰਜ਼ ਜ਼ਰੂਰ ਕਰਾਂਗਾ ਕਿ ਕਿਸੇ ਤਗੜੇ ਬੰਦੇ ਨੂੰ ਹੱਥ ਪਾਉਣਾ, ਇਹ ਨਾ ਹੋਵੇ ਕਿ ਕਿਸੇ ਗਰੀਬ ਨੂੰ ਫੜ ਲਉ ਜਿਸ ਕੋਲ ਇਕ ਬੋਤਲ ਹੋਵੇ । ਮੈਂ ਕਹਿੰਦਾ ਹਾਂ ਕਿ ਸਜ਼ਾ ਭਾਵੇਂ ਵਧਾ ਕੇ 10 ਸਾਲਾਂ ਦੀ ਕਰ ਦਿਉ ।

**ਡਾਕਟਰ ਅਮੀਰ ਸਿੰਘ ਕਲਕਟ (ਟਾਂਡਾ)** : ਸਪੀਕਰ ਸਾਹਿਬ, ਇਹ ਕਹਾਵਤ ਹੈ- 'ਸ਼ਰਾਬ ਤੇਰਾ ਖਾਨਾ ਖਰਾਬ' । ਵਾਕਈ ਸਪੀਕਰ ਸਾਹਿਬ, ਇਹ ਇਕ ਬੜੀ ਭਾਰੀ ਵੁਦਤ ਹੈ । ਅੱਜ ਜੋ ਲਾਅ ਐਂਡ ਆਰਡਰ ਖਰਾਬ ਹੋ ਰਿਹਾ ਹੈ, ਇਸ ਵਿਚ ਸਭ ਤੋਂ ਵੱਧ ਹੱਥ ਸ਼ਰਾਬ ਦਾ ਹੀ ਹੈ । ਅੱਜ ਜੋ ਸ਼ਰਾਬ ਨਜਾਇਜ਼ ਤਕਸੀਮ ਹੋ ਰਹੀ ਹੈ, ਉਸ ਨੂੰ ਤਕਸੀਮ ਕਰਨ ਵਾਲੇ* * * * ਦੇ ਰੂਪ ਵਿਚ ਹਨ । (ਵਿਘਨ) (ਸ਼ੋਰ) ਮੈਨੂੰ ਫੜਾ ਦਿਤਾ . . . . . (ਵਿਘਨ) (ਸ਼ੋਰ) ਟਾਂਡੇ ਵਿਚ ਕੀ ਹੋਇਆ . . . . . (ਵਿਘਨ) (ਸ਼ੋਰ)

*Not recorded/Expunged as ordered by the Chair.

(ਇਸ ਵੇਲੇ ਅਕਾਲੀ ਪਾਰਟੀ ਦੇ ਬਹੁਤ ਸਾਰੇ ਮੈਂਬਰ ਸਾਹਿਬਾਨ ਖੜੇ ਸਨ । ਸ਼ੋਰ ਬਹੁਤ ਸੀ, ਕੁਝ ਸੁਣਾਈ ਨਹੀਂ ਸੀ ਦੇ ਰਿਹਾ)

**ਸਰਦਾਰ ਅਜਾਇਬ ਸਿੰਘ ਸੰਧੂ** : * * *

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ । ਇਹ ਰਿਕਾਰਡ ਨਾ ਕੀਤਾ ਜਾਵੇ । * * * ਲਫਜ਼ ਵੀ ਕੱਟ ਦਿਤਾ ਜਾਵੇ । ਡਾਕਟਰ ਸਾਹਿਬ, ਤੁਸੀਂ ਹੁਣ ਵਾਇੰਡ ਅੱਪ ਕਰ ਦਿਉ । (This is no point of order. It may not be recorded. The word * * * may also be expunged. Dr. Sahib, you please wind up now.)

**ਡਾਕਟਰ ਅਮੀਰ ਸਿੰਘ ਕਲਕਟ** : * * *

**ਸ੍ਰੀ ਸਪੀਕਰ** : ਜੋ ਕੁਝ ਡਾਕਟਰ ਸਾਹਿਬ ਨੇ ਕਿਹਾ ਹੈ ਉਹ ਰਿਕਾਰਡ ਨਾ ਕੀਤਾ ਜਾਵੇ । (ਵਿਘਨ) (Whatever Dr. Sahib has said should not be recorded.) *(Interruption)*

(ਇਸ ਵੇਲੇ ਹਾਊਸ ਵਿਚ ਇਤਨਾ ਸ਼ੋਰ ਸੀ ਕਿ ਕੁਝ ਸੁਣਾਈ ਨਹੀਂ ਸੀ ਦੇ ਰਿਹਾ)

**ਸਿੱਖਿਆ ਤੇ ਮਾਲ ਮੰਤਰੀ** (ਸਰਦਾਰ ਉਮਰਾਓ ਸਿੰਘ) : ਸਪੀਕਰ ਸਾਹਿਬ, ਮੇਰੇ ਦੋਸਤਾਂ ਨੇ ਇਸ ਬਿਲ ਤੇ ਕੰਟਰਾਡਿਕਟਰੀ ਤਕਰੀਰਾਂ ਕੀਤੀਆਂ ਹਨ। ਸਰਦਾਰ ਬਲਵਿੰਦਰ ਸਿੰਘ ਨੇ ਕਿਹਾ ਹੈ ਕਿ ਅੱਡਲਟਰੇਸ਼ਨ ਹੁੰਦੀ ਹੈ । ਇਹ ਠੀਕ ਹੈ । ਪਰ ਅੱਡਲਟਰੇਸ਼ਨ ਕਿਥੇ ਨਹੀਂ ਹੁੰਦੀ । ਇਸ ਵਾਸਤੇ ਪਹਿਲਾਂ ਹੀ ਇਕ ਅੱਡਲਟਰੇਸ਼ਨ ਐਕਟ ਬਣਿਆ ਹੋਇਆ ਹੈ । ਪਰ ਉਸ ਵਿਚ ਸਜ਼ਾ ਥੋੜੀ ਰਖੀ ਗਈ ਹੈ । ਉਹ ਸਜ਼ਾ ਸੈਂਟਰ ਸਰਕਾਰ ਵਧਾ ਸਕਦੀ ਹੈ । ਚੀਫ ਮਨਿਸਟਰ ਸਾਹਿਬ ਨੇ ਪਹਿਲਾਂ ਹੀ ਇਸ ਬਾਰੇ ਸੈਂਟਰ ਗੌਰਮਿੰਟ ਨੂੰ ਲਿਖਿਆ ਹੋਇਆ ਹੈ ਕਿ ਸਜ਼ਾ ਵਧਾ ਦਿਤੀ ਜਾਵੇ । ਇਸ ਵੇਲੇ ਸਜ਼ਾ ਮੈਕਸੀਮਮ 3 ਸਾਲ ਦੀ ਹੈ । ਬਹੁਤਿਆਂ ਨੂੰ ਤਾਂ ਫਸਟ ਉਫੈਂਸ ਹੋਣ ਕਰਕੇ ਸਜ਼ਾ ਹੋਰ ਵੀ ਘੱਟ ਮਿਲਦੀ ਹੈ । ਇਹ ਸਜ਼ਾ ਘਟੋ ਘਟ 10 ਸਾਲ ਦੀ ਕੈਦ ਹੋਣੀ ਚਾਹੀਦੀ ਹੈ । ਸਿਰਫ ਸ਼ਰਾਬ ਵਿਚ ਹੀ ਨਹੀਂ ਸਗੋਂ ਬਾਕੀ ਦੀਆਂ ਖਾਣ ਪੀਣ ਦੀਆਂ ਚੀਜ਼ਾਂ ਵਿਚ ਅੱਡਲਟਰੇਸ਼ਨ ਰੋਕਣ ਲਈ ਵੀ ਪੰਜਾਬ ਸਰਕਾਰ ਨੇ ਤਹੱਈਆ ਕੀਤਾ ਹੋਇਆ ਹੈ । ਇਸ ਦੇ ਲਈ ਜ਼ਰੂਰੀ ਹੈ ਕਿ ਸਜ਼ਾ ਵਧਾਈ ਜਾਵੇ । ਅਸੀਂ ਤਾਂ ਇਹ ਵੀ ਸਟੱਡੀ ਕਰ ਰਹੇ ਹਾਂ ਕਿ ਜੇ ਸੈਂਟਰ ਦੀ ਸਰਕਾਰ ਉਸ ਸਜ਼ਾ ਨੂੰ ਨਾ ਵਧਾਵੇ ਤਾਂ ਕੀ ਪੰਜਾਬ ਸਰਕਾਰ ਆਪਣੇ ਤੌਰ ਤੇ ਅਜਿਹਾ ਕਰ ਸਕਦੀ ਹੈ ।

**ਸਰਦਾਰ ਸਤਨਾਮ ਸਿੰਘ ਬਾਜਵਾ** : ਮੈਂ ਮਨਿਸਟਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਅੱਡਲਟਰੇਸ਼ਨ ਇਨ੍ਹਾਂ ਤੋਂ ਰੁਕਣੀ ਨਹੀਂ (ਵਿਘਨ) ਇਹ ਇਸੇ ਤਰ੍ਹਾਂ ਹੀ ਹੁੰਦੀ ਰਹੇਗੀ । ਇਹ ਆਪ ਇਸ ਵਿਚ ਜ਼ਿੰਮੇਦਾਰ ਹਨ । (ਵਿਘਨ)

**ਸਿਖਿਆ ਤੇ ਮਾਲ ਮੰਤਰੀ** : ਮੇਰੀ ਗੁਜ਼ਾਰਿਸ਼ ਇਹ ਹੈ ਕਿ ਅੱਡਲਟਰੇਸ਼ਨ ਲਈ ਜੋ ਸਟੈਪਸ ਉਠਾ ਰਹੇ ਹਾਂ, ਇਹ ਵੀ ਇਸ ਕਿਸਮ ਦੀ ਸ਼ਰਾਬ ਨੂੰ ਬੰਦ ਕਰਨ ਲਈ ਇਕ

* Not recorded/Expunged as ordered by the Chair.

ਸਟੈਪ ਹੈ । ਜੋ ਬਾਜਵਾ ਜੀ ਅਤੇ ਉਨ੍ਹਾਂ ਦੇ ਸਾਥੀਆਂ ਨੇ ਕਿਹਾ ਹੈ ਕਿ ਇਹ ਨੀਤੀ ਉਨ੍ਹਾਂ ਤੇ ਲਾਗੂ ਹੋਏਗੀ ਤਾਂ ਉਨ੍ਹਾਂ ਨੂੰ ਚਾਹੀਦਾ ਹੈ ਕਿ ਉਹ ਇਹ ਕੰਮ ਛੱਡ ਦੇਣ ਅਤੇ ਹੋਰ ਕੰਮ ਸ਼ੁਰੂ ਕਰ ਲੈਣ । (ਵਿਘਨ)

**ਸਰਦਾਰ ਸਤਨਾਮ ਸਿੰਘ ਬਾਜਵਾ** : ਕੀ ਇਹ ਅੱਪਲਟਰੇਸ਼ਨ ਹਟਾ ਦੇਣਗੇ, ਇਨ੍ਹਾਂ ਦੀ ਬੜੀ ਨਾਜ਼ੁਕ ਰਿਸ਼ਤੇਦਾਰੀ ਹੋ ਗਈ ਹੈ । (ਵਿਘਨ)

**ਸਿੱਖਿਆ ਤੇ ਮਾਲ ਮੰਤਰੀ** : ਇਥੇ ਇਹ ਕਿਹਾ ਗਿਆ ਹੈ ਕਿ ਪੁਲਿਸ ਨੂੰ ਹੋਰ ਅਖਤਿਆਰ ਦੇ ਦਿਤੇ ਗਏ ਹਨ । ਪਰ ਜੇ ਸਾਰੇ ਕਾਨੂੰਨ ਨੂੰ ਪੜ੍ਹ ਲਿਆ ਜਾਵੇ ਤਾਂ ਇਸ ਵਿਚ ਪੁਲਿਸ ਦਾ ਕੋਈ ਜ਼ਿਕਰ ਨਹੀਂ ਆਉਂਦਾ ਹੈ । ਇਹ ਤਾਂ ਅਦਾਲਤਾਂ ਨੂੰ ਅਖਤਿਆਰ ਦਿਤਾ ਗਿਆ ਹੈ ।

(ਇਸ ਸਮੇਂ ਕਾਮਰੇਡ ਦਰਸ਼ਨ ਸਿੰਘ ਕਨੇਡੀਅਨ ਆਪਣੀ ਸੀਟ ਤੇ ਕੁਝ ਬੋਲਣ ਲਈ ਖੜੇ ਹੋਏ)

ਮੈਂ ਕਨੇਡੀਅਨ ਸਾਹਿਬ ਦਾ ਭਾਵ ਸਮਝਦਾ ਹਾਂ । ਇਨ੍ਹਾਂ ਦੇ ਖਿਆਲ ਦੇ ਮੁਤਾਬਿਕ ਪੁਲਿਸ ਨੂੰ ਅਖਤਿਆਰ ਨਹੀਂ ਹੋਣਾ ਚਾਹੀਦਾ ਹੈ । ਇਨ੍ਹਾਂ ਦੇ ਖਿਆਲ ਮੁਤਾਬਿਕ ਕਤਲ ਦੀ ਕੋਈ ਸਜ਼ਾ ਨਹੀਂ ਹੋਣੀ ਚਾਹੀਦੀ ਹੈ । ਇਹੋ ਜਿਹੇ ਕੇਸਾਂ ਵਿਚ ਵੀ ਪੁਲਿਸ ਨੂੰ ਕੇਸ ਰਜਿਸਟਰ ਕਰਨੇ ਪੈਂਦੇ ਹਨ ਅਤੇ ਚਲਾਨ ਪੇਸ਼ ਕਰਕੇ ਕੇਸ ਅਦਾਲਤ ਵਿਚ ਪੇਸ਼ ਕਰਨੇ ਪੈਂਦੇ ਹਨ । ਜੇ ਉਨ੍ਹਾਂ ਦਾ ਮਕਸਦ ਪੰਜਾਬ ਵਿਚ ਲਾ-ਲੈਸਨੈਸ ਪੈਦਾ ਕਰਨਾ ਹੈ ਤਾਂ ਇਹ ਖਿਆਲ ਉਨ੍ਹਾਂ ਦਾ ਕਦੇ ਵੀ ਪੂਰਾ ਨਹੀਂ ਹੋਏਗਾ । ਪੁਲਿਸ ਦੀ ਜ਼ਿੰਮੇਵਾਰੀ ਹੈ ਕਿ ਉਹ ਆਪਣਾ ਕੰਮ ਪੂਰੀ ਇਮਾਨਦਾਰੀ ਨਾਲ ਕਰੇ । ਇਹ ਜੋ ਸਜ਼ਾ ਵਧਾਈ ਗਈ ਹੈ, ਇਹ ਅਖਤਿਆਰਾਤ ਅਦਾਲਤ ਨੂੰ ਦਿਤੇ ਗਏ ਹਨ । ਪੰਜਾਬ ਵਿਚ ਜੁਡੀਸ਼ਰੀ ਇੰਡੀਪੈਂਡੈਂਟ ਹੈ ਅਤੇ ਹਾਈ ਕੋਰਟ ਥੱਲੇ ਹੈ ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਆਨ ਏ ਪੁਆਇੰਟ ਆਫ ਆਰਡਰ, ਸਰ । ਇਨ੍ਹਾਂ ਨੇ ਮੈਨੂੰ ਮਿਸਰਿਪ੍ਰੇਜ਼ੈਂਟ ਕੀਤਾ ਹੈ । ਲਾਹਨ ਦੇ ਪੁਜੇਸ਼ਨ ਲਈ ਐਡੀ ਵੱਡੀ ਸਜ਼ਾ ਦੇਣੀ ਹੈ । ਪੁਲਿਸ ਨੇ ਜਦੋਂ ਅਜਿਹੇ ਲੋਕਾਂ ਨੂੰ ਪਕੜਨਾ ਹੈ ਤਾਂ ਉਨ੍ਹਾਂ ਨੂੰ ਪੁਲਿਸ ਨੇ ਲਾਉਣੇ ਹਨ ਰਗੜੇ (ਵਿਘਨ) ਕਮਾਦਾਂ ਵਿਚ ਰਖਕੇ ਇਨ੍ਹਾਂ ਨੂੰ ਪਕੜ ਲੈਣਾ ਹੈ ਅਤੇ ਐਡੀ ਵੱਡੀ ਸਜ਼ਾ ਦਿਤੀ ਜਾਣੀ ਹੈ । (ਵਿਘਨ)

**ਸਿਖਿਆ ਤੇ ਮਾਲ ਮੰਤਰੀ** : ਇਸ ਵਿਚ ਪੁਜੇਸ਼ਨ ਦਾ ਕੋਈ ਜ਼ਿਕਰ ਨਹੀਂ ਕੀਤਾ ਗਿਆ ਹੈ । ਪੁਜੇਸ਼ਨ ਦਾ ਪਹਿਲੇ ਐਕਟ ਵਿਚ ਜ਼ਿਕਰ ਹੈ । ਇਸ ਬਾਰੇ ਹਾਈ ਕੋਰਟ ਦੇ ਫੈਸਲਿਆਂ ਵਿਚ ਵੀ ਬਹੁਤ ਸਾਰੀਆਂ ਰੂਲਿੰਗਜ਼ ਹਨ (ਵਿਘਨ) ਜੋ ਪਰਚਲਤ ਹੈ ਕਾਨੂੰਨ ਉਸ ਵਿਚ ਕੋਈ ਅਦਲਾ ਬਦਲੀ ਨਹੀਂ ਕੀਤੀ ਗਈ ਹੈ । ਸਜ਼ਾ ਵਧਾਉਣ ਨਾਲ ਪੁਜ਼ੇਸ਼ਨ ਵਾਲੇ ਤੇ ਕੋਈ ਫਰਕ ਨਹੀਂ ਪੈਂਦਾ ਹੈ । ਇਸ ਤਰੀਕੇ ਨਾਲ ਯਤਨ ਕਰ ਰਹੇ ਹਾਂ ਕਿ ਸ਼ਰਾਬ ਦਾ ਇਸਤੇਮਾਲ ਘਟਾਇਆ ਜਾਵੇ । ਮੈਂ ਆਪਣੇ ਸਾਥੀ ਅਚਾਰੀਆ ਜੀ ਨੂੰ ਵੀ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਹ ਸਰਕਾਰ ਦੁੱਧ ਪੀਂਦੀ ਹੈ ਅਤੇ ਲੋਕਾਂ ਨੂੰ ਵੀ ਦੁੱਧ ਪਿਲਾਉਣਾ ਚਾਹੁੰਦੀ ਹੈ । (ਵਿਘਨ) ਸਾਨੂੰ ਤਾਂ ਦੁੱਧ ਦਾ ਤਜਰਬਾ ਹੈ ਅਤੇ ਦੁੱਧ ਹੀ ਲੋਕਾਂ ਨੂੰ ਪਿਲਾਉਣਾ ਚਾਹੁੰਦੇ ਹਾਂ । ਇਥੇ ਇਹ ਕਿਹਾ ਗਿਆ ਕਿ ਉਮਰਾਉ ਸਿੰਘ ਨੇ ਵਕੀਲਾਂ ਦੀ ਮਦਦ ਕੀਤੀ ਹੈ । (ਵਿਘਨ) ਇਸ ਸਬੰਧ ਵਿਚ ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਇਸ ਨਾਲ ਤਾਂ 1/3

[ਸਿਖਿਆ ਤੇ ਮਾਲ ਮੰਤਰੀ]

ਹਿੱਸਾ ਲਿਟੀਗੇਸ਼ਨ ਦਾ ਘਟਿਆ ਹੈ । ਇਸ ਨਾਲ ਵਕੀਲਾਂ ਦਾ ਕੰਮ ਘਟਿਆ ਹੈ । ਇਸ ਨਾਲ ਪੰਜਾਬ ਵਿਚ ਸਮਾਜਵਾਦ ਆਉਂਦਾ ਹੈ । ਲੋਕਾਂ ਦੀ ਸਿਹਤ ਚੰਗੀ ਹੋਵੇਗੀ ਅਤੇ ਇਨ੍ਹਾਂ ਚੀਜ਼ਾਂ ਨੂੰ ਮੁੱਖ ਰਖਦੇ ਹੋਏ ਮੈਨੂੰ ਆਸ ਹੈ ਕਿ ਸਾਰੇ ਮੈਂਬਰ ਇਸ ਨੂੰ ਸਪੋਰਟ ਕਰਨਗੇ ਅਤੇ ਪਾਸ ਕਰਾਉਣਗੇ ।

**Mr. Speaker** : Question is –

That the Punjab Excise (Amendment] Bill,) 1973 be taken into consideration at once.

*The motion was carried.*

**Now the House will proceed to consider the Bill Clause by Clause.**

CLAUSE 2

**Mr. Speaker** : Question is—

That Clause 2 stand part of the Bill.

*The motion was carried.*

CLAUSE 3

**Mr. Speaker** : Question is—

That Clause 3 stand part of the Bill.

*The motion was carried.*

CLAUSE 4

**Mr. Speaker** : Question is—

That Clause 4 stand part of the Bill.

*The motion was carried.*

CLAUSE 5

**Mr. Speaker** : Question is—

That Clause 5 stand part of the Bill.

*The motion was carried.*

CLAUSE 6

**Mr. Speaker** : Question is—

That Clause 6 stand part of the Bill.

*The motion was carried.*

CLAUSE 1

**Mr. Speaker** : Question is—

That Clause 1 stand part of the Bill.

*The motion was carried.*

TITLE

**Mr. Speaker** : Question is—

That title be the title of the Bill.

*The motion was carried.*

**Education & Revenue Minister** (Sardar Umrao Singh) Sir, I beg to move—

That the Punjab Excise (Amendment) Bill, 1973 be passed.

**Mr. Speaker** : Motion moved—

That the Punjab Excise (Amendment) Bill, 1973 be passed.

**ਚੌਧਰੀ ਦਰਸ਼ਨ ਸਿੰਘ** (ਨੂਰ ਮਹਿਲ) : ਸਪੀਕਰ ਸਾਹਿਬ, ਮੈਂ ਆਪਣੇ ਸਾਥੀ ਕਪੂਰ ਸਾਹਿਬ ਨਾਲ ਇਸ ਗੱਲ ਨਾਲ ਸਹਿਮਤ ਹਾਂ ਕਿ ਸਜ਼ਾ ਵਧਾਉਣ ਨਾਲ ਸਰਕਾਰ ਦੀ ਕੋਈ ਮਨਸ਼ਾ ਨਹੀਂ ਕਿ ਪਰੋਹਿਬਸ਼ਨ ਕੀਤੀ ਜਾਵੇ ਜਾਂ ਪਰੋਹਿਬਸ਼ਨ ਦਾ ਵਧਾਵਾ ਕੀਤਾ ਜਾਵੇ (ਵਿਘਨ) ਸਰਕਾਰ ਦਾ ਕੋਈ ਇਰਾਦਾ ਨਹੀਂ ਕਿ ਪਰੋਹਿਬਸ਼ਨ ਕੀਤੀ ਜਾਵੇ। ਇਸ ਕਾਨੂੰਨ ਨਾਲ ਸਜ਼ਾ ਵਧਾਉਣ ਨਾਲ ਇਹ ਜ਼ਰੂਰ ਹੋ ਜਾਏਗਾ ਕਿ ਬਾਈ ਨੋਟੀਫਿਕੇਸ਼ਨ ਆਫੈਂਸ ਨੂੰ ਵੀ ਨਾਨ-ਬੇਲੇਬਲ ਕਰ ਦੇਣਗੇ। ਇਸ ਨਾਲ ਇਕ ਜੁਰਮ ਨਾਲ ਸੌ ਬੰਦਿਆਂ ਨੂੰ ਹੱਥਕੜੀ ਲਗਾਕੇ ਤੋਰਿਆ ਜਾ ਸਕਦਾ ਹੈ। ਬਾਈ ਨੋਟੀਫਿਕੇਸ਼ਨ ਸਜ਼ਾਵਾਂ ਸਖਤ ਕਰ ਦੇਣਗੇ, ਪੁਲਿਸ ਮਿਸ-ਯੂਜ਼ ਕਰੇਗੀ।

3.00 P.M.

ਇਹ ਜਿਹੜਾ ਕਿਹਾ ਗਿਆ ਹੈ ਕਿ ਪੁਲਿਸ ਮਿਸਯੂਜ਼ ਕਰੇਗੀ, ਮੈਂ ਕਹਿੰਦਾ ਹਾਂ ਕਿ ਤੁਹਾਨੂੰ ਸੈਂਟੀਮੈਂਟਲ ਹੋ ਕੇ ਅਜਿਹਾ ਨਹੀਂ ਕਹਿਣਾ ਚਾਹੀਦਾ। ਇਸ ਤਰ੍ਹਾਂ ਕਹਿਣਾ ਠੀਕ ਨਹੀਂ ਹੈ। ਸੌ ਕਰੋੜ ਰੁਪਿਆ ਸ਼ਰਾਬ ਅਤੇ ਡੋਡਿਆਂ ਤੇ ਇਸ ਸਟੇਟ ਤੇ ਖਰਚ ਹੁੰਦੇ ਹਨ। 40-42 ਕਰੋੜ ਰੁਪਿਆ ਤੁਹਾਡਾ ਰੈਗੂਲਰ ਬਜਟ ਹੈ ਫਿਰ ਕਿਸ ਤਰ੍ਹਾਂ ਤੁਸੀਂ ਇਸ ਨੂੰ ਪੂਰਾ ਕਰੋਗੇ। ਇਸ ਚੀਜ਼ ਨੂੰ ਫੜਨਾ ਚਾਹੀਦਾ ਹੈ। 20 ਕਰੋੜ ਰੁਪਏ ਦੇ ਡੋਡੇ ਯੂ.ਪੀ. ਤੋਂ ਆਉਂਦੇ ਹਨ। ਇਹ 22 ਸਾਲਾਂ ਤੋਂ ਯੂ.ਪੀ. ਤੋਂ ਆ ਰਹੇ ਹਨ। ਰਸਤੇ ਵਿਚ ਕਈ ਦਰਿਆ ਆਉਂਦੇ ਹਨ ਅਤੇ ਕਈ ਪੁਲ ਹੁੰਦੇ ਹਨ। ਜੇ ਅਸੀਂ ਉਨ੍ਹਾਂ 20 ਕਰੋੜ ਦੇ ਡੋਡਿਆਂ ਨੂੰ ਨਾ ਰੋਕਿਆ ਅਤੇ ਕਹਿਣਾ ਕਿ ਸਜ਼ਾ ਵਧਾਉਣ ਨਾਲ ਕੰਮ ਠੀਕ ਨਹੀਂ ਹੋਣਾ, ਇਹ ਕਹਿਣਾ ਗਲਤ ਹੈ। ਸਰਕਾਰ ਦਾ ਮਨਸ਼ਾ ਹੈ ਕਿ ਇਸ ਦਾ ਠੀਕ ਇੰਤਜ਼ਾਮ ਕੀਤਾ ਜਾਵੇ। (ਵਿਘਨ) ਮੈਂ ਕਹਿੰਦਾ ਹਾਂ ਕਿ ਤੁਸੀਂ ਕੋਈ ਸੈਂਟੀਮੈਂਟਲ ਨਾ ਹੋਵੋ। ਤੁਸੀਂ ਸੰਸਾਰ ਦੇ ਵਿਚ ਕੋਈ ਮੁਲਕ ਦਾ ਨਾਮ ਦਸੋ ਜਿਥੇ ਕਿ ਪਰੋਹਿਬਸ਼ਨ ਹੋਈ ਹੋਵੇ। ਅਮਰੀਕਾ ਨੇ ਸੌ ਸਾਲ ਪਿਛੋਂ ਤਜਰਬਾ ਕੀਤਾ ਹੈ। ਉਨ੍ਹਾਂ ਨੇ ਪਰੋਹਿਬਸ਼ਨ ਬਾਰੇ ਟਰਾਈ ਕੀਤੀ ਸੀ ਪਰ ਉਹ ਫੇਲ੍ਹ ਹੋਇਆ। ਮਦਰਾਸ ਵਿਚ ਟਰਾਈ ਕੀਤੀ ਗਈ, ਉਹ ਵੀ ਫੇਲ੍ਹ ਹੋਇਆ ਅਤੇ ਇਸੇ ਤਰ੍ਹਾਂ ਹੀ ਪਰੋਹਿਬਸ਼ਨ ਬਾਰੇ ਬੰਬਈ ਵਿਚ ਟਰਾਈ ਕੀਤੀ ਗਈ ਪਰ ਉਥੇ ਵੀ ਇਹ ਫੇਲ੍ਹ ਹੋਏ। (ਵਿਘਨ) ਮੇਰਾ ਮਨਸ਼ਾ ਹੈ ਕਿ ਤੁਸੀਂ ਇਸ ਦੇਸ਼ ਨੂੰ ਜਿਸ ਤਰ੍ਹਾਂ ਕਿ ਇਹ ਰਿਸ਼ੀਆਂ ਮੁਨੀਆਂ ਦਾ ਦੇਸ਼ ਹੈ ਉਨ੍ਹਾਂ ਦੇ ਕਹਿਆਂ ਰਸਤਿਆਂ ਤੇ ਨਹੀਂ ਚਲਾ ਰਹੇ। (ਘੰਟੀ) ਜਿਹੜੇ ਮੰਦਰ ਅਤੇ ਗੁਰਦੁਆਰੇ ਆਦਿ ਸਵੇਰ ਵੇਲੇ ਜਾਂਦੇ ਹਨ ਉਹ ਉਥੇ ਜਾ ਕੇ ਆਪਣੇ ਪਾਪ ਲਾਹੁੰਦੇ ਹਨ ਅਤੇ ਉਥੇ ਜਾ ਕੇ ਕਹਿੰਦੇ ਹਨ ਕਿ ਸਾਡੇ ਪਾਪ ਧੋਤੇ ਜਾਣ। ਉਸ ਪਾਸੇ ਤਾਂ ਤੁਸੀਂ ਕੋਈ ਧਿਆਨ ਨਹੀਂ ਦਿੰਦੇ। (ਵਿਘਨ) (ਘੰਟੀ)

[ਚੌਧਰੀ ਦਰਸ਼ਨ ਸਿੰਘ]

ਤੁਹਾਨੂੰ ਇਸ ਨੂੰ ਬਾਈ ਪਰਸੁਏਸ਼ਨ, ਬਾਈ ਰਿਪਲੇਸਮੈਂਟ ਐਂਡ ਬਾਈ ਸਬਸਟੀਚੁਸ਼ਨ ਲੋਕਾਂ ਦੇ ਮਨਾਂ ਨੂੰ ਤਬਦੀਲ ਕਰਨਾ ਹੋਵੇਗਾ ਤਾਂ ਜਾ ਕੇ ਇਹ ਠੀਕ ਹੋਵੇਗਾ। (ਵਿਘਨ) ਧਾਰਮਿਕ ਜਥੇਬੰਦੀਆਂ ਤਾਂ ਇਸ ਪਾਸੇ ਲੱਗ ਗਈਆਂ ਹਨ ਕਿ ਉਹ ਕਹਿੰਦੇ ਹਨ ਕਿ ਤੁਸੀਂ ਸਰੋਵਰ ਵਿਚ ਨਹਾਉ ਤੇ ਤੁਹਾਡੇ ਸਾਰੇ ਪਾਪ ਕੱਟੇ ਜਾਣਗੇ। (ਘੰਟੀ) ਤੁਹਾਨੂੰ ਬਾਈ ਪਰਸੁਏਸ਼ਨ ਲੋਕਾਂ ਦੇ ਮਾਈਂਡ ਨੂੰ ਤਬਦੀਲ ਕਰਨਾ ਹੋਵੇਗਾ। ਕੈਪਟਨ ਸਾਹਿਬ ਚਲੇ ਗਏ ਹਨ ਉਨ੍ਹਾਂ ਨੇ ਵਾਈਟ ਰੈਵੋਲਿਊਸ਼ਨ ਲਿਆਉਣ ਦੀ ਕੋਸ਼ਿਸ਼ ਕੀਤੀ। ਪਰ ਇਸ ਨੂੰ ਇਨਫੋਰਸ ਕਰਨ ਨਾਲ ਜ਼ਿਮੀਂਦਾਰਾਂ ਨੂੰ ਦਿੱਕਤ ਹੋਵੇਗੀ ਫਿਰ ਤੁਸੀਂ ਜਿੰਨੀ ਮਰਜ਼ੀ ਸਖਤੀ ਕਰ ਲਵੋ ਇਹ ਬੰਦ ਨਹੀਂ ਹੋਣੀ। ਤੁਸੀਂ ਸਗੋਂ ਚੰਗੀਆਂ ਨਸਲ ਦੀਆਂ ਮੱਝਾਂ ਮੰਗਵਾ ਕੇ ਉਨ੍ਹਾਂ ਨੂੰ ਦਿਉ ਅਤੇ ਦਿੱਤੀਆਂ ਹਨ ਤਾਕਿ ਚੰਗੀਆਂ ਡੇਰੀਆਂ ਬਣਨ। (ਘੰਟੀ) ਪਿੰਡਾਂ ਵਿਚ ਜ਼ਿਮੀਦਾਰਾਂ ਦੇ ਮੁੰਡਿਆਂ ਨੂੰ ਰੀਕਰੀਏਸ਼ਨ ਵਾਸਤੇ ਸਿਨਮੇ ਆਦਿ ਦਿਉ। (ਘੰਟੀ)

**ਸ਼੍ਰੀ ਸਪੀਕਰ** : ਹੁਣ ਤੁਸੀਂ ਤਸ਼ਰੀਫ ਰੱਖੋ। (Please resume your seat.)

**ਚੌਧਰੀ ਦਰਸ਼ਨ ਸਿੰਘ** : ਤੁਸੀਂ ਬਾਈ ਪਰਸੁਏਸ਼ਨ ਲੋਕਾਂ ਦੇ ਮਨਾਂ ਨੂੰ ਤਬਦੀਲ ਕਰੋ ਤਾਂ ਹੀ ਇਹ ਚੀਜ਼ ਸਟਾਪ ਕਰ ਸਕਦੇ ਹੋ। (ਘੰਟੀ)

**Mr. Speaker** : Question is—

That the Punjab Excise (Amendment) Bill be passed.

*The motion was carried.*

## FIRST REPORT OF THE BUSINESS ADVISORY COMMITTEE

**Mr. Speaker**: I have to report the time Table of the Punjab Vidhan Sabha as contained in the First Report of the Business Advisory Committee. The Report reads as under : -

The Committee met at 12.15 P.M. on Wednesday, the 26th September, 1973 in the Chamber of the Hon'ble Speaker. The following were present:—

1. Doctor Kewal Krishan, Speaker......Ex-Officio Chairman.
2. Sardar Umrao Singh, Education & Revenue Minister.
3. Shri Gurmail Singh, Irrigation & Power Minister.
4. Sardar Ajaib Singh Sandhu.
5. Comrade Shamsher Singh Josh.

After some discussion the Committee recommended that the following business be transacted at the sittings of the House to be held on the 27th and 28th September, 1973 :—

Thursday, the 27th September, 1973

(I) Thursday, the 27th September, 1973 will be utilized for Legislative business.

(II) The following legislative business will be taken up on this day :—

(i) The Punjab Appropriation Bill relating to Supplementary Estimates (1st Instalment] 1973—74

| | |
|---|---|
| | (ii) The Punjab Panchayat Sammties and Zila Parishads (Amendment) Bill, 1973 |
| | (iii) The Punjab Contingency Fund (Amendment) Bill, 1973. |
| Friday, the 28th September, 1973. | Discussion on Harchand Singh Committee Report. |

**Education and Revenue Minister** (Sardar Umrao Singh) : Sir, I beg to move—

That this House agrees with the recommendations contained in the First Report of the Business Advisory Committee.

**Mr. Speaker** : Motion moved—

That this House agrees with the recommendations contained in the First Report of fhe Business Advisory Committee.

**Mr. Speaker** : Question is—

That this House agrees with the recommendations contained in the First Report of the Business Advisory Committee.

*The motion was carried.*

**ਸਰਦਾਰ ਅਜਾਇਬ ਸਿੰਘ ਸੰਧੂ** : ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ ਸਰਦਾਰ ਉਮਰਾਓ ਸਿੰਘ ਨੇ ਸਵੇਰੇ ਇਥੇ ਇਸ ਹਾਊਸ ਵਿਚ ਇਹ ਬਿਆਨ ਦਿਤਾ ਸੀ ਕਿ ਮੇਰੇ ਕੋਲ ਹਰਚੰਦ ਸਿੰਘ ਕਮੇਟੀ ਦੀਆਂ ਰਿਪੋਰਟਾਂ ਹਨ ਅਤੇ ਉਹ ਮੈਂ ਇਸ ਹਾਊਸ ਦੇ ਸਾਰੇ ਮੈਂਬਰਾਂ ਨੂੰ ਦੇ ਦਿਆਂਗਾ ਪਰ ਹੁਣ ਤੱਕ ਇਨ੍ਹਾਂ ਨੇ ਉਹ ਰਿਪੋਟਾਂ ਨਹੀਂ ਦਿੱਤੀਆਂ।

**ਸ਼੍ਰੀ ਸਪੀਕਰ** : ਉਹ ਰਿਪੋਰਟਾਂ ਸੈਕਟਰੀਏਟ ਵਿਚ ਆ ਗਈਆਂ ਹਨ। ਅਸੀਂ ਹੁਣੇ ਦੇ ਦਿਆਂਗੇ। (These reports have been received and would be supplied to the hon. Members just now.)

---

## THE PUNJAB GENERAL SALES TAX (THIRD AMENDMENT) BILL, 1973

**Education and Revenue Minister** (Sardar Umrao Singh) : Sir, I beg to introduce the Punjab General Sales Tax (Third Amendment) Bill.

**Education and Revenue Minister** : Sir, I beg to move—

That the Punjab General Sales Tax (Third Amendment) Bill, be taken into consideration at once.

ਸਪੀਕਰ ਸਾਹਿਬ, ਇਹ ਬੜਾ ਛੋਟਾ ਜਿਹਾ ਅਤੇ ਬਿਲਕੁਲ ਨਾਨ-ਕੰਟਰੋਵਰਸ਼ੀਅਲ ਟਾਈਪ ਦਾ ਬਿੱਲ ਹੈ। ਇਸ ਵਿਚ ਸਿਰਫ ਇਕ ਇਟਰਪ੍ਰਟੇਸ਼ਨ ਬੰਗਾਲ ਹਾਈ ਕੋਰਟ ਨੇ ਲਈ ਸੀ। ਉਸ ਇੰਟਰਪ੍ਰਟੇਸ਼ਨ ਦੇ ਮੁਤਾਬਿਕ ਇਸ ਬਿਲ ਦੀ ਸੋਧ ਕੀਤੀ ਗਈ ਹੈ। ਡੀ.ਜੀ.ਐਸ.ਡੀ ਕਲੱਕਤਾ ਵਰਸਿਜ਼ ਬੋਰਡ ਆਫ ਰੈਵੇਨਿਊ ਵੈਸਟ ਬੰਗਾਲ ਵਿਚ ਸੁਪਰੀਮ ਕੋਰਟ ਦਾ ਫੈਸਲਾ ਹੋਇਆ ਸੀ ਕਿ ਐਸੇ ਡੀਲਰ ਜਿਹੜੇ ਕਿ ਬਗੈਰ ਕਿਸੇ ਫਾਇਦੇ ਦੇ ਕੰਮ ਕਰਦੇ ਹਨ ਜਾਂ ਲਾਭ ਤੋਂ ਬਗੈਰ ਕੰਮ ਕਰਦੇ ਹਨ ਉਹ ਉਸ ਡੀਲਰ ਦੀ ਡੈਫੀਨੀਸ਼ਨ ਵਿਚ ਨਹੀਂ ਸੀ ਆਉਂਦੇ। ਇਸ ਕਰਕੇ ਹੁਣ ਉਸ ਡੀਲਰ ਦੀ ਡੈਫੀਨੀਸ਼ਨ

[ਸਿਖਿਆ ਤੇ ਮਾਲ ਮੰਤਰੀ]

ਇਸ ਕਿਸਮ ਦੀ ਕੈਟੇਗਰੀ ਇਸ ਵਿਚ ਇਨਕਲੂਡ ਕਰ ਦਿੱਤੀ ਹੈ । ਇਹ ਇਕ ਅਮੈਂਡਮੈਂਟ ਕੀਤੀ ਹੈ ਭਾਵੇਂ ਕਿ ਉਹ ਫਾਇਦੇ ਲਈ ਕੰਮ ਕਰਦਾ ਹੈ ਜਾਂ ਉਹ ਬਿਜ਼ਨੈਸ ਦੇ ਤੌਰ ਤੇ ਕੰਮ ਕਰਦਾ ਹੈ । ਜਿਹੜੇ ਵੀ ਇਸ ਕਿਸਮ ਦੇ ਟਰੇਡ ਕਰਦੇ ਹਨ ਉਹ ਸਾਰੇ ਇਸ ਵਿਚ ਇਨਕਲੂਡ ਕੀਤੇ ਗਏ ਹਨ । ਹਾਈਕੋਰਟ ਦੀ ਜੱਜਮੈਂਟ ਨੂੰ ਇਸ ਵਿਚ ਕਲੀਅਰ ਕਰਨ ਦਾ ਯਤਨ ਕੀਤਾ ਗਿਆ ਹੈ । ਮੇਰਾ ਖਿਆਲ ਹੈ ਕਿ ਸਾਰਾ ਹਾਊਸ ਇਸ ਨੂੰ ਯੂਨੈਨੀਮਸਲੀ ਪਾਸ ਕਰੇਗਾ ।

**Mr. Speaker** : Motion moved :

That the Puujab General Sales Tax (Third Amendment) Bill be taken into consideration at once.

**ਸਰਦਾਰ ਹਰਬੰਸ ਸਿੰਘ ਜਲਾਲ (ਫੂਲ)** : ਸਪੀਕਰ ਸਾਹਿਬ, ਜਿਵੇਂ ਕਿ ਮਨਿਸਟਰ ਸਾਹਿਬ ਨੇ ਇਸ ਬਿਲ ਦੀ ਤਾਰੀਫ ਦੱਸੀ ਹੈ ਦਰਅਸਲ ਇਸ ਬਿਲ ਦੀ ਅਮੈਂਡਮੈਂਟ ਤੋਂ ਇਹ ਮੰਤਵ ਹੱਲ ਨਹੀਂ ਹੁੰਦਾ। ਇਸ ਬਿਲ ਵਿਚ ਅਮੈਂਡਮੈਂਟ ਕਿਉਂ ਲਿਆਉਣੀ ਪਈ ਇਹ ਚੀਜ਼ ਦੱਸਣ ਤੋਂ ਪਹਿਲਾਂ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਇਕ ਅਮੈਂਡਮੈਂਟ ਦੱਸੀ ਹੈ ਜਿਹੜੀ ਕਿ 1973 ਦੀ ਹੋਈ ਹੈ । 1948 ਤੋਂ ਪਿਛੋਂ ਸ਼ਾਇਦ ਇਸ ਵਿਚ 41 ਵਾਰ ਅਮੈਂਡਮੈਂਟਸ ਹੋ ਚੁੱਕੀਆਂ ਹਨ । 1967 ਤੱਕ ਇਸ ਵਿਚ 23 ਵਾਰ ਅਮੈਂਡਮੈਂਟਸ ਹੋ ਚੁੱਕੀਆਂ ਸਨ । ਪਰ ਹੁਣ ਉਨ੍ਹਾਂ ਅਮੈਂਡਮੈਂਟਸ ਦੀ ਗਿਣਤੀ ਨਹੀਂ ਦਿੱਤੀ । ਟੋਟਲ ਅਮੈਂਡਮੈਂਟਸ 40 ਤੋਂ ਉਪਰ ਹੋਣਗੀਆਂ । ਪਰ ਐਨੀਆਂ ਅਮੈਂਡਮੈਂਟਸ ਲਿਆਉਣ ਦੀ ਲੋੜ ਕਿਉਂ ਈ। ਆਮ ਕਰਕੇ ਅਮੈਂਡਮੈਂਟ ਉਦੋਂ ਹੁੰਦੀ ਹੈ ਜਦ ਉਸ ਦੇ ਵਿਚ ਕੁਝ ਸੁਧਾਰ ਕਰਨਾ ਹੋਵੇ ਜਾਂ ਵਿਚਲੀਆਂ ਕਮੀਆਂ ਨੂੰ ਦੂਰ ਕਰਨਾ ਹੋਵੇ । ਪਰ ਇਹ ਜੋ ਅਮੈਂਡਮੈਂਟ ਆ ਰਹੀ ਹੈ ਇਹ ਸੁਧਾਰ ਕਰਨ ਦੇ ਮਨਸ਼ੇ ਨਾਲ ਨਹੀਂ ਆ ਰਹੀ ਹੈ । ਸਗੋਂ ਇਹ ਉਸ ਦੇ ਵਿਚ ਕਮੀਆਂ ਪਾਉਣ ਦੇ ਮਨਸ਼ੇ ਨਾਲ ਆ ਰਹੀ ਹੈ । ਬੰਗਾਲ ਦੇ ਵਿਚ ਇਕ ਫੈਸਲਾ ਹੋਇਆ ਜਿਸ ਤੇ ਤਹਿਤ ਸੁਪਰੀਮ ਕੋਰਟ ਨੇ ਸਰਕਾਰ ਦੇ ਖਿਲਾਫ਼ ਰੂਲਿੰਗ ਦਿੱਤੀ । ਉਸ ਦੀ ਬੈਕਗਰਾਊਂਡ ਦੱਸਣ ਤੋਂ ਪਹਿਲਾਂ ਮੈਂ ਐਨਾ ਦੱਸਣਾ ਚਾਹੁੰਦਾ ਹਾਂ ਕਿ ਜਿਥੇ ਸਰਕਾਰ ਨੇ ਆਪਣੇ ਆਪ ਨੂੰ ਮੁਨਾਫੇ ਦੇ ਕੰਮ ਦੀ ਖਾਤਰ ਜਾਂ ਆਪਣੇ ਬੰਦਿਆਂ ਨੂੰ ਫਾਇਦਾ ਪਹੁੰਚਾਉਣ ਦੀ ਖਾਤਰ ਲੂਪ ਹੋਲਜ਼ ਰੱਖੇ ਹਨ '.... (ਵਿਘਨ) ਕਾਨੂੰਨ ਬਣਦਾ ਹੈ ਬਲੈਕ ਮਾਰਕਿਟਿੰਗ ਨੂੰ ਖਤਮ ਕਰਨ ਲਈ ਜਾਂ ਕਾਨੂੰਨ ਤੋੜ ਫੋੜ ਕੇ ਮੁਨਾਫ਼ਾਖੋਰੀ ਘਟਾਉਣ ਲਈ ਅਤੇ ਉਨ੍ਹਾਂ ਨੂੰ ਰੋਕਣ ਲਈ ਪਰ ਇਨ੍ਹਾਂ ਚੀਜ਼ਾਂ ਨੂੰ ਬੜ੍ਹਾਵਾ ਦੇਣ ਦੀ ਖਾਤਰ ਇਸ ਕਾਨੂੰਨ ਦੇ ਵਿਚ ਇਕ ਹੋਰ ਚੋਰ ਮੋਰੀ ਲਿਆਉਣ ਦੀ ਖ਼ਾਤਰ ਇਹ ਕਾਨੂੰਨ ਲਿਆਂਦਾ ਗਿਆ ਹੈ । ਸਪੀਕਰ ਸਾਹਿਬ, ਜਿਥੇ ਲੋਕ ਰਜਾ ਦਾ ਇਨ੍ਹਾਂ ਨੇ ਘਾਤ ਕੀਤਾ ਹੈ, ਕਾਨੂੰਨ ਦਾ ਘਾਤ ਜਾਂ ਤੋੜਣ ਫੋੜਨ ਦੀ ਕੋਸ਼ਿਸ਼ ਕੀਤੀ ਹੈ ਉਨ੍ਹਾਂ ਵਿਚ ਇਸ ਕਾਨੂੰਨ ਨੂੰ ਵੀ ਗਿਣਿਆ ਜਾ ਸਕਦਾ ਹੈ ਭਾਵੇਂ ਕਿ ਇਸ ਰਾਹੀਂ ਸਰਕਾਰ ਨੇ ਆਪਣੇ ਕੁਝ ਨਜ਼ਦੀਕੀ ਬੰਦਿਆਂ ਨੂੰ ਫਾਇਦਾ ਪਹੁੰਚਾਉਣ ਦੀ ਕੋਸ਼ਿਸ਼ ਕੀਤੀ ਹੈ । ਇਸ ਕਾਨੂੰਨ ਵਿਚ ਬੋਗਸ.... (ਵਿਘਨ)

**ਸ਼੍ਰੀ ਸਪੀਕਰ** : ਇਸ ਬਿਲ ਨਾਲ ਤਾਂ ਇਸ ਦਾ ਕੋਈ ਸਬੰਧ ਨਹੀਂ । (ਵਿਘਨ) (Your speech is not relevant to the Bill.)

**ਸਰਦਾਰ ਹਰਬੰਸ ਸਿੰਘ ਜਲਾਲ** : ਜੇ ਤੁਸੀਂ ਰੈਲੇਵੈਂਟ ਨਹੀਂ ਸਮਝਦੇ ਤਾਂ ਮੈਂ ਨਾਮ ਨਹੀਂ ਲੈਂਦਾ ਪਰ ਮੈਂ ਲੂਪ ਹੋਲਜ਼ ਦੱਸਣ ਲਗਿਆ ਸੀ । (ਵਿਘਨ) (ਘੰਟੀ) ਸਪੀਕਰ ਸਾਹਿਬ, ਹਾਲੀਂ ਤਾਂ ਇਕ ਮਿੰਟ ਵੀ ਮੈਨੂੰ ਨਹੀਂ ਹੋਇਆ । ਮੇਰੀ ਪਾਰਟੀ ਦਾ ਟਾਈਮ ਮੈਨੂੰ ਮਿਲਣਾ ਚਾਹੀਦਾ ਹੈ ।

ਸਪੀਕਰ ਸਾਹਿਬ, ਇਸ ਕਾਨੂੰਨ ਦੇ ਤਹਿਤ ਕੋਈ ਵੀ ਪਾਰਟੀ ਮੁਨਾਫ਼ੇ ਵਾਸਤੇ ਕਾਰੋਬਾਰ ਨਹੀਂ ਕਰਦੀ ਉਹ ਇਸ ਕਾਨੂੰਨ ਦੇ ਮੁਤਾਬਕ ਡੀਲਰ ਨਹੀਂ ਸੀ ਮੰਨੀ ਜਾਂਦੀ । ਇਥੇ ਡੀਲਰ ਦੀ ਡੈਫ਼ੀਨੀਸ਼ਨ ਜਿਹੜੀ ਦਿਤੀ ਹੈ ਉਸ ਦੇ ਵਿਚ ਲਿਖਿਆ ਹੈ ।

> "Dealer" means any person including a Department of Government who in the normal course of trade sells or purchases goods.

ਇਸ ਦੇ ਤਹਿਤ ਉਹ ਆਦਮੀ ਆਉਂਦੇ ਹਨ ਜਿਸ ਤਰ੍ਹਾਂ ਕਿ ਕੋਈ ਇਕ ਆਦਮੀ ਹੈ ਜਾਂ ਕੋਈ ਇੰਡਵੀਜੂਅਲ ਹੈ ਜਾਂ ਗੌਰਮਿੰਟ ਦੀ ਕੋਈ ਇਨਸਟੀਚਿਊਸ਼ਨ ਹੈ ਜਾਂ ਕੋਆਪਰੇਟਿਵ ਸੋਸਾਇਟੀ ਹੈ ਇਸ ਦੇ ਵਿਚ ਕਈ ਆਦਮੀ ਆਉਂਦੇ ਹਨ । ਕਿੰਨਾ ਇਸ ਦੇ ਵਿਚ ਫਿਰ ਮੁਨਾਫ਼ਾ ਕਮਾਉਂਦੇ ਹਨ ਅਤੇ ਮੁਨਾਫ਼ੇ ਦੀ ਖਾਤਰ ਚੀਜ਼ ਖਰੀਦੀ ਜਾਂਦੀ ਹੈ । (ਵਿਘਨ) ਸਰਕਾਰ ਨੇ ਇਸ ਵਿਚ ਕੀ ਕੀਤਾ ਹੈ । ਸਰਕਾਰ ਨੇ ਇਸ ਕਾਨੂੰਨ ਨੂੰ ਮੰਦੀ ਭਾਵਨਾ ਨਾਲ ਵਰਤਿਆ ਹੈ । ਮੈਂ ਇਸ ਕਰਕੇ ਉਨ੍ਹਾਂ ਮਹਿਕਮਿਆਂ ਦਾ ਨਾਮ ਲੈਣਾ ਚਾਹੁੰਦਾ ਸੀ ਅਤੇ ਮਿਸਾਲਾਂ ਕੋਟ ਕਰਨਾ ਚਾਹੁੰਦਾ ਸੀ ਪਰ ਤੁਸੀਂ ਮੈਨੂੰ ਬੋਲਣ ਤੋਂ ਰੋਕ ਦਿਤਾ । ਪਬਲਿਕ ਸੈਕਟਰ ਵਿਚ ਕਾਰਖਾਨਿਆਂ ਲਈ ਸੁਪਰੀਮ ਕੋਰਟ ਨੇ ਚੈਲੇਂਜ ਕੀਤਾ ਹੈ। ਪਬਲਿਕ ਆਕਸ਼ਨ ਲਈ ਚੈਲਿੰਜ ਕੀਤਾ ਹੈ । ਪਬਲਿਕ ਆਮਦਨ ਕਿੰਨ੍ਹਾਂ ਚੀਜ਼ਾਂ ਵਿਚ ਸਹਾਈ ਹੁੰਦੀ ਹੈ ? ਇਥੇ ਸਰਕਾਰ ਨੇ ਕੁਝ ਸਮਾਨ ਖਰੀਦਿਆ ਅਤੇ ਇਹ ਕੁਝ ਚਿਰ ਰਖ ਕੇ ਉਸ ਨੂੰ ਕਨਡਮ ਕਰ ਦਿਤਾ । ਹਜ਼ਾਰਾਂ ਲੱਖਾਂ ਰੁਪਏ ਦੇ ਸਮਾਨ ਨੂੰ ਸੈਂਕੜੇ ਰੁਪਇਆਂ ਵਿਚ ਵੇਚ ਦਿਤਾ । ਸੋਨੇ ਦੇ ਭਾਅ ਦੀ ਚੀਜ਼ ਨੂੰ ਮਿੱਟੀ ਦੇ ਭਾਅ ਵਿਚ ਵੇਚ ਦਿਤਾ ਅਤੇ ਹੁਣ ਇਸ ਕਾਨੂੰਨ ਰਾਹੀਂ ਇਸ ਨੂੰ ਲੀਗੇਲਾਈਜ਼ ਕਰਨ ਦੀ ਕੋਸ਼ਿਸ਼ ਕਰ ਰਹੇ ਹਨ । (ਵਿਘਨ) ਬੰਗਾਲ ਸਰਕਾਰ ਨੂੰ ਸੁਪਰੀਮ ਕੋਰਟ ਵਿਚ ਚੈਲੰਜ ਕੀਤਾ ਕਿ ਡੀਲਰ ਹੋਣ ਦੇ ਨਾਮ ਦੇ ਤਹਿਤ ਕੋਈ ਵੀ ਸੰਸਥਾ ਮਾਲ ਨੂੰ ਮਿੱਟੀ ਦੇ ਭਾਅ ਨਹੀਂ ਵੇਚ ਸਕਦੀ । (ਵਿਘਨ) (ਘੰਟੀ) ਇਕ ਵਾਰੀ ਨਹੀਂ ਰੋਜ਼ਾਨਾਂ ਇਨ੍ਹਾਂ ਦੀਆਂ ਕਰਤੂਤਾਂ ਹੁੰਦੀਆਂ ਹਨ. . ਮੈਨੂੰ ਤੁਸੀਂ ਮਹਿਕਮਿਆਂ ਦੇ ਨਾਮ ਨਹੀਂ ਲੈਣ ਦਿਤੇ ਨਹੀਂ ਤਾਂ ਮੈਂ ਦੱਸਦਾ ਕਿ ਉਨ੍ਹਾਂ ਵਿਚ ਕੀ ਹੁੰਦਾ ਹੈ । (ਵਿਘਨ)

**ਸ੍ਰੀ ਸਪੀਕਰ** : ਬਿਲ ਦੇ ਮੁਤਲੱਕ ਕੋਈ ਚੀਜ਼ ਕਹਿਣੀ ਹੈ ਤਾਂ ਕਹਿ ਲਉ । (ਵਿਘਨ) ਹੁਣ ਤਸ਼ਰੀਫ਼ ਰਖੋ । (If you want to say something about the Bill you may do so. (*Interruptions*) Resume your seat please.)

**ਸਰਦਾਰ ਹਰਬੰਸ ਸਿੰਘ ਜਲਾਲ** : ਜੇ ਤੁਸੀਂ ਮੈਨੂੰ ਮੇਰੇ ਬੋਲਣ ਦਾ ਹੱਕ ਨਹੀਂ ਦੇਣਾ ਤਾਂ ਮੈਂ ਹੁਣੇ ਹੀ ਖਤਮ ਕਰ ਦਿੰਦਾ ਹਾਂ ।

**ਸ੍ਰੀ ਸਪੀਕਰ** : ਬਿਲ ਦੇ ਮੁਤੱਲਕ ਜੇ ਤੁਸੀਂ ਕੁਝ ਕਹਿਣਾਂ ਚਾਹੁੰਦੇ ਹੋ ਤਾਂ ਕਹਿ ਸਕਦੇ ਹੋ । ਰੈਪੀਟੀਸ਼ਨ ਇਕ ਹੀ ਗੱਲ ਦਾ ਨਾ ਕਰੀ ਜਾਓ । (ਵਿਘਨ) (Please say something about the Bill. Do not go on repeating the same argument.) (*Interruptions*)

**ਇਕ ਅਵਾਜ਼** : ਮੁੰਡੇ ਨੂੰ ਬੋਲ ਲੈਣ ਦਿਉ । (ਵਿਘਨ)

**ਸਰਦਾਰ ਹਰਬੰਸ ਸਿੰਘ ਜਲਾਲ** : ਪਬਲਿਕ ਆਕਸ਼ਨ ਨੂੰ ਲੀਗੇਲਾਈਜ਼ ਕਰ ਰਹੇ ਹਨ । ਕਰੋੜਾਂ ਰੁਪਏ ਦਾ ਮਾਲ ਸਪਲਾਈ ਐਂਡ ਡਿਸਪੋਜ਼ਲ ਦੇ ਡਾਇਰੈਕਟਰ-ਜਨਰਲ ਕੋਲ ਪਿਆ ਹੈ ਉਹ ਮਿੱਟੀ ਦੇ ਭਾਅ ਵੇਚਣਗੇ । (ਵਿਘਨ)

**ਚੌਧਰੀ ਜਗਤ ਰਾਮ** : ਆਨ ਏ ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਸਾਡੇ ਆਨਰੇਬਲ ਮੈਂਬਰਜ਼ ਪਬਲਿਕ ਵਲੋਂ ਐਮ.ਐਲ.ਏ. ਬਣ ਕੇ ਆਏ ਹਨ ਅਤੇ ਸਾਰੇ ਇਕੋ ਜਿਹੇ ਹਨ ਲੇਕਿਨ ਇਹ ਕਹਿੰਦੇ ਹਨ ਕਿ ਬੋਲ ਲੈਣ ਦਿਉ ਮੁੰਡੇ ਨੂੰ । ਇਹ ਨਹੀਂ ਪਤਾ ਕਿ ਇਨ੍ਹਾਂ ਦਾ ਰਿਸ਼ਤਾ ਆਪਸ ਵਿਚ ਕੀ ਹੈ ।

**ਸਰਦਾਰ ਹਰਬੰਸ ਸਿੰਘ ਜਲਾਲ** : * * *

**Mr. Speaker** : It is an aspersion on the Chair. It should not be recorded.

**Education and Revenue Minister** : Sir, it is a clear aspersion on the Chair and the hon. Member must withdraw it.

**Mr. Speaker** : Jalal Sahib, please withdraw your words.

**ਸਰਦਾਰ ਹਰਬੰਸ ਸਿੰਘ ਜਲਾਲ** : ਕੀ ਵਿਦਡਰਾਂ ਕਰਾਂ ਜੀ ?

**ਸ੍ਰੀ ਸਪੀਕਰ** : ਜੋ ਕੁਝ ਚੇਅਰ ਦੇ ਬਾਰੇ ਕਿਹਾ ਹੈ । (ਵਿਘਨ) (Whatever you have said about the Chair.) (*Interruptions*)

**ਸਰਦਾਰ ਹਰਬੰਸ ਸਿੰਘ ਜਲਾਲ** : ਸਪੀਕਰ ਸਾਹਿਬ, ਜੋ ਕੁਝ ਮੈਂ ਕਿਹਾ ਹੈ ਜੇ ਇਹ ਫੈਕਟ ਨਹੀਂ ਤਾਂ ਮੈਂ ਵਿਦ ਡਰਾ ਕਰਦਾ ਹਾਂ । (ਵਿਘਨ)

**ਸਿੱਖਿਆ ਅਤੇ ਮਾਲ ਮੰਤਰੀ** (ਸਰਦਾਰ ਉਮਰਾਉ ਸਿੰਘ) : ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਇਹ ਹੈ ਕਿ ਮੈਂ ਇਸ ਦੇ ਬਾਰੇ ਬਹੁਤਾ ਕੁਝ ਨਹੀਂ ਕਹਿਣਾ ਚਾਹੁੰਦਾ ਹਾਂ ਪਰ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਬਿਲ ਅਸੀਂ ਲਿਆਂਦਾ ਹੈ ਇਸ ਨਾਲ ਇਹ ਕੋਸ਼ਿਸ਼ ਕੀਤੀ ਗਈ ਹੈ ਕਿ ਟੈਕਸ ਦੀ ਇਵੇਜ਼ਨ ਨੂੰ ਰੋਕਿਆ ਜਾਵੇ । ਮੇਰੇ ਦੋਸਤ ਜਲਾਲ ਜੀ ਨੇ ਪਤਾ ਨਹੀਂ ਇਸ ਬਿਲ ਨੂੰ ਪੜ੍ਹਿਆ ਨਹੀਂ ਜਾ ਸਮਝਿਆ ਨਹੀਂ ਪਤਾ ਨਹੀਂ ਕੀ ਗੱਲ ਹੈ ਇਸ ਤਰ੍ਹਾਂ ਲਗਦਾ ਹੈ ਕਿ ਇਨ੍ਹਾਂ ਨੇ ਬਿਲ ਦੀ ਕੋਈ ਵੀ ਕਲਾਜ਼ ਨਹੀਂ ਪੜ੍ਹੀ ਅਤੇ ਬਿਲ ਦਾ ਇਕ ਲਫਜ਼ ਵੀ ਨਹੀਂ ਪੜ੍ਹਿਆ । ਜੇ ਇਨ੍ਹਾਂ ਨੂੰ ਕੋਈ ਇਲਹਾਮ ਹੋ ਗਿਆ ਹੈ ਤਾਂ ਮੈਂ ਦੁਬਾਰਾ ਇਨ੍ਹਾਂ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਸੁਪਰੀਮ ਕੋਰਟ ਦੇ ਫੈਸਲੇ ਦੇ ਮੁਤਾਬਕ ਜਿਥੇ ਆਕਸ਼ਨ ਹੁੰਦੀ ਸੀ ਉਸ ਆਕਸ਼ਨ ਵਿਚ ਜੇ ਕੋਈ ਪ੍ਰਾਫਟ ਨਹੀਂ ਹੁੰਦਾ ਸੀ ਤਾਂ ਪਹਿਲਾਂ ਉਸ ਤੇ ਸੇਲਜ਼ ਟੈਕਸ ਨਹੀਂ ਲਗ ਸਕਦਾ ਸੀ । ਅਸੀਂ ਤਾਂ ਇਸ ਬਿਲ ਰਾਹੀਂ ਇਹ ਕਰ ਦਿਤਾ ਕਿ ਭਾਵੇਂ ਆਕਸ਼ਨ ਹੋਵੇ, ਭਾਵੇਂ ਕੋਈ ਜਥੇਬੰਦੀ ਦੀ ਗੱਲ ਹੋਵੇ ਭਾਵੇਂ ਕਿਸੇ ਹੋਰ ਤਰ੍ਹਾਂ ਹੋਵੇ ਉਸ ਤੇ ਸੇਲਜ਼ ਟੈਕਸ ਜ਼ਰੂਰ ਦੇਣਾ ਚਾਹੀਦਾ ਹੈ । ਇਨ੍ਹਾਂ ਨੂੰ ਇਸ ਗੱਲ ਦੀ ਸਪੋਰਟ ਕਰਨੀ ਚਾਹੀਦੀ ਸੀ ।

*Not recorded as ordered by the Chair.

**Mr. Speaker** : Question is—

That the Punjab General Sales Tax (Third Amendment) Bill, 1973 be taken into consideration at once.

*The motion was carried.*

**Mr. Speaker** : Now the House will proceed to consider the Bill Clause by Clause.

CLAUSE 2

**Mr. Speaker** : Question is—

That Clause 2 stand part of the Bill.

*The Motion was carried.*

CLAUSE 3

**Mr. Speaker** : Question is—

That Clause 3 stand part of the Bill.

*The motion was carried.*

CLAUSE 1

**Mr. Speaker** : Question is—

That Clause 1 stand part of the Bill.

*The motion was carried.*

TITLE

**Mr. Speaker** : Question is—

That Title be the Title of the Bill.

*The Motion was carried.*

**Minister for Education and Revenue** (Sardar Umrao Singh) : Sir, I beg to move—

That the Punjab General Sales Tax (Third Amendment) Bill, 1973 be passed.

**Mr. Speaker** : Motion moved—

That the Punjab General Sales Tax (Third Amendment) Bill, 1973 be passed.

**Mr. Speaker** : Question is—

That the Punjab General Sales-Tax (Third Amendment) Bill, 1973 be passed.

*The Motion was carried.*

---

THE PUNJAB LAND REVENUE (AMENDMENT) BILL, 1973

**Minister for Education and Revenue** (Sardar Umrao Singh) : Sir, I beg to introduce the Punjab Land Revenue (Amendment) Bill, 1973.

Sir, I also beg to move—

That the Punjab Land Revenue (Amendment) Bill, 1973 be taken into consideration at once

[Education and Revenue Minister]

ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਇਹ ਹੈ ਕਿ ਇਹ ਜਿਹੜਾ ਬਿਲ ਹੈ ਮੈਂ ਸਮਝਦਾ ਹਾਂ ਕਿ ਇਸ ਦੇ ਇੰਟਰੋਡਿਊਸ ਹੋਣ ਤੋਂ ਬਾਅਦ ਇਸ ਹਾਊਸ ਦੇ ਸਾਰੇ ਮੈਂਬਰ ਸਾਹਿਬਾਨ ਪੰਜਾਬ ਸਰਕਾਰ ਨੂੰ ਵਧਾਈ ਦੇਣਗੇ । (ਵਿਘਨ)

## EXTENSION OF TIME OF THE SITTING

**ਸ੍ਰੀ ਸਪੀਕਰ** : ਮੇਰਾ ਖਿਆਲ ਹੈ ਕਿ ਸ਼ਾਇਦ ਮੌਜੂਦਾ ਸਮੇਂ ਵਿਚ ਇਹ ਬਿਲ ਪਾਸ ਨਾ ਹੋ ਸਕੇ ਅਗਰ ਹਾਊਸ ਸਹਿਮਤ ਹੋਵੇ ਤਾਂ 15 ਮਿੰਟ ਹਾਊਸ ਦਾ ਸਮਾਂ ਹੋਰ ਵਧਾ ਦਿਤਾ ਜਾਏ । (I am afraid the Bill may not be passed within the time of the sitting. If the House agrees the time of the sitting may be extended by 15 minutes.)

**ਆਵਾਜ਼ਾਂ** : ਠੀਕ ਹੈ ਜੀ ।

**Mr Speaker.** The time of the sitting is extended by 15 minutes.

## THE PUNJAB LAND REVENUE (AMENDMENT) BILL 1973

(*Resumption of consideration*)

**ਮੰਤਰੀ** : ਸਪੀਕਰ ਸਾਹਿਬ ਇਹ ਇਕ ਕਲਾਜ਼ ਦਾ ਬਿਲ ਹੈ ਇਹ ਪੰਜਾਬ ਦੇ ਇਕ ਬਹੁਤ ਵੱਡੇ ਇਲਾਕੇ ਜਿਹੜਾ ਕਿ ਬਾਰਡਰ ਦਾ ਇਲਾਕਾ ਹੈ ਉਸ ਤੇ ਲਾਗੂ ਹੋਣਾ ਹੈ । ਇਹ ਉਨ੍ਹਾਂ ਲੋਕਾਂ ਲਈ ਹੈ ਜਿਨ੍ਹਾਂ ਨੇ ਵਕਤਨ ਫਵਕਤਨ ਮੁਸੀਬਤਾਂ ਸਹੀਆਂ । ਦੋ ਲੜਾਈਆਂ ਪਾਕਿਸਤਾਨ ਦੇ ਨਾਲ ਇਨ੍ਹਾਂ ਲੋਕਾਂ ਨੇ ਛਾਤੀਆਂ ਤਾਣ ਕੇ ਲੜੀਆਂ । ਪੰਜਾਬ ਸਰਕਾਰ ਦੇ ਮੁੱਖ ਮੰਤਰੀ ਜੀ ਇਹ ਚਾਹੁੰਦੇ ਹਨ ਕਿ ਉਨ੍ਹਾਂ ਲੋਕਾਂ ਨੂੰ ਜਿਨ੍ਹਾਂ ਨੇ ਦੇਸ਼ ਦਾ ਨਾਂ ਪੰਜਾਬੀਆਂ ਦਾ ਨਾਂ ਉਚਾ ਕੀਤਾ ਅਤੇ ਉਥੋਂ ਦੀਆਂ ਮੁਟਿਆਰਾਂ ਨੇ ਜਿਨ੍ਹਾਂ ਨੇ ਆਪਣੇ ਸਿਰਾਂ ਤੇ ਚਾਟੀਆਂ ਰਖ ਕੇ ਰੋਟੀਆਂ ਰੱਧ ਕੇ ਫੌਜੀਆਂ ਨੂੰ ਮਦਦ ਦਿਤੀ ਉਨ੍ਹਾਂ ਦੀ ਪੰਜਾਬ ਸਰਕਾਰ ਪੂਰੀ ਤੌਰ ਤੇ ਸਹਾਇਤਾ ਕਰੇ । ਮੈਂ ਸਮਝਦਾ ਹਾਂ ਕਿ ਇਸ ਕੜੀ ਵਿਚ ਇਹ ਪਹਿਲਾਂ ਆਧਾਰ ਹੈ ਕਿ ਬਾਰਡਰ ਤੋਂ 16 ਕਿਲੋਮੀਟਰ ਦਾ ਇਲਾਕਾ ਜਿਹੜਾ ਕਿ ਪਾਕਿਸਤਾਨ ਦੀ ਸਰਹੱਦ ਨਾਲ ਲਗਦਾ ਹੈ ਉਨ੍ਹਾਂ ਦੀ ਮਦਦ ਕਰਨ ਲਈ ਇਹ ਬਿਲ ਲਿਆਂਦਾ ਹੈ । ਮੈਂ ਸਮਝਦਾ ਹਾਂ ਕਿ ਇਹ ਇਸ ਕਿਸਮ ਦਾ ਪਹਿਲਾ ਕਦਮ ਹੈ , ਅਸੀਂ ਬਾਈ ਨੋਟੀਫਿਕੇਸ਼ਨ ਵੀ ਕਰ ਸਕਦੇ ਸੀ ਪਰ ਅਸੀਂ ਕਾਨੂੰਨ ਵਿਚ ਅਮੈਂਡਮੈਂਟ ਕਰਨ ਲਈ ਲੈ ਆਏ ਹਾਂ ਤਾਂ ਕਿ ਉਹ ਸਾਰੇ ਦੇ ਸਾਰੇ ਲੋਕ ਜਿਨ੍ਹਾਂ ਦਾ ਇਤਿਹਾਸ ਕੁਰਬਾਨੀਆਂ ਨਾਲ ਭਰਿਆ ਹੋਇਆ ਹੈ ਉਨ੍ਹਾਂ ਲੋਕਾਂ ਨੂੰ ਲੈਂਡ ਰੈਵਨਿਊ ਤੋਂ ਰੈਮਿਸ਼ਨ ਦਿਤੀ ਜਾਵੇ । ਮੈਨੂੰ ਆਸ ਹੈ ਕਿ ਸਾਡੇ ਵਿਰੋਧੀ ਧੜੇ ਵਾਲੇ ਅਤੇ ਕਾਮਰੇਡ ਸਾਥੀ ਇਸ ਗੱਲ ਦੀ ਬੜੀ ਪ੍ਰਸੰਸਾ ਕਰਨਗੇ । ਸਰਕਾਰ ਦੇ ਇਸ ਕੰਮ ਨਾਲ, ਜਿਸ ਨਾਲ ਸਾਡੇ ਦੇਸ਼ ਦਾ ਡਿਫੈਂਸ ਮਜ਼ਬੂਤ ਹੁੰਦਾ ਹੈ ਅਤੇ ਸਾਡੇ ਸਰਹਦਾਂ ਤੇ ਰਹਿਣ ਵਾਲੇ ਲੋਕਾਂ ਦੇ ਹੌਂਸਲੇ ਬੁਲੰਦ ਹੁੰਦੇ ਹਨ, ਇਸ ਬਿਲ ਦੀ ਸ਼ਲਾਘਾ ਕਰਨਗੇ । ਇਨ੍ਹਾਂ ਲਫਜ਼ਾਂ ਨਾਲ ਮੈਂ ਇਹ ਬਿਲ ਮੂਵ ਕਰਦਾ ਹਾਂ ।

**Mr. Speaker** : Motion moved—

That the Punjab Land Revenue (Amendment) Bill, 1973 be taken into consideration at once.

**ਸਰਦਾਰ ਜਸਦੇਵ ਸਿੰਘ ਸੰਧੂ** (ਡਕਾਲਾ) : ਸਪੀਕਰ ਸਾਹਿਬ, ਜੋ ਬਿਲ ਸਾਡੇ ਸਾਹਮਣੇ ਹੈ ਇਸ ਦੇ ਰਾਹੀਂ ਸਿਰਫ਼ 10 ਮੀਲ ਦੀ ਪੱਟੀ ਜਿਹੜੀ ਹੈ (ਵਿਘਨ) ਉਸ ਦਾ ਮੁਆਮਲਾ ਮੁਆਫ ਕੀਤਾ ਗਿਆ ਹੈ, ਪਰ ਇਹ ਮੁਆਮਲਾ ਮੁਆਫ਼ ਕਰਨ ਦਾ ਕਰੈਡਿਟ ਜਿਹੜਾ ਹੈ ਉਹ ਇਸ ਸਰਕਾਰ ਨੂੰ ਨਹੀਂ ਜਾਂਦਾ ਹੈ । 1967 ਵਿਚ ਜਦੋਂ ਫਰੰਟ ਸਰਕਾਰ ਬਣੀ ਸੀ ਉਸ ਨੇ ਇਹ ਫੈਸਲਾ ਕੀਤਾ ਸੀ ਕਿ 10 ਮੀਲ ਦੀ ਪੱਟੀ ਦੇ ਜਿਹੜੇ ਪਾਕਿਸਤਾਨ ਦੇ ਨਾਲ ਲਗਦੇ ਇਲਾਕੇ ਹਨ ਉਨ੍ਹਾਂ ਦਾ ਮੁਆਮਲਾ ਮੁਆਫ ਕੀਤਾ ਜਾਵੇ । ਅੱਜ ਤਕ ਇਹ ਮਾਮਲਾ ਫਾਈਨਾਂਸ਼ਲ ਕਮਿਸ਼ਨਰ ਰੈਵੇਨਿਊ ਦੇ ਆਰਡਰ ਨਾਲ ਮੁਆਫ ਹੁੰਦਾ ਚਲਾ ਆ ਰਿਹਾ ਹੈ । (ਵਿਘਨ) 1971 ਵਿਚ ਪੰਜਾਬ ਵਿਚ ਜਦੋਂ ਅਕਾਲੀ ਸਰਕਾਰ ਸੀ ਉਸ ਦੀ ਕੈਬਨਿਟ ਨੇ ਇਹ ਫੈਸਲਾ ਕੀਤਾ ਕਿ ਸਾਰਾ ਲੈਂਡ ਰੈਵਨਿਊ ਹੀ ਸਾਰੇ ਪੰਜਾਬ ਦੇ ਲੋਕਾਂ ਤੇ ਮੁਆਫ ਕੀਤਾ ਜਾਵੇ । ਉਸ ਕੈਬਨਟ ਦਾ ਜਿਹੜਾ ਫੈਸਲਾ ਹੈ ਉਸ ਦੇ ਮੁਤਾਬਿਕ ਇਹ ਐਕਟ ਲਿਆਉਣਾ ਚਾਹੀਦਾ ਸੀ । ਤਾਂ ਕਿ ਸਾਰਾ ਮੁਆਮਲਾ ਮੁਆਫ ਹੁੰਦਾ, ਪਰ ਹੁਣ ਵੀ ਇਹ ਅਧੂਰਾ ਹੈ ਕਿਉਂਕਿ ਇਸ ਲੈਂਡ ਰੈਵੇਨਿਉ ਐਕਟ ਦੇ ਪਾਸ ਹੋਣ ਨਾਲ ਦੋ ਐਕਟ ਹੋਰ ਹਨ ਇਕ ਸਪੈਸ਼ਲ ਚਾਰਜ ਵਾਲਾ ਅਤੇ ਦੂਜਾ ਸਰਚਾਰਜ ਵਾਲਾ, ਇਸ ਦੇ ਪਾਸ ਹੋਣ ਨਾਲ ਉਹ ਮੁਆਫ ਨਹੀਂ ਹੋ ਸਕਦੇ । ਉਹ ਉਸੇ ਤਰ੍ਹਾਂ ਲਗਦਾ ਰਹੇਗਾ । ਇਸੇ ਤਰ੍ਹਾਂ ਪੰਚਾਇਤ ਸੰਮਤੀਆ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਦਾ ਜਿਹੜਾ ਮੁਆਮਲੇ ਤੇ 50% ਲੋਕਲ ਰੇਟ ਲਗਦਾ ਹੈ ਉਹ ਵੀ ਲਗਦਾ ਰਹੇਗਾ। ਇਸ ਲਈ ਜੇ ਕਰ ਲੋਕਾਂ ਨੂੰ ਰਿਆਇਤ ਦੇਣੀ ਹੈ ਤਾਂ 10 ਮੀਲ ਦੀ ਪੱਟੀ ਦੀ ਬਜਾਏ 20 ਮੀਲ ਦੀ ਪੱਟੀ ਹੋਣੀ ਚਾਹੀਦੀ ਹੈ। ਲੋਕਲ ਰੇਟ, ਸਰਚਾਰਜ ਔਰ ਸਪੈਸ਼ਲ ਚਾਰਜ ਹਨ ਉਹ ਵੀ ਮੁਆਫ ਕੀਤੇ ਜਾਣ ਅਸੀਂ ਫਿਰ ਵਧਾਈ ਦੇਵਾਂਗੇ ਨਹੀਂ ਤਾਂ ਜੋ ਫਰੰਟ ਸਰਕਾਰ ਨੇ ਫੈਸਲਾ ਕੀਤਾ ਸੀ ਅਤੇ ਜਿਸ ਦੇ ਐਗਜ਼ੇਕਟਿਵ ਆਰਡਰ ਨਾਲ ਮੁਆਮਲਾ ਮੁਆਫ਼ ਹੁੰਦਾ ਰਿਹਾ ਹੈ (ਵਿਘਨ) । ਮੈਂ ਕਹਿੰਦਾ ਹਾਂ ਕਿ ਇਸ ਇਕੱਲੇ ਨਾਲ ਕੰਮ ਨਹੀਂ ਬਣਦਾ ਜਾਂ ਤੇ ਇਹ ਐਸ਼ਿਉਰੈਂਸ ਦੇਣ ਕਿ ਅਸੀਂ ਬਾਕੀ ਦੇ ਐਕਟ ਵੀ ਅਮੈਂਡ ਕਰਾਂਗੇ ।

**ਸਰਦਾਰ ਹਰਚਰਨ ਸਿੰਘ** (ਅਜਨਾਲਾ) : ਸਪੀਕਰ ਸਾਹਿਬ, ਮੈਂ ਤੁਹਾਡਾ ਧਿਆਨ 15 ਅਗਸਤ, 1947 ਵਾਲੇ ਦਿਨ ਵੱਲ ਦਿਲਾਉਣਾ ਚਾਹੁੰਦਾ ਹਾਂ । ਜਿਸ ਵੇਲੇ ਹਿੰਦੋਸਤਾਨ ਦੀ ਤਕਸੀਮ ਹੋਈ ਔਰ ਪੰਜਾਬ ਦੇ ਦੋ ਹਿੱਸੇ ਹੋਏ । ਉਸ ਤੋਂ ਬਾਅਦ ਜਿਹੜਾ ਹਿੱਸਾ ਹਿੰਦੁਸਤਾਨ ਦੇ ਹਿੱਸੇ ਵਿਚ ਆਇਆ ਪੰਜਾਬ ਦਾ ਚੂੰਕਿ ਉਹ ਇੰਟਰਨੈਸ਼ਨਲ ਬਾਰਡਰ ਦੇ ਨਜ਼ਦੀਕ ਹੈ, ਮੇਰਾ ਮਤਲਬ ਜ਼ਿਲ੍ਹਾ ਫਿਰੋਜ਼ਪੁਰ, ਗੁਰਦਾਸਪੁਰ ਅਤੇ ਅੰਮ੍ਰਿਤਸਰ ਵੱਲ ਹੈ । ਇਹ ਜ਼ਿਲ੍ਹੇ ਇੰਟਰਨੈਸ਼ਨਲ ਬਾਰਡਰ ਦੇ ਨਜ਼ਦੀਕ ਹੋਣ ਦੇ ਕਾਰਣ ਇਨ੍ਹਾਂ ਨੂੰ ਹਮੇਸ਼ਾ ਦਿਨ ਰਾਤ ਟੈਂਸ਼ਨ ਵਿਚ ਆਪਣੀ ਜ਼ਿੰਦਗੀ ਗੁਜ਼ਾਰਨੀ ਪੈਂਦੀ ਹੈ । 1962 ਵਿਚ ਜਦੋਂ ਚਾਈਨੀਜ਼ ਐਗਰੈਸ਼ਨ ਹੋਇਆ ਤਾਂ ਉਸ ਵੇਲੇ ਕਿੰਨੀ ਟੈਂਸ਼ਨ ਇਨ੍ਹਾਂ ਬਾਰਡਰਾਂ ਤੇ ਆਈ ਤੁਸੀਂ ਔਰ ਅਸੀਂ ਇਸ ਹਾਊਸ ਦੇ ਸਾਰੇ ਮੈਂਬਰ ਜਾਣੂ ਹਾਂ । 1965 ਵਿਚ ਪਾਕਿਸਤਾਨ ਔਰ ਹਿੰਦੁਸਤਾਨ ਦੀ ਜੰਗ ਹੋਈ ਔਰ ਇਨ੍ਹਾਂ ਇਲਾਕਿਆਂ ਨੂੰ ਜੋ ਤਕਲੀਫ ਆਈ ਕੋਈ ਆਦਮੀ ਡਿਨਾਈ ਨਹੀਂ ਕਰ ਸਕਦਾ ਕਿ ਉਹ ਬੜੇ ਸੰਕਟ ਵਿਚ ਸਨ । 1971 ਦੀ ਜੰਗ ਵਿਚ ਜਿਹੜਾ ਇਨ੍ਹਾਂ ਲੋਕਾਂ ਨੇ ਸਫ਼ਰ ਕੀਤਾ ਮੈਂ ਤੁਹਾਡਾ ਧਿਆਨ ਦਿਲਾਉਣਾ ਚਾਹੁੰਦਾ ਹਾਂ ਉਸ ਤੋਂ ਸਾਰੇ ਜਾਣੂ ਹਨ । ਸਰਕਾਰਾਂ ਆਈਆਂ ਬਦਲਦੀਆਂ ਰਹੀਆਂ ਪਰ ਇਸ ਚੀਜ਼ ਦੀ ਜ਼ਰੂਰਤ ਕਿਸੇ ਨੇ ਮਹਿਸੂਸ ਨਹੀਂ ਕੀਤੀ । ਇਹ ਜਿਹੜੇ ਪੰਜਾਬ ਦੇ ਸਰਹੱਦ ਦੇ ਲੋਕ ਹਨ, ਜਿਸ ਵੇਲੇ ਜੰਗ ਹੁੰਦੀ ਹੈ ਉਸ ਵੇਲੇ ਸਾਰਿਆਂ ਨਾਲੋਂ ਜ਼ਿਆਦਾ ਔਕੜ ਇਨ੍ਹਾਂ ਤੇ ਆਉਂਦੀ ਹੈ । ਇਨ੍ਹਾਂ

[ਸਰਦਾਰ ਹਰਚਰਨ ਸਿੰਘ]

ਦੇ ਘਰ ਘਾਟ ਛੁੱਟ ਜਾਂਦੇ ਹਨ, ਫਸਲਾਂ ਤਬਾਹ ਹੋ ਜਾਂਦੀਆਂ ਹਨ ਅਤੇ ਜਾਨਵਰ ਮਰ ਜਾਂਦੇ ਹਨ ਅਤੇ ਸਾਮਾਨ ਰੁਲ ਜਾਂਦਾ ਹੈ....ਜਿਸ ਬਹਾਦਰੀ ਨਾਲ, ਜਿਸ ਦਲੇਰੀ ਨਾਲ ਸਰਹੱਦੀ ਇਲਾਕਿਆਂ ਦੇ ਲੋਕਾਂ ਨੇ ਜੰਗ ਵੇਲੇ ਮੁਕਾਬਲਾ ਕੀਤਾ । ਸੀਨੇ ਨਾਲ ਸੀਨਾ ਲਾ ਕੇ ਸਾਡੀ ਜਿਹੜੀ ਸਿਵਲਿਅਨ ਪਾਪੂਲੇਸ਼ਨ ਸੀ ਉਸ ਨੇ ਫੌਜ ਦਾ ਅਤੇ ਐਗਜ਼ੇਕਟਿਵ ਮਸ਼ੀਨਰੀ ਦਾ ਪੂਰਾ ਸਾਥ ਦਿੱਤਾ ਅਤੇ ਆਪਣੇ ਸਿਰ ਤੇ ਬਾਰੂਦ ਅਤੇ ਹੋਰ ਸਮਾਨ ਚੁਕ ਕੇ ਸਰਹੱਦ ਤੇ ਲਿਜਾਂਦੇ ਰਹੇ । ਅੱਜ ਤਕ ਇਸ ਸਰਹੱਦ ਦੀ ਪੱਟੀ ਨੂੰ ਕਿਸੇ ਸਰਕਾਰ ਨੇ ਰਿਕੁਗਨਾਈਜ਼ ਨਹੀਂ ਕੀਤਾ । ਗਿਆਨੀ ਜ਼ੈਲ ਸਿੰਘ ਜੀ ਦੀ ਸਰਕਾਰ ਇਸ ਕੰਮ ਲਈ ਵਧਾਈ ਦੀ ਪਾਤਰ ਹੈ । ਇਹ ਪਹਿਲਾ ਮੌਕਾ ਹੈ ਕਿ ਸਰਹੱਦੀ ਬੋਰਡ ਬਣਾ ਕੇ ਸਰਹੱਦੀ ਇਲਾਕੇ ਦੀ ਡੈਫੀਨੇਸ਼ਨ ਲੇ ਡਾਊਨ ਕੀਤੀ । ਗਿਆਨੀ ਜ਼ੈਲ ਸਿੰਘ ਦੀ ਸਰਕਾਰ ਨੇ ਇਸ 16 ਕਿਲੋ ਮੀਟਰ ਦੀ ਬਾਰਡਰ ਦੀ ਪੱਟੀ ਵਿਚ ਵਸਣ ਵਾਲੇ ਲੋਕਾਂ ਨੂੰ ਸਪੈਸ਼ਲ; ਪਰੈਫਰੈਂਸ਼ਲ ਅਤੇ ਤਰਜੀਹੀ ਸਲੂਕ ਕੀਤਾ ਹੈ। ਅਕਾਲੀਆਂ ਦੀ ਸਰਕਾਰ 1967 ਵਿਚ ਵੀ ਰਹੀ ਅਤੇ 1969 ਵਿਚ ਵੀ ਇਨ੍ਹਾਂ ਦੀ ਸਰਕਾਰ ਬਣੀ (ਸ਼ੋਰ) ਸੰਧੂ ਸਾਹਿਬ ਨੇ ਕਿਹਾ ਹੈ ਕਿ ਇਹ ਮੁਆਮਲਾ ਅਸੀਂ ਮੁਆਫ ਕੀਤਾ ਸੀ । ਜੇ ਇਨ੍ਹਾਂ ਨੂੰ ਰੈਵਨਿਊ ਰਿਕਾਰਡ ਦੀ ਥੋੜ੍ਹੀ ਜਿਹੀ ਵਾਕਫੀਅਤ ਵੀ ਹੋਵੇ ਤਾਂ ਉਨ੍ਹਾਂ ਨੂੰ ਪਤਾ ਲਗ ਜਾਵੇਗਾ ਕਿ ਇਹ ਮੁਆਮਲਾ ਵਸੂਲ ਹੁੰਦਾ ਰਿਹਾ ਅਤੇ ਲੋਕੀਂ ਰੋਂਦੇ ਰਹੇ ।

**ਸਰਦਾਰ ਸਤਨਾਮ ਸਿੰਘ ਬਾਜਵਾ** : ਸਪੀਕਰ ਸਾਹਿਬ, 1947 ਤੋਂ ਲੈ ਕੇ 1967 ਤਕ 20 ਸਾਲ ਕਾਂਗਰਸ ਦੀ ਸਰਕਾਰ ਇਥੇ ਰਹੀ ਹੈ । ਇਹ ਗੱਲ ਪਹਿਲਾਂ ਵੀ ਇਨ੍ਹਾਂ ਦੇ ਧਿਆਨ ਵਿਚ ਆ ਸਕਦੀ ਸੀ । ਅਸੀਂ ਪੱਟੀ ਦਾ ਮੁਆਮਲਾ ਮੁਆਫ ਕੀਤਾ ਸੀ । ਸਾਰੇ ਪੰਜਾਬ ਦਾ ਮੁਆਫ ਕੀਤਾ ਸੀ । ਪਰ ਇਹ ਸਾਡੇ ਕਦਮ ਹੀ ਨਹੀਂ ਲਗਣ ਦਿੰਦੇ ਰਹੇ । ਗਵਰਨਰ ਨੂੰ ਆਖ ਕੇ ਇਹ ਸਾਡੀ ਸਰਕਾਰ ਤੋੜਦੇ ਰਹੇ ।

**ਚੌਧਰੀ ਜਗਤ ਰਾਮ** : ਇਹ ਤਾ ਆਪ ਹੀ ਇਥੇ ਨਹੀਂ ਟਿਕੇ ।

**ਸਰਦਾਰ ਪ੍ਰਿਥੀਪਾਲ ਸਿੰਘ** : ਬਾਰਡਰ ਦੇ ਇਲਾਕੇ ਦੇ ਮੁਤੱਲਿਕ ਬਾਜਵਾ ਸਾਹਿਬ ਨੂੰ ਜ਼ਿਆਦਾ ਪਤਾ ਹੈ । ਕਿਉਂਕਿ ਇਨ੍ਹਾਂ ਦਾ ਬਿਜ਼ਨੈਸ ਚਲਦਾ ਰਿਹਾ ਹੈ ।

**ਸਰਦਾਰ ਸਤਨਾਮ ਸਿੰਘ ਬਾਜਵਾ** : ਕਿਉਂਕਿ ਮੈਂ ਅੰਮ੍ਰਿਤਸਰ ਰਹਿੰਦਾ ਹਾਂ, ਇਸ ਲਈ ਮੈਨੂੰ ਜ਼ਿਆਦਾ ਪਤਾ ਹੋਣਾ ਹੈ ।

**ਸਰਦਾਰ ਅਜਾਇਬ ਸਿੰਘ ਸੰਧੂ** : * * *

**ਸ਼੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । (This is no point of order.)

**ਸਰਦਾਰ ਜਸਦੇਵ ਸਿੰਘ ਸੰਧੂ** : * * *

**ਸ਼੍ਰੀ ਸਪੀਕਰ** : ਇਹ ਜੋ ਕੁਝ ਆਨਰੇਬਲ ਮੈਂਬਰ ਚੇਅਰ ਦੀ ਪਰਮਿਸ਼ਨ ਤੋਂ ਬਿਨਾਂ ਕਹਿ ਰਹੇ ਹਨ, ਰਿਕਾਰਡ ਨਾ ਕੀਤਾ ਜਾਵੇ । (Whatever the hon. Member is saying without the permission of the Chair may not be recorded.)

*Expunged/Not recorded as ordered by the Chair.

**ਸਰਦਾਰ ਅਜਾਇਬ ਸਿੰਘ ਸੰਧੂ** : ਇਹ ਵਧਾਈ ਕਿਉਂ ਨਾ ਦੇਣ, ਇਨ੍ਹਾਂ ਨੂੰ ਤਾਂ ਕੇਬਲ ਦੇ ਕੇ ਬੁਲਾਇਆ ਗਿਆ ਸੀ ।

**ਸਿਖਿਆ ਤੇ ਮਾਲ ਮੰਤਰੀ** : ਅਗਰ ਕਿਸੇ ਨੂੰ ਅਸੈਂਬਲੀ ਦੇ ਸੈਸ਼ਨ ਲਈ ਬੁਲਾਇਆ ਜਾਵੇ ਤਾਂ ਕੋਈ ਮਾੜੀ ਗੱਲ ਨਹੀਂ ।

**ਸਰਦਾਰ ਹਰਚਰਨ ਸਿੰਘ** : ਸਪੀਕਰ ਸਾਹਿਬ, ਕਦੇ ਇਨ੍ਹਾਂ ਦੇ ਵੇਲੇ ਮਾਲੀਆ ਮੁਆਫ ਹੁੰਦਾ ਰਿਹਾ ਅਤੇ ਕਦੇ ਦੁਬਾਰਾ ਲੈਣਾ ਸ਼ੁਰੂ ਹੋ ਗਿਆ । ਇਹ ਸਿਰਫ ਕਾਗਜ਼ੀ ਘੋੜੇ ਦੁੜਾਉਂਦੇ ਰਹੇ । ਇਹ ਹੁਣ ਹਮੇਸ਼ਾਂ ਲਈ ਖਤਮ ਹੋ ਗਿਆ ਹੈ । ਇਹ ਅਮੈਂਡਿੰਗ ਬਿਲ ਲਿਆਉਣ ਨਾਲ ਸਾਰੇ ਸਮੇਂ ਲਈ ਇਹ ਮਾਲੀਆ ਮੁਆਫ ਹੋ ਗਿਆ ਹੈ । ਮੈਂ ਇਹ ਤਜ਼ਵੀਜ਼ ਦਿੰਦਾ ਹਾਂ ਕਿ ਜਿਥੇ ਇਨ੍ਹਾਂ ਨੇ 16 ਕਿਲੋਮੀਟਰ ਦੀ ਬਾਰਡਰ ਦੇ ਇਲਾਕੇ ਦੇ ਲੋਕਾਂ ਦਾ ਮਾਮਲਾ ਮੁਆਫ ਕੀਤਾ ਹੈ, ਉਥੇ ਇਨ੍ਹਾਂ ਨੂੰ ਲੋਕਲ ਰੇਟ ਵੀ ਮੁਆਫ ਕਰਨਾ ਚਾਹੀਦਾ ਹੈ ਤਾਂ ਕਿ ਲੋਕਾਂ ਨੂੰ ਰਿਲੀਫ ਮਿਲੇ ।

**ਸਿੱਖਿਆ ਅਤੇ ਮਾਲ ਮੰਤਰੀ** : ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਇਹ ਹੈ ਕਿ ਸੰਧੂ ਸਾਹਿਬ ਨੇ ਕਿਹਾ ਕਿ ਪਹਿਲਾਂ ਇਹ ਮਾਲੀਆ ਮੁਆਫ ਕੀਤਾ ਗਿਆ ਸੀ । ਜੇ ਪਹਿਲਾਂ ਮੁਆਫ ਕੀਤਾ ਹੁੰਦਾ ਤਾਂ ਫਿਰ ਬਿਲ ਨਾ ਆ ਜਾਂਦਾ ? ਅੱਜ ਅਸੈਂਬਲੀ ਵਿਚ ਇਹ ਬਿਲ ਆਇਆ ਹੈ ਇਸ ਲਈ ਅਸੀਂ ਇਹ ਮੁਆਫ ਕੀਤਾ ਹੈ । ਸਪੀਕਰ ਸਾਹਿਬ, ਬਾਜਵਾ ਸਾਹਿਬ ਕਹਿੰਦੇ ਹਨ ਕਿ ਸਾਰਾ ਮੁਆਮਲਾ ਮੁਆਫ ਕਰ ਦਿਉ । ਮੈਂ ਸਮਝਦਾ ਹਾਂ ਕਿ ਇਨ੍ਹਾਂ ਵਰਗੇ ਜਿਹੜੇ ਵੱਡੇ ਵੱਡੇ ਜ਼ਿਮੀਂਦਾਰ ਹਨ ਉਹ ਤਾਂ ਡਬਲ ਮੁਆਮਲਾ ਵੀ ਦੇ ਸਕਦੇ ਹਨ । ਇਸ ਕਰਕੇ ਇਹ ਵੱਡੇ ਜ਼ਿਮੀਂਦਾਰਾਂ ਦੀ ਵਕਾਲਤ ਨਾ ਕਰਨ । ਹੁਣ ਯੁੱਗ ਗਰੀਬ ਕਿਸਾਨਾਂ ਦਾ ਹੈ ਇਸ ਕਰਕੇ ਮੈਂ ਸਮਝਦਾ ਹਾਂ ਕਿ ਇਹ ਬਿਲ ਪਾਸ ਕਰ ਦੇਣ । ਹੋਰ ਤਜਵੀਜ਼ਾਂ ਸਾਡੇ ਕੋਲ ਭੇਜ ਦੇਣ ਉਨ੍ਹਾਂ ਤੇ ਵੀ ਵਿਚਾਰ ਅਸੀਂ ਕਰ ਲਵਾਂਗੇ ।

**Mr. Speaker** : Question is—

That the Punjab Land Revenue (Amendment) Bill be taken into consideration at once.

*The Motion was carried.*

**Mr. Speaker** : Now the House will proceed to consider the Bill Clause by Clause.

SUB-CLAUSE (2) OF CLAUSE 1

**Mr. Speaker** : Question is—

The Sub-clause (2) of clause 1 stand part of the Bill.

*The Motion was carried.*

CLAUSE 2

**Mr. Speaker** : Question is—

That clause 2 Stand part of the Bill.

*The Motion was carried.*

SUB-CLAUSE (1) OF CLAUSE 1

**Mr. Speaker** : Question is—

That Sub-clause (1) of clause 1 stand part of the Bill.

*The Motion was carried.*

TITLE

**Mr. Speaker** : Question is—

That title be the title of the Bill.

*The Motion was carried.*

**Education and Revenue Minister** (Sardar Umrao Singh) : Sir, I beg to move—

That the Punjab Land Revenue (Amendment) Bill, 1973 be passed.

**Mr. Speaker** : Motion moved—

That the Punjab Land Revenue (Amendment) Bill, 1973 be passed.

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਇਹ 16 ਕਿਲੋ ਮੀਟਰ ਦੇ ਬਾਰਡਰ ਦੇ ਇਲਾਕੇ ਦਾ ਮਾਲੀਆ ਮੁਆਫ ਕਰ ਰਹੇ ਹਨ, ਇਹ ਹਰਚੰਦ ਸਿੰਘ ਕਮੇਟੀ ਦੀ ਰਿਪੋਰਟ ਵਿਚ ਜਿਨ੍ਹਾਂ ਦੇ ਨਾਂ ਆਏ ਹਨ, ਉਨ੍ਹਾਂ ਦਾ ਮੁਆਫ਼ ਕਰ ਦੇਣ ।

**ਕਾਮਰੇਡ ਅਰਜਨ ਸਿੰਘ ਮਸਤਾਨਾ** (ਵਲਟੋਹਾ) : ਸਪੀਕਰ ਸਾਹਿਬ, 16 ਕਿਲੋ ਮੀਟਰ ਬਾਰਡਰ ਦੇ ਇਲਾਕੇ ਦਾ ਜਿਹੜਾ ਮਾਲੀਆ ਮੁਆਫ ਕੀਤਾ ਹੈ, ਮੈਂ ਸਮਝਦਾ ਹਾਂ ਕਿ ਇਹ ਇੱਕ ਬੜਾ ਚੰਗਾ ਕੰਮ ਕੀਤਾ ਹੈ । ਇਸ ਦੇ ਨਾਲ ਹੀ ਲੋਕਲ ਰੇਟ ਜਿਹੜਾ ਹੈ ਉਹ ਵੀ ਮੁਆਫ ਕਰਨਾ ਚਾਹੀਦਾ ਹੈ ਅਤੇ ਸਰਚਾਰਜ ਵੀ ਮੁਆਫ਼ ਕਰਨਾ ਚਾਹੀਦਾ ਹੈ । ਸਪੀਕਰ ਸਾਹਿਬ, ਮੇਰਾ ਇਲਾਕਾ ਬਾਰਡਰ ਦਾ ਇਲਾਕਾ ਹੈ । ਇਥੇ ਕਈ ਔਕੜਾਂ ਲੋਕਾਂ ਨੂੰ ਪੇਸ਼ ਆਉਂਦੀਆਂ ਹਨ । ਜਿਸ ਤਰ੍ਹਾਂ ਮੈਂ ਪਹਿਲਾਂ ਵੀ ਕਿਹਾ ਸੀ ਕਿ ਉਥੇ ਹਰੀਜਨ ਮਰਨ ਵਰਤ ਰਖ ਕੇ ਬੈਠੇ ਹਨ । ਉਨ੍ਹਾਂ ਦੇ ਨਾਲ ਇਕ ਔਰਤ ਵੀ ਹੈ । ਜਿਹੜੇ ਵੱਡੇ ਵੱਡੇ ਲੋਕ ਹਨ ਉਨ੍ਹਾਂ ਨੇ ਅਫਸਰਾਂ ਨਾਲ ਮਿਲ ਕੇ ਲੱਖਾਂ ਰੁਪਏ ਦਾ ਗਬਨ ਕੀਤਾ ਹੈ । ਉਥੇ ਲੋਕ 10, 10 ਸਾਲ ਤੋਂ ਜ਼ਮੀਨ ਵਾਹੁੰਦੇ ਰਹੇ ਹਨ ਅਤੇ ਮਾਲੀਆ ਭਰਦੇ ਰਹੇ ਹਨ । ਤੁਸੀਂ ਅਖਬਾਰਾਂ ਵਿਚ ਪੜ੍ਹਿਆ ਹੋਣਾ ਹੈ ਕਿ ਪੱਟੀ ਦੀ ਤਹਿਸੀਲ ਵਿਚ ਇਕ ਪੋਰਸ਼ਨ ਹੈ ਜਿਥੇ ਕਿ ਇੱਕ ਕਮਰਾ ਫੂਕ ਦਿੱਤਾ ਗਿਆ ਸੀ । ਇਥੇ ਇਲਜ਼ਾਮ ਲਗਾਇਆ ਗਿਆ ਸੀ ਜਿਹੜਾ ਕਿ ਅੱਜ ਵੀ ਰਿਪੋਟ ਵਿਚ ਹੈ । ਮੈਂ ਸਰਦਾਰ ਉਮਰਾਉ ਸਿੰਘ ਜੀ ਨੂੰ ਪਿਛਲੇ ਇਜਲਾਸ ਵਿਚ ਵੀ ਕਿਹਾ ਸੀ ਕਿ ਉਹ ਰਿਪੋਰਟ ਕਢਾ ਕੇ ਵੇਖ ਲੈਣ । ਉਸ ਨੇ 1 ਲੱਖ 37 ਹਜ਼ਾਰ ਰੁਪਏ ਲਏ ਔਰ ਕਰੱਪਟ ਸਰਪੰਚ ਨਾਲ ਮਿਲਕੇ ਅਕਾਲੀ ਸਰਪੰਚ ਨਾਲ ਮਿਲਕੇ ਗਬਨ ਕੀਤਾ ਹੈ। ਪਰ ਸਰਕਾਰ ਵਲੋਂ ਕੋਈ ਵੀ ਕਾਰਵਾਈ ਨਹੀਂ ਕੀਤੀ ਗਈ । ਉਥੇ ਚਾਰ ਪਿੰਡਾਂ ਰਾਜੋਕੇ, ਮਹਿੰਦੀ, ਮਾਨ ਤੇ ਦੇਹ ਨੂੰ ਚਾਰਾ ਨਹੀਂ ਮਿਲ ਰਿਹਾ ਹੈ । ਔਰ ਨਾ ਹੀ ਉਨ੍ਹਾਂ ਨੂੰ ਕਰਜ਼ਾ ਮਿਲਿਆ ਹੈ । ਇਹ ਕਿਹਾ ਗਿਆ ਕਿ ਛੀਨੀਆਂ, ਦੇਹ, ਦੇਹ ਕਲਾਂ ਵਗੈਰਾ ਦੀ ਜ਼ਮੀਨ ਵਾਹ

ਕੇ ਦਿਤੀ ਗਈ ਹੈ । ਇਹ ਗੱਲ ਬਿਲਕੁਲ ਗਲਤ ਹੈ । ਕਿਸੇ ਨੇ ਨਹੀਂ ਵਾਹੀ । ਉਹ ਉਨ੍ਹਾਂ ਕਿਸਾਨਾਂ ਨੇ ਆਪ ਵਾਹੀ ਹੈ । ਇਹ ਠੀਕ ਹੈ ਕਿ ਕਿਧਰੇ ਦੋ ਚਾਰ ਵੱਡਿਆਂ ਦੀ ਭਾਵੇਂ ਵਾਹੀ ਗਈ ਹੋਵੇ । ਇਸ ਲਈ ਮੈਂ ਬੇਨਤੀ ਕਰਾਂਗਾ ਕਿ ਇਸ ਵਿਚ ਫੌਰੀ ਤੌਰ ਤੇ ਦਖਲ ਦੇ ਕੇ ਇਸ ਮਸਲੇ ਨੂੰ ਹੱਲ ਕਰਨਾ ਚਾਹੀਦਾ ਹੈ । ਸਰਕਾਰ ਨੇ 3,500 ਰੁਪਏ ਮੁਕੱਰਰ ਕੀਤੇ ਸਨ ਜਿਨ੍ਹਾਂ ਦੀ ਕਿ ਮੌਤ ਹੋ ਗਈ ਸੀ ਉਨ੍ਹਾਂ ਦੇ ਪਰਵਾਰ ਲਈ ਪਰ ਉਨ੍ਹਾਂ ਨੂੰ 400 ਰੁਪਏ ਦਿਤੇ ਗਏ ਹਨ । ਕੁਝ ਅਫ਼ਸਰਾਂ ਨੇ ਜੰਗ ਦੇ ਦਿਨਾਂ ਵਿਚ ਕਮਾਈ ਕੀਤੀ ਹੈ । ਜਿਹੜੀ ਰੀਲੀਫ ਦੀ ਰਕਮ ਸਰਕਾਰ ਨੇ ਭੇਜੀ ਉਹ ਕਈਆਂ ਅਫ਼ਸਰਾਂ ਅਤੇ ਅਸਰ ਰਸੂਖ ਵਾਲੇ ਲੋਕਾਂ ਦੀਆਂ ਜੇਬਾਂ ਵਿਚ ਚਲੀ ਗਈ ਹੈ ।

**Mr. Speaker.** Please resume your seat now.

**ਕਾਮਰੇਡ ਅਰਜਨ ਸਿੰਘ ਮਸਤਾਨਾ** : ਸਪੀਕਰ ਸਾਹਿਬ, ਕਈ ਕਿਸਾਨ ਐਸੇ ਹਨ ਜਿਨ੍ਹਾਂ ਦੀ ਦੋਹੀਂ ਪਾਸੀਂ ਜ਼ਮੀਨ ਹੈ । ਜੇਕਰ ਉਹ ਲੋਕ ਪੁਲ ਬਣਾਉਣ ਵਾਸਤੇ ਸਰਕਾਰ ਨੂੰ ਕਹਿੰਦੇ ਹਨ ਤਾਂ ਉਨ੍ਹਾਂ ਦੀ ਮੰਗ ਤੇ ਕੋਈ ਵੀ ਕਾਰਵਾਈ ਨਹੀਂ ਕੀਤੀ ਜਾਂਦੀ । ਇਸ ਲਈ ਜਦੋਂ ਕਦੀ ਵੀ ਖ਼ਤਰਾ ਹੋ ਜਾਵੇ ਤਾਂ ਉਥੋਂ ਕੋਈ ਵੀ ਬਾਹਰ ਨਹੀਂ ਨਿਕਲ ਸਕਦਾ ਕਿਉਂਕਿ ਦਰਿਆ ਉਪਰ ਪੁਲ ਨਹੀਂ ਹੈ ।

ਇਸ ਤਰ੍ਹਾਂ ਹੀ ਅੱਪਗਰੇਡੇਸ਼ਨ ਦੀ ਗੱਲ ਹੈ । ਇਸ ਮਸਲੇ ਵਾਸਤੇ ਇਕ ਕਮੇਟੀ ਬਣਾਈ ਗਈ ਸੀ । ਪਰ ਕੋਈ ਵੀ ਸਕੂਲ ਅਪਗਰੇਡ ਨਹੀਂ ਕੀਤਾ ਗਿਆ । ਇਸ ਲਈ ਸਰਕਾਰ ਨੂੰ ਇਸ ਪਾਸੇ ਵਲ ਧਿਆਨ ਦੇਣਾ ਚਾਹੀਦਾ ਹੈ । (ਘੰਟੀ)

**Mr. Speaker.** Please resume your seat now.

**ਮੰਤਰੀ** : ਸਪੀਕਰ ਸਾਹਿਬ, ਇਥੇ ਮੈਂਬਰ ਸਾਹਿਬਾਨ ਨੇ ਕਿਹਾ ਕਿ ਸਪੈਸ਼ਲ ਚਾਰਜ ਐਂਰ ਸਰਚਾਰਜ ਨੂੰ ਵੀ ਖਤਮ ਕਰ ਦੇਣਾ ਚਾਹੀਦਾ ਹੈ । ਮੈਂ ਉਨ੍ਹਾਂ ਦੀ ਵਾਕਫੀ ਲਈ ਦੱਸਣਾ ਚਾਹੁੰਦਾ ਹਾਂ ਕਿ ਜਦੋਂ ਮੁਆਮਲਾ ਮੁਆਫ ਹੋ ਗਿਆ ਤਾਂ ਉਸ ਵਿਚ ਇਹ ਵੀ ਆਪਣੇ ਆਪ ਹੀ ਇਨਕਲੂਡ ਹੋ ਜਾਣਗੇ ।

**Mr. Speaker** : Question is—

That the Punjab Land Revenue (Amendment) Bill, 1973 be passed.

*The Motion was carried.*

**Mr. Speaker** : The House stands adjourned till 9.00 a.m. on Thursday, the 27th September, 1973.

3.45 P.M. | *The House then adjourned till 9.00 a.m. on Thursday, the 27th September, 1973.*

1092— 15-7-74 —284 ਕਾਪੀਆਂ-ਪੰਜਾਬ ਸਰਕਾਰ ਪਰੈਸ, ਪਟਿਆਲਾ ।

# PUNJAB VIDHAN SABHA
## DEBATES

*27th September, 1973*

Vol. II—No. 3

## OFFICIAL REPORT




CONTENTS

*Thursday, the 27th September, 1973*



Punjab Vidhan Sabha Secretariat, Chandigarh.

Price Rs. 6/80 P.

# *ERRATA*

TO

PUNJAB VIDHAN SABHA

DEBATES

Dated 27th September, 1973

*Vol. II—No. 3*

| *Read* | *For* | *Page* | *Line* |
|---|---|---|---|
| Words | Wards | (3) 2 | 2 |
| ਕਾਮਰੇਡ ਸੱਤਪਾਲ ਡਾਂਗ | ਕਾਰਰੇਡ ਸੱਤਪਾਲ ਡਾਂਗ | (3) 6 | 11th from below |
| ਫਿਰ | ਫਿਸ | (3) 10 | 4 |
| Committees | Employees | (3) 12 | 14 |
| Villages | Vlllages | (3) 46 | 13th from below |
| matter | metter | (3) 61 | 2nd from below |
| should not be recorded | shauld be recod | (3) 70 | 2nd from below |
| ਮਾਸਟਰ ਚੰਦ ਸਿੰਘ | ਮਾਸਟਰ ਚਦ ਸਿੰਘ | (3) 72 | 9th from below |
| Comrade Saghar Singh | Comrade Sagar Singh | (3) 75 | 12th from below |
| ਸਰਦਾਰ ਧੰਨਾ ਸਿੰਘ ਗੁਲਸ਼ਨ | ਸਰਦਾਰ ਧਨਾ ਸਿੰਘ ਗੁਲਸ਼ਨ | (3) 80 | 2 |
| ਪੀ.ਐਸ.ਆਈ. | ਪੀ.ਜੀ.ਆਈ. | (3) 82 | 9th from below |
| ਕਰ | ਰਰ | (3) 84 | 2 |
| ਕਹਾਂਗਾ | ਦਹਾਂਗਾ | (3) 84 | 4 |
| ਨੋਕ ਨੀਤੀ | ਨੋਕ ਚੀਤੀ | (3) 87 | 3rd from below |
| ਤੇ | ਦੇ | (3) 90 | 6 |
| ਚੰਗੀ | ਚੰਗੋ | (3) 96 | 12th from below |
| ਸ਼ੇਰਪੁਰ | ਸ਼ੇਰ ਪੁਰ | (3) 99 | 5th from below |
| I said | said | (3) 100 | 14th from below |
| ਰਖੇ | ਰਤੇ | (3) 107 | 1 |
| ਹਾਲਤ | ਹਾਰਲਤ | (3) 114 | 3 |
| Bill | Bili | (3) 116 | 10th from below |
| Mr. Speaker | Mr. Speaker | (3) 133 | 11th from below |
| September | Septemeber | (3) 142 | 4th from below |

# PUNJAB VIDHAN SABHA

Thursday, the 27th September, 1973

*The Vidhan Sabha met in the Punjab Vidhan Sabha Hall, Vidhan Bhavan Sector—1 Chandigarh, at 9-00 a. m. of the clock. Mr. Speaker (Dr. Kewal Krishan) in the Chair.*

## SUPPLEMENTARY QUESTIONS ON SHORT NOTICE QUESTION NO. 2058

**Mr. Speaker**: We start with the supplementary questions on Short Notice Question No. 2058.

**ਸ੍ਰੀ ਪ੍ਰੇਮ ਗੁਪਤਾ** : ਕੀ ਵਜ਼ੀਰ ਸਾਹਿਬ ਦਸਣਗੇ ਕਿ ਇਨ੍ਹਾਂ ਨੇ ਮੇਰੇ ਸਵਾਲ ਦੇ ਜਵਾਬ ਦੇ ਪਾਰਟ 'ਏ' ਵਿਚ ਦਸਿਆ ਸੀ ਕਿ ਪਟਿਆਲਾ ਦੀ ਇਕ ਫ਼ਰਮ ਪਟਿਆਲਾ ਐਗਜ਼ੇਬੀਟਰਜ਼ ਦੇ ਮਾਲਕ ਸ੍ਰੀ ਜਤਿੰਦਰ ਸਿੰਘ ਢਿਲੋਂ ਅਤੇ ਸ੍ਰੀਮਤੀ ਸੁਰਜੀਤ ਸਿੰਘ ਹਨ, ਤਾਂ ਕੀ ਮੈਂ ਇਹ ਜਾਣ ਸਕਦਾ ਹਾਂ ਕਿ ਉਸ ਵੇਲੇ ਇਸ ਫ਼ਰਮ ਤੋਂ ਸਿਵਾਏ ਕਿਸੇ ਹੋਰ ਆਦਮੀ ਨੇ ਵੀ ਸਿਨਮੇ ਦੇ ਲਾਇਸੰਸ ਵਾਸਤੇ ਐਪਲਾਈ ਕੀਤਾ ਸੀ ?

**ਉਪ ਮੰਤਰੀ, ਗ੍ਰਿਹ ਅਤੇ ਉਦਯੋਗ** (ਸਰਦਾਰ ਨਸੀਬ ਸਿੰਘ ਗਿੱਲ) : ਇਨ੍ਹਾਂ ਤੋਂ ਇਲਾਵਾ ਸ੍ਰੀਮਤੀ ਅੰਮ੍ਰਿਤ ਕੌਰ ਨੇ ਵੀ ਸਿਬੀਆ ਹਾਊਸ ਦੇ ਲਾਗੇ ਸਿਨਮਾ ਬਣਾਉਣ ਲਈ ਐਪਲਾਈ ਕੀਤਾ ਸੀ ।

**ਸਰਦਾਰ ਅਜਾਇਬ ਸਿੰਘ ਸੰਧੂ** : ਪੇਸ਼ਤਰ ਇਸ ਦੇ ਕਿ ਸਪਲੀਮੈਂਟਰੀ ਕਰਾਂ, ਮੈਂ, ਸਪੀਕਰ ਸਾਹਿਬ, ਆਪ ਦਾ ਧਿਆਨ ਰੂਲ 43 ਵਲ ਦਿਵਾਉਣਾ ਚਾਹੁੰਦਾ ਹਾਂ (ਵਿਘਨ) (ਸ਼ੋਰ )

Sir, I want to draw your attention to Rule 43......

**Mr. Speaker**: You cannot raise any point of order during question hour. You can put a supplementary question.

**Sardar Ajaib Singh Sandhu**: * * * * (Noise)

**Mr. Speaker**: Whatever Sardar Ajaib Singh Sandhu has said that should not form part of the proceedings. If you want to raise any point of order, you may please do so after the question hour.

**Sardar Ajaib Singh Sandhu**: * * * *

**Mr. Speaker**: This should not be recorded.

**ਸਰਦਾਰ ਅਜਾਇਬ ਸਿੰਘ ਸੰਧੂ** : * * * *

---

*Expunged/not recorded as ordered by the Chair.

**Mr. Speaker**: Sardar Ajaib Singh Sandhu, please withdraw your wards, (*Interruption*)

**Sardar Ajaib Singh Sandhu**: * * * (Noise)

**Education and Revenue Minister**: You do not know the procedure of the House.

**Sardar Ajaib Singh Sandhu**: * * * *

**Mr. Speaker**: Please ask supplementary question.

**Education and Revenue Minister**: Sir, whatever he has said that should be expunged.

**Mr. Speaker**: Whatever Sardar Ajaib Singh Sandhu has said that should not form part of the proceedings.

**Doctor Amir Singh Kalkat**: Sir, Sardar Ajaib Singh Sandhu should feel sorry for what he has said.

**ਸਰਦਾਰ ਅਜਾਇਬ ਸਿੰਘ ਸੰਧੂ** : * * * * *

**ਸ੍ਰੀ ਸਪੀਕਰ** : ਇਹ ਰੀਕਾਰਡ ਨਾ ਕੀਤੇ ਜਾਣ । (ਵਿਘਨ) (ਇਸ ਸਮੇਂ ਕੁਝ ਅਕਾਲੀ ਪਾਰਟੀ ਦੇ ਮੈਂਬਰ ਖੜ੍ਹੇ ਹੋ ਕੇ ਬੋਲਣ ਲਗ ਪਏ ।) ਤੁਸੀਂ ਤਸ਼ਰੀਫ ਰਖੋ । ਤੁਸੀ ਸੰਧੂ ਸਾਹਿਬ, ਸਪਲੀਮੈਂਟਰੀ ਪੁਛੋ (These words should not be recorded.) (*Interruptions*) (Please resume your seats. Sandhu Sahib, please put your supplementary question.)

**ਸਰਦਾਰ ਅਜਾਇਬ ਸਿੰਘ ਸੰਧੂ** : ਮੇਰਾ ਸਪਲੀਮੈਂਟਰੀ ਇਹ ਹੈ ਕਿ ਜਿਹੜੀ ਪਾਰਟੀ ਨੂੰ ਸਿਨਮੇ ਦਾ ਲਾਇਸੰਸ 15 ਜੂਨ, 1967 ਨੂੰ ਦਿਤਾ ਗਿਆ ਇਸ ਨੇ ਲਾਇਸੰਸ ਵਾਸਤੇ ਅਪਲਾਈ ਕਦ ਕੀਤਾ ਸੀ, ਕਿਸ ਤਾਰੀਖ ਨੂੰ ਉਸ ਦੀ ਅਰਜ਼ੀ ਆਈ ਸੀ ?

**ਉਪ ਮੰਤਰੀ** : ਇਹ ਨੋਟਿਸ ਦੇ ਦੇਣ ਜਵਾਬ ਦੇ ਦਿਆਂਗੇ । (ਵਿਘਨ)

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ, ਇਨ੍ਹਾਂ ਪਾਸ ਇਹ ਤਾਂ ਇਨਫਰਮੇਸ਼ਨ ਹੈ ਕਿ ਲਾਇਸੰਸ 15 ਜੂਨ, 1967 ਨੂੰ ਦਿਤਾ ਗਿਆ ਅਤੇ ਮਨਜ਼ੂਰੀ ਦਿਤੀ ਗਈ ਪਰ ਇਹ ਕਹਿੰਦੇ ਹਨ ਕਿ ਇਨ੍ਹਾਂ ਪਾਸ ਉਹ ਤਾਰੀਖ ਨਹੀਂ ਜਿਸ ਨੂੰ ਕਿ ਇਨ੍ਹਾਂ ਨੇ ਐਪਲਾਈ ਕੀਤਾ ਸੀ । ਇਨ੍ਹਾਂ ਪਾਸ ਸਾਰੇ ਪੇਪਰਜ਼ ਮੌਜੂਦ ਹਨ ਕਿ ਕਦ ਦਰਖਾਸਤ ਆਈ ਪਰ ਇਹ ਸਾਰੀ ਬੋਗਸ ਕਾਰਵਾਈ ਕਰਕੇ ਇਥੇ ਇਸ ਤਰ੍ਹਾਂ ਇਸ ਕੇਸ ਨੂੰ ਪੇਸ਼ ਕੀਤਾ ਜਾ ਰਿਹਾ ਹੈ । ਤੁਸੀਂ ਆਪ ਹੀ ਦਸੋ ਸਪੀਕਰ ਸਾਹਿਬ, ਕਿ ਇਸ ਗਲ ਵਿਚ ਨੋਟਿਸ ਦੀ ਕੀ ਲੋੜ ਹੈ

---

*Expunged/not recorded as ordered by the Chair.

**ਸ੍ਰੀ ਸਪੀਕਰ** : ਗਿੱਲ ਸਾਹਿਬ ਨੇ ਨੋਟਿਸ ਲਈ ਕਿਹਾ ਹੈ, ਇਨਫਰਮੇਸ਼ਨ ਉਨ੍ਹਾਂ ਪਾਸ ਨਹੀਂ ਹੋਣੀ । ਤੁਸੀਂ ਵਖਰਾ ਨੋਟਿਸ ਦੇ ਦਿਉ । (ਵਿਘਨ) (The Deputy Minister wants a separate notice. He might not have this information here. You may please give a separate notice.)

**ਡਾਕਟਰ ਅਮੀਰ ਸਿੰਘ ਕਲਕਟ** : ਕੀ ਵਜ਼ੀਰ ਸਾਹਿਬ ਇਹ ਦੱਸਣ ਦੀ ਖੇਚਲ ਕਰਨਗੇ ਕਿ ਇਹ ਜਿਹੜਾ ਸਵਾਲ ਹੈ ਇਸ ਵਿਚ ਗਰਾਸ ਫੇਵਰੇਟਿਜ਼ਮ, ਨੈਪੋਟਿਜ਼ਮ ਇਨਵਾਲਵਡ ਹੈ ਅਗਰ ਹੈ ਤਾਂ ਕੀ ਇਹ ਇਸ ਕੇਸ ਨੂੰ ਢੰਗਾਨੀ ਕਮਿਸ਼ਨ ਪਾਸ ਭੇਜਣ ਨੂੰ ਤਿਆਰ ਹਨ ਤਾਂ ਕਿ ਜਿਹੜੀ ਇਸ ਵਿਚ ਧਾਂਦਲੀ ਮਚਾਈ ਗਈ ਹੈ, ਉਸ ਨੂੰ ਚੰਗੀ ਤਰ੍ਹਾਂ ਨਾਲ ਬੇਨਕਾਬ ਕੀਤਾ ਜਾ ਸਕੇ, ਕੁਰਪਸ਼ਨ ਦੀ ਜੜ੍ਹ ਨੂੰ ਬੇਨਕਾਬ ਕੀਤਾ ਜਾ ਸਕੇ ? (ਪਰਸ਼ੰਸਾ) (ਕੋਈਂ ਜੁਆਬ ਨਹੀਂ ਦਿਤਾ ਗਿਆ)

**ਸਰਦਾਰ ਅਜਾਇਬ ਸਿੰਘ ਸੰਧੂ** : ਕੀ, ਸਪੀਕਰ ਸਾਹਿਬ, ਤੁਸੀਂ ਇਸ ਤਰ੍ਹਾਂ ਦੀਆਂ ਗਲਾਂ ਸਪਲੀਮੈਂਟਰੀ ਸਵਾਲ ਦੇ ਬਹਾਨੇ ਕਹਿਣ ਨੂੰ ਅਪਰੂਵ ਕਰਦੇ ਹੋ ਜਦ ਮੈਂ ਕੋਈ ਗਲ ਕਹੀ ਤਾਂ ਵੀ ਅਤੇ ਸਹੀ ਕਹੀ ਤਾਂ ਵੀ ਤੁਸੀਂ ਮੈਨੂੰ ਰੋਕ ਦਿਤਾ; ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਜਿੰਨੇ ਸਾਹਮਣੇ ਬੈਠੇ ਹਨ ਇਹ....(ਵਿਘਨ) (ਸ਼ੋਰ)

**ਗਿਆਨੀ ਕੁੰਦਨ ਸਿੰਘ ਪਤੰਗ** : ਇਹ ਜੋ ਡਾਕਟਰ ਸਾਹਿਬ ਨੇ ਪੁਛਿਆ ਹੈ ਕਿ (ਵਿਘਨ) (ਸ਼ੋਰ)

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ, ਤੁਸੀਂ ਇਨ੍ਹਾਂ ਨੂੰ ਤਾਂ ਇਸ ਤਰ੍ਹਾਂ ਦੇ ਸਵਾਲ ਪੁੱਛਣ ਦੀ ਇਜਾਜ਼ਤ ਦੇ ਦਿੰਦੇ ਹੋ ਪਰ ਅਸੀਂ ਜਦ ਕੋਈ ਗਲ ਕਹਿੰਦੇ ਹਾਂ ਤਾਂ ਇਜਾਜ਼ਤ ਨਹੀਂ ਦਿਤੀ ਜਾਂਦੀ । ਤੁਸੀਂ ਸਾਡੇ ਨਾਲ ਵਿਤਕਰਾ ਕਰਦੇ ਹੋ (ਵਿਘਨ) (ਸ਼ੋਰ)

**ਸਿਖਿਆ ਤੇ ਮਾਲ ਮੰਤਰੀ** : ਇਹ ਚੇਅਰ ਤੇ ਐਸਪਰਸ਼ਨ ਹੈ, ਇਹ ਵਿਦਡਰਾ ਕਰਾਓ (ਵਿਘਨ) (ਸ਼ੋਰ)

**ਸ੍ਰੀ ਸਪੀਕਰ** : ਸੰਧੂ ਸਾਹਿਬ, ਤੁਸੀਂ ਇਹ ਲਫਜ਼ ਵਾਪਸ ਲਓ । ਕੀ ਤੁਸੀਂ ਕੁਰੱਪਸ਼ਨ ਨੂੰ ਦੂਰ ਕਰਨਾ ਨਹੀਂ ਚਾਹੁੰਦੇ? ਉਨ੍ਹਾਂ ਤਾਂ ਕੁਰੱਪਸ਼ਨ ਦੇ ਬਾਰੇ ਵਿਚ ਗਲ ਕਹੀ ਹੈ । (ਵਿਘਨ) (ਸ਼ੋਰ) (The hon. Member, Mr. Sandhu may please withdraw these words. Does he not want to end corruption? Dr. Kalkat has referred to corruption.) (*Interruption*) (*Noise*)

**ਸਰਦਾਰ ਅਜਾਇਬ ਸਿੰਘ ਸੰਧੂ** : ਮੈਂ ਇਹ ਲਫ਼ਜ਼ ਵਾਪਸ ਲੈਂਦਾ ਹਾਂ । ਤੁਸੀਂ ਮੈਨੂੰ ਗਲ ਕਹਿਣ ਹੀ ਨਹੀਂ ਦਿੰਦੇ, ਜਦ ਮੈਂ 'ਕਬਰ ਚੋਰ' 'ਜ਼ਮੀਨ ਚੋਰ' ਕਹਿੰਦਾ ਹਾਂ ਤਾਂ ਫਿਰ ਤੁਸੀਂ ਐਕਸਪੰਜ ਕਿਉਂ ਕਰਾਂਦੇ ਹੋ ? ਇਹ ਜੋ ਮਰਜ਼ੀ ਕਹਿ ਲੈਣ ਤੁਸੀਂ ਕੁਝ ਨਹੀਂ ਕਹਿੰਦੇ (ਵਿਘਨ) (ਸ਼ੋਰ)

**ਸਰਦਾਰ ਪਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਇਸ ਹਾਊਸ ਵਿਚ ਕੁਰੱਪਸ਼ਨ ਦੀ ਗਲ ਚਲੀ ਹੈ । ਇਸ ਗਲ ਲਈ ਮੈਂ ਬੇਨਤੀ ਕਰਾਂਗਾ ਕਿ ਕਿਉਂ ਨਹੀਂ ਇਕ ਪਰਮਾਨੈਂਟ ਜੁਡੀਸ਼ਲ ਕਮਿਸ਼ਨ ਬਣਾ ਦਿਤਾ ਜਾਂਦਾ ਤਾ ਕਿ ਸਾਰੇ ਇਸ ਤਰ੍ਹਾਂ ਦੇ ਕੇਸ ਉਸ ਪਾਸ ਜਾ ਸਕਣ ?

**ਮੁੱਖ ਮੰਤਰੀ** : ਲੀਡਰ ਆਫ ਦੀ ਅਪੋਜ਼ੀਸ਼ਨ ਵਲੋਂ ਜਿਹੜਾ ਸੁਝਾਵ ਆਇਆ ਹੈ ਇਸ ਤੇ ਮੈਂ ਗ਼ੌਰ ਕਰਨ ਨੂੰ ਤਿਆਰ ਹਾਂ ਪਰ ਪਹਿਲਾਂ ਇਹ ਛੰਗਾਨੀ ਕਮਿਸ਼ਨ ਦਾ ਬਾਈਕਾਟ ਨਾ ਕਰਨ ।

**ਸਰਦਾਰ ਪਰਕਾਸ਼ ਸਿੰਘ ਬਾਦਲ** : ਅਸੀਂ ਬਾਈਕਾਟ ਇਸ ਕਰਕੇ ਨਹੀਂ ਕੀਤਾ; ਇਹ ਤਾਂ ਇਸ ਲਈ ਬਾਈਕਾਟ ਕੀਤਾ ਸੀ ਕਿ ਪਾਰਟੀਜ਼ਨ ਐਟੀਚੂਟ ਵੇਖ ਕੇ ਕਰਨਾ ਪਿਆ; ਇਸ ਲਈ ਪਰਮਾਨੈਂਟ ਜੁਡੀਸ਼ਲ ਕਮਿਸ਼ਨ ਬਣਾ ਦਿਤਾ ਜਾਵੇ ਤਾਂ ਕਿ ਅਸੀਂ ਵੀ ਐਲੀਗੇਸ਼ਨਜ਼ ਲਗਾ ਸਕੀਏ ਅਤੇ ਉਹ ਵੀ ਉਸ ਵਿਚ ਕਨਸਿਡਰ ਹੋ ਸਕਣ ?

**ਮੁੱਖ ਮੰਤਰੀ** : ਪਹਿਲੀਆਂ ਲਗੀਆਂ ਐਲੀਗੇਸ਼ਨਾਂ ਦਾ ਤਾਂ ਫੈਸਲਾ ਹੋ ਲੈਣ ਦਿਉ (ਪਰਸ਼ੰਸਾ) ਛੰਗਾਨੀ ਕਮਿਸ਼ਨ ਸਾਹਮਣੇ ਪੇਸ਼ ਹੋ ਕੇ ਜਿਹੜੇ ਤੁਹਾਡੇ ਸਾਥੀਆਂ ਤੇ ਇਲਜ਼ਾਮ ਲਗੇ ਹਨ, ਉਨ੍ਹਾਂ ਦਾ ਜਵਾਬ ਦੇ ਦਿਉ । (ਪਰਸ਼ੰਸਾ)

**ਸਰਦਾਰ ਅਜਾਇਬ ਸਿੰਘ ਸੰਧੂ**: * * * *

**Mr. Speaker** : This should not be recorded.

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੈਂ ਤਾਂ ਇੰਨਾਂ ਹੀ ਕਹਿਣਾ ਸੀ ਕਿ ਪਹਿਲਾਂ ਲਗੇ ਇਲਜ਼ਾਮ ਸਾਬਤ ਹੋ ਜਾਣ ਤਾਂ ਮੈਂ ਬਾਦਲ ਸਾਹਿਬ ਦੀ ਗੱਲ ਨਾਲ ਮੁਤਫਿਕ ਹਾਂ ਕਿ ਇਕ ਪਰਮਾਨੈਂਟ ਜੁਡੀਸ਼ਲ ਕਮਿਸ਼ਨ ਬਣਾ ਦਿਤਾ ਜਾਵੇ ਤਾਂ ਕਿ ਹਰ ਸ਼ਹਿਰੀ ਇਸ ਤਰ੍ਹਾਂ ਦੇ ਕੇਸਾਂ ਵਿਚ ਇਲਜ਼ਾਮ ਲਗਾ ਕੇ ਸਾਬਤ ਕਰ ਸਕੇ ।

**ਸਰਦਾਰ ਅਜਾਇਬ ਸਿੰਘ ਸੰਧੂ** : ਅਸੀਂ ਵੀ ਇਸ ਗੱਲ ਨਾਲ ਸਹਿਮਤ ਹਾਂ ।

---

## STARRED QUESTIONS AND ANSWERS

### UNICEF VEHICLES WITH THE HEALTH DEPARTMENT, PUNJAB

*18[illegible]6. **Comrade Satya Pal Dang**: Will the Minister for Finance be pleased to state—

(a) the total number of UNICEF Vehicles with the Health Department, Punjab and its various Hospitals and Dispensaries in the State at present, district-wise ;

(b) the purpose for which these vehicles were given by the UNICEF ;

(c) the purpose for which they are actually being used ?

**Shri Hans Raj Sharma**: (a) Two Hundred. District-wise information is laid on the Table of the House.

(b) Information regarding purpose/programme wise allocation is laid on the Table of the House.

*Not recorded as ordered by the Chair

(c) These vehicles are mainly used for the projects for which these have actually been given by the UNICEF, but during Mass Camps, Intensive Health Programmes etc. the UNICEF Vehicles are diverted to other programmes temporarily only.

[(ੳ) 200. ਜ਼ਿਲ੍ਹਾ ਵਾਰ ਸੂਚਨਾ ਸਭਾ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

(ਅ) ਜਿਸ ਮੰਤਵ ਅਤੇ ਪ੍ਰੋਗਰਾਮ ਲਈ ਇਹ ਯੂਨੀਸੇਫ਼ ਗੱਡੀਆਂ ਦਿੱਤੀਆਂ ਗਈਆਂ ਸਨ, ਉਨ੍ਹਾਂ ਸਬੰਧੀ ਸੂਚੀ ਸਭਾ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

(ੲ) ਸਾਧਾਰਣ ਤੌਰ ਤੇ ਯੂਨੀਸੇਫ ਦੀਆਂ ਗੱਡੀਆਂ, ਜਿਨ੍ਹਾਂ ਨਿਸਚਿਤ ਪ੍ਰੋਗਰਾਮਾਂ ਅਧੀਨ ਦਿੱਤੀਆਂ ਹੋਣ, ਲਈ ਹੀ ਵਰਤੀਆਂ ਜਾਂਦੀਆਂ ਹਨ । ਫੇਰ ਭੀ, ਵੱਡੇ ਕੈਂਪਾਂ ਤੀਬਰ (ਇਨਟੈਨਸਿਵ) ਸਿਹਤ ਅਤੇ ਪ੍ਰੀਵਾਰ ਨਿਯੋਜਨ ਪ੍ਰੋਗਰਾਮਾਂ ਦੌਰਾਨ ਹੋਰ ਪ੍ਰੋਗਰਾਮਾਂ ਵਿੱਚ ਆਰਜ਼ੀ ਤੌਰ ਤੇ ਤਬਦੀਲ ਕਰ ਦਿੱਤੀਆਂ ਜਾਂਦੀਆਂ ਹਨ ।]

District-wise information regarding UNICEF Vehicles with the Punjab Health Department. (200).

| | | |
|---|---|---|
| 1. | Amritsar | 24 |
| 2. | Bhatinda | 13 |
| 3. | Faridkot | 11 |
| 4. | Ferozepur | 11 |
| 5. | Gurdaspur | 17 |
| 6. | Hoshiarpur | 17 |
| 7. | Jullundur | 20 |
| 8. | Kapurthala | 9 |
| 9. | Ludhiana | 15 |
| 10. | Patiala | 23 |
| 11. | Ropar | 10 |
| 12. | Sangrur | 14 |
| 13. | With State Head Quarter | 16 |
| | Total | 200 |

Information regarding purpose/programme-wise allocation of UNICEF Vehicles.

| | | |
|---|---|---|
| 1. | Primary Health Centres. | 115 |
| 2. | Supervisory purposes | 32 |
| 3. | B. C. G. Programme | 11 |
| 4. | Tuberculosis Programme | 11 |
| 5. | Paediatrics | 3 |
| 6. | Preventive and Social Medicines | 7 |
| 7. | Training | 9 |

[Finance Minister]

| | | |
|---|---|---|
| 8. | Applied Nutrition Programme | 1 |
| 9. | National Trachoma Control Programme | 6 |
| 10. | Mobile Maintenance Units | 3 |
| 11. | Maternity and Child Health. | 2 |
| | Total . . | 200 |

ਇਕ ਮਾਨਯੋਗ ਮੈਂਬਰ : * * * * (ਵਿਘਨ) (ਸ਼ੋਰ)

**Mr. Speaker** : Please take your seat. (Noise)

ਇਕ ਮਾਨਯੋਗ ਮੈਂਬਰ : * * * *

**ਸ੍ਰੀ ਸਪੀਕਰ** : ਜੋ ਕੁਝ ਵੀ ਚੇਅਰ ਦੀ ਇਜਾਜ਼ਤ ਤੋਂ ਬਗੈਰ ਕਿਹਾ ਜਾ ਰਿਹਾ ਹੈ, ਉਹ ਰੀਕਾਰਡ ਹੀ ਨਾ ਕੀਤਾ ਜਾਵੇ (Whatever is being said without the permission of the Chair, should not be recorded.)

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ਮਿਸਟਰ ਸਪੀਕਰ, ਕੁਐਸਚਨ ਆਵਰ ਖ਼ਤਮ ਕਰਕੇ ਇਨ੍ਹਾਂ ਨੂੰ ਲੜਨ ਲਈ ਟਾਈਮ ਦੇ ਦਿਉ ।

**Mr. Speaker**: No, I can't.

**ਕਾਮਰੇਡ ਸੱਤਪਾਲ ਡਾਂਗ** : ਕੀ ਇਹ ਹਕੀਕਤ ਨਹੀਂ ਕਿ ਜਿਸ ਕੰਮ ਲਈ ਉਨ੍ਹਾਂ ਨੇ ਵਹੀਕਲਜ਼ ਦਿਤੀਆਂ ਹਨ, ਉਸ ਲਈ ਇਹ ਵਹੀਕਲਜ਼ ਇਸਤੇਮਾਲ ਨਹੀਂ ਹੁੰਦੀਆਂ । ਮਹਿਕਮੇ ਦੇ ਅਫ਼ਸਰ ਨਾਜਾਇਜ਼ ਟੂਰ ਬਣਾਉਣ ਲਈ ਵਹੀਕਲਜ਼ ਵਰਤਦੇ ਹਨ ਅਤੇ ਸਰਕਾਰ ਦਾ ਬਹੁਤ ਸਾਰਾ ਪੈਸਾ ਜ਼ਾਇਆ ਜਾਂਦਾ ਹੈ ?

**ਵਿੱਤ ਮੰਤਰੀ** : ਇਹ ਹਕੀਕਤ ਨਹੀਂ ।

**ਕਾਰਰੇਡ ਸੱਤਪਾਲ ਡਾਂਗ** : ਕੀ ਇਹ ਹਕੀਕਤ ਨਹੀਂ ਕਿ ਜਿਤਨਾ ਪੈਸਾ ਉਨ੍ਹਾਂ ਦੀ ਮੇਨਟੇਨੈਂਸ ਤੇ ਖ਼ਰਚ ਹੁੰਦਾ ਹੈ ਉਸ ਤੋਂ ਕਿਤੇ ਘੱਟ ਦਵਾਈਆਂ ਤੇ ਖ਼ਰਚ ਹੁੰਦਾ ਹੈ ?

**ਮੰਤਰੀ** : ਇਹ ਇਕ ਸਰਟਨ ਪ੍ਰੋਗਰਾਮ ਦੇ ਤਹਿਤ ਗਡੀਆਂ ਇਸਤੇਮਾਲ ਹੁੰਦੀਆਂ ਹਨ, ਜੇ ਅਸੀਂ ਇਸਤੇਮਾਲ ਨਹੀਂ ਕਰਾਂਗੇ ਤਾਂ ਇਹ ਕੈਂਸਲ ਹੋ ਸਕਦੀਆਂ ਹਨ । ਇਹ ਉਨ੍ਹਾਂ ਦਾ ਐਲੀਗੇਸ਼ਨ ਕਿ ਨਾਜਾਇਜ਼ ਇਸਤੇਮਾਲ ਹੁੰਦੀਆਂ ਹਨ, ਗ਼ਲਤ ਹੈ । ਜਿਵੇਂ ਦੂਸਰੀਆਂ ਸਰਕਾਰੀ ਗਡੀਆਂ ਦੀ ਵਰਤੋਂ ਹੁੰਦੀ ਹੈ ਉਸੇ ਤਰ੍ਹਾਂ ਇਨ੍ਹਾਂ ਦੀ ਵੀ ਕੀਤੀ ਜਾਂਦੀ ਹੈ ।

**ਕਾਮਰੇਡ ਸੱਤਪਾਲ ਡਾਂਗ** : ਉਹ 80% ਇਨ੍ਹਾਂ ਗਡੀਆਂ ਨੂੰ ਪ੍ਰਾਈਵੇਟ ਇਸਤੇਮਾਲ ਲਈ ਵਰਤਦੇ ਹਨ, ਇਨ੍ਹਾਂ ਦੀ ਕੋਈ ਚੈਕ ਅੱਪ ਨਹੀਂ ਹੁੰਦੀ ਜੇ ਚੈਕ ਅੱਪ ਹੋਵੇ ਤਾਂ ਪਤਾ ਲਗੇ ਕਿ ਕਿਤਨੀਆਂ ਮਿਸਯੂਜ਼ ਹੁੰਦੀਆਂ ਹਨ ।

*Not recorded as ordered by the Chair.

**ਮੰਤਰੀ** : ਜਿਥੋਂ ਤਕ ਮਿਸਯੂਜ਼ ਕਰਨ ਦਾ ਸਵਾਲ ਹੈ ਮੈਂ ਉਨ੍ਹਾਂ ਦੀ ਵਾਕਫ਼ੀਅਤ ਲਈ ਅਰਜ਼ ਕਰ ਦੇਵਾਂ ਕਿ ਗਾਹੇ ਬਗਾਹੇ ਛਾਪੇ ਮਾਰੇ ਜਾਂਦੇ ਹਨ ।

**ਸਰਦਾਰ ਦਰਬਾਰਾ ਸਿੰਘ** : ਕੀ ਸਰਕਾਰ ਇਹ ਦਸੇਗੀ ਕਿ ਉਨ੍ਹਾਂ ਦੇ ਮੌਜੂਦਾ ਅਹਿਦ ਦੇ ਦੌਰਾਨ, ਇਸ ਤਰ੍ਹਾਂ ਮਿਸਯੂਜ਼ ਕਰਦੇ ਫੜੇ ਗਏ ਕਿਤਨੇ ਅਫ਼ਸਰਾਂ ਨੂੰ ਸਜ਼ਾ ਹੋਈ ਹੈ ਜਿਨ੍ਹਾਂ ਨੇ ਗਵਰਨਮੈਂਟ ਦੀਆਂ ਗਡੀਆਂ ਗ਼ਲਤ ਯੂਜ਼ ਕੀਤੀਆਂ ਹਨ ?

**ਮੰਤਰੀ** : ਆਨਰੇਬਲ ਮੈਂਬਰ ਨੇ ਜੇ ਕੋਈ ਹੋਰ ਇਨਫ਼ਰਮੇਸ਼ਨ ਲੈਣੀ ਹੋਵੇ ਤਾਂ ਮੈਨੂੰ ਦਫ਼ਤਰ ਵਿਚ ਮਿਲ ਲੈਣ ਵੈਸੇ ਇਸ ਦੇ ਵਿਚੋਂ ਇਹ ਸਵਾਲ ਪੈਦਾ ਨਹੀਂ ਹੁੰਦਾ ।

---

## OPENING A CIVIL DISPENSARY IN VILLAGE DHIPALI IN BHADAUR ASSEMBLY CONSTITUENCY

*2002. **Giani Kundan Singh Patang**: Will the Minister for Finance be pleased to state whether there is any proposal to open a Civil dispensary in village Dhipali in Bhadaur Assembly Constituency having a population of 5 thousands; if so, the time by which it is likely to be opened ?

**Shri Hans Raj Sharma**: No, Sir.

[ਨਹੀਂ ਜੀ]

**ਗਿਆਨੀ ਕੁੰਦਨ ਸਿੰਘ ਪਤੰਗ** : ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਕ ਪਿੰਡ ਜਿਸ ਦੀ ਆਬਾਦੀ 5 ਹਜ਼ਾਰ ਦੀ ਹੋਵੇ ਅਤੇ 6-6 ਮੀਲ ਤੇ ਡਿਸਪੈਂਸਰੀਆਂ ਹੋਣ, ਉਸ ਪਿੰਡ ਵਿੱਚ ਡਿਸਪੈਂਸਰੀ ਨਾ ਖੋਲ੍ਹਣ ਦਾ ਕੀ ਇਹ ਕਾਰਨ ਤਾਂ ਨਹੀਂ ਕਿ ਉਥੇ ਤੋਂ ਕੋਈ ਵਿਰੋਧੀ ਪਾਰਟੀ ਦਾ ਮੈਂਬਰ ਜਿੱਤ ਕੇ ਆਇਆ ਹੈ ?

**ਵਿੱਤ ਮੰਤਰੀ** : ਇਸ ਦਾ ਕਾਰਨ ਇਹ ਨਹੀਂ, ਕਾਰਨ ਤਾਂ ਇਹ ਹੈ ਕਿ ਇਸ ਪਿੰਡ ਦੇ ਨੇੜੇ ਦੇ ਪਿੰਡਾਂ ਵਿਚ ਜਿਹੜੇ $1\frac{1}{2}$—2 ਮੀਲ ਵੱਧ ਤੋਂ ਵੱਧ ਦੂਰੀ ਤੇ ਹਨ ਪਹਿਲਾਂ ਹੀ ਡਿਸਪੈਂਸਰੀਆਂ ਹਨ ਇਸ ਕਰਕੇ ਨਹੀਂ ਖੋਲ੍ਹੀ ਗਈ ।

**ਸਰਦਾਰ ਹਰਬੰਸ ਸਿੰਘ ਜਲਾਲ** : ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਵਿੱਤ ਮੰਤਰੀ ਜੀ ਨੇ ਕਿਹੜੀ ਮੀਟਰਿਕ ਯਾਰਡ ਸਟਿਕ ਦੀ ਵਰਤੋਂ ਕੀਤੀ ਹੈ ਜਿਹੜਾ $1\frac{1}{2}$—2 ਮੀਲ ਦਾ ਫ਼ਾਸਲਾ ਦਸਿਆ ਹੈ; ਭਾਈ ਰੂਪਾ, ਰਾਈਆ ਅਤੇ ਹੋਰ ਆਲੇ ਦੁਆਲੇ ਦੇ ਪਿੰਡ ਜਿਹੜੇ ਕੋਈ ਵੀ 5 ਮੀਲ ਤੋਂ ਘੱਟ ਨਹੀਂ । ਉਥੇ ਡਿਸਪੈਂਸਰੀਆਂ ਨਹੀਂ ਹਨ ?

(ਕੋਈ ਜਵਾਬ ਨਹੀਂ ਦਿੱਤਾ ਗਿਆ)

---

## DEATH OF LADY PATIENT IN RAJINDRA HOSPITAL

***2019. Sardar Balwinder Singh Bhunder**: Will the Minister for Finance be pleased to State—

(a) whether it is a fact that Shrimati Shushila Devi w/o Shri Jiwan Ram Gupta, H. No. 7763/5, Factory Area, Patiala, was admitted in the Emergency Ward of Rajindra Hospital, Patiala at 6.45 P.M. on 30th November, 1972 and died at 11.45 P.M. in the hospital the same night ;

(b) whether it has come to the notice of the Government that the deceased was not administered any medicine till her death ; if so, the action, if any taken by the Government against the Doctors responsible for the same ?

**Shri Hans Raj Sharma**: (a) Smt. Sushila Devi was admitted to the emergency ward at 7.30 p.m. on 30th November, 1972. She expired the same night at 11.50 p.m.

(b) Proper and required treatment was duly given to the patient concerned. There was no negligence on the part of any individual.

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਮੈਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਸ਼੍ਰੀਮਤੀ ਸੁਸ਼ੀਲਾ ਦੇਵੀ ਪਤਨੀ ਸ਼੍ਰੀ ਜੀਵਨ ਰਾਮ ਗੁਪਤਾ, ਜਿਸ ਨੂੰ ਰਾਜਿੰਦਰਾ ਹਸਪਤਾਲ ਪਟਿਆਲਾ ਵਿਚ ਮਿਤੀ 30 ਨਵੰਬਰ, 1972 ਨੂੰ ਸਵੇਰੇ 7-30 ਵਜੇ ਦਾਖਲ ਕੀਤਾ ਗਿਆ ਸੀ, ਐਮਰਜੈਂਸੀ ਵਾਰਡ ਵਿਚ ਦਾਖਲ ਹੋਣ ਦੇ ਬਾਵਜੂਦ ਵੀ 11.00 ਵਜੇ ਤੱਕ ਪੁੱਛਿਆ ਨਹੀਂ ਗਿਆ ਜਿਸ ਕਾਰਨ ਉਸ ਦੀ ਡੈਥ ਹੋਈ । ਸ਼੍ਰੀ ਜੀਵਨ ਰਾਮ ਨੇ ਇਕ ਐਪਲੀਕੇਸ਼ਨ ਆਪ ਨੂੰ ਵੀ ਦਿੱਤੀ ਅਤੇ ਉਸ ਦੀ ਕਾਪੀ ਮੈਂਨੂੰ ਵੀ ਦਿੱਤੀ ਹੈ ਕਿ ਇਹ ਕਾਰਵਾਈ ਜਾਣ-ਬੁਝ ਕੇ ਕੀਤੀ ਗਈ ਸੀ । ਕੀ ਸਰਕਾਰ ਇਸ ਮੁਆਮਲੇ ਦੀ ਇਨਕੁਆਇਰੀ ਕਰਾਉਣ ਲਈ ਤਿਆਰ ਹੈ ?

**ਵਿੱਤ ਮੰਤਰੀ** : ਡਾਕਟਰ ਵਿਕਟਰ ਨੇ ਇਸ ਕੇਸ ਨੂੰ ਵੇਖਿਆ ਸੀ ਅਤੇ ਸਾਰੀ ਇਨਵੈਸਟੀਗੇਸ਼ਨ ਤੋਂ ਇਹ ਪਤਾ ਲਗਾ ਕਿ ਪਹਿਲਾਂ ਜਿਸ ਵਾਰਡ ਵਿਚ ਰਖਿਆ ਗਿਆ ਉਥੇ ਇਸ ਦੀਂ ਬੀਮਾਰੀ ਤੇ ਕੰਟਰੋਲ ਕਰਨ ਦਾ ਪੂਰਾ ਇਕੁਇਪਮੈਂਟ ਨਹੀਂ ਸੀ, ਇਸ ਲਈ ਐਮਰਜੈਂਸੀ ਵਾਰਡ ਵਿਚ ਸ਼ਿਫਟ ਕੀਤਾ ਗਿਆ, ਇਸ ਦੌਰਾਨ ਵਿਚ ਉਸ ਦੀ ਡੈਥ ਹੋ ਗਈ ।

**ਸਰਦਾਰ ਅਜਾਇਬ ਸਿੰਘ ਸੰਧੂ** : ਮੇਰਾ ਛੋਟੇ ਛੋਟੇ ਹਸਪਤਾਲਾਂ ਵਿਚ ਜਾਕੇ ਵੇਖਣ ਦਾ ਆਮ ਤਜਰਬਾ ਹੈ ਕਿ ਡਾਕਟਰਾਂ ਦੀ ਨੈਗਲੀਜੈਂਸੀ ਕਰਕੇ ਬੀਮਾਰ ਮਰ ਜਾਂਦੇ ਹਨ । ਕੀ ਸਰਕਾਰ ਇਹ ਨੈਗਲੀਜੈਂਸੀ ਦੂਰ ਕਰਨ ਦੀ ਖਾਤਰ ਕੋਈ ਕਦਮ ਉਠਾਏਗੀ ?

**ਮੰਤਰੀ** : ਮੇਰਾ ਮਨਿਸਟਰ ਬਨਣ ਤੋਂ ਪਹਿਲਾਂ ਦਾ ਤਜਰਬਾ ਹੈ ਕਿ ਆਮ ਤੌਰ ਤੇ ਨੈਗਲੀਜੈਂਸੀ ਹੁੰਦੀ ਹੈ । ਪਹਿਲਾ ਸਟੈਪ ਅਸੀਂ ਇਹ ਲਿਆ ਹੈ ਕਿ ਉਨ੍ਹਾਂ ਦੀ ਅਜੇ ਪ੍ਰਾਈਵੇਟ ਪ੍ਰੈਕਟਿਸ ਬੰਦ ਕੀਤੀ ਹੈ । ਸੰਧੂ ਸਾਹਿਬ ਜਾਣਦੇ ਹਨ ?

ਅਸੀਂ ਡਾਕਟਰਜ਼ ਬਿਜ਼ੀ ਰਖਣੇ ਹਨ। ਮੈਡੀਕਲ ਮੰਥਨ ਦੇ ਫਾਲੋ-ਅਪ ਕੈਂਪਸ ਲਗ ਰਹੇ ਹਨ ਇਸ ਦੇ ਨਾਲ ਰੋਪੜ ਵਿਚ ਵੀ ਮੈਡੀਕਲ ਮਨਥਨ ਦਾ ਪ੍ਰੋਗਰਾਮ ਸ਼ੁਰੂ ਕਰ ਰਹੇ ਹਾਂ, ਉਥੇ ਡਾਕਟਰਜ਼ ਗਰੁਪਜ਼ ਦੀ ਸ਼ਕਲ ਵਿਚ ਰਖੇ ਜਾਣਗੇ।

**ਕਾਮਰੇਡ ਸੱਤਪਾਲ ਡਾਂਗ** : ਕੀ ਵਜ਼ੀਰ ਸਾਹਿਬ ਦੱਸਣਗੇ ਕਿ ਕੀ ਇਹ ਠੀਕ ਨਹੀਂ ਕਿ ਅੰਮ੍ਰਿਤਸਰ ਦੇ ਵੀ. ਜੇ. ਹਸਪਤਾਲ ਵਿਚ ਗੁਰੂ ਨਾਨਕ ਆਰਕੀਟੈਕਟ ਇੰਸਟੀਚੂਟ ਕਾਨਪੁਰ ਦੇ ਕੁਝ ਵਿਦਿਆਰਥੀ 24 ਘੰਟੇ ਪਏ ਰਹੇ ਪਰ ਕਿਸੇ ਨੇ ਉਨ੍ਹਾਂ ਵਲ ਧਿਆਨ ਨਹੀਂ ਦਿੱਤਾ। ਕੀ ਇਹ ਇਸ ਗਲ ਦੀ ਇਨਕੁਆਇਰੀ ਕਰਵਾਉਣਗੇ ?

**ਮੰਤਰੀ** : ਜੇ ਕੋਈ ਸ਼ਿਕਾਇਤ ਆਈ ਤਾਂ ਜ਼ਰੂਰ ਇਨਕੁਆਇਰੀ ਕਰਵਾਵਾਂਗੇ।

**ਸਰਦਾਰ ਸੁਰਜੀਤ ਸਿੰਘ (ਬਰਨਾਲਾ)** : ਕੀ ਵਜ਼ੀਰ ਸਾਹਿਬ ਇਹ ਦਸਣਗੇ ਕਿ ਕੀ ਇਹ ਠੀਕ ਹੈ ਕਿ ਬਠਿੰਡੇ ਦੇ ਹਸਪਤਾਲ ਵਿਚ ਆਕਸੀਜਨ ਵੀ ਨਹੀਂ ਮਿਲਦੀ ?

**ਮੰਤਰੀ** : ਇਹ ਠੀਕ ਹੈ ਕਿ ਪਿਛੇ ਜਿਹੇ ਆਕਸੀਜਨ ਦੀ ਕਮੀ ਰਹੀ ਹੈ ਕਿਉਂਕਿ ਦਿੱਲੀ ਤੋਂ ਆਕਸੀਜਨ ਮੰਗਵਾਉਣੀ ਪੈਂਦੀ ਸੀ ਇਸ ਲਈ ਉਸ ਦੀ ਅਵੇਲੇਬਿਲਿਟੀ ਘੱਟ ਸੀ। ਪਰ ਹੁਣ ਉਸ ਦੀ ਸਪਲਾਈ ਕਾਫ਼ੀ ਹੈ ਅਤੇ ਹਰ ਹਸਪਤਾਲ ਵਿਚ ਦੇ ਰਹੇ ਹਾਂ।

**ਡਾਕਟਰ ਅਮੀਰ ਸਿੰਘ ਕਲਕਟ** : ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਇਹ ਜੋ ਮੈਡੀਕਲ ਮੰਥਨ ਦਾ ਪ੍ਰੋਗਰਾਮ ਹੈ ਕੀ ਇਸ ਦਾ ਫ਼ਾਇਦਾ ਹੁਸ਼ਿਆਰਪੁਰ ਵਰਗੇ ਪਛੜੇ ਹੋਏ ਇਲਾਕੇ ਨੂੰ ਵੀ ਹੋਵੇਗਾ ?

**ਮੰਤਰੀ** : ਇਸ ਪ੍ਰੋਗਰਾਮ ਵਿਚ ਅਸੀਂ ਸਾਰੇ ਪੰਜਾਬ ਨੂੰ ਕਵਰ ਕਰਨਾ ਹੈ। ਹੁਸ਼ਿਆਰਪੁਰ ਤੇ ਹੋਰ ਪਿਛੜੇ ਇਲਾਕੇ ਵੀ ਇਸ ਪ੍ਰੋਗਰਾਮ ਵਿਚ ਕਵਰ ਹੋ ਜਾਣਗੇ।

**ਸਰਦਾਰ ਦਰਬਾਰਾ ਸਿੰਘ** : ਸਪੀਕਰ ਸਾਹਿਬ, ਬੇਸਿਕ ਗੱਲ ਤਾਂ ਇਹ ਹੈ ਕਿ ਮੈਡੀਕਲ ਤੇ ਜਿਤਨੀ ਅਮਾਉਂਟ ਸਪੈਂਡ ਹੋਣੀ ਚਾਹੀਦੀ ਹੈ ਕੀ ਉਹ ਹੋ ਰਹੀ ਹੈ ਕਿ ਨਹੀਂ ? ਮੈਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਇਹ ਕੋਈ ਅਜਿਹਾ ਪ੍ਰੋਗਰਾਮ ਵੀ ਬਣਾ ਰਹੇ ਹਨ ਕਿ ਇਸ ਕੰਮ ਨੂੰ ਪੂਰੀ ਮਾਇਆ ਮਿਲ ਸਕੇ ?

(ਕੋਈ ਜੁਆਬ ਨਹੀਂ ਆਇਆ)

---

## HOSPITAL SHRI HARGOBINDPUR

*2025. **Sardar Waryam Singh Bhagowalia**: Will the Minister for Finance be pleased to state the time since when the Hospital located at Shri Hargobindpur, district Gurdaspur has been without a doctor together with the reasons therefor ?

**Shri Hans Raj Sharma**: Civil Hospital Shri Hargobindpur has been without a doctor since July, 1972 as Licentiate Doctors for appointment as Assistant Medical Officers were not available. The post of Assistant Medical Officer of this hospital has now been upgraded to P. C. M. S. II and a doctor has been posted there.

[ਵਿੱਤ ਮੰਤਰੀ]

[ਸਿਵਲ ਹਸਪਤਾਲ ਸ੍ਰੀ ਹਰਗੋਬਿੰਦਪੁਰ ਦੀ ਸਹਾਇਕ ਮੈਡੀਕਲ ਅਫ਼ਸਰ ਦੀ ਆਸਾਮੀ ਜੁਲਾਈ, 1972 ਤੋਂ ਖਾਲੀ ਰਹੀ ਹੈ ਕਿਉਂਕਿ ਸਹਾਇਕ ਅਫਸਰ ਨਿਯੁਕਤ ਕਰਨ ਲਈ ਲਾਇਸੰਸੀਏਟ ਡਾਕਟਰ ਉਪਲਬਧ ਨਹੀਂ ਸਨ। ਹੁਣ ਇਸ ਆਸਾਮੀ ਪੀ.ਸੀ.ਐਮ.ਐਸ.-II ਵਿਚ ਅੱਪ ਗ੍ਰੇਡ ਕਰ ਦਿਤੀ ਹੈ ਅਤੇ ਪੀ.ਸੀ. ਐਮ.ਐਸ.-II ਡਾਕਟਰ ਲਗਾ ਦਿਤਾ ਗਿਆ ਹੈ।]

ਇਹ ਲਾਇਸੰਸੀਏਟ ਡਾਕਟਰ ਪਹਿਲਾਂ ਜ਼ਿਲ੍ਹਾ ਪਰੀਸ਼ਦ ਦੇ ਅੰਡਰ ਹੁੰਦੇ ਸੀ ਪਰ ਬਾਅਦ ਵਿਚ ਇਹ ਪੋਸਟਾਂ ਅਪਗਰੇਡ ਕਰਕੇ ਐਮ. ਬੀ. ਬੀ. ਐਸ. ਲਗਾ ਦਿਤੇ ਹਨ। ਹੁਣ ਇਹ ਪੋਸਟਾਂ ਭਰੀਆਂ ਹਨ।

**ਸਰਦਾਰ ਵਰਿਆਮ ਸਿੰਘ ਭਾਗੋਵਾਲੀਆ :** ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਸਰਕਾਰ ਇਹ ਗੱਲ ਕਈ ਵਾਰ ਕਹਿ ਚੁਕੀ ਹੈ ਕਿ ਪੋਸਟਾਂ ਭਰ ਦਿਤੀਆਂ ਹਨ ਪਰ ਅਸਲ ਵਿਚ ਪੋਸਟਾਂ ਖਾਲੀ ਪਈਆਂ ਰਹਿੰਦੀਆਂ ਹਨ ਕੀ ਇਸ ਵਾਰੀ ਸਚਮੁਚ ਇਹ ਪੋਸਟਾਂ ਭਰ ਦਿਤੀਆਂ ਹਨ? (ਹਾਸਾ)

**ਵਿੱਤ ਮੰਤਰੀ :** ਮੈਂ ਅਰਜ਼ ਕਰਦਾ ਹਾਂ ਕਿ ਪਹਿਲਾਂ ਇਥੇ 27 ਪੋਸਟਾਂ ਲਾਇਸੰਸੀਏਟ ਡਾਕਟਰਾਂ ਦੀਆਂ ਸਨ। ਪਰ ਇਹ ਡਾਕਟਰ ਮਿਲਦੇ ਨਹੀਂ ਸੀ। 10 ਡਾਕਟਰ ਅਵੇਲੇਬਲ ਸਨ ਅਤੇ 10 ਪੋਸਟਾਂ ਭਰ ਦਿਤੀ ਗਈਆਂ ਸਨ। ਹੁਣ ਇਹ ਬਾਕੀ ਦੀਆਂ 17 ਪੋਸਟਾਂ ਅਪਗ੍ਰੇਡ ਐਮ. ਬੀ. ਬੀ. ਐਸ. ਡਾਕਟਰਾਂ ਦੀਆਂ ਕਰ ਦਿਤੀਆਂ ਗਈਆਂ ਹਨ। ਇਹ ਡਾਕਟਰ ਅਵੇਲੇਬਲ ਹਨ ਇਸ ਲਈ ਹੁਣ ਇਹ ਲਗਾ ਦਿਤੇ ਗਏ ਹਨ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ :** ਕੀ ਵਜ਼ੀਰ ਸਾਹਿਬ ਕੰਡੀ ਦੇ ਇਲਾਕੇ ਵਿਚ ਵੀ ਮੈਡੀਕਲ ਦੀਆਂ ਫੈਸਿਲੀਟੀਜ਼ ਦੇਣ ਵਲ ਧਿਆਨ ਦੇਣਗੇ ਕਿਉਂਕਿ ਉਥੇ 10-10 ਔਰ 12-12 ਮੀਲ ਤਕ ਕੋਈ ਹਸਪਤਾਲ ਨਹੀਂ ਹੈ?

**ਮੰਤਰੀ :** ਮੈਂ ਅਰਜ਼ ਕਰਦਾ ਹਾਂ ਕਿ ਸਾਡਾ ਜੋ ਪ੍ਰੋਗਰਾਮ ਡਿਸਪੈਂਸਰੀਆਂ ਬਣਾਉਣ ਦਾ ਚਲ ਰਿਹਾ ਸੀ ਉਸ ਵਿਚ ਕਟ ਲਗ ਗਈ ਹੈ ਇਹ ਕਟ ਗੌਰਮਿੰਟ ਆਫ਼ ਇੰਡੀਆ ਨੇ ਲਗਾਈ ਹੈ। ਫਿਰ ਵੀ ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਵੱਧ ਤੋਂ ਵੱਧ ਪੈਸਾ ਰਖਕੇ ਇਹ ਡਿਸਪੈਂਸਰੀਆਂ ਖੋਲ੍ਹੀਆਂ ਜਾਣ।

**ਸਰਦਾਰ ਧੰਨਾ ਸਿੰਘ ਗੁਲਸ਼ਨ :** ਸਪੀਕਰ ਸਾਹਿਬ, ਮੈਂ ਤੁਹਾਡੀ ਆਗਿਆ ਨਾਲ ਵਜ਼ੀਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਜਦੋਂ ਕਿ ਪੰਜਾਬ ਦੇ 85% ਲੋਕ ਪਿੰਡਾਂ ਵਿਚ ਰਹਿੰਦੇ ਹਨ ਤਾਂ ਪਿੰਡਾਂ ਦੀਆਂ ਡਿਸਪੈਂਸਰੀਆਂ ਵਿਚ ਐਕਸ-ਰੇ ਦੀਆਂ ਕੋਈ ਸਹੂਲਤਾਂ ਨਹੀਂ ਹਨ ਜਦੋਂ ਕਿ ਇਨ੍ਹਾਂ ਦੀ ਬਹੁਤ ਲੋੜ ਹੈ। ਜਦੋਂ ਵੀ ਕਿਸੇ ਬੰਦੇ ਨੇ ਐਕਸਰੇ ਕਰਵਾਉਣਾ ਹੋਵੇ ਤਾਂ ਉਸ ਨੂੰ ਸ਼ਹਿਰਾਂ ਵਲ ਭਜਣਾ ਪੈਂਦਾ ਹੈ। ਕੀ ਸਰਕਾਰ ਇਸ ਪਾਸੇ ਧਿਆਨ ਦੇਵੇਗੀ ਕਿ ਪਿੰਡਾਂ ਦੇ ਹਸਪਤਾਲਾਂ ਵਿਚ ਵੀ ਐਕਸ-ਰੇ ਦੀਆਂ ਸਹੂਲਤਾਂ ਮੁਹੱਈਆਂ ਕੀਤੀਆਂ ਜਾਣ?

(ਕੋਈ ਜਵਾਬ ਨਹੀਂ ਦਿਤਾ ਗਿਆ)

**ਕੈਪਟਨ ਰਤਨ ਸਿੰਘ :** ਕੀ ਵਜ਼ੀਰ ਸਾਹਿਬ ਦਸਣਗੇ ਕਿ ਇਨ੍ਹਾਂ ਨੇ ਜੋ ਇਹ ਕਿਹਾ ਹੈ ਕਿ ਕਟ ਲਗ ਗਈ ਹੈ ਕੀ ਇਹ ਕਟ ਕੰਡੀ ਦੇ ਏਰੀਏ ਵਿਚ ਹੀ ਲਗੀ ਹੈ ਕਿ ਹੋਰ ਇਲਾਕੇ ਤੇ ਵੀ ਲਗੀ ਹੈ?

ਮੰਤਰੀ : ਮੈਂ ਕਨੋਡੀਅਨ ਸਾਹਿਬ ਦੇ ਸਵਾਲ ਦੇ ਜਵਾਬ ਵਿਚ ਵੀ ਦਸਿਆ ਸੀ ਕਿ ਸਰਕਾਰ ਕੋਸ਼ਿਸ਼ ਕਰ ਰਹੀ ਹੈ ਕਿ ਜ਼ਿਆਦਾ ਤੋਂ ਜ਼ਿਆਦਾ ਡਿਸਪੈਂਸਰੀਆਂ ਬਣਾਈਆਂ ਜਾਣ । ਜਿਹੜੀ ਕਟ ਦਾ ਸਵਾਲ ਹੈ ਇਹ ਤਾਂ ਸਿਰਫ ਕੰਡੀ ਦੇ ਏਰੀਏ ਵਾਸਤੇ ਹੀ ਨਹੀਂ ਸਾਰੇ ਪੰਜਾਬ ਦੇ ਪ੍ਰੋਗਰਾਮ ਲਈ ਹੈ ।

**ਕਾਮਰੇਡ ਜੰਗੀਰ ਸਿੰਘ ਜੋਗਾ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਨੂੰ ਦਸਣਾ ਚਾਹੁੰਦਾ ਹਾਂ ਕਿ ਮਾਨਸਾ ਵਿਚ 70 ਬੈਡਜ਼ ਦਾ ਹਸਪਤਾਲ ਹੈ ਪਰ ਉਥੇ 3 ਸਾਲਾਂ ਤੋਂ ਕੋਈ ਮੈਡੀਕਲ ਆਫ਼ੀਸਰ ਨਹੀਂ ਲਗਾ । ਸਿਰਫ਼ ਇਕ ਡਾਕਟਰ ਹੀ ਉਥੇ ਦਾ ਕੰਮ ਚਲਾ ਰਿਹਾ ਹੈ । ਕੀ ਇਸ ਪਾਸੇ ਵੀ ਸਰਕਾਰ ਧਿਆਨ ਦੇਵੇਗੀ ?

**ਮੰਤਰੀ** : ਡਾਕਟਰਾਂ ਦੀ ਕਮੀ ਹੈ । ਫਿਰ ਵੀ ਅਸੀਂ 2 ਸਾਲਾਂ ਵਿਚ 300 ਨਵੇਂ ਡਾਕਟਰ ਲਾਏ ਹਨ । ਜਿਥੇ ਡਾਕਟਰ ਨਹੀਂ ਸੀ ਜਾਂਦੇ ਉਥੇ ਡਾਕਟਰ ਭੇਜਣ ਦੀ ਕੋਸ਼ਿਸ਼ ਹੋ ਰਹੀ ਹੈ । ਫਿਰ ਵੀ ਜਿਹੜੀਆਂ ਥਾਵਾਂ ਤੇ ਡਾਕਟਰ ਨਹੀਂ ਹੋਣਗੇ ਉਥੇ ਭੇਜਣ ਦਾ ਜਲਦੀ ਯਤਨ ਕੀਤਾ ਜਾਵੇਗਾ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਮੈਂ ਤੁਹਾਡੀ ਆਗਿਆ ਦੇ ਨਾਲ ਵਜ਼ੀਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਇਸ ਨਾਲ ਇਨ੍ਹਾਂ ਦੇ ਮਹਿਕਮੇ ਨੇ ਜੋ 157 ਨਵੀਆਂ ਡਿਸਪੈਂਸਰੀਆਂ ਖੋਲ੍ਹੀਆਂ ਹਨ ਇਨ੍ਹਾਂ ਵਿਚੋਂ ਸਰਦੂਲਗੜ੍ਹ ਵਿਚ ਇਨ੍ਹਾਂ ਨੇ ਕੋਈ ਡਿਸਪੈਂਸਰੀ ਨਹੀਂ ਦਿਤੀ ਜਿਥੇ ਕਿ 2 ਲੱਖ ਲੋਕ ਰਹਿੰਦੇ ਹਨ ।

**ਸ੍ਰੀ ਸਪੀਕਰ** : ਇਹ ਸਪਲੀਮੈਂਟਰੀ ਇਸ ਸਵਾਲ ਵਿਚੋਂ ਅਰਾਈਜ਼ ਨਹੀਂ ਹੁੰਦਾ । (This Supplementary does not arise out of this question.)

———

## MINIMUM WAGES FOR INDUSTRIAL WORKERS

*2007. **Shri Prem Gupta**: Will the Minister for Finance be pleased to state whether it is a fact that the State Government is considering various proposals to increase the Minimum Wages for the Industrial Workers in the State in view of the rising prices ; if so, the steps already taken or proposed to be taken in this regard ?

**Shri Hans Raj Sharma**: No specific proposal is under the consideration of the Government. The Government has constituted a Tripartite Committee to consider, (i) grant of ad-hoc increase in Wages to workers not covered under the Minimum wages Act, 1948 and (ii) application of linkage scheme to those workers whose wages are not already linked with consumer price index numbers.

[ਕੋਈ ਵਿਸ਼ੇਸ਼ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ । ਸਰਕਾਰ ਨੇ ਇਕ ਤ੍ਰਿਪੱਖੀ ਕਮੇਟੀ ਦੀ ਸਥਾਪਨਾ ਕੀਤੀ ਹੈ ਜੋ ਉਨ੍ਹਾਂ ਕਿਰਤੀਆਂ ਦੀਆਂ ਉਜਰਤਾਂ ਵਿੱਚ ਐਡਹਾਕ ਵਾਧਾ ਕਰਨ ਉਤੇ ਗੌਰ ਕਰੇਗੀ, ਜਿਹੜੇ ਮੀਨੀਅਮ ਵੇਜਿਜ਼ ਐਕਟ, 1948 ਅਧੀਨ ਨਹੀਂ ਆਉਂਦੇ ਅਤੇ (ii) ਉਨ੍ਹਾਂ ਕਿਰਤੀਆਂ ਦੀਆਂ ਉਜਰਤਾਂ ਨੂੰ ਕਨਜ਼ਿਊਮਰ ਪ੍ਰਾਈਸ ਇੰਡੈਕਸ ਨਾਲ ਜੋੜਨ ਦੀ ਸਕੀਮ ਉਤੇ ਗੌਰ ਕਰੇਗੀ, ਜਿਨ੍ਹਾਂ ਕਿਰਤੀਆਂ ਦੀਆਂ ਉਜਰਤਾਂ ਇਸ ਵਕਤ ਕਨਜ਼ਿਊਮਰ ਪ੍ਰਾਈਸ ਇੰਡੈਕਸ ਨਾਲ ਨਹੀਂ ਜੁੜੀਆਂ ਹੋਈਆਂ ।]

ਡਾਕਟਰ ਅਮੀਰ ਸਿੰਘ ਕਲਕਟ : ਇਹ ਜਿਹੜੇ ਫਾਰਮ ਵਰਕਰਜ਼ ਹਨ ਕੀ ਇਨ੍ਹਾਂ ਦੇ ਮਿਨੀਮਮ ਵੇਜਿਜ਼ ਵਧਾਉਣ ਦਾ ਵਿਚਾਰ ਹੈ ?

ਵਿੱਤ ਮੰਤਰੀ : ਐਗਰੀਕਲਚਰਲ ਵਰਕਰਜ਼ ਦੇ ਵੇਜਿਜ਼ ਬੜ੍ਹਾਏ ਗਏ ਹਨ ਔਰ ਪੰਜਾਬ ਪਹਿਲਾ ਸੂਬਾ ਹੈ ਹਿੰਦੁਸਤਾਨ ਵਿਚ ਕਿ ਇਨ੍ਹਾਂ ਦੇ ਵੇਜਿਜ਼ ਵਧੇ ਹਨ । ਜਦੋਂ ਤੋਂ ਇਹ ਮਨਿਸਟਰੀ ਆਈ ਹੈ ਉਦੋਂ ਤੋਂ ਹੀ ਇਨ੍ਹਾਂ ਦੇ ਵੇਜਿਜ਼ ਵਧੇ ਹਨ ।

ਕਾਮਰੇਡ ਸੱਤ ਪਾਲ ਡਾਂਗ : ਕੀ ਮਨਿਸਟਰ ਸਾਹਿਬ ਦਸਣ ਦੀ ਕ੍ਰਿਪਾ ਕਰਨਗੇ ਕਿ ਪੰਜਾਬ ਦੇ ਜਿਹੜੇ ਪਰਾਈਵੇਟ ਟਰਾਂਸਪੋਰਟਰਜ਼ ਹਨ ਉਨ੍ਹਾਂ ਨਾਲ ਕੀ ਪਿਆਰ ਹੈ ਕਿ ਜਿਹੜੇ ਉਨ੍ਹਾਂ ਦੇ ਵਰਕਰਜ਼ ਹਨ ਉਨ੍ਹਾਂ ਦੀਆਂ ਤਨਖਾਹਾਂ ਹੋਰ ਇੰਡਸਟਰੀਜ਼ ਵਰਕਰਾਂ ਅਤੇ ਪੰਜਾਬ ਅਤੇ ਪੈਪਸੂ ਰੋਡਵੇਜ਼ ਵਰਕਰਾਂ ਨਾਲੋਂ ਘੱਟ ਕਿਉਂ ਹਨ ?

ਮੰਤਰੀ : ਇਹ ਜਦੋਂ ਡਾਂਗ ਸਾਹਿਬ ਮਨਿਸਟਰ ਸਨ ਉਦੋਂ ਦੀਆਂ ਫਿਕਸ ਕੀਤੀਆਂ ਹੋਈਆਂ ਹਨ । ਅਸੀਂ ਤਾਂ ਕੋਸ਼ਿਸ਼ ਕਰ ਰਹੇ ਹਾਂ ਕਿ ਇਹ ਬੜ੍ਹਾਈਆਂ ਜਾਣ ।

आचार्य पृथवी सिंह आज़ाद : सारे देश की बढ़ती हुई आर्थिक अव्यवस्था को मुख्य रखते हुए पंजाब में जितनें भी लेबर है चाहे वह किसी भी हिस्से में काम करती है विशेष करके जैसे Municipal Employees के Sweepers हैं, क्या उन सब के मिनीमम वेजिज़ को दोबारा फिकस करने का फैसला करेंगें?

ਮੰਤਰੀ : ਹੋਰ ਰੈਗੂਲਰ ਬਹੁਤ ਸਾਰੀਆਂ ਵੇਜਿਜ਼ ਰਿਵਾਈਜ਼ ਕੀਤੀਆਂ ਹਨ । ਜਿਨ੍ਹਾਂ ਦੇ ਵੇਜਿਜ਼ ਪੰਜ ਪੰਜ ਸਾਲ ਬਾਅਦ ਰਿਵਾਈਜ਼ ਹੋਇਆ ਕਰਦੇ ਸੀ ਅਸੀਂ ਤਿੰਨ ਸਾਲ ਬਾਅਦ ਹੀ ਰਿਵਾਈਜ਼ ਕਰ ਦਿਤੇ । ਜਿਸ ਜਿਸ ਐਂਪਲਾਈਜ਼ ਦੀ ਟਰਨ ਆਈ ਜਾਂਦੀ ਹੈ ਅਸੀਂ ਉਸ ਦੀ ਰਿਵਾਈਜ਼ ਕਰੀ ਜਾਂਦੇ ਹਾਂ । ਇਹਦੇ ਵਿਚ ਕੋਈ ਸ਼ਕ ਨਹੀਂ ਕਿ ਪੰਜਾਬ ਦਾ ਵਰਕਰ ਹੋਰ ਸਾਰੇ ਸੂਬਿਆਂ ਦੇ ਵਰਕਰਾਂ ਨਾਲੋਂ ਜ਼ਿਆਦਾ ਤਨਖਾਹ ਲੈ ਰਿਹਾ ਹੈ ।

**Comrade Satya Pal Dang** : Average earning of Punjab workers is less except in the case of Jammu and Kashmir. ਮਨਿਸਟਰ ਸਾਹਿਬ ਨੇ ਗਲਤ ਬਿਆਨੀ ਕੀਤੀ ਹੈ ।

ਮੰਤਰੀ : ਹਾਊਸ ਵਿਚ ਮੈਂ ਅੰਕੜੇ ਰਖ ਦਿਤੇ ਹਨ । ਇਸ ਦੇ ਬਾਰੇ ਨੌਂ ਤਾਰੀਖ ਨੂੰ ਮੀਟਿੰਗ ਬੁਲਾਈ ਹਈ ਹੈ (ਵਿਘਨ)

ਕਾਮਰੇਡ ਸੱਤ ਪਾਲ ਡਾਂਗ : ਵਰਕ ਚਾਰਜ ਐਂਪਲਾਈਜ਼ ਨੂੰ ਸਿਰਫ ਚਾਰ ਰੁਪਏ ਦਿਹਾੜੀ ਦਿੱਤੀ ਜਾਂਦੀ ਹੈ ।

ਮੰਤਰੀ : ਬਾਕੀ ਸੂਬਿਆਂ ਵਿਚ ਤਿੰਨ ਰੁਪਏ ਦਿਹਾੜੀ ਮਿਲਦੀ ਹੈ । ਇਹ ਚਾਰ ਰੁਪਏ ਅਸੀਂ ਰਿਵਾਈਜ਼ ਕੀਤੀ ਹੈ ਅਤੇ ਇਸ ਵਾਸਤੇ 9 ਤਾਰੀਖ ਰਖੀ ਹੈ ਤਾਂ ਕਿ ਜਿੰਨੀਆਂ ਵੀ ਪਰਾਬਲਮਜ਼ ਹਨ ਉਨ੍ਹਾਂ ਤੇ ਉਸ ਦਿਨ ਵਿਚਾਰ ਹੋ ਸਕੇ ।

**ਸਰਦਾਰ ਜਸਵਿੰਦਰ ਸਿੰਘ ਬਰਾੜ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਕਿਹਾ ਹੈ ਚਾਰ ਰੁਪਏ ਦਿਹਾੜੀ ਕਰ ਦਿੱਤੀ ਹੈ ਪਰ ਇਹ ਥੋੜ੍ਹੀ ਹੈ। ਇਹ ਵੀ ਵੇਖਣ ਵਿਚ ਆਇਆ ਹੈ ਕਿ ਠੇਕੇਦਾਰ ਜੋ ਕੰਮ ਕਰਾਉਂਦੇ ਹਨ ਉਹ ਮਜ਼ਦੂਰਾਂ ਨੂੰ ਡੇਢ ਜਾਂ ਦੋ ਰੁਪਏ ਤੋਂ ਵੱਧ ਦਿਹਾੜੀ ਨਹੀਂ ਦਿੰਦੇ ਹਨ। ਕੀ ਇਸ ਚੀਜ਼ ਦੀ ਇਨਕੁਆਇਰੀ ਕਰਾਈ ਜਾਵੇਗੀ ?

**ਮੰਤਰੀ:** ਪੜਤਾਲ ਕਰਾਈ ਜਾਵੇਗੀ। ਫਾਰੈਸਟ ਲਈ, ਪੀ. ਡਬਲਿਊ. ਡੀ. ਦੇ ਕੰਮ ਲਈ ਪੰਜਾਬ ਵਿਚ ਲੇਬਰ ਲਭਦੀ ਨਹੀਂ ਹੈ ਅਤੇ ਨਾਲ ਲਗਦੇ ਸੂਬਿਆਂ ਵਿਚੋਂ ਸਾਰੀ ਦੀ ਸਾਰੀ ਲੇਬਰ ਆਕੇ ਇਥੇ ਕੰਮ ਕਰਦੀ ਹੈ। ਜੋ ਵੇਜਿਜ਼ ਦੇ ਰਹੇ ਹਾਂ, ਇਹ ਨਹੀਂ ਕਿ ਇਸ ਨਾਲ ਸਾਡੀ ਤੱਸਲੀ ਹੈ ਕਿ ਇਹ ਵੇਜਿਜ਼ ਕਾਫ਼ੀ ਹਨ। ਪਰ ਸਾਰੀਆਂ ਗੱਲਾਂ ਨੂੰ ਮੁੱਖ ਰਖਕੇ, ਗਵਾਂਢੀ ਸੂਬਿਆਂ ਨੂੰ ਮੁੱਖ ਰਖਕੇ, ਇੰਡਸਟਰੀ ਦੀ ਹਾਲਤ ਨੂੰ ਮੁੱਖ ਰਖਕੇ ਔਰ ਮਹਿੰਗਾਈ ਨੂੰ ਮੁੱਖ ਰਖਕੇ, ਮਹਿੰਗਾਈ ਨਾਲ ਵੇਜਿਜ਼ ਨੂੰ ਲਿੰਕ ਕਰਨ ਦੇ ਫਾਰਮੂਲੇ ਨੂੰ ਮੁੱਖ ਰਖਕੇ, ਇਹ ਚੀਜ਼ ਕਰਨੀ ਹੈ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼:** ਪੰਜਾਬ ਵਿਚ ਟੈਕਸਟਾਈਲ ਇੰਡਸਟਰੀ ਸਭ ਤੋਂ ਵੱਡੀ ਇੰਡਸਟਰੀ ਹੈ। ਇਸ ਦੇ ਵਰਕਰਾਂ ਦੇ ਮਿਨੀਮਮ ਵੇਜਿਜ਼ ਨੂੰ ਕਦ ਤਕ ਫਿਕਸ ਕਰ ਦਿਤਾ ਜਾਏਗਾ ?

**ਮੰਤਰੀ:** ਮੇਰੇ ਕੋਲ ਲਿਸਟ ਹੈ। 23 ਐਂਪਲਾਇਮੈਂਟਸ ਦੇ ਮਿਨੀਮਮ ਵੇਜਿਜ਼ ਰਿਵਾਈਜ਼ ਹੋ ਗਏ ਹਨ। ਦੂਸਰੀਆਂ ਚਾਰ ਇੰਡਸਟਰੀਜ਼ ਦੀ ਲਿਸਟ ਹੈ, ਇਹ 1973-74 ਵਿਚ ਰਿਵਾਈਜ਼ ਕਰਨੇ ਹਨ, ਇਹ ਹਨ ਸਪੋਰਟਸ ਗੁਡਜ਼ ਇੰਡਸਟਰੀਜ਼, ਕੈਮੀਕਲ ਐਂਡ ਡਿਸਟਿਲਿੰਗ ਇੰਡਸਟਰੀਜ਼, ਟੈਕਸਟਾਈਲ ਅਤੇ ਲੋਕਲ ਅਥਾਰਿਟੀ ਜਿਹੜੀਆਂ ਕਿ ਆਜ਼ਾਦ ਸਾਹਿਬ ਕਹਿੰਦੇ ਹਨ, ਇਸ ਵਾਸਤੇ ਕਮੇਟੀਆਂ ਬਣੀਆਂ ਹੋਈਆਂ ਹਨ। ਇਸ ਵਿਚ ਐਂਪਲਾਇਰਜ਼, ਮਜ਼ਦੂਰਾਂ ਦੇ ਨੁਮਾਇੰਦੇ ਔਰ ਗੌਰਮਿੰਟ ਦੇ ਨੁਮਾਇੰਦੇ ਹੁੰਦੇ ਹਨ ਅਤੇ ਜੇ ਕੋਈ ਐਗਰੀਮੈਂਟ ਨਾ ਹੋਵੇ ਤਾਂ ਗੌਰਮਿੰਟ ਆਪ ਰਿਵਾਈਜ਼ ਕਰਦੀ ਹੈ keeping in view the criteria which I have already submitted.

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ:** ਸਪੀਕਰ ਸਾਹਿਬ, ਮਿਨੀਮਮ ਵੇਜਿਜ਼ ਬਾਰੇ ਇਨ੍ਹਾਂ ਨੇ ਹਰ ਮਹਿਕਮੇ ਲਈ ਤਫ਼ਸੀਲ ਨਾਲ ਦਸਿਆ ਹੈ। ਮੈਂ ਸਪੈਸ਼ਲ ਟਰਾਂਸਪੋਰਟ ਬਾਰੇ ਪੁੱਛਣਾ ਚਾਹੁੰਦਾ ਹਾਂ ਅੱਜ ਤੋਂ 25 ਸਾਲ ਪਹਿਲਾਂ ਜੋ ਹਰ ਚੀਜ਼ ਦਾ ਭਾਅ ਸੀ ਉਹ ਅੱਜ ਤੋਂ ਕਈ ਗੁਣਾ ਘੱਟ ਸੀ, ਉਦੋਂ ਬੱਸਾਂ ਦੇ ਕਿਰਾਏ ਮੁਕਰਰ ਕੀਤੇ ਗਏ ਸੀ। ਓਪਰੇਟਰਜ਼ ਵਗੈਰਾ ਦੇ ਵੇਜਿਜ਼ ਕਾਫ਼ੀ ਵਧਾਏ ਜਾ ਚੁਕੇ ਹਨ ਪਰ ਬੱਸਾਂ ਦੇ ਕਰਾਏ ਉਨੇ ਹੀ ਹਨ, ਕੀ ਇਹ ਵੀ ਵਧਾਉਣ ਨੂੰ ਤਿਆਰ ਹੈ ?

(ਕੋਈ ਜੁਆਬ ਨਹੀਂ ਦਿਤਾ ਗਿਆ।)

---

### DEEP SINGH WALA MINOR OF SIRHIND FEEDER

*1824. **Sardar Jaswinder Singh Brar:** Will the Minister for Irrigation & Power be pleased to state—

(a) whether it is a fact that the construction of Deep Singh wala Minor of Sirhind Feeder is at present in an incomplete state ;

[Sardar Jaswinder Singh Brar]

(b) whether Government is aware of the lack of Irrigation facilities in the said area ?

**Shri Gurmail Singh**: (a) There is no scheme for constructing Deep Singh Wala Minor of Sirhind Feeder.

(b) Yes. Steps are being taken to provide Irrigation facilities to this area by constructing Kaniawali Distributary of taking from Bikaner Canal.

[(ੲ) ਸਰਹੰਦ ਫੀਡਰ ਤੋਂ ਨਿਕਲਣ ਵਾਲੀ ਦੀਪ ਸਿੰਘ ਨਾਂ ਦੀ ਮਾਈਨਰ ਬਣਾਉਣ ਬਾਰੇ ਕੋਈ ਸਕੀਮ ਨਹੀਂ ਹੈ।

(ਬੀ) ਹਾਂ ਜੀ। ਇਸ ਇਲਾਕੇ ਨੂੰ ਸਿੰਜਾਈ ਸਹੂਲਤਾਂ ਦੇਣ ਵਾਸਤੇ ਕਾਨਿਆਂ ਵਾਲੀ ਡਿਸਟਰੀਬਿਊਟਰੀ ਨੂੰ ਬੀਕਾਨੇਰ ਨਹਿਰ ਵਿਚੋਂ ਬਣਾਉਣ ਵਾਸਤੇ ਕਦਮ ਚੁਕੇ ਜਾ ਰਹੇ ਹਨ।]

**ਸਰਦਾਰ ਜਸਵਿੰਦਰ ਸਿੰਘ ਬਰਾੜ**: ਵਜ਼ੀਰ ਸਾਹਿਬ ਨੇ ਦਸਿਆ ਹੈ ਕਿ ਕਾਨਿਆਂ ਵਾਲੀ ਡਿਸਟ੍ਰੀਬਿਊਟਰੀ ਨੂੰ ਬੀਕਾਨੇਰ ਨਹਿਰ ਵਿਚੋਂ ਬਣਾਉਣ ਵਾਸਤੇ ਕਦਮ ਚੁਕੇ ਜਾ ਰਹੇ ਹਨ ਪਰ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਨ੍ਹਾਂ ਨੂੰ ਇਹ ਪੁਛਣਾ ਚਾਹੁੰਦਾ ਹਾਂ ਕਿ ਇਹ ਡਿਸਟ੍ਰੀਬਿਊਟਰੀ ਜਿਥੋਂ ਜਿਥੋਂ ਕਢਣੀ ਸੀ ਇਹ ਕੱਸੀ ਬਾਦਲ ਸਾਹਿਬ ਵੇਲੇ ਮਨਜ਼ੂਰ ਹੋਈ ਸੀ। ਦੋ ਤਿੰਨ ਸਾਲ ਪਹਿਲਾਂ ਗੁਜ਼ਰ ਗਏ ਅਤੇ ਹੁਣ ਵੀ ਦੋ ਤਿੰਨ ਸਾਲ ਗੁਜ਼ਰ ਗਏ ਹਨ ਪਰ ਕੋਈ ਚੱਪਾ ਪੁਟਿਆ ਨਹੀਂ ਗਿਆ। ਲੋਕ ਭੁਖੇ ਮਰ ਰਹੇ ਹਨ। ਇਹ ਕੰਮ ਕਿੰਨੇ ਚਿਰ ਵਿਚ ਮੁਕੰਮਲ ਕਰ ਦਿਉਗੇ।

**ਸਿੰਚਾਈ ਅਤੇ ਬਿਜਲੀ ਮੰਤਰੀ**: ਪਹਿਲਾਂ ਇਹ ਮਨਜ਼ੂਰ ਨਹੀਂ ਹੋਈ ਸੀ। ਕਾਨਿਆਂ ਵਾਲੀ ਬਣਾ ਦਿਆਂਗੇ। ਇਹ 24 ਫਰਵਰੀ, 1971 ਨੂੰ ਮਨਜ਼ੂਰ ਹੋਈ ਸੀ ਅਤੇ ਕੁਝ ਕੰਮ ਵੀ ਹੋਇਆ ਸੀ। ਇਸ ਤੋਂ ਬਾਅਦ ਰਾਜਿਸਥਾਨ ਨੇ ਕੋਈ ਓਬਜੈਕਸ਼ਨ ਰੇਜ਼ (objection raise) ਕਰ ਦਿਤਾ ਜਿਸ ਨਾਲ ਇਹ ਕੰਮ ਰੁਕ ਗਿਆ। ਇਸ ਤੇ ਸਾਡੀ ਸਰਕਾਰ ਨੇ ਉਨ੍ਹਾਂ ਨਾਲ ਲਿਖਾ ਪੜ੍ਹੀ ਕੀਤੀ। ਮਿਤੀ 6 ਜੁਲਾਈ, 1973 ਨੂੰ ਹੈਡ (Head) ਰੇਗੂਲੇਟਰ ਬੰਦ ਮਨਜ਼ੂਰ ਹੋਇਆ ਹੈ। ਨਵੰਬਰ, 1973 ਵਿਚ ਕੰਮ ਸ਼ੁਰੂ ਕਰਾਂਗੇ ਕਿਉਂਕਿ ਉਸ ਵੇਲੇ ਪਾਣੀ ਦਾ ਲੈਵਲ (level) ਲੋ ਹੋਵੇਗਾ।

**ਸਰਦਾਰ ਗੁਰਦੇਵ ਸਿੰਘ ਬਾਦਲ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਨ੍ਹਾਂ ਤੋਂ ਪੁਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਦਸਿਆ ਹੈ ਕਿ ਇਹ ਕੰਮ ਪਿਛੇ ਜਿਹੇ ਹੀ ਮਨਜ਼ੂਰ ਹੋਇਆ ਹੈ, ਪਰ ਇਹ ਦਸਿਆ ਜਾਵੇ ਕਿ ਇਹ ਕੰਮ ਕਦੋਂ ਤਕ ਮੁਕੰਮਲ ਕਰਾ ਦੇਣਗੇ ?

**ਮੰਤਰੀ**: ਮਾਰਚ, 1974 ਤਕ।

**ਸਰਦਾਰ ਗੁਰਦੇਵ ਸਿੰਘ ਬਾਦਲ**: ਇਸ ਕੰਮ ਨੂੰ ਅੱਗੇ ਹੀ ਦੋ ਤਿੰਨ ਸਾਲ ਲਗ ਗਏ ਹਨ। ਕਿਉਂਜੋ ਉਸ ਏਰੀਏ ਵਿਚੋਂ ਅਕਾਲੀ ਮੈਂਬਰ ਜਿੱਤ ਕੇ ਆਇਆ ਹੈ, ਕੀ ਇਸ ਕਰਕੇ ਉਸ ਇਲਾਕੇ ਨਾਲ ਵਿਤਕਰਾ ਕੀਤਾ ਜਾ ਰਿਹਾ ਹੈ ?

**ਮੰਤਰੀ**: ਇਸ ਵਿਚ ਵਿਤਕਰੇ ਵਾਲੀ ਕੋਈ ਗੱਲ ਨਹੀਂ ਹੈ। ਮੈਂ ਦਸਿਆ ਹੈ ਕਿ 6 ਜੁਲਾਈ, 1973 ਨੂੰ ਇਹ ਕੰਮ ਸੈਂਕਸ਼ਨ ਹੋਇਆ ਹੈ। ਜਦੋਂ ਵਾਟਰ ਲੇਵਲ ਘੱਟ ਹੋ ਜਾਵੇਗਾ ਤਾਂ ਫੇਰ ਉਥੇ ਕੰਮ ਸ਼ੁਰੂ ਹੋ ਜਾਵੇਗਾ। ਇਸ ਤੋਂ ਪਹਿਲਾਂ ਕੰਮ ਉਤੇ ਸ਼ੁਰੂ ਹੀ ਨਹੀਂ ਹੋ ਸਕਦਾ ਹੈ।

**ਸਰਦਾਰ ਜਸਵਿੰਦਰ ਸਿੰਘ ਬਰਾੜ :** ਸਪੀਕਰ ਸਾਹਿਬ, ਮੈਂ ਤੁਹਾਡੀ ਰਾਹੀਂ ਇਹ ਪੁਛਣਾ ਚਾਹੁੰਦਾ ਹਾਂ ਕਿ ਦੂਜਿਆਂ ਹਲਕਿਆਂ ਦੀ ਬਨਿਸਬਤ ਫਰੀਦਕੋਟ, ਕੋਟਕਪੂਰਾ ਕੰਸਟੀ-ਚੁਐਂਸੀਜ਼ ਨਾਲ ਕੀ ਵਿਤਕਰਾ ਨਹੀਂ ਕੀਤਾ ਜਾ ਰਿਹਾ ਕਿਉਂ ਜੋ ਉਸ ਏਰੀਏ ਵਿਚੋਂ ਅਕਾਲੀ ਮੈਂਬਰ ਜਿੱਤ ਕੇ ਆਏ ਹਨ ?

**ਮੰਤਰੀ :** ਕਾਂਗਰਸ ਸਰਕਾਰ ਕਿਸੇ ਨਾਲ ਵਿਤਕਰਾ ਨਹੀਂ ਕਰਦੀ ਭਾਵੇਂ ਉਥੋਂ ਅਕਾਲੀ ਮੈਂਬਰ ਜਿੱਤ ਕੇ ਆਏ ਹਨ । ਹਰ ਥਾਂ ਤੇ ਜਿੰਨੇ ਵੀ ਡਿਵੈਲਪਮੈਂਟ ਦੇ ਕੰਮ ਹਨ ਉਹ ਤੇਜ਼ੀ ਨਾਲ ਕੀਤੇ ਜਾ ਰਹੇ ਹਨ ।

---

## PAYMENT MADE TO THE FAMILY OF LATE SHRI PRAN NATH XEN, IRRIGATION, JULLUNDUR

*2029. **Sardar Pirthipal Singh:** Will the Minister for Irrigation and Power be pleased to state—

(a) whether it is a fact that the Government had decided to pay Rs. 15,000/- to the family of late Shri Pran Nath, XEN (Irrigation), Jullundur, who died in March, 1973 in an accident on his way to attend his duty ;

(b) if the reply to part (a) above be in the affirmative, whether the amount mentioned above has been paid to the family of the deceased ; if not, the time by which the said amount is likely to be paid ?

**Shri Gurmail Singh:** No. Only the amount of Ex-gratia grant of Rs. 9,200 is due which is under examination.

(b) In view of (a) no final action can be taken as yet.

[(ੳ) ਨਹੀਂ ਜੀ । ਕੇਵਲ 9,200/- ਅਨੁਗ੍ਰਹਿ ਗਰਾਂਟ ਵਜੋਂ ਹੀ ਦੇਣੇ ਬਣਦੇ ਹਨ ਜੋ ਪੜਤਾਲ ਅਧੀਨ ਹੈ ।

(ਅ) 'ੳ' ਦੇ ਅਨੁਸਾਰ ਅਜੇ ਕੋਈ ਫਾਈਨਲ ਕਾਰਵਾਈ ਨਹੀਂ ਕੀਤੀ ਜਾ ਸਕਦੀ ।]

---

## STARRED QUESTION NO. 2026

(WITHDRAWN BY THE HON. MEMBER)

---

## SETTING UP A POLICE STATION/POLICE POST AT VILLAGE SAHIBA, TEHSIL BALACHAUR, DISTRICT HOSHIARPUR

*2034. **Master Dalip Chand:** Will the Chief Minister be pleased to state whether the Government intends to set up a Police Station or Police Post at Village Sahiba, tehsil Balachaur, district Hoshiarpur; if so, the time by which it will be done?

[Education and Revenue Minister]

Department visited Calcutta for arranging movement of Coal to Punjab. Efforts continue to be made in this behalf. It is learnt from the Govt. of India that they have appointed a high powered committee to regulate supplies of coal on equitable & prorata basis to each State from the month of September, 73 onwards & it is hoped that if this system is worked strictly the supply position will improve.

The following steps have been taken by the State Govt. to regulate & to curb the malpractices in the distribution of coal.

(1) Coal Control Order, 1973 was promulgated in the State w.e.f. 2nd January, 1973.

(ii) Coal/Coke price Control order is being enforced under D. I. R.

(iii) Sponsored Coal/Coke is being distributed amongst Depot. holders/Brick Kiln Owners through the Distribution Committee, under the Chairmanship of the District Magistrate.

[ਸੀਮਿੰਟ ਅਤੇ ਕੋਲੇ ਦੀ ਥੁੜ ਨੂੰ ਦੂਰ ਕਰਨ ਲਈ ਇਕ ਵਿਸਥਾਰਪੂਰਵਕ ਵਿਵਰਣ ਹਾਓਸ ਨੂੰ ਦਿਤਾ ਜਾਂਦਾ ਹੈ ।]

ਪੰਜਾਬ ਰਾਜ ਵਿਚ ਸੀਮਿੰਟ ਅਤੇ ਕੋਲੇ ਦੀ ਥੁੜ ਨੂੰ ਦੂਰ ਕਰਨ ਲਈ ਹੇਠ ਲਿਖੇ ਕਦਮ ਉਠਾਏ ਗਏ ਹਨ ਜਿਨ੍ਹਾਂ ਦਾ ਵਿਵਰਣ ਇਸ ਪ੍ਰਕਾਰ ਹੈ :—

**ਸੀਮਿੰਟ**

(1) ਸੀਮਿੰਟ ਦੀ ਥੁੜ ਨੂੰ ਦੂਰ ਕਰਨ ਲਈ ਸਮੇਂ ਸਮੇਂ ਸਿਰ ਚੀਫ ਸੀਮਿੰਟ ਕੰਟਰੋਲਰ ਭਾਰਤ ਸਰਕਾਰ ਰੇਲਵੇ ਬੋਰਡ ਦੇ ਅਫਸਰਾਂ ਨਾਲ ਸਮੇਂ ਸਮੇਂ ਮੀਟਿੰਗਾਂ ਕੀਤੀਆਂ ਜਾ ਰਹੀਆਂ ਹਨ ।

(2) ਦਫਤਰੀ ਲੇਵਲ ਅਤੇ ਮਨਿਸਟੀਰੀਅਲ ਲੇਵਲ ਤੇ ਇਸ ਥੁੜ ਨੂੰ ਅਤੇ ਮਿਕਦਾਰ ਵਧਾਉਣ ਲਈ ਭਾਰਤ ਸਰਕਾਰ ਨਾਲ ਲਿਖਾ ਪੜ੍ਹੀ ਹੋ ਰਹੀ ਹੈ, ਇਥੋਂ ਤਕ ਕਿ ਚੀਫ ਮਨਿਸਟਰ ਨੇ ਉਦਯੋਗ ਅਤੇ ਵਿਕਾਸ ਮੰਤਰੀ ਅਤੇ ਪ੍ਰਧਾਨ ਮੰਤਰੀ ਨੂੰ ਵੀ ਪੱਤਰ ਲਿਖੇ ਗਏ ਹਨ ।

(3) ਪੰਜਾਬ ਦੇ ਮੈਂਬਰ ਲੋਕ ਸਭਾ ਨੂੰ ਵੀ ਸਮੇਂ ਸਮੇਂ ਸਿਰ ਜਾਣੂ ਕਰਵਾਇਆ ਗਿਆ ਕਿ ਉਹ ਭਾਰਤ ਸਰਕਾਰ ਨੂੰ ਪੰਜਾਬ ਦੇ ਸੀਮਿੰਟ ਦੇ ਹਾਲਤ ਤੋਂ ਜਾਣੂ ਕਰਾਉਣ ।

ਹੇਠ ਲਿਖੀਆਂ ਹਦਾਇਤਾਂ ਜ਼ਿਲ੍ਹਾ ਅਫਸਰਾਂ ਨੂੰ ਦਿਤੀਆਂ ਗਈਆਂ ਹਨ ਕਿ ਉਹ ਭ੍ਰਿਸ਼ਟਾਚਾਰ ਅਤੇ ਸੀਮਿੰਟ ਦੀ ਵੰਡ ਦਾ ਪੂਰਾ ਧਿਆਨ ਕਰਨ :—

(1) ਸਾਰੇ ਬਿਨੈ-ਪੱਤਰ ਜਿਹੜੇ ਕਿ ਸੀਮਿੰਟ ਲਈ ਆਏ ਉਹਨਾਂ ਨੂੰ ਠੀਕ ਢੰਗ ਨਾਲ ਕ੍ਰਮਵਾਰ ਡਾਇਰੀ ਕੀਤਾ ਜਾਵੇ ਅਤੇ ਰਜਿਸਟਰ ਵਿਚ ਦਿਤੇ ਕ੍ਰਮ ਨੰਬਰਵਾਰ ਇਸ ਨੂੰ ਜਾਰੀ ਕੀਤਾ ਜਾਵੇ ।

(2) ਨਵੀਂ ਉਸਾਰੀ ਦਿਆਂ ਆਈਆਂ ਬਿਨੈ-ਪਤਰਾਂ ਨੂੰ ਪਲੈਨ ਅਤੇ ਆਰਕੀਟੈਕਟ/ਇੰਜੀਨੀਅਰ ਵਲੋਂ ਤਸਦੀਕ ਹੋਈਆਂ ਪਲੈਨ ਨਾਲ ਲਾਏ ਜਾਣ । ਬਿਨੈ-ਪਤਰ ਮੈਂਬਰ ਅਸੈਂਬਲੀ/ਮਿਊਂਸੀਪਲ ਕਮਿਸ਼ਨਰ/ਗਜ਼ਟਿਡ ਅਫਸਰ/ਚੇਅਰਮੈਨ/ਮੈਂਬਰ ਜ਼ਿਲ੍ਹਾ ਪਰੀਸ਼ਦ/ਬਲਾਕ ਸੰਮਤੀ ਅਤੇ ਸਰਪੰਚਾਂ ਵਲੋਂ ਤਸਦੀਕ ਹੋਣ । ਠੀਕ ਮੰਗ ਦੀ ਜ਼ੁਮੇਂਵਾਰੀ ਤਸਦੀਕ ਕਰਨ ਵਾਲੇ ਅਫਸਰ ਦੀ ਹੋਵੇਗੀ । ਬਿਨੈ-ਪੱਤਰ ਦੀ ਮੰਗ ਅਤੇ ਜ਼ਰੂਰਤ ਨਿਰੀਖਕ ਸਟਾਫ਼ ਕਰਨਗੇ ਜਾਂ ਵਿਕਾਸ ਦੇ ਜ਼ਿਲੇ ਦਾ ਸਟਾਫ਼ ਘਟ ਤੋਂ ਘਟ 10 ਕੇਸਾਂ ਵਿਚ ਇਸ ਨੂੰ ਵੇਖਣਗੇ ।

(3) ਘਰਾਂ ਦੀ ਮੁਰੰਮਤ ਲਈ ਉਹੀ ਬਿਨੈ-ਪੱਤਰ ਮੰਨੇ ਜਾਣਗੇ ਜਿਹੜੇ ਮੈਂਬਰ ਅਸੈਂਬਲੀ/ਮਿਊਂਸੀਪਲ ਕਮਿਸ਼ਨਰ/ਗਜ਼ਟਿਡ ਅਫਸਰ/ਚੇਅਰਮੈਨ/ਮੈਂਬਰ ਜ਼ਿਲ੍ਹਾ ਪਰੀਸ਼ਦ/ਬਲਾਕ ਸੰਮਤੀ ਅਤੇ ਸਰਪੰਚਾਂ ਵਲੋਂ ਤਸਦੀਕ ਕੀਤੇ ਹੋਣਗੇ ।

(4) ਸੀਮਿੰਟ ਕੰਟਰੋਲ ਆਰਡਰ 23 ਜੂਨ, 1973 ਨੂੰ ਲਾਗੂ ਕੀਤਾ ਗਿਆ ਹੋਇਆ ਹੈ ।

(5) 10% ਸੀਮਿੰਟ ਜਾਰੀ ਹੋਣ ਦੇ ਕੇਸ ਵਿਚ ਪ੍ਰਮਿਟ ਚੈੱਕ ਕੀਤੇ ਜਾਣਗੇ ।

(6) ਡੀਲਰਾਂ ਦਾ ਹਿਸਾਬ ਚੈੱਕ ਕੀਤਾ ਜਾਵੇਗਾ ।

(7) ਛਾਪੇ ਮਾਰੇ ਜਾਣਗੇ ਤਾਂ ਜੋ ਸੀਮਿੰਟ ਬਿਨਾਂ ਪਰਮਿਟ ਤੋਂ ਜਾਰੀ ਨਾ ਕੀਤਾ ਹੋਵੇ ।

### ਕੋਲੇ ਦੀ ਕਮੀ ਬਾਰੇ

ਅਕਤੂਬਰ, 1970 ਰੇਲਵੇ ਵਲੋਂ ਮੂਵਮੈਂਟ ਘਟ ਹੋਣ ਕਾਰਨ ਕੋਲੇ ਦੀ ਥੁੜ ਆਈ ਹੋਈ ਹੈ । ਖੁਰਾਕ ਤੇ ਸਪਲਾਈ ਵਿਭਾਗ ਵਧ ਤੋਂ ਵਧ ਕੋਲਾ ਲਿਆਉਣ ਵਿਚ ਪੂਰੀ ਕੋਸ਼ਿਸ਼ ਕਰ ਰਿਹਾ ਹੈ । ਜੁਆਇੰਟ ਡਾਇਰੈਕਟਰ ਰੇਲਵੇ ਨੂੰ ਬਹੁਤ ਤਾਰਾਂ ਦਿਤੀਆਂ ਜਾ ਰਹੀਆਂ ਹਨ ਕਿ ਉਹ ਪੰਜਾਬ ਨੂੰ ਵੱਧ ਤੋਂ ਵੱਧ ਕੋਲਾ ਮੂਵ ਕਰਨ । ਡਾਇਰੈਕਟਰ, ਡਿਪਟੀ ਡਰਾਇਰੈਕਟਰ ਟਰਾਂਸਪੋਰਟ ਰੇਲਵੇ ਬੋਰਡ ਦਿਲੀ ਨੂੰ ਟੈਲੀਫੂਨ ਰਾਹੀਂ ਵੀ ਪੰਜਾਬ ਨੂੰ ਕੋਲਾ ਭੇਜਣ ਲਈ ਬਿਨੇ ਕੀਤੀਆਂ ਗਈਆਂ । ਖੁਰਾਕ ਤੇ ਸਪਲਾਈ ਵਿਭਾਗ ਦੇ ਮੰਤਰੀ/ਸਕੱਤਰ ਖੁਰਾਕ ਤੇ ਸਪਲਾਈ, ਰੇਲਵੇ ਮੰਤਰੀ/ਉਪ ਮੰਤਰੀ ਅਤੇ ਉਚ ਅਫਸਰਾਂ ਨਾਲ ਕੋਲੇ ਦੀ ਵਧ ਤੋਂ ਵਧ ਮੂਵਮੈਂਟ ਕਰਨ ਲਈ ਮੀਟਿੰਗਾਂ ਕੀਤੀਆਂ ਗਈਆਂ । ਮੁੱਖ ਮੰਤਰੀ ਵਲੋਂ ਰੇਲਵੇ ਦੇ ਮੰਤਰੀ ਜੀ ਨੂੰ ਲਿਖਾ ਪੜ੍ਹੀ ਕੀਤੀ ਗਈ ਅਤੇ 3 ਦਫਤਰ ਦੇ ਅਫਸਰ ਕਲਕਤੇ ਗਏ ਹਨ ਉਹਨਾਂ ਨੇ ਵੱਧ ਤੋਂ ਵੱਧ ਕੋਲਾ ਪੰਜਾਬ ਨੂੰ ਭੇਜਣ ਲਈ ਪ੍ਰਬੰਧ ਕੀਤਾ । ਅਜੇ ਵੀ ਕੋਸ਼ਿਸ਼ਾਂ ਜਾਰੀ ਹਨ । ਅਤੇ ਭਾਰਤ ਸਰਕਾਰ ਤੋਂ ਪਤਾ ਲਗਾ ਹੈ ਕਿ ਉਹ ਇਸ ਸਬੰਧ ਵਿਚ ਅਤੇ ਕੋਲੇ ਦੀ ਮੂਵਮੈਂਟ ਨੂੰ ਠੀਕ ਕਰਨ ਲਈ ਇਕ ਉਚ ਪੱਧਰ ਤੇ ਕਮੇਟੀ ਬਣਾ ਰਹੇ ਹਨ ਕਿ ਸਤੰਬਰ, 1973 ਤੋਂ ਅਗੇ ਪੂਰੀ ਤਰ੍ਹਾਂ ਕੋਲਾ ਮਿਲ ਸਕੇ ਅਤੇ ਉਮੀਦ ਹੈ ਕਿ ਇਸ ਤਰੀਕੇ ਨਾਲ ਕੋਲੇ ਦੀ ਸਪਲਾਈ ਪੋਜ਼ੀਸ਼ਨ ਠੀਕ ਹੋ ਜਾਵੇਗੀ ।

[Education and Revenue Minister]

ਭ੍ਰਿਸ਼ਟਾਚਾਰ ਅਤੇ ਵੰਡ ਨੂੰ ਠੀਕ ਢੰਗ ਨਾਲ ਕਰਾਉਣ ਲਈ ਪੰਜਾਬ ਸਰਕਾਰ ਨੇ ਹੇਠ ਪ੍ਰਕਾਰ ਦੇ ਕਦਮ ਉਠਾਏ :—

(1) 2 ਜਨਵਰੀ, 1973 ਤੋਂ ਕੋਲ ਕੰਟਰੋਲ ਆਰਡਰ ਲਾਗੂ ਕਰ ਦਿਤਾ ਗਿਆ ਹੈ ।

(2) ਕੋਲ/ਕੋਕ ਦੀ ਕੀਮਤ ਦਾ ਡੀ·ਆਈ.ਆਰ. ਅਧੀਨ ਹੁਕਮ ਜਾਰੀ ਕੀਤਾ ਜਾ ਰਿਹਾ ਹੈ ।

(3) ਸੰਪੋਂਸਰਡ ਕੋਲੇ ਅਤੇ ਕੋਕ ਦੀ ਵੰਡ ਭੱਠਿਆਂ ਵਾਲਿਆਂ ਤੇ ਕੋਲ ਡੀਪੂਆਂ ਨੂੰ ਕਮੇਟੀ ਰਾਹੀਂ ਕੀਤੀ ਜਾਂਦੀ ਹੈ। ਜ਼ਿਲ੍ਹੇ ਦਾ ਚੇਅਰਮੈਨ ਜ਼ਿਲ੍ਹਾ ਮੈਜਿਸਟਰੇਟ ਹੈ ।]

---

## SHORT NOTICE QUESTION AND ANSWER

### ALLEGED MURDER OF THREE HARIJAN SADHUS AT MOGA ON 5TH AUGUST, 1973

*2037. **Acharya Prithvi Singh Azad** : Will the Chief Minister be pleased to state—

(a) whether it is a fact that three Harijan Sadhus were murdered at Moga on 5th August, 1973;

(b) whether it is also a fact that report of the murder was lodged with the Police on 6th August, 1973; if so, the details of the action taken so far to arrest the culprits ?

**ਗਿਆਨੀ ਜ਼ੈਲ ਸਿੰਘ** : (ਏ) ਜੀ ਹਾਂ ।

(ਬੀ) ਜੀ ਹਾਂ । ਤਫਤੀਸ਼ ਜਾਰੀ ਹੈ ਅਤੇ ਇਸ ਬਾਰੇ ਇਕ ਸਪੈਸ਼ਲ ਸਟਾਫ਼ ਨਿਯੁਕਤ ਕੀਤਾ ਗਿਆ ਹੈ ।

**आचार्य पृथ्वी सिंह आजाद** : क्या वजीर साहिब यह बताने की कृपा करेंगे कि यह जो स्पैशल स्टाफ़ नियुक्त हुआ है क्या वह यह भी जांच करेगा कि जो सम्बन्धित D.S.P. और S.H.O. हैं उन्हों ने इस काम में आठ हज़ार और पांच हजार रूपये रिश्वत ली है अथवा नहीं ?

**ਉਪ ਮੰਤਰੀ ਗ੍ਰਹਿ ਅਤੇ ਉਦਯੋਗ** : ਅਗਰ ਤਫ਼ਤੀਸ਼ ਦੇ ਦੌਰਾਨ ਇਹ ਇਲਜ਼ਾਮ ਨੋਟਿਸ ਵਿਚ ਆਇਆ ਤਾਂ ਇਸ ਦੀ ਇਨਕੁਆਇਰੀ ਕੀਤੀ ਜਾਏਗੀ ।

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ** : ਮੈਂ ਮਨਿਸਟਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਉਹਨਾਂ ਦੇ ਇਲਮ ਵਿਚ ਹੈ ਕਿ ਇਸ ਕੇਸ ਦੇ ਬਾਦ ਉਥੇ ਮੋਗੇ ਵਿਚ ਸਾਧੂਆਂ ਦਾ ਧਰਨਾ ਵਜਾ ਰਿਹਾ ਹੈ ਅਤੇ ਉਹ ਧਰਨਾ ਕਿਸੇ ਅੰਡਰਸਟੈਂਡਿੰਗ ਨਾਲ ਉਠਾਇਆ ਗਿਆ । ਉਸ ਧਰਨੇ ਦੀ ਅੰਡਰਸਟੈਂਡਿੰਗ ਕੀ ਸੀ ?

**ਉਪ ਮੰਤਰੀ** : ਸਪੀਕਰ ਸਾਹਿਬ, ਇਹ ਚੀਜ਼ ਅਸੀਂ ਅਖਬਾਰਾਂ ਵਿਚ ਪੜ੍ਹੀ ਸੀ ਕਿ ਸਾਧੂਆਂ ਨੇ ਉਥੇ ਧਰਨਾ ਮਾਰਿਆ, ਪਰ ਉਥੇ ਦੇ ਜਿਹੜੇ ਸਿਟੀਜ਼ਨਜ਼ ਸਨ ਉਹਨਾਂ ਦੇ ਕਹਿਣ ਤੇ ਅਤੇ ਕਰਮਚਾਰੀਆਂ ਦੇ ਕਹਿਣ ਤੇ ਕਿ ਇਸ ਕੇਸ ਦੀ ਚੰਗੀ ਤਰ੍ਹਾਂ ਤਫਤੀਸ਼ ਕਰਾਈ ਜਾਏਗੀ ਉਹਨਾਂ ਨੇ ਆਪਣਾ ਧਰਨਾ ਚੁਕ ਲਿਆ ਸੀ ।

**ਸਰਦਾਰ ਗੁਰਦਰਸ਼ਨ ਸਿੰਘ** : ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਸਪੈਸ਼ਲ ਸਟਾਫ ਨਿਯੁਕਤ ਕੀਤਾ ਗਿਆ ਹੈ । ਉਹ ਸਪੈਸ਼ਲ ਸਟਾਫ ਐਸ. ਪੀ. ਹੋਵੇਗਾ ਜਾਂ ਡੀ. ਐਸ. ਪੀ. ?

**ਉਪ ਮੰਤਰੀ** : ਇਸ ਸਪੈਸ਼ਲ ਸਟਾਫ ਵਿਚ ਪੁਲੀਸ ਕਪਤਾਨ, ਅਪਰਾਧ, ਸੀ.ਆਈ.ਡੀ. ਹੇਠ ਨਿਯੁਕਤ ਕੀਤਾ ਗਿਆ ਹੈ । ਇਸ ਵਿਚ ਹੋਰ ਸਟਾਫ ਹੈ, ਇਕ ਡੀ. ਐਸ. ਪੀ., 3 ਇੰਸਪੈਕਟਰਜ਼, 6 ਸਬ-ਇੰਸਪੈਕਟਰਜ਼, 6 ਏ. ਐਸ. ਆਈਜ਼. ਅਤੇ 18 ਕਾਂਸਟੇਬਲਜ਼ ।

**ਸਰਦਾਰ ਬੇਅੰਤ ਸਿੰਘ** : ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੇਵਲ ਪੰਜਾਬ ਵਿਚ ਹੀ ਨਹੀਂ ਬਲਕਿ ਹਰਿਆਣਾ ਅਤੇ ਰਾਜਸਥਾਨ ਵਿਚ ਵੀ ਸਾਧੂਆਂ ਦਾ ਮਰਡਰ ਕੀਤਾ ਗਿਆ ਹੈ । ਕੀ ਗੌਰਮੈਂਟ ਨੇ ਜਿਹੜੇ ਸੰਤਾਂ ਦੇ ਵਡੇ ਵਡੇ ਡੇਰੇ ਹਨ ਉਹਨਾਂ ਨੂੰ ਗਾਰਡ ਦੇਣ ਲਈ ਸੋਚ ਬਣਾਈ ਹੈ ?

**ਉਪ ਮੰਤਰੀ** : ਸਪੀਕਰ ਸਾਹਿਬ, ਇਹ ਵੀ ਫੈਸਲਾ ਕੀਤਾ ਗਿਆ ਹੈ ਕਿ ਇਕ ਗਾਰਡਜ਼ ਸਕੁਐਡ ਫੌਰੀ ਤੌਰ ਤੇ ਬਠਿੰਡੇ ਭੇਜ ਦਿਤਾ ਜਾਵੇ ਤਾਕਿ ਮੋਗੇ ਦੇ ਕੇਸ ਦੀ ਤਫਤੀਸ਼ ਕਰਕੇ ਕਲਪਰਿਟਸ ਨੂੰ ਪਕੜਿਆ ਜਾਵੇ । ਇਕ ਡਾਗ ਸਕੁਐਡ ਵੀ ਭੇਜਿਆ ਹੈ । ਜਿਸ ਤਰ੍ਹਾਂ ਸਰਦਾਰ ਬੇਅੰਤ ਸਿੰਘ ਨੇ ਕਿਹਾ ਹੈ ਕਿ ਇਹੋ ਜਿਹੀਆਂ ਵਾਰਦਾਤਾਂ ਰਾਜਿਸਥਾਨ ਅਤੇ ਹਰਿਆਣਾ ਵਿਚ ਵਾਪਰੀਆਂ ਹਨ ਉਸ ਦੇ ਲਈ ਸਰਕਾਰ ਨੇ ਇਹ ਕੀਤਾ ਹੈ ਕਿ ਬਠਿੰਡੇ ਦੇ ਐਸ. ਪੀ. ਨੂੰ ਕਿਹਾ ਹੈ ਕਿ ਉਹ ਗੰਗਾ ਨਗਰ ਅਤੇ ਹਿਸਾਰ ਦੇ ਕਪਤਾਨ ਨਾਲ ਤਾਲਮੇਲ ਕਾਇਮ ਕਰੇ ਤਾਕਿ ਤਫਤੀਸ਼ ਚੰਗੀ ਤਰ੍ਹਾਂ ਕੀਤੀ ਜਾ ਸਕੇ ।

**आचार्य पृथ्वी सिंह आज़ाद** : क्या मन्त्री महोदय यह बतायेंगे कि यह जो स्पैशल स्टाफ़ है यह कब नियुक्त किया गया ?

दूसरा यह जो स्टाफ़ है क्या सिर्फ इस केस के लिये नियुक्त किया गया है या तमाम केसों के लिये ?

तीसरी बात यह है कि इस केस में D.S.P. और थानेदार इन्वालवड हैं क्या उनकी बजाये किसी सीनीयर S.P. को जांच के लिये लगाने की कृपा करेंगे ?

**ਉਪ ਮੰਤਰੀ** : ਸਪੀਕਰ ਸਾਹਿਬ, ਜਿਥੋਂ ਤਕ ਇਸ ਸਪੈਸ਼ਲ ਸਟਾਫ਼ ਦੀ ਨਿਯੁਕਤੀ ਦਾ ਸਬੰਧ ਹੈ ਇਸ ਦਾ ਫੈਸਲਾ 12 ਸਤੰਬਰ, 1973 ਨੂੰ ਕੀਤਾ ਗਿਆ ਸੀ ਅਤੇ ਐਕਚੁਅਲ ਨਿਯੁਕਤੀ ਕਦੋਂ ਹੋਈ ਉਸ ਦੇ ਬਾਰੇ ਮੈਂ ਅਚਾਰਿਆ ਜੀ ਨੂੰ ਬਾਅਦ ਵਿਚ ਉਹਨਾਂ ਦੇ ਪੁਛਣ ਤੇ ਦਸ ਦਿਆਂਗਾ । ਇਹ ਸਟਾਫ ਸਾਰੇ ਮਰਡਰ ਕੇਸਾਂ ਦੀ ਇੰਕੁਆਇਰੀ ਕਰੇਗਾ । ਮੈਂ ਇਹ ਵੀ ਦਸ ਦੇਣਾ ਚਾਹੁੰਦਾ ਹਾਂ ਕਿ ਇਹ ਸਟਾਫ਼ ਜਿਸ ਦਿਨ ਤੋਂ ਨਿਯੁਕਤ ਕੀਤਾ ਹੋਇਆ ਹੈ ਉਸ ਦਿਨ ਤੋਂ ਕੋਈ ਘਟਨਾ ਨਹੀਂ ਵਾਪਰੀ । ਸਾਰੇ ਪਰੀਵੈਂਟਿਵ ਮਈਅਰਜ਼ ਲੈ ਲਏ ਹਨ ਅਤੇ ਅਗੇ ਦੀ ਲੋੜੀਂਦੀ ਕਾਰਵਾਈ ਹੋ ਰਹੀ ਹੈ ।

**ਮਾਸਟਰ ਗੁਰਬੰਤਾ ਸਿੰਘ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਸਾਡੇ ਚੀਫ ਮਨਿਸਟਰ ਸਾਹਿਬ ਅਤੇ ਉਪ ਮੰਤਰੀ ਸਾਹਿਬ ਦੋਨੋਂ ਗੁਰਸਿੱਖ ਹਨ ਅਤੇ ਸਾਡੀ ਪਵਿੱਤਰ ਬਾਣੀ ਵਿਚ ਲਿਖਿਆ ਹੋਇਆ ਹੈ ਕਿ ਸਾਧੂਆਂ ਦੀ ਨਿੰਦਾ ਕਰਨੀ ਮਾੜੀ ਗਲ ਹੈ ਪਰ ਇਥੇ ਸਾਧੂਆਂ ਦੇ ਮਰਡਰ ਹੋ ਰਹੇ ਹਨ । ਕੀ ਸਰਕਾਰ ਕੋਈ ਇਹੋ ਜਿਹਾ ਐਕਸ਼ਨ ਲਏਗੀ ਜਿਸ ਨਾਲ ਪਬਲਿਕ ਸੈਟਿਸਫ਼ਾਈ ਹੋ ਜਾਵੇ ਅਤੇ ਸਾਧੂਆਂ ਦੇ ਮਰਡਰਜ਼ ਵੀ ਮਿਲ ਜਾਣ ਅਤੇ ਉਹਨਾਂ ਨੂੰ ਸਜ਼ਾ ਦਿਤੀ ਜਾ ਸਕੇ । ਜਿਸ ਤਰ੍ਹਾਂ ਆਜ਼ਾਦ ਸਾਹਿਬ ਨੇ ਕਿਹਾ ਹੈ ਕਿ ਕੀ ਕੋਈ ਅਜਿਹਾ ਸੀਨੀਅਰ ਸਟਾਫ਼ ਲਾਇਆ ਜਾਏਗਾ ਜਿਹੜਾ ਕਿ ਪੈਸੇ ਨਾ ਲਏ ਅਤੇ ਕੇਸ ਦੀ ਠੀਕ ਤਰ੍ਹਾਂ ਜਾਂਚ ਕਰੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਮਾਸਟਰ ਜੀ ਨੇ ਜੋ ਸਪਲੀਮੈਂਟਰੀ ਕੀਤਾ ਹੈ ਉਸ ਵਿਚ ਪਹਿਲੀ ਗਲ ਉਹਨਾਂ ਕਹੀ ਹੈ ਕਿ ਇਹ ਗੁਰਸਿੱਖ ਹਨ । ਮੈਂ ਕਹਿੰਦਾ ਹਾਂ ਕਿ ਗੁਰਸਿੱਖ ਹੋਣ ਜਾਂ ਨਾ ਹੋਣ ਦੀ ਬਹਿਸ ਦੀ ਲੋੜ ਨਹੀਂ । ਸੀ. ਐਮ. ਜਾਂ ਉਪ ਮੰਤਰੀ ਦਾ ਇਹ ਫਰਜ਼ ਬਣਦਾ ਹੈ ਕਿ ਉਹ ਇਨਸਾਨੀਅਤ ਦੀ ਇਜ਼ਤ ਕਰਨ ਅਤੇ ਰਖਵਾਲੀ ਕਰਨ । ਮੈਂ ਮਾਸਟਰ ਜੀ ਨੂੰ ਸਪੱਸ਼ਟ ਕਹਿ ਦੇਣਾ ਚਾਹੁੰਦਾ ਹਾਂ ਕਿ ਮੇਰੇ ਦਿਮਾਗ ਵਿਚ ਇਹ ਗਲ ਹੈ ਕਿ ਸਭ ਤੋਂ ਉਤਮ ਉਹ ਹੈ ਜਿਹੜਾ ਇਨਸਾਨੀਅਤ ਅਤੇ ਆਪਣੇ ਫਰਜ਼ ਨੂੰ ਮੁੱਖ ਰਖੇ ਅਤੇ ਚੰਗਾ ਇਨਸਾਨ ਬਣਨ ਤੋਂ ਬਾਅਦ ਮੈਨੂੰ ਕੋਈ ਪਦਵੀ ਵੀ ਦੇਵੇ ਤਾਂ ਮੈਂ ਧੰਨਵਾਦੀ ਹੋਵਾਂਗਾ, ਲੇਕਿਨ ਜਦੋਂ ਇਹ ਮੈਨੂੰ ਇਜ਼ਤ ਨਾਲ ਗੁਰਸਿੱਖ ਕਹਿੰਦੇ ਹਨ ਤਾਂ ਇਹ ਮੇਰੇ ਸਾਥੀ ਨਾਰਾਜ਼ ਹੋ ਜਾਂਦੇ ਹਨ (ਵਿਘਨ) । ਮੈਂ ਮਾਸਟਰ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਾਧੂਆਂ ਦਾ ਸਾਡੇ ਸਮਾਜ ਵਿਚ ਬੜਾ ਸਨਮਾਨ ਹੈ ਅਤੇ ਸਾਧੂਆਂ ਦਾ ਸਨਮਾਨ ਕਰਨਾ ਵੀ ਯੋਗ ਗਲ ਹੈ । ਲੇਕਿਨ ਸਰਕਾਰ ਵਾਸਤੇ ਭਾਵੇਂ ਕੋਈ ਸਾਧੂ ਹੈ ਜਾਂ ਕੋਈ ਚੋਰ ਹੈ ਭਾਵੇਂ ਕੋਈ ਹੋਰ ਆਦਮੀ ਹੈ ਜੇ ਉਹ ਆਪਣੇ ਹੱਥ ਵਿਚ ਕਾਨੂੰਨ ਲੈ ਕੇ ਕਤਲ ਕਰੇ ਤਾਂ ਉਸ ਨੂੰ ਪਕੜਨਾ ਸਾਡੀ ਡਿਊਟੀ ਹੈ । ਅਸੀਂ ਪੂਰੇ ਯਤਨ ਕਰਾਂਗੇ ਕਿ ਉਹ ਪਕੜਿਆ ਜਾਏ ਔਰ ਅਸੀਂ ਪੂਰੇ ਯਤਨ ਕਰ ਰਹੇ ਹਾਂ ।

**ਕਾਮਰੇਡ ਜੰਗੀਰ ਸਿੰਘ ਜੋਗਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਜਿਤਨੇ ਵੀ ਕਤਲ ਹੁੰਦੇ ਹਨ ਇਹ ਤਾਂ ਕੋਈ ਮਾਲ ਜਾਂ ਸਾਮਾਨ ਜਾਂ ਰੁਪਿਆ ਲੁਟਣ ਪਿਛੇ ਕੀਤੇ ਜਾਂਦੇ ਹਨ । ਪਰ ਇਹ ਸਾਧੂ ਤਾਂ ਮੁਰਦ ਘਾਟਾਂ ਵਿਚ ਬੈਠੇ ਹਨ । ਇਹਨਾਂ ਨੂੰ ਕਿਉਂ ਕਤਲ ਕੀਤਾ ਗਿਆ ਹੈ ? ਇਸ ਵਾਸਤੇ ਮੈਂ ਪੰਜਾਬ ਸਰਕਾਰ ਦਾ ਇਸ ਪਾਸੇ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਉਹ ਆਪਣੀ ਸੀ. ਆਈ. ਡੀ. ਨੂੰ ਚੁਕੰਨਾ ਕਰਨ ਅਤੇ ਪਤਾ ਕਰਵਾਉਣ ਕਿ ਇਹਨਾਂ ਕਤਲਾਂ ਪਿਛੇ ਕਿਹੜੀ ਸਾਜ਼ਿਸ਼ ਹੈ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਜੋਗਾ ਸਾਹਿਬ ਨੇ ਜੋ ਕਿਹਾ ਹੈ ਇਹ ਬੜਾ ਦਰੁੱਸਤ ਹੈ ਕਿ ਸੀ. ਆਈ. ਡੀ. ਨੂੰ ਇਸ ਦੀ ਜਾਣਕਾਰੀ ਕਰਨੀ ਚਾਹੀਦੀ ਹੈ । ਜੋ ਅਧੂਰੀ ਜਾਣਕਾਰੀ ਇਸ ਨੇ ਕੀਤੀ ਹੈ, ਮੈਂ ਉਹ ਹਾਉਸ ਨੂੰ ਦਸਣਾ ਚਾਹੁੰਦਾ ਹਾਂ। ਇਕ ਥਿਊਰੀ ਕੰਮ ਕਰ ਰਹੀ ਹੈ ਅਤੇ ਜਿਹੜੇ ਆਦਮੀ ਉਸ ਥਿਊਰੀ ਪਿਛੇ ਕੰਮ ਕਰ ਰਹੇ ਹਨ, ਉਹਨਾਂ ਨੂੰ ਅਜੇ ਅਸੀਂ ਪਕੜ ਨਹੀਂ ਸਕੇ । ਇਹ ਥਿਊਰੀ ਇਹ ਹੈ ਕਿ ਜਿਹੜੇ ਵਿਹਲੜ ਹਨ, ਕੋਈ ਕੰਮ ਨਹੀਂ ਕਰਦੇ ਉਹ ਸਾਧੂ ਬਣੇ ਬੈਠੇ ਹਨ । ਉਹਨਾਂ ਨੂੰ ਇਹ ਲੋਕ ਮੰਨਦੇ ਨਹੀਂ ਅਤੇ ਇਹਨਾਂ ਨੂੰ ਪਾਖੰਡੀ ਸਮਝਦੇ ਹਨ ਅਤੇ ਕਹਿੰਦੇ ਹਨ ਕਿ ਇਹਨਾਂ ਨੂੰ ਮਾਰ ਦੇਣਾ ਚਾਹੀਦਾ ਹੈ ।

**ਸਰਦਾਰ ਗੁਰਚਰਨ ਸਿਘ ਨਿਹਾਲਸਿੰਘਵਾਲਾ** : ਸਪੀਕਰ ਸਾਹਿਬ, ਮੈਨੂੰ ਬੜੇ ਅਫਸੋਸ ਨਾਲ ਇਹ ਸਪਲੀਮੈਂਟਰੀ ਦੁਬਾਰਾ ਕਰਨਾ ਪੈ ਰਿਹਾ ਹੈ। ਇਹ ਇਕ ਜਨਰਲ ਸਵਾਲ ਨਹੀਂ ਹੈ। ਜਿਹੜੇ ਇਹ ਸਾਧੂਆਂ ਦੇ ਕਤਲ ਹੋਏ ਹਨ, ਇਹ ਜਾਇਦਾਦ ਕਾਰਣ ਹੋਏ ਹਨ ਇਸ ਲਈ ਇਹਨਾਂ ਨੂੰ ਆਮ ਕਤਲਾਂ ਵਿਚ ਸ਼ਾਮਲ ਨਹੀਂ ਕੀਤਾ ਜਾ ਸਕਦਾ। ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਹਨਾਂ ਨੂੰ ਇਲਮ ਹੈ ਕਿ ਉਹਨਾਂ ਸਾਧੂਆਂ ਦੀ ਕਿੰਨੀ ਪ੍ਰਾਪਰਟੀ ਸੀ ਜਿਨ੍ਹਾਂ ਨੂੰ ਕਿ ਕਤਲ ਕੀਤਾ ਗਿਆ ਹੈ, ਕਿਤਨੇ ਕਤਲ ਹੋਏ ਹਨ, ਇਹ ਕਤਲ ਕਿਉਂ ਹੋਏ ਹਨ, ਅਤੇ ਕਿਹੜੇ ਪੁਲਿਸ ਅਫਸਰਾਂ ਨੇ ਰੁਪਏ ਲੈ ਕੇ ਇਹ ਕੇਸ ਹਸ਼ਅੱਪ ਕਰ ਦਿਤਾ। ਇਹ ਸਾਰਾ ਮੁਆਮਲਾ ਕੀ ਹੈ?

**ਉਪ ਮੰਤਰੀ** : ਸਪੀਕਰ ਸਾਹਿਬ, ਜਿਥੋਂ ਤਕ ਇਸ ਸਵਾਲ ਦਾ ਸਬੰਧ ਹੈ ਕਿ ਮੋਗੇ ਦੇ ਸਾਧੂ ਦਾ ਕਤਲ ਕਿਸੇ ਜਾਇਦਾਦ ਦੇ ਝਗੜੇ ਕਰਕੇ ਹੋਇਆ ਹੈ, ਇਸ ਦਾ ਵੇਰਵਾ ਫਸਟ ਇਨਫਰਮੇਸ਼ਨ ਰਿਪੋਰਟ ਵਿਚ ਆਇਆ ਹੈ। ਉਸ ਦੇ ਵਿਚ ਇਕ ਦਰਬਾਰਾ ਸਿੰਘ ਨਾਮ ਦਾ ਵਿਅਕਤੀ ਦਾ ਨਾਂ ਖਾਸ ਤੌਰ ਤੇ ਲਿਆ ਗਿਆ ਸੀ। (ਸ਼ੋਰ)

**ਸਰਦਾਰ ਜਸਵਿੰਦਰ ਸਿੰਘ ਬਰਾੜ** : * * * *

**ਸ੍ਰੀ ਸਪੀਕਰ** : ਇਹ ਜੋ ਕੁਝ ਚੇਅਰ ਦੀ ਪਰਮਿਸ਼ਨ ਤੋਂ ਬਿਨਾਂ ਕਿਹਾ ਜਾ ਰਿਹਾ ਹੈ, ਰਿਕਾਰਡ ਨਾ ਕੀਤਾ ਜਾਵੇ। (Whatever is being said without the permission of the Chair, should not be recorded.)

**ਸਰਦਾਰ ਦਰਬਾਰਾ ਸਿੰਘ** : ਸਪੀਕਰ ਸਾਹਿਬ, ਇਹ ਤਾਂ ਇਸ ਤਰ੍ਹਾਂ ਹੈ :

"ਹਮ ਆਹ ਭੀ ਭਰਤੇ ਹੈਂ ਤੋ ਹੋ ਜਾਤੇ ਹੈਂ ਬਦਨਾਮ,
ਵੋਹ ਕਤਲ ਭੀ ਕਰਤੇ ਹੈਂ ਤੋਂ ਚਰਚਾ ਨਹੀਂ ਹੋਤਾ।"

**ਉਪ ਮੰਤਰੀ** : ਸਪੀਕਰ ਸਾਹਿਬ, ਉਹ ਦਰਬਾਰਾ ਸਿੰਘ ਨੰਬਰਦਾਰ ਮੋਗੇ ਦਾ ਵਾਸੀ ਹੈ। (ਸ਼ੋਰ) (ਵਿਘਨ) ਇਹ ਸਾਰੇ ਹਾਊਸ ਨੂੰ ਪਤਾ ਹੈ ਕਿ ਇਸ ਵਿਅਕਤੀ ਨੂੰ ਸ਼ਾਮਲ ਤਫਤੀਸ਼ ਕੀਤਾ ਗਿਆ ਸੀ। ਉਸ ਤੋਂ ਬਾਅਦ ਜਦੋਂ ਪੁਲਿਸ ਦੇ ਨੋਟਿਸ ਵਿਚ ਆਇਆ ਕਿ ਉਸ ਦਾ ਕੋਈ ਰਿਸ਼ਤੇਦਾਰ 5 ਅਗਸਤ, 1973 ਨੂੰ ਸੁਰਗਵਾਸ ਹੋ ਗਿਆ ਸੀ ਅਤੇ ਉਹ ਪਿੰਡ ਵਿਚ ਨਹੀਂ ਸੀ ਅਤੇ 6 ਅਗਸਤ, 1973 ਨੂੰ ਵਾਪਸ ਆਇਆ ਸੀ। ਇਸ ਲਈ ਅਜੇ ਤਕ ਉਸ ਦੇ ਖਿਲਾਫ ਕੋਈ ਗਲ ਅਜਿਹੀ ਸਾਬਤ ਨਹੀਂ ਹੋ ਸਕੀ ਕਿ ਉਸ ਨੇ ਇਹ ਕਤਲ ਕੀਤਾ ਹੈ। ਅਜੇ ਵੀ ਇਨਕੁਆਇਰੀ ਚਲ ਰਹੀ ਹੈ ਅਤੇ ਪੁੱਛ-ਗਿੱਛ ਵਿਚ ਉਸ ਨੂੰ ਸ਼ਾਮਲ ਕੀਤਾ ਜਾ ਰਿਹਾ ਹੈ ਅਤੇ ਉਸ ਤੋਂ ਇਲਾਵਾ ਹੋਰ ਵੀ ਜਿਹੜੇ ਵਿਅਕਤੀ ਸ਼ੱਕ ਕਰਨ ਵਾਲੇ ਹਨ ਉਨ੍ਹਾਂ ਨੂੰ ਵੀ ਸ਼ਾਮਲ ਤਫਤੀਸ਼ ਕੀਤਾ ਜਾ ਰਿਹਾ ਹੈ।

**ਸਰਦਾਰ ਦਰਬਾਰਾ ਸਿੰਘ** : ਸਪੀਕਰ ਸਾਹਿਬ, ਇਹ ਬੜੀ ਮਾੜੀ ਗੱਲ ਹੈ ਕਿ ਸਾਧੂਆਂ ਦੇ ਕਤਲ ਹੋ ਰਹੇ ਹਨ। ਪਰ ਅਜਿਹੇ ਫਸਾਦ ਪਹਿਲਾਂ ਵੀ ਹੋਏ ਸੀ ਜਦੋਂ ਇਨ੍ਹਾਂ ਸਾਧੂਆਂ ਦੇ ਮੱਠਾਂ ਜਾਂ ਮਹੰਤਾਂ ਦੇ ਡੇਰਿਆਂ ਵਿਚ ਕੁਰੀਤੀਆਂ ਆ ਗਈਆਂ ਸਨ। ਜਿਥੇ ਹੋਰ ਪੜਤਾਲ ਹੋ ਰਹੀ ਹੈ ਕੀ ਵਜ਼ੀਰ ਸਾਹਿਬ ਤੋਂ ਇਹ ਜਾਣ ਸਕਦਾ ਹਾਂ ਕਿ ਇਨ੍ਹਾਂ ਐਂਟੀ-ਸੋਸ਼ਲ ਐਕਟਿਵਿਟੀਜ਼ ਬਾਰੇ ਵੀ ਤਫਤੀਸ਼ ਕਰਨਗੇ ਤਾ ਕਿ ਜਿਥੇ ਕਤਲ ਦੀ ਤਫਤੀਸ਼ ਹੋਵੇ ਉਥੇ ਇਸਦੀ ਵਜਹ ਦੀ ਤਫਤੀਸ਼ ਵੀ ਹੋਵੇ?

---

*Not recorded as ordered by the Chair.

**ਉਪ ਮੰਤਰੀ** : ਇਨ੍ਹਾਂ ਦਾ ਸੁਝਾ ਅੱਛਾ ਹੈ । ਇਸ ਵਲ ਵੀ ਧਿਆਨ ਦਿੱਤਾ ਜਾਵੇਗਾ ।

**ਚੌਧਰੀ ਸੁੰਦਰ ਸਿੰਘ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਸਾਧੂਆਂ ਦੇ ਕਤਲ ਦੇ ਮੁਤਅਲਿਕ ਬੜਾ ਸੋਹਣਾ ਜਵਾਬ ਦਿੱਤਾ ਸੀ । ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਸਾਧੂਆਂ ਨੇ ਕਾਫੀ ਜਾਇਦਾਦ ਨਹੀਂ ਇਕੱਠੀ ਕੀਤੀ ਹੋਈ, ਜ਼ਮੀਨਾਂ ਨਹੀਂ ਇਕੱਠੀਆਂ ਕੀਤੀਆਂ ਹੋਈਆਂ ? ਜਿਥੇ ਵੀ ਜ਼ਮੀਨ ਅਤੇ ਜਾਇਦਾਦ ਜ਼ਿਆਦਾ ਹੁੰਦੀ ਹੈ ਉਥੇ ਇਸ ਤਰ੍ਹਾਂ ਦੀਆਂ ਐਕਟਿਵਿਟੀਜ਼ ਹੁੰਦੀਆਂ ਹਨ । ਕੀ ਇਨ੍ਹਾਂ ਨੂੰ ਕੱਢਣ ਵਾਸਤੇ ਗੌਰਮਿੰਟ ਸਟੈਪਸ ਲਵੇਗੀ ? ਇਨ੍ਹਾਂ ਸਾਧੂਆਂ ਨੇ ਮਥੇ ਟੇਕਾ ਕੇ ਬਹੁਤ ਜਾਇਦਾਦਾਂ ਇਕੱਠੀ ਕੀਤੀਆਂ ਹਨ ਅਤੇ ਹੁਣ ਬਦਮਾਸ਼ੀਆਂ ਅਤੇ ਮਾੜੇ ਕੰਮ ਕਰਦੇ ਹਨ । ਕੀ ਸਰਕਾਰ ਉਨ੍ਹਾਂ ਦੀ ਜਾਇਦਾਦ ਲੈ ਕੇ ਹਰੀਜਨਾਂ ਵਿਚ ਵੰਡੇਗੀ ?

**ਸ੍ਰੀ ਸਪੀਕਰ** : ਇਹ ਕੋਈ ਸਪਲੀਮੈਂਟਰੀ ਨਹੀਂ ਬਣਦਾ ।ਇਹ ਤਾਂ ਸਿਰਫ ਰੈਪੀਟੀਸ਼ਨ ਹੈ । ਇਸ ਤੇ ਕਾਫੀ ਸਵਾਲ ਹੋ ਗਏ ਹਨ । (This supplementary question does not arise from the question. It is merely a repetition. I think enough supplementaries have been put on this question.)

(ਇਸ ਸਮੇਂ ਬਹੁਤ ਸਾਰੇ ਆਨਰੇਬਲ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਲਗ ਪਏ ਅਤੇ ਕੁਝ ਵੀ ਨਹੀਂ ਸੀ ਸੁਣਾਈ ਦਿੰਦਾ ।)

**ਭਗਤ ਗੁਰਾਂ ਦਾਸ ਹੰਸ** : ਸਪੀਕਰ ਸਾਹਿਬ, ਮੋਗੇ ਵਿਚ ਜਾਇਦਾਦ ਦਾ ਝਗੜਾ ਸੀ । ਉਥੇ ਦੇ ਹਰੀਜਨ ਸਾਧੂਆਂ ਦੇ ਹੱਕ ਵਿਚ ਫੈਸਲਾ ਹੋ ਗਿਆ । ਦੂਸਰੇ ਦਿਨ ਹੀ ਉਨ੍ਹਾਂ ਸਾਧੂਆਂ ਨੂੰ ਕਤਲ ਕਰ ਦਿਤਾ ਗਿਆ । ਕੀ ਜਿਨ੍ਹਾਂ ਨੇ ਕੇਸ ਕੀਤਾ ਸੀ, ਉਨ੍ਹਾਂ ਨੂੰ ਵੀ ਤਫਤੀਸ਼ ਵਿਚ ਸ਼ਾਮਲ ਕੀਤਾ ਜਾਵੇਗਾ ?

**ਉਪ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਦੀ ਜਿਹੜੀ ਇਨਫਰਮੇਸ਼ਨ ਹੈ, ਇਹ ਬਿਲਕੁਲ ਗਲਤ ਹੈ । ਨਾ ਕੋਈ ਜਾਇਦਾਦ ਦਾ ਝਗੜਾ ਸੀ ਅਤੇ ਨਾ ਹੀ ਮੁਕੱਦਮਾ ਚਲਦਾ ਸੀ । ਅਸਲ ਵਿਚ ਸੰਤ ਅਖਤਿਆਰ ਦਾਸ ਨੇ 300 ਰੁਪਏ ਦਰਬਾਰਾ ਸਿੰਘ ਨੂੰ ਦਿੱਤੇ ਸਨ । ਪਰ ਦਰਬਾਰਾ ਸਿੰਘ ਸੰਤ ਅਖਤਿਆਰ ਦਾਸ ਦੇ ਵਾਰ ਵਾਰ ਕਹਿਣ ਤੇ ਰਜਿਸਟਰੀ ਨਹੀਂ ਸੀ ਕਰਵਾ ਰਿਹਾ ਅਤੇ ਟਾਲ ਮਟੋਲ ਕਰ ਰਿਹਾ ਸੀ । ਇਹ ਫੈਕਟ ਨੋਟਿਸ ਵਿਚ ਆਇਆ ਹੈ ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਸਾਡੇ ਆਨਰੇਬਲ ਮੈਂਬਰ ਭਗਤ ਗੁਰਾਂ ਦਾਸ ਹੰਸ ਜੀ ਵੀ ਸੰਤ ਲਗਦੇ ਹਨ । ਕਿਉਂਕਿ ਇਹ ਸਾਡੇ ਮੈਂਬਰ ਦਾ ਸਵਾਲ ਹੈ ਕੀ ਇਨ੍ਹਾਂ ਦੀ ਰਖਵਾਲੀ ਲਈ ਕੋਈ ਖਾਸ ਬੰਦੋਬਸਤ ਕੀਤਾ ਜਾਵੇਗਾ ?

**ਉਪ ਮੰਤਰੀ** : ਇਨ੍ਹਾਂ ਦੀ ਰਖਵਾਲੀ ਡਿਪਟੀ ਮਨਿਸਟਰ ਹੋਮ ਕਰੇਗਾ ।

**ਕਾਮਰੇਡ ਦਰਸ਼ਨ ਸਿੰਘ ਕੈਨੇਡੀਅਨ** : ਸਪੀਕਰ ਸਾਹਿਬ, ਗਿਆਨੀ ਜੀ ਨੇ ਕਿਹਾ ਹੈ ਕਿ ਸੰਤਾਂ ਦੀ ਰਖਿਆ ਕੀਤੀ ਜਾਵੇਗੀ । ਜੇ ਕੋਈ ਚੋਰ ਡਾਕੂ ਦਾ ਕਤਲ ਹੋਵੇ ਤਾਂ ਵੀ ਉਸ

ਨੂੰ ਕਾਨੂੰਨ ਦੇ ਮੁਤਾਬਿਕ ਸਜ਼ਾ ਦਿੱਤੀ ਜਾਵੇਗੀ । ਮੈਂ ਇਹ ਗੱਲ ਪੁਛਣਾ ਚਾਹੁੰਦਾ ਹਾਂ ਕਿ 10 ਜੂਨ ਨੂੰ ਮੇਰੇ ਇਲਾਕੇ ਵਿਚ ਦੋ ਆਦਮੀਆਂ ਨੂੰ ਪਕੜਿਆ ਗਿਆ । ਪੁਲਿਸ ਨੇ ਉਨ੍ਹਾਂ ਨੂੰ ਥਾਣੇ ਵਿਚ ਗੋਲੀਆਂ ਨਾਲ ਮਾਰ ਦਿਤਾ । ਉਸ ਦੀ ਜੁਡੀਸ਼ੀਅਲ ਇਨਕੁਆਇਰੀ ਦੀ ਮੰਗ ਹੋ ਰਹੀ ਹੈ । ਕੀ ਗਿਆਨੀ ਜੀ ਉਹ ਜਿਹੜੇ ਦੋ ਆਦਮੀ ਬੇਦੋਸ਼ੇ ਮਾਰੇ ਹਨ, ਉਨ੍ਹਾਂ ਦੀ ਜੁਡੀਸ਼ਲ ਪੜਤਾਲ ਕਰਾਉਣ ਨੂੰ ਤਿਆਰ ਹਨ ?

**ਸ੍ਰੀ ਸਪੀਕਰ** : ਇਹ ਸਪਲੀਮੈਂਟਰੀ ਕੁਐਸ਼ਚਨ ਤਾਂ ਬਣਦਾ ਨਹੀਂ । (This is not a supplementary question.)

**ਕਾਮਰੇਡ ਦਰਸ਼ਨ ਸਿੰਘ ਕੇਨੇਡੀਅਨ** : ਸਪੀਕਰ ਸਾਹਿਬ, ਪੁਲਿਸ ਨੇ ਦੋ ਬੰਦੇ ਮਾਰੇ ਹਨ । ਉਹ ਲੋਕ ਵੀ ਇਥੇ ਹੀ ਬੈਠੇ ਹੋਣਗੇ ਜਿਨ੍ਹਾਂ ਦੇ ਹੁਕਮ ਨਾਲ ਮਾਰੇ ਹਨ

**Chaudhri Darshan Singh** : You have already given your ruling that there should be no more supplementaries.

**ਸ੍ਰੀ ਸਪੀਕਰ** : ਚੌਧਰੀ ਸਾਹਿਬ, ਇਹ ਠੀਕ ਹੈ ਕਿ ਮੈਂ ਰੂਲਿੰਗ ਦਿਤੀ ਹੈ ਪਰ ਜੇਕਰ ਕਿਸੇ ਮੈਂਬਰ ਦੀ ਇੱਛਾ ਹੈ ਕਿ ਇਕ ਸਪਲੀਮੈਂਟਰੀ ਕਰਨਾ ਹੈ ਤਾਂ ਉਹ ਕਰ ਲੈਣ। (Chaudhry Sahib, it is correct that I have given my ruling but if any hon'ble Member is inclined to raise a supplementary, he can do so.)

**Chaudhri Darshan Singh** : Is the Chair to be governed by the intention of the Members ?

**ਸ੍ਰੀ ਸਪੀਕਰ** : ਨੋ, ਨੋ । ਮੈਂ ਤਾਂ ਕਿਹਾ ਸੀ ਕਿ ਬੜੇ ਕੁਐਸਚਨਜ਼ ਹੋ ਗਏ ਹਨ ਪਰ ਇਨ੍ਹਾਂ ਦੀ ਮਰਜ਼ੀ ਹੈ ਇਕ ਹੋਰ ਸਵਾਲ ਕਰਨ ਦੀ । (No, no. I had said that enough supplementary questions had been put, but he intends asking another supplementary question.)

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ** : ਸਪੀਕਰ ਸਾਹਿਬ, ਮੈਂ ਇਕ ਕੁਐਸਚਨ ਕਰਨਾ ਹੈ ਇਹ ਬਿਲਕੁਲ ਹੀ ਲਾਅ ਐਂਡ ਆਰਡਰ ਨਾਲ ਤੁਅੱਲਕ ਨਹੀਂ ਰਖਦਾ। ਮੈਂ ਤੁਹਾਡੇ ਥਰੂ ਗੌਰਮਿੰਟ ਨੂੰ ਇਹ ਸਵਾਲ ਪੁੱਛਦਾ ਹਾਂ । ਸਪੀਕਰ ਸਾਹਿਬ, ਸਾਧੂਆਂ ਦੇ ਕਤਲ ਕੋਈ ਜਾਇਦਾਦ ਪਿੱਛੇ ਹੋਏ ਕੋਈ ਪੈਸੇ ਪਿੱਛੇ ਹੋਏ । ਬਾਅਦ ਵਿਚ ਹਰੀਜਨਾਂ ਵਲੋਂ ਧਰਨਾ ਦਿਤਾ ਗਿਆ । ਉਥੇ ਦੇ ਡੀ.ਐਸ.ਪੀ. ਨੇ ਅੱਠ ਹਜ਼ਾਰ ਰੁਪਏ ਲੈ ਕੇ ਉਸ ਕੇਸ ਨੂੰ ਹਸ਼ ਅੱਪ ਕੀਤਾ ਔਰ ਡੀ.ਐਸ.ਪੀ ਨੇ ਉਥੇ ਮੁਆਫੀ ਵੀ ਮੰਗੀ ਪਰ ਸਰਕਾਰ ਨੇ ਕੋਈ ਐਕਸ਼ਨ ਨਹੀਂ ਲਿਆ । ਕੀ ਸਰਕਾਰ ਦੱਸੇਗੀ ਕਿ ਇਸ ਦੀ ਕੀ ਵਜ੍ਹਾ ਹੈ ?

**ਉਪ ਮੰਤਰੀ** : ਮੈਨੂੰ ਇਨ੍ਹਾਂ ਫੈਕਟਸ ਬਾਰੇ ਕੋਈ ਇਲਮ ਨਹੀਂ ਹੈ । (ਇਸ ਸਮੇਂ ਚੌਧਰੀ ਦਰਸ਼ਨ ਸਿੰਘ ਜੀ ਖੜ੍ਹੇ ਹੋ ਕੇ ਪੁਆਇੰਟ ਆਫ਼ ਆਰਡਰ ਤੇ ਬੋਲਣ ਦੀ ਮੰਗ ਕਰ ਰਹੇ ਸਨ )

**Education Minister** : Sir, when there is no business before the House, how can he raise a point of order ?

**ਚੌਧਰੀ ਦਰਸ਼ਨ ਸਿੰਘ** : * * * *

**Mr. Speaker** : No disparity at all.

**ਚੌਧਰੀ ਦਰਸ਼ਨ ਸਿੰਘ** : * * * * *

**ਸ੍ਰੀ ਸਪੀਕਰ** : ਤੁਸੀਂ ਆਪਣੀ ਗੱਲ ਤਾਂ ਕਹਿ ਲਈ ਹੈ ਪਰ ਇਹ ਪੁਆਇੰਟ ਆਫ਼ ਆਰਡਰ ਤਾਂ ਬਣਦਾ ਨਹੀਂ ਹੈ। (This is no point of order. However, you have put forth your view point.)

## QUESTION(S) OF PRIVILEGE

**Mr. Speaker**: Yesterday, Comrade Satya Pal Dang raised a question of Privilege in connection with the reply to a supplementary to Starred Question No. 1840 given on 25th September, 1973. Comrade Dang has stated that Sardar Nasib Singh Gill, Deputy Minister for Home and Industries had, while replying to the Supplementary, mentioned the names of four firms whose quota had been restored without making complete enquiry and that he had also stated that those firms had no connection with any political personality. Comrade Dang has alleged that the Deputy Minister has deliberately made a mis-statement and thereby misled the House, because those four units had connection with a Member of the Ruling Party. Unless Comrade Dang gives concrete facts to me in writting, it is difficult for me to determine whether it is a fit case for making an enquiry from the Minister concerned. I, therefore, do not give my consent to the question of privilege being raised.

**ਕਾਮਰੇਡ ਸੱਤਪਾਲ ਡਾਂਗ** : ਸਪੀਕਰ ਸਾਹਿਬ, ਜਿਸ ਮੈਂਬਰ ਨਾਲ ਇਹ ਫਰਮਜ਼ ਤੁਅੱਲਕ ਰਖਦੇ ਹਨ ਉਹ ਏਥੇ ਬੈਠੇ ਹਨ। ਸੇਖੜੀ ਸਾਹਿਬ ਤੋਂ ਪੁੱਛ ਲਉ।

**ਸ੍ਰੀ ਸਪੀਕਰ** : ਤੁਸੀਂ ਲਿਖ ਕੇ ਦੇ ਦਿਉ, ਮੈਂ ਵੇਖ ਲਵਾਂਗਾ। (You may please give it in writing and then I will look into it.)

**ਕਾਮਰੇਡ ਸੱਤਪਾਲ ਡਾਂਗ** : ਸਪੀਕਰ ਸਾਹਿਬ, ਇਨ੍ਹਾਂ ਨੂੰ ਪੁੱਛ ਲਓ ਕਿ ਤੁਅੱਲਕ ਹੈ ਕਿ ਨਹੀਂ।

**ਸ੍ਰੀ ਸਪੀਕਰ** : ਤੁਸੀਂ ਜੋ ਪ੍ਰੀਵਿਲੇਜ ਮੋਸ਼ਨ ਦਿਤੀ ਹੈ ਉਸ ਵਿਚ ਤਾਂ ਫਰਮਾਂ ਦੇ ਨਾਉਂ ਹੀ ਲਏ ਹਨ। ਤੁਸੀਂ ਫੈਕਟਸ ਲਿਖ ਕੇ ਦੇ ਦਿਉ, ਮੈਂ ਵੇਖ ਲਵਾਂਗਾ। (The notice of privilege motion which you have given contains only the names of the firms. You may please give in writing the facts of the matter, then I will look into it.)

---

*Expunged as ordered by the Chair.

**Mr. Speaker**: Comrade Darshan Singh Canadian, M.L.A., has also given notice of a privilege Motion wherein he has stated that he met the Chief Minister on 29th June, 1973, and submitted a memorandum in connection with the alleged Police brutality of Mahalpur Police and thereafter sent two letters, but so far the Chief Minster has not replied. As I have already stated in connection with another question of Privilege yesterday, the Government is being requested to ensure that instructions of 1964 regarding treatment of communication received from the Members of the Assembly are strictly complied with.

No breach of Privilege is involved in the present case. I, therefore, do not give my consent to the question of privilege being raised.

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਪ੍ਰਿਵਲੇਜ ਮੋਸ਼ਨ ਬਾਰੇ, ਸਪੀਕਰ ਸਾਹਿਬ, ਜਿਹੜੀ ਤੁਸੀਂ ਰੂਲਿੰਗ ਦਿਤੀ ਹੈ ਇਸ ਵਿਚ ਜਿਹੜੀਆਂ ਚਿੱਠੀਆਂ ਜਾਂ ਸਰਕੂਲਰ ਪੜ੍ਹਕੇ ਦੱਸੇ ਹਨ ਇਹ ਕਿਸ ਨੇ ਲੈਣੇ ਹਨ ਔਰ ਕਿਥੋਂ ਲੈਣੇ ਹਨ । ਮੇਰਾ ਮਤਲੱਬ ਹੈ ਕਿ ਚੀਫ ਮਨਿਸਟਰ ਸਾਹਿਬ ਸਾਹਮਣੇ ਬੈਠੇ ਹਨ । ਤੁਸੀਂ ਇਨ੍ਹਾਂ ਨੂੰ ਕਹੋ ਕਿ ਜਵਾਬ ਦੇ ਦੇਣ । (ਵਿਘਨ)

**Mr. Speaker** : Please resume your seat.

(ਇਸ ਸਮੇਂ ਕਾਮਰੇਡ ਸੱਤਪਾਲ ਡਾਂਗ ਖੜੇ ਹੋ ਕੇ ਪੁਆਇੰਟ ਆਫ ਆਰਡਰ ਤੇ ਬੋਲਣ ਦੀ ਮੰਗ ਕਰ ਰਹੇ ਸਨ ।)

**ਸ਼੍ਰੀ ਸਪੀਕਰ** : ਡਾਂਗ ਸਾਹਿਬ, ਕਨੇਡੀਅਨ ਸਾਹਿਬ ਨੇ ਬਹੁਤ ਕੁਝ ਕਹਿ ਲਿਆ ਹੈ । (Dang Sahib, Canadian Sahib has spoken enough on the matter.)

## WALK—OUT

**ਕਾਮਰੇਡ ਸੱਤ ਪਾਲ ਡਾਂਗ** : * * * * *

(ਇਸ ਸਮੇਂ ਸੀ.ਪੀ.ਆਈ. ਦੇ ਸਦਨ ਵਿਚ ਹਾਜ਼ਰ ਸਾਰੇ ਮੈਂਬਰ ਸਾਹਿਬਾਨ ਵਾਕ ਆਊਟ ਕਰ ਗਏ * * * * *)

**ਸ਼੍ਰੀ ਸਪੀਕਰ** : ਜੋ ਕੁਝ ਡਾਂਗ ਸਾਹਿਬ ਬਿਨਾਂ ਇਜਾਜ਼ਤ ਕਹਿ ਰਹੇ ਹਨ that should be expunged (Whatever Dang Sahib is saying without the permission of the Chair should be expunged.)

**ਸਰਦਾਰ ਅਜਾਇਬ ਸਿੰਘ ਸੰਧੂ** : * * * * *

**ਸ਼੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । ਤੁਸੀਂ ਕੋਈ ਮੋਸ਼ਨ ਲਿਆਓ । (This is no point of order. You may please table a motion.)

*Expunged as ordered by the Chair.

**Sardar Ajaib Singh Sandhu** : Let me put my point of order.

**Education Minister** : You cannot force the Chair. You sit down.

**Sardar Ajaib Singh Sandhu** : You shut up. (*Uproar*)

(At this stage several Akali Members rose in their seats.)

**Mr. Speaker** : Please resume your seats.

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ, ਮੈਨੂੰ ਇਜਾਜ਼ਤ ਦਿਉ । (ਵਿਘਨ)

**ਸ੍ਰੀ ਸਪੀਕਰ** : ਸੰਧੂ ਸਾਹਿਬ, ਤੁਸੀਂ ਅਪੋਜ਼ੀਸ਼ਨ ਪਾਰਟੀ ਦੇ ਡਿਪਟੀ ਲੀਡਰ ਹੋ ਔਰ ਤੁਸੀਂ ਪੁਆਇੰਟ ਆਫ ਆਰਡਰ ਨੂੰ ਚੰਗੀ ਤਰ੍ਹਾਂ ਸਮਝਦੇ ਹੋ । ਇਸ ਲਈ ਇਸ ਨੂੰ misuse ਨਾ ਕਰੋ । (Sandhu Sahib, you are the Deputy Leader of Opposition Party and you very well understand the meaning of point of order. Therefore, don't misuse it.)

**ਸਰਦਾਰ ਅਜਾਇਬ ਸਿੰਘ ਸੰਧੂ** : * * * * *

**Mr. Speaker** : Rule 105 (1) reads as under—

"A point of order shall relate to the interpretation or enforcement of these Rules or such Articles of the Constitution as regulate the business of the House and shall raise a question which is within the cognizance of the Speaker."

ਇਹ ਪੁਆਇੰਟ ਆਫ ਆਰਡਰ ਨਹੀਂ ਬਣਦਾ । ਅਜ ਐਪਰੋਪਰੀਏਸ਼ਨ ਬਿੱਲ ਆ ਰਿਹਾ ਹੈ ਅਤੇ ਹੋਰਨਾਂ ਬਿੱਲਾਂ ਤੇ ਵੀ ਬਹਿਸ ਹੋਣੀ ਹੈ ਤੁਸੀਂ ਆਪਣੇ ਖਿਆਲਾਤ ਦਾ ਇਜ਼ਹਾਰ ਕਰ ਸਕਦੇ ਹੋ । (This is no point of order. The Appropriation Bill and other legislative measures are to be discussed today and you will have ample opportunity to express your views.)

**ਸਰਦਾਰ ਅਜਾਇਬ ਸਿੰਘ ਸੰਧੂ** : ਮੁੱਖ ਮੰਤਰੀ ਸਾਹਿਬ ਇਥੇ ਬੈਠੇ ਹਨ ਇਨ੍ਹਾਂ ਨੇ ਆਪ ਕਿਹਾ ਸੀ ਅਤੇ ਫੈਸਲਾ ਕੀਤਾ ਸੀ ਕਿ ਕਲਾਜ਼ 1 ਅਤੇ ਕਲਾਜ਼ 2 ਵਿਚ ਰੈਜ਼ਰਵੇਸ਼ਨ ਕੀਤੀ ਜਾਵੇਗੀ ਪਰ ਇਹ ਨਹੀਂ ਕੀਤੀ ਗਈ । (ਵਿਘਨ) (ਸ਼ੋਰ)

---

## QUESTIONS OF PRIVILEGE (*Resumption*)

**ਕਾਮਰੇਡ ਸੱਤ ਪਾਲ ਡਾਂਗ** : ਆਨ ਏ ਪੁਆਇੰਟ ਆਫ ਪ੍ਰਿਵਿਲੇਜ, ਸਰ । ਸਪੀਕਰ ਸਾਹਿਬ, ਮੈਂ ਇਕ ਪ੍ਰਿਵਿਲੇਜ ਮੋਸ਼ਨ ਪੰਜਾਬ ਵਿਧਾਨ ਸਭਾ ਦੇ ਸੈਕਟਰੀ ਦੇ ਖਿਲਾਫ ਪੇਸ਼ ਕਰਨਾ ਚਾਹੁੰਦਾ ਹਾਂ ਕਿ ਕਲ ਵਿਧਾਨ ਸਭਾ ਦੇ ਸੈਕਟਰੀ ਨੇ ਬਿਜ਼ਨੈਸ ਐਡਵਾਇਜ਼ਰੀ ਕਮੇਟੀ ਵਿਚ ਇਕ ਮਿਸਰੇਪ੍ਰੇਜ਼ੈਂਟੇਸ਼ਨ ਕੀਤੀ ਕਿ ਕਈ ਵੀ ਪਹਿਲਾਂ ਕੋਈ ਨਾਨ-ਆਫੀਸ਼ਲ ਬਿਲ

*Expunged as ordered by the Chair.

ਇਸ ਹਾਊਸ ਵਿਚ ਲਿਸਟ ਨਹੀਂ ਹੋਇਆ ਜਿੰਨਾ ਚਿਰ ਕਿ ਰਿਟਰਨ ਲੈਟਰ ਆਫ ਅਥਾਰਿਟੀ ਨਾ ਹੋਵੇ । ਇਹ ਡਿਲੀਬਰੇਟ ਫਾਲਸ ਮਿਸ-ਸਟੇਟਮੈਂਟ ਸੈਕਟਰੀ ਵਿਧਾਨ ਸਭਾ ਨੇ ਸੁਪਰਐਨ-ਏਸ਼ਨ ਤੋਂ ਬਾਅਦ ਰੀਇੰਪਲਾਇਮੈਂਟ ਲੈ ਕੇ ਸਰਕਾਰ ਨੂੰ ਖੁਸ਼ ਕਰਨ ਦੀ ਖਾਤਰ ਦੇ ਕੇ ਸਰਕਾਰ ਦੀ ਸੇਵਾ ਕੀਤੀ ਹੈ ਤਾਂ ਕਿ ਅਜ ਦੇ ਨਾਨ-ਆਫੀਸ਼ਲ ਡੇ ਨੂੰ ਖ਼ਤਮ ਕਰ ਦਿਤਾ ਜਾਵੇ । ਇਨ੍ਹਾਂ ਨੇ ਇਹ ਕਿਹਾ ਕਿ ਅਜ ਤੋਂ ਪਹਿਲਾਂ ਕਦੇ ਵੀ ਕੋਈ ਨਾਨ-ਆਫੀਸ਼ਲ ਬਿੱਲ ਲੈਟਰ ਆਫ ਅਥਾਰਟੀ ਤੋਂ ਬਿਨਾਂ ਨੰਬਰ ਹੋ ਕੇ ਲਿਸਟ ਨਹੀਂ ਹੋਏ, ਹਾਲਾਂਕਿ ਇਹ ਪਹਿਲਾਂ ਆਉਂਦੇ ਰਹੇ ਹਨ । ਸੈਕਟਰੀ ਵਿਧਾਨ ਸਭਾ ਨੇ ਨਾਨ-ਆਫੀਸ਼ਲ ਡੇ ਨੂੰ ਖਤਮ ਕਰਨ ਲਈ ਬਿਜ਼ਨੈਸ ਐਡਵਾਇਜ਼ਰੀ ਕਮੇਟੀ ਵਿਚ ਫਾਲਸ ਸਟੇਟਮੈਂਟ ਦਿੱਤਾ । ਇਸ ਲਈ, ਸਪੀਕਰ ਸਾਹਿਬ, ਇਹ ਜਿਹੜਾ ਮੈਂ ਪ੍ਰਿਵਿਲੇਜ ਮੋਸ਼ਨ ਮੂਵ ਕੀਤਾ ਹੈ ਇਹ ਪ੍ਰਿਵਿਲੇਜ ਕਮੇਟੀ ਨੂੰ ਸੌਂਪ ਦਿਤਾ ਜਾਵੇ ।

**ਸ੍ਰੀ ਸਪੀਕਰ** : ਮੈਂ ਇਸ ਦੇ ਸਾਰੇ ਫੈਕਟਸ ਨੂੰ ਐਗਜ਼ਾਮਿਨ ਕਰ ਲਵਾਂਗਾ ਤੇ ਉਸ ਤੋਂ ਬਾਅਦ ਰੂਲਿੰਗ ਦੇਵਾਂਗਾ । (ਵਿਘਨ) (I will examine the facts in this connection and then give my ruling.) (*Interruption*)

**ਸਿੱਖਿਆ ਮੰਤਰੀ** : ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਇਹ ਹੈ ਕਿ ਜੋ ਮਸਲਾ ਇਥੇ ਡਾਂਗ ਸਾਹਿਬ ਵਲੋਂ ਉਠਾਇਆ ਗਿਆ ਹੈ ਇਹ ਜ਼ਬਾਨੀ ਨਹੀਂ ਆ ਸਕਦਾ ਇਹ ਲਿਖ ਕੇ ਦੇਣ ਤਾਂ ਹੀ ਆ ਸਕਦਾ ਹੈ । ਇਹ ਜ਼ਬਾਨੀ ਉਸ ਗੱਲ ਤੇ ਉਠਾਇਆ ਜਾ ਸਕਦਾ ਹੈ ਜਿਹੜੀ ਕਿ ਹਾਊਸ ਵਿਚ ਚਲ ਰਹੀ ਹੋਵੇ ਅਤੇ ਜੇ ਕਿਸੇ ਗੱਲ ਤੇ ਕਿਸੇ ਨੂੰ ਔਬਜੈਕਸ਼ਨ ਹੋਵੇ । ਇਹ ਮਸਲਾ ਕੱਲ੍ਹ ਦਾ ਹੈ ਫਿਰ ਇਹ ਮਸਲਾ ਬਿਜ਼ਨੈਸ ਐਡਵਾਇਜ਼ਰੀ ਕਮੇਟੀ ਦਾ ਹੈ । ਉਸ ਦੀਆਂ ਪਰੋਸੀਡਿੰਗਜ਼ ਨਾਲ ਇਸ ਦਾ ਸਬੰਧ ਹੈ । ਜਿਹੜੀਆਂ ਕਿ ਕਾਨਫੀਡੈਂਸ਼ਲ ਹਨ । ਇਸ ਦੇ ਬਾਰੇ ਵਿਚ ਕੋਈ ਪ੍ਰਿਵਿਲੇਜ ਮੋਸ਼ਨ ਮੂਵ ਕਰਨ ਦੀ ਇਜਾਜ਼ਤ ਨਹੀਂ ਦਿਤੀ ਜਾਣੀ ਚਾਹੀਦੀ । ਕਲ ਬਿਜ਼ਨੈਸ ਐਡਵਾਇਜ਼ਰੀ ਕਮੇਟੀ ਦੀ ਰਿਪੋਰਟ ਇਸ ਹਾਊਸ ਵਿਚ ਅਡਾਪਟ ਕਰ ਲਈ ਗਈ ਸੀ ਅਤੇ ਅੱਜ ਦਾ ਏਜੰਡਾ ਸਰਕੂਲੇਟ ਕਰ ਦਿਤਾ ਗਿਆ ਹੈ । ਇਹ ਕੋਈ ਗੱਲ ਮੂਵ ਕਰਨਾ ਚਾਹੁੰਦੇ ਹਨ ਤਾਂ ਲਿਖ ਕੇ ਦੇਣ ਇਸ ਤਰ੍ਹਾਂ ਜ਼ਬਾਨੀ ਕੋਈ ਮੋਸ਼ਨ ਐਡਮਿਟ ਨਹੀਂ ਹੋ ਸਕਦੀ ਅਤੇ ਇਸ ਦਾ ਕੋਈ ਕਾਗਨੀਜ਼ੈਂਸ ਨਹੀਂ ਲਿਆ ਜਾ ਸਕਦਾ ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਸਪੀਕਰ ਸਾਹਿਬ, ਡਾਂਗ ਸਾਹਿਬ ਨੇ ਜਿਹੜਾ ਪੁਆਇੰਟ ਰੇਜ਼ ਕੀਤਾ ਹੈ ਉਸ ਦੇ ਨਾਲ ਹੀ ਮੈਂ ਸਰਦਾਰ ਉਮਰਾਓ ਸਿੰਘ ਦੇ ਖਿਲਾਫ ਵੀ ਪ੍ਰਿਵਿਲੇਜ ਮੋਸ਼ਨ ਮੂਵ ਕਰਦਾ ਹਾਂ ਕਿਉਂਕਿ:

I was silenced by both the Secretary and Sardar Umrao Singh by their mis-statement that never in the history of Vidhan Sabha any Bill was fixed for discussion on the Non-official day without a letter of authority from the Member. This wrong statement was made both by Sardar Umrao Singh and Secretary, Punjab Vidhan Sabha. Therefore, Comrade Satya Pal Dang properly raised this matter and this becomes a matter of Privilege against Sardar Umrao Singh and the Secretary, Punjab Vidhan Sabha. This metter should be referred to the Privileges Committee.

**ਸਿੱਖਿਆ ਮੰਤਰੀ** : ਸਪੀਕਰ ਸਾਹਿਬ, ਮੈਂ ਇਸ ਮਸਲੇ ਵਿਚ ਜਾਣਾ ਨਹੀਂ ਚਾਹੁੰਦਾ ਸੀ ਪਰ ਮੇਰੇ ਸਾਥੀ ਜੋਸ਼ ਜੀ ਨੇ ਬਿਜ਼ਨੈਸ ਐਡਵਾਇਜ਼ਰੀ ਕਮੇਟੀ ਵਿਚ ਹੋਈ ਪ੍ਰੋਸੀਡਿੰਗਜ਼ ਨੂੰ ਡਾਇਵਲਜ ਕੀਤਾ ਹੈ ਜਿਹ ਕਮੇਟੀ ਦੇ ਆਪ ਮੈਂਬਰ ਹਨ ਅਤੇ ਕਮੇਟੀ ਦੀ ਕਾਰਵਾਈ ਕਾਨਫੀਡੈਂਸ਼ਲ ਹੁੰਦੀ ਹੈ ਤੇ ਸੀਕਰਿਟ ਹੁੰਦੀ ਹੈ। ਇਨ੍ਹਾਂ ਨੇ ਉਸ ਨੂੰ ਗਲਤ ਤਰੀਕੇ ਨਾਲ ਇਸ ਹਾਊਸ ਵਿਚ ਰੀਪਰਜ਼ੈਂਟ ਕੀਤਾ ਹੈ ਅਤੇ ਕਮੇਟੀ ਦੇ ਮੈਂਬਰਾਂ ਦੀ ਤੌਹੀਨ ਕੀਤੀ ਹੈ। ਇਨ੍ਹਾਂ ਦੇ ਖਿਲਾਫ ਮੈਂ ਪ੍ਰਿਵਿਲੇਜ ਮੋਸ਼ਨ ਮੂਵ ਕਰਦਾ ਹਾਂ ਇਹ ਐਕਸੈਪਟ ਹੋਣੀ ਚਾਹੀਦੀ ਹੈ। (ਸਰਕਾਰੀ ਦਲ ਵਲੋਂ ਪਰਸ਼ੰਸਾ)

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪੀਕਰ ਸਾਹਿਬ, ਕਲ ਕਪਤਾਨ ਰਤਨ ਸਿੰਘ ਹੋਰਾਂ ਨੇ ਆਪਣਾ ਬਿਆਨ ਦਿੰਦਿਆਂ ਦਸਿਆ ਕਿ ਮਹਾਨ ਪਾਰਟੀ ਦੀਆਂ ਪਰੰਪਰਾਵਾਂ ਤੇ ਚਲਦੇ ਹੋਏ ਉਨ੍ਹਾਂ ਨੇ ਆਪਣਾ ਅਸਤੀਫਾ ਦਿੱਤਾ ਸੀ। ਹੁਣ ਵੀ ਮੈਂ ਉਨ੍ਹਾਂ ਪਾਸ ਬੇਨਤੀ ਕਰਦਾ ਹਾਂ ਕਿ ਸਰਦਾਰ ਉਮਰਾਓ ਸਿੰਘ ਨੇ ਗਲਤ ਬਿਆਨੀ ਕਮੇਟੀ ਵਿਚ ਕੀਤੀ ਹੈ ਅਤੇ ਇਨ੍ਹਾਂ ਤੇ ਇਸ ਹਾਊਸ ਵਿਚ ਇਲਜ਼ਾਮ ਲਗਾਇਆ ਗਿਆ ਹੈ ਇਸ ਲਈ ਇਨ੍ਹਾਂ ਨੂੰ ਕਹੋ ਕਿ ਉਨ੍ਹਾਂ ਮਹਾਨ ਪਰੰਪਰਾਵਾਂ ਨੂੰ ਸਾਹਮਣੇ ਰੱਖ ਕੇ ਆਪਣਾ ਅਸਤੀਫਾ ਦੇ ਦੇਣ। (ਵਿਘਨ)

**ਸਰਦਾਰ ਅਜਾਇਬ ਸਿੰਘ ਸੰਧੂ** : ਮੇਰਾ ਇਸ ਪ੍ਰਿਵਿਲੇਜ ਮੋਸ਼ਨ ਦੇ ਸਬੰਧ ਵਿਚ ਪੁਆਇੰਟ ਆਫ ਆਰਡਰ ਹੈ ਕਿ ਸਰਦਾਰ ਉਮਰਾਓ ਸਿੰਘ ਹੋਰਾਂ ਨੇ ਇਹ ਕਿਹਾ ਹੈ ਕਿ ਜੋਸ਼ ਹੋਰਾਂ ਨੇ ਬਿਜ਼ਨੈਸ ਐਡਵਾਇਜ਼ਰੀ ਕਮੇਟੀ ਦੀਆਂ ਪ੍ਰੋਸੀਡਿੰਗਜ਼ ਡਾਇਵਲਜ ਕੀਤੀਆਂ ਹਨ ਇਹ ਇਨ੍ਹਾਂ ਨੇ ਗਲਤ ਬਿਆਨੀ ਕੀਤੀ ਹੈ ਅਤੇ ਮੈਂ ਸਮਝਦਾ ਹਾਂ ਕਿ ਇਹ ਮੈਂਬਰ ਤੇ ਐਸਪਰਸ਼ਨ ਕੀਤਾ ਗਿਆ ਹੈ। ਇਹ ਇਕ ਸੀਰੀਅਸ ਮਾਮਲਾ ਹੈ।

**ਸ੍ਰੀ ਸਪੀਕਰ** : ਇਸ ਵਿਚ ਕੋਈ ਐਸਪਰਸ਼ਨ ਨਹੀਂ। (There is no aspersion in it.)

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ, ਇਹ ਜਿਹੜੀ ਗਲਤ ਬਿਆਨੀ ਦੀ ਗੱਲ ਆਈ ਹੈ ਇਹ ਇਸ ਲੇਜਿਸਲੇਚਰ ਦੀ ਹਿਸਟਰੀ ਵਿਚ ਪਹਿਲੀ ਵੇਰ ਹੈ ਇਸ ਲਈ ਤੁਸੀਂ ਇਨ੍ਹਾਂ ਮੋਸ਼ਨਾਂ ਨੂੰ ਪ੍ਰਿਵਿਲੇਜ ਕਮੇਟੀ ਦੇ ਪਾਸ ਭੇਜ ਦਿਉ ਤਾਂ ਕਿ ਪਤਾ ਲਗ ਸਕੇ ਕਿ ਕੌਣ ਸਹੀ ਹੈ ਅਤੇ ਤੁਸੀਂ ਨਾ ਸਰਦਾਰ ਉਮਰਾਓ ਸਿੰਘ ਤੇ ਨਾ ਹੀ ਸੈਕਟਰੀ ਨੂੰ ਸ਼ੀਲਡ ਕਰੋ।

**ਸਰਦਾਰ ਸੁਖਦੇਵ ਸਿੰਘ ਢਿੱਲੋਂ** : ਸਪੀਕਰ ਸਾਹਿਬ, ਮੈਂ ਆਪ ਦੇ ਨੋਟਿਸ ਵਿਚ ਪਰਸੋਂ ਦੀ ਗੱਲ ਲਿਆਉਣੀ ਚਾਹੁੰਦਾ ਹਾਂ ਕਿ ਇਸ ਵਿਧਾਨ ਸਭਾ ਦੇ 5 ਐਮ.ਐਲ.ਏਜ਼. ਦੀ ਬੇਇਜ਼ਤੀ ਕੀਤੀ ਗਈ ਅਤੇ ਉਨ੍ਹਾਂ ਨੂੰ ਕੋਰਟ ਤੋਂ ਬਾਹਰ ਕੱਢ ਦਿੱਤਾ ਗਿਆ। (ਸ਼ੋਰ) ਇਹ ਹਾਊਸ ਦੇ ਮੈਂਬਰਾਂ ਦੀ ਪ੍ਰਿਵਿਲੇਜ ਦਾ ਸਵਾਲ ਹੈ ਅਸੀਂ ਚਾਹੁੰਦੇ ਹਾਂ ਕਿ ਤੁਸੀਂ ਇਸ ਮੁਆਮਲੇ ਦੀ ਇਨਕੁਆਇਰੀ ਕਰੋ। (ਸ਼ੋਰ) ਡੀ.ਸੀ. ਕਹਿੰਦਾ ਹੈ ਕਿ ਸਾਰੀ ਗਵਰਨਮੈਂਟ ਮੈਂ ਆਪਣੀ ਜੇਬ੍ਹ ਵਿਚ ਪਾਈ ਹੋਈ ਹੈ, ਉਸ ਨੇ ਕੋਈ ਪ੍ਰਵਾਹ ਨਹੀਂ ਕੀਤੀ ਕਿ ਇਸ ਤਰ੍ਹਾਂ ਦੀਆਂ ਗੱਲਾਂ ਮੈਂ ਐਮ.ਐਲ.ਏਜ਼ ਦੇ ਨਾਲ ਕਰ ਰਿਹਾ ਹਾਂ। ਸਰਕਾਰ ਇਸ ਪਾਸੇ ਧਿਆਨ ਦੇਵੇ ਅਤੇ ਸਪੀਕਰ ਸਾਹਿਬ ਤੁਸੀਂ ਇਸ ਮੁਆਮਲੇ ਨੂੰ ਟੇਕ ਅੱਪ ਕਰੋ।

**ਸ੍ਰੀ ਸਪੀਕਰ** : ਇਸ ਬਾਰੇ ਅਸੀਂ ਅਜੇ ਗਵਰਨਮੈਂਟ ਦੀ ਵਰਯਨ ਮੰਗੀ ਹੈ, ਉਨ੍ਹਾਂ ਦਾ ਜਵਾਬ ਆਉਣ ਤੇ ਫੇਰ ਕੋਈ ਕਾਰਵਾਈ ਕਰਾਂਗੇ । (Version of the Government is awaited in this respect. Next step will be taken when it is received.)

**ਸਰਦਾਰ ਅਜਾਇਬ ਸਿੰਘ ਸੰਧੂ** . ਕੀ ਕਲ ਤੱਕ ਸਰਕਾਰ ਦੀ ਵਰਯਨ ਇਸ ਹਾਊਸ ਵਿਚ ਆ ਜਾਵੇਗੀ ? ਕੀ ਤੁਸੀਂ ਅਸ਼ੋਅਰ ਕਰਾਉਂਦੇ ਹੋ ?

**ਸ੍ਰੀ ਸਪੀਕਰ** : ਜੀ ਹਾਂ, ਇਸ ਬਾਰੇ ਕਲ੍ਹ ਰੂਲਿੰਗ ਦੇ ਦੇਵਾਂਗੇ । (Yes, a ruling will be given in this respect tomorrow.)

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ** : ਸਰਦਾਰ ਸੁਖਦੇਵ ਸਿੰਘ ਢਿੱਲੋਂ ਨੇ ਏਥੇ ਆ ਕੇ ਕਿਹਾ ਕਿ ਅਸੀਂ 5 ਐਮ.ਐਲ.ਏਜ਼ ਸੀ । ਅਸੀਂ ਇਕ ਡੀ.ਸੀ. ਸਾਹਮਣੇ ਗੋਡੇ ਟੇਕ ਦਿੱਤੇ, ਉਨ੍ਹਾਂ ਨੂੰ ਸ਼ਰਮ ਆਉਣੀ ਚਾਹੀਦੀ ਹੈ, ਉਨ੍ਹਾਂ ਨੇ ਸਾਡੀ ਵੀ ਹੱਤਕ ਕਰਵਾਈ ਹੈ । ਉਹ ਏਥੇ ਆ ਕੇ ਹਾਊਸ ਦਾ ਵਕਤ ਖਰਾਬ ਕਰਦੇ ਹਨ ਅਤੇ ਸਾਨੂੰ ਭੜਕਾਉਂਦੇ ਹਨ, ਉਨ੍ਹਾਂ ਨੇ ਉਥੇ ਹੀ ਆਪਣਾ ਸਿਰ ਕਿਉਂ ਨਾ ਭਨਾਇਆ । (ਹਾਸਾ)

ਕਾਮਰੇਡ ਸੱਤਪਾਲ ਡਾਂਗ : ਸਪੀਕਰ ਸਾਹਿਬ, ਸਰਦਾਰ ਉਮਰਾਓ ਸਿੰਘ ਪਾਰਲੀਮੈਂਟਰੀ ਅਫੇਅਰਜ਼ ਦੇ ਮਨਿਸਟਰ ਹਨ, ਉਹ ਐਡਵੋਕੇਟ ਵੀ ਹਨ, ਉਨ੍ਹਾਂ ਨੂੰ ਕਾਨੂੰਨ ਦੀ ਬੜੀ ਵਾਸਟ ਵਾਕਫੀਅਤ ਵੀ ਹੈ । ਪਰ ਇਹ ਸਮਝ ਵਿਚ ਨਹੀਂ ਆਉਂਦੀ ਕਿ ਅਦਾਲਤ ਵਿਚ ਜਾ ਕੇ ਉਹ ਕੀ ਕਰਦੇ ਹੋਣਗੇ ? (**ਇਕ ਮਾਨਯੋਗ ਮੈਂਬਰ** : ਉਹ ਕੰਮ ਚਲਾਉਣਾ ਹੀ ਜਾਣਦੇ ਹੋਣਗੇ) ਇਹ ਜ਼ਬਾਨੀ ਪ੍ਰਿਵਿਲੇਜ ਮੋਸ਼ਨ ਉਨ੍ਹਾਂ ਦੀ ਇਹੋ ਜਿਹੀ ਹੀ ਲਗਦੀ ਹੈ । ਮੈਂ ਇਸ ਦੇ ਮੁਤਾਲਿਕ ਰੂਲਜ਼ ਦੀ ਰੈਫਰੈਂਸ ਦੇਂਦਾ ਹੋਇਆ ਕੁਝ ਅਰਜ਼ ਕਰਾਂਗਾ । ਇਕ ਰਿਟਨ ਨੋਟਿਸ ਹੁੰਦਾ ਹੈ ਅਤੇ ਦੂਸਰਾ ਹੁੰਦਾ ਹੈ ਜ਼ਬਾਨੀ । ਰਿਟਨ ਨੋਟਿਸ 252 ਰੂਲਜ਼ ਦੇ ਮੁਤਾਬਿਕ ਹੁੰਦਾ ਹੈ ਅਤੇ ਜ਼ਬਾਨੀ ਨੋਟਿਸ ਬਾਰੇ ਰੂਲ 256 ਹੈ । ਰੂਲ 256 ਇਸ ਤਰ੍ਹਾਂ ਕਹਿੰਦਾ ਹੈ.—

"The Speaker may, if he is satisfied about the urgency of the matter, allow a question of privilege to be raised at any time during the course of a sitting."

ਇਹਦੇ ਵਿਚ ਇਕ ਗੱਲ ਹੈ ਕਿ ਜੇ ਤੁਸੀਂ ਅਰਜੈਂਸੀ ਆਫ ਮੈਟਰ ਤੇ ਸੈਟਿਸਫਾਈ ਹੋਵੋ । ਇਹਦੇ ਵਿਚ ਇਹ ਗੱਲ ਨਹੀਂ ਆਉਂਦੀ ਕਿ ਅਰਜੈਂਸੀ ਪ੍ਰੋਸੀਡਿੰਗਜ਼ ਦੇ ਵਿਚੋਂ ਅਰਾਈਜ਼ ਹੋਈ । ਅਗੇ ਚਲ ਕੇ ਫੇਰ ਲਿਖਿਆ ਹੈ :

"Such question shall be raised at the earliest opportunity and shall not ordinarily require notice."

ਅਰਜੈਂਸੀ ਕਦੋਂ ਅਰਾਈਜ਼ ਹੁੰਦੀ ਹੈ, ਮੈਂ ਸਰਦਾਰ ਉਮਰਾਓ ਸਿੰਘ ਦੀ ਵਾਕਫੀਅਤ ਦੇ ਲਈ ਅਰਜ਼ ਕਰ ਦੇਵਾਂ ਕਿ ਏਥੇ ਹਾਊਸ ਵਿਚ ਰੌਲਾ ਇਤਨਾ ਪਿਆ ਕਿ ਕਿਸੇ ਨੇ ਕਸਰ ਨਹੀਂ ਛਡੀ, ਉਦੋਂ ਕਿਸੇ ਨੇ ਇਹ ਗੱਲ ਨੋਟਿਸ ਵਿਚ ਲਿਆਉਣ ਦੀ ਕੋਸ਼ਿਸ਼ ਹੀ ਨਹੀਂ ਕੀਤੀ । ਹਾਊਸ ਖਤਮ ਹੋ ਜਾਣ ਤੋਂ ਬਾਅਦ ਸਾਢੇ ਬਾਰਾਂ ਘੰਟੇ ਬਾਅਦ ਅਗਲੇ ਦਿਨ ਜਦੋਂ ਹਾਊਸ ਵਿਚ ਆਉਂਦੇ ਹਨ ਤਾਂ ਅਰਜੈਂਸੀ ਅਰਾਈਜ਼ ਹੋ ਗਈ । ਪਤਾ ਨਹੀਂ ਕਿਸ ਮਜਬੂਰੀ ਕਰਕੇ ਉਸ ਵੇਲੇ ਤੱਕ ਚੁਪ ਰਹੇ । ਮੈਨੂੰ ਹੈਰਾਨੀ ਹੋਈ ਕਿ ਜਦੋਂ ਰਾਤ ਨੂੰ ਮੈਂ ਹਾਊਸ ਦਾ

[ਕਾਮਰੇਡ ਸੱਤ ਪਾਲ ਡਾਂਗ]

ਏਜੰਡਾ ਵੇਖਿਆ ਕਿ ਨਾਨ-ਆਫੀਸ਼ੀਅਲ ਡੇ ਖਤਮ ਹੋ ਗਿਆ ਹੈ। ਮੈਂ ਉਸੇ ਵਕਤ ਸੈਕਟਰੀ ਸਾਹਿਬ ਨੂੰ ਪੁੱਛਿਆ ਕਿ ਕਿਹੜੇ ਰੂਲ ਦੇ ਮੁਤਾਬਿਕ ਤੁਸੀਂ ਨਾਨ-ਆਫੀਸ਼ੀਅਲ ਡੇ ਖਤਮ ਕੀਤਾ ਹੈ। ਵਿਧਾਨ ਸਭਾ ਦੇ ਨਾਨ-ਆਫੀਸ਼ੀਅਲ ਡੇ ਖਤਮ ਕਰਨ ਲਈ ਲੈਟਰ ਆਫ ਅਥਾਰਟੀ ਦਾ ਹੋਣਾ ਜ਼ਰੂਰੀ ਹੈ; ਮੇਰੀ ਆਪਣੀ ਪਰਸਨਲ ਨਾਲਜ ਹੈ ਕਿ ਇਸ ਤਰ੍ਹਾਂ ਦੀ ਕੋਈ ਅਥਾਰਟੀ ਨਹੀਂ ਹਾਸਲ ਕੀਤੀ ਗਈ। ਸੈਕਟਰੀ ਸਾਹਿਬ ਦੀ ਗਲਤ ਬਿਆਨੀ ਕਾਰਨ ਇਹ ਡੇ ਖਤਮ ਹੋਇਆ। ਮੈਨੂੰ ਪਤਾ ਹੈ ਕਿ ਬਿਜ਼ਨੈਸ ਐਡਵਾਈਜ਼ਰੀ ਕਮੇਟੀ ਦੇ ਵਿਚ ਜੋਸ਼ ਜੀ ਸਨ, ਸਰਦਾਰ ਅਜਾਇਬ ਸਿੰਘ ਸੰਧੂ ਵੀ ਸਨ ਉਨ੍ਹਾਂ ਨੇ ਮੈਨੂੰ ਕਿਹਾ ਕਿ ਅਸੀਂ ਨਾਨ-ਆਫੀਸ਼ੀਅਲ ਡੇ ਨੂੰ ਖਤਮ ਕਰਨ ਦੇ ਹੱਕ ਵਿਚ ਨਹੀਂ ਸੀ ਅਤੇ ਅਸੀਂ ਨਹੀਂ ਮੰਨੇ। ਸੈਕਟਰੀ ਸਾਹਿਬ ਨੇ ਕਿਹਾ ਕਿ ਨਾਨ-ਆਫੀਸ਼ਲ ਡੇ ਖਤਮ ਕੀਤਾ ਜਾ ਸਕਦਾ ਹੈ ਪਰ ਰੂਲਜ਼ ਇਹ ਕਹਿੰਦੇ ਹਨ ਕਿ ਰਿਟਨ ਲੈਟਰ ਆਫ ਅਥਾਰਟੀ ਤੋਂ ਬਿਨਾਂ ਇਹ ਖਤਮ ਨਹੀਂ ਕੀਤਾ ਜਾ ਸਕਦਾ। ਇਨ੍ਹਾਂ ਰੂਲਜ਼ ਦੀ ਇੰਟਰਪਰੇਟੇਸ਼ਨ ਦੇ ਵਿਚ ਸਾਫ ਲਿਖਿਆ ਹੋਇਆ ਹੈ, ਏਥੇ ਸ਼ਬਦ 'ਮੇ' ਹੈ 'ਸ਼ੈਲ' ਨਹੀਂ। ਉਨ੍ਹਾਂ ਨੇ ਆਪਣਾ ਸਰਕੂਲਰ ਘਰ ਦਾ ਬਣਾਇਆ ਹੋਇਆ ਹੈ ਜਿਹੜਾ ਕਿ ਇਸ ਹਾਊਸ ਦਾ ਐਪਰੂਵਡ ਨਹੀਂ। ਜਿਸ ਦਿਨ ਵੀ ਇਹ ਡੀਲੀਟ ਹੋਣਾ ਹੋਵੇ ਲੈਟਰ ਆਫ ਅਥਾਰਟੀ ਦਾ ਹੋਣਾ ਜ਼ਰੂਰੀ ਹੈ।

ਸਪੀਕਰ ਸਾਹਿਬ ਦੇ ਚੈਂਬਰ ਵਿਚ ਬਿਜ਼ਨੈਸ ਐਡਵਾਇਜ਼ਰੀ ਕਮੇਟੀ ਦੀ ਮੀਟਿੰਗ ਤੋਂ ਪਹਿਲਾਂ ਹੀ ਕਿਸੇ ਨੇ ਕਿਹਾ ਸੀ ਕਿ ਇਹ ਡੇ ਖਤਮ ਕਰਨ ਦਾ ਵਿਚਾਰ ਹੈ। ਸਾਡੇ ਮੈਂਬਰ ਇਸ ਗੱਲ ਤੇ ਰਜ਼ਾਮੰਦ ਨਹੀਂ ਹੋਏ। ਕੋਈ ਰੂਲਜ਼ ਇਜਾਜ਼ਤ ਨਹੀਂ ਦੇਂਦੇ। ਮੈਂ ਇਹ ਚੈਲੰਜ ਕਰਦਾ ਹਾਂ ਕਿ ਸੈਕਟਰੀ, ਵਿਧਾਨ ਸਭਾ ਨੇ ਸਮੇਂ ਦੀ ਸਰਕਾਰ ਨੂੰ ਖੁਸ਼ ਕਰਨ ਵਾਸਤੇ, ਸਰੀਹਨ ਰੂਲਜ਼ ਦੀ ਉਲੰਘਣਾ ਕੀਤੀ ਹੈ। ਸਰਦਾਰ ਉਮਰਾਓ ਸਿੰਘ ਨੂੰ ਬਿਜ਼ਨੈਸ ਐਡਵਾਈਜ਼ਰੀ ਕਮੇਟੀ ਨੂੰ ਲਿਖ ਕੇ ਭੇਜਣਾ ਚਾਹੀਦਾ ਸੀ, ਉਨ੍ਹਾਂ ਨੇ ਬਿਜ਼ਨੈਸ ਐਡਵਾਈਜ਼ਰੀ ਕਮੇਟੀ ਨੂੰ ਵੀ ਮਿਸਲੀਡ ਕੀਤਾ ਹੈ, ਇਹ ਇਕ ਦਿਨ ਹੋਰ ਹਾਊਸ ਐਕਸਟੈਂਡ ਕਰ ਸਕਦੇ ਸੀ, ਪਰ ਇਸ ਤਰ੍ਹਾਂ ਨਾਨ-ਆਫੀਸ਼ੀਅਲ ਡੇ ਖਤਮ ਕਰਨ ਦਾ ਉਨ੍ਹਾਂ ਨੂੰ ਕੋਈ ਮਜਾਜ ਨਹੀਂ ਸੀ। ਇਸ ਤਰ੍ਹਾਂ ਕਰਕੇ ਸੈਕਟਰੀ ਦੇ ਮਿਸਲੀਡ ਕਰਨ ਤੇ ਹਾਊਸ ਦਾ ਕਾਨਫੀਡੈਂਸ ਬਰੀਚ ਹੋਇਆ ਹੈ। ਮੈਂ ਸਰਦਾਰ ਉਮਰਾਓ ਸਿੰਘ ਨੂੰ ਅਤੇ ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸ ਹਾਊਸ ਦੇ ਕੋਲ ਕੋਈ ਰਿਟਨ ਅਥਾਰਟੀ ਹੈ ਜਿਸ ਦੇ ਅਧਾਰ ਤੇ ਬਿਜ਼ਨੈਸ ਐਡਵਾਈਜ਼ਰੀ ਕਮੇਟੀ ਨੇ ਇਸ ਤਰ੍ਹਾਂ ਦਾ ਕੋਈ ਫੈਸਲਾ ਕੀਤਾ। ਮੈਂ ਇਹ ਵੀ ਦਸ ਦੇਵਾਂ ਕਿ ਇਸ ਹਾਊਸ ਤੋਂ ਬਿਜ਼ਨੈਸ ਐਡਵਾਈਜ਼ਰੀ ਕਮੇਟੀ ਦੀ ਕਾਰਵਾਈ ਕਾਨ-ਫੀਡੈਂਸ਼ਲ ਨਹੀਂ ਹੋ ਸਕਦੀ। ਇਸ ਲਈ ਮੇਰੀ ਸਰਦਾਰ ਉਮਰਾਓ ਸਿੰਘ ਅਤੇ ਸੈਕਟਰੀ ਵਿਧਾਨ ਸਭਾ ਦੇ ਖਿਲਾਫ ਪ੍ਰਿਵਿਲੇਜ ਮੋਸ਼ਨ ਇਹ ਹੈ ਕਿ ਇਸ ਕੇਸ ਨੂੰ ਇਕ ਕਮੇਟੀ ਦੇ ਹਵਾਲੇ ਕੀਤਾ ਜਾਵੇ ਜਿਹੜੀ ਸਾਰੇ ਮੁਆਮਲੇ ਤੇ ਵਿਚਾਰ ਕਰੇ ਕਿ ਇਸ ਜ਼ਿੰਮੇਵਾਰੀ ਨੂੰ ਨਿਭਾਉਣ ਦੇ ਵਿਚ ਕੌਣ ਕਸੂਰਵਾਰ ਹੈ ? ਸਰਦਾਰ ਉਮਰਾਓ ਸਿੰਘ ਕਹਿੰਦੇ ਹਨ ਕਿ ਇਸ ਹਾਊਸ ਦੀ ਪੁਰਾਣੀ ਮਰਯਾਦਾ ਅਨੁਸਾਰ ਉਨ੍ਹਾਂ ਨੇ ਨਾਨ-ਆਫੀਸ਼ਲ ਡੇ ਨੂੰ ਆਫੀਸ਼ਲ ਡੇ ਵਿਚ ਤਬਦੀਲ ਕੀਤਾ ਹੈ ਪਰ ਮੈਂ ਇਹ ਕਹਿੰਦਾ ਹਾਂ ਕਿ ਸੈਕਟਰੀ ਵਿਧਾਨ ਸਭਾ ਨੇ ਬਿਜ਼ਨੈਸ ਐਡਵਾਈਜ਼ਰੀ ਕਮੇਟੀ ਦੇ ਮੈਂਬਰਾਂ ਨੂੰ ਡੇਲੀਬਰੇਟਲੀ ਮਿਸਲੀਡ ਕੀਤਾ ਹੈ, ਉਨ੍ਹਾਂ ਨੇ ਨਾਨ-ਆਫੀਸ਼ੀਅਲ ਡੇ ਦੇ ਮੁਤਾਲਿਕ ਗਲਤ ਬਿਆਨੀ ਕੀਤੀ ਹੈ।

This matter must be taken to the Committee of Privileges and the Secretary must be punished for his deliberately misleading the Members of the Business Advisory Committee.

**ਸਿੱਖਿਆ ਮੰਤਰੀ** : ਸਪੀਕਰ ਸਾਹਿਬ, ਡਾਂਗ ਸਾਹਿਬ ਨੇ ਦੋ ਗਲਾਂ ਕਹੀਆਂ ਹਨ; ਇਕ ਗੱਲ ਤਾਂ ਉਨ੍ਹਾਂ ਨੇ ਬਿਜ਼ਨੈਸ ਐਡਵਾਈਜ਼ਰੀ ਕਮੇਟੀ ਦੇ ਮੁਤਾਬਿਕ ਕਹੀ ਕਿ ਕਮੇਟੀ ਨੇ ਕਿਸੇ ਰੂਲ ਦੀ ਉਲੰਘਣਾ ਕੀਤੀ ਅਤੇ ਇਹ ਹਾਊਸ ਦਾ ਪ੍ਰਿਵਿਲੇਜ ਬਣ ਗਿਆ । ਮੈਂ ਇਸ ਬਾਰੇ ਇਹ ਗੁਜ਼ਾਰਿਸ਼ ਕਰਨੀ ਚਾਹੁੰਦਾ ਹਾਂ ਕਿ ਜੋ ਵੀ ਡਾਂਗ ਸਾਹਿਬ ਨੇ ਕਿਹਾ ਹੈ ਇਹ ਬਿਲਕੁਲ ਗਲਤ ਹੈ । ਇਹ ਖੁਦ ਮੌਜੂਦ ਨਹੀਂ ਸਨ, ਜੋ ਵੀ ਪ੍ਰਸੀਡਿੰਗਜ਼ ਹੋਈਆਂ ਉਨ੍ਹਾਂ ਬਾਰੇ ਇਹ "ਹੀਅਰ ਸੇ" ਦੀ ਬਿਨਾਂ ਤੇ ਕਹਿ ਰਹੇ ਹਨ । (An hon. Member : I challenge, I challenge it.) ਆਨਰੇਬਲ ਮੈਂਬਰ ਕੀ ਕਹਿ ਸਕਦੇ ਹਨ ਜਦੋਂ ਕਿ ਉਹ ਖੁਦ ਹਾਜ਼ਰ ਨਹੀਂ ਸਨ । ਉਨ੍ਹਾਂ ਨੂੰ ਜ਼ਿੰਮੇਵਾਰੀ ਦੀ ਗੱਲ ਕਰਨੀ ਚਾਹੀਦੀ ਸੀ ਨਾ ਕਿ ਹੀਅਰ ਸੇ ਤੇ ਹੀ ਏਥੇ ਆਕੇ ਜੋ ਜੀ ਵਿਚ ਆਇਆ ਕਹਿ ਦਿੱਤਾ । ਅਸੈਂਬਲੀ ਦਾ ਰੀਕਾਰਡ ਮੌਜੂਦ ਹੈ ਇਸ ਬਾਰੇ ਬਾਅਦ ਵਿਚ ਵੀ ਗੱਲ ਕੀਤੀ ਜਾ ਸਕਦੀ ਸੀ, ਹੁਣ ਕੋਈ ਐਸੀ ਅਰਜੈਂਸੀ ਨਹੀਂ ਸੀ ਕਿ ਇਸ ਤਰ੍ਹਾਂ ਦੀਆਂ ਗੱਲਾਂ ਕਰਦੇ ਕਿ ਬਰੀਚ ਆਫ ਪ੍ਰਿਵਿਲੇਜ਼ ਹੋਇਆ ਹੈ । ਉਨ੍ਹਾਂ ਕੋਲ ਕੋਈ ਡਾਕੂਮੈਂਟ ਨਹੀਂ, ਕੋਈ ਰਿਟਨ ਸਪੀਚ ਨਹੀਂ, ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਉਹ ਹਾਊਸ ਦਾ ਟਾਈਮ ਖਰਾਬ ਕਰ ਰਹੇ ਹਨ ।

ਜੋ ਕੁਝ ਸੈਕਟਰੀ ਸਾਹਿਬ ਦੇ ਮੁਤਾਲਿਕ ਕਿਹਾ ਹੈ......(ਸ਼ੋਰ)......ਮੈਂ ਜਦੋਂ ਤੁਸੀਂ ਬੋਲਦੇ ਸੀ ਤੁਹਾਨੂੰ ਆਰਾਮ ਨਾਲ ਸੁਣਿਆ ਹੈ ਹੁਣ ਤੁਸੀਂ ਮੈਨੂੰ ਵੀ ਸਾਰੀ ਪੁਜ਼ੀਸ਼ਨ ਐਕਸਪਲੇਨ ਕਰਨ ਦਾ ਮੌਕਾ ਦਿਉ । ਜਿੱਥੋਂ ਤੱਕ ਸੈਕਟਰੀ ਦੇ ਕੰਡਕਟ ਦਾ ਤਅਲੁਕ ਹੈ ਉਹ ਵੀ ਮੈਂ ਅਰਜ਼ ਕਰਾਂਗਾ । ਪਰ ਇਕ ਗੱਲ ਡਾਂਗ ਸਾਹਿਬ ਨੇ ਮੇਰੇ ਬਾਰੇ ਕਹੀ ਕਿਸ਼ਾਇਦ ਮੈਨੂੰ ਕਾਨੂੰਨ ਦੀ ਕੋਈ ਵਾਕਫੀਅਤ ਨਹੀਂ, ਮੈਂ ਕੋਈ ਰੂਲਜ਼ ਨਹੀਂ ਪੜ੍ਹੇ, ਮੈਂ ਉਨ੍ਹਾਂ ਦੀ ਵਾਕਫੀਅਤ ਦੇ ਲਈ ਦਸ ਦੇਣਾ ਚਾਹੁੰਦਾ ਹਾਂ ਕਿ ਮੇਹਰਬਾਨੀ ਕਰਕੇ ਉਹ ਪਾਰਲੀਮੈਂਟਰੀ ਪ੍ਰੈਕਟਿਸ ਦੀ ਕਿਤਾਬ 'ਕੌਲ ਐਂਡ ਸ਼ਕਧਰ' ਪੜ੍ਹਨ । ਮੈਨੂੰ ਪਤਾ ਨਹੀਂ ਉਨ੍ਹਾਂ ਨੇ ਇਸ ਨੂੰ ਦੇਖਿਆ ਵੀ ਹੈ ਜਾਂ ਨਹੀਂ, ਸ਼ਾਇਦ ਇਹ ਵੇਖਣ ਦਾ ਉਨ੍ਹਾਂ ਨੂੰ ਮੌਕਾ ਨਾ ਮਿਲਿਆ ਹੋਵੇ । ਇਸ ਬਾਰੇ 142 ਸਫਾ ਤੇ ਲਿਖਿਆ ਹੈ :

> "The Secretary is a permanent official of the Secretariat of the House and is chosen and appointed by the Speaker from amongst those who have made their mark in the service of Parliament in various capacities"........It is further wrttten :
>
> "He is answerable only to the Speaker and his action cannot be discussed either inside or outside the House"

ਮੈਂ ਸਮਝਦਾ ਹਾਂ ਕਿ ਇਸ ਤਰੀਕੇ ਦੇ ਨਾਲ ਜਿਸ ਤਰ੍ਹਾਂ ਡਾਂਗ ਸਾਹਿਬ ਅਤੇ ਇਨ੍ਹਾਂ ਦੀ ਪਾਰਟੀ ਬਾਹਰ ਵੀ ਅਫਸਰਾਂ ਨੂੰ ਬਲੈਕ-ਮੇਲ ਕਰਦੀ ਹੈ, ਉਹ ਇਥੇ ਵੀ ਕਰਨਾ ਚਾਹੁੰਦੀ ਹੈ । ਸੈਕਟਰੀ ਸਾਹਿਬ ਨੂੰ 25 ਸਾਲ ਵਿਧਾਨ ਸਭਾ ਵਿਚ ਕੰਮ ਕਰਨ ਦਾ ਕਰੈਡਿਟ ਜਾਂਦਾ ਹੈ । ਅਸੀਂ ਇਹ ਕਰੈਡਿਟ ਲੂਜ਼ ਨਹੀਂ ਹੋਣ ਦਿਆਂਗੇ । ਡਾਂਗ ਸਾਹਿਬ ਨੇ ਇਸ ਬਾਰੇ ਮੈਨੂੰ ਇਹ ਟੈਲੀਫੂਨ ਵੀ

[ਸਿਖਿਆ ਮੰਤਰੀ]

ਕੀਤਾ ਸੀ ਉਹ ਮੈਂ ਹਾਊਸ ਨੂੰ ਨਹੀਂ ਦਸਣਾ ਚਾਹੁੰਦਾ ਕਿਉਂਕਿ ਉਹ ਸਾਡੀ ਪ੍ਰਾਈਵੇਟ ਗਲ ਬਾਤ ਸੀ । ਇਸ ਕਰਕੇ ਮੈਂ ਬੇਨਤੀ ਕਰਦਾ ਹਾਂ ਕਿ ਉਹ ਜ਼ਾਤੀ ਵਿਰੋਧ ਨੂੰ ਹਾਊਸ ਵਿਚ ਨਾ ਲਿਆਉਣ । ਜੇ ਉਨ੍ਹਾਂ ਨੂੰ ਕੋਈ ਗਿਲਾ ਹੈ ਤਾਂ, ਸਪੀਕਰ ਸਾਹਿਬ, ਚਾਹੀਦਾ ਇਹ ਹੈ ਕਿ ਉਹ ਉਸ ਨੂੰ ਤੁਹਾਡੇ ਨੋਟਿਸ ਵਿਚ ਲਿਆਉਣ । ਮੈਂ ਅਰਜ਼ ਕਰਦਾ ਹਾਂ ਕਿ ਡਾਂਗ ਸਾਹਿਬ ਅਤੇ ਉਨ੍ਹਾਂ ਦੀ ਪਾਰਟੀ ਦੇ ਹੋਰ ਮੈਂਬਰਾਂ ਨੇ ਰੂਲਜ਼ ਦੀ ਉਲੰਘਣਾ ਕੀਤੀ ਹੈ । ਜੇ ਕੋਈ ਮਾੜਾ ਅਫਸਰ ਹੈ ਤਾਂ ਮੈਂ ਹਾਊਸ ਨੂੰ ਯਕੀਨ ਦਿਵਾਉਂਦਾ ਹਾਂ ਕਿ ਪੰਜਾਬ ਸਰਕਾਰ ਉਸ ਨੂੰ ਸ਼ੀਲਡ ਨਹੀਂ ਕਰੇਗੀ । ਪਰ ਇਸ ਤਰ੍ਹਾਂ ਦੀ ਬਲੈਕ ਮੇਲਿੰਗ ਵੀ ਨਹੀਂ ਚਲਣ ਦਿਤੀ ਜਾਵੇਗੀ ।

## PERSONAL EXPLANATIONS BY COMRADES SATYA PAL DANG AND SHAMSHER SINGH JOSH

**ਕਾਮਰੇਡ ਸਤਪਾਲ ਡਾਂਗ** : On a point of personal explanation, Sir. ਸਪੀਕਰ ਸਾਹਿਬ, ਉਮਰਾਓ ਸਿੰਘ ਹੋਰਾਂ ਨੇ ਟੈਲੀਫੂਨ ਦੀ ਗਲ ਕੀਤੀ ਹੈ । ਮੈਂ ਅਰਜ਼ ਕਰਦਾ ਹਾਂ ਕਿ ਮੈਂ ਕੋਈ ਅਜਿਹੀ ਗਲ ਟੈਲੀਫੂਨ ਤੇ ਪ੍ਰਾਈਵੇਸੀ ਵਿਚ ਕਿਸੇ ਨਾਲ ਨਹੀਂ ਕਰਦਾ ਜਿਹੜੀ ਕਿ ਮੈਂ ਪਬਲਿਕ ਵਿਚ ਨਾ ਕਹਿ ਸਕਾਂ । ਇਹ ਮੇਰਾ ਪ੍ਰਿੰਸੀਪਲ ਹੈ ਔਰ ਮੈਂ ਇਸ ਤੇ ਸਟਿਕ ਕਰਦਾ ਹਾਂ । ਮੈਂ ਦਸਦਾ ਹਾਂ ਕਿ ਉਮਰਾਓ ਸਿੰਘ ਨਾਲ ਮੇਰੀ ਟੈਲੀਫੂਨ ਤੇ ਕੀ ਗੱਲ ਬਾਤ ਹੋਈ ਸੀ । ਮੈਂ ਉਨ੍ਹਾਂ ਨੂੰ ਕਿਹਾ ਸੀ ਕਿ ਸਟਾਫ ਚਾਹੁੰਦਾ ਹੈ ਕਿ ਸੈਕਟਰੀ ਦੀ ਪੋਸਟ ਵਿਚੋਂ ਪ੍ਰੋਮੋਸ਼ਨ ਦੇ ਕੇ ਭਰੀ ਜਾਵੇ । ਮੈਂ ਸਮਝਦਾ ਹਾਂ ਕਿ ਇਹ ਇਕ ਬੜੀ ਵਾਜਬ ਗਲ ਸੀ । ਪਰ ਅਜ ਦਾ ਸੈਕਟਰੀ ਜੋ ਸਰਕਾਰ ਦੀ * * * ਕਰਦਾ ਹੈ, ਇਹ * * ਨਹੀਂ ਚਲਣ ਦਿਤੀ ਜਾਵੇਗੀ । (ਵਿਘਨ) (ਸ਼ੋਰ)

**ਸ੍ਰੀ ਸਪੀਕਰ** : ਸ਼ਬਦ * * * ਐਕਸਪੰਜ ਕਰ ਦਿਤਾ ਜਾਵੇ । (Word * * be expunged)

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਆਨ ਏ ਪੁਆਇੰਟ ਆਫ ਪਰਸਨਲ ਐਕਸਪਲੇਨੇਸ਼ਨ, ਸਰ । ਸਪੀਕਰ ਸਾਹਿਬ, ਸਰਦਾਰ ਉਮਰਾਓ ਸਿੰਘ ਨੇ ਮੇਰੇ ਤੇ ਇਹ ਇਲਜ਼ਾਮ ਲਗਾਇਆ ਹੈ ਕਿ ਮੈਂ ਬਿਜ਼ਨੈਸ ਐਡਵਾਇਜ਼ਰੀ ਕਮੇਟੀ ਦੀਆਂ ਪ੍ਰੋਸੀਡਿੰਗਜ਼ ਬਾਹਰ ਦਸੀਆਂ ਹਨ । ਮੈਂ ਅਰਜ਼ ਕਰਦਾ ਹਾਂ ਕਿ ਮੈਂ ਆਪਣੀ ਪਾਰਟੀ ਦੇ ਰੀਪ੍ਰੇਜ਼ੈਂਟੇਟਿਵ ਵਜੋਂ ਉਸ ਮੀਟਿੰਗ ਵਿਚ ਸੀ। ਜਦੋਂ ਮੀਟਿੰਗ ਵਿਚ ਸਾਡੀ ਕੋਈ ਗਲ ਨਹੀਂ ਮੰਨੀ ਗਈ ਤਾਂ ਇਹ ਜ਼ਰੂਰੀ ਸੀ ਕਿ ਮੈਂ ਆਪਣੀ ਪਾਰਟੀ ਨੂੰ ਰਿਪੋਰਟ ਦੇਵਾਂ । ਮੇਰੀ ਪਾਰਟੀ ਮੇਰੇ ਤੋਂ ਸੁਪਰੀਮ ਹੈ ।

I will have to report back to my group and to my party and to the Assembly also. The party is supreme to me. I will place my views if those are carried. I will go back to my colleagues and tell them the position as to what has happened there. ਜੇ ਤੁਸੀਂ ਮੈਨੂੰ ਕਮੇਟੀ ਵਿਚੋਂ ਕਢਣਾ ਹੈ ਤਾਂ ਕਢ ਦਿਉ । ਮੇਰੇ ਵਾਸਤੇ ਤਾਂ ਪਾਰਟੀ ਸੁਪਰੀਮ ਹੈ । (ਵਿਘਨ) (ਸ਼ੋਰ)

*Expunged as ordered by the Chair.

**ਵਿੱਤ ਮੰਤਰੀ :** ਆਨ ਏ ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਬਿਜ਼ਨੈਸ ਐਡਵਾਇਜ਼ਰੀ ਕਮੇਟੀ ਦੀ ਰਿਪੋਰਟ ਨੂੰ ਹਾਊਸ ਨੇ ਅਡਾਪਟ ਕਰ ਲਿਆ ਹੋਇਆ ਹੈ । ਉਸ ਵੇਲੇ ਜੋਸ਼ ਸਾਹਿਬ ਇਥੇ ਮੌਜੂਦ ਸਨ ਭਾਵੇਂ ਡਾਂਗ ਸਾਹਿਬ ਇਥੇ ਮੌਜੂਦ ਨਹੀਂ ਸੀ। ਜਦੋਂ ਕਲ ਇਹ ਰਿਪੋਰਟ ਆਈ ਤਾਂ ਜੋਸ਼ ਸਾਹਿਬ ਕਿਉਂ ਚੁਪ ਚਾਪ ਬੈਠੇ ਰਹੇ ਇਹ ਪੁਆਇੰਟ ਇਨ੍ਹਾਂ ਨੂੰ ਕੱਲ ਉਸੇ ਵੇਲੇ ਉਠਾਉਣਾ ਚਾਹੀਦਾ ਸੀ । ਦੂਜੀ ਗਲ, ਸਪੀਕਰ ਸਾਹਿਬ, ਇਹ ਹੈ ਕਿ ਕਮੇਟੀ ਦੀ ਮੀਟਿੰਗ ਵਿਚ ਕੋਈ ਵੀ ਮੈਂਬਰ ਪਾਰਟੀ ਦੇ ਰੀਪ੍ਰੇਜ਼ੈਂਟੇਟਿਵ ਵਜੋਂ ਨਹੀਂ ਜਾਂਦਾ ਸਗੋਂ ਇੰਡੀਵੀਜੂਅਲ ਮੈਂਬਰ ਵਜੋਂ ਜਾਂਦਾ ਹੈ। ਜੇ ਇਨ੍ਹਾਂ ਨੂੰ ਕੋਈ ਰਾਂਗ ਇਨਫਰਮੇਸ਼ਨ ਮਿਲੀ ਤਾਂ ਇਨ੍ਹਾਂ ਨੂੰ ਕਮੇਟੀ ਦੇ ਨੋਟਿਸ ਵਿਚ ਅਤੇ ਤੁਹਾਡੇ ਨੋਟਿਸ ਵਿਚ ਲਿਆਉਣੀ ਚਾਹੀਦੀ ਸੀ । ਜੇ ਕਮੇਟੀ ਔਰ ਤੁਹਾਡੇ ਤੋਂ ਇਨ੍ਹਾਂ ਦੀ ਤਸੱਲੀ ਨਾ ਹੁੰਦੀ ਤਾਂ ਇਹ ਲਿਖ ਕੇ ਦੇ ਦਿੰਦੇ ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ :** ਆਨ ਏ ਪੁਆਇੰਟ ਆਫ ਪਰਸਨਲ ਐਕਸਪਲੇਨੇਸ਼ਨ ਸਰ । ਸਪੀਕਰ ਸਾਹਿਬ, ਇਹ ਠੀਕ ਹੈ ਕਿ ਮੈਂ ਕਲ ਇਥੇ ਹਾਊਸ ਵਿਚ ਸੀ ਜਦੋਂ ਕਿ ਇਹ ਰਿਪੋਰਟ ਅਡਾਪਟ ਕੀਤੀ ਗਈ ਸੀ ਪਰ ਉਸ ਵੇਲੇ ਤਕ ਮੈਂ ਪਿਛਲਾ ਰਿਕਾਰਡ ਨਹੀਂ ਸੀ ਚੈਕ ਕੀਤਾ । ਇਥੋਂ ਜਾਕੇ ਮੈਂ ਪਿਛਲਾ ਰਿਕਾਰਡ ਜਦੋਂ ਚੈਕ ਕੀਤਾ ਤਾਂ ਪਤਾ ਲਗਾ ਕਿ ਸੈਕਟਰੀ ਨੇ ਗਲਤ ਇਨਫਰਮੇਸ਼ਨ ਦਿਤੀ ਹੈ । (ਸ਼ੋਰ) (ਵਿਘਨ)

---

## QUESTIONS OF PRIVILEGE (*Resumption*)

**ਕੈਪਟਨ ਰਤਨ ਸਿੰਘ :** ਆਨ ਏ ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਜਦੋਂ ਇਹ ਰਿਪੋਰਟ ਹਾਊਸ ਨੇ ਅਡਾਪਟ ਕਰ ਲਈ ਤਾਂ ਫਿਰ ਇਹ ਪ੍ਰਿਵਿਲੇਜ ਹਾਊਸ ਦੇ ਖਿਲਾਫ ਬਣ ਜਾਂਦਾ ਹੈ ਅਤੇ ਹਾਊਸ ਦੇ ਖਿਲਾਫ ਤਾਂ ਕੋਈ ਪ੍ਰਿਵਿਲੇਜ ਮੋਸ਼ਨ ਨਹੀਂ ਆ ਸਕਦੀ । ਮੈਂ ਅਰਜ਼ ਕਰਦਾ ਹਾਂ ਕਿ ਇਹ ਗਲਤਫਹਿਮੀ ਇਨ੍ਹਾਂ ਨੂੰ ਹੋਈ ਹੈ । ਤੁਸੀਂ ਇਨ੍ਹਾਂ ਨੂੰ ਆਪਣੇ ਚੈਂਬਰ ਵਿਚ ਬੁਲਾ ਕੇ ਸੈਟਿਸਫਾਈ ਕਰ ਦਿਉ ।

**ਸਰਦਾਰ ਅਜਾਇਬ ਸਿੰਘ ਸੰਧੂ :** (ਵਿਘਨ) * * *

**ਸਿੱਖਿਆ ਮੰਤਰੀ :** ਸਪੀਕਰ ਸਾਹਿਬ, ਇਹ ਸ਼ਬਦ ਐਕਸਪੰਜ ਹੋਣੇ ਚਾਹੀਦੇ ਹਨ ।

**ਸ਼੍ਰੀ ਸਪੀਕਰ :** ਇਹ ਸ਼ਬਦ ਐਕਸਪੰਜ ਕਰ ਦਿਤੇ ਜਾਣ । (These words may be expunged.)

**ਸਰਦਾਰ ਅਜਾਇਬ ਸਿੰਘ ਸੰਧੂ :** ਸਪੀਕਰ ਸਾਹਿਬ, ਨਾ ਤਾਂ ਗਲਤਫਹਿਮੀ ਮੈਨੂੰ ਹੋਈ ਹੈ ਅਤੇ ਨਾ ਸਰਦਾਰ ਸ਼ਮਸ਼ੇਰ ਸਿੰਘ ਜੋਸ਼ ਨੂੰ ਹੋਈ ਹੈ । (ਵਿਘਨ) ਮੈਂ ਤੁਹਾਨੂੰ ਦਸਣਾ ਚਾਹੁੰਦਾ ਹਾਂ ਕਿ ਕੱਲ ਸਵੇਰੇ ਮੈਂ, ਬਾਦਲ ਸਾਹਿਬ ਅਤੇ ਡਾਂਗ ਸਾਹਿਬ ਤੁਹਾਨੂੰ ਤੁਹਾਡੇ ਚੈਂਬਰ ਵਿਚ ਮਿਲੇ ਤਾਂ ਤੁਸੀ ਹੁਕਮ ਸਾਦਰ ਫਰਮਾਇਆ ਸੀ ਕਿ ਬੈਲਟ ਕਢ ਲਵਾਂਗੇ ਪਰ ਉਹ ਬੈਲਟ ਹੁਣ ਤਕ ਨਹੀਂ ਕਢਿਆ ਗਿਆ । ਬਿਜ਼ਨੈਸ ਐਡਵਾਇਜ਼ਰੀ ਕਮੇਟੀ ਵਿਚ ਗਲਤ ਇਨਫਰਮੇਸ਼ਨ ਦਿਤੀ ਗਈ ਹੈ । (ਵਿਘਨ)

---

*Expunged as ordered by the Chair.

**ਸ੍ਰੀ ਸਪੀਕਰ :** ਬਿਜ਼ਨੈਸ ਐਡਵਾਇਜ਼ਰੀ ਕਮੇਟੀ ਦੀ ਮੀਟਿੰਗ ਵਿਚ ਕੋਈ ਗਲਤ ਇਨਫਰਮੇਸ਼ਨ ਨਹੀਂ ਦਿਤੀ ਗਈ (No wrong information has been given in the meeting of Business Advisory Committee.)

11.00 A. M. **ਸਰਦਾਰ ਅਜਾਇਬ ਸਿੰਘ ਸੰਧੂ :** ਕੱਲ ਸਵੇਰੇ ਮੈਂ ਤੁਹਾਡੇ ਕਮਰੇ ਵਿਚ ਪੌਣੇ ਨੌ ਵਜੇ ਗਿਆ ਸੀ। ਉਦੋਂ ਬਾਦਲ ਸਾਹਿਬ, ਮੈਂ ਅਤੇ ਡਾਂਗ ਸਾਹਿਬ ਗਏ ਸੀ। ਉਦੋਂ ਸਵੇਰੇ ਤੁਹਾਨੂੰ ਬੇਨਤੀ ਕੀਤੀ ਸੀ ਕਿ ਰੈਜ਼ੋਲਿਊਸ਼ਨ ਆਉਣਾ ਚਾਹੀਦਾ ਹੈ। ਸੈਕਟਰੀ ਸਾਹਿਬ ਨੇ ਉਦੋਂ ਕਿਹਾ ਸੀ ਕਿ ਅਥਾਰਿਟੀ ਕੋਈ ਨਹੀਂ। ਫੈਸਲਾ ਇਹ ਕੀਤਾ ਸੀ ਕਿ ਬੈਲਟ ਕਢਕੇ ਵੇਖੋ (ਵਿਘਨ) ਕਿ ਅਥਾਰਿਟੀ ਚਾਹੀਦੀ ਸੀ ਜਾਂ ਨਹੀ, ਹੈ ਜਾਂ ਨਹੀਂ। ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਜਦੋਂ ਅਸੀਂ ਉਥੇ ਕਮੇਟੀ ਵਿਚ ਬੈਠੇ ਸੀ ਤਾਂ ਸਾਨੂੰ ਕੇਟੇਗੋਰੀਕਲੀ ਦਸਿਆ ਗਿਆ ਸੀ ਕਿ ਸਾਨੂੰ ਅਥਾਰਿਟੀ ਚਾਹੀਦੀ ਸੀ। ਉਦੋਂ ਅਸੀਂ ਕਹਿੰਦੇ ਰਹੇ। ਇਨ੍ਹਾਂ ਟੈਕਨਿਕੈਲਿਟੀਜ਼ ਵਿਚ ਪੈਣਾ ਨਹੀਂ ਚਾਹੀਦਾ ਸੀ। ਪਹਿਲੀ ਗਲ ਤਾਂ ਇਹ ਹੋਈ ਕਿ ਬੈਲਟ ਕਢਾਇਆ ਨਹੀਂ ਗਿਆ ਅਤੇ ਦੂਜੀ ਗਲ ਜਦੋਂ ਅਸੀਂ ਬਾਰ ਬਾਰ ਕਹਿੰਦੇ ਸੀ ਹੁਣ ਰਿਕਾਰਡ ਤੋਂ ਸਾਬਤ ਹੁੰਦਾ ਹੈ ਬਗੈਰ ਅਥਾਰਿਟੀ ਦੇ ਪਿਛਲੇ ਜ਼ਮਾਨੇ ਵਿਚ ਰੈਜ਼ੋਲਿਊਸ਼ਨ ਬੈਲਟ ਹੁੰਦੇ ਰਹੇ ਹਨ। ਅਗਰ ਹੁੰਦੇ ਰਹੇ ਹਨ, ਰਿਕਾਰਡ ਮੌਜੂਦ ਹੈ ਤਾਂ ਇਹ ਬੜੀ ਸੀਰੀਅਸ ਗਲ ਹੈ, ਇਹ ਲਾਈਟਲੀ ਨਹੀਂ ਲੈਣੀ ਚਾਹੀਦੀ (ਵਿਘਨ)

**ਸ੍ਰੀ ਸਪੀਕਰ :** ਆਨਰੇਬਲ ਮੈਂਬਰ ਸਾਹਿਬਾਨ ਦੀ ਸੇਵਾ ਵਿਚ ਬੇਨਤੀ ਹੈ ਕਿ ਡਾਂਗ ਸਾਹਿਬ ਨੇ ਜਿਹੜਾ ਪ੍ਰਿਵਿਲੇਜ ਦੇ ਬ੍ਰੀਚ ਦਾ ਸਵਾਲ ਉਠਾਇਆ ਹੈ ਉਹ ਕਲ੍ਹ ਉਠਾਇਆ ਜਾ ਸਕਦਾ ਸੀ। ਅੱਜ ਨਾਨ-ਆਫੀਸ਼ਲ ਡੇ ਸੀ ਨਾਨ-ਆਫੀਸ਼ਲ ਰੈਜ਼ੋਲਿਊਸ਼ਨ ਆਉਣਾ ਚਾਹੀਦਾ ਸੀ ; ਉਹ ਨਹੀਂ ਆ ਸਕਿਆ। ਇਹ ਸਵਾਲ ਸਾਡੇ ਸਾਹਮਣੇ ਆਇਆ ਅਤੇ 'ਕੌਲ ਤੇ ਸ਼ਕਦਰ ਦੀ ਪ੍ਰੈਕਟਿਸ ਐਂਡ ਪਰੋਸੀਜਰ ਇਨ ਪਾਰਲੀਮੈਂਟ' ਵਿਚੋਂ ਪੜ੍ਹਿਆ ਗਿਆ। ਉਹਦੇ ਵਿਚ ਕਿਹਾ ਗਿਆ ਹੈ ਕਿ ਸੈਕਟਰੀ ਸਿਰਫ ਸਪੀਕਰ ਨੂੰ ਜਵਾਬਦੇਹ ਹੈ। ਅਤੇ ਉਸ ਦਾ ਕੰਡਕਟ ਇਨਸਾਈਡ ਦੀ ਹਾਊਸ ਜਾਂ ਆਊਟਸਾਈਡ ਦੀ ਹਾਊਸ ਬਿਲਕੁਲ ਡਿਸਕਸ ਨਹੀਂ ਹੋ ਸਕਦਾ। ਸੈਕਟਰੀ ਦੇ ਬਾਰੇ ਵਿਚ ਸਪੀਕਰ ਰਿਸਪਾਂਸਿਬਲ ਹੈ।

ਦੂਸਰਾ ਪੁਆਇੰਟ ਨਾਨ-ਆਫੀਸ਼ਲ ਡੇ ਤੇ ਰੈਜ਼ੋਲਿਊਸ਼ਨ ਕਢਣ ਦਾ ਸੀ ਇਹ ਠੀਕ ਹੈ ਗੱਲ ਡਿਸਕਸ ਹਈ ਹੈ, ਅਜ ਇਹ ਰੈਜ਼ੋਲਿਊਸ਼ਨ ਆਉਣਾ ਚਾਹੀਦਾ ਹੈ। ਇਹਦੇ ਨਾਲ ਇਹ ਵੀ ਗਲ ਹੋਈ ਸੀ ਕਿ ਬਿਜ਼ਨੈਸ ਐਡਵਾਇਜ਼ਰੀ ਕਮੇਟੀ ਦਾ ਫੈਸਲਾ ਜਿਹੜਾ ਹੋਏਗਾ ਉਹ ਆਖਰੀ ਹੋਏਗਾ। ਬਿਜ਼ਨੈਸ ਐਡਵਾਇਜ਼ਰੀ ਕਮੇਟੀ ਦਾ ਫੈਸਲਾ ਇਸ ਹਾਊਸ ਵਿਚ ਆਇਆ ਅਤੇ ਹਾਊਸ ਨੇ ਅਪਰੂਵ ਕੀਤਾ। ਮੈਂ ਯਕੀਨ ਦਿਵਾਉਂਦਾ ਹਾਂ ਕਿ ਜਿਹੜਾ ਇਸ਼ੂ ਉਠਾਇਆ ਗਿਆ ਹੈ ਇਸ ਨੂੰ ਅੱਛੀ ਤਰ੍ਹਾਂ ਨਾਲ ਐਗਜ਼ਾਮਿਨ ਕਰਾਂਗੇ। ਮੈਂ ਆਪਣੀ ਰੂਲਿੰਗ ਰਿਜ਼ਰਵ ਰਖਦਾ ਹਾਂ। ਮੈਂ ਪਰੈਸ ਨੂੰ ਕਹਾਂਗਾ ਕਿ ਜੋ ਵੀ ਸੈਕਟਰੀ ਸਾਹਿਬ ਬਾਰੇ ਇਥੇ ਡਿਬੇਟ ਹੋਈ ਹੈ ਉਹ ਪਰੈਸ ਵਿਚ ਨਾ ਆਵੇ। ਜੇ ਲੋੜ ਸਮਝੀ ਗਈ ਤਾਂ ਪਰੈਸ ਨੂੰ ਕਿਹਾ ਜਾਵੇਗਾ। ਹਾਲ ਦੀ ਘੜੀ ਇਹ ਪਰੈਸ ਵਿਚ ਛਾਪਿਆ ਨਹੀਂ ਹੋਣੀ ਚਾਹੀਦੀ। (I would submit that this point regarding breach of privilege could have been raised yesterday by Comrade Satya Pal Dang.

Today is a 'Non-official Day' and the Non-Official Resolution should have come before the House to-day. But that has not been possible so far. With reference to the other point that has been referred to, the book, titled 'Practice and Procedure in Parliament' by Kaul and Shakdher was quoted here. It is stated therein that the Secretary is answerable to the Speaker and his conduct cannot be discussed either inside or out side the House. The Speaker is responsible with regard to the duties performed by the Secretary.

The second point relates to the bringing of the Resolutions on the Order Paper of the Non-official Day. It is correct that the matter that that Resolution ought to come before the House today, was raised there. But it was agreed that the decision of the Business Advisory Committee would be final. Accordingly the decision of the Business Advisory Committee came before the House, and the same was approved by the House. I assure the House that the question of privilege which has been raised will be examined fully. I reserve my ruling thereon. I would request the press not to publish the portion of the proceedings regarding the Secretary. The press may be allowed to print it later-on, if it is deemed desirable to do so.)

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਬੜਾ ਗੰਭੀਰ ਮਸਲਾ ਇਨਵਾਲਵਡ ਹੈ (ਵਿਘਨ)

**ਸ਼੍ਰੀ ਸਪੀਕਰ** : ਕਲ ਮੈਂ ਆਪਣੀ ਰੂਲਿੰਗ ਦਿਆਂਗਾ । ਡਾਂਗ ਸਾਹਿਬ ਅਗਲਾ ਬਿਜ਼ਨੈਸ ਚਲਣ ਦਿਉ । ਜੋ ਬਿਜ਼ਨੈਸ ਐਡਵਾਇਜ਼ਰੀ ਕਮੇਟੀ ਨੇ ਫੈਸਲਾ ਕੀਤਾ ਹੈ ਉਹ ਤਾਂ ਅੱਜ ਚਲਣ ਦਿਉ । (I will give my ruling tomorrow. Dang Sahib, please let the House proceed today according to the decision of the Business Advisory Committee.)

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਜਿਹੜਾ ਹਾਊਸ ਫੈਸਲਾ ਕਰ ਚੁੱਕਾ ਹੈ ਉਹ ਤਾਂ ਲਾਗੂ ਹੋਏਗਾ । ਪਰ ਪੁਆਇੰਟ ਆਫ ਇਸ਼ੂ ਜੋ ਹੈ ਉਸ ਬਾਰੇ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਕੌਲ ਸਾਹਿਬ ਐਸੇ ਸੱਜਣ ਹਨ (ਵਿਘਨ) ਜਿਹੜੀ ਉਹ ਰੂਲਜ਼ ਦੀ ਇੰਟਰਪ੍ਰੇਟੇਸ਼ਨ ਕਰਦੇ ਹਨ ਉਹ ਇੰਟਰਪਰੇਟੇਸ਼ਨ ਫਾਈਨਲ ਨਹੀਂ । ਲੋਕ ਸਭਾ ਵਿਚ ਕੀ ਰੂਲ ਹੈ । ਲੋਕ ਸਭਾ ਦਾ ਸਪੀਕਰ ਸੈਕਟਰੀ ਨੂੰ ਐਪੁਆਇੰਟ ਕਰਦਾ ਹੈ । ਪੰਜਾਬ ਅਸੰਬਲੀ ਦਾ ਸੈਕਟਰੀ ਪੰਜਾਬ ਗੌਰਮਿੰਟ ਇਨ ਕੰਨਸਲਟੇਸ਼ਨ ਵਿਦ ਸਪੀਕਰ ਐਪੁਆਇੰਟ ਕਰਦੀ ਹੈ (ਵਿਘਨ) ਇਥੇ ਸਪੀਕਰ ਸਾਹਿਬ ਦੀ ਰਾਏ ਫਾਈਨਲ ਨਹੀਂ ਹੈ ।

ਸ੍ਰੀ ਸਪੀਕਰ : ਮੈਂ ਐਗਜ਼ਾਮਿਨ ਕਰ ਲਵਾਂਗਾ । (I will examine it.)

**Comrade Satya Pal Dang :** * * *

**Mr. Speaker** : Whatever is being said by the hon. Member should not be recorded.

**Comrade Shamsher Singh Josh** : Mr. Speaker, I would like to know the fate of the Privilege Motion which I have given against the Parliamentary Affairs Minister, Sardar Umrao Singh ?

**ਸ੍ਰੀ ਸਪੀਕਰ** : ਜੋ ਤੁਸੀਂ ਸਰਦਾਰ ਉਮਰਾਓ ਸਿੰਘ ਦੇ ਖਿਲਾਫ ਕਿਹਾ ਹੈ ਜਾਂ ਸਰਦਾਰ ਉਮਰਾਓ ਸਿੰਘ ਨੇ ਤੁਹਾਡੇ ਖਿਲਾਫ ਕਿਹਾ ਹੈ, ਇਨ੍ਹਾਂ ਦੋਵਾਂ ਨੂੰ ਐਗਜ਼ਾਮਿਨ ਕਰਕੇ ਕਲ ਨੂੰ ਫੈਸਲਾ ਦਿਆਂਗੇ । (Your remarks against Sardar Umrao Singh as well as those of Sardar Umrao Singh against you will be examined and decision announced tomorrow.)

**ਕਾਮਰੇਡ ਅੱਛਰਾ ਸਿੰਘ :** * * *

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ :** * * *

**ਸ੍ਰੀ ਸਪੀਕਰ** : ਇਹ ਜੋ ਕੁਝ ਵੀ ਬਗੈਰ ਚੇਅਰ ਦੀ ਇਜਾਜ਼ਤ ਤੋਂ ਕਹਿ ਰਹੇ ਹਨ ਇਹ ਰਿਕਾਰਡ ਨਾ ਕੀਤਾ ਜਾਵੇ । ਕਾਲ ਅਟੈਨਸ਼ਨ ਮੋਸ਼ਨ ਨੰ: 28 । (Whatever is being said without the permission of the Chair, should not be recorded. Now Call Attention Notice No. 28.)

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਕਾਂਗਰਸ ਵਲੋਂ ਦਿਤੇ ਹੋਏ ਪਾਸ ਹੋਲਡਰਾਂ ਨੂੰ ਅੰਦਰ ਵਾੜ ਲਿਆ ਜਾਂਦਾ ਹੈ ਅਤੇ ਬਾਕੀ ਦੇ ਬਾਹਰ ਫਿਰ ਰਹੇ ਹਨ (ਵਿਘਨ) ।

**ਸ੍ਰੀ ਸਪੀਕਰ** : ਪਾਸਿਜ਼ ਬਾਰੇ ਮੈਂ ਐਗਜ਼ਾਮਿਨ ਕਰ ਲੈਂਦਾ ਹਾਂ ਕਿ ਕਿਉਂ ਬੰਦ ਕੀਤਾ ਹੈ । ਤੁਸੀਂ ਮੇਰੇ ਚੈਂਬਰ ਵਿਚ ਆਕੇ ਗਲ ਕਰ ਲੈਣਾ (ਵਿਘਨ) (I will examine as to why entry has been banned even on passes. You may discuss it in my Chamber.)

**ਕਾਮਰੇਡ ਸੱਤ ਪਾਲ ਡਾਂਗ :** * *

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ :** * * *

**ਸ੍ਰੀ ਸਪੀਕਰ** : ਇਹ ਜੋ ਕੁਝ ਵੀ ਕਹਿ ਰਹੇ ਹਨ ਰਿਕਾਰਡ ਨਾ ਕੀਤਾ ਜਾਵੇ । (Whatever is being said by them, shauld be record)

*Not recorded as ordered by the Chair.

**ਕਾਮਰੇਡ ਸੱਤ ਪਾਲ ਡਾਂਗ** : ਜਿਹੜੇ ਸਾਡੇ ਬੰਦੇ ਪਾਸ ਲੈਕੇ ਬਾਹਰ ਬੈਠੇ ਹਨ ਉਨ੍ਹਾਂ ਨੂੰ ਜਾਣ ਬੁਝਕੇ ਅੰਦਰ ਨਹੀਂ ਆਉਣ ਦਿਤਾ ਜਾਂਦਾ (ਵਿਘਨ)

**ਸ੍ਰੀ ਸਪੀਕਰ** : ਮੈਨੂੰ ਦੇਖਣ ਲਈ, ਐਗਜ਼ਾਮਿਨ ਕਰਨ ਲਈ ਟਾਈਮ ਤਾਂ ਦਿਉ। ਸਾਰੀ ਵਿਜ਼ਟਰ ਗੈਲਰੀ ਫੁਲ ਹੈ ( Please give me some time to examine the issue. The whole of the Visitors' Gallery is full.)

**ਸਰਦਾਰ ਰਣਧੀਰ ਸਿੰਘ ਚੀਮਾ** : ਸੀ. ਆਈ. ਡੀ. ਦੇ ਬੰਦੇ ਗੈਲਰੀ ਵਿਚ ਬੈਠੇ ਹਨ। (ਵਿਘਨ)

**ਸ੍ਰੀ ਸਪੀਕਰ** : ਮੈਂ ਕਹਿ ਦਿਤਾ ਹੈ ਕਿ ਅਗਰ ਜਗ੍ਹਾ ਹੈ ਤਾਂ ਬਾਹਰ ਖੜਿਆਂ ਨੂੰ ਗੈਲਰੀ ਵਿਚ ਬਿਠਾ ਲਿਆ ਜਾਵੇ। (I have instructed that in case there is room in the Gallery the visitors standing outside may be accommodated.)

**ਸਰਦਾਰ ਅਜਾਇਬ ਸਿੰਘ ਸੰਧੂ** : * * *

**ਕਾਮਰੇਡ ਦਾਨਾ ਰਾਮ** : * * * *

**ਸ੍ਰੀ ਸਪੀਕਰ** : ਜੋ ਕੁਝ ਵੀ ਬਗੈਰ ਇਜ਼ਾਜਤ ਤੋਂ ਮੈਂਬਰ ਸਾਹਿਬਾਨ ਕਹਿ ਰਹੇ ਹਨ ਉਹ ਰਿਕਾਰਡ ਨਾ ਕੀਤਾ ਜਾਵੇ। (Whatever is being said without the permission of the Chair, should not be recorded.)

**ਸਰਦਾਰ ਧੰਨਾ ਸਿੰਘ ਗੁਲਸ਼ਨ** : ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਅਸੀਂ ਕੱਲ 5-6 ਜਣਿਆਂ ਨੇ ਪ੍ਰਿਵਿਲੇਜ ਮੋਸ਼ਨ ਦਿਤੀ ਸੀ ਡੀ. ਸੀ. ਬਠਿੰਡਾ ਦੇ ਖਿਲਾਫ, ਪਰ ਤੁਸੀਂ ਉਸ ਤੇ ਰੂਲਿੰਗ ਰਿਜ਼ਰਵ ਰਖੀ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਤੁਸੀਂ ਉਸ ਦਾ ਫੈਸਲਾ ਅੱਜ ਦਿਉਗੇ, ਕਲ ਦਿਉਗੇ ਜਾਂ ਫਿਰ ਕਦੋਂ ਦਿਉਗੇ ?

**ਸ੍ਰੀ ਸਪੀਕਰ** : ਕੱਲ ਉਸ ਦਾ ਫੈਸਲਾ ਜ਼ਰੂਰ ਸੁਣਾ ਦਿਤਾ ਜਾਵੇਗਾ। (I will give my ruling on it tomorrow.)

**ਸਰਦਾਰ ਸਤਨਾਮ ਸਿੰਘ ਬਾਜਵਾ** : * * *

**ਸ੍ਰੀ ਸਪੀਕਰ** : ਇਹ ਰਿਕਾਰਡ ਨਾ ਕੀਤਾ ਜਾਵੇ। (It should not be recorded.)

**ਸਰਦਾਰ ਸਤਨਾਮ ਸਿੰਘ ਬਾਜਵਾ** : ਸਪੀਕਰ ਸਾਹਿਬ, ਜਿਨ੍ਹਾਂ ਆਦਮੀਆਂ ਨੂੰ ਅਸੀਂ ਪਾਸ ਦਿਤੇ ਹਨ ਉਨ੍ਹਾਂ ਨੂੰ ਅੰਦਰ ਨਹੀਂ ਆਉਣ ਦਿਤਾ .. (ਵਿਘਨ) (ਸ਼ੋਰ)

---

*Not recorded as ordered by the Chair.

**ਸ੍ਰੀ ਸਪੀਕਰ :** ਜੇ ਕਿਸੇ ਨੂੰ ਪਾਸ ਦਿਤਾ ਹੋਵੇ ਉਸ ਨੂੰ ਰੋਕਿਆ ਨਹੀਂ ਜਾਂਦਾ। (ਵਿਘਨ). (If some body is issued a pass he is not barred.) (*Interruption*) [ਇਸ ਸਮੇਂ ਹਾਊਸ ਵਿਚ ਕਾਫੀ ਸ਼ੋਰ ਸੀ।]

**ਸਿੱਖਿਆ ਮੰਤਰੀ :** ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਕੀ ਕੋਈ ਗੌਰਮਿੰਟ ਆਫੀਸ਼ੀਅਲ ਭਾਵੇਂ ਉਹ ਕਿਸੇ ਵੀ ਮਹਿਕਮੇ ਦਾ ਹੋਵੇ ਉਹ ਪਾਸ ਲੈ ਕੇ ਗੈਲਰੀ ਵਿਚ ਆ ਸਕਦਾ ਹੈ ਜਾਂ ਨਹੀਂ ?

**ਸ੍ਰੀ ਸਪੀਕਰ :** He can come. ਉਹ ਪਾਸ ਲੈ ਕੇ ਆ ਸਕਦਾ ਹੈ। (He can come into the House by obtaining a pass.)

---

## CALL ATTENTION NOTICES UNDER RULE 66

(ਕ੍ਰਮ ਨੰ: 23)

**ਮਾਸਟਰ ਚੰਦ ਸਿੰਘ :** ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਂਉਂਦਾ ਹਾਂ, ਅਰਥਾਤ, ਜ਼ਿਲ੍ਹਾ ਜਲੰਧਰ ਅਤੇ ਕਪੂਰਥਲਾ ਵਿਚ ਹੜ੍ਹ ਮਾਰੇ ਇਲਾਕੇ ਵਿਚ ਜੋ ਕੈਂਪ ਲੱਗੇ ਹੋਏ ਹਨ, ਉਨ੍ਹਾਂ ਨੂੰ ਸਰਕਾਰ ਵਲੋਂ ਤਿੰਨ ਕੈਂਪਾਂ ਗਿਦੜ ਪਿੰਡੀ, ਨਲ੍ਹ ਅਤੇ ਸ਼ਾਹਕੋਟ ਵਿਚ 30 ਰੁ: ਚਾਰੇ ਦੇ ਨਹੀਂ ਦਿਤੇ ਗਏ ਅਤੇ 40 ਰੁਪਏ ਪ੍ਰਤੀ ਜੀ ਰਾਸ਼ਨ 31 ਅਗਸਤ, 1973 ਤੋਂ ਸਾਰੇ ਕੈਂਪਾਂ ਲਈ ਬੰਦ ਹਨ। ਡੀ. ਸੀ. ਜਲੰਧਰ ਨੇ ਤਾਂ ਉਨ੍ਹਾਂ ਨੂੰ ਇਥੋਂ ਤਕ ਕਹਿ ਦਿਤਾ ਕਿ 40/- ਰੁ: ਪ੍ਰਤੀ ਜੀ ਰਾਸ਼ਨ ਵਾਲਾ ਸਰਕਾਰ ਦਾ ਆਰਡਰ ਕਲੀਅਰ ਨਹੀਂ ਹੈ। ਇਹ ਗੰਭੀਰ ਮਸਲਾ ਹੈ। ਸੋ ਇਹ ਸਹਾਇਤਾ ਨਾ ਮਿਲਣ ਕਾਰਨ ਉਨ੍ਹਾਂ ਲੋਕਾਂ ਵਿਚ ਭਾਰੀ ਬੇਚੈਨੀ ਪਾਈ ਜਾਂਦੀ ਹੈ। ਸਰਕਾਰ ਨੂੰ ਚਾਹੀਦਾ ਹੈ ਕਿ ਉਹ ਹੜ੍ਹ ਪੀੜਤ ਇਲਾਕੇ ਦੇ ਲੋਕਾਂ ਨੂੰ ਤੁਰੰਤ ਐਲਾਨ ਕੀਤੀ ਸਹਾਇਤਾ ਚਾਲੂ ਕਰਨ ਲਈ ਸਦਨ ਵਿਚ ਬਿਆਨ ਦੇਵੇ ਤਾਂ ਕਿ ਲੋਕਾਂ ਵਿਚ ਫੈਲੀ ਹੋਈ ਬੇਚੈਨੀ ਖਤਮ ਹੋਵੇ।

**Mr. Speaker :** Admitted. The Minister concerned may please make a statement.

(ਕ੍ਰਮ ਨੰ: 25)

**ਮਾਸਟਰ ਚੰਦ ਸਿੰਘ :** ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਮੀਂਹ ਜ਼ਿਆਦਾ ਪੈ ਜਾਣ ਦੇ ਕਾਰਨ ਧੂਰੀ ਤੋਂ ਸ਼ੇਰਪੁਰ ਸੜਕ (ਜ਼ਿਲ੍ਹਾ ਸੰਗਰੂਰ) ਤੇ ਪਿੰਡ ਕਹੇਰੂ ਦਾ ਪੁੱਲ ਟੁਟ ਗਿਆ ਹੈ। ਇਸ ਪੁੱਲ ਟੁੱਟ ਜਾਣ ਕਾਰਣ ਹਰ ਪ੍ਰਕਾਰ ਦੀ ਆਵਾਜਾਈ ਬੰਦ ਹੈ, ਬੱਸਾਂ ਬੰਦ ਹਨ। ਇਸ ਪ੍ਰਕਾਰ ਸਾਰੇ ਹਲਕੇ ਵਿਚ ਭਾਰੀ ਬੇਚੈਨੀ ਫੈਲੀ ਹੋਈ ਹੈ ਲੋਕ ਆਉਣ ਜਾਣ ਤੋਂ ਤੰਗ ਹਨ। ਇਹ ਬਹੁਤ ਗੰਭੀਰ ਮਸਲਾ ਹੈ ਸੋ ਸਰਕਾਰ ਨੂੰ ਚਾਹੀਦਾ ਹੈ ਕਿ ਉਹ ਇਸ ਪੁਲ ਨੂੰ ਤੁਰੰਤ ਬਣਾਉਣ ਲਈ ਸਦਨ ਵਿਚ ਬਿਆਨ ਦੇਵੇ ਤਾਂ ਕਿ ਲੋਕਾਂ ਵਿਚ ਫੈਲੀ ਬੇਚੈਨੀ ਦੂਰ ਹੋ ਸਕੇ।

**Mr. Speaker :** Admitted. The Minister concerned may please make a statement.

(ਕ੍ਰਮ ਨੰ: 28)

**ਸਰਦਾਰ ਸੁਰਜੀਤ ਸਿੰਘ ਸਿੱਧੂ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ ਅਰਥਾਤ, ਕਰੂਡ ਆਇਲ (ਕਾਲਾ ਤੇਲ) ਜਿਸ ਦੀ ਕਿ ਹਰ ਜ਼ਿਮੀਂਦਾਰ ਨੂੰ ਲੋੜ ਹੈ, ਇਹ ਤੇਲ ਬਿਲਕੁਲ ਨਹੀਂ ਮਿਲ ਰਿਹਾ ਅਤੇ ਬਲੈਕ ਵਿਚ ਜਿਤਨੀ ਲੋੜ ਹੋਵੇ ਮਿਲ ਸਕਦਾ ਹੈ। ਇਸ ਦਾ ਕਾਰਨ ਦਸਿਆ ਜਾਵੇ ਅਤੇ ਇਸ ਦੀ ਜ਼ਿੰਮੇਂਵਾਰੀ ਕਿਸੇ ਤੇ ਪਾਈ ਜਾਵੇ।

**ਸ਼੍ਰੀ ਸਪੀਕਰ** : ਪ੍ਰਵਾਨ ਕੀਤਾ ਜਾਂਦਾ ਹੈ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ। (Admitted. The Minister concerned may please make a statement in the House.)

**ਸਰਦਾਰ ਸੁਰਜੀਤ ਸਿੰਘ ਸਿੱਧੂ**: * * *

**ਸ਼੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। (This is no point of order)

(Serial No. 30)

**Chaudhri Ram Singh** : Sir, I beg to draw the attention of the Government towards a matter of urgent public importance, namely, the rapid fluctuation in the rates of pulses in the market. Punjab is not a producing area for pulses but a consuming area of this commodity, and this unstability in the rates of pulses has created the sense of dissatisfaction among the general public. In view of the obvious and urgent importance of this matter the Government may please make a statement in the House about its policy and the details of measures the Government is adopting in this connection.

**Mr. Speaker** : Admitted. The hon. Minister concerned may please make a statement.

(Serial No. 33)

**Comrade Shamsher Singh Josh**: Sir, I beg to draw the attention of the Government towards a matter of urgent public importance, namely, the call of token strike on 29th Septembe by the employees of the Punjab Roadways against the non-implementation of settlement dated 29th May arrived at between the employees' leader and the Transport Minister.

In view of the urgent matter, the Government is requested to make a statement in the House.

**Mr. Speaker**: Admitted. The Hon. Minister concerned may please make a statement.

---

*Expunged as ordered by the Chair.

(Serial No. 36)

**Sardar Gurbachan Singh** : Sir, I beg to draw the attention of the Government towards a matter of public importance, namely, the non-availability of sponsored or non-sponsored coal by road to the bricks-kiln owners of Punjab. The recommendations of Punjab Government officers to the Coal Mining Authorities to get the delivery, In Rani Ganj Field Coal collieries for Ist grade Coal are not being complied with. This has greatly affected the brick-kiln industry in the State. The brick-kiln owners have to purchase the required coal at a rate of Rs. 80/- to Rs. 50 per tonne in black market of Rani Ganj Coal Field, while the usual rate of the coal in the above collieries is Rs. 40 to 50 per tonne. This high rate purchase of coal affects the non-sponsored brick price, while it further affects the consumers.

Hence the Government is asked to make a statement in the matter and intervene.

**Mr. Speaker**: Admitted. The hon. Minister concerned may please make a statement,

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਸਪੀਕਰ ਸਾਹਿਬ, ਮੈਂ ਆਪਣੀ ਕਾਲ ਅਟੈਨਸ਼ਨ ਮੋਸ਼ਨ ਪੜ੍ਹਨ ਤੋਂ ਪਹਿਲਾਂ ਕੁਝ ਜ਼ਰੂਰੀ ਅਰਜ਼ ਕਰਨੀ ਚਾਹੁੰਦਾ ਹਾਂ । (ਵਿਘਨ) ਸਪੀਕਰ ਸਾਹਿਬ, ਮੇਰੀ ਇਕ ਚੌਕੀਦਾਰਾਂ ਦੇ ਬਾਰੇ ਕਾਲ ਅਟੈਨਸ਼ਨ ਮੋਸ਼ਨ ਸੀ । ਚੌਕੀਦਾਰਾਂ ਨੂੰ 3-4 ਸਾਲ ਹੋ ਗਏ ਹਨ ਪੂਰੀ ਤਨਖਾਹ ਨਹੀਂ ਮਿਲੀ । ਗੌਰਮਿੰਟ ਕਹਿੰਦੀ ਹੈ ਕਿ ਗੌਰ ਕਰ ਰਹੇ ਹਾਂ । ਮੈਂ ਪੁੱਛਦਾ ਹਾਂ ਕਿ ਕੀ ਉਹ ਗੌਰ ਹੇਠ ਹੀ ਮਰ ਜਾਣਗੇ । ਇਹ ਚੌਕੀਦਾਰਾਂ ਦਾ ਮਸਲਾ ਹੈ, ਇਹ ਹੱਲ ਹੋਣਾ ਚਾਹੀਦਾ ਹੈ ।

**ਸ਼੍ਰੀ ਸਪੀਕਰ** : ਇਹ ਮਸਲਾ ਗੰਭੀਰ ਹੈ ਅਤੇ ਬੜੀ ਦੇਰ ਤੋਂ ਲਮਕ ਰਿਹਾ ਹੈ। ਉਨ੍ਹਾਂ ਨੂੰ 3–4 ਸਾਲਾਂ ਤੋਂ ਤਨਖਾਹ ਨਹੀਂ ਮਿਲੀ । ਉਨ੍ਹਾਂ ਨੂੰ ਤਨਖਾਹ ਮਿਲ ਜਾਣੀ ਚਾਹੀਦੀ ਹੈ । (It is a serious matter and is lying pending for a long period. They have not got any pay for the last 3 to 4 years. They should be paid their pay.)

(Serial No. 39)

**Comrade Darshan Singh Canadian** : Sir, I beg to draw the attention of the Government towards a matter of urgent public importance, namely, that a local cyclone destroyed the maize and Sugarcane crop in about thirty villages of Garhshanker Development Block resulting in loss of the crops from fifty to seventy five per cent of the crops. The loss runs into lakhs of rupees. The people of this area face acute hardship due to loss of grain of fodder and immediate relief is needed. As local authorities have so far taken no steps in this direction, widespread discontent prevails among the people

of the area which may take the form of serious agitation. In view of the urgent and immediate importance of the matter the Government may be called upon to make a statement in the House.

**Mr. Speaker** : Admitted. The hon. Minister concerned may please make a statement.

(Serial No. 40)

1. **Comrade Dana Ram**
2. **Comrade Satya Pal Dang**
3. **Comrade Darshan Singh Canadian** : Sir, we beg to draw the attention of the Government towards a a matter of urgent public importance, namely, the fact that all the works of M/s Dhiman Iron and Steel Co., Pt Ltd., and Sulekha Ram Banarsi Dass Steel Rolling Mills—both of Gobindgarh have been locked out by the managements since 18th August, 1973. Even though the lock out was declared as illegal with effect from 11th September, 1973 by the Government the same has not been lifted and the managements have not been proceeded against for this defiance by the Government. Also the employees have not been paid wages for July and August, 1973.

There is acute discontentment in the entire working class of Gobindgarh. In view of the obvious and urgent importance of the matter, the Government may please be asked to make a statement in the House.

**Mr. Speaker**: Admitted. The hon. Minister concerned may please make a statement.

(Serial No. 68)

1. **Comrade Shamsher Singh Josh**
2. **Comrade Jangir Singh Joga,**
3. **Comrade Dana Ram,**
4. **Comrade Arjan Singh Mastana,**
5. **Comrade Sagar Singh,**
6. **Comrade Satya Pal Dang** : Sir, we beg to draw the attention of the Government towards a matter of urgent public importance, namely, immense damage caused to crops, property and animals of the flood-affected areas of Ferozepur, Amritsar Gurdaspur, Jullundur and Ludhiana. Thousands of people and animals had to be evacuated to safer places. Estimated loss to property and crops is nearly Rs. 2 crores, but compensation and relief given is nominal. The Government may please be asked to make a statement in the House.

**Mr. Speaker**: Admitted. The Minister concerned may please make a statement.

---

## STATEMENTS LAID ON THE TABLE OF THE HOUSE IN REPLY TO CALL ATTENTION NOTICES

**Minister For Finance** (Shri Hans Raj Sharma) : Sir, I beg to lay on the Table of the House replies to Call Attention Notices Nos. 3 and 11.

(Serial No. 3)

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਣਗੇ, ਅਰਥਾਤ, ਕਿ ਬਾਬਾ ਕਿਸ਼ਨ ਸਿੰਘ ਜਿਹੜੇ ਕਿ "ਫਰੀਡਮ ਫਾਈਟਰ" ਤੇ ਪਿੰਡ ਗਲਵੱਟੀ, ਤਹਿਸੀਲ ਨਾਭਾ ਦੇ ਸਾਬਕਾ ਸਰਪੰਚ ਤੇ ਮੰਡਲ ਕਾਂਗਰਸ ਢਿੰਗੀ ਦੇ ਸਾਬਕਾ ਪਰਧਾਨ ਹਨ, ਇਨ੍ਹਾਂ ਨੂੰ ਤਾਮਰ ਪੱਤਰ ਵੀ ਮਿਲਿਆ ਹੈ। ਥਾਨਾ ਅਮਰਗੜ੍ਹ ਜ਼ਿਲਾ ਸੰਗਰੂਰ ਦੇ ਥਾਨੇਦਾਰ ਨੇ ਕੁਝ ਸਿਪਾਹੀਆਂ ਸਮੇਤ ਸ਼ਰਾਬ ਪੀ ਕੇ ਇਸ 90 ਸਾਲਾ ਦੇਸ਼ ਭਗਤ ਅਤੇ ਉਨ੍ਹਾਂ ਦੀ 80 ਸਾਲਾ ਪਤਨੀ ਅਜਮੇਰ ਕੌਰ ਨੂੰ ਬੁਰੀ ਤਰ੍ਹਾਂ ਮਾਰਿਆ ਕੁਟਿਆਂ। ਮੁੱਖ ਮੰਤਰੀ ਨੇ ਇਸ ਥਾਨੇਦਾਰ ਨੂੰ ਮੁਅੱਤਲ ਕਰ ਦਿਤਾ। ਮੁੱਖ ਮੰਤਰੀ ਨੂੰ ਗਲਤ ਰਿਪੋਰਟ ਦਿਤੀ ਗਈ ਕਿ ਉਨ੍ਹਾਂ ਦਾ ਲੜਕਾ ਕਿਸੇ ਕੇਸ ਵਿਚ ਮਫਰੂਰ ਹੈ ਜਦ ਕਿ ਉਸ ਦੇ ਖਿਲਾਫ ਕੋਈ ਵੀ ਸ਼ਿਕਾਇਤ ਨਹੀਂ। ਉਸ ਨੂੰ 20 ਜੂਨ, 1973 ਨੂੰ ਚੰਭਾ ਘਾਟ (ਹਿਮਾਚਲ ਪਰਦੇਸ) ਤੋਂ, ਜਿਥੇ ਕਿ ਉਹ ਮੁਲਾਜ਼ਮ ਹੈ, ਫੜਕੇ ਲਿਆਂਦਾ ਗਿਆ ਅਤੇ 25 ਜੂਨ 1973 ਤਕ ਥਾਨਾ ਅਮਰਗੜ੍ਹ ਅਤੇ ਬਹਾਦਰ ਸਿੰਘ ਵਾਲਾ ਸੀ. ਆਈ. ਸਟਾਫ ਵਿਚ ਬਿਨਾਂ ਕਿਸੇ ਰਿਮਾਂਡ ਦੇ ਰਖਿਆ ਅਤੇ ਕੁਟ ਕੁਟ ਕੇ ਰੋਗੀ ਬਣਾ ਦਿਤਾ।

ਇਸ ਜ਼ੁਲਮ ਸਬੰਧੀ ਇਕ ਭਾਰੀ ਹਰੀਜਨ ਕਨਵੈਨਸ਼ਨ ਅਗਸਤ, 73 ਵਿਚ ਪਿੰਡ ਗਲਵੱਟੀ ਵਿਖੇ ਸੱਦੀ ਗਈ ਸੀ, ਪਰ ਅਜੇ ਤਕ ਇਸ ਮਾਮਲੇ ਦੀ ਕੋਈ ਪੜਤਾਲ ਨਹੀਂ ਕੀਤੀ ਗਈ। ਪੁਲਿਸ ਵਲੋਂ ਇਸ ਪਰਿਵਾਰ ਨੂੰ ਝੂਠੇ ਮੁਕੱਦਮਿਆਂ ਦੇ ਡਰਾਵੇ ਦੇ ਕੇ ਡਰਾਇਆ ਧਮਕਾਇਆ ਜਾ ਰਿਹਾ ਹੈ। ਇਲਾਕੇ ਦੇ ਲੋਕਾਂ ਵਿਚ ਬੜਾ ਰੋਸ ਤੇ ਬੇਚੈਨੀ ਹੈ। ਸਰਕਾਰ ਇਸ ਸਬੰਧੀ ਸਦਨ ਵਿਚ ਤੁਰੰਤ ਬਿਆਨ ਦੇਵੇ।

**ਗਿਆਨੀ ਜ਼ੈਲ ਸਿੰਘ** (ਮੁੱਖ ਮੰਤਰੀ): ਪੜਤਾਲ ਤੋਂ ਪ੍ਰਤੀਤ ਹੋਇਆ ਹੈ ਕਿ ਐਸ.ਆਈ. ਸ੍ਰੀ ਲਾਜ ਪਾਲ ਸਿੰਘ ਨੂੰ ਉਸ ਦੇ ਵਿਰੁਧ ਲਾਏ ਦੂਸ਼ਣਾਂ, ਕਿ ਉਸ ਨੇ ਬਾਬਾ ਕਿਸ਼ਨ ਸਿੰਘ ਫਰੀਡਮ ਫਾਈਟਰ ਅਤੇ ਉਸਦੀ ਪਤਨੀ ਨੂੰ ਘਰ ਜਾ ਕੇ ਕੁਟਿਆ ਮਾਰਿਆ ਆਦਿ ਕਾਰਨ ਮਿਤੀ 22 ਜੂਨ 1973 ਨੂੰ ਮੁਅੱਤਲ ਕੀਤਾ ਗਿਆ ਹੈ। ਕਿਉਂ ਕਿ ਐਸ. ਆਈ. ਦੀ ਇਹ ਕਾਰਵਾਈ ਪਬਲਿਕ ਦੇ ਅਦਮੀ ਦੇ ਨਾਲ ਸਬੰਧਤ ਸੀ ਇਸ ਕਰਕੇ ਪੁਲਿਸ ਰੂਲ (16.38) (1) ਅਧੀਨ ਇਸ ਥਾਣੇਦਾਰ ਦੇ ਵਿਰੁਧ ਕਾਰਵਾਈ ਕਰਨ ਲਈ ਜ਼ਿਲ੍ਹਾ ਮਜਿਸਟਰੇਟ ਪਟਿਆਲਾ. ਨੂੰ ਭੇਜਿਆ ਗਿਆ ਸੀ ਜਿਨ੍ਹਾਂ ਨੇ ਐਸ. ਡੀ. ਐਮ. ਪਟਿਆਲਾ ਨੂੰ ਮੁਢਲੀ ਇਨਕੁਆਰੀ ਕਰਨ ਲਈ ਹੁਕਮ ਦਿਤਾ ਹੈ। ਇਸ ਕਰਕੇ ਇਸ ਸਬੰਧੀ ਹੋਰ ਟਿਪਣੀ ਦੇਣੀ ਉਚਿੱਤ ਨਹੀਂ ਜਾਪਦੀ ਹੈ।

(Serial No. 11)

**Comrade Satya Pal Dang**: To draw the attention of the Government towards a matter of urgent public importance, namely, thousands of textile workers of Amritsar and their families face utter

starvation as most of the weaving factories have been closed down due to the steep rise in the prices of art silk yarn from about Rs. 7 per lb. to Rs. 22 per lb. Many more will soon meet the same fate as the processing units (printers, dyers & finishers) close down due to non-availability of art silk grey fabrics.

All requests to the Government from workers and from Industry to take effective steps to ensure supply of yarn to actual weavers and to prevent re-export etc. have fallen on deaf ears.

There is acute discontentment in the entire population of Amritsar because Textile Industry is the major Industry.

In view of the obvious urgent importance of the matter the Government may please be asked to make a statement in the House.

**ਗਿਆਨੀ ਜ਼ੈਲ ਸਿੰਘ** ( ਮੁੱਖ ਮੰਤਰੀ) : ਵਿਸਕੋਸ ਫਿਲਾਮੈਂਟ ਧਾਗੇ ਦੀ ਸਪਲਾਈ ਦੇ ਸਬੰਧ ਵਿਚ ਸਪਿਨਰਾਂ ਅਤੇ ਵਰਤਣ ਵਾਲਿਆਂ ਵਿਚਕਾਰ ਇਕ ਵਲੰਟਰੀ ਸਮਝੌਤਾ ਹੈ । ਇਸ ਸਮਝੌਤੇ ਅਧੀਨ ਸਪਿਨਰ ਆਪਣੇ ਉਤਪਾਦਨ ਦਾ 60.5% ਹਿੱਸਾ ਵਰਤਣ ਵਾਲਿਆਂ ਨੂੰ ਮਿਥੇ ਹੋਏ ਭਾਵਾਂ ਤੇ ਵੇਚਦੇ ਹਨ । ਦੇਸ਼ ਦੇ ਪੱਧਰ ਤੇ ਇਕ ਸੈਂਟਰਲ ਡਿਸਟਰੀਬਿਊਸ਼ਨ ਕਮੇਟੀ ਹੈ । ਜਿਸ ਦੇ ਸਪਿਨਰ ਅਤੇ ਵਰਤਣ ਵਾਲਿਆਂ ਤੋਂ ਇਲਾਵਾ ਟੈਕਸਟਾਈਲ ਕਮਿਸ਼ਨਰ ਦੇ ਦਫਤਰ ਦੇ ਅਫਸਰ ਵੀ ਮੈਂਬਰ ਹਨ । ਇਹ ਕਮੇਟੀ ਰਾਜਾਂ ਦੇ ਹਿੱਸੇ ਮੁਕੱਰਰ ਕਰਕੇ ਰਾਜਾਂ ਵਿਚ ਬਣਾਈਆਂ ਰੀਜਨਲ ਡਿਸਟਰੀਬਿਊਸ਼ਨ ਕਮੇਟੀਆਂ ਨੂੰ ਮਾਲ ਦਿੰਦੀ ਹੈ । ਪੰਜਾਬ ਵਿਚ ਰਿਜਨਲ ਡਿਸਟਰੀਬਿਊਸ਼ਨ ਕਮੇਟੀ ਮਾਲ ਵਰਤਣ ਵਾਲਿਆਂ ਦੀਆਂ ਐਸੋਸੀਏਸ਼ਨਜ਼ ਨੂੰ ਦਿੰਦੀ ਹੈ । ਇਸ ਬਾਰੇ ਪ੍ਰਬੰਧ ਵਿਚ ਰਾਜ ਸਰਕਾਰ ਦਾ ਕੋਈ ਹਿੱਸਾ ਨਹੀਂ ।

ਜੁਲਾਈ/ਅਗਸਤ, 72 ਵਿਚ ਉਦਯੋਗ ਵਿਭਾਗ ਨੂੰ ਸ਼ਕਾਇਤਾਂ ਮਿਲੀਆਂ ਕਿ ਰਿਜ਼ਨਲ ਡਿਸਟਰੀਬਿਊਸ਼ਨ ਕਮੇਟੀ ਅਥਵਾ ਉਦਯੋਗ ਦੀਆਂ ਐਸੋਸੀਏਸ਼ਨਾਂ ਮਾਲ ਦੀ ਕੁਵਰਤੋਂ ਕਰ ਰਹੀਆਂ ਹਨ ਅਤੇ ਮਾਲ ਅਸਲੋਂ ਵਰਤਣ ਵਾਲਿਆਂ ਨੂੰ ਨਹੀਂ ਮਿਲਦਾ । ਉਦਯੋਗ ਵਿਭਾਗ ਨੇ ਇਨ੍ਹਾਂ ਸ਼ਕਾਇਤਾਂ ਦੇ ਆਉਣ ਤੋਂ ਫੌਰਨ ਕਾਰਵਾਈ ਕੀਤੀ । ਰਿਜਨਲ ਡਿਸਟਰੀਬਿਊਸ਼ਨ ਕਮੇਟੀ ਅਥਵਾ ਉਦਯੋਗ ਦੀਆਂ ਐਸੋਸੀਏਸ਼ਨਾਂ ਨਾਲ ਤਫਸੀਲ ਵਿਚ ਗਲ ਬਾਤ ਕੀਤੀ ਗਈ । ਡਾਇਰੈਕਟਰ ਉਦਯੋਗ ਦਾ ਵਿਚਾਰ ਸੀ ਕਿ ਉਸ ਦੀ ਪ੍ਰਤੀ ਰਿਜਨਲ ਡਿਸਟਰੀਬਿਊਸ਼ਨ ਕਮੇਟੀ ਵਿਚ ਹੋ ਜਾਵੇ ਤਾਂ ਵਰਤਣ ਬਾਰੇ ਸਾਰੇ ਸਿਸਟਮ ਤੇ ਨਜ਼ਰ ਰਖੀ ਜਾ ਸਕਦੀ ਹੈ । ਇਸ ਸਬੰਧ ਵਿਚ ਹੋਈ ਗਲ ਬਾਤ ਵਿਚ ਰਿਜਨਲ ਡਿਸਟਰੀਬਿਊਸ਼ਨ ਕਮੇਟੀ ਅਤੇ ਉਦਯੋਗ ਦੀਆਂ ਐਸੋਸੀਏਸ਼ਨਾਂ ਨੇ ਪਹਿਲਾਂ ਤਾਂ ਡਾਇਰੈਕਟਰ ਉਦਯੋਗ ਦੀ ਤਜ਼ਵੀਜ ਪ੍ਰਵਾਨ ਕੀਤੀ, ਪਰੰਤੂ ਅਗੇ ਜਾਕੇ ਇਹ ਗਲ ਸਿਰੇ ਨਾ ਚੜ੍ਹੀ। ਡਾਇਰੈਕਟਰ ਉਦਯੋਗ ਨੇ ਇਸ ਸਬੰਧ ਵਿਚੋਂ ਸਾਰੀ ਸਥਿਤੀ ਤੋਂ ਟੈਕਸਟਾਈਲ ਕਮਿਸ਼ਨਰ ਨੂੰ ਸਮੇਂ ਸਮੇਂ ਲਿਖੇ ਪਤਰਾਂ ਰਾਹੀਂ ਜਾਣੂ ਕਰਵਾਇਆ ।

ਪੰਜਾਬ ਉਦਯੋਗ ਵਿਭਾਗ ਦੀਆਂ ਲਗਾਤਾਰ ਕੋਸ਼ਿਸ਼ਾਂ ਦੇ ਫਲਸਰੂਪ ਟੈਕਸਟਾਈਲ ਕਮਿਸ਼ਨਰ, ਬੰਬਈ ਨੇ ਸੈਂਟਰਲ ਕਮੇਟੀ ਦੇ ਚੇਅਰਮੈਨ ਦੀ ਸਲਾਹ ਦੇ ਨਾਲ ਇਕ ਰਿਜਨਲ

[ਮੁੱਖ ਮੰਤਰੀ]

ਕੰਪਲੇਂਟ ਕਮੇਟੀ ਬਣਾਈ, ਜਿਸ ਦਾ ਪਰਧਾਨ ਡਾਇਰੈਕਟਰ ਉਦਯੋਗ ਨਿਸਚਿਤ ਹੋਇਆ। ਟੈਕਸਟਾਈਲ ਕਮਿਸ਼ਨਰ ਦੇ ਰਿਜਨਲ ਦਫਤਰ ਦੇ ਰਿਜਨਲ ਅਫਸਰ ਇਸ ਕਮੇਟੀ ਦਾ ਇਕ ਮੈਂਬਰ ਹੈ ਅਤੇ ਦੋ ਹੋਰ ਮੈਂਬਰ ਜਿਹੜੇ ਕਿ ਸੈਂਟਰਲ ਡਿਸਟਰੀਬਿਊਸ਼ਨ ਕਮੇਟੀ ਦੇ ਚੇਅਰਮੈਨ ਵਲੋਂ ਰਿਜਨਲ ਕਮੇਟੀ ਦੇ ਮੈਂਬਰਾਂ ਵਿਚੋਂ ਚੁਣੇ ਜਾਂਦੇ ਹਨ, ਹੋਣਗੇ। ਕੰਪਲੇਂਟ ਕਮੇਟੀ ਦਾ ਇਹ ਕੰਮ ਹੈ ਕਿ ਉਸ ਨੂੰ ਜਿਹੜੀਆਂ ਸ਼ਕਾਇਤਾਂ ਜਾਣ, ਉਨ੍ਹਾਂ ਉਤੇ ਸੋਚ ਵਿਚਾਰ ਕਰੇ। ਇਹ ਵੀ ਨਿਸਚਿਤ ਕੀਤਾ ਹੋਇਆ ਹੈ ਕਿ ਕੰਪਲੇਂਟ ਕਮੇਟੀ ਜਿਹੜਾ ਫੈਸਲਾ ਕਰੇ, ਉਸ ਫੈਸਲੇ ਨੂੰ ਲਾਗੂ ਕਰਨ ਵਾਸਤੇ ਰਿਜਨਲ ਕਮੇਟੀ ਨੂੰ ਭੇਜਿਆ ਜਾਵੇ ਅਤੇ ਇਸ ਤੇ ਕੰਮ ਇਸ ਢੰਗ ਨਾਲ ਕੀਤਾ ਜਾਵੇ ਜਿਸ ਦੇ ਨਾਲ ਕਿ ਸਾਰੇ ਪੱਖਾਂ ਦੇ ਹਿੱਤ ਸੁਰਖਿਅਤ ਰਹਿਣ। ਅਗਰ ਕਿਸੇ ਕਿਸਮ ਦੀ ਕੋਈ ਮੁਸ਼ਕਲ ਪਵੇ ਤਾਂ ਸੈਂਟਰਲ ਕਮੇਟੀ ਟੈਕਸਟਾਈਲ ਕਮਿਸ਼ਨਰ ਦੀ ਸਲਾਹ ਦੇ ਨਾਲ ਉਸ ਦਾ ਨਿਪਟਾਰਾ ਕਰੇ। ਉਪਰੋਕਤ ਕਾਲ ਅਟੈਨਸ਼ਨ ਨੋਟਿਸ ਵਿਚ ਦਸੀਆਂ ਹੋਈਆਂ ਸ਼ਕਾਇਤਾਂ ਦੀ ਤਰ੍ਹਾਂ ਆਰਟ ਸਿਲਕ ਯਾਰਨ ਦੇ ਵਧਦੇ ਹੋਏ ਭਾਵਾਂ ਅਤੇ ਉਨ੍ਹਾਂ ਦੇ ਮਿਲਣ ਦੀ ਥੁੜ ਸਬੰਧੀ ਦੋ ਸ਼ਕਾਇਤਾਂ ਜੁਲਾਈ ਦੇ ਮਹੀਨੇ ਵਿਚ ਆਈਆਂ ਅਤੇ ਉਪਰ ਦਸੇ ਅਫਸਰਾਂ ਦੀ ਬਣਾਈ ਹੋਈ ਕੰਪਲੇਂਟ ਕਮੇਟੀ ਦੀ ਪਹਿਲੀ ਮੀਟਿੰਗ 31 ਅਗਸਤ 1973 ਨੂੰ ਮੁਕਰਰ ਕੀਤੀ ਗਈ। ਕੰਪਲੇਂਟ ਕਮੇਟੀ ਦੇ ਪਰਧਾਨ ਦੇ ਹੋਰ ਜ਼ਰੂਰੀ ਅਤੇ ਮਹੱਤਵਪੂਰਨ ਰੁਝੇਵਿਆਂ ਕਾਰਨ ਇਹ ਮੀਟਿੰਗ ਮਿਤੀ 4 ਸਤੰਬਰ, 1973 ਲਈ ਮੁਲਤਵੀ ਕੀਤੀ ਗਈ ਪਰ ਇਸ ਕਮੇਟੀ ਦੇ ਦੂਜੇ ਮੈਂਬਰ ਮੀਟਿੰਗ ਵਿਚ ਹਾਜ਼ਰ ਨਹੀ ਹੋਏ। ਹੁਣ ਇਸ ਕਮੇਟੀ ਦੀ ਮੀਟਿੰਗ 26 ਸਤੰਬਰ, 1973 ਨੂੰ ਮੁਕਰਰ ਕੀਤੀ ਹੋਈ ਹੈ ਅਤੇ ਇਸ ਮੀਟਿੰਗ ਵਿਚ ਸਿਲਕ ਦੀਆਂ ਵਧਦੀਆਂ ਕੀਮਤਾਂ ਅਤੇ ਥੁੜ ਤੇ ਵਿਚਾਰ ਕੀਤਾ ਜਾਵੇਗਾ।

---

## PAPER LAID ON THE TABLE

**Minister For Finance** (Shri Hans Raj Sharma) : Sir, I beg to lay on the Table of the House Chapter II of the Annual Report of Local Audit Department, Punjab for the year 1969-70.

---

## FINANCIAL BUSINESS

### The Punjab Appropriation (No. 3) Bill, 1973

**Minister For Finance** (Shri Hans Raj Sharma) : Sir, I beg to introduce the Punjab Appropriation (No. 3) Bill, 1973.

Sir, I also beg to move—

> That the Punjab Appropriation (No. 3) Bill, 1973 be taken into consideration at once.

**Mr. Speaker** : Motion moved—

> That the Punjab Appropriation (No. 3) Bill, 1973 be taken into consideration at once.

**ਸਰਦਾਰ ਬੇਅੰਤ ਸਿੰਘ** (ਪਾਇਲ) : ਸਪੀਕਰ ਸਾਹਿਬ, ਜਿਹੜਾ ਸ਼ਰਮਾ ਜੀ ਨੇ ਪ੍ਰੇਸ਼ਾ ਮੰਗਿਆ ਹੈ ......(ਵਿਘਨ)

**ਸਰਦਾਰ ਜਸਦੇਵ ਸਿੰਘ ਸੰਧੂ :** ਆਨ ਏ ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਮੈਂ ਇਹ ਰਿਕੁਐਸਟ ਕਰਨੀ ਚਾਹੁੰਦਾ ਹਾਂ ਕਿ ਜੋ ਕਾਲ ਅਟੈਨਸ਼ਨ ਮੋਸ਼ਨਜ਼ ਅਸੀਂ ਪਿਛਲੇ ਸਾਲ ਦਿਤੀਆਂ ਸਨ ਉਨ੍ਹਾਂ ਦੇ ਜਵਾਬ ਵੀ ਸਰਕਾਰ ਵਲੋਂ ਸਾਨੂੰ ਹਾਲਾਂ ਤਕ ਨਹੀਂ ਮਿਲੇ । ਲੋਕ ਸਭਾ ਦੇ ਵਿਚ ਇਹ ਪ੍ਰੈਸੀਡੈਂਟ ਹੈ ਕਿ ਕਾਲ ਅਟੈਨਸ਼ਨ ਮੋਸ਼ਨ ਦਾ ਜਵਾਬ ਜਾਂ ਤਾਂ ਉਸੇ ਦਿਨ ਨਹੀਂ ਤਾਂ ਦੂਸਰੇ ਤੀਸਰੇ ਦਿਨ ਮਿਲ ਜਾਂਦਾ ਹੈ ਪਰ ਸਾਡੀਆਂ ਪਿਛਲੇ ਸਾਲ ਦੀਆਂ ਕਾਲ ਅਟੈਨਸ਼ਨ ਮੋਸ਼ਨਜ਼ ਦਾ ਜਵਾਬ ਵੀ ਇਥੇ ਨਹੀਂ ਦਿਤਾ ਗਿਆ। ਮੈਂ ਇਸ ਸਬੰਧ ਵਿਚ ਤੁਹਾਡੀ ਮਦਦ ਚਾਹੁੰਦਾ ਹਾਂ ਅਤੇ ਬੇਨਤੀ ਕਰਦਾ ਹਾਂ ਕਿ ਤੁਸੀਂ ਸਰਕਾਰ ਨੂੰ ਕਹੋ ਕਿ ਪਿਛਲੇ ਸੈਸ਼ਨ ਦੀਆਂ ਜਿਹੜੀਆਂ ਸਾਡੀਆਂ ਕਾਲ ਅਟੈਨਸ਼ਨ ਮੋਸ਼ਨਜ਼ ਹਨ ਉਨ੍ਹਾਂ ਦਾ ਜਵਾਬ ਇਸੇ ਸੈਸ਼ਨ ਵਿਚ ਦਿਤਾ ਜਾਵੇ ।

**ਸ੍ਰੀ ਸਪੀਕਰ :** ਮੈਂ ਇਸ ਸਬੰਧ ਵਿਚ ਸਰਕਾਰ ਨੂੰ ਕਹਾਂਗਾ ਕਿ ਕਾਲ ਅਟੈਨਸ਼ਨ ਮੋਸ਼ਨਜ਼ ਦਾ ਜਵਾਬ ਜਲਦੀ ਦੇਣ ਦੀ ਕੋਸ਼ਿਸ਼ ਕਰਿਆ ਕਰਨ । ਜੇ ਪਿਛਲੇ ਸੈਸ਼ਨ ਦੀਆਂ ਕਾਲ ਅਟੈਨਸ਼ਨ ਮੋਸ਼ਨਜ਼ ਦੇ ਜਵਾਬ ਨਹੀਂ ਦਿਤੇ ਤਾਂ ਉਹ ਛੇਤੀ ਦੇ ਦੇਣ । ਇਸ ਸਬੰਧ ਵਿਚ ਮੈਂ ਉਨ੍ਹਾਂ ਨੂੰ ਚਿਠੀ ਵੀ ਲਿਖਾਂਗਾ ਅਤੇ ਇਸ ਵੇਲੇ ਵੀ ਕਹਿ ਦਿਤਾ ਹੈ । (ਵਿਘਨ) (I would request the Government to try to give replies to the Call Attention Notices at the earliest. If reply to any Call Attention Notice relating to previous Session has not yet been given, it should be expedited. In addition to the present request, I will make a written request to the Government in this behalf. (*Interruption*)

**ਕਾਮਰੇਡ ਅਰਜਨ ਸਿੰਘ ਮਸਤਾਨਾ :** ਆਨ ਏ ਪੁਆਇੰਟ ਆਫ ਆਰਡਰ, ਸਰ । ਮੇਰਾ ਪੁਆਇੰਟ ਆਫ ਆਰਡਰ ਇਹ ਹੈ, ਸਪੀਕਰ ਸਾਹਿਬ, ਕਿ ਮੈਂ ਇਕ ਕੰਮ ਰੋਕੂ ਮਤਾ ਦਿਤਾ ਸੀ ਪਰ ਤੁਸੀਂ ਉਹ ਰਿਜੈਕਟ ਕਰ ਦਿਤਾ ਹੈ । (ਵਿਘਨ) ਸਪੀਕਰ ਸਾਹਿਬ, ਐਸ.ਡੀ. ਐਮ. ਦੀ ਕੋਠੀ ਦੇ ਸਾਹਮਣੇ ਹਰੀਜਨ ਮਰਨ ਵਰਤ ਰਖੀ ਬੈਠੇ ਹਨ ਅਤੇ ਉਨ੍ਹਾਂ ਵਿਚੋਂ ਇਕ ਔਰਤ ਹੈ । (ਵਿਘਨ) ਬਾਰਡਰ ਤੇ ਧਾਂਧਲੀ ਮਚੀ ਹੋਈ ਹੈ ਬਾਰਡਰ ਦੇ ਪਿੰਡਾਂ ਵਿਚ ਮੁਆਵਜ਼ਾ ਦੇਣ ਬਾਰੇ ਚੀਫ ਮਨਿਸਟਰ ਸਾਹਿਬ ਨੇ ਡੇਰਾ ਬਾਬਾ ਨਾਨਕ ਅਤੇ ਛੀਨਾ ਬਿੰਦੀ ਚੰਦ ਵਿਚ ਐਲਾਨ ਕੀਤਾ ਸੀ ਕਿ ਅਸੀਂ ਮੁਆਵਜ਼ਾ ਦਿਆਂਗੇ ਜਿਹੜਾ ਰਕਬਾ ਪਾਕਿਸਤਾਨ ਦੀ ਮਾਰ ਥਲੇ ਆ ਗਿਆ ਹੈ ਪਰ ਸਰਕਾਰ ਕੁਝ ਨਹੀਂ ਦੇ ਰਹੀ । ਉਥੇ ਹਨੇਰ ਮਚਿਆ ਹੋਇਆ ਹੈ । (ਵਿਘਨ) (ਸ਼ੋਰ)

**Mr Speaker :** The Appropriation Bill is before the House and Sardar Beant Singh is on his legs.

**ਸਰਦਾਰ ਜਸਵਿੰਦਰ ਸਿੰਘ ਬਰਾੜ :** ਸਪੀਕਰ ਸਾਹਿਬ, ਸਾਡਾ ਹੱਕ ਬਣਦਾ ਹੈ ਬੋਲਣ ਦਾ । (ਵਿਘਨ)

**ਸ੍ਰੀ ਸਪੀਕਰ :** ਤੁਸੀਂ ਖੜੇ ਨਾ ਹੋਵ ਤਾਂ ਮੇਰਾ ਕੋਈ ਕਸੂਰ ਨਹੀਂ । (ਵਿਘਨ) ਇਨ੍ਹਾਂ ਦੇ ਬਾਦ ਤੁਹਾਨੂੰ ਵਕਤ ਮਿਲ ਜਾਵੇਗਾ ।(If the hon. Member does not ask for time to speak what can I do. (*Interruption*) He shall get time after Sardar Beant Singh. )

ਸਰਦਾਰ ਬੇਅੰਤ ਸਿੰਘ : ਸਪੀਕਰ ਸਾਹਿਬ, ਇਹ ਜਿਹੜਾ ਪੈਸਾ .. (ਵਿਘਨ)

ਸਰਦਾਰ ਧਨਾ ਸਿੰਘ ਗੁਲਸ਼ਨ : * * *

ਸ੍ਰੀ ਸਪੀਕਰ : ਜੋ ਕੁਝ ਵੀ ਇਹ ਬਗੈਰ ਪਰਮਿਸ਼ਨ ਦੇ ਕਹਿ ਰਹੇ ਹਨ, ਰਿਕਾਰਡ ਨਾ ਕੀਤਾ ਜਾਵੇ । (Whatever the hon. Member is saying without the permission of the Chair, should not be recorded.)

ਸਰਦਾਰ ਅਜਾਇਬ ਸਿੰਘ ਸੰਧੂ : ਸਪੀਕਰ ਸਾਹਿਬ, ਗੁਲਸ਼ਨ ਜੀ ਨੇ ਹਰੀਜਨਾਂ ਦੀ ਗਲ ਕੀਤੀ ਤਾਂ ਤੁਸੀਂ ਕਹਿ ਦਿਤਾ ਕਿ ਰਿਕਾਰਡ ਨਾ ਕੀਤਾ ਜਾਵੇ .. .. (ਵਿਘਨ)

ਸ੍ਰੀ ਸਪੀਕਰ : ਬਗੈਰ ਪਰਮਿਸ਼ਨ ਦੇ ਤਿੰਨ ਆਨਰੇਬਲ ਮੈਂਬਰ ਬੋਲ ਜਾਂਦੇ ਹਨ । (ਵਿਘਨ) ਇਸ ਤਰ੍ਹਾਂ ਹਾਊਸ ਦਾ ਕੀਮਤੀ ਵਕਤ ਜ਼ਾਇਆ ਹੁੰਦਾ ਹੈ । ਜਿਹੜਾ ਬਿਜ਼ਨੈਸ ਹਾਊਸ ਦੇ ਸਾਹਮਣੇ ਹੈ ਉਸ ਤੇ ਬੋਲੋ । ਭਾਵੇਂ ਹਰੀਜਨਾਂ ਦੀ ਗਲ ਕਰੋ ਜਾਂ ਕੋਈ ਹੋਰ ਗਲ ਕਰੋ । (ਵਿਘਨ) (So many hon. Members begin to speak simultaneously without getting permission of the Chair. In this way much time of the House is wasted. The hon. Members must be relevant.)

ਸਰਦਾਰ ਅਜਾਇਬ ਸਿੰਘ ਸੰਧੂ : ਤੁਸੀਂ ਸਾਨੂੰ ਆਪਣੀ ਅਵਾਜ਼ ਨਹੀਂ ਉਠਾਉਣ ਦਿੰਦੇ (ਵਿਘਨ) ਕਮ-ਅਜ਼-ਕਮ ਤੁਸੀਂ ਸਾਨੂੰ ਸੁਣ ਤਾਂ ਲਿਆ ਕਰੋ । (ਵਿਘਨ) (ਸ਼ੋਰ)

ਸ੍ਰੀ ਸਪੀਕਰ : ਤੁਸੀਂ ਇਕ ਪੜ੍ਹੇ ਲਿਖੇ ਐਡਵੋਕੇਟ ਹੋ । (ਵਿਘਨ) ਤੁਸੀਂ ਕਾਰਵਾਈ ਹਾਊਸ ਦੀ ਚਲਣ ਨਹੀਂ ਦਿੰਦੇ । (ਵਿਘਨ) (You are a learned lawyer, (*Interruption*) You are interrupting the proceedings of the House.) (*Interruption*)

Mr. Sandhu, you are interrupting the proceedings of the House. Please resume your seat otherwise I will have to name you. I cannot tolerate rowdyism in the House.

ਸਰਦਾਰ ਅਜਾਇਬ ਸਿੰਘ ਸੰਧੂ : * * *

ਸ੍ਰੀ ਸਪੀਕਰ : ਇਹ ਜੋ ਕੁਝ ਵੀ ਚੇਅਰ ਦੀ ਪਰਮਿਸ਼ਨ ਦੇ ਬਗੈਰ ਕਹਿ ਰਹੇ ਹਨ । that should not be recorded. (ਵਿਘਨ) (Whatever the hon. Member is saying without the permission of the Chair that should not be recorded.) (*Noise*)

## WALK-OUTS

ਸਰਦਾਰ ਅਜਾਇਬ ਸਿੰਘ ਸੰਧੂ : ਅਸੀਂ ਐਜ਼ ਏ ਪ੍ਰੋਟੈਸਟ ਵਾਕ ਆਊਟ ਕਰਦੇ ਹਾਂ । (ਬਹੁਤ ਸ਼ੋਰ) ।

(ਇਸ ਵਕਤ ਅਕਾਲੀ ਪਾਰਟੀ ਦੇ ਸਾਰੇ ਹਾਜ਼ਰ ਮੈਂਬਰ ਸਾਹਿਬਾਨ ਨਾਹਰੇ ਮਾਰਦੇ ਹੋਏ ਵਾਕ ਆਊਟ ਕਰ ਗਏ * * *।

*Not recorded as ordered by the Chair.

**ਸ੍ਰੀ ਸਪੀਕਰ** : ਜੋ ਕੁਝ ਵੀ ਨਾਹਰੇ ਲਗਾਏ ਜਾ ਰਹੇ ਹਨ ਇਹ ਰਿਕਾਰਡ ਨਾ ਕੀਤੇ ਜਾਣ। (Whatever slogans are being raised, should not be recorded.)

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਇਹ ਬੜਾ ਧੱਕਾ ਹੋ ਰਿਹਾ ਹੈ, ਮੈਂ ਵੀ ਇਸ ਗੱਲ ਤੇ ਵਾਕ ਆਊਟ ਕਰਦਾ ਹਾਂ। (ਵਿਘਨ)

(ਇਸ ਵਕਤ ਸੀ.ਪੀ. ਆਈ (ਐਮ.) ਦੇ ਆਨਰੇਬਲ ਮੈਂਬਰ ਮਾਸਟਰ ਚੰਦ ਸਿੰਘ ਵਾਕ ਆਊਟ ਕਰ ਗਏ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਨਾ ਸਾਡੀ ਐਡਜਰਨਮੈਂਟ ਮੋਸ਼ਨ ਐਡਮਿਟ ਹੋਈ ਹੈ, ਨਾ ਤੁਸੀਂ ਸਾਡਾ ਕੋਈ ਮਸਲਾ ਸੁਣਿਆ ਹੈ, ਨਾ ਮਨਿਸਟਰ ਸਾਹਿਬ ਤਸੱਲੀ ਬਖਸ਼ ਕੋਈ ਗਲ ਕਰਨਾ ਚਾਹੁੰਦੇ ਹਨ ਇਸ ਲਈ ਪ੍ਰੋਟੈਸਟ ਦੇ ਤੌਰ ਤੇ we are walking out.

(ਇਸ ਵਕਤ ਕਮਿਊਨਿਸਟ ਪਾਰਟੀ ਦੇ ਸਾਰੇ ਹਾਜ਼ਰ ਮੈਂਬਰ ਸਾਹਿਬਾਨ ਵਾਕ ਆਊਟ ਕਰ ਗਏ)

---

## THE PUNJAB APPROPRIATION (No. 3) BILL, 1973

*(Resumption of Discussion)*

**ਸਰਦਾਰ ਬੇਅੰਤ ਸਿੰਘ (ਪਾਇਲ)** : ਸਪੀਕਰ ਸਾਹਿਬ, ਇਹ ਜਿਹੜਾ ਰੁਪਿਆ ਸ਼ਰਮਾ ਜੀ ਨੇ ਮੰਗਿਆ ਹੈ ਇਸ ਦੇ ਲਈ ਮੈਂ ਸ਼ਰਮਾ ਸਾਹਿਬ ਨੂੰ ਥੋੜ੍ਹੀ ਬਹੁਤ ਮੁਬਾਰਕਬਾਦ ਦੇਣਾ ਚਾਹੁੰਦਾ ਹਾਂ। ਪਿਛੇ ਜਿਹੇ ਅਪਰੈਲ ਵਿਚ ਬੱਜਟ ਪਾਸ ਹੋਇਆ ਲੇਕਿਨ ਉਸ ਵਿਚ ਕੁਝ ਗਲਾਂ ਰਹਿ ਗਈਆਂ ਸਨ ਅਤੇ ਹੁਣ ਜਿਹੜੀਆਂ ਉਹ ਗਲਾਂ ਇਸ ਦੇ ਵਿਚ ਲਿਆਂਦੀਆਂ ਹਨ ਉਹ ਚੰਗੀਆਂ ਗਲਾ ਹਨ ਔਰ ਉਨ੍ਹਾਂ ਦੇ ਲਈ ਪੈਸਾ ਮੰਗਿਆ ਹੈ। ਸਪੀਕਰ ਸਾਹਿਬ, ਇਸ ਦੇ ਵਿਚ ਡੀਮਾਂਡ ਨੰਬਰ 20 ਵਿਚ 3,41,01,680 ਦੀ ਮੰਗ ਕੀਤੀ ਹੈ। ਸਾਡੀ ਐਗਰੀਕਲਚਰ ਤੇ ਸਾਡਾ ਸਾਰਾ ਮੁਲਕ ਅਤੇ ਖਾਸ ਕਰਕੇ ਪੰਜਾਬ ਨਿਰਭਰ ਹੈ। ਇਸ ਦੇ ਵਿਚ ਬੀਜ ਵਾਸਤੇ ਵੀ ਕੁਝ ਨਾ ਕੁਝ ਪੈਸੇ ਰਖੇ ਹਨ ਪਰ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਪਿਛਲੇ ਸਾਲ ਜੋ ਕਣਕ ਦਾ ਟੀਚਾ ਰਖਿਆ ਹੋਇਆ ਸੀ ਬੇਸ਼ਕ ਪੰਜਾਬ ਨੇ ਉਸ ਟੀਚੇ ਨੂੰ ਪੂਰਾ ਕਰਨ ਲਈ ਬੜੀ ਮਿਹਨਤ ਕੀਤੀ ਪਰ ਫਿਰ ਵੀ ਟੀਚੇ ਤੋਂ ਥੋੜ੍ਹਾ ਬਹੁਤ ਘਟ ਅਨਾਜ ਇਥੇ ਹੋਇਆ ਹੈ। ਕਣਕ ਨੂੰ ਬਿਮਾਰੀਆਂ ਲਗੀਆਂ ਅਤੇ ਹੋਰ ਕਈ ਕਾਰਨਾਂ ਕਰਕੇ ਟੀਚੇ ਵਿਚ ਕਮੀ ਰਹਿ ਗਈ। ਨਵੀਂ ਕਣਕ ਨੂੰ ਬੀਜਣ ਵਾਸਤੇ ਕੁਝ ਬੀਜ ਚਾਹੀਦੇ ਸਨ ਅਤੇ ਉਹ ਬੀਜ ਖਰੀਦਣ ਲਈ ਪੈਸੇ ਚਾਹੀਦੇ ਸਨ ਅਤੇ ਇਸ ਡੀਮਾਂਡ ਰਾਹੀਂ ਪੈਸੇ ਮੰਗੇ ਗਏ ਹਨ, ਇਹ ਬੜੀ ਚੰਗੀ ਗਲ ਹੈ। ਲੇਕਿਨ ਮੈਨੂੰ ਕੁਝ ਅਫਸੋਸ ਨਾਲ ਵੀ ਕਹਿਣਾ ਪੈਂਦਾ ਹੈ ਕਿ ਇਹ ਬੀਜ ਜਿਹੜਾ ਹੈ ਇਹ ਥੋੜ੍ਹਾ ਹੈ। ਕਿਸਾਨਾਂ ਨੂੰ ਚਾਰ ਚਾਰ ਕਿਲੋ ਦੀਆਂ ਮਾਰਕਫੈਡ ਵਲੋਂ ਥੈਲੀਆਂ ਦੇਣੀਆਂ ਹਨ ਇਸ ਗਲ ਦਾ ਕਿਸਾਨਾਂ ਨੂੰ ਤੌਖਲਾ ਹੈ ਅਤੇ ਇਹ ਬੀਜ ਵੀ ਛੇਤੀ ਤੋਂ ਛੇਤੀ ਉਨ੍ਹਾਂ ਨੂੰ ਦਿਤੇ ਜਾਣ ਤਾਂ ਕਿ ਜਿਹੜੀ ਸਾਡੀ ਅਗਲੀ ਫਸਲ ਹੈ ਉਹ ਵਕਤ ਸਿਰ ਬੀਜੀ ਜਾ ਸਕੇ ਔਰ ਕਿਸਾਨ ਨੂੰ ਇਸ ਗਲ ਦਾ ਭਰੋਸਾ ਹੋਵੇ ਕਿ ਅਗਲੇ ਸਾਲ ਜਿਹੜਾ ਸਾਡਾ ਟੀਚਾ ਹੈ ਉਹ ਅਸੀਂ ਪੂਰਾ ਕਰ ਸਕਾਂਗੇ।

[ਸਰਦਾਰ ਬੇਅੰਤ ਸਿੰਘ]

ਅਗੇ ਚਲ ਕੇ, ਸਪੀਕਰ ਸਾਹਿਬ, ਮੈਂ ਤੁਹਾਨੂੰ ਦਸਣਾ ਚਾਹੁੰਦਾ ਹਾਂ ਕਿ ਢਾਈ ਕਰੋੜ ਰੁਪਿਆ ਡੀਜ਼ਲ ਇੰਜਣ ਲੈਣ ਵਾਸਤੇ ਜ਼ਿਮੀਂਦਾਰਾਂ ਨੂੰ ਦਿਤਾ ਜਾਣਾ ਹੈ । (ਵਿਘਨ) (ਘੰਟੀ) ਮੈਂ, ਸਪੀਕਰ ਸਾਹਿਬ, ਛੇਤੀ ਹੀ ਖਤਮ ਕਰ ਦਿਆਂਗਾ । ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਚੀਫ ਮਨਿਸਟਰ ਸਾਹਿਬ ਨੇ ਬੜੀ ਚੰਗੀ ਤਰ੍ਹਾਂ ਸੈਂਟਰ ਵਿਚ ਕਿਸਾਨਾਂ ਦਾ ਕੇਸ ਪਲੀਡ ਕੀਤਾ ਹੈ ਅਤੇ ਸੈਂਟਰ ਵਿਚ ਜਾਕੇ ਕਿਹਾ ਕਿ ਕਣਕ ਦਾ ਭਾਅ ਚੰਗਾ ਦਿਤਾ ਜਾਵੇ । ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਹਾਲੇ ਤਾਈਂ ਪ੍ਰਾਈਸ ਕਮਿਸ਼ਨ ਨੂੰ ਇਹ ਪਤਾ ਨਹੀਂ ਕਿ ਇਹ ਜਿਹੜਾ 85 ਰੁਪਏ ਰੇਟ ਹੈ ਇਹ ਬਹੁਤ ਘਟ ਹੈ । 81 ਰੁਪਏ ਤਾਂ ਅਗੇ ਮਿਲਦਾ ਹੈ ਸਿਰਫ 4 ਰੁਪਏ ਇਹ ਵਧਾਇਆ ਹੈ, ਇਹ ਬਹੁਤ ਘੱਟ ਹੈ । ਇੰਡਸਟਰੀ ਜਿਹੜੀ ਹੈ ਅਗਰ ਉਸ ਵਿਚ ਲੇਬਰ ਜ਼ਿਆਦਾ ਹ ਜਾਏ, ਬਿਜਲੀ ਦਾ ਖਰਚ ਜ਼ਿਆਦਾ ਹੋ ਜਾਏ ਤਾਂ ਇੰਡਸਟਰੀ ਦੇ ਮਾਲ ਦੀ ਕੀਮਤ ਉਸ ਦੇ ਮੁਤਾਬਿਕ ਵੱਧ ਜਾਂਦੀ ਹੈ। ਇਸੇ ਤਰ੍ਹਾਂ ਕਣਕ ਦੀ ਕੀਮਤ ਵੀ ਕੀਮਤਾਂ ਦੇ ਨਾਲ ਵਧਾਉਣੀ ਚਾਹੀਦੀ ਹੈ । ਇਹ ਜਿਹੜੀ 85 ਰੁਪਏ ਸਪੋਰਟ ਪ੍ਰਾਈਸ ਹੈ ਇਸ ਬਾਰੇ ਸਾਡੇ ਸੈਂਟਰ ਦੇ ਖੁਰਾਕ ਮੰਤਰੀ ਨੇ ਵੀ ਬਿਆਨ ਦਿਤਾ ਹੈ ਕਿ ਬਿਜਾਈ ਦੇ ਮੌਸਮ ਵਿਚ ਜਾ ਕੇ ਇਹ ਪ੍ਰਈਸ ਵਧਾ ਦਿਤੀ ਜਾਵੇਗੀ । ਮੈਂ ਚੀਫ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਸੈਂਟਰ ਵਿਚ ਜਾ ਕੇ ਹੰਭਲਾ ਮਾਰਨ ਅਤੇ ਕਣਕ ਦੀ ਕੀਮਤ ਘੱਟੋ ਘਟ 95 ਰੁਪਏ ਹੋ ਜਾਏ ਤਾਂਕਿ ਜ਼ਿਮੀਂਦਾਰ ਸੰਤੁਸ਼ਟ ਹੋਣ ।

ਸਪੀਕਰ ਸਾਹਿਬ, ਇਕ ਗਲ ਮੈਂ ਹੈਲਥ ਦੇ ਬਾਰੇ ਵਿਚ ਕਹਾਂਗਾ । ਹੈਲਥ ਡਿਪਾਰਟਮੈਂਟ ਵਾਸਤੇ 46 ਲੱਖ ਰੁਪਏ ਹੋਰ ਮੰਗੇ ਗਏ ਹਨ । ਪਿਛਲੀ ਵੇਰ ਬੱਜਟ ਵਿਚ 50 ਲੱਖ ਰੁਪਏ ਮੰਗੇ ਗਏ ਸਨ । ਇਹ ਇਸ ਗਲ ਦਾ ਸਬੂਤ ਹੈ ਕਿ ਸਾਡੀ ਸਰਕਾਰ ਨੂੰ ਲੋਕਾਂ ਦੀ ਹੈਲਥ ਬਾਰੇ ਕਿੰਨਾ ਖਿਆਲ ਹੈ । ਰੋਪੜ ਵਿਚ ਡਾਕਟਰੀ ਮੰਥਨ ਕੀਤਾ ਗਿਆ । ਕੀ ਬੁੱਢਾ, ਕੀ ਬੱਚਾ, ਕੀ ਔਰਤ, ਹਰ ਇਕ ਨੂੰ ਐਗਜ਼ਾਮਿਨ ਕੀਤਾ ਗਿਆ । ਉਨ੍ਹਾਂ ਨੂੰ ਟੀ. ਬੀ. ਵਾਸਤੇ ਐਗਜ਼ਾਮਿਨ ਕੀਤਾ ਅਤੇ ਹਰ ਬੀਮਾਰੀ ਵਾਸਤੇ ਐਗਜ਼ਾਮਿਨ ਕੀਤਾ । ਹੁਣ ਲੋਕ ਹੈਲਥ ਬਾਰੇ ਜਾਗ੍ਰਿਤ ਹੋ ਗਏ ਹਨ ਇਸ ਲਈ 5-5 ਹਜ਼ਾਰ ਦੀ ਆਬਾਦੀ ਮਗਰ ਸੂਬੇ ਭਰ ਵਿਚ ਡਿਸਪੈਂਸਰੀਆਂ ਖੋਲ੍ਹੀਆਂ ਜਾਣ । ਉਥੇ ਐਮ. ਬੀ. ਬੀ. ਐਸ. ਡਾਕਟਰ ਅਤੇ ਟਰੇਂਡ ਨਰਸਾਂ ਆਦਿ ਭੇਜੀਆਂ ਜਾਣ ਕਿਉਂਕਿ ਲੋਕ ਆਪਣੀ ਹੈਲਥ ਦੇ ਬਾਰੇ ਕਾਂਸ਼ੀਅਸ ਹੋ ਚੁਕੇ ਹਨ ।

ਇਕ ਗਲ ਮੈਂ ਹੋਰ ਕਹਾਂਗਾ ਅਤੇ ਸਰਕਾਰ ਨੂੰ ਵਧਾਈ ਦੇਵਾਂਗਾ ਕਿਉਂਜੋ ਇਨ੍ਹਾਂ ਨੇ ਪ੍ਰਾਸੀਕਿਊਸ਼ਨ ਪੁਲੀਸ ਨਾਲੋਂ ਅਲਗ ਕਰ ਦਿਤੀ ਹੈ, ਕਿਉਂਕਿ ਅਗੇ ਪੁਲੀਸ ਵਾਲੇ ਪੀ. ਸੀ. ਆਈ ਅਤੇ ਡਿਸਟ੍ਰਿਕਟ ਅਟਾਰਨੀ ਤੇ ਰੋਬ ਪਾ ਕੇ ਆਪਣੇ ਮੁਤਾਬਿਕ ਕੇਸ ਪਲੀਡ ਕਰਵਾ ਲੈਂਦੇ ਸਨ । ਹੁਣ ਪ੍ਰਾਸੀਕਿਊਸ਼ਨ ਦਾ ਮਹਿਕਮਾ ਅਲਗ ਕਰਕੇ ਇਕ ਨੇਕ ਕੰਮ ਕੀਤਾ ਹੈ । ਇਕ ਗਲ ਮੈਂ ਇਹ ਕਹਿ ਦੇਣੀ ਚਾਹੁੰਦਾ ਹਾਂ ਕਿ ਜੁਡੀਸ਼ਰੀ ਐਗਜ਼ੈਕਟਿਵ ਨਾਲੋਂ ਇਸ ਲਈ ਅਲਗ ਕੀਤੀ ਗਈ ਸੀ ਤਾਂ ਕਿ ਲੋਕਾਂ ਨੂੰ ਠੀਕ ਇਨਸਾਫ ਮਿਲ ਸਕੇ, ਪਰ ਭਾਵੇਂ ਸਾਡੇ ਕਰੈਕਟਰ ਕਰਕੇ ਜਾਂ ਕਿਸੇ ਹੋਰ ਗਲੋਂ ਕਹਿ ਲਵੋ ਅੱਜ ਜੁਡੀਸ਼ਰੀ ਠੀਕ ਇਨਸਾਫ ਨਾਲ ਨਹੀਂ ਚਲ ਰਹੀ, ਇਹ ਗਲ ਨਹੀਂ ਹੋਣੀ ਚਾਹੀਦੀ । ਪੁਲੀਸ ਬਾਰੇ ਇਥੇ ਹਾਊਸ ਵਿਚ ਬਹੁਤ ਕੁਝ ਕਿਹਾ ਜਾ ਚੁਕਾ ਹੈ । ਮੈਂ ਜ਼ਿਆਦਾ ਨਾ ਕਹਿੰਦਾ ਹੋਇਆ ਸਿਰਫ ਇਤਨਾ ਕਹਾਂਗਾ ਕਿ ਪੁਲੀਸ ਨੂੰ ਦਰੁਸਤ ਕਰਨ । ਅੰਤ ਵਿਚ ਮੈਂ ਐਪ੍ਰੋਪਰੀਏਸ਼ਨ ਬਿੱਲ ਦਾ ਸਮਰਥਨ ਕਰਦਾ ਹੋਇਆ ਬੈਠ ਜਾਂਦਾ ਹਾਂ ।

**ਕਾਮਰੇਡ ਜੰਗੀਰ ਸਿੰਘ ਜੋਗਾ** (ਮਾਨਸਾ): ਸਪੀਕਰ ਸਾਹਿਬ, ਸ਼ਰਮਾ ਸਾਹਿਬ ਨੇ ਤਕਰੀਬਨ 25 ਕਰੋੜ ਰੁਪਏ ਦਾ ਸਪਲੀਮੈਂਟਰੀ ਐਸਟੀਮੇਟਸ ਰਖਿਆ ਹੈ, ਪਰ ਇਸ ਦੇ ਵਿਚੋਂ ਸਾਨੂੰ ਇਹ ਨਜ਼ਰ ਆਉਂਦਾ ਹੈ ਕਿ ਜਿਹੜੇ ਸਾਡੇ ਸਾਹਮਣੇ ਬੁਨਿਆਦੀ ਸੁਆਲ ਹਨ ਉਹ ਹਲ ਨਹੀਂ ਹੁੰਦੇ। ਇੰਨਾ ਰੁਪਿਆ ਖਰਚ ਹੋਣ ਦੇ ਬਾਵਜੂਦ ਵੀ 'ਗਰੀਬੀ ਹਟਾਓ' ਇਕ ਨਾਅਰਾ ਹੈ ਜਿਹੜਾ ਕਿ ਸਾਰੇ ਹਿੰਦੁਸਤਾਨ ਵਿਚ ਗੂੰਜ ਰਿਹਾ ਹੈ। 75 ਫੀ ਸਦੀ ਲੋਕ ਪਿੰਡਾਂ ਵਿਚ ਵਸਦੇ ਹਨ ਜਿਹੜੇ ਕਿ ਕਿਸਾਨੀ ਤੇ ਗੁਜ਼ਾਰਾ ਕਰਦੇ ਹਨ, ਸਰਕਾਰ ਨੇ ਉਨ੍ਹਾਂ ਦੀ ਰਾਹਤ ਵਾਸਤੇ ਕਣਕ ਦਾ ਸਰਕਾਰੀ ਕੰਟਰੋਲ ਕਰਕੇ ਇਕ ਚੰਗਾ ਕਦਮ ਉਠਾਇਆ ਸੀ, ਪਰ ਇਸ ਵਿਚ ਵੀ ਕਈ ਮਘੋਰੇ ਰਹਿ ਗਏ ਜਿਸ ਕਰਕੇ ਜਿਹੜਾ ਵਪਾਰੀ ਹੈ ਉਹ ਕਈ ਵਾਰੀ ਕਣਕ ਦਾ ਭਾਅ ਉਚਾ ਅਤੇ ਨੀਵਾਂ ਕਰ ਦਿੰਦਾ ਹੈ। ਜਿਹੜੀ ਕਣਕ ਦੀ ਖਰੀਦ ਸਰਕਾਰ ਨੇ ਕੀਤੀ ਹੈ, ਉਹ ਪੂਰੀ ਨਹੀਂ ਹੋ ਸਕੀ। ਸੈਂਟਰ ਦੀ ਗੌਰਮੈਂਟ ਨੂੰ ਮੰਨਣਾ ਪਿਆ ਕਿ ਇਸ ਦੇ ਵਿਚ ਬਹੁਤ ਸਾਰੇ ਮਨਿਸਟਰ ਅਤੇ ਕਾਂਗਰਸੀ ਵੀ ਸ਼ਰੀਕ ਸੀ ਜਿਹੜੇ ਚੋਰ ਬਜ਼ਾਰੀ ਕਰਦੇ ਸੀ ਅਤੇ ਕਣਕ ਨੂੰ ਬਾਹਰ ਭੇਜਦੇ ਸੀ। ਮੈਂ ਉਨ੍ਹਾਂ ਦਾ ਨਾਂ ਇਥੇ ਨਹੀਂ ਲੈਣਾ ਚਾਹੁੰਦਾ ਸਿਰਫ ਵਾਰਨਿੰਗ ਦਿੰਦਾ ਹਾਂ ਕਿ ਜੇ ਕਰ ਸਰਕਾਰ ਨੇ ਇਸ ਤਰ੍ਹਾਂ ਕੰਟਰੋਲ ਕਰਨਾ ਹੈ ਕਿ ਇਸ ਵਿਚ ਚੋਰ ਬਾਜ਼ਾਰੀ ਵੀ ਹੁੰਦੀ ਰਹੇ ਤਾਂ ਇਹ ਕਦੇ ਵੀ ਕਾਮਯਾਬ ਨਹੀਂ ਹੋ ਸਕੇਗੀ। ਜਿਸ ਵੀ ਏਜੰਸੀ ਦੇ ਲੋਕ ਚੋਰ ਬਾਜ਼ਾਰੀ ਕਰਦੇ ਹਨ ਅਤੇ ਬਾਹਰ ਕਣਕ ਭੇਜਦੇ ਹਨ ਉਨ੍ਹਾਂ ਨੂੰ ਕਰੜੇ ਹੱਥੀਂ ਲੈਣਾ ਪਵੇਗਾ। ਹੁਣ ਝੋਨੇ ਦਾ ਸੁਆਲ ਸੀ। ਇਹ ਪੰਜਾਬ ਦੀ ਬੜੀ ਭਾਰੀ ਕਾਸ਼ਤ ਹੈ, ਪਰ ਇਸ ਵੇਲੇ ਸੈਂਟਰ ਦੀ ਸਰਕਾਰ ਵਪਾਰੀਆਂ, ਸਰਮਾਏਦਾਰਾਂ ਅਤੇ ਜਗੀਰਦਾਰਾਂ ਦੇ ਸਾਹਮਣੇ ਝੁਕ ਗਈ ਹੈ ਅਤੇ ਸਰਕਾਰੀ ਵਪਾਰ ਕਰਨ ਲਈ ਮੁਨਕਰ ਹੋ ਗਈ ਹੈ। ਸਾਡੇ ਚੀਫ ਮਨਿਸਟਰ ਸਾਹਿਬ ਨੇ ਇਕ ਕਦਮ ਉਠਾਇਆ ਅਤੇ ਕਿਹਾ ਕਿ ਝੋਨੇ ਅਤੇ ਹੋਰ ਮੋਟੇ ਅਨਾਜ ਦਾ ਸਰਕਾਰੀ ਵਿਉਪਾਰ ਹੋਣਾ ਚਾਹੀਦਾ ਹੈ। ਮੈਂ ਕਹਿੰਦਾ ਹਾਂ ਕਿ ਹੁਣ ਝੋਨਾ ਮੰਡੀਆਂ ਵਿਚ ਆ ਰਿਹਾ ਹੈ ਜਿਸ ਦੀ ਸਰਕਾਰ ਨੇ 63 ਰੁਪਏ ਕੀਮਤ ਮੁਕੱਰਰ ਕੀਤੀ ਹੈ ਪਰ ਉਸ ਦਾ ਭਾਅ ਮੰਡੀਆਂ ਵਿਚ 50-55 ਰੁਪਏ ਚਲ ਰਿਹਾ ਹੈ। ਮੈਂ ਕਹਿੰਦਾ ਹਾਂ ਕਿ ਇਹ ਝੋਨਾ ਸਰਕਾਰੀ ਏਜੰਸੀ ਖਰੀਦ ਕਰੇ ਤਾਂ ਕਿ ਕਿਸਾਨਾਂ ਨੂੰ ਰਾਹਤ ਮਿਲੇ। ਇਸੇ ਤਰ੍ਹਾਂ ਕਪਾਹ ਅਤੇ ਨਰਮੇ ਦੀ ਹਾਲਤ ਹੈ, ਉਸ ਦੇ ਵਾਸਤੇ ਵੀ ਭਾਅ ਮੁਕੱਰਰ ਕੀਤੇ ਜਾਣ ਅਤੇ ਸਰਕਾਰੀ ਏਜੰਸੀ ਰਾਹੀਂ ਖਰੀਦ ਕੀਤੀ ਜਾਵੇ। ਇਸ ਵਕਤ ਸਰਕਾਰ ਦੀ ਕੋਈ ਏਜੰਸੀ ਨਹੀਂ, ਵਪਾਰੀ ਆਪਣੀ ਮਰਜ਼ੀ ਮੁਤਾਬਕ ਖਰੀਦ ਕਰਦੇ ਹਨ। ਇਸ ਦੇ ਲਈ ਵੀ ਸਰਕਾਰੀ ਏਜੰਸੀ ਮੁਕੱਰਰ ਕੀਤੀ ਜਾਵੇ। ਮੈਂ ਸਮਝਦਾ ਹਾਂ ਕਿ ਜਿਹੜੀ ਸਰਕਾਰ ਦੀ ਦਿਲਮੱਠ ਹੈ ਅਤੇ ਸਰਮਾਇਦਾਰਾਂ, ਜਾਗੀਰਦਾਰਾਂ ਅਤੇ ਕਾਰਖਾਨੇਦਾਰਾਂ ਅਗੇ ਗੋਡੇ-ਟੇਕ ਪਾਲਿਸੀ ਹੈ ਇਸ ਦਾ ਨਤੀਜਾ ਇਹ ਹੈ ਕਿ ਲੋਕਾਂ ਨੂੰ ਭੁੱਖ ਮਰੀ ਵਲ ਲਿਜਾਇਆ ਜਾਵੇ। ਪਿਛੇ ਜਿਹੇ ਇਕ ਫਿਲਮ ਬਣੀ ਸੀ ਜਿਸ ਵਿਚ ਇਹ ਦਸਿਆ ਗਿਆ ਸੀ ਕਿ ਆਪਣਾ ਸਿਪਾਹੀ ਆਪ ਬਣੋ। ਉਸਨੇ ਲੋਕਾਂ ਨੂੰ ਉਤਸ਼ਾਹ ਦਿਤਾ। ਸਾਡੀ ਪਾਰਟੀ ਦੇ ਲੋਕਾਂ ਨੇ ਜਲਾਲਾਬਾਦ ਅਤੇ ਅੰਮ੍ਰਿਤਸਰ ਵਿਚ ਚੋਰ ਬਾਜ਼ਾਰੀ ਕਰਨ ਵਾਲਿਆਂ ਨੂੰ ਫੜਿਆ ਅਤੇ ਉਨ੍ਹਾਂ ਕੋਲੋਂ ਅਨਾਜ ਨਿਕਲਵਾ ਕੇ ਸਰਕਾਰ ਦੇ ਹਵਾਲੇ ਕਰਾਇਆ ਅਤੇ ਕਿਹਾ ਕਿ ਸਰਕਾਰੀ ਰੇਟ ਤੇ ਵੇਚਿਆ ਜਾਵੇ। ਇਸੇ ਤਰ੍ਹਾਂ ਲੁਧਿਆਣਾ ਵਿਚ ਇਕ ਫੈਕਟਰੀ ਬਨਾਵਟੀ ਮੋਬਿਲਆਇਲ ਬਣਾਉਂਦੀ ਸੀ ਅਤੇ 3 ਰੁਪਏ ਬਾਜ਼ਾਰ ਨਾਲੋਂ ਘਟ ਵੇਚਦੀ ਸੀ। ਸਾਡੇ ਸਾਥੀਆਂ ਨੇ ਉਸ ਨੂੰ ਫੜਾਇਆ। ਉਸ ਦਾ ਨਤੀਜਾ ਇਹ ਨਿਕਲਿਆ ਕਿ ਲੁਧਿਆਣਾ ਅਤੇ ਰੋਪੜ ਵਿਚ ਉਨ੍ਹਾਂ ਲੋਕਾਂ ਨੂੰ ਗ੍ਰਿਫਤਾਰ

[ਕਾਮਰੇਡ ਜੰਗੀਰ ਸਿੰਘ ਜੋਗਾ]

ਰਹ ਲਿਆ ਗਿਆ । ਪੁਲੀਸ ਵਾਲੇ ਜਿਹੜੇ ਉਨ੍ਹਾਂ ਬਨਾਵਟੀ ਮਾਲ ਤਿਆਰ ਕਰਨ ਵਾਲਿਆਂ ਦੇ ਨਾਲ ਮਿਲੇ ਹੋਏ ਸਨ ਉਨ੍ਹਾਂ ਨੇ ਕਿਹਾ ਕਿ ਉਨ੍ਹਾਂ ਨੇ ਫੜਿਆ ਹੈ । ਇਸ ਲਈ ਮੈ ਸਰਕਾਰ ਨੂੰ ਕਹਾਂਗਾ ਕਿ ਅਜਿਹੇ ਪੁਲਿਸ ਦੇ ਅਫ਼ਸਰ ਜਿਹੜੇ ਚੋਰ ਬਾਜ਼ਾਰੀ ਕਰਨ ਵਾਲਿਆਂ ਨਾਲ ਮਿਲੇ ਹੋਏ ਹਨ ਉਨ੍ਹਾਂ ਦੀ ਤਹਿਕੀਕਾਤ ਕਰਾਈ ਜਾਵੇ ਔਰ ਐਕਸ਼ਨ ਲਿਆ ਜਾਵੇ ।

ਮੈਂ ਇਕ ਗਲ ਕਰਮਚਾਰੀਆਂ ਬਾਰੇ ਕਹਿਣੀ ਚਾਹੁੰਦਾ ਹਾਂ ਕਿ ਸੈਂਟਰ ਗੌਰਮਿੰਟ ਨੇ ਪੇ-ਕਮਿਸ਼ਨ ਦੇ ਰਾਹੀਂ ਆਪਣੇ ਐਮਪਲਾਈਜ਼ ਨੂੰ ਰਿਲੀਫ ਦਿਤਾ ਹੈ । ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਸਾਡੇ ਮੁਲਾਜ਼ਮ ਵਾਸਤੇ ਨਾ ਇਸ ਬਜਟ ਵਿਚ ਅਤੇ ਨਾ ਪਹਿਲੇ ਵਿਚ ਕੋਈ ਪੈਸਾ ਰਿਲੀਫ ਵਾਸਤੇ ਰਖਿਆ ਗਿਆ, ਹਾਲਾਂ ਕਿ ਸਰਕਾਰ ਨੇ ਵਾਅਦੇ ਕੀਤੇ ਹੋਏ ਹਨ ਕਿ ਜੋ ਭੀ ਸੈਂਟਰ ਕਮਿਸ਼ਨ ਦਾ ਰਿਲੀਫ ਹੈ ਉਹ ਇਥੇ ਵੀ ਲਾਗੂ ਹੋਵੇਗਾ । ਪਰ ਇਸ ਦੇ ਲਈ ਬਜਟ ਵਿਚ ਕੋਈ ਪ੍ਰੋਵੀਜ਼ਨ ਨਹੀਂ ਰਖਿਆ ਗਿਆ । ਮੈਂ ਕਹਿੰਦਾ ਹਾਂ ਕਿ ਉਸ ਸੈਂਟਰ ਦੇ ਰਿਲੀਫ ਨੂੰ ਪੰਜਾਬ ਵਿਚ ਲਾਗੂ ਕੀਤਾ ਜਾਵੇ । ਅੱਜ ਮਹਿੰਗਾਈ ਦਿਨ ਰਾਤ ਚੜ੍ਹ ਰਹੀ ਹੈ ਅਤੇ ਨਤੀਜਾ ਇਹ ਹੈ ਕਿ ਇਥੇ ਦਾ ਮੁਲਾਜ਼ਮ ਭੁੱਖ-ਮਰੀ ਵਲ ਤੁਰ ਰਿਹਾ ਹੈ । ਜੇ ਰਿਲੀਫ ਨਾ ਦਿਤਾ ਤਾਂ ਇਸ ਦਾ ਨਤੀਜਾ ਇਹ ਹੋਵੇਗਾ ਕਿ ਸਟਰਾਈਕਸ ਹੋਣਗੀਆਂ ਤੇ ਜਦੋਂ ਜਹਿਦ ਚਲਣਗੀਆਂ । ਉਸ ਦੇ ਨਤੀਜੇ ਇਸ ਸਰਕਾਰ ਨੂੰ ਭੁਗਤਣੇ ਪੈਣਗੇ । ਮੈਂ ਸਰਕਾਰ ਨੂੰ ਕਹਾਂਗਾ ਕਿ ਜਿਹੜੇ ਮੁਲਾਜ਼ਮ ਲੋਕਾਂ ਦੀ ਸੇਵਾ ਕਰ ਰਹੇ ਹਨ ਉਨ੍ਹਾਂ ਵਲ ਧਿਆਨ ਕੀਤਾ ਜਾਵੇ ਅਤੇ ਸੈਂਟਰਲ ਪੇ ਕਮਿਸ਼ਨ ਦੇ ਅਨੁਸਾਰ ਉਨ੍ਹਾਂ ਨੂੰ ਰਿਲੀਫ ਦਿਤਾ ਜਾਵੇ ।

ਕਲ ਇਥੇ ਸਾਡੇ ਸਾਹਮਣੇ ਸਟੂਡੈਂਟਸ ਤੇ ਤਸ਼ੱਦਦ ਹੋਇਆ । ਗੁਜਰਾਲ ਕਮਿਸ਼ਨ ਨੇ ਇਕ ਸਾਲ ਹੋ ਗਿਆ ਹੈ ਫੈਸਲਾ ਦਿਤਾ ਸੀ । ਉਸ ਨੇ ਕਿਹਾ ਹੈ ਕਿ ਸਟੂਡੈਂਟਸ ਤੇ ਬੜਾ ਤਸ਼ੱਦਦ ਕੀਤਾ ਗਿਆ ਅਤੇ 3-3 ਆਦਮੀ ਇਕ ਸਟੂਡੈਂਟ ਨੂੰ ਕੁਟਦੇ ਰਹੇ ਜਦ ਤਕ ਉਹ ਬੇਹੋਸ਼ ਨਾ ਹੋ ਜਾਂਦਾ ਉਦੋਂ ਤਕ ਮੋਟਰ ਵਿਚ ਨਹੀਂ ਸੁਟਿਆ ਜਾਂਦਾ ਸੀ ।

ਸਪੀਕਰ ਸਾਹਿਬ, ਇਸ ਤਰ੍ਹਾਂ ਸਰਕਾਰ ਦੀ ਬਦਨਾਮੀ ਕੀਤੀ ਅਤੇ ਸਾਲ ਭਰ ਵਿਚ ਉਨ੍ਹਾਂ ਤੇ ਕੋਈ ਐਕਸ਼ਨ ਨਾ ਲੈਣਾ, ਇਹ ਗਲ ਸਾਬਤ ਕਰਦੀ ਹੈ ਕਿ ਉਨ੍ਹਾਂ ਨੂੰ ਸਰਕਾਰ ਉਤਸ਼ਾਹ ਦੇ ਰਹੀ ਹੈ ਅਤੇ ਅੱਗੇ ਨੂੰ ਇਸ ਤਰ੍ਹਾਂ ਦੇ ਹੋਰ ਐਕਸ਼ਨ ਹੋਣਗੇ । ਸਰਕਾਰ ਨੂੰ ਦੋਸ਼ੀਆਂ ਨੂੰ ਦੰਡ ਦੇਣਾ ਚਾਹੀਦਾ ਹੈ ।

ਸਪੀਕਰ ਸਾਹਿਬ, ਇਥੇ ਹਸਪਤਾਲਾਂ ਦਾ ਬੜਾ ਜ਼ਿਕਰ ਕੀਤਾ ਗਿਆ ਹੈ । ਮੈਂ ਇਹ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਹਸਪਤਾਲਾਂ ਵਿਚ ਬੜੀ ਮਾੜੀ ਹਾਲਤ ਹੈ । ਪਟਿਆਲੇ ਦੇ ਹਸਪਤਾਲ ਦੇ ਗਾਇਨੀ ਵਾਰਡ ਵਿਚ ਡਾਕਟਰਾਂ ਦੇ ਦੋ ਧੜੇ ਬਣੇ ਹੋਏ ਹਨ । ਜੇ ਇਕ ਧੜੇ ਦਾ ਡਾਕਟਰ ਆਪਰੇਸ਼ਨ ਕਰਦਾ ਹੈ ਤਾਂ ਉਸ ਮਰੀਜ਼ ਨੂੰ ਦੂਜੇ ਧੜੇ ਦਾ ਡਾਕਟਰ ਵੇਖਦਾ ਨਹੀਂ ਇਸ ਕਾਰਣ ਹਜ਼ਾਰਾਂ ਮਰੀਜ਼ ਉਥੇ ਮਰ ਜਾਂਦੇ ਹਨ । ਸਰਕਾਰ ਨੂੰ ਇਸ ਕਿਸਮ ਦੀਆਂ ਗਲਤ ਗਲਾਂ ਨੂੰ ਰੋਕਣਾ ਚਾਹੀਦਾ ਹੈ ।

ਸਪੀਕਰ ਸਾਹਿਬ, ਸ਼ਰਮਾਂ ਜੀ ਕਹਿੰਦੇ ਹਨ ਕਿ ਡਾਕਟਰ ਮਿਲਦੇ ਨਹੀਂ ਪਰ ਡਾਕਟਰ ਤਿੰਨ ਤਿੰਨ ਸਾਲਾਂ ਦੀ ਛੁੱਟੀ ਲੈ ਕੇ ਪ੍ਰਾਈਵੇਟ ਪ੍ਰੈਕਟਿਸ ਕਰਦੇ ਹਨ । ਸਰਕਾਰ ਨੇ ਆਪਣੇ ਰੂਲਜ਼ ਵਿਚ ਇਸ ਤਰ੍ਹਾਂ ਦੀਆਂ ਖਾਮੀਆਂ ਰੁਖੀਆਂ ਹਨ । ਇਹ ਡਾਕਟਰ ਤਿੰਨ ਚਾਰ ਸਾਲ

ਪ੍ਰੈਕਟਿਸ ਕਰਨ ਤੋਂ ਬਾਅਦ ਜੇ ਮਨ ਵਿਚ ਆਵੇ ਤਾ ਆ ਜਾਂਦੇ ਹਨ। ਸਰਕਾਰ ਨੂੰ ਇਨ੍ਹਾਂ ਖਾਮੀਆਂ ਨੂੰ ਦੂਰ ਕਰਨਾ ਚਾਹੀਦਾ ਹੈ।

11.43 (ਇਸ ਵਕਤ ਪੈਨਲ ਆਫ ਚੇਅਰਮੈਨ ਦੇ ਮੈਂਬਰ ਸ੍ਰੀ ਬਲਰਾਮ ਨੇ ਪਰਧਾਨਗੀ ਦੀ ਕੁਰਸੀ ਸੰਭਾਲੀ)

ਚੇਅਰਮੈਨ ਸਾਹਿਬ, ਮੈਂ ਇਹ ਅਰਜ਼ ਕਰਨਾ ਚਾਹੁੰਦਾ ਹਾਂ ਕਿ ਅੱਜ ਲੋਕਾਂ ਵਿਚ ਮਹਿੰਗਾਈ ਦੇ ਖਿਲਾਫ ਹਾਹਾਕਾਰ ਮਚੀ ਹੋਈ ਹੈ। ਸਰਕਾਰ ਇਸ ਕੰਮ ਵਾਸਤੇ ਵਚਨ-ਬੱਧ ਹੈ ਕਿ ਚਾਉਲਾਂ ਦਾ ਵਪਾਰ ਉਹ ਖੁਦ ਕਰੇਗੀ ਤਾਕਿ ਕਿਸਾਨਾਂ ਨੂੰ ਰਿਲੀਫ ਮਿਲੇ। ਕਪਾਹ ਅਤੇ ਨਰਮੇ ਦਾ ਵਪਾਰ ਵੀ ਸਰਕਾਰ ਖੁਦ ਕਰੇ ਤਾਂਕਿ ਕਿਸਾਨਾਂ ਦਾ ਫਾਇਦਾ ਹੋਵੇ। ਜੇਕਰ ਚਾਉਲਾਂ ਦਾ ਵਪਾਰ ਸਰਕਾਰ ਖੁਦ ਨਹੀਂ ਲੈਂਦੀ ਤਾਂ ਕਣਕ ਦਾ ਵਪਾਰ, ਜਿਹੜਾ ਸਰਕਾਰ ਨੇ ਆਪਣੇ ਹਥ ਵਿਚ ਲਿਆ ਹੈ, ਇਸ ਨਾਲ ਪੰਜਾਬ ਨਾਲ ਬੜਾ ਵਡਾ ਫਰਾਡ ਕੀਤਾ ਹੈ। ਕੀ ਵਜਾਹ ਹੈ ਕਿ ਸਰਕਾਰ ਚਾਉਲਾਂ ਦਾ ਵਪਾਰ ਆਪ ਨਹੀਂ ਕਰਦੀ ? ਗਿਆਨੀ ਜ਼ੈਲ ਸਿੰਘ ਜੀ ਨੇ ਚੀਫ ਮਨਿਸਟਰਾਂ ਦੀ ਮੀਟਿੰਗ ਵਿਚ ਜਿਹੜਾ ਸਟੈਂਡ ਲਿਆ ਸੀ, ਉਹ ਬਹੁਤ ਚੰਗਾ ਸੀ ਕਿ ਸਰਕਾਰ ਨੂੰ ਝੋਨੇ ਦਾ ਵਪਾਰ ਆਪ ਕਰਨਾ ਚਾਹੀਦਾ ਹੈ। ਇਸ ਲਈ ਮੈਂ ਅਰਜ਼ ਕਰਾਂਗਾ ਕਿ ਪੰਜਾਬ ਸਰਕਾਰ ਬੜੀ ਦਲੇਰੀ ਨਾਲ ਕਦਮ ਉਠਾਵੇ। ਸਾਡੀ ਪਾਰਟੀ ਡੱਟ ਕੇ ਇਨ੍ਹਾਂ ਦਾ ਸਾਥ ਦੇਵੇਗੀ।

ਅੰਤ ਵਿਚ, ਚੇਅਰਮੈਨ ਸਾਹਿਬ, ਮੈਂ ਇਤਨਾ ਕਹਾਂਗਾ ਕਿ ਮੁਲਾਜ਼ਮਾਂ ਦਾ ਖਿਆਲ ਰਖਿਆ ਜਾਵੇ ਅਤੇ ਉਨ੍ਹਾਂ ਨੂੰ ਰੀਲੀਫ ਦਿਤੀ ਜਾਵੇ। ਪਿੰਡਾਂ ਵਿਚ ਗਰੀਬ ਆਦਮੀਆਂ ਨੂੰ ਰੀਲੀਫ ਦੇਣ ਦਾ ਇੱਕੋ ਹੀ ਤਰੀਕਾ ਹੈ ਕਿ ਅਨਾਜ ਦਾ ਵਪਾਰ ਸਰਕਾਰ ਆਪਣੇ ਹੱਥ ਵਿਚ ਲਵੇ। ਇਤਨਾ ਕਹਿੰਦਾ ਹੋਇਆ ਮੈਂ, ਚੇਅਰਮੈਨ ਸਾਹਿਬ, ਤੁਹਾਡਾ ਧੰਨਵਾਦ ਕਰਦਾ ਹਾਂ।

**ਸਰਦਾਰ ਜਸਵਿੰਦਰ ਸਿੰਘ ਬਰਾੜ** (ਕੋਟਕਪੂਰਾ) : ਸਤਿਕਾਰਯੋਗ ਚੇਅਰਮੈਨ ਸਾਹਿਬ, ਐਪਰੋਪਰੀਏਸ਼ਨ ਬਿਲ ਅੱਜ ਇਥੇ ਪੇਸ਼ ਹੋਇਆ ਹੈ। ਜੋ ਡੀਮਾਂਡਜ਼ ਇਥੇ ਰੱਖੀਆਂ ਗਈਆਂ ਹਨ ਇਨ੍ਹਾਂ ਵਿਚੋਂ ਕੋਈ ਵੀ ਕੌਮ ਦੇ ਪੱਧਰ ਨੂੰ ਉਚਾ ਕਰਨ ਵਾਲੀ, ਲੋਕ ਭਲਾਈ ਦੀ ਜਾਂ ਪੰਜਾਬੀਆਂ ਨੂੰ ਚੰਗਾ ਜੀਵਨ ਪੱਧਰ ਦੇਣ ਵਾਲੀ ਨਹੀਂ ਅਤੇ ਨਾ ਹੀ ਕੋਈ ਐਸੀ ਗਲ ਨਜ਼ਰ ਆਉਂਦੀ ਹੈ। ਇਨ੍ਹਾਂ ਦੇ ਵਿਚੋਂ ਜਾਗੀਰਦਾਰਾਂ, ਮਨਾਪਲਿਸਟਾਂ, ਬਲੈਕਮਾਰਕੀਟੀਆਂ, ਜ਼ਖੀਰੇ-ਅੰਦੋਜ਼ਾਂ ਦੀ ਨੀਤੀ ਨੂੰ ਪ੍ਰੋੜ੍ਹਤਾ ਦੇਣ ਦੀ ਬੋ ਆਉਂਦੀ ਹੈ। ਚੇਅਰਮੈਨ ਸਾਹਿਬ, ਇਥੇ ਬੜੇ ਸਕੈਂਡਲ ਹੋਏ ਹਨ; ਖਾਦ ਦਾ ਸਕੈਂਡਲ ਹੋਇਆ ਹੈ, ਹੋਰ ਕਈ ਸਕੈਂਡਲ ਹਨ, ਜੇ ਮੈਂ ਉਨ੍ਹਾਂ ਦਾ ਵਰਣਨ ਕਰਾਂ ਤਾਂ ਬਹੁਤ ਸਮਾਂ ਲਗ ਜਾਵੇਗਾ। ਐਗਰੀਕਲਚਰਲ ਸੀਡਜ਼ ਅਤੇ ਦੂਜੀਆਂ ਚੀਜ਼ਾਂ ਵਾਸਤੇ ਪੈਸਾ ਰਖਣ ਦਾ ਕੋਈ ਉਪਰਾਲਾ ਨਹੀਂ ਕੀਤਾ। ਪੰਜਾਬ ਵਿਚ ਕਿਸਾਨਾਂ ਨੂੰ ਖਾਦ ਵਿਚ ਮਿਟੀ ਮਿਲਾ ਕੇ ਦਿਤੀ ਗਈ ਅਤੇ ਇਸ ਨੂੰ ਨਾਕਸ ਕਰਕੇ ਕਿਸਾਨਾਂ ਵਿਚ ਵੰਡਿਆ ਗਿਆ। ਇਸ ਤਰ੍ਹਾਂ ਕਿਸਾਨਾਂ ਦਾ ਸਰਮਾਇਆ ਲੁਟਿਆ ਗਿਆ। ਹਿੰਦੁਸਤਾਨ ਅਤੇ ਅਜ਼ੀਜ਼ੇ ਵਤਨ ਪੰਜਾਬ ਤੇ ਜੋ ਸੱਟ ਮਾਰੀ ਗਈ, ਪੰਜਾਬ ਦੇ ਕਿਰਸਾਨ ਨੂੰ ਖਤਮ ਕਰਨ ਲਈ ਜਿਨ੍ਹਾਂ ਨੇ ਇਹੋ ਜਿਹੇ ਕੰਮ ਕੀਤੇ ਉਨ੍ਹਾਂ ਦੋਸ਼ੀਆਂ ਨੂੰ ਰੋਕਿਆ ਜਾਵੇ। ਜੋ ਕਿਸਾਨ ਨੂੰ ਖਾਦ, ਸੀਡ ਜਾਂ ਹੋਰ ਉਤਸ਼ਾਹ ਦੇਣ ਵਾਲੀਆਂ ਚੀਜ਼ਾਂ ਦੇਣੀਆਂ ਹਨ, ਉਹ ਠੀਕ ਦਿਤੀਆਂ ਜਾਣ ਤਾਂ ਕਿ ਕਿਸਾਨਾਂ ਦਾ ਭਵਿੱਖ ਤਬਾਹ ਨਾ ਹੋ ਜਾਵੇ।

[ਸਰਦਾਰ ਜਸਵਿੰਦਰ ਸਿੰਘ ਬਰਾੜ]

ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਅਜ ਪੰਜਾਬ ਵਿਚ ਤੇਲ ਵਾਸਤੇ ਹਾਹਾਕਾਰ ਮਚੀ ਹੋਈ ਹੈ, ਪੈਟਰੋਲ, ਮੋਬਲਆਇਲ, ਡੀਜ਼ਲ, ਸੀਮਿੰਟ ਅਤੇ ਖਾਦ ਮਿਲਦਾ ਨਹੀਂ। ਇਨ੍ਹਾਂ ਨੂੰ ਲੈਣ ਵਾਸਤੇ ਕਿਸਾਨਾਂ ਦੀਆਂ ਲਾਈਨਾਂ ਲਗੀਆਂ ਰਹਿੰਦੀਆਂ ਹਨ। ਬਲੈਕਮਾਰਕੀਟੀਏ, ਜਿਨ੍ਹਾਂ ਨੂੰ ਕਿ ਸਰਕਾਰ ਦਾ ਉਤਸ਼ਾਹ ਹੈ, ਜੇਕਰ ਉਨ੍ਹਾਂ ਕੋਲ ਜਾਈਏ ਤਾਂ ਇਹੋ ਚੀਜ਼ਾਂ ਦੁਗਣੇ ਜਾਂ ਤਿਗਣੇ ਭਾਅ ਤੇ ਮਿਲ ਜਾਂਦੀਆਂ ਹਨ। ਚੇਅਰਮੈਨ ਸਾਹਿਬ, ਮੈਂ ਸਰਕਾਰ ਨੂੰ ਤੁਹਾਡੇ ਰਾਹੀਂ ਕਹਿਣਾ ਚਾਹੁੰਦਾ ਹਾਂ ਕਿ ਜੇ ਪੰਜਾਬ ਅਤੇ ਹਿੰਦੁਸਤਾਨ ਦੇ ਕਿਸਾਨ ਨੂੰ ਆਪਣਾ ਸਿਰ ਉਚਾ ਚੁੱਕਣ ਵਾਸਤੇ ਪ੍ਰੇਰਣਾ ਦੇਣੀ ਹੈ ਤਾਂ ਇਨ੍ਹਾਂ ਸਕੈਂਡਲਾਂ ਨੂੰ ਖਤਮ ਕਰੋ।

ਚੇਅਰਮੈਨ ਸਾਹਿਬ, ਐਕਸਾਇਜ਼ ਵਾਸਤੇ ਸਟਾਫ਼ ਲਈ 64,680 ਰੁਪਏ ਦੀ ਡੀਮਾਂਡ ਪੇਸ਼ ਕੀਤੀ ਗਈ ਹੈ। ਮਹਾਤਮਾਂ ਗਾਂਧੀ ਜਿਹੜੇ ਕਿ ਗਰੀਬ ਨੂੰ ਉਚਾ ਚੁੱਕਣ ਅਤੇ ਉਤਸ਼ਾਹ ਦੇਣ ਵਾਲੇ ਸਨ ਅਤੇ ਜਿਨ੍ਹਾਂ ਦੀ ਬਦੌਲਤ ਅੱਜ ਇਹ (ਕਾਂਗਰਸ ਪਾਰਟੀ ਵਲ ਇਸ਼ਾਰਾ) ਰਾਜ ਕਰ ਰਹੇ ਹਨ, ਉਹ ਸ਼ਰਾਬ ਦੇ ਬਿਲਕੁਲ ਵਿਰੁਧ ਸਨ। ਇਹ ਇਲੀਸਿਟ ਡਿਸਟੀਲੇਸ਼ਨ ਲਈ ਸਟਾਫ਼ ਮੰਗ ਰਹੇ ਹਨ। ਉਹ ਸਿਆਣੇ ਅਤੇ ਸੁਚੱਜੇ ਆਦਮੀ ਇਹ ਕਹਿੰਦੇ ਸਨ ਕਿ ਜੇ ਮੇਰੇ ਵਤਨ ਵਿਚੋਂ ਸ਼ਰਾਬ ਨਾ ਨਿਕਲ ਸਕੀ ਤਾਂ ਸਾਡੀ ਪਾਰਟੀ ਨੂੰ ਰਾਜ ਕਰਨ ਦਾ ਕੋਈ ਹੱਕ ਨਹੀਂ। ਲਾਲਾ ਜਗਤ ਨਰਾਇਣ ਅਤੇ ਦੂਜੇ ਕਮੇਟੀ ਦੇ ਮੈਂਬਰਾਂ ਨੇ ਸੁਝਾ ਦਿਤੇ ਸਨ। ਜੇਕਰ ਇਨ੍ਹਾਂ ਨੂੰ ਦੇਸ਼ ਨਾਲ ਪਿਆਰ ਹੈ ਤਾਂ ਇਹ ਸ਼ਰਾਬ ਨੂੰ ਬੰਦ ਕਰ ਦੇਣ। ਮੈਂ ਅਖਬਾਰਾਂ ਵਿਚ ਪੜ੍ਹਿਆ ਹੈ ਕਿ ਉਸ ਮੁਸਲਮਾਨ ਦੇਸ਼ ਵਿਚ ਜਿਥੇ ਭੁਟੋ ਦੀ ਹਕੂਮਤ ਹੈ ਅਤੇ ਜਿਸਨੂੰ ਕਿ ਡਿਕਟੇਟਰਾਨਾ ਅਤੇ ਬਰਬਰਾਨਾ ਹਕੂਮਤ ਕਹਿੰਦੇ ਹਨ, ਉਥੇ ਵੀ ਖ਼ਾਨ ਵਲੀ ਖਾਂ ਨੇ ਸ਼ਰਾਬ ਨੂੰ ਬੰਦ ਕਰਨ ਦੇ ਯਤਨ ਕੀਤੇ ਹਨ। ਮਦਰਾਸ ਅਤੇ ਹਿੰਦੁਸਤਾਨ ਦੇ ਹੋਰ ਸੂਬਿਆਂ ਵਿਚ ਵੀ, ਜਿਥੇ ਕਿ ਸੁਚੱਜੇ ਬੰਦਿਆਂ ਨੂੰ ਅਗਵਾਈ ਕਰਨ ਦਾ ਮੌਕਾ ਮਿਲਿਆ, ਉਨ੍ਹਾਂ ਨੇ ਇਸ ਨੂੰ ਬੰਦ ਕਰਨ ਦਾ ਯਤਨ ਕੀਤਾ। ਜੇ ਸਰਕਾਰ ਆਪਣੀ ਸ਼ਰਾਬ ਬਾਰੇ ਨੀਤੀ ਬਦਲ ਦੇਵੇ ਤਾਂ ਜਿਹੜਾ ਇਨ੍ਹਾਂ ਨੇ ਸਟਾਫ ਮੰਗਿਆ ਹੈ ਇਸ ਦੀ ਕੋਈ ਲੋੜ ਨਹੀਂ। ਇਸ ਸਰਕਾਰ ਨੇ ਹਰ ਗੁਰਦਵਾਰੇ ਹਰ ਕਾਲਜ ਅਤੇ ਹਰ ਲੜਕੀਆਂ ਦੇ ਹੋਸਟਲ ਅਤੇ ਵਿਦਿਅਕ ਇੰਸਟੀ-ਟਿਊਸ਼ਨ ਦੇ ਸਾਹਮਣੇ ਸ਼ਰਾਬ ਦੇ ਠੇਕੇ ਖੋਲ੍ਹਣ ਦਾ ਯਤਨ ਕੀਤਾ ਹੈ। ਸਰਕਾਰ ਨੂੰ ਆਪਣੀ ਸ਼ਰਾਬ ਦੀ ਇਹ ਪਾਲਿਸੀ ਬੰਦ ਕਰਨੀ ਚਾਹੀਦੀ ਹੈ ਤਾਕਿ ਮੇਰੇ ਮੁਲਕ ਦੇ ਨੌਜਵਾਨਾਂ ਦਾ ਸਵਾਸਥ ਠੀਕ ਰਹੇ ਅਤੇ ਉਹ ਦੇਸ਼ ਦੀ ਭਲਾਈ ਕਰ ਸਕਣ।

ਚੇਅਰਮੈਨ ਸਾਹਿਬ, ਇਥੇ ਸ਼ੀਰੇ ਦਾ ਸਕੈਂਡਲ ਹੋਇਆ। ਸ਼ੀਰੇ ਦਾ ਇਥੇ ਭਾਅ 15 ਰੁਪਏ ਸੀ ਪਰ ਇਹ ਯੂ. ਪੀ. ਤੋਂ 79 ਰੁਪਏ ਕੁਇੰਟਲ ਦੇ ਹਿਸਾਬ ਨਾਲ ਖਰੀਦਿਆ ਗਿਆ। ਇਸ ਵੇਲੇ ਵੀ ਸ਼ੀਰੇ ਦਾ ਭਾਅ ਪੰਜਾਬ ਵਿਚ 38 ਰੁਪਏ ਕੁਇੰਟਲ ਹੈ। ਯੂ.ਪੀ. ਦੇ ਵਪਾਰੀਆਂ ਨਾਲ ਰਲ ਕੇ ਸਰਕਾਰ ਨੇ ਇਹ ਸਕੈਂਡਲ ਕੀਤਾ ਹੈ। ਜੇਕਰ ਇਹ ਸਰਕਾਰ ਲੋਕਾਂ ਦੇ ਹਿੱਤ ਨੂੰ ਥੋੜ੍ਹਾ ਬਹੁਤ ਵੀ ਸਾਹਮਣੇ ਰਖਦੀ ਹੈ ਤਾਂ ਇਸਨੂੰ ਉਨ੍ਹਾਂ ਸਾਰੇ ਅਫਸਰਾਂ, ਐਮ ਐਲ ਏਜ਼ ਅਤੇ ਵਜ਼ੀਰਾਂ ਦੀ, ਜਿਨ੍ਹਾਂ ਨੇ ਕਿ ਦਲਾਲੀ ਕੀਤੀ ਹੈ, ਇਨਕੁਆਇਰੀ ਕਰਾਉਣੀ ਚਾਹੀਦੀ ਹੈ ਅਤੇ ਉਨ੍ਹਾਂ ਤੇ ਐਕਸ਼ਨ ਲੈਣਾ ਚਾਹੀਦਾ ਹੈ। ਪਿਛਲੇ ਸਾਲ ਇਸ ਸਕੈਂਡਲ ਨਾਲ ਪੰਜਾਬ ਸਰਕਾਰ ਨੂੰ ਕੋਈ ਡੇਢ ਕਰੋੜ ਰੁਪਏ ਦਾ ਨੁਕਸਾਨ ਹੋਇਆ।

ਚੇਅਰਮੈਨ ਸਾਹਿਬ, ਜੇਕਰ ਇਸ ਤਰ੍ਹਾਂ ਹੀ ਘੱਪਲੇ ਹੁੰਦੇ ਰਹੇ, ਅਫਸਰ ਰਿਸ਼ਵਤ ਖਾਂਦੇ ਰਹੇ, ਠੱਗੀਆਂ ਵਜਦੀਆਂ ਰਹੀਆਂ, ਮੈਂਬਰ ਦਲਾਲੀ ਖਟਦੇ ਰਹੇ ਤਾਂ ਮੁਲਕ ਅਤੇ ਕੌਮ ਦਾ ਕੀ ਹੋਏਗਾ; ਤੁਸੀਂ ਅੰਦਾਜ਼ਾ ਲਗਾ ਸਕਦੇ ਹੋ ।

ਇਸ ਤੋਂ ਬਾਅਦ, ਚੇਅਰਮੈਨ ਸਾਹਿਬ, ਮੈਡੀਕਲ ਦੀ ਡੀਮਾਂਡ ਹੈ । ਸ਼ਰਮਾ ਜੀ ਨੇ ਫੁਰਮਾਇਆ ਹੈ ਕਿ ਡਾਕਟਰਾਂ ਨੂੰ ਹਸਪਤਾਲਾਂ ਵਿਚ ਲਗਾਉਣ ਦਾ ਯਤਨ ਕਰਾਂਗੇ ! ਨਵੇਂ ਹਸਪਤਾਲ ਖੋਲ੍ਹੇ ਜਾਣਗੇ । ਮੈਂ ਇਨ੍ਹਾਂ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮੇਰੇ ਜ਼ਿਲ੍ਹੇ ਵਿਚ ਜਿਹੜਾ ਸੀ. ਐਮ. ਓ ਲਗਿਆ ਹੋਇਆ ਹੈ ਉਹ ਬਹੁਤ ਕੁਰੱਪਟ ਹੈ । ਉਸ ਦੇ ਖਿਲਾਫ ਸਰਕਾਰ ਪਾਸ ਕੜੀਆਂ ਸ਼ਕਾਇਤਾਂ ਆਈਆਂ ਹਨ ਪਰ ਉਸ ਨੂੰ ਫਿਰ ਵੀ ਸ਼ੀਲਡ ਕੀਤਾ ਜਾ ਰਿਹਾ ਹੈ, ਉਸ ਨੂੰ ਸ਼ਹਿ ਦਿਤੀ ਜਾ ਰਹੀ ਹੈ । ਉਸ ਨੇ ਮੁਕਤਸਰ ਵਿਚੋਂ ਪੈਸਾ ਖਾਧਾ ਹੈ। ਉਹ ਕਮਿਊਨਿਲਿਜ਼ਮ ਫੈਲਾ ਰਿਹਾ ਹੈ । ਜਿਹੜੇ ਦੁਕਾਨਦਾਰ ਹਿੰਦੂ ਹਨ ਉਨ੍ਹਾਂ ਦੀਆਂ ਦੁਕਾਨਾਂ ਤੇ ਛਾਪੇ ਮਾਰੇ ਜਾ ਰਹੇ ਹਨ ਪਰ ਜਿਹੜੇ ਸਿੱਖ ਤੇ ਹੋਰ ਫਿਰਕੇ ਹਨ ਉਨ੍ਹਾਂ ਨੂੰ ਉਹ ਰਿਆਇਤਾਂ ਦਿੰਦਾ ਹੈ । ਚੇਅਰ ਸਾਹਿਬ, ਇਹ ਸਰਕਾਰ ਜਿਹੜੀ ਕਿ ਸੋਸ਼ਲਿਜ਼ਮ ਦੀ ਅਲੰਬਰਦਾਰ ਹੈ, ਇਸ ਦੇ ਰਾਜ ਵਿਚ ਜੇਕਰ ਇਸ ਤਰ੍ਹਾਂ ਹੀ ਫਿਰਕਾਪ੍ਰਸਤੀ ਹੁੰਦੀ ਰਹੀ ਤਾਂ ਮੈਨੂੰ ਅੰਦੇਸ਼ਾ ਹੈ ਕਿ ਇਹ ਪੰਜਾਬ ਦਾ ਸਕੂਨ ਕਾਇਮ ਨਹੀਂ ਰਹਿ ਸਕਦਾ । ਮੈਂ ਸਮਝਦਾ ਹਾਂ ਕਿ ਇਹੋ ਜਿਹੇ ਬੰਦਿਆਂ ਨੂੰ ਜਿਨ੍ਹਾਂ ਦੇ ਖਿਲਾਫ ਸ਼ਕਾਇਤਾਂ ਆਇਆ ਹੋਣ ਔਰ ਐਲੀਗੇਸ਼ਨ ਲਗੇ ਹੋਣ ਉਨ੍ਹਾਂ ਨੂੰ ਪ੍ਰਾਪਰ ਥਾਂ ਦੇਣੀ ਚਾਹੀਦੀ ਹੈ । ਜਿਹੜੇ ਅਫਸਰ ਚੰਗਾ ਕੰਮ ਕਰਦੇ ਹਨ, ਇਮਾਨਦਾਰ ਹਨ ਉਨ੍ਹਾਂ ਨੂੰ ਇਨਾਮ ਦੇਣੇ ਚਾਹੀਦੇ ਹਨ । (ਘੰਟੀ) ਬੱਸ, ਚੇਅਰਮੈਨ ਸਾਹਿਬ, ਮੈਂ ਇਕ ਮਿਸਾਲ ਦੇ ਕੇ ਖਤਮ ਕਰਾਂਗਾ ।

ਫਰੀਦਕੋਟ ਵਿਚ, ਚੇਅਰਮੈਨ ਸਾਹਿਬ, ਇਕ ਐਮ. ਐਲ. ਏ. ਸਾਹਿਬ ਦੇ ਲੜਕੇ ਨੂੰ ਜਿਹੜਾ ਕਿ ਜੂਆ ਖੇਡਦਾ ਸੀ, ਪੁਲਸ ਨੇ ਬਦਕਿਸਮਤੀ ਨਾਲ ਫੜ ਲਿਆ । ਲੇਕਿਨ ਹੈਰਾਨਗੀ ਦੀ ਗਲ ਹੈ ਕਿ ਉਸੇ ਹੀ ਦਿਨ ਕਰਤਾਰ ਸਿੰਘ ਹਵਾਲਦਾਰ ਨੂੰ ਸੱਸਪੈਂਡ ਕੀਤਾ ਗਿਆ (ਸ਼ੇਮ) (ਸ਼ੇਮ) ।

ਇਥੇ ਹੀ ਬੱਸ ਨਹੀਂ, ਚੇਅਰਮੈਨ ਸਾਹਿਬ, ਜ਼ਿਲ੍ਹਾ ਫਰੀਦਕੋਟ ਦਾ ਜੋ ਕਾਂਗਰਸ ਦਾ ਪਰਧਾਨ ਬਣਿਆ ਹੈ, ਮੈਂ ਉਸ ਦਾ ਸਤਿਕਾਰ ਕਰਦਾ ਹਾਂ, ਉਸ ਨੇ ਐਸ. ਪੀ. ਨੂੰ ਮਜ਼ਬੂਰ ਕਰ ਦਿਤਾ। ਗਲਤ ਕੰਮ ਕਰਨ ਲਈ। ਕਦੀ ਇਹ ਨਹੀਂ ਸੀ ਸੁਣਿਆ ਕਿ ਇਸ ਤਰ੍ਹਾਂ ਜਿਹੜੇ ਪੁਲੀਸ ਅਫਸਰ ਚੰਗੇ ਕੰਮ ਕਰਦੇ ਹਨ ਉਨ੍ਹਾਂ ਨੂੰ ਹੀ ਸੱਸਪੈਂਡ ਕਰ ਦਿਤਾ ਜਾਵੇ । ਉਸ ਨੇ ਸਰਦਾਰ ਅਜਮੇਰ ਸਿੰਘ ਐਸ. ਐਚ. ਓ ਨੂੰ ਸਸਪੈਂਡ ਕਰਵਾਇਆ । ਮੈਂ ਹਾਊਸ ਦੀ ਪਰੰਪਰਾ ਨੂੰ ਕਾਇਮ ਰਖਦਾ ਹੋਇਆ ਇਹ ਕਹਾਂਗਾ ਕਿ ਅਜਮੇਰ ਸਿੰਘ ਨੇ ਕੋਈ ਵੀ ਦੋਸ਼ ਨਹੀਂ ਸੀ ਕੀਤਾ । ਇਸੇ ਤਰ੍ਹਾਂ ਹੀ ਇਕ ਡੀ. ਆਈ. ਜੀ. ਦੀ ਜ਼ਨਾਨੀ ਨੇ ਡੇਢ ਲੱਖ ਰੁਪਿਆ ਖੱਟਿਆ ਹੈ ਪਰ ਸਰਕਾਰ ਅੱਖਾਂ ਮੀਟੀ ਬੈਠੀ ਹੈ । ਚੇਅਰਮੈਨ ਸਾਹਿਬ, ਜੇਕਰ ਵੇਖਿਆ ਜਾਵੇ ਤਾਂ ਕਈ ਅਫਸਰ ਇਮਾਨਦਾਰ ਹਨ, ਪਰ ਉਨ੍ਹਾਂ ਵਲ ਸਰਕਾਰ ਕੋਈ ਧਿਆਨ ਨਹੀਂ ਦਿੰਦੀ । ਉਨ੍ਹਾਂ ਨੂੰ ਖੂੰਜੇ ਲਗਾਉਣ ਦਾ ਯਤਨ ਕੀਤਾ ਜਾਂਦਾ ਹੈ । ਪੁਲੀਸ ਦੇ ਕੁਝ ਐਸੇ ਡੀ. ਆਈ. ਜੀ. ਵੀ ਹਨ ਜਿਨ੍ਹਾਂ ਨੇ ਹਾਲੇ ਤਕ ਨੇਕ ਕੀਤੀ ਨਾਲ ਅਮਨ ਤੇ ਕਾਨੂੰਨ ਨੂੰ ਕਾਇਮ ਰਖਣ ਦਾ ਹੌਸਲਾ ਕੀਤਾ ਹੈ । ਉਹ ਇਮਾਨਦਾਰ ਰਹੇ ਹਨ, ਨਾ ਪੈਸਾ ਖਾਧਾ ਹੈ ਤੇ ਨਾ ਖਾਣ ਹੀ ਦਿਤਾ ਹੈ । ਚਾਹੀਦਾ ਤਾਂ ਇਹ ਸੀ, ਚੇਅਰਮੈਨ ਸਾਹਿਬ, ਕਿ ਉਨ੍ਹਾਂ ਨੂੰ ਸ਼ਾਬਾਸ਼ ਦਿਤੀ ਜਾਂਦੀ,

[ਸਰਦਾਰ ਜਸਵਿੰਦਰ ਸਿੰਘ ਬਰਾੜ]

ਇਨਾਮ ਦਿਤਾ ਜਾਂਦਾਂ ਲੇਕਿਨ ਕੀਤਾ ਕੀ ਗਿਆ ਕਿ ਉਨ੍ਹਾਂ ਨੂੰ ਸਕੱਤਰੇਤ ਵਿਚ ਬੰਦ ਕਰ ਦਿਤਾ ਗਿਆ ਹੈ ਤਾਂਕਿ ਇਹੋ ਜਿਹੇ ਜਿਹੜੇ ਚੰਗੇ ਆਦਮੀ ਹਨ ਉਹ ਹਿੱਲ ਜੁੱਲ ਨਾ ਸਕਣ । ਜੇਕਰ ਸਰਕਾਰ ਚਾਹੁੰਦੀ ਹੈ ਕਿ ਇਸ ਨੇ ਰਾਜ ਪ੍ਰਬੰਧ ਠੀਕ ਢੰਗ ਨਾਲ ਚਲਾਉਣਾ ਹੈ ਤਾਂ ਜਿਹੜੇ ਆਦਮੀ ਨੇ ਡੇੜ ਲੱਖ ਰੁਪਿਆ ਖਾਧਾ ਹੈ ਉਸ ਦੀ ਇਨਕੁਆਇਰੀ ਕਰਨੀ ਚਾਹੀਦੀ ਹੈ ।

**Mr. Chairman** : Please wind up within two minutes.

**ਸਰਦਾਰ ਜਸਵਿੰਦਰ ਸਿੰਘ ਬਰਾੜ** : ਬੱਸ ਜੀ, ਪੰਜ ਮਿੰਟ ਲਵਾਂਗਾ । ਚੇਅਰਮੈਨ ਸਾਹਿਬ, ਇਥੇ ਬੋਗਸ ਟੀਮ ਬਣਾਈ ਗਈ ।

**ਸਿਖਿਆ ਮੰਤਰੀ** : ਬਰਾੜ ਸਾਹਿਬ, ਕੋਈ ਚੰਗਾ ਕੰਮ ਵੀ ਕਰਿਆ ਕਰੋ ।

**ਸਰਦਾਰ ਜਸਵਿੰਦਰ ਸਿੰਘ ਬਰਾੜ** : ਜੇ ਕਰ ਵਜ਼ੀਰ ਇਹੋ ਜਿਹੇ ਕੁਰੱਪਟ, ਬੇਈਮਾਨ ਤੇ ਨਿਕੰਮੇ ਅਫਸਰਾਂ ਦੀ ਪੁਸਤਪਨਾਹੀ ਕਰਦੇ ਹਨ ਤਾਂ ਮੈਂ ਕਹਾਂਗਾ ਕਿ ਉਨ੍ਹਾਂ ਨੂੰ ਇਥੇ ਬੈਠਣ ਦਾ ਕੋਈ ਹੱਕ ਨਹੀਂ ਹੈ ।

**ਸਿਖਿਆ ਮੰਤਰੀ** : ਸਿਰਫ ਤੁਹਾਨੂੰ ਹੀ ਹੱਕ ਹੈ ਇਥੇ ਬੈਠਣ ਦਾ । (ਹਾਸਾ)

**ਸਰਦਾਰ ਜਸਵਿੰਦਰ ਸਿੰਘ ਬਰਾੜ** : ਚੇਅਰਮੈਨ ਸਾਹਿਬ, ਇਸ ਤਰ੍ਹਾਂ ਹੀ ਫਲੌਰ ਟ੍ਰੇਨਿੰਗ ਇਨਸਟੀਚਿਊਟ ਵਿਚ 20 ਲੱਖ ਰੁਪਏ ਖਾਧੇ ਗਏ ਹਨ । ਮੈਂ ਜਾਣ ਬੁਝਕੇ ਉਸ ਆਦਮੀ ਦਾ ਨਾਉਂ ਨਹੀਂ ਲੈ ਰਿਹਾ । ਲੇਕਿਨ ਇਹ ਸ਼ਰਮ ਦੀ ਗਲ ਹੈ ਕਿ ਐਡੇ ਵੱਡੇ ਅਫਸਰ ਹੋ ਕੇ ਇਸ ਤਰ੍ਹਾਂ ਲਾਪਰਵਾਹੀ ਤੋਂ ਕੰਮ ਲਿਆ ਜਾਵੇ ? ਇਥੇ ਸੂਬੇ ਵਿਚ ਕੋਈ ਕਾਨੂੰਨ ਨਹੀਂ ਹੈ । ਦਿਨ ਦਿਹਾੜੇ ਡਾਕੇ ਪੈਂਦੇ ਹਨ, ਚੋਰੀਆਂ ਹੁੰਦੀਆਂ ਹਨ । ਇਸ ਤਰਾਂ ਡਾਕੇ ਕਦੀ ਨਹੀਂ ਸਨ ਪਏ । ਸਾਡਾ ਸਿਰ ਸ਼ਰਮ ਨਾਲ ਝੁਕ ਜਾਂਦਾ ਹੈ । ਜੋ ਵਜ਼ੀਰ ਆਪਣੇ ਆਪ ਨੂੰ ਤਕੜੇ ਸਮਝਦੇ ਹਨ ਉਨ੍ਹਾਂ ਦੇ ਰਾਜ ਵਿਚ ਦਿਨ ਦਿਹਾੜੇ ਇਸ ਤਰ੍ਹਾਂ ਡਾਕੇ ਪੈਂਦੇ ਹਨ, ਨਾਬਾਲਗ ਬਚਿਆਂ ਨੂੰ ਚੁਕਿਆ ਜਾਂਦਾ ਹੈ । (ਵਿਘਨ)

ਮੈਂ ਸਮਝਦਾ ਹਾਂ ਕਿ ਜਿਥੇ ਇਹੋ ਜਿਹੀਆਂ ਗਲਾਂ ਹੋਣ ਉਥੇ ਸਰਕਾਰ ਨੂੰ ਇਕ ਪਲ ਵੀ ਆਪਣੀ ਗੱਦੀ ਤੇ ਨਹੀਂ ਰਹਿਣਾ ਚਾਹੀਦਾ । ਚੇਅਰਮੈਨ ਸਾਹਿਬ, ਜਿਨ੍ਹਾਂ ਅਫਸਰਾਂ ਨੇ ਚੰਗੇ ਕੰਮ ਕੀਤੇ ਹਨ, ਲੈਂਡ ਰਿਫਾਰਮਜ਼ ਬਾਰੇ ਕੰਮ ਕੀਤਾ ਹੈ, ਉਨ੍ਹਾਂ ਅਫਸਰਾਂ ਨੂੰ ਸਤਿਕਾਰਿਆ ਜਾਣਾ ਚਾਹੀਦਾ ਸੀ । ਪਰ ਹੋਇਆ ਕੀ ਕਿ ਉਨ੍ਹਾਂ ਨੂੰ ਇਥੋਂ ਕੱਢ ਕੇ ਦਿਲੀ ਵਿਚ ਸੁੱਟ ਦਿਤਾ ਜਾਂਦਾ ਹੈ । ਜਿਹੜੇ ਅਫਸਰ ਬੇਈਮਾਨ ਹਨ, ਕੁਰੱਪਟ ਹਨ, ਉਨ੍ਹਾਂ ਨੂੰ ਸਤਿਕਾਰਿਆ ਜਾਂਦਾ ਹੈ ।

ਚੇਅਰਮੈਨ ਸਾਹਿਬ, ਵਜ਼ੀਰ ਖਜ਼ਾਨਾ ਦਾ ਬਿਆਨ ਆਇਆ, ਖੈਰ ਮੈਂ ਤਾਂ ਅਜੇ ਕਿਸੇ ਨਤੀਜੇ ਤੇ ਨਹੀਂ ਪੁਜਿਆ ਪਰ ਜੇਕਰ ਇਹ ਕਿੱਸਾ ਠੀਕ ਹੈ ਤਾਂ ਮੈਂ ਸਮਝਦਾ ਹਾਂ ਕਿ ਪੰਜਾਬ ਦੇ ਵਜ਼ੀਰਾਂ ਨੂੰ ਨੱਕ ਡਬੋ ਕੇ ਮਰ ਜਾਣਾ ਚਾਹੀਦਾ ਹੈ । (ਵਿਘਨ)

**ਸਿਖਿਆ ਮੰਤਰੀ** : ਗਲਤ ਐਲੀਗੇਸ਼ਨ ਲਗਾਉਣ ਵਾਲਿਆਂ ਨੂੰ ਵੀ ਨਾਲ ਹੀ ਮਰਨਾ ਚਾਹੀਦਾ ਹੈ । (ਹਾਸਾ)

**ਸਰਦਾਰ ਜਸਵਿੰਦਰ ਸਿੰਘ ਬਰਾੜ** : ਇਸ ਤਰ੍ਹਾਂ ਹੀ, ਚੇਅਰਮੈਨ ਸਾਹਿਬ, 21 ਹਜ਼ਾਰ ਰੁਪਿਆ ਪ੍ਰਾਸੀਕਿਊਸ਼ਨ ਨੂੰ ਦਿਤਾ ਗਿਆ ਹੈ । ਮੈਂ ਅਰਜ਼ ਕਰਦਾ ਹਾਂ ਕਿ 9 ਮਹੀਨੇ ਹੋ ਗਏ ਹਨ ਇਸ ਬਾਰੇ ਕੋਈ ਕੰਮ ਨਹੀਂ ਹੋਇਆ । ਇਹ ਸਾਡੀ ਮੰਗ ਸੀ ਕਿ ਪ੍ਰਾਸੀਕਿਊਸ਼ਨ ਨੂੰ ਐਗਜ਼ੈਕਟਿਵ ਤੋਂ ਅਲੱਗ ਕੀਤਾ ਜਾਵੇ । ਇਹ ਕੰਮ ਕਰਕੇ ਸਰਕਾਰ ਨੇ ਚੰਗੀ ਗਲ ਕੀਤੀ ਹੈ । ਪਰ ਹੁਣ ਇੰਡੀਪੈਂਡੈਂਟ ਤੌਰ ਤੇ ਕੋਈ ਕੰਮ ਨਹੀਂ ਕੀਤਾ ਜਾਂਦਾ ਉਸ ਏਜੰਸੀ ਨੂੰ ਸਨੱਬ ਕੀਤਾਂ ਜਾਂਦਾ ਹੈ ।

ਚੇਅਰਮੈਨ ਸਾਹਿਬ, ਪੰਜਾਬ ਦੇ ਕਿਸਾਨ ਦੀ ਕਣਕ ਦਾ ਭਾਅ 125 ਰੁਪਏ ਕੁਇੰਟਲ ਹੋਣਾ ਚਾਹੀਦਾ ਹੈ । ਜੇਕਰ ਹਿੰਦੁਸਤਾਨ ਨੂੰ ਇਹ ਚੰਗਾ ਬਣਾਉਣਾ ਚਾਹੁੰਦੇ ਹਨ ਤਾਂ ਇਨ੍ਹਾਂ ਨੂੰ ਹਿੰਦੁਸਤਾਨ ਦੇ ਖਾਸ ਤੌਰ ਤੇ ਪੰਜਾਬ ਦੇ, ਕਿਸਾਨ ਨੂੰ ਚੰਗਾ ਬਣਾਉਣਾ ਪਵੇਗਾ । ਇਸ ਤਰ੍ਹਾਂ ਹੀ ਰਾਈਸ ਦੇ ਵਪਾਰ ਨੂੰ ਸਰਕਾਰ ਨੂੰ ਚਾਹੀਦਾ ਹੈ ਕਿ ਆਪਣੇ ਹੱਥ ਵਿਚ ਲਵੇ । ਔਰ ਕਿਸਾਨਾਂ ਨੂੰ ਉਨ੍ਹਾਂ ਦੀਆਂ ਸਹੀ ਕੀਮਤਾਂ ਦੇਣੀਆਂ ਚਾਹੀਦੀਆਂ ਹਨ ।

ਚੇਅਰਮੈਨ ਸਾਹਿਬ, ਮੈਂ ਇਕ ਅਰਜ਼ ਬਿਜਲੀ ਬੋਰਡ ਦੇ ਸਬੰਧ ਵਿਚ ਕਰਨੀ ਚਾਹੁੰਦਾ ਹਾਂ ਇਸ ਦੇ ਬਾਰੇ ਵਿਚ ਡੀਮਾਂਡ ਕਲ ਆਈ ਸੀ । ਉਹ ਇਹ ਹੈ ਕਿ ਇਸ ਬੋਰਡ ਦਾ ਐਡਮਨਿਸਟ੍ਰੇਟਿਵ ਮੈਂਬਰ ਇਕ ਅਜਿਹੇ ਆਦਮੀ ਨੂੰ ਲਗਾ ਦਿਤਾ ਗਿਆ ਜਿਹੜਾ ਕਿ ਬੀ.ਏ. ਤਿੰਨ ਵਾਰੀ ਫੇਲ ਹੋਇਆ ਸੀ । (ਵਿਘਨ)

**Mr. Chairman** : Please resume your seat.

**ਸਰਦਾਰ ਜਸਵਿੰਦਰ ਸਿੰਘ ਬਰਾੜ** : ਮੈਂ, ਚੇਅਰਮੈਨ ਸਾਹਿਬ, ਇਕ ਗਲ ਕਹਿ ਕੇ ਹੀ ਆਪਣੀ ਸਪੀਚ ਨੂੰ ਖਤਮ ਕਰਦਾ ਹਾਂ ਕਿ ਇਸ ਦੇ ਚੇਅਰਮੈਨ ਸਰਦਾਰ ਹਰਬੰਸ ਸਿੰਘ ਨੂੰ ਲਾਹ ਕੇ ਮਿਸਟਰ ਸੂਦ ਨੂੰ ਲਗਾਇਆ ਗਿਆ । ਸਾਡਾ ਕੋਈ ਤੁਅੱਲਕ ਸਰਦਾਰ ਹਰਬੰਸ ਸਿੰਘ ਨਾਲ ਨਹੀਂ ਅਤੇ ਨਾ ਹੀ ਅਸੀਂ ਕੋਈ ਵਕਾਲਤ ਇਥੇ ਕਰਨ ਲਗੇ ਹਾਂ ਪਰ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਸ ਸੂਦ ਨੂੰ ਲਾਹ ਕੇ ਹਰਬੰਸ ਸਿੰਘ ਨੂੰ ਪਰਮੋਸ਼ਨ ਦਿਤੀ ਸੀ ਅਜ ਉਸ ਹਰਬੰਸ ਸਿੰਘ ਨੂੰ ਲਾਹ ਕੇ ਸੂਦ ਨੂੰ ਫਿਰ ਲਗਾ ਦਿਤਾ ਗਿਆ ਕਿਉਂਕਿ ਉਸਨੇ ਮੁੱਠੀ ਗਰਮ ਨਹੀਂ ਕੀਤੀ ਐਤਕੀਂ । (ਵਿਘਨ) (ਘੰਟੀ)

ਮੈਂ, ਚੇਅਰਮੈਨ ਸਾਹਿਬ, ਇਕੋ ਹੀ ਗਲ ਹੋਰ ਕਹਿਣੀ ਹੈ ਕਿ ਕਿਸਾਨਾਂ ਤੇ ਇਕ ਹੋਰ ਆਲਾ ਕਪੈਸੀਟਰ ਲਗਾਇਆ ਜਾ ਰਿਹਾ ਹੈ ਅਤੇ ਬਿਜਲੀ ਬੋਰਡ ਵਲੋਂ ਇਹ ਹੁਕਮ ਜਾਰੀ ਕੀਤਾ ਗਿਆ ਹੈ ਕਿ ਇਹ ਆਲਾ ਕਿਸਾਨ ਆਪਣੇ ਖਰਚ ਤੇ ਲਗਾਵੇ। ਇਸ ਸਬੰਧ ਵਿਚ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪਹਿਲਾਂ ਹੀ ਕਿਸਾਨ ਤੇ ਬੋਝ ਕਾਫੀ ਹੈ ਇਸ ਲਈ ਇਹ ਆਲਾ ਬਿਜਲੀ ਬੋਰਡ ਨੂੰ ਆਪਣੇ ਵਲੋਂ ਲਗਾਉਣਾ ਚਾਹੀਦਾ ਹੈ ।

ਮੋਗਾ ਕਾਂਡ ਦੇ ਬਾਰੇ ਵਿਚ ਇਥੇ ਆ ਕੇ ਵਿਦਿਆਰਥੀ ਮੰਗ ਕਰਦੇ ਹਨ ਤਾਂ ਉਨ੍ਹਾਂ ਨੂੰ ਇਨਸਾਫ ਦੇਣ ਦੀ ਥਾਂ ਕੁਟਿਆ ਜਾਂਦਾ ਹੈ । ਇਹ ਜਿਹੜੀ ਪਰੰਮਪਰਾ ਸਰਕਾਰ ਕਾਇਮ ਕਰ ਰਹੀ ਹੈ ਅਤੇ ਸਰਕਾਰ ਜਿਸ ਤਰ੍ਹਾਂ ਦੀ ਰਾਜਨੀਤੀ ਨੂੰ ਅਪਣਾ ਰਹੀ ਹੈ ਇਸ ਨਾਲ ਵਿਦਿਆਰਥੀਆਂ ਅਤੇ ਨੌਜਵਾਨਾਂ ਦਾ ਮਸਲਾ ਹਲ ਨਹੀਂ ਹੋ ਸਕਦਾ । ਇਕ ਜਵਾਨ ਵੀਰ ਦੀ ਭੈਣ ਵਿਆਹੁਣ ਯੋਗ ਬੈਠੀ ਹੈ ਪਿਉ ਕੰਮ ਨਹੀਂ ਕਰ ਸਕਦਾ ਉਸ ਨੂੰ ਤੁਸੀਂ ਰੁਜ਼ਗਾਰ

[ਸਰਦਾਰ ਜਸਵਿੰਦਰ ਸਿੰਘ ਬਰਾੜ]

ਨਹੀਂ ਦੇ ਸਕਦੇ ਤਾਂ ਮੈਂ ਸਰਕਾਰੀ ਬੈਂਚਾਂ ਤੇ ਬੈਠਣ ਵਾਲਿਆਂ ਨੂੰ ਕਹਾਂਗਾ ਕਿ ਇਸ ਤਰਾਂ ਲੋਕ ਨਕਸਲਬਾੜੀ ਬਣ ਜਾਣਗੇ, ਕਲਗੀਧਰ ਦੇ ਦਲ ਵਿਚ ਸ਼ਾਮਿਲ ਹੋ ਜਾਣਗੇ ਅਤੇ ਇਸ ਤਰ੍ਹਾਂ ਇਕ ਇਨਕਲਾਬ ਲਿਆ ਦੇਣਗੇ। ਇਸ ਲਈ ਇਨ੍ਹਾਂ ਨੂੰ ਨੌਜਵਾਨਾਂ ਦੀਆਂ ਸਮੱਸਿਆਵਾਂ ਵਲ ਧਿਆਨ ਦੇ ਕੇ ਉਨ੍ਹਾਂ ਨੂੰ ਰੁਜ਼ਗਾਰ ਮੁਹਈਆ ਕਰਨਾ ਚਾਹੀਦਾ ਹੈ। (ਵਿਘਨ)

12.00 Noon. **ਸ੍ਰੀ ਪ੍ਰੇਮ ਗੁਪਤਾ** (ਪਟਿਆਲਾ) : ਜਨਾਬ ਚੇਅਰਮੈਨ ਸਾਹਿਬ, ਐਪਰੋਪਰੀਏਸ਼ਨ ਬਿਲ ਨੰ: 3 ਹਾਊਸ ਦੇ ਸਾਹਮਣੇ ਹੈ ਇਸ ਵਿਚ ਆਈਆਂ ਕਈ ਗਲਾਂ ਦੇ ਵਿਚਾਰ ਕਰਨੀ ਬਹੁਤ ਜਰੂਰੀ ਹੈ। ਪਰ ਇਸ ਤੋਂ ਪਹਿਲਾਂ ਜਿਹੜੀ ਸਿਚੂਏਸ਼ਨ ਪੰਜਾਬ ਵਿਚ ਸੀ ਅਤੇ ਜੋ ਵਾਕਿਆਤ ਪਿਛਲੇ ਬਜਟ ਸੈਸ਼ਨ ਤੋਂ ਬਾਦ ਹੁਣ ਦੇ ਸੈਸ਼ਨ ਤਕ ਪੰਜਾਬ ਵਿਚ ਹੋਏ ਅਤੇ ਸਿਚੂਏਸ਼ਨ ਕੁਝ ਪੋਲੀਟੀਕਲ ਪਾਰਟੀਆਂ ਨੇ ਲਾ ਐਂਡ ਆਰਡਰ ਦੀ ਹਾਲਤ ਨੂੰ ਡੀਟਿਰੀਉਰੇਟ ਕਰਨ ਦੀ ਕੋਸ਼ਿਸ਼ ਕੀਤੀ, ਇਸ ਦਾ ਜਦ ਤਕ ਜ਼ਿਕਰ ਨਾ ਕਰਾਂ ਪੂਰੀ ਜਾਨਕਾਰੀ ਨਹੀਂ ਮਿਲ ਸਕਦੀ।

ਚੇਅਰਮੈਨ ਸਾਹਿਬ, ਹਿੰਦੁਸਤਾਨ ਵਿਚ ਡੈਮੋਕਰੇਸੀ ਹੈ ਅਤੇ ਅਜ ਬਰਾੜ ਸਾਹਿਬ ਬੋਲਦੇ ਹੋਏ ਅਜ ਦੀ ਰਜਤ ਪਸੰਦੀ ਦੇ ਖਿਲਾਫ, ਰਾਜਵਾੜਾ ਸ਼ਾਹੀ ਦੇ ਖਿਲਾਫ ਬੋਲ ਰਹੇ ਸਨ ਤਾਂ.. (ਵਿਘਨ)

**Mr. Chairman** : Order please.

(ਸ: ਸਤਨਾਮ ਸਿੰਘ ਬਾਜਵਾ ਵਲੋਂ ਵਿਘਨ)

**श्री सभापति** : आप बाजवा साहिब बैठ जाइए । (I would request Bajwa Sahib to please resume his seat.)

**ਸ੍ਰੀ ਪ੍ਰੇਮ ਗੁਪਤਾ** : ਮੈਂ ਜ਼ਿਕਰ ਕਰ ਰਿਹਾ ਸੀ ਕਿ ਬਰਾੜ ਸਾਹਿਬ ਬੋਲ ਤਾਂ ਰਹੇ ਸਨ ਪਰ ਮੈਨੂੰ ਅਫਸੋਸ ਆ ਰਿਹਾ ਸੀ ਕਿ ਉਨ੍ਹਾਂ ਦੀਆਂ ਗਲਾਂ ਤੇ ਨਾ ਕੋਈ ਹਾਊਸ ਤੋਂ ਬਾਹਰ ਯਕੀਨ ਕਰਦਾ ਹੈ ਨਾ ਹਾਊਸ ਦੇ ਅੰਦਰ ਕਿਉਂਕਿ ਜਿਸ ਪਾਰਟੀ ਦੇ ਇਹ ਨੁਮਾਇੰਦੇ ਹਨ ਉਹ ਸਦਾ ਹੀ ਜਾਗੀਰਦਾਰੀ ਰਜਵਾੜਾ ਸ਼ਾਹੀ ਦੀ ਮਦਦ ਕਰਦੇ ਰਹੇ ਹਨ ਅਤੇ ਹਰ ਤਰੱਕੀ ਪਸੰਦ ਕਦਮ ਦੀ ਮੁਖਾਲਫਿਤ ਕਰਦੇ ਰਹੇ ਹਨ। (ਵਿਘਨ)

**ਸਰਦਾਰ ਧੰਨਾ ਸਿੰਘ ਗੁਲਸ਼ਨ** : ਪੁਆਇੰਟ ਆਫ ਆਰਡਰ, ਸਰ। ਇਹ ਚੇਅਰਮੈਨ ਸਾਹਿਬ ਸਾਡੀ ਪਾਰਟੀ ਨੂੰ ਕਹਿ ਰਹੇ ਹਨ ਕਿ ਅਸੀਂ ਰਜਵਾੜਾ ਸ਼ਾਹੀ ਦੀ ਹਮਾਇਤ ਕਰਦੇ ਹਾਂ ਤਾਂ ਇਹ ਸਾਹਮਣੇ ਬੇਗਮ ਸਾਹਿਬਾ ਮਲੇਰਕੋਟਲਾ ਇਨ੍ਹਾਂ ਦੀ ਪਾਰਟੀ ਦੀਆਂ ਸੀਟਾਂ ਤੇ ਬੈਠੇ ਹਨ ਕੀ ਇਹ ਰਾਜਵਾੜਾ ਸ਼ਾਹੀ ਦੀ ਹਿਮਾਇਤ ਦੀਆਂ ਨਿਸ਼ਾਨੀਆਂ ਨਹੀਂ? (ਹਾਸਾ)

**ਸਰਦਾਰ ਸਤਨਮ ਸਿੰਘ ਬਾਜਵਾ** : ਚੇਅਰਮੈਨ ਸਾਹਿਬ, ਅਸੀਂ ਨਿਸ਼ਾਨੀਆਂ ਤੇ ਕੋਈ ਨੁਕਤਾਂਚੀਨੀ ਨਹੀਂ ਕਰਨ ਦੇਣੀ। (ਹਾਸਾ)

**Mr. Chairman** : Order please.

12. Noon. | **ਸਰਦਾਰ ਬਲਵਿੰਦਰ ਸਿੰਘ ਭੂੰਦੜ** : ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਪਿਛਲੀ ਵੇਰ ਜਾਇਦਾਦ ਦੇ ਬਾਰੇ ਵਿਚ ਗਲ ਹੋਈ ਸੀ ਅਤੇ ਇਹ ਕਿਹਾ ਗਿਆ ਸੀ ਕਿ ਹਰ ਮੈਂਬਰ ਆਪਣੀ ਜਾਇਦਾਦ ਦੇ ਅੰਕੜੇ ਹਾਉਸ ਦੀ ਮੇਜ਼ ਤੇ ਰਖੇ ਤਾਂ ਕਿ ਪਬਲਿਕ ਨੂੰ ਵੀ ਪਤਾ ਲਗ ਸਕੇ ਕਿ ਕਿਸ ਕਿਸ ਨੇ ਜਾਇਦਾਦ ਬਣਾਈ ਹੈ ਅਤੇ ਕਿਸ ਤਰੀਕੇ ਨਾਲ ਬਣਾਈ ਹੈ । ਅਤੇ ਇਨ੍ਹਾਂ ਵਲੋਂ ਇਹ ਵੀ ਕਿਹਾ ਗਿਆ ਸੀ ਕਿ ਮੈਂ ਤੇ ਮੇਰੀ ਪਾਰਟੀ ਆਪਣੀ ਜਾਇਦਾਦ ਨੂੰ ਛਡਣ ਨੂੰ ਤਿਆਰ ਹੈ ਜੇਕਰ ਕੋਈ ਸਾਬਤ ਕਰ ਦੇਵੇ ਕਿ ਇਹ ਕਿਸੇ ਹੋਰ ਤਰੀਕੇ ਨਾਲ ਬਣਾਈ ਗਈ ਹੈ । (ਵਿਘਨ)

**श्रीं सभापति** : कांग्रेस पार्टी ने तो भिजवा दी है । (I would like to inform the hon. Member that the Congress members have already submitted their statements about their property.)

**ਸ੍ਰੀ ਪ੍ਰੇਮ ਗੁਪਤਾ** : ਮੈਂ ਅਜ ਵੀ, ਚੇਅਰਮੈਨ ਸਾਹਿਬ, ਆਪਣੀ ਜਾਇਦਾਦ ਕਿਸੇ ਵੀ ਅਕਾਲੀ ਮੈਂਬਰ ਦੇ ਨਾਲ ਬਦਲਣ ਨੂੰ ਤਿਆਰ ਹਾਂ ।

**ਸਰਦਾਰ ਧੰਨਾ ਸਿੰਘ ਗੁਲਸ਼ਨ** : ਮੈਂ ਵੀ ਤਿਆਰ ਹਾਂ ਜੀ ਬੇਸ਼ਕ ਬਦਲ ਦਿਉ । (ਵਿਘਨ) ।

**श्रीं सभापति** : यह बात भी हाऊस के बाहर कर लेना । आप का समझौता हाऊस के बाहर करवा देंगे । (I would request the hon. Members to settle this matter between themselves outside the House. We would try to bring about a compromise.)

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਮੈਂ ਇਨ੍ਹਾਂ ਨਾਲ ਆਪਣੀ ਜਾਇਦਾਦ ਬਦਲਣ ਨੂੰ ਤਿਆਰ ਹਾਂ ਪਰ ਇਹ ਜਿਹੜੀ ਹੇਰਾ ਫੇਰੀ ਕਰਦੇ ਹਨ ਉਹ ਇਹ ਆਪਣੇ ਪਾਸ ਹੀ ਰਖਣ । (ਹਾਸਾ)

**ਸ੍ਰੀ ਪ੍ਰੇਮ ਗੁਪਤਾ** : ਮੈਂ ਅਰਜ਼ ਕਰ ਰਿਹਾ ਸਾਂ, ਚੇਅਰਮੈਨ ਸਾਹਿਬ, ਕਿ ਇਹ ਅਕਾਲੀ ਭਰਾ ਅਜ ਹਰੀਜਨਾਂ ਦੇ ਹਿੱਤਾਂ ਦੀ ਗਲ ਕਰਦੇ ਹਨ ਅਤੇ ਉਨ੍ਹਾਂ ਦੀ ਹਮਾਇਤ ਤੇ ਰੌਲਾ ਪਾਉਂਦੇ ਹਨ ਪਰ ਕੀ ਮੈਂ ਆਪ ਦੀ ਰਾਹੀਂ ਇਨ੍ਹਾਂ ਤੋਂ ਪੁਛ ਸਕਦਾ ਹਾਂ ਕਿ ਪਿੰਡਾਂ ਵਿਚ ਉਨ੍ਹਾਂ ਨਾਲ ਬਾਈ ਕਾਟ ਕੌਣ ਕਰਦਾ ਹੈ । ਇਨ੍ਹਾਂ ਨੂੰ ਬਹੁਤਾ ਪਤਾ ਹੋਵੇਗਾ। (ਵਿਘਨ) ਪਿਛਲੇ ਬਜ਼ਟ ਸੈਸ਼ਨ ਤੋਂ ਬਾਅਦ ਕੁਝ ਕੁਦਰਤ ਨੇ ਮਦਦ ਕੀਤੀ ਅਤੇ ਬਿਜਲੀ ਦਾ ਜਿਹੜਾ ਸੰਕਟ ਸੀ ਉਹ ਕੁਝ ਘੱਟ ਗਿਆ । ਇੰਡਸਟਰੀ ਨੂੰ, ਕਿਸਾਨ ਨੂੰ ਅਤੇ ਕੰਨਜ਼ਿਊਮਰ ਨੂੰ ਵੀ ਬਿਜਲੀ ਵਧ ਸਪਲਾਈ ਕੀਤੀ ਗਈ ਅਤੇ ਕਈ ਕਦਮ ਬਿਜਲੀ ਦੀ ਘਾਟ ਨੂੰ ਪੂਰਾ ਕਰਨ ਲਈ ਚੁੱਕੇ ਗਏ ਅਤੇ ਕੁਦਰਤ ਵੀ ਇਸ ਕੰਮ ਵਿਚ ਮੇਹਰਬਾਨ ਰਹੀ

[ਸ੍ਰੀ ਪ੍ਰੇਮ ਗੁਪਤਾ]

ਪਰ ਇਸ ਦੇ ਨਾਲ ਹੀ ਜਿਥੇ ਤੇਲ ਦੀ ਸ਼ਾਰਟੇਜ ਹੈ ਅਤੇ ਤੇਲ ਬਲੈਕ ਵਿਚ ਮਿਲਣ ਲਗ ਪਿਆ ਹੈ ਇਥੇ ਸਰਕਾਰ ਦੀ ਪਰਸੰਸਾ ਕਰਨ ਤੋਂ ਬਿਨਾਂ ਰਹਿ ਨਹੀਂ ਸਕਦਾ ਕਿ ਫਸਲਾਂ ਦੇ ਦਿਨਾਂ ਵਿਚ ਜਦ ਕਿ ਤੇਲ ਦੀ ਲੋੜ ਸੀ ਉਨ੍ਹਾਂ ਆਪਣੇ-ਯਤਨ ਸਪਲਾਈ ਵਧਾਣ ਲਈ ਜਾਰੀ ਰਖੇ ਪਰ ਮੇਰੇ ਸਾਹਮਣੇ ਬੈਠੇ ਵੀਰ ਜਿਹੜੇ ਅਜ ਰੌਲਾ ਪਾਉਂਦੇ ਹਨ ਇਹ ਆਪ ਜੇਕਰ ਬਲੈਕ ਤੇਲ ਦੀ ਕਰਦੇ ਰਹਿੰਦੇ ਹੋਣ ਤਾਂ ਅਫਸੋਸ ਹੁੰਦਾ ਹੈ ਕਿ ਇਹ ਇਥੇ ਕੀ ਕਰਦੇ ਹਨ ਅਤੇ ਇਨ੍ਹਾਂ ਦਾ ਕਰਦਾਰ ਅਤੇ ਕਰਨੀ ਕੀ ਹੈ।

ਅਜ ਦੀ ਸਰਕਾਰ ਦੇ ਵਿਰੁਧ ਅਕਾਲੀ ਪਾਰਟੀ ਨੂੰ ਲੋਕਾਂ ਨੂੰ ਵਰਗਲਾਉਣ ਦੀ ਬੜੀ ਕੋਸ਼ਸ਼ ਕੀਤੀ। ਕਣਕ ਦੀ ਫਸਲ ਆਈ, ਇਨ੍ਹਾਂ ਨੂੰ ਚਾਹੀਦਾ ਸੀ ਕਿ ਪੰਜਾਬ ਦੇ ਟੀਚੇ ਨੂੰ ਸਾਹਮਣੇ ਰਖਕੇ ਉਹ ਲੋਕਾਂ ਨੂੰ ਮੰਡੀਆਂ ਵਿਚ ਕਣਕ ਲਿਆਉਣ ਦੇ ਲਈ ਕਹਿੰਦੇ। ਪਰ ਹੋਇਆ ਕੀ ਇਨ੍ਹਾਂ ਨੇ ਪਿੰਡਾਂ ਵਿਚ ਜਾਕੇ ਲੋਕਾਂ ਨੂੰ ਕਿਹਾ ਕਿ ਕਣਕ ਮੰਡੀਆਂ ਦੇ ਵਿਚ ਨਹੀਂ ਲਿਆਉਣੀ, ਪਰ ਆਪਣੀ ਕਣਕ ਪਹਿਲਾਂ ਵੇਚ ਕੇ ਬੈਂਕਾਂ ਦੇ ਵਿਚ ਪੈਸਾ ਜਮਾਂ ਕਰਾ ਦਿਤਾ। ਇਹ ਲੋਕਾਂ ਨੂੰ ਵਰਗਲਾਉਂਦੇ ਰਹੇ ਕਿ ਮੰਡੀਆਂ ਵਿਚ ਅਨਾਜ ਨਾ ਲਿਜਾਉ। ਇਨ੍ਹਾਂ ਨੇ ਲੋਕਾਂ ਨੂੰ ਇਥੋਂ ਤਕ ਵਰਗਲਾਇਆ ਕਿ ਉਹ ਕਈ ਦੁਕਾਨਾਂ ਲੁਟਣ ਤਕ ਗਏ, ਦੁਕਾਨਾਂ ਇਹ ਧਮਕੀਆਂ ਦੇ ਕੇ ਬੰਦ ਕਰਵਾਈਆਂ ਕਿ ਨਹੀਂ ਤਾਂ ਅਸੀਂ ਲੁਟ ਲਵਾਂਗੇ ਬੰਦ ਕਰੋ। (ਵਿਘਨ)

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਲੁਧਿਆਣੇ ਵਿਚ ਜਦੋਂ ਇਕ ਮਨਿਸਟਰ ਦਾ ਘੇਰਾਓ ਹੋਇਆ ਸੀ ਉਹ ਅਕਾਲੀ ਪਾਰਟੀ ਸੀ ਜਾਂ ਕਾਂਗਰਸੀ ਸੀ, ਆਪ ਹੀ ਦਸੋ (ਹਾਸਾ)।

**ਸ੍ਰੀ ਪ੍ਰੇਮ ਗੁਪਤਾ :** ਚਾਹੇ ਉਹ ਅਕਾਲੀ ਸੀ ਜਾਂ ਉਹ ਜਨ-ਸੰਘੀ ਸੀ ਜੋ ਡਿਮਾਂਡ ਹੋਵੇ ਉਹ ਅਗੇ ਰਖੋ, ਇਹ ਤਾਂ ਨਹੀਂ ਕਿ ਦੁਕਾਨਾਂ ਹੀ ਲੁਟ ਲਉ। ਜੇ ਅਮਨ ਕਰਨ ਲਈ ਪੁਲੀਸ ਆਉਂਦੀ ਹੈ ਤਾਂ ਕਹਿੰਦੇ ਹਨ ਕਿ ਪੁਲਿਸ ਇਨਵੈਸਟੀਗੇਸ਼ਨ ਕਿਉਂ ਕਰਦੀ ਹੈ। ਇਥੇ ਸਪੀਕਰ ਦੀ ਚੋਣ ਹੋਵੇ ਇਨ੍ਹਾਂ ਦੇ ਵਤੀਰੇ ਨੂੰ ਵੇਖਦੇ ਹੋਏ 25 ਕੰਸਟੇਬਲ ਜੇ ਆ ਜਾਣ ਤਾਂ ਇਹ ਸ਼ੋਰ ਸ਼ਰਾਬਾ ਕਰਦੇ ਹਨ ਕਿ ਏਥੇ ਪੁਲਿਸ ਫਿਰਦੀ ਹੈ। ਇਸ ਤਰ੍ਹਾਂ ਦੀਆਂ ਹੁਲੜ ਬਾਜ਼ੀਆਂ ਤਾਂ ਇਹ ਕਰਦੇ ਹਨ। ਇਸ ਤਰ੍ਹਾਂ ਦੀ ਪਾਰਲੀਮੈਂਟਰੀ ਅਫੇਅਰਜ਼ ਦੇ ਵਿਚ ਕਦੇ ਮਿਸਾਲ ਤੱਕ ਨਹੀਂ ਮਿਲਦੀ। ਪੰਜਾਬ ਦੇ ਇਤਹਾਸ ਵਿਚ ਤਾਂ ਕੀ ਹਿੰਦੁਸਤਾਨ ਦੀ ਪਾਰਲੀਮੈਂਟਰੀ ਲਾਈਫ ਵਿਚ ਇਸ ਦੀ ਮਿਸਾਲ ਨਹੀਂ ਮਿਲਦੀ। ਇਸ ਸਾਰੀ ਹੁਲੜਬਾਜ਼ੀ ਲਈ ਇਹ ਪਾਰਟੀ ਰਿਸਪਾਂਸੀਬਲ ਹੈ, ਇਨ੍ਹਾਂ ਦਾ ਸਿਰ ਸ਼ਰਮ ਨਾਲ ਝੁਕ ਜਾਣਾ ਚਾਹੀਦਾ ਹੈ। ਇਨ੍ਹਾਂ ਨੇ ਸਪੀਕਰ ਦੀ ਇਲੈਕਸ਼ਨ ਤੋਂ ਬਾਅਦ ਚੈਂਬਰ ਵਿਚ ਜਾਕੇ ਤਰ੍ਹਾਂ ਤਰ੍ਹਾਂ ਦੇ ਨਾਹਰੇ ਲਾਏ। ਪਰ ਇਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਇਸ ਤਰ੍ਹਾਂ ਦੇ ਨਾਹਰੇ ਸਪੀਕਰ ਦੇ ਖਿਲਾਫ ਨਹੀਂ ਲਾਉਣੇ ਚਾਹੀਦੇ ਕਿਉਂਕਿ ਸਪੀਕਰ ਇਕ ਸਾਂਝਾ ਲੀਡਰ ਹੈ। ਇਨ੍ਹਾਂ ਨੂੰ ਨਹੀਂ ਪਤਾ ਕਿ ਅਸੈਂਬਲੀ ਜਾਂ ਪਾਰਲੀਆਮੈਂਟ ਦੇ ਮੈਂਬਰਾਂ ਦਾ ਕੀ ਡੈਕੋਰਮ ਹੁੰਦਾ ਹੈ ਅਤੇ ਉਹ ਕਿਸ ਤਰ੍ਹਾਂ ਮੇਨਟੇਨ ਕੀਤਾ ਜਾਂਦਾ ਹੈ। ਪਰ ਕਰਨ ਤਾਂ ਜੇ ਇਨ੍ਹਾਂ ਨੂੰ ਕੁਝ ਪਤਾ ਹੋਵੇ। ਰੋਜ਼ ਇਥੇ ਇਸ ਤਰ੍ਹਾਂ ਦੀਆਂ ਗਲਾਂ ਰੀਪੀਟ ਕੀਤੀਆਂ ਜਾਂਦੀਆਂ ਹਨ, ਰੋਜ਼ ਰੌਲਾ ਪੈਂਦਾ ਹੈ। ....(ਵਿਘਨ) ਇਨ੍ਹਾਂ ਨੂੰ ਅਸੈਂਬਲੀ ਦੇ ਵਿਚ ਬੈਠਣ ਦਾ ਤਰੀਕਾ ਹੀ ਨਹੀਂ ਆਉਂਦਾ ....(ਵਿਘਨ)

ਸਰਦਾਰ ਧੰਨਾ ਸਿੰਘ ਗੁਲਸ਼ਨ : ਆਨ ਏ ਪੁਆਇੰਟ ਆਫ ਆਰਡਰ, ਸਰ । ਇਹ ਕਹਿੰਦੇ ਹਨ ਕਿ ਸਾਨੂੰ ਅਸੈਂਬਲੀ ਵਿਚ ਬੈਠਣ ਦਾ ਤਰੀਕਾ ਨਹੀਂ ਆਉਂਦਾ, ਪਰ ਜਦੋਂ ਮੈਂ ਪਾਰਲੀਮੈਂਟ ਦੇ ਵਿਚ ਚਲਾ ਗਿਆ ਸੀ ਉਦੋਂ ਇਹ ਜੰਮੇ ਵੀ ਨਹੀਂ ਸਨ । (ਹਾਸਾ) ਇਹ ਕਲ੍ਹ ਦੇ ਪਨੌਰੇ ਸਾਨੂੰ ਸਮਝਾਉਣ ਲਗੇ ਹਨ । (ਹਾਸਾ) . . . (ਸ਼ੋਰ)

ਤੁਸੀਂ ਜੇ ਬਹੁਤੀ ਜ਼ੋਰ ਆਜ਼ਮਾਈ ਕਰਨੀ ਹੋਵੇ ਤਾਂ ਭਾਵੇਂ ਕੋਈ ਮੇਰੇ ਮੁਕਾਬਲੇ ਵਿਚ ਅਲੈਕਸ਼ਨ ਵਿਚ ਆ ਜਾਉ (ਇਕ ਮਾਨਯੋਗ ਮੈਂਬਰ ਤੁਹਾਡਾ ਮੁਕਾਬਲਾ ਤਾਂ ਕਿਸੇ ਬੈਕਵਰਡ ਕਲਾਸਿਜ਼ ਦੇ ਨਾਲ ਹੀ ਕਰਾਵਾਂਗੇ । )

**ਸ੍ਰੀ ਪ੍ਰੇਮ ਗੁਪਤਾ** : ਮੈਨੂੰ ਇਨ੍ਹਾਂ ਦੀ ਗਲ ਸੁਣ ਕੇ ਬੜੀ ਹੈਰਾਨੀ ਹੁੰਦੀ ਹੈ, ਇਹ ਕਹਿੰਦੇ ਹਨ ਕਿ ਕਿਸੇ ਬੰਦੇ ਦੀ ਇਜ਼ਤ ਸੇਫ ਨਹੀਂ, ਹਰ ਥਾਂ ਕੁਰੱਪਸ਼ਨ ਹੈ, ਕਦੇ ਕਹਿੰਦੇ ਹਨ ਨਵਾਂ ਕਮਿਸ਼ਨ ਬਿਠਾਉ, ਇਹ ਖੁਦ ਛੰਗਾਨੀ ਕਮਿਸ਼ਨ ਅਗੇ ਪੇਸ਼ ਹੋਣ ਤੋਂ ਡਰਦੇ ਹਨ । ......(ਸ਼ੋਰ)

ਸਰਦਾਰ ਸੁਖਦੇਵ ਸਿੰਘ ਢਿੱਲੋਂ: ਇਹ ਕਹਿੰਦੇ ਹਨ ਕਿ ਅਕਾਲੀ ਛੰਗਾਨੀ ਕਮਿਸ਼ਨ ਤੋਂ ਡਰਦੇ ਹਨ, ਤੁਸੀਂ ਜੇ ਪੜਤਾਲ ਕਰਾਉਣੀ ਹੈ, ਕਿਸੇ ਜਜ ਤੋਂ ਕਰਵਾਉ । ਤੁਸੀਂ ਜਨਤਾ ਦੇ ਸਾਹਮਣੇ ਇਥੋਂ ਨਿਕਲ ਕੇ ਤਾਂ ਆਉ ਕਿਵੇਂ ਤੁਹਾਨੂੰ ਕੋਸਦੀ ਹੈ ।

**ਵਿੱਤ ਮੰਤਰੀ**: ਜਨਤਾ ਸਾਡੇ ਨਾਲ ਹੈ ਅਸੀਂ ਉਨ੍ਹਾਂ ਦਾ ਸੁਧਾਰ ਕੀਤਾ ਹੈ । (ਸ਼ੋਰ)

ਸਿਖਿਆ ਮੰਤਰੀ: ਸਪੀਕਰ ਸਾਹਿਬ, ਤੁਹਾਡੀ ਇਜਾਜ਼ਤ ਨਾਲ ਮੈਂ ਅਰਜ਼ ਕਰਦਾ ਹਾਂ ਕਿ ਇਹ ਆਪਣੇ ਗਰੀਵੈਂਸਿਜ਼ ਦੀ ਅਰਜ਼ੀ ਸਾਨੂੰ ਦੇ ਦੇਣ ਅਸੀਂ ਵਿਚਾਰ ਕਰ ਲਵਾਂਗੇ ।

(ਇਕ ਮਾਨਯੋਗ ਮੈਂਬਰ: ਅਰਜ਼ੀ ਨਾ ਤੁਹਾਨੂੰ ਪਰਚਾ ਦੇਵਾਂਗੇ । (ਹਾਸਾ)

**ਸ੍ਰੀ ਪ੍ਰੇਮ ਗੁਪਤਾ** : ਇਸ ਤਰ੍ਹਾਂ ਦੀ ਜੋ ਸਿਚੂਏਸ਼ਨ ਕਰੀਏਟ ਹੋਈ ਹੈ ਇਸ ਤੋਂ ਜ਼ਾਹਿਰ ਹੁੰਦਾ ਹੈ ਕਿ ਇਹ ਕਿਸ ਤਰ੍ਹਾਂ ਦੀ ਹਾਲਤ ਕਰਨਾ ਚਾਹੁੰਦੇ ਹਨ, ਇਨ੍ਹਾਂ ਦੇ ਮਨ ਦੇ ਵਿਚ ਕੀ ਹੈ । ਇਹ ਮਾਨਯੋਗ ਮੈਂਬਰ ਮਹਿੰਦਰਾ ਕਾਲਜ ਦੇ ਮੁੰਡਿਆਂ ਦੀ ਲੜਾਈ ਵਿਚ ਵੀ ਜਾ ਖੜਕਦੇ ਹਨ । ਜੇ ਕਿਤੇ ਐਡਮਨਿਸਟਰੇਸ਼ਨ ਨੂੰ ਖਰਾਬ ਕਰਨ ਲਈ ਮੁੰਡੇ ਧਮਕੀ ਦੇਣ ਤਾਂ ਕੀ ਉਦੋਂ ਦੀ ਮੈਨੇਜਮੈਂਟ ਦੀ ਕੋਈ ਰਿਸਪਾਂਸੇਬਿਲੀਟੀ ਨਹੀਂ ਕਿ ਉਹ ਪੁਲੀਸ ਦੀ ਪ੍ਰੋਟੈਕਸ਼ਨ ਸੀਕ ਕਰਨ । ਹਰ ਥਾਂ ਇਨ੍ਹਾਂ ਨੇ ਹਾਹਾਕਾਰ ਪਾਇਆ ਹੋਇਆ ਹੈ । ਮੈਂ ਆਪਣੀ ਪਰਸਨਲ ਨਾਲਜ ਤੋਂ ਕਹਿ ਸਕਦਾ ਹਾਂ ਕਿ ਇਨ੍ਹਾਂ ਨੂੰ ਠੀਕ ਢੰਗ ਨਾਲ ਚਲਣਾ ਚਾਹੀਦਾ ਹੈ । ਹਰ ਬੰਦੇ ਦਾ ਹੱਕ ਹੈ ਕਿ ਉਹ ਨੁਕਤਾ ਚੀਨੀ ਕਰੇ ਪਰ ਕੰਸਟ੍ਰਕਟਿਵ ਨੁਕਤਾ ਚੀਨੀ ਕਰਨੀ ਚਾਹੀਦੀ ਹੈ । ਜੇ ਕਿਸੇ ਬੰਦੇ ਨੇ ਜਾਲ੍ਹੀ ਟਿਕਟ ਛਾਪ ਕੇ ਲੱਖਾਂ ਰੁਪਏ ਕਮਾਏ ਹੋਣ, ਸਰਕਾਰ ਉਸ ਨੂੰ ਫੜ ਲਵੇ ਤਾਂ (ਇਕ ਮਾਨਯੋਗ ਮੈਂਬਰ: ਉਹਨੂੰ ਤਾਮਰ ਪਤਰ ਦਿਉ)। ਇਹ ਕਹਿੰਦੇ ਹਨ ਉਸ ਨੂੰ ਕਿਉਂ ਫੜਿਆ, ਜੇ ਹਰਬੰਸ ਸਿੰਘ ਦੀ ਗਲ ਚਲਦੀ ਹੈ ਤਾਂ ਇਹ ਉਸ ਦੇ ਖਾਹਮਖਾਹ ਦੇ ਵਕੀਲ ਬਣ ਜਾਂਦੇ ਹਨ । ਥਾਂ ਥਾਂ ਝਗੜੇ ਕਰਾਉਂਦੇ ਹਨ । ਇਸ ਲਈ ਜਿਤਨਾ ਚਿਰ ਅਸੀਂ ਇਸ ਕਿਸਮ ਦਾ ਗੈਰ ਜ਼ਿਮੇਵਾਰਾਨਾ ਰਵੱਈਆ ਨਹੀਂ ਤਿਆਗਦੇ ਅਸੀਂ ਜਨਤਾ ਦਾ ਸੁਧਾਰ ਨਹੀਂ ਕਰ ਸਕਦੇ । ਸਰਕਾਰ ਦੀ ਪਾਰਟੀ ਮੁਲਕ ਵਿਚ ਸੁਧਾਰ ਲਿਆਉਣ ਲਈ ਤਿਆਰ ਹੈ ।...,

**ਸਰਦਾਰ ਰਣਧੀਰ ਸਿੰਘ ਚੀਮਾ:** × × × × ×

**ਸ੍ਰੀ ਸਭਾਪਤੀ:** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ, ਤੁਸੀਂ ਬੈਠ ਜਾਉ (ਸ਼ੋਰ) (This is no point of order. You may please resume your seat.) (*Noise*)

**ਸਰਦਾਰ ਸਤਨਾਮ ਸਿੰਘ ਬਾਜਵਾ:** × × × × ×

**ਸ੍ਰੀ ਸਭਾਪਤੀ:** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ। ਤੁਸੀਂ ਬੈਠ ਜਾਓ। (This is no point of order. The hon. Member should resume his seat.)

**ਸ੍ਰੀ ਪ੍ਰੇਮ ਗੁਪਤਾ:** ਚੇਅਰਮੈਨ ਸਾਹਿਬ, ਮੈਂ ਇਕ ਗਲ ਹੋਰ ਕਹਿਣੀ ਚਾਹੁੰਦਾ ਹਾਂ..

**ਸ੍ਰੀ ਸਭਾਪਤੀ:** ਤੁਹਾਡੀ ਪਾਰਟੀ ਦੇ ਹੋਰ ਮੈਂਬਰਜ ਨੇ ਵੀ ਬੋਲਣਾ ਹੈ, ਇਸ ਲਈ ਤੁਸੀਂ ਹੁਣ ਵਾਈਂਡ ਅਪ ਕਰੋ। (Other members of your party have also to participate in the discussion. You may, therefore, wind up now.)

**ਸ੍ਰੀ ਪ੍ਰੇਮ ਗੁਪਤਾ:** ਮੈਂ ਅਰਜ਼ ਕਰਦਾ ਹਾਂ ਕਿ ਕਈ ਇਨਸਟੀਚਿਊਸ਼ਨਜ਼ ਨੂੰ ਸਰਕਾਰ 90 ਪ੍ਰਤੀਸ਼ਤ ਤੋਂ 95 ਪ੍ਰਤੀਸ਼ਤ ਤਕ ਗਰਾਂਟ ਦਿੰਦੀ ਹੈ। ਇਸ ਲਈ ਗੌਰਮਿੰਟ ਨੂੰ ਚਾਹੀਦਾ ਹੈ ਕਿ ਇਨ੍ਹਾਂ ਨੇ ਸਟਾਫ਼ ਵਿਚ ਰੀਜ਼ਰਵੇਸ਼ਨ ਰਖਵਾਏ। ਗੌਰਮਿੰਟ ਨੂੰ ਚਾਹੀਦਾ ਹੈ ਕਿ ਉਹ ਰੂਲ ਬਣਾਵੇ ਕਿ ਪ੍ਰਾਈਵੇਟ ਸਕੂਲਾਂ ਕਾਲਜਾਂ ਅਤੇ ਯੂਨੀਵਰਸਿਟੀਆਂ ਦੇ ਸਟਾਫ਼ ਵਿਚ ਐਮ.ਏ. ਹਰੀਜਨ ਪ੍ਰੋਫੈਸਰ ਜਾਂ ਟੀਚਰ ਹੋਣ। ਮੈਂ ਦਰਖ਼ਾਸਤ ਕਰਦਾ ਹਾਂ ਕਿ ਐਜੂਕੇਸ਼ਨ ਡਿਪਾਰਟਮੈਂਟ ਵਿਚ ਜੋ ਰਿਕਰੂਟਮੈਂਟਸ ਹੁੰਦੀਆਂ ਹਨ ਉਨ੍ਹਾਂ ਵਿਚ ਵੀ ਪੂਰੀ ਤਰ੍ਹਾਂ ਹਰੀਜਨਾਂ ਨੂੰ ਰੀਪਰਜ਼ੈਂਟੇਸ਼ਨ ਦਿਤੀ ਜਾਵੇ ਤਾਂ ਕਿ ਹਰੀਜਨਾਂ ਨਾਲ ਇਨਸਾਫ਼ ਹੋ ਸਕੇ। ਦੂਸਰੀ ਗਲ ਮੈਂ ......(ਵਿਘਨ)

ਬੱਸ ਚੇਅਰਮੈਨ ਸਾਹਿਬ, ਮੈਂ ਇਕ ਮਿੰਟ ਹੋਰ ਲਵਾਂਗਾ। ਸ਼ਰਮਾ ਸਾਹਿਬ ਨੇ ਇਥੇ ਐਲਾਨ ਕੀਤਾ ਸੀ ਕਿ ਗੌਰਮਿੰਟ ਆਫ਼ ਇੰਡੀਆ ਜਿਹੜਾ ਰੀਲੀਫ ਸਰਕਾਰੀ ਮੁਲਾਜ਼ਮਾਂ ਨੂੰ ਦੇਵੇਗੀ ਅਸੀਂ ਵੀ ਦਿਆਂਗੇ। ਉਨ੍ਹਾਂ ਕਿਹਾ ਹੈ ਕਿ ਅਸੀਂ ਗੌਰਮਿੰਟ ਆਫ਼ ਇੰਡੀਆ ਨਾਲੋਂ ਪਹਿਲਾਂ ਹੀ ਵੱਧ ਦੇ ਰਹੇ ਹਾਂ। ਜੇ ਹੁਣ ਗੌਰਮਿੰਟ ਆਫ਼ ਇੰਡੀਆ ਦੇ ਪੈਸੇ ਵਧ ਹੋਏ ਤਾਂ ਅਸੀਂ ਵੀ ਹੋਰ ਦੇ ਦਿਆਂਗੇ ਅਤੇ ਜੇ ਸਾਡੇ ਤੋਂ ਘੱਟ ਰਹੇ ਤਾਂ ਅਸੀਂ ਉਸ ਨੂੰ ਐਡਜਸਟ ਕਰ ਲਵਾਂਗੇ। ਚੇਅਰਮੈਨ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਅੱਜ ਮੁਲਾਜ਼ਮ ਕਿਧਰੇ ਧਰਨੇ ਮਾਰ ਰਹੇ ਹਨ ਅਤੇ ਕਿਧਰੇ ਹੜਤਾਲ ਦੀਆਂ ਗਲਾਂ ਕਰ ਰਹੇ ਹਨ ਪਰ ਮੇਰਾ ਵਿਸ਼ਵਾਸ਼ ਹੈ ਕਿ ਜੇ ਉਨ੍ਹਾਂ ਦੀਆਂ ਜਾਇਜ਼ ਡੀਮਾਂਡਜ਼ ਨੂੰ ਮੰਨ ਲਿਆ ਜਾਵੇ ਤਾਂ ਇਹ ਧਰਨੇ ਵਗੈਰਾ ਨਾਮੁਮਕਿਨ ਹੋ ਸਕਦੇ ਹਨ। ਪੰਜਾਬ ਦੇ ਪੜ੍ਹੇ ਲਿਖੇ ਲੋਕ ਫਿਰ ਇਨ੍ਹਾਂ ਨੂੰ ਬਰਦਾਸ਼ਤ ਨਹੀਂ ਕਰ ਸਕਦੇ। ਅਖ਼ੀਰ ਵਿਚ ਇਕ ਵਾਰ ਫਿਰ ਮੈਂ ਆਪਣੀ ਸਰਕਾਰ ਨੂੰ ਵਧਾਈ ਦਿੰਦਾ ਹਾਂ।

---

*Expunged as ordered by the Chair.

ਸ੍ਰੀ ਸਭਾਪਤੀ: ਡਾਕਟਰ ਅਮੀਰ ਸਿੰਘ ਜੀ, ਦਸ ਮਿੰਟ ਵਾਸਤੇ। (Dr. Amir Singh may speak for 10 minutes)

ਡਾਕਟਰ ਅਮੀਰ ਸਿੰਘ ਕਲਕਟ, (ਟਾਂਡਾ): ਚੇਅਰਮੈਨ ਸਾਹਿਬ, ਮੈਨੂੰ ਘੱਟ ਤੋਂ ਘੱਟ 20 ਮਿੰਟ ਤਾਂ ਜ਼ਰੂਰ ਦਿਓ।..(ਵਿਘਨ)ਚੇਅਰ ਮੈਨ ਸਾਹਿਬ, ਮੈਂ ਆਪਣੀ ਸਰਕਾਰ ਨੂੰ ਵਧਾਈ ਦਿੰਦਾ ਹਾਂ। ਇਸ ਸਰਕਾਰ ਨੇ ਔਰ ਗਿਆਨੀ ਜ਼ੈਲ ਸਿੰਘ ਜੀ ਚੀਫ ਮਨਿਸਟਰ ਨੇ ਪੰਜਾਬ ਵਿਚ ਅਜਿਹੇ ਕੰਮ ਕੀਤੇ ਹਨ। (ਵਿਘਨ) ਦੇਖੋ, ਮੈਨੂੰ ਛੇੜੋ ਨਹੀਂ (ਵਿਘਨ) (ਸ਼ੋਰ) ਮੈਂ ਨਾਲੇ ਤੁਹਾਨੂੰ ਕੁਝ ਨਹੀਂ ਕਿਹਾ। (ਵਿਘਨ) (ਸ਼ੋਰ)

ਸ੍ਰੀ ਸਭਾਪਤੀ: ਦੇਖੋ ਤੁਸੀਂ ਛੇੜਨ ਦੀ ਕੋਸ਼ਿਸ਼ ਨਾ ਕਰੋ ਨਹੀਂ ਤਾਂ ਗੜਬੜ ਪੈ ਜਾਵੇਗੀ। (You should not try to instigate the hon. Member, otherwise there will be trouble.)

ਡਾਕਟਰ ਅਮੀਰ ਸਿੰਘ ਕਲਕਟ: ਚੇਅਰਮੈਨ ਸਾਹਿਬ, ਇਸ ਸਰਕਾਰ ਨੇ ਅਜੇਹੇ ਕੰਮ ਕੀਤੇ ਜਿਸ ਨਾਲ ਲੋਕ ਬੜੇ ਸੈਟਿਸਫਾਈਡ ਹਨ। ਪਹਿਲਾਂ ਗੌਰਮਿੰਟ ਆਫ ਇੰਡੀਆਂ ਨੇ ਕਣਕ ਦੇ ਭਾਅ ਬੰਨ੍ਹੇ ਪਰ ਜ਼ਿਮੀਦਾਰ ਲੋਕ ਉਸ ਨਾਲ ਸੈਟਿਸਫਾਈ ਨਾ ਹੋਏ। ਉਸ ਸਮੇਂ ਵੀ ਗਿਆਨੀ ਜੀ ਦੀ ਸਰਕਾਰ ਨੇ ਕਣਕ ਦੇ ਭਾਅ ਵਧਾਉਣ ਦੀ ਬੜੀ ਕੋਸ਼ਿਸ਼ ਕੀਤੀ ਸੀ। ਹੁਣ ਗਿਆਨੀ ਜੀ ਦੀ ਇਹ ਸ਼ਖਸ਼ੀਅਤ ਹੈ ਜਿਸ ਨੇ ਪੰਡੀ ਦੇ ਭਾਅ ਵਧਾਏ ਹਨ। (ਵਿਘਨ) (ਸ਼ੋਰ) ਗਿਆਨੀ ਜੀ ਪੰਜਾਬ ਦੇ ਮਹਾਨ ਨੇਤਾ ਹਨ। ਇਨ੍ਹਾਂ ਦੇ ਯਤਨ ਕਰਕੇ ਹੀ ਜ਼ਿਮੀਦਾਰਾਂ ਨੂੰ ਉਨ੍ਹਾਂ ਦੀ ਫਸਲ ਦਾ ਠੀਕ ਮੁੱਲ....(ਵਿਘਨ)

ਸਰਦਾਰ ਧੰਨਾ ਸਿੰਘ ਗੁਲਸ਼ਨ: × × × × ×

ਸ੍ਰੀ ਸਭਾਪਤੀ: ਇਸ ਪੁਆਇੰਟ ਆਫ ਆਰਡਰ ਦੀ ਕੀ ਰੈਲੇਵੈਂਸੀ ਹੈ ? ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। (What is the relevancy of this point of order? This is no point of order.)

ਡਾਕਟਰ ਅਮੀਰ ਸਿੰਘ ਕਲਕਟ: ਚੇਅਰਮੈਨ ਸਾਹਿਬ, ਸਾਡੀ ਕਾਂਗਰਸ ਸਰਕਾਰ ਨੇ ਜੋ ਕੰਮ ਕੀਤੇ ਹਨ ਉਨ੍ਹਾਂ ਦੀ ਹਰ ਪਾਸੇ ਪ੍ਰਸ਼ੰਸਾ ਹੋ ਰਹੀ ਹੈ। ਇਥੇ ਹਰਚੰਦ ਸਿੰਘ ਕਮੇਟੀ ਬਣੀ (ਵਿਘਨ) (ਸ਼ੋਰ) ਇਹ ਬੁਖਲਾਹਟ ਵਿਚ ਆਏ ਹੋਏ ਹਨ। ਇਹ ਮਜ਼ਹਬ ਦੇ ਨਾਉਂ ਤੇ ਵੰਡ ਮੰਗਦੇ ਹਨ (ਵਿਘਨ) (ਸ਼ੋਰ) ਇਹ ਲੋਕ (ਮਨਿਸਟਰਾਂ ਵਲ ਇਸ਼ਾਰਾ ਕਰਦੇ ਹੋਏ) ਲੋਕਾਂ ਦੀ ਜਿਹੜੀ ਸੇਵਾ ਕਰਦੇ ਹਨ....(ਵਿਘਨ) (ਸ਼ੋਰ) ਚੇਅਰਮੈਨ ਸਾਹਿਬ, 'ਪਰਤਾਪ' ਵਿਚ ਇਕ ਕਾਰਟੂਨ ਆਇਆ ਹੈ ਕਿ ਜਨਸੰਘ ਦੇ ਡਾਕਟਰ ਬਲਦੇਵ ਪਰਕਾਸ਼....(ਵਿਘਨ) ਇਸ ਵੇਲੇ ਹਾਊਸ ਵਿਚ ਇਤਨਾ ਸ਼ੋਰ ਸੀ ਕਿ ਕੁਝ ਸੁਣਾਈ ਨਹੀਂ ਸੀ ਦੇ ਰਿਹਾ) ਮੈਂ ਦਸ ਦੇਣਾ ਚਾਹੁੰਦਾ ਹਾਂ ਕਿ ਹੁਣ ਇਨ੍ਹਾਂ ਦੇ ਸਿਰ ਤੇ ਤਾਜ ਕਦੇ ਨਹੀਂ ਆ ਸਕਦਾ (ਵਿਘਨ) (ਸ਼ੋਰ) ਇਹ ਲੋਕਾਂ ਦੀਆਂ ਫੀਲਿੰਗਜ਼ ਹਨ। ਚੇਅਰਮੈਨ ਸਾਹਿਬ, ਜੇ ਹੁਣ ਕਦੇ ਕਾਂਗਰਸ ਪਾਰਟੀ ਕਮਜ਼ੋਰ ਹੋ ਵੀ ਗਈ ਤਾਂ ਇਹ ਮੇਰੇ ਕਮਿਊਨਿਸਟ ਭਰਾਵਾਂ ਦੀ ਪਾਰਟੀ ਅਗੇ ਆਵੇਗੀ।

*Expunged as ordered by the Chair.

[ਡਾਕਟਰ ਅਮੀਰ ਸਿੰਘ ਕਲਕਟ]

ਅਕਾਲੀ ਔਰ ਜਨਸੰਘ ਅਗੇ ਨਹੀਂ ਆ ਸਕਦੇ । (ਵਿਘਨ) (ਸ਼ੋਰ) ਪਿੰਡਾਂ ਵਿਚ ਇਕ ਕਹਾਵਤ ਹੈ ਕਿ ਭਾਵੇਂ ਸਾਰਾ ਪਿੰਡ ਮਰ ਜਾਵੇ ਬੁਢੀ ਦੇ ਪੁਤਰ ਨੂੰ ਕਿਸੇ ਨੇ ਨਹੀਂ ਨੰਬਰਦਾਰ ਬਨਾਉਣਾ। (ਵਿਘਨ) (ਸ਼ੋਰ) ਮੈਂ ਕਹਿੰਦਾ ਹਾਂ ਕਿ ਇਸੇ ਤਰ੍ਹਾਂ ਤੁਹਾਡੀ ਵਾਰੀ ਵੀ ਕਦੇ ਨਹੀਂ ਆਉਣੀ । ਜਿਹੜੀ ਤੁਹਾਡੀ ਇਕਨਾਮਿਕ ਪਾਲਿਸੀ ਹੈ.... (ਵਿਘਨ)

**ਸਰਦਾਰ ਸਤਨਾਮ ਸਿੰਘ ਬਾਜਵਾ**: ਆਨ ਏ ਪੁਆਇੰਟ ਆਫ ਆਰਡਰ, ਸਰ । ਚੇਅਰਮੈਨ ਸਾਹਿਬ, ਉਹ ਤਾਜ ਤਾਂ ਅਸੀਂ ਆਪਣੇ ਸਿਰ ਤੇ ਰਖਣਾ ਹੀ ਹੈ, ਇਹ ਕਿਸ ਤਰ੍ਹਾਂ ਰੋਕ ਸਕਦੇ ਹਨ । (ਸ਼ੋਰ)

**ਡਾਕਟਰ ਅਮੀਰ ਸਿੰਘ ਕਲਕਟ**: ਚੇਅਰਮੈਨ ਸਾਹਿਬ, ਇਥੇ ਬਹੁਤ ਕਿਹਾ ਗਿਆ ਹੈ ਕਿ ਮਹਿੰਗਾਈ ਨੇ ਲੋਕਾਂ ਨੂੰ ਲੁਟ ਲਿਆ ਹੈ ਖਾ ਲਿਆ ਹੈ । ਮੈਂ ਕਹਿੰਦਾ ਹਾਂ ਕਿ ਇਸ ਮਹਿੰਗਾਈ ਦੇ ਕਾਰਣ ਲੱਭੇ ਜਾਣ । ਸਾਡੇ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਨੇ ਦੇਸ਼ ਵਿਚ ਉਹ ਕੰਮ ਕੀਤੇ ਹਨ ਜੋ ਮਹਾਰਾਜਾ ਰਣਜੀਤ ਸਿੰਘ ਤੋਂ ਬਾਅਦ ਕੋਈ ਵੀ ਨਹੀਂ ਸੀ ਕਰ ਸਕਿਆ । ਉਨ੍ਹਾਂ ਨੇ ਬੰਗਲਾ ਦੇਸ਼ ਬਣਵਾਇਆ । ਉਹ ਇਕ ਬਹੁਤ ਵੱਡਾ ਕੰਮ ਸੀ । ਉਸ ਨਾਲ ਮਹਿੰਗਾਈ ਦਾ ਵਧਣਾ ਜ਼ਰੂਰੀ ਸੀ ਪਰ ਇਹ ਕਿਧਰ ਦੀ ਦੇਸ਼ ਦੀ ਵਫਾਦਾਰੀ ਹੈ ਕਿ ਸਿਰਫ ਦੋ ਸਾਲਾਂ ਬਾਅਦ ਹੀ ਇਹ ਭੁਲ ਜਾਉ ਕਿ ਇਤਨਾ ਮਹਾਨ ਕੰਮ ਸਾਡੇ ਪ੍ਰਧਾਨ ਮੰਤਰੀ ਨੇ ਕੀਤਾ ਸੀ । ਫਿਰ ਸਾਡੇ ਦੇਸ਼ ਦੇ ਅੱਠ ਸੂਬਿਆਂ ਵਿਚ ਕਹਿਤ ਪੈ ਗਿਆ। ਗੁਜਰਾਤ ਵਿਚ ਇਸ ਕਹਿਤ ਦਾ ਮੁਕਾਬਲਾ ਕਰਨ ਲਈ ਸਿਰਫ ਗੁਜਰਾਤ ਵਿਚ ਹੀ ਬਹੁਤ ਰੁਪਿਆ ਖਰਚ ਕਰਨਾ ਪਿਆ ।

ਜੇ ਕਣਕ ਦਾ ਕੌਮੀਕਰਨ ਨਾ ਕੀਤਾ ਜਾਂਦਾ ਤਾਂ ਮੈਂ ਸਮਝਦਾ ਹਾਂ ਕਿ ਇਥੇ ਲੋਕ ਭੁਖੇ ਮਰ ਜਾਂਦੇ । (ਥੰਪਿੰਗ) ਇਥੇ ਬੜੀਆਂ ਤਕਰੀਰਾਂ ਕੀਤੀਆਂ ਜਾਂਦੀਆਂ ਹਨ ਕਿ ਸ਼ਰਾਬ ਬਦ ਕਰੋ । ਸ਼ਰਾਬ ਪੰਜਾਬ ਵਿਚੋਂ ਕਿਵੇਂ ਹਟਾਈ ਜਾ ਸਕਦੀ ਹੈ । (ਵਿਘਨ) ਸ਼ਰਾਬ ਦਾ ਧੰਧਾ ਬੜੇ ਚੰਗੇ ਬੰਦੇ ਕਰਦੇ ਹਨ । ਸਾਰੇ ਤੁਸੀਂ (ਅਕਾਲੀ ਬੈਂਚਿਜ਼ ਵਲ ਇਸ਼ਾਰਾ ਕਰਦੇ ਹੋਏ) ਇਹ ਕੰਮ ਕਰਦੇ ਹੋ । ਕਲ ਬਿਲ ਲਿਆਕੇ ਇਸ ਬਾਰੇ ਸਜ਼ਾ ਵਧਾਈ ਗਈ ਹੈ । ਇਹ ਬੜਾ ਅੱਛਾ ਕੰਮ ਕੀਤਾ ਗਿਆ ਹੈ । ਮੈਂ ਤਾਂ ਇਹ ਕਹਿੰਦਾ ਹਾਂ ਕਿ ਸਜ਼ਾ ਹੋਰ ਵੀ ਵਧਾਉਣੀ ਚਾਹੀਦੀ ਹੈ । ਇਹ ਬੜਾ ਅੱਛਾ ਕਦਮ ਚੁਕਿਆ ਗਿਆ ਹੈ । (ਵਿਘਨ)

ਕਲ ਇਥੇ ਗੁਰਦਵਾਰਿਆਂ ਅੰਦਰ ਜਾਣ ਦੀ ਫਰੀਡਮ ਹੋਣ ਬਾਰੇ ਗਲ ਹੋਈ ਸੀ । ਪਰ ਬੜੀ ਸ਼ਰਮ ਦੀ ਗਲ ਹੈ ਕਿ ਸਾਡੇ ਗਿਆਨੀ ਜੀ ਨੂੰ ਗੁਰਦਵਾਰੇ ਜਾਣ ਨਹੀਂ ਦਿੱਤਾ ਗਿਆ । (ਵਿਘਨ) ਮੈਂ ਤਾਂ ਇਹ ਕਹਿੰਦਾ ਹਾਂ ਕਿ ਸਾਡੇ ਗਿਆਨੀ ਜੀ ਅਤੇ ਤੁਸੀਂ ਆਪਣਾ ਗਿਆਨੀ ਵੀ ਕਢ ਲਉ, ਦੋਵਾਂ ਦਾ ਮੁਕਾਬਲਾ ਕਰਾ ਲਉ ਜੇ ਸਾਡੇ ਗਿਆਨੀ ਜੀ ਹਾਰ ਜਾਣ ਤਾਂ ਮੈਂ ਅਸੈਂਬਲੀ ਤੋਂ ਇਸਤੀਫਾ ਦੇਣ ਨੂੰ ਤਿਆਰ ਹਾਂ (ਵਿਘਨ) ਗੁਰਦਵਾਰੇ ਮੱਥਾ ਨਾ ਟੇਕਣ ਦੇਣਾ ਇਹ ਬੜੀ ਸ਼ਰਮ ਵਾਲੀ ਗਲ ਹੈ । (ਵਿਘਨ)

**ਸਰਦਾਰ ਸਤਨਾਮ ਸਿੰਘ ਬਾਜਵਾ**: × × × × ×

*Not recorded as ordered by the Chair.

**ਸ੍ਰੀ ਸਭਾਪਤੀ:** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ । ਇਹ ਰਿਕਾਰਡ ਨਾ ਕੀਤਾ ਜਾਵੇ । (This is no point of order. It should not be recorded.)

**ਡਾਕਟਰ ਅਮੀਰ ਸਿੰਘ ਕਲਕਟ:** ਚੇਅਰਮੈਨ ਸਾਹਿਬ, ਭੁਟੋ ਵਰਗੇ ਇਨਸਾਨ ਨੇ ਅਕਾਲੀਆਂ ਨੂੰ ਕਿਹਾ ਹੈ ਕਿ ਮੈਂ ਤੁਹਾਨੂੰ ਰਾਜ ਦੇ ਦਿਆਂਗਾ । (ਵਿਘਨ)

**ਸਰਦਾਰ ਧੰਨਾ ਸਿੰਘ ਗੁਲਸ਼ਨ:** × × × ×

**ਸ੍ਰੀ ਸਭਾਪਤੀ:** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ । ਇਹ ਰਿਕਾਰਡ ਨਾ ਕੀਤਾ ਜਾਵੇ । (This is no point of order. It should not be recorded.)

**ਸਰਦਾਰ ਸਤਨਾਮ ਸਿੰਘ ਬਾਜਵਾ:** × × × ×

**ਸ੍ਰੀ ਸਭਾਪਤੀ:** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । ਇਹ ਰਿਕਾਰਡ ਨਾ ਕੀਤਾ ਜਾਵੇ । (This is no point of order. It should not be recorded.)

**ਡਾਕਟਰ ਅਮੀਰ ਸਿੰਘ ਕਲਕਟ:** ਚੇਅਰਮੈਨ ਸਾਹਿਬ, ਇਨ੍ਹਾਂ ਅਕਾਲੀਆਂ ਦਾ ਪੰਜਾਬ ਵਿਚ ਰਾਜ ਕਿਵੇਂ ਡਿਗਿਆ ਕਿਉਂਕਿ ਉਸ ਵੇਲੇ ਕੁਰੱਪਸ਼ਨ ਦਾ ਬੋਲ ਬਾਲਾ ਸੀ (ਵਿਘਨ)

**ਸਰਦਾਰ ਸੁਖਦੇਵ ਸਿੰਘ ਢਿਲੋਂ:** × × × ×

**ਸ੍ਰੀ ਸਭਾਪਤੀ:** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । ਇਹ ਰਿਕਾਰਡ ਨਾ ਕੀਤਾ ਜਾਵੇ । (This is no point of order. It should not be recorded.)

**ਸਰਦਾਰ ਅਜਾਇਬ ਸਿੰਘ ਸੰਧੂ:** × × × ×

**ਸ੍ਰੀ ਸਭਾਪਤੀ:** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । ਇਹ ਰਿਕਾਰਡ ਨਾ ਕੀਤਾ ਜਾਵੇ । (This is no point of order. It should not be recorded.)

**ਸਰਦਾਰ ਸਾਧੂ ਸਿੰਘ:** ਆਨ ਏ ਪੁਆਇੰਟ ਆਫ ਆਰਡਰ, ਸਰ । ਇਨ੍ਹਾਂ ਵਿਚੋਂ ਇਕ ਨੂੰ ਮੁਜੀਬ ਕੋਲ ਭੇਜ ਦਿਉ ਅਤੇ ਦੂਜੇ ਨੂੰ ਭੁਟੋ ਕੋਲ ਭੇਜ ਦਿਉ । (ਵਿਘਨ)

**ਡਾਕਟਰ ਅਮੀਰ ਸਿੰਘ ਕਲਕਟ:** ਕਾਫੀ ਰੁਪਿਆ ਦਵਾਈਆਂ ਵਾਸਤੇ ਰਖਿਆ ਹੈ । ਨਵੇਂ ਨਵੇਂ ਪਰੋਗਰਾਮ ਹੈਲਥ ਡਿਪਾਰਟਮੈਂਟ ਵਿਚ ਬਣਾਏ ਹਨ, ਇਰੀਗੇਸ਼ਨ ਡਿਪਾਰਟਮੈਂਟ ਵਾਸਤੇ ਪਰੋਗਰਾਮ ਬਣਾਏ ਹਨ ਅਤੇ ਐਜੂਕੇਸ਼ਨ ਡਿਪਾਰਟਮੈਂਟ ਵਿਚ ਪਿੰਡ ਪਿੰਡ ਵਿਚ ਸਕੂਲ ਖੋਲ੍ਹ

*Not recorded as ordered by the Chair.

[ਡਾਕਟਰ ਅਮੀਰ ਸਿੰਘ ਕਲਕਟ]

ਦਿੱਤਾ ਹੈ । ਕਿਸੇ ਬੱਚੇ ਨੂੰ ਸਕੂਲ ਜਾਣ ਲਈ ਇਕ ਮੀਲ ਤੋਂ ਵਧ ਤੁਰਨ ਦੀ ਲੋੜ ਨਹੀਂ ਪੈਂਦੀ (ਵਿਘਨ) ਚੇਅਰਮੈਨ ਸਾਹਿਬ, ਅੱਧਾ ਮਿਲੀਅਨ ਅਨਐਂਪਲਾਇਡ ਨੂੰ ਐਂਪਲਾਇ ਕਰਨ ਵਾਸਤੇ ਜੋ ਸਾਡੀ ਸਰਕਾਰ ਨੇ ਪਰੋਗਰਾਮ ਬਣਾਇਆ ਹੈ ਉਹਦੀ ਜਿੰਨੀ ਵੀ ਪਰਸ਼ੰਸਾ ਕੀਤੀ ਜਾਵੇ ਉਨੀ ਥੋੜੀ ਹੈ । ਇਸ ਦੇ ਬੇ-ਰੁਜ਼ਗਾਰ ਬੰਦਿਆਂ ਨੂੰ ਰੁਜ਼ਗਾਰ ਮਿਲੇਗਾ । ਸਰਕਾਰ ਨੂੰ ਦਿਨ ਰਾਤ ਇਹ ਫ਼ਿਕਰ ਰਹਿੰਦਾ ਹੈ ਕਿ ਗਰੀਬੀ ਹਟਾਉਣ ਵਾਸਤੇ ਕੀ ਕਦਮ ਚੁਕੇ ਜਾਣ । (ਵਿਘਨ) ਇਹ ਸਰਕਾਰ ਪੂਰੇ ਪੰਜ ਸਾਲ ਚਲਣੀ ਹੈ ਅਤੇ ਤੁਹਾਡੇ (ਅਕਾਲੀਆਂ ਦੇ ਬੈਂਚਾਂ ਵਲ ਇਸ਼ਾਰਾ ਕਰਦੇ ਹੋਏ) ਰੌਲਾ ਪਾਉਣ ਨਾਲ ਕੁਝ ਨਹੀਂ ਬਣਨਾ ਹੈ । ਮੈਂ ਤਾਂ ਇਹ ਸਮਝਦਾ ਹਾਂ ਕਿ ਇਹ ਸਰਕਾਰ ਪੰਦਰਾਂ ਸਾਲ ਚਲਣੀ ਹੈ । ਜੋ ਤੁਸੀਂ ਅੱਜ ਕਰ ਰਹੇ ਹੋ ਜੋ ਤੁਹਾਡਾ ਕਰਦਾਰ ਹੈ, ਉਸ ਨਾਲ ਕੁਝ ਨਹੀਂ ਬਣਨਾ । ਇਥੇ ਬੱਚੇ ਲਿਆਕੇ ਉਨ੍ਹਾਂ ਦੀਆਂ ਵੱਖੀਆਂ ਭਨਾਈਆਂ ਗਈਆਂ । ਇਸ ਤਰ੍ਹਾਂ ਗੁਮਰਾਹ ਕਰਨ ਨਾਲ ਕੁਝ ਨਹੀਂ ਬਣਨਾ । ਤੁਹਾਨੂੰ ਕੋਈ ਤਾਮੀਰੀ ਕੰਮ ਕਰਨੇ ਚਾਹੀਦੇ ਹਨ । (ਵਿਘਨ) ਹਾਂ ਜੇ ਕਿਤੇ ਹੇਰਾ-ਫੇਰੀ ਹੋ ਰਹੀ ਹੈ ਤਾਂ ਉਹ ਜ਼ਰੂਰ ਦਸੋ ਤਾਂ ਕਿ ਉਸ ਸਬੰਧੀ ਸਰਕਾਰ ਲੋੜੀਂਦੀ ਕਾਰਵਾਈ ਕਰ ਸਕੇ । ਅਸੀਂ ਅਜਿਹੇ ਬੰਦਿਆਂ ਨੂੰ ਕਟੈਹਰੇ ਵਿਚ ਖੜਾ ਕਰ ਦੇਵਾਂਗੇ । ਹਰਚੰਦ ਸਿੰਘ ਕਮੇਟੀ ਬਣੀ (ਵਿਘਨ) ਪਹਿਲਾਂ ਅਸੀਂ ਆਪਣੇ ਆਪ ਨੂੰ ਸਾਫ ਕੀਤਾ ਹੈ ਫੇਰ ਤੁਹਾਨੂੰ ਵੀ ਸਾਫ ਕਰ ਦਿਆਂਗੇ । (ਵਿਘਨ)

**ਸਰਦਾਰ ਅਜਾਇਬ ਸਿੰਘ ਸੰਧੂ:** × × × ×

**ਸ਼੍ਰੀ ਸਭਾਪਤੀ:** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । ਇਹ ਰਿਕਾਰਡ ਨਾ ਕੀਤਾ ਜਾਵੇ । (This is no point of order. It should not be recorded.)

**ਡਾਕਟਰ ਅਮੀਰ ਸਿੰਘ ਕਲਕਟ:** ਸਾਡੀ ਸਰਕਾਰ ਨੇ ਵਾਇਦਾ ਕੀਤਾ ਹੈ ਕਿ ਜਿਸ ਦਾ ਕੋਈ ਸਪੋਰਟਰ ਨਹੀਂ ਉਸ ਨੂੰ ਪੈਨਸ਼ਨ ਦਿਤੀ ਜਾਵੇਗੀ । ਇਹ ਸੋਸ਼ਲਿਸਟ ਸਮਾਜ ਬਣਾਉਣ ਦਾ ਕੰਮ ਹੈ ।

ਚੇਅਰਮੈਨ ਸਾਹਿਬ, ਇਨ੍ਹਾਂ ਨੇ ਲੱਖਾਂ ਰੁਪਏ ਦੀ ਹੇਰਾ ਫੇਰੀ ਕੀਤੀ । (ਵਿਘਨ) ਇਸ ਤਰ੍ਹਾਂ ਇਨ੍ਹਾਂ ਨੇ ਮਨਿਸਟਰੀ ਬਣਾਈ । (ਵਿਘਨ) ਮੈਂ ਹੋਰ ਦੱਸਦਾ ਹਾਂ । ਇਨ੍ਹਾਂ (ਅਕਾਲੀ ਪਾਰਟੀ ਵੱਲ ਇਸ਼ਾਰਾ) ਨੇ ਮਾਡਲ ਪਿੰਡ-ਬਣਾਉਣ ਦੀ ਸਕੀਮ ਬਣਾਈ ਸੀ ਪਰ ਕੋਈ ਪਿੰਡ ਮਾਡਲ ਨਹੀਂ ਬਣਿਆ । ਇਸ ਵਾਸਤੇ ਕੱਚੀਆਂ ਪਿੱਲੀਆਂ ਇੱਟਾਂ ਖਰੀਦੀਆਂ ਗਈਆਂ ਹਨ ਜਿਨ੍ਹਾਂ ਨੂੰ ਕਿ ਹੁਣ ਕੋਈ 10 ਰੁਪਏ ਪ੍ਰਤੀ ਇਕ ਹਜ਼ਾਰ ਇੱਟ ਦੇ ਹਿਸਾਬ ਨਾਲ ਵੀ ਲੈਣ ਨੂੰ ਤਿਆਰ ਨਹੀਂ ਹੈ । (ਵਿਘਨ) ਮੇਰੀ ਸਰਕਾਰ ਨੇ ਪਿੰਡ ਪਿੰਡ ਨੂੰ ਸੜਕਾਂ ਦੇਣ ਦਾ ਵਾਅਦਾ ਕੀਤਾ ਹੈ ਅਤੇ ਇਹ ਸੜਕਾਂ ਦੇ ਰਹੀ ਹੈ । ਮੇਰੀ ਸਰਕਾਰ ਪਿੰਡ ਪਿੰਡ ਵਿਚ ਚੰਡੀਗੜ੍ਹ ਬਣਾਵੇਗੀ । (ਤਾੜੀਆਂ) ਅਸੀਂ ਰਾਤ ਦਿਨ ਲੋਕਾਂ ਦੀ ਸੇਵਾ ਕਰ ਰਹੇ ਹਾਂ । ਇਨ੍ਹਾਂ ਨੇ ਸਾਡੀ ਪਾਰਟੀ ਦਾ ਕੀ ਮੁਕਾਬਲਾ ਕਰਨਾ ਹੈ । (ਪ੍ਰਸ਼ੰਸਾ) (ਵਿਘਨ) ਤੁਸੀਂ ਇਨ੍ਹਾਂ ਗੱਦੀਆਂ ਤੇ ਨਹੀਂ ਆ ਸਕਦੇ ਤੁਸੀਂ ਜਿਥੇ ਹੋ ਇਥੇ ਹੀ ਰਹੋਗੇ । (ਤਾੜੀਆਂ) (ਆਪੋਜ਼ੀਸ਼ਨ ਵਲੋਂ ਵਿਘਨ) ਇਤਨਾ ਕੁਝ ਕਹਿਕੇ ਮੈਂ ਬੈਠਦਾ ਹਾਂ ਅਤੇ ਮੈਂ ਤੁਹਾਡਾ ਬੜਾ ਮਸ਼ਕੂਰ ਹਾਂ ।

*Not recorded as ordered by the Chair.

**ਸਰਦਾਰ ਸਤਨਾਮ ਸਿੰਘ ਬਾਜਵਾ**: ਚੇਅਰਮੈਨ ਸਾਹਿਬ, ਇਨ੍ਹਾਂ ਦੀ ਤਸੱਲੀ ਕਰਾ ਦਿਉ, ਹੁਸ਼ਿਆਰਪੁਰ ਦਾ ਕੋਟਾ ਪੂਰਾ ਹੋ ਚੁਕਾ ਹੈ ਇਹ ਭਾਵੇਂ ਜਿੰਨੀ ਮਰਜ਼ੀ ਕੋਸ਼ਿਸ਼ ਕਰਨ ਇਨ੍ਹਾਂ ਦੀ ਵਾਰੀ ਨਹੀਂ ਆਉਣੀ । (ਵਿਘਨ)

**ਡਾਕਟਰ ਅਮੀਰ ਸਿੰਘ ਕਲਕਟ**: ਮੈਂ ਕੋਈ ਚੇਅਰਮੈਨੀਆਂ ਜਾਂ ਵਜ਼ੀਰੀਆਂ ਦਾ ਭੁੱਖਾ ਨਹੀਂ ਹਾਂ । (ਤਾੜੀਆਂ)

**ਸਰਦਾਰ ਰਣਧੀਰ ਸਿੰਘ ਚੀਮਾ**: × × × ×

**Mr. Chairman**: It should be expunged.

**ਸਰਦਾਰ ਅਜਾਇਬ ਸਿੰਘ ਸੰਧੂ**: ਕਈ ਵਜ਼ੀਰ ਉਸ ਮੂਰਖ ਮੰਡਲੀ ਦੇ ਮੈਂਬਰ ਹਨ ਜੇ ਇਨ੍ਹਾਂ ਨੂੰ ਉਥੇ ਪ੍ਰਧਾਨ ਬਣਾ ਦਿਉ ਤਾਂ ਕੀ ਹਰਜ ਹੈ ।

**Mr. Chairman**: No. aspersion.

**ਸ਼੍ਰੀ ਸਭਾਪਤੀ**: ਮਾਸਟਰ ਜੀ, ਤੁਸੀਂ ਪੰਜ ਮਿੰਟਾਂ ਵਿਚ ਖਤਮ ਕਰ ਦੇਣਾ । (Master ji, please finish your speech within five minutes)

**ਮਾਸਟਰ ਚੰਦ ਸਿੰਘ**, (ਸ਼ੇਰਪੁਰ, ਐਸ.ਸੀ.): ਚੇਅਰਮੈਨ ਸਾਹਿਬ, ਇਸ ਵੇਲੇ ਐਪਰੋਪ-ਰੀਏਸ਼ਨ ਬਿੱਲ ਤੇ ਬਹਿਸ ਹੋ ਰਹੀ ਹੈ । ਕਾਂਗਰਸ ਸਰਕਾਰ ਨੇ ਹੁਣ ਤੱਕ ਕਈ ਪਰੋਗਰਾਮ, ਸਕੀਮਾਂ ਜਾਂ ਜਿਹੜੇ ਇਨ੍ਹਾਂ ਨੇ ਐਲਾਨ ਕੀਤੇ ਸਨ ਉਹ ਕੋਈ ਵੀ ਪੂਰਾ ਨਹੀਂ ਹੋਇਆ । (ਵਿਘਨ) ਅਤੇ ਹੁਣ ਵੀ ਉਨ੍ਹਾਂ ਨੂੰ ਪੂਰਿਆਂ ਕਰਨ ਵਿਚ ਨਾਕਾਮਯਾਬ ਹੋਵੇਗੀ, ਫੇਲ੍ਹ ਹੋਵੇਗੀ । (ਵਿਘਨ) ਚੇਅਰਮੈਨ ਸਾਹਿਬ, ਇਨ੍ਹਾਂ ਨੇ ਅਨਾਜ ਦਾ ਥੋਕ ਵਿਉਪਾਰ ਆਪਣੇ ਹੱਥ ਵਿਚ ਲੈ ਕੇ ਇਕ ਚੰਗਾ ਕਦਮ ਚੁਕਿਆ ਸੀ ਪਰ ਉਸ ਦੇ ਵਿਚ ਇਨ੍ਹਾਂ ਨੇ ਬਹੁਤ ਸਾਰੇ ਲੂਪ-ਹੋਲਜ਼ ਰੱਖੇ ਹਨ । ਇਸ ਸਰਕਾਰ ਨੇ ਜਿਹੜੇ ਜ਼ਖੀਰੇਬਾਜ਼ ਹਨ ਉਨ੍ਹਾਂ ਨੂੰ ਰੋਕਣ ਲਈ ਕੋਈ ਕਦਮ ਨਹੀਂ ਚੁਕਿਆ । ਉਹ ਉਸੇ ਤਰ੍ਹਾਂ ਜ਼ਮ੍ਹਾਂ ਕਰੀ ਜਾਂਦੇ ਹਨ ਅਤੇ ਇਹ ਉਨ੍ਹਾਂ ਤੇ ਕੋਈ ਐਕਸ਼ਨ ਨਹੀਂ ਲੈਂਦੇ । (ਵਿਘਨ) ਜੇ ਕਿਤਿਉਂ ਕੋਈ ਖਬਰ ਆਉਂਦੀ ਹੈ ਕਿ ਕਿਤੇ ਕੋਈ ਮਾਲ ਪਕੜਿਆ ਗਿਆ ਤਾਂ ਇਹ ਖ਼ਬਰ ਆਉਂਦੀ ਹੈ ਕਿ ਕਿਸੇ ਕਿਸਾਨ ਤੋਂ 4 ਥੈਲੇ ਛੋਲੇ ਫੜੇ ਗਏ ਜਾਂ ਕਿਸੇ ਹੋਰ ਛੋਟੇ ਆਦਮੀ ਤੋਂ ਕੋਈ ਚੀਜ਼ ਇਸ ਤਰ੍ਹਾਂ ਦੀ ਫੜੀ ਗਈ । ਪਰ ਇਹ ਜ਼ਖੀਰੇਬਾਜ਼ਾਂ ਤੇ ਕੋਈ ਕਾਰਵਾਈ ਨਹੀਂ ਕਰ ਰਹੀ । (ਵਿਘਨ) ਜੇ ਤੁਸੀਂ ਇਸ ਡੀ.ਆਈ.ਆਰ. ਨੂੰ ਚੰਗੀ ਤਰ੍ਹਾਂ ਲਾਗੂ ਕਰੋਗੇ ਤਾਂ ਹੀ ਸਾਡਾ ਅਨਾਜ ਦਾ ਕੋਟਾ ਪੂਰਾ ਹੋਵੇਗਾ ਨਹੀਂ ਤਾਂ ਇਹ ਸਰਕਾਰ ਅਨਾਜ ਦੇ ਵਿਉਪਾਰ ਵਿਚ ਫੇਲ੍ਹ ਹੋਵੇਗੀ । ਇਸ ਸਰਕਾਰ ਨੂੰ ਚੌਲਾਂ ਦਾ ਵਿਉਪਾਰ ਆਪਣੇ ਹੱਥਾਂ ਵਿਚ ਲੈਣਾ ਚਾਹੀਦਾ ਹੈ ।

ਇਨ੍ਹਾਂ ਨੇ ਆਮ ਪ੍ਰਬੰਧ ਦੇ ਬਾਰੇ ਗੱਲ ਕੀਤੀ ਹੈ । ਮੇਰੇ ਹਲਕੇ ਸ਼ੇਰਪੁਰ ਵਿਚ ਜਿਹੜੀ ਪੁਲਿਸ ਹੈ ਉਸ ਨੇ ਉਥੇ ਹਲਕੇ ਵਿਚ ਦਹਿਸ਼ਤ ਫੈਲਾਈ ਹੋਈ ਹੈ ਅਤੇ ਹਰ ਪਿੰਡ ਵਿਚ ਜਾ ਕੇ ਲੋਕਾਂ ਨੂੰ ਉਹ ਤੰਗ ਕਰਦੀ ਹੈ ਅਤੇ ਉਨ੍ਹਾਂ ਤੇ ਤਸ਼ੱਦਦ ਕਰ ਰਹੀ ਹੈ । ਛੋਟੇ ਜ਼ਿਮੀਂਦਾਰਾਂ, ਕਿਸਾਨਾਂ ਨੂੰ ਤੰਗ ਕੀਤਾ ਜਾਂਦਾ ਹੈ । ਉਥੇ ਪਿੰਡ ਕੁਲੀਆਰ ਵਿਚ ਇਕ ਬੱਕਰੀਆਂ ਚਾਰਨ

*Expunged as ordered by the Chair.

[ਮਾਸਟਰ ਚੰਦ ਸਿੰਘ]

ਵਾਲੇ ਨੂੰ ਪੁਲਿਸ ਨੇ ਪੁਛਿਆ ਕਿ ਤੂੰ ਕੀ ਵੇਚਦਾ ਹੈ ਹਾਲਾਂਕਿ ਐਸੀ ਕੋਈ ਗੱਲ ਨਹੀਂ ਸੀ। ਇਸ ਤਰ੍ਹਾਂ ਉਸ ਨੂੰ ਫੜਕੇ ਥਾਣੇ ਵਿਚ ਲੈ ਗਏ ਅਤੇ ਉਸ ਗਰੀਬ ਦੇ ਉਤੇ ਦੇਸੀ ਸ਼ਰਾਬ ਪਾ ਦਿੱਤੀ ਗਈ। ਹਾਲਾਂ ਉਹ ਵਿਚਾਰਾ ਸ਼ਰਾਬ ਪੀਂਦਾ ਹੀ ਨਹੀਂ ਹੈ। (ਵਿਘਨ) ਇਸੇ ਤਰ੍ਹਾਂ ਹੀ ਪਿੰਡ ਪੰਜ ਗਰਾਈਆਂ ਵਿਚ ਕਾਂਗਰਸ ਗਰੁਪ ਪੰਚਾਇਤ ਇਲੈਕਸ਼ਨਾਂ ਵਿਚ ਅਤੇ ਲੈਂਡ ਮਾਰਟਗੇਜ ਬੈਂਕ ਦੀ ਇਲੈਕਸ਼ਨ ਵਿਚ ਹਾਰ ਚੁਕੀ ਹੈ ਪਰ ਉਸ ਦੇ ਬਾਵਜੂਦ ਉਹ ਉਥੋਂ ਦੇ ਗਰੀਬਾਂ ਤੇ ਝੂਠੇ ਦੂਸ਼ਨ ਲਾਉਂਦੀ ਹੈ ਅਤੇ ਕਹਿੰਦੇ ਹਨ ਕਿ ਉਥੇ ਨੈਕਸੇਲਾਈਟਸ ਆਉਂਦੇ ਹਨ। ਪੁਲਿਸ ਉਨ੍ਹਾਂ ਦੀ ਸ਼ਹਿ ਤੇ ਚੱਲ ਰਹੀ ਹੈ। ਪੁਲਿਸ ਦੇ ਟਾਊਟਸ ਉਨ੍ਹਾਂ ਨੂੰ ਤੰਗ ਕਰਦੇ ਹਨ। (ਵਿਘਨ) ਪਿੰਡ ਪੰਜ ਗਰਾਈਆਂ ਦੇ ਇਕ ਭਗਵਾਨ ਸਿੰਘ ਅਤੇ ਉਸ ਦੇ ਭਰਾ ਨੂੰ ਦੋ ਤਿੰਨ ਦਿਨ ਐਵੇਂ ਹੀ ਹਿਰਾਸਤ ਵਿਚ ਰੱਖਿਆ ਗਿਆ। (ਵਿਘਨ)

**ਸ੍ਰੀ ਸਭਾਪਤੀ**: ਆਪ ਕਿਸ ਸਬਜੈਕਟ ਤੇ ਬੋਲ ਰਹੇ ਹੋ ? (On what subject are you speaking ?)

**ਮਾਸਟਰ ਚੰਦ ਸਿੰਘ**: ਮੈਂ ਐਪਰੋਪਰੀਏਸ਼ਨ ਬਿੱਲ ਤੇ ਬੋਲ ਰਿਹਾ ਹਾਂ। ਇਸ ਦੇ ਵਿਚ ਆਮ ਪ੍ਰਬੰਧ ਆਉਂਦਾ ਹੈ। (ਵਿਘਨ)

**ਸਰਦਾਰ ਜਸਵਿੰਦਰ ਸਿੰਘ ਬਰਾੜ**: ਚੇਅਰਮੈਨ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਕਿਸੇ ਬਿਲ ਆਦਿ ਤੇ ਬੋਲਣ ਵਾਸਤੇ ਭਾਵੇਂ ਕੋਈ ਆਪੋਜ਼ੀਸ਼ਨ ਵਿਚ ਹੋਵੇ ਜਾਂ ਕੋਈ ਵੀ ਹੋਵੇ, ਸਾਰਿਆਂ ਵਾਸਤੇ ਇਕੋ ਜਿਹਾ ਤਰੀਕਾ ਹੋਣਾ ਚਾਹੀਦਾ ਹੈ। (ਵਿਘਨ)

**ਸ੍ਰੀ ਸਭਾਪਤੀ**: ਮੈਂ ਇਸ ਕਰਕੇ ਉਨ੍ਹਾਂ ਨੂੰ ਕਿਹਾ ਸੀ ਕਿਉਂਕਿ ਉਨ੍ਹਾਂ ਨੂੰ ਪੰਜ ਮਿੰਟਾਂ ਦਾ ਸਮਾਂ ਮਿਲਿਆ ਹੈ ਇਸ ਲਈ ਉਹ ਕੋਈ ਕੰਮ ਦੀ ਗੱਲ ਕਰ ਲੈਣ। (ਵਿਘਨ) (I said it because I felt that since he was allotted five minutes he may put forth some useful suggestion) (*Interruption*)

**ਮਾਸਟਰ ਚੰਦ ਸਿੰਘ**: ਉਥੇ ਪਿੰਡ ਕੁੰਭਰਵਾੜ ਵਿਚ ਦੋ ਕਾਮਰੇਡ ਰਹਿੰਦੇ ਹਨ। ਪੁਲਿਸ ਦੇ ਟਾਊਟਸ ਉਨ੍ਹਾਂ ਤੇ ਦੋਸ਼ ਲਗਾਉਂਦੇ ਹਨ ਅਤੇ ਕਹਿੰਦੇ ਹਨ ਕਿ ਉਨ੍ਹਾਂ ਦੇ ਕੋਲ ਨੈਕਸੇਲਾਈਟਸ ਆਉਂਦੇ ਹਨ। ਪਿੰਡ ਖਹਿਰੇ ਵਿਚ ਕਾਂਗਰਸੀ ਸਰਪੰਚ ਕਾਂਗਰਸ ਦੇ ਕਹਿਣ ਤੇ ਸਾਡੇ ਤੇ ਦੂਸ਼ਨ ਲਗਾਉਂਦਾ ਹੈ।

ਇਸ ਤੋਂ ਅੱਗੇ ਮੈਂ ਐਜੂਕੇਸ਼ਨ ਵੱਲ ਆਉਂਦਾ ਹਾਂ। ਐਜੂਕੇਸ਼ਨ ਦੇ ਬਾਰੇ ਇਨ੍ਹਾਂ ਨੇ ਕਿਹਾ ਹੈ ਕਿ ਅਸੀਂ ਐਜੂਕੇਸ਼ਨ ਨੂੰ ਬੜਾ ਡਿਵੈਲਪ ਕਰ ਰਹੇ ਹਾਂ। ਪਰ, ਚੇਅਰਮੈਨ ਸਾਹਿਬ, ਬੜੇ ਅਫਸੋਸ ਦੀ ਗੱਲ ਹੈ ਮੇਰੇ ਹਲਕੇ ਸ਼ੇਰਪੁਰ ਵਿਚ ਪਹਿਲੇ ਸਾਲ ਵੀ ਅਤੇ ਐਤਕੀਂ ਵੀ ਕੋਈ ਸਕੂਲ ਅੱਪਗਰੇਡ ਨਹੀਂ ਕੀਤਾ ਗਿਆ। ਮਲੇਵਾਲ ਸਕੂਲ ਹੋਣਾ ਚਾਹੀਦਾ ਸੀ ਕਿਉਂਕਿ ਉਹ ਪੰਜ-ਛੇ ਪਿੰਡਾਂ ਦੇ ਵਿਚਕਾਰ ਹੈ, ਉਹ ਅੱਪਗਰੇਡ ਹੋਣਾ ਚਾਹੀਦਾ ਹੈ, ਪਰ ਉਹ ਕੀਤਾ ਨਹੀਂ ਗਿਆ। ਪਿਛੇ ਜਿਹੇ ਜਿਹੜੀਆਂ ਦਸੰਬਰ, 1972 ਵਿਚ ਪੋਸਟਾਂ ਐਡਵਰਟਾਈਜ਼ ਹੋਈਆਂ ਹਨ ਪੰਜ ਹਜ਼ਾਰ ਟੀਚਰਾਂ ਵਾਸਤੇ ਉਨ੍ਹਾਂ ਨੇ ਆਪਣੀਆਂ ਅਰਜ਼ੀਆਂ ਭੇਜੀਆਂ ਅਤੇ ਨਾਲ ਹੀ 8 ਰੁਪਏ ਦੇ ਪੋਸਟਲ ਆਰਡਰ ਭੇਜੇ ਪਰ ਉਹ ਇਨ੍ਹਾਂ ਨੇ ਨਹੀਂ ਲਏ। (ਵਿਘਨ) ਹੁਣ

ਇਨ੍ਹਾਂ ਦੀਆਂ ਉਨ੍ਹਾਂ ਨੂੰ ਚਿੱਠੀਆਂ ਜਾ ਰਹੀਆਂ ਹਨ । (ਵਿਘਨ) ਮੇਰੇ ਕੋਲ ਇਹ ਇਕ ਚਿੱਠੀ ਆਈ ਹੈ । ਇਹ ਮੈਂ ਤੁਹਾਨੂੰ ਦਿਖਾਉਂਦਾ ਹਾਂ। ਇਹ ਇਕ ਮਲਕੀਅਤ ਸਿੰਘ ਨਾਮੀ ਆਦਮੀ ਹੈ ਇਸ ਨੇ 8 ਰੁਪਏ ਦਾ ਪੋਸਟਲ ਆਰਡਰ ਭੇਜਿਆ ਜਦੋਂ ਉਸ ਨੇ ਐਪਲਾਈ ਕੀਤਾ ਸੀ । ਪਰ ਹੁਣ ਉਸ ਨੂੰ ਇਨ੍ਹਾਂ ਨੇ ਕਹਿ ਦਿੱਤਾ ਹੈ ਕਿ ਤੇਰਾ ਪੋਸਟਲ ਆਰਡਰ ਹੀ ਨਹੀਂ ਹੈ ਅਤੇ ਹੁਣ ਤੂੰ ਨਵਾਂ ਭੇਜ ਨਹੀਂ ਸਕਦਾ । ਮੈਂ ਪੁੱਛਦਾ ਹਾਂ ਕਿ ਇਸ ਦੇ ਵਿਚ ਉਸ ਦਾ ਕੀ ਕਸੂਰ ਹੈ ? ਮਹਿਕਮੇ ਨੇ ਜਿਹੜਾ ਫਾਰਮ ਦਿੱਤਾ ਹੈ ਉਸ ਦੇ ਵਿਚ ਐਸਾ ਕੋਈ ਖਾਨਾ ਨਹੀਂ ਸੀ ਜਿਸ ਦੇ ਵਿਚ ਕਿ ਪੋਸਟਲ ਆਰਡਰ ਦਾ ਨੰਬਰ ਦਿੱਤਾ ਜਾਵੇ । ਇਸ ਤਰ੍ਹਾਂ ਇਹ ਲੋਕਾਂ ਨਾਲ ਧੱਕਾ ਕਰ ਰਹੇ ਹਨ । ਇਹ ਇਕ ਬੜਾ ਭਾਰੀ ਸਕੈਂਡਲ ਹੈ ਮਹਿਕਮਾ ਐਜੂਕੇਸ਼ਨ ਦੇ ਵਿਚ ਉਸ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ । ਗਰੀਬ ਲੋਕਾਂ ਨੂੰ ਮੌਕਾ ਦੇਣਾ ਚਾਹੀਦਾ ਹੈ ਜਿਹੜੇ ਕਿ ਐਵੇਂ ਹੀ ਰਹਿ ਜਾਂਦੇ ਹਨ ।

ਚੇਅਰਮੈਨ ਸਾਹਿਬ, ਇਕ ਬੀ. ਈ. ਉ. ਬੱਸੀ ਪਠਾਣਾ ਵਿਖੇ ਰਛਪਾਲ ਸਿੰਘ ਹੈ । ਉਹ ਪਹਿਲੇ ਸਾਇੰਸ ਮਾਸਟਰ ਸੀ । ਉਹ ਉਥੇ ਬੀ.ਈ.ਉ. ਨਹੀਂ ਲੱਗ ਸਕਦਾ ਕਿਉਂਕਿ ਉਹ ਸ਼ਰਤਾਂ ਪੂਰੀਆਂ ਨਹੀਂ ਕਰਦਾ । ਫਿਰ ਇਨ੍ਹਾਂ ਨੇ ਉਸ ਨੂੰ ਮਿਡਲ ਸਕੂਲ ਵਿਚ ਹੈਡਮਾਸਟਰ ਲਗਾ ਦਿੱਤਾ । (ਘੰਟੀ) ਹੁਣ ਫਿਰ ਉਸ ਨੂੰ ਬੀ. ਈ. ਉ. ਲਗਾਉਣ ਦੀ ਕੋਸ਼ਿਸ਼ ਹੋ ਰਹੀ ਹੈ । ਉਹ ਇਨ੍ਹਾਂ ਦਾ ਚਮਚਾ ਹੈ । (ਵਿਘਨ) ਇਸ ਤਰ੍ਹਾਂ ਨਹੀਂ ਹੋਣਾ ਚਾਹੀਦਾ । ਚੇਅਰਮੈਨ ਸਾਹਿਬ, ਅੱਜ ਸ਼ੈਡਿਊਲਡ ਕਾਸਟਜ਼ ਨੇ ਬਾਹਿਰ ਧਰਨਾ ਮਾਰਿਆ ਹੈ । ਉਨ੍ਹਾਂ ਦਾ ਹੱਕ ਉਨ੍ਹਾਂ ਨੂੰ ਨਹੀਂ ਮਿਲ ਰਿਹਾ । ਇਨ੍ਹਾਂ ਨੇ ਉਨ੍ਹਾਂ ਨੂੰ ਦੋ ਪੋਸਟਾਂ ਦਿੱਤੀਆਂ ਹਨ ਪਰ ਸੁਪਰੀਮ ਕੋਰਟ ਦੇ ਮੁਤਾਬਿਕ ਉਨ੍ਹਾਂ ਦਾ ਹੱਕ 1—5—11 ਦਾ ਹੈ । ਉਨ੍ਹ ਦਾ ਹੱਕ ਨਹੀਂ ਦਿੱਤਾ ਜਾਂਦਾ । ਉਨ੍ਹਾਂ ਨੂੰ ਰਿਜ਼ਰਵੇਸ਼ਨ ਨਹੀਂ ਦਿਤੀ ਜਾਂਦੀ । ਇਸੇ ਤਰ੍ਹਾਂਹੀ ਪਿੰਡਾਂ ਵਿਚ ਬਾਈਕਾਟ ਹੁੰਦੇ ਹਨ । ਉਨ੍ਹਾਂ ਵਿਚਾਰਿਆਂ ਨੂੰ ਖੇਤਾਂ ਵਿਚ ਨਹੀਂ ਜਾਣ ਦਿੱਤਾ ਜਾਂਦਾ । ਇਹ ਕਾਂਗਰਸ ਜਾਗੀਰਦਾਰਾਂ ਨੂੰ ਸ਼ਹਿ ਦੇ ਕੇ ਉਨ੍ਹਾਂ ਗਰੀਬਾਂ ਦੇ ਹੱਕ ਮਾਰ ਕੇ ਆਪਣਾ ਮਨੋਰਥ ਪੂਰਾ ਕਰਨਾ ਚਾਹੁੰਦੀ ਹੈ । ਉਨ੍ਹਾਂ ਨੂੰ ਸਰਵਿਸ ਵਿਚ ਅਤੇ ਪਰਮੋਸ਼ਨ ਵਿਚ ਰਿਜ਼ਰਵੇਸ਼ਨ ਨਹੀਂ ਮਿਲਦੀ । ਇਹ ਉਨ੍ਹਾਂ ਨਾਲ ਧੱਕਾ ਹੁੰਦਾ ਹੈ। (ਘੰਟੀ)

**Mr. Chairman:** Please wind up now.

**ਮਾਸਟਰ ਚੰਦ ਸਿੰਘ:** ਇਕੱਲੇ ਪੰਜਾਬ ਵਿਚ ਹੀ ਨਹੀਂ ਹੋਰ ਸੂਬਿਆਂ ਵਿਚ ਵੀ ਇਹੀ ਹਾਲ ਹੈ । ਇਹ ਕੋਈ ਆਜ਼ਾਦੀ ਨਹੀਂ ਹੈ, ਇਹ ਗੁਲਾਮੀ ਤੋਂ ਵੀ ਵੱਧ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਹਰੀਜਨਾਂ ਨਾਲ ਜਿਹੜਾ ਧੱਕਾ ਹੋ ਰਿਹਾ ਹੈ, ਇਹ ਨਹੀਂ ਹੋਣਾ ਚਾਹੀਦਾ।

ਫਿਰ ਚੇਅਰਮੈਨ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਬਹੁਤ ਸਮੱਗਲਿੰਗ ਹੋ ਰਹੀ ਹੈ ਅਤੇ ਬਲੈਕ ਮਾਰਕਿਟਿੰਗ ਦਿਨੋ ਦਿਨ ਵੱਧ ਰਹੀ ਹੈ । ਕੋਈ ਵੀ ਚੀਜ਼ ਮਾਰਕਿਟ ਵਿਚ ਨਹੀਂ ਮਿਲਦੀ । ਜੇ ਤੁਸੀਂ ਬਾਜ਼ਾਰ ਵਿਚ ਬਲੈਕ ਤੇ ਲੈਣੀ ਚਾਹੋ ਤਾਂ ਤੁਹਾਨੂੰ ਹਰ ਇਕ ਚੀਜ਼ ਮਿਲ ਸਕਦੀ ਹੈ । ਚੀਨੀ ਮਾਰਕਿਟ ਵਿਚ ਮਿਲਦੀ ਨਹੀਂ । 70 ਪ੍ਰਤੀਸ਼ਤ ਚੀਨੀ ਮਾਰਕਿਟ ਵਿਚ ਖੁਲ੍ਹੀ ਮਿਲਦੀ ਹੈ ਅਤੇ ਉਸ ਦਾ ਰੇਟ 4 ਰੁਪਏ 50 ਪੈਸੇ ਪ੍ਰਤੀ ਕਿਲੋ ਹੈ ਅਤੇ 30 ਪ੍ਰਤੀਸ਼ਤ ਚੀਨੀ ਕੰਟਰੋਲ ਤੇ ਮਿਲਦੀ ਹੈ ਪਰ ਉਹ 30 ਪ੍ਰਤੀ ਸ਼ਤ ਵੀ ਪਿੰਡਾਂ ਵਿਚ ਨਹੀਂ ਮਿਲਦੀ । 200 ਗਰਾਮ ਚੀਨੀ ਦਿੰਦੇ ਹਨ ਉਸ ਦੇ ਨਾਲ

[ਮਾਸਟਰ ਚੰਦ ਸਿੰਘ]

ਗਰੀਬ ਆਦਮੀ ਦਾ ਕੀ ਬਣੇਂਦਾ ਹੈ (ਘੰਟੀ) ਇੱਟਾਂ ਦਾ ਕੀ ਭਾਅ ਹੈ। ਇੱਟਾਂ ਇਸ ਵੇਲੇ 120 ਰੁਪਏ ਹਜ਼ਾਰ ਮਿਲਦੀਆਂ ਹਨ। ਇਕ ਸਾਲ ਵਿਚ ਇੱਟਾਂ ਦਾ ਭਾਅ ਕਿਥੇ ਚਲਾ ਗਿਆ ਹੈ। ਸੀਮੈਂਟ ਦੀਆਂ ਬੋਰੀਆਂ ਬਲੈਕ ਵਿਚ ਮਿਲਦੀਆਂ ਹਨ। ਹਰ ਪਾਸੇ ਹਾਹਾਕਾਰ ਮੱਚੀ ਹੋਈ ਹੈ। ਕਿਸੇ ਨੂੰ ਕੋਈ ਚੀਜ਼ ਨਹੀਂ ਮਿਲਦੀ। ਹਰ ਇਕ ਚੀਜ਼ ਲੋਕਾਂ ਨੂੰ ਲਾਈਨਾਂ ਵਿਚ ਖੜੇ ਕੇ ਮਿਲਦੀ ਹੈ ਅਤੇ ਕਈ ਵਾਰੀ ਸਾਰਾ ਦਿਨ ਲੋਕੀਂ ਲਾਈਨਾਂ ਵਿਚ ਖੜੇ ਰਹਿੰਦੇ ਹਨ ਪਰ ਸ਼ਾਮ ਨੂੰ ਉਨ੍ਹਾਂ ਨੂੰ ਲਾਈਨ ਵਿਚ ਵੀ ਚੀਜ਼ ਨਹੀਂ ਮਿਲਦੀ। (ਵਿਘਨ) (ਘੰਟੀ) ਚੇਅਰਮੈਨ ਸਾਹਿਬ, ਘਿਉ ਵਿਚ ਕੀ ਹੁੰਦਾ ਹੈ। ਘਿਉ ਵਿਚ ਗਰੀਸ ਮਿਲਾਈ ਜਾਂਦੀ ਹੈ। ਇਸੇ ਤਰ੍ਹਾਂ ਹਲਦੀ ਵਿਚ ਗੇਰੂ ਅਤੇ ਮਸਾਲੇ ਵਿਚ ਲਿੱਦ ਮਿਲਾਕੇ ਵੇਚੀ ਜਾਂਦੀ ਹੈ। ਜਿਹੜੇ ਲੋਕੀਂ ਇਨ੍ਹਾਂ ਚੀਜ਼ਾਂ ਵਿਚ ਮਿਲਾਂਵਟਾ ਕਰਨ ਵਾਲੇ ਹਨ ਉਨ੍ਹਾਂ ਨੂੰ ਇਹ ਸਰਕਾਰ ਫੜਦੀ ਨਹੀਂ ਸਗੋਂ ਉਨ੍ਹਾਂ ਨੂੰ ਸ਼ਹਿ ਦਿੰਦੀ ਹੈ। ਤੁਸੀਂ ਦੇਖਿਆ ਹੈ ਲੁਧਿਆਣੇ ਵਿਚ ਕੀ ਹੋਇਆ। ਲੁਧਿਆਣੇ ਵਿਚ ਖਾਦ ਦਾ ਬੜਾ ਭਾਰੀ ਸਕੈਂਡਲ ਹੋਇਆ ਹੈ। ਖਾਦ ਦੇ ਥੈਲਿਆਂ ਵਿਚ ਰੇਤਾ ਨਿਕਲਿਆ ਹੈ। ਇਸ ਤਰ੍ਹਾਂ ਜ਼ਿਮੀਦਾਰਾਂ ਨਾਲ ਧੋਖਾ ਕੀਤਾ ਜਾਂਦਾ ਹੈ।

**Mr. Chairman**: Please sit down now. (*Interruption*)

**ਮਾਸਟਰ ਚੰਦ ਸਿੰਘ**: ਚੇਅਰਮੈਨ ਸਾਹਿਬ, ਇਕ ਦੋ ਗਲਾਂ ਮੈਂ ਆਪਣੇ ਹਲਕੇ ਦੀਆਂ ਕਰਨਾ ਚਾਹੁੰਦਾ ਹਾਂ। (ਵਿਘਨ) ਬਸ ਜੀ ਇਕ ਮਿੰਟ..(ਵਿਘਨ)

**Mr. Chairman**: No. there is no question of time. Please resume your seat.

(At this stage Giani Kundan Singh Patang rose in his seat.) (*Interruption*)

**Mr. Chairman**: Mr. Patang, will you please proceed with your speech?

**Master Chand Singh**: * * * *

**Mr. Chairman**: Whatever. Master Chand Singh says, should not be recorded.

**ਗਿਆਨੀ ਕੁੰਦਨ ਸਿੰਘ ਪਤੰਗ, (ਭਦੌੜ, ਐਸ.ਸੀ.)**: ਚੇਅਰਮੈਨ ਸਾਹਿਬ, ਜਿੰਨੀ ਰਕਮ ਸਰਕਾਰ ਖਜ਼ਾਨੇ ਵਿਚੋਂ ਕਢਾਉਂਦੀ ਹੈ ਉਸ ਰਕਮ ਨੂੰ ਜੇ ਸਰਕਾਰ ਜਿਸ ਦੇ ਕਿ ਹੱਥ ਵਿਚ ਇਹ ਰਕਮ ਆਉਂਦੀ ਹੈ ਚੰਗੀ ਤਰ੍ਹਾਂ ਲਾਵੇ ਤਾਂ ਨਾਲੇ ਪਬਲਿਕ ਦਾ ਭਲਾ ਤੇ ਨਾਲੇ ਰਕਮ ਲਾਉਣ ਵਾਲੇ ਦਾ ਵੀ ਭਲਾ ਹੁੰਦਾ ਹੈ। ਪਰ ਅਸੀਂ ਦੇਖਦੇ ਹਾਂ ਕਿ ਇਹ ਜਿਹੜਾ ਰੁਪਿਆ ਖਜ਼ਾਨੇ ਵਿਚੋਂ ਲਿਆ ਜਾਂਦਾ ਹੈ ਚੰਗੀ ਤਰ੍ਹਾਂ ਨਾਲ ਨਹੀਂ ਲਗਦਾ ਅਤੇ ਪਬਲਿਕ ਨੂੰ ਇਸ ਦੇ ਲਾਉਣ ਦਾ ਕੋਈ ਸੁਖ ਨਹੀਂ। ਜੇ ਲਾਇਆ ਜਾਂਦਾ ਹੈ ਤਾਂ ਇਹ ਰੁਪਿਆ ਕਿੱਥੇ ਲਾਇਆ ਜਾਂਦਾ ਹੈ। ਇਹ ਰੁਪਿਆ ਉਥੇ ਲਗਾਇਆ ਜਾਂਦਾ ਹੈ ਜਿੱਥੇ ਵਜ਼ੀਰਾਂ ਦੇ ਆਪਣੇ 2 ਹਲਕੇ ਹਨ ਜਾਂ ਜਿਥੇ ਕੋਈ ਕਾਂਗਰਸੀ ਐਮ.ਐਲ.ਏ. ਚੁਣ ਕੇ ਆਉਂਦਾ ਹੈ ਉਸ ਦੇ ਹਲਕੇ ਵਿਚ ਲਗਾਇਆ ਜਾਂਦਾ ਹੈ ਬਾਕੀਆਂ ਤੇ ਬਿਲਕੁਲ ਕੋਈ ਰੁਪਿਆ ਨਹੀਂ ਲਗਾਇਆ ਜਾਂਦਾ ਅਤੇ

*Not recorded as ordered by the Chair.

ਨਾ ਹੀ ਕੋਈ ਤਰੱਕੀ ਦਾ ਕੰਮ ਕੀਤਾ ਜਾਂਦਾ ਹੈ । ਕਹਿਣ ਨੂੰ ਇਹ ਦਿੰਦੇ ਹਨ ਕਿ ਅਸੀਂ ਸਕੂਲ ਬਣਾ ਦਿੱਤੇ ਇਹ ਕੰਮ ਕਰ ਦਿੱਤੇ ਉਹ ਕੰਮ ਕਰ ਦਿਤੇ ਪਰ ਕਰਦੇ ਕਰਾਂਦੇ ਕੁਝ ਨਹੀਂ । ਮੈਂ ਤੁਹਾਨੂੰ ਆਪਣੇ ਪਿੰਡ ਦੀ ਹੀ ਮਿਸਾਲ ਦਿੰਦਾ ਹਾਂ । ਮੇਰੇ ਪਿੰਡ ਵਿਚ ਇਕ ਸਕੂਲ ਬਣ ਇਆ ਪਰ ਬਾਅਦ ਵਿਚ ਆਰਡਰ ਹੋ ਗਿਆ ਅਤੇ ਉਹ ਚੁਕ ਕੇ ਸਭ ਕੁਝ ਲੈ ਗਏ । ਮੇਰੇ ਹਲਕੇ ਵਿਚ ਸੜਕਾਂ ਵੀ ਕੋਈ ਨਹੀਂ ਬਣਾਈਆਂ ਗਈਆਂ । ਜੇ ਮੈਂ ਕਿਸੇ ਦਾ ਨਾਮ ਲਵਾਂ ਤਾਂ ਤੁਸੀਂ ਕਹਿ ਦੇਣਾ ਹੈ ਕਿ ਉਹ ਗੈਰ ਹਾਜ਼ਰ ਹੈ ਉਸ ਦਾ ਨਾਮ ਨਹੀਂ ਲੈ ਸਕਦੇ । ਜਿਹੜਾ ਪਬਲਿਕ ਨੇ ਗੈਰ ਹਾਜ਼ਰ ਕਰ ਦਿੱਤਾ ਉਹ ਇਥੇ ਵੀ ਗੈਰ ਹਾਜ਼ਰ ਹੈ । (ਵਿਘਨ) (ਹਾਸਾ) ਚੇਅਰਮੈਨ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਦੋਂ ਦਾ ਕਾਂਗਰਸ ਦਾ ਰਾਜ ਆਇਆ ਹੈ ਉਸ ਵੇਲੇ ਭਾਵੇਂ ਲੋਕਾਂ ਨੇ ਚੰਗਾ ਸਮਝਿਆ ਚਾਹੇ ਕਿਵੇਂ ਸਮਝਿਆਂ ਇਨ੍ਹਾਂ ਭਾਵੇਂ ਭੁਲੇਖੇ ਨਾਲ ਬਹੁਗਿਣਤੀ ਮਿਲ ਗਈ ਹੈ ਜਾਂ ਸੈਂਟਰ ਦੀ ਕਿਰਪਾ ਨਾਲ ਬਹੁਗਿਣਤੀ ਮਿਲ ਗਈ, ਪੰਜਾਬ ਵਿੱਚ ਤਰੱਕੀ ਦੇ ਕੰਮ ਬਿਲਕੁਲ ਰੁਕ ਗਏ ਹਨ । ਅੱਜ ਜੇ ਲੋਕਾਂ ਦੀ ਰਾਏ ਲਈ ਜਾਵੇ ਤਾਂ ਉਹ ਇਨ੍ਹਾਂ ਨੂੰ ਦੇਖਣਾ ਵੀ ਨਹੀਂ ਚਾਹੁੰਦੇ । (ਆਪੋਜ਼ੀਸ਼ਨ ਵਲੋਂ ਥੰਪਿੰਗ) ਕਿਉਂ । ਤੁਸੀਂ ਦੇਖੋ ਇਸ ਵੇਲੇ ਸੀਮੈਂਟ ਦੀ ਹਾਲਤ ਕੀ ਹੈ । ਜਦੋਂ ਕਿਸੇ ਅਫ਼ਸਰ ਨੂੰ ਪੁਛੋ ਕਿ ਕੀ ਗੱਲ ਹੈ ਲੋਕਾਂ ਨੂੰ ਸੀਮੈਂਟ ਨਹੀਂ ਮਿਲਦਾ ਤਾਂ ਉਹ ਕਹਿੰਦੇ ਹਨ ਅਸੀਂ ਕੀ ਕਰੀਏ ਸਾਨੂੰ 50 ਫੀਸਦੀ ਪਿੰਡਾਂ ਨੂੰ ਦੇਣਾ ਪੈਂਦਾ ਹੈ ਅਤੇ 50 ਫੀ ਸਦੀ ਸ਼ਹਿਰਾਂ ਨੂੰ ਦੇਣਾ ਪੈਂਦਾ ਹੈ । ਪਰ, ਚੇਅਰਮੈਨ ਸਾਹਿਬ, ਜਿਹੜਾ 50 ਫੀ ਸਦੀ ਪਿੰਡਾਂ ਨੂੰ ਸੀਮੈਂਟ ਦਿੱਤਾ ਜਾਂਦਾ ਹੈ ਉਹ ਪਹਿਲਾਂ ਹੀ ਬੋਰੀਆਂ ਪਾਟੀਆ ਹੁੰਦੀਆਂ ਹਨ ਅਤੇ ਸਾਰੇ ਦਾ ਸਾਰਾ ਸੀਮੈਂਟ ਨਿਕੰਮਾ ਹੁੰਦਾ ਹੈ । ਇਸ 50 ਫੀ ਸਦੀ ਵਿਚੋਂ ਫਿਰ 20 ਫੀ ਸਦੀ ਫੌਜੀਆਂ ਨੂੰ ਦੇ ਦਿੰਦੇ ਹਨ ਅਤੇ 15 ਫੀ ਸਦੀ ਸਰਕਾਰੀ ਬਿਲਡਿੰਗਾਂ ਨੂੰ ਦੇ ਦਿੰਦੇ ਹਨ ਅਤੇ ਆਮ ਲੋਕਾਂ ਦੇ ਹੱਥਾਂ ਵਿਚ ਕੁਝ ਨਹੀਂ ਰਹਿੰਦਾ । (ਵਿਘਨ) ਡਾਕਟਰ ਸਾਹਿਬ ਨੂੰ ਭਾਵੇਂ ਮਿਲ ਜਾਂਦਾ ਹੋਵੇ ਸਾਨੂੰ ਨਹੀਂ ਮਿਲਦਾ ।

ਇਸੇ ਤਰ੍ਹਾਂ, ਚੇਅਰਮੈਨ ਸਾਹਿਬ, ਖੰਡ ਦੀ ਹਾਲਤ ਹੈ । ਸਾਡੇ ਵੇਲੇ ਕੀ ਖੰਡ ਦਾ ਇਹ ਹਾਲ ਸੀ । ਹੁਣ ਖੰਡ ਸਾਢੇ ਚਾਰ ਰੁਪਏ ਕਿਲੋ ਵੀ ਨਹੀਂ ਮਿਲਦੀ । (ਵਿਘਨ) ਬਲੈਕ ਵਿੱਚ ਤੁਸੀਂ ਭਾਵੇਂ ਖੰਡ ਲੈ ਲਓ ਤੇ ਭਾਵੇਂ ਸੀਮੈਂਟ ਲੈ ਲਓ ਜੋ ਕੁਝ ਮਰਜ਼ੀ ਲੈ ਲਓ ਤੁਹਾਨੂੰ ਸਭ ਕੁਝ ਬਲੈਕ ਵਿਚ ਮਿਲ ਜਾਵੇਗਾ । ਬਾਕੀ ਰਹੀ ਘਿਉ ਦੀ ਗੱਲ । ਘਿਉ ਦੇ ਵਿੱਚ ਚਰਬੀ ਮਿਲੀ ਹੁੰਦੀ ਹੈ । (ਵਿਘਨ)

**ਡਾਕਟਰ ਅਮੀਰ ਸਿੰਘ ਕਲਕਟ:** ਚੇਅਰਮੈਨ ਸਾਹਿਬ, ਇਹ ਜ਼ਿਮੀਦਾਰਾਂ ਦੇ ਹਿਮਾਇਤੀ ਹਨ ਇਨ੍ਹਾਂ ਨੂੰ ਪੁਛ ਲਉ ਗੰਨੇ ਦਾ ਭਾਅ ਕੀ ਹੈ । (ਵਿਘਨ)

**ਗਿਆਨੀ ਕੁੰਦਨ ਸਿੰਘ ਪਤੰਗ:** ਫਿਰ, ਚੇਅਰਮੈਨ ਸਾਹਿਬ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਕਿਸਾਨਾਂ ਨੂੰ ਖਾਦ ਚਾਹੀਦੀ ਹੈ ਪਰ ਜਿਹੜੀ ਖਾਦ ਉਨ੍ਹਾਂ ਨੂੰ ਮਿਲਦੀ ਹੈ ਉਹ ਸਾਰਿਆਂ ਨਾਲੋਂ ਨਿਕੰਮੀ ਮਿਲਦੀ ਹੈ । (ਵਿਘਨ) ਫਿਰ ਲੋਕਾਂ ਦੇ ਸਾਹਮਣੇ ਬੋਨਸ ਦੇਣ ਦੀ ਗੱਲ ਆਈ । ਜਿਹੜੇ ਲੋਕਾਂ ਨੇ ਦਾਣੇ ਪਹਿਲਾਂ ਵੇਚ ਲਏ ਅਤੇ ਜਿਹੜੇ ਵਿਚਾਰੇ ਗਰੀਬ ਸਨ ਉਨ੍ਹਾਂ ਨੇ ਦਾਣੇ ਆਪਣੇ ਪਹਿਲਾਂ ਹੀ ਵੇਚ ਲਏ ਉਨ੍ਹਾਂ ਨੂੰ ਤਾਂ ਇਹ ਬੋਨਸ ਦੇ ਰਹੇ ਹਨ ਅਤੇ ਕਹਿੰਦੇ ਹਨ ਕਿ ਖਾਦ ਲੈ ਲਓ ਅਤੇ ਜਿਹੜੀ ਖਾਦ ਮਿਲਦੀ ਹੈ ਉਹ ਬਿਲਕੁਲ ਨਿਕੰਮੀ ਹੈ । ਪਰ ਜਿਹੜੇ ਲੋਕ ਵੱਡੇ ਵੱਡੇ ਜ਼ਿਮੀਦਾਰ ਹਨ, ਲੈਂਡਲਾਰਡ ਹਨ, ਸਰਮਾਏਦਾਰ

[ਗਿਆਨੀ ਕੁੰਦਨ ਸਿੰਘ ਪਤੰਗ]

ਹਨ ਉਹਨਾਂ ਨੇ ਦਾਣੇ ਹੁਣ ਵੇਚੇ ਹਨ ਅਤੇ ਉਨ੍ਹਾਂ ਨੂੰ ਨਕਦੀ ਦੇ ਰੂਪ ਵਿਚ ਪੈਸੇ ਦਿਤੇ ਜਾਣਗੇ । ਚੇਅਰਮੈਨ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਕਿਸਾਨ ਨੂੰ ਆਪਣੀ ਪੂਰੀ ਮਿਹਨਤ ਮਿਲਣੀ ਚਾਹੀਦੀ ਹੈ । ਉਨ੍ਹਾਂ ਨੂੰ ਖਾਦ, ਤੇਲ, ਸੰਦ ਆਦਿ ਸਸਤੇ ਭਾਅ ਤੇ ਮਿਲਣੇ ਚਾਹੀਦੇ ਹਨ । ਪਰ ਹੁੰਦਾ ਕੀ ਹੈ ਕਿ ਇਸ ਵੇਲੇ ਕਿਸਾਨ ਨੂੰ ਕੁਝ ਨਹੀਂ ਮਿਲ ਰਿਹਾ ।

ਚੇਅਰਮੈਨ ਸਾਹਿਬ, ਇਨ੍ਹਾਂ ਨੇ ਲੋਕਾਂ ਨੂੰ ਮਗਰ ਲਾਉਣ ਦਾ ਇਕ ਹੋਰ ਢੰਗ ਬਣਾ ਲਿਆ ਹੈ । ਹੁਣ ਇਹ ਕਹਿੰਦੇ ਹਨ ਕਿ ਪਛੜੀਆਂ ਸ਼੍ਰੇਣੀਆਂ ਦੇ ਲੋਕਾਂ ਨੂੰ ਘਰ ਪਾਉਣ ਲਈ ਅਸੀਂ ਥਾਂ ਦਿਆਂਗੇ । ਮੈਨੂੰ ਉਮੀਦ ਹੈ ਕਿ ਅਖ਼ਬਾਰਾਂ ਵਿੱਚ ਤਾਂ ਇਨ੍ਹਾਂ ਨੇ ਕਹਿ ਦੇਣਾ ਹੈ ਕਿ ਇੰਨੇ ਲੱਖ ਲੋਕਾਂ ਨੂੰ ਮਕਾਨਾਂ ਲਈ ਥਾਂਵਾਂ ਦਿੱਤੀਆਂ ਹਨ ਜਾਂ ਹਾਲੀਂ ਇਤਨੀਆਂ ਹੋਰ ਦੇਣੀਆਂ ਹਨ ਪਰ ਮੈਂ ਆਪਣੇ ਹਲਕੇ ਦੀ ਗੱਲ ਕਰ ਸਕਦਾ ਹਾਂ ਹੋਰ ਕਿਸੇ ਦੇ ਬਾਰੇ ਨਹੀਂ ਕਹਿ ਸਕਦਾ । ਮੇਰੇ ਹਲਕੇ ਵਿਚ ਇਕ ਵੀ ਹਰੀਜਨ ਨੂੰ ਮਕਾਨ ਲਈ ਥਾਂ ਜਾਂ ਮਕਾਨ ਬਣਾ ਕੇ ਨਹੀਂ ਦਿੱਤਾ । ਜੇ ਦਿਤੇ ਹੋਣਗੇ ਤਾਂ ਜਿਹੜੇ ਖੱਦਰ ਦੇ ਕੱਪੜੇ ਨਰੋਏ ਪਾਉਂਦੇ ਹਨ ਉਨ੍ਹਾਂ ਨੂੰ ਦਿੱਤੇ ਹੋਣਗੇ । ਮੈਨੂੰ ਨਹੀਂ ਇਸ ਗੱਲ ਦਾ ਪਤਾ । (ਵਿਘਨ) ਚੇਅਰਮੈਨ ਸਾਹਿਬ, ਕੁਰੱਪਸ਼ਨ ਇਤਨੀ ਇਥੇ ਵੱਧ ਗਈ ਹੈ ਕਿ ਬਿਆਨ ਤੋਂ ਬਾਹਰ ਹੈ । ਪਟਵਾਰੀ ਕੀ ਕਰਦਾ ਹੈ ? ਕਹਿੰਦਾ ਹੈ ਕਿ ਪਛੜੀਆਂ ਸ਼੍ਰੇਣੀਆਂ ਦੇ ਭਰਾਵਾਂ ਨੂੰ ਥਾਂ ਵੰਡ ਦੇਣੀ ਹੈ ।

1-00 P.M.

ਉਹ ਫਿਰ ਕਹਿੰਦਾ ਹੈ ਕਿ ਮੇਰੇ ਕੋਲੋਂ ਜਿਹੜਾ ਕੁਝ ਲੈਣਾ ਹੈ ਲੈ ਲਵੋ । ਮੇਰਾ ਮੁਰੱਬਾ ਬਚਾ ਦਿਉ । ਇਥੇ ਜਿਹੜੀ ਕੁਰੱਪਸ਼ਨ ਵਧੀ ਹੈ ਉਸ ਦਾ ਨਮੂਨਾ ਇਹ ਆਪ ਹੈ । ਮੈਂ ਕਾਂਗਰਸ ਰਾਜ ਦਾ ਇਕ ਨਮੂਨਾ ਦਸਦਾ ਹਾਂ । ਜਦੋਂ ਮਹਾਰਾਜਾ ਬਿਕਰਮ ਦਿਤਯ ਦਾ ਰਾਜ ਸੀ ਤਾਂ ਉਦੋਂ ਸੋਨੇ ਦੇ ਢੇਰ ਲਗੇ ਹੋਏ ਹੁੰਦੇ ਸਨ ਅਤੇ ਸੋਨਾ ਵਿਕਦਾ ਹੁੰਦਾ ਸੀ । ਜਦੋਂ ਮਹਾਰਾਜਾ ਰਣਜੀਤ ਸਿੰਘ ਦਾ ਰਾਜ ਸੀ ਤਾਂ ਉਦੋਂ ਚਾਂਦੀ, ਹੀਰੇ ਵਿਕਦੇ ਸਨ । ਜਦੋਂ ਅੰਗਰੇਜ਼ਾਂ ਦਾ ਰਾਜ ਸੀ ਉਦੋਂ ਤਾਂਬਾ, ਸਿੱਕਾ ਆਦਿ ਵਿਕਦਾ ਸੀ, ਪਰ ਜਦੋਂ ਕਾਂਗਰਸ ਦਾ ਰਾਜ ਆਇਆ ਤਾਂ ਹਰ ਪਿੰਡ ਵਿਚ ਇਹ ਆਵਾਜ਼ ਆਉਂਦੀ ਹੈ ਕਿ ਟੁੱਟੇ ਛਿਤਰ ਵੇਚ ਲਵੋ, ਕੱਈ ਲੀਰਾਂ ਵੇਚ ਲਵੋਂ ਖਾਲੀ ਬੋਤਲਾਂ ਵੇਚ ਲਵੋ ਜਾਂ ਟੁਟੀਆਂ-ਫੁਟੀਆਂ ਪੀਪੀਆਂ ਵੇਚ ਲਵੋ । ਇਹ ਹੈ ਅਸਲੀ ਕਾਂਗਰਸ ਦਾ ਰਾਜ ਦਾ ਨਮੂਨਾ । ਕੋਈ ਮਹਿਕਮਾ ਵੇਖ ਲਵੋ ਕੁਰੱਪਸ਼ਨ ਦੇ ਅੱਡੇ ਬਣੇ ਹੋਏ ਹਨ । ਇਥੇ ਹੀ ਵੇਖ ਲਵੋਂ ਪਤਾ ਨਹੀਂ ਕੱਲ ਤੱਕ ਸੈਸ਼ਨ ਚਲਣਾ ਹੈ ਕਿ ਨਹੀਂ । ਬਾਹਰ ਸਾਰੇ ਇਸ ਗੱਲ ਦਾ ਰੌਲਾ ਚਲ ਰਿਹਾ ਹੈ ਹਾਏ ਕਾਂਗਰਸ ਖਾ ਗਈ, ਹਾਏ ਕਾਂਗਰਸ ਨੇ ਮਾਰ ਲਏ ।

**ਚੌਧਰੀ ਜਗਤ ਰਾਮ:** × × × ×

**ਸ੍ਰੀ ਸਭਾਪਤੀ:** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ । (This is no point of order.)

## PERSONAL EXPLANATION BY SARDAR SATNAM SINGH BAJWA

**ਸਰਦਾਰ ਸਤਨਾਮ ਸਿੰਘ ਬਾਜਵਾ:** ਚੇਅਰਮੈਨ ਸਾਹਿਬ, ਆਨ ਏ ਪੁਆਇੰਟ ਆਫ਼ ਪਰਸਨਲ ਐਕਸਪਲੇਨੇਸ਼ਨ । ਚੇਅਰਮੈਨ ਸਾਹਿਬ, ਗਲ ਦਰਅਸਲ ਇਹ ਹੈ ਕਿ ਸਾਡੇ ਕੋਲ

*Expunged as ordered by the Chair.

ਤਾਂ ਗੁਰਦੁਆਰੇ ਹਨ ਅਸੀਂ ਤਾਂ ਗੁਰਦੁਆਰੇ ਜਾਣਾ ਹੈ ਪਰ ਇਨ੍ਹਾਂ ਵਿਚਾਰਿਆਂ ਕੋਲ ਤਾਂ ਕੋਈ ਥਾਂ ਹੀ ਨਹੀਂ ਇਨ੍ਹਾਂ ਨੇ ਕਿਥੇ ਜਾਣਾ ਹੈ । ਇਨ੍ਹਾਂ ਨੂੰ ਸ਼ਾਇਦ ਕਬਰਸਤਾਨ ਤੋਂ ਸਿਵਾਏ ਹੋਰ ਕੋਈ ਥਾਂ ਹੀ ਨਹੀਂ ਮਿਲੀ ।

**ਸ੍ਰੀ ਸਭਾਪਤੀ**: ਉਥੇ ਤਾਂ ਸਾਰਿਆ ਨੇ ਜਾਣਾ ਹੈ । (Every body is to go there)

---

## THE PUNJAB APPROPRIATION (NO. 3) BILL, 1973
(*Resumption of discussion*)

**ਗਿਆਨੀ ਕੁੰਦਨ ਸਿੰਘ ਪਤੰਗ**: ਚੇਅਰਮੈਨ ਸਾਹਿਬ, ਮੈਂ ਇਕ ਬੇਨਤੀ ਹੋਰ ਕਰਨੀ ਚਾਹੁੰਦਾ ਹਾਂ ਕਿ ਜਿੰਨੀ ਕੁਰੱਪਸ਼ਨ ਇਸ ਰਾਜ ਵਿਚ ਵੱਧੀ ਹੈ ਅੱਜ ਤੱਕ ਕਿਸੇ ਰਾਜ ਵਿੱਚ ਨਹੀਂ ਵੱਧੀ । ਪੁਲੀਸ ਨੂੰ ਵੇਖ ਲਵੋ, ਨਰਸਾਂ ਵਾਲੀ ਹਾਲਤ ਵੇਖ ਲਵੋ, ਔਰ ਕੋਈ ਅਖਬਾਰ ਐਸਾ ਨਹੀਂ ਜਿਸ ਵਿਚ ਰੋਜ਼ ਨਾ ਆਉਂਦਾ ਹੋਵੇ ਕਿ ਫਲਾਣੀ ਜਗਾ ਲੜਕੀ ਦੀ ਬੇਪਤੀ ਕੀਤੀ ਗਈ । ਔਰ ਸ਼ਹਿਰਾਂ ਵਿੱਚ ਡਾਕੇ ਮਾਰੇ ਗਏ । ਇਸ ਤਰ੍ਹਾਂ ਨਾਲ ਆਈ. ਜੀ. ਬਾਬਤ ਵੇਖ ਲਵੋ ਕਿੰਨਾਂ ਪ੍ਰਬੰਧ ਹੈ ਪੰਜਾਬ ਵਿੱਚ ਉਨ੍ਹਾਂ ਦਾ । ਇਸ ਤਰ੍ਹਾਂ ਮੈਂ ਹੋਰ ਬੇਨਤੀ ਕਰਾਂਗਾ ਕਿ ਜਿੰਨੀ ਹਾਲਤ ਇਸ ਵਕਤ ਇਸ ਰਾਜ ਵਿੱਚ ਵਿਗੜੀ ਹੈ ਕਦੇ ਨਹੀਂ ਵਿਗੜੀ, ਕਿਉਂਕਿ ਜਿਹੜਾ ਵੀ ਉਠਦਾ ਹੈ ਉਹ ਕਿਸੇ ਨਾ ਕਿਸੇ ਕਾਂਗਰਸੀ ਐਮ. ਐਲ. ਏ. ਨੂੰ ਲੈ ਕੇ ਜਾਂ ਕਿਸੇ ਹੋਰ ਨੂੰ ਲੈ ਕੇ, ਭਾਵੇਂ ਉਸ ਨੇ ਕਿੰਨੇ ਹੀ ਗੁਨਾਹ ਕਿਉਂ ਨਾ ਕੀਤੇ ਹੋਣ, ਛੁਟ ਜਾਂਦੇ ਹਨ । ਮੈਂ ਆਪਣੀ ਇੱਕ ਗੱਲ ਕਰਦਾ ਹਾਂ । ਮੈਂ ਬਰਨਾਲੇ ਕਾਰ ਵਿਚ ਗਿਆ । ਉਸ ਕਾਰ ਦਾ ਐਕਸੀਡੈਂਟ ਹੋ ਗਿਆ । ਮੈਂ ਥਾਣੇ ਵਿਚ ਕਿਹਾ ਕਿ ਫਲਾਣੀ ਥਾਂ ਤੇ ਆਦਮੀ ਖੜਾ ਹੈ ਅਤੇ ਉਸ ਨੇ ਮਲੋਮੱਲੀ ਟਰੱਕ ਸਾਡੀ ਕਾਰ ਵਿੱਚ ਮਾਰਿਆ ਹੈ ਅਤੇ ਸਾਡੀ ਕਾਰ ਭੰਨ ਦਿੱਤੀ । ਉਹ ਕਹਿਣ ਲਗਾ ਕਿ ਚਲਦੇ ਹਾਂ । ਜਿਹੜਾ ਵੱਡਾ ਥਾਣੇਦਾਰ ਸੀ ਉਸ ਨੇ ਛੋਟੇ ਨੂੰ ਕਿਹਾ ਕਿ ਸਿਪਾਹੀ ਲੈ ਜਾ । ਉਹ ਕਹਿਣ ਲੱਗਾ ਕਿ ਮੈਂ ਤਾਂ ਨਹੀਂ ਕਹਿੰਦਾ ਕਿਉਂਕਿ ਉਹ ਤਾਂ ਫਲਾਣੇ ਕਾਂਗਰਸੀ ਕੋਲ ਬੈਠਾ ਹੈ । ਮੈਂ ਉਸ ਨੂੰ ਲਿਆ ਨਹੀਂ ਸਕਦਾ ਹੁਣ ਤੁਸੀਂ ਦੱਸੋ ਕਿ ਇੱਕ ਸਿਪਾਹੀ ਕਿਸੇ ਹਾਰੇ ਹੋਏ ਕਾਂਗਰਸੀ ਕੋਲ ਬੈਠਾ ਹੋਵੇ ਅਤੇ ਵੱਡਾ ਥਾਣੇਦਾਰ ਕਹੇ ਕਿ ਉਸ ਨੂੰ ਲੈਣ ਜਾ ਔਰ ਉਸ ਨੂੰ ਬੁਲਾਇਆ ਨਾ ਜਾ ਸਕੇ । ਇਸ ਤਰ੍ਹਾਂ ਕੋਈ ਗੱਲ ਲੈ ਲਵੋ । ਸਾਡੇ ਆਪਣੇ ਨਾਲ ਇਹੋ ਕੁਝ ਹੁੰਦਾ ਹੈ । ਕੋਈ ਸਾਡੇ ਸੀਨੇ ਤੇ ਗੋਲੀਆਂ ਚਲਾ ਜਾਏ, ਡਾਂਗਾ ਮਾਰ ਜਾਏ, ਨਾਜਾਇਜ਼ ਹਥਿਆਰ ਸਾਡੇ ਤੇ ਵਰਤ ਜਾਏ ਜੇ ਅਸੀਂ ਐਸ. ਪੀ. ਸਾਹਿਬ ਨੂੰ ਜਾ ਕੇ ਕਹੀਏ ਕਿ ਫਲਾਣੇ ਕੋਲ ਨਾਜਾਇਜ਼ ਹਥਿਆਰ ਹੈ ਤਾਂ ਉਹ ਕਹਿ ਦਿੰਦਾ ਹੈ ਕਿ ਲੈ ਲਵਾਂਗੇ ਹੌਲੇ ਹੌਲੇ । ਉਸ ਨੇ ਸਾਡੇ ਸੀਨੇ ਵਿੱਚ ਗੋਲੀ ਮਾਰ ਜਾਣੀ ਹੈ ਤੇ ਇਹ ਲੈਂਦੇ ਫਿਰਨਗੇ ਹੌਲੇ ਹੌਲੇ । ਇਹ ਹਾਲ ਹੈ ਪੁਲੀਸ ਦਾ । ਇਨ੍ਹਾਂ ਨੇ ਕਿਹਾ ਹੈ ਕਿ ਜਿਹੜੇ ਮਾਡਲ ਵਿਲੇਜ ਬਣੇ ਅਕਾਲੀ ਸਰਕਾਰ ਵੇਲੇ ਉਨ੍ਹਾਂ ਵਿੱਚ ਕੱਚੀਆਂ ਇੱਟਾਂ ਲੱਗੀਆਂ ਹਨ । ਫਰਜ਼ ਕਰ ਵੀ ਲਵੋ ਕਿ ਕੱਚੀਆਂ ਇੱਟਾਂ ਲਗਾਈਆਂ ਗਈਆਂ ਇਨ੍ਹਾਂ ਦੇ ਰਾਜ ਵਿੱਚ ਤਾਂ ਉਹ ਕਚੀ ਇੱਟ ਵੀ ਨਹੀਂ ਮਿਲਦੀ । ਭੱਠੇ ਵੇਖ ਲਵੋ, ਕੋਲੇ ਦਾ ਹਾਲ ਵੇਖ ਲਵ, ਸੂਜੀ ਹੈ, ਮੈਦਾ ਹੈ, ਕੁਝ ਵੀ ਨਹੀਂ ਮਿਲਦਾ । ਬਲੈਕ ਵਿਚ ਜੋ ਚੀਜ਼ ਜਿੰਨੀ ਮਰਜ਼ੀ ਆਏ ਲੈ ਲਵੋ ਪਰ ਸਚਾਈ ਨਾਲ ਕੋਈ ਚੀਜ਼ ਨਹੀਂ ਮਿਲਦੀ । ਮੈਂ ਇਨ੍ਹਾਂ ਨੂੰ ਬੇਨਤੀ ਕਰਦਾ ਹਾਂ ਕਿ ਇਮਾਨਦਾਰੀ ਨਾਲ ਇੱਥੇ ਰਾਜ ਕੀਤਾ ਜਾਏ, ਇਮਾਨਦਾਰੀ ਨਾਲ ਹਰ ਇੱਕ ਚੀਜ਼ ਦਾ ਪ੍ਰਬੰਧ ਕੀਤਾ ਜਾਏ ਤਾਂ

[ਗਿਆਨੀ ਕੁੰਦਨ ਸਿੰਘ ਪਤੰਗ]

ਅਸੀਂ ਇਨ੍ਹਾਂ ਨੂੰ ਪੂਰਾ ਮਿਲਵਰਤਣ ਦਿਆਂਗੇ । ਜੇ ਅਸੀਂ ਕੋਈ ਚੀਜ਼ ਮੰਗਦੇ ਹਾਂ ਤਾਂ ਮਿਲਦੀ ਨਹੀਂ ਪਰ ਜੇ ਕੋਈ ਕਾਂਗਰਸੀ ਮੰਗਦਾ ਹੈ ਤਾਂ ਮਿਲ ਜਾਂਦੀ ਹੈ। ਮੈਂ ਕਹਿੰਦਾ ਹਾਂ ਕਿ ਇਹ ਵਿਤਕਰਾ ਸਾਡੇ ਨਾਲ ਕਿਉਂ ? (ਵਿਘਨ)

**ਸਰਦਾਰ ਗੁਰਚਰਨ ਸਿੰਘ, ਨਿਹਾਲਸਿੰਘਵਾਲਾ** : ਤੁਸੀਂ ਫਿਰ ਕਾਂਗਰਸੀਆਂ ਵਿਚ ਆ ਜਾਵੋ । (ਵਿਘਨ)

**ਗਿਆਨੀ ਕੁੰਦਨ ਸਿੰਘ ਪਤੰਗ**: ਸਰਦਾਰ ਗੁਰਚਰਨ ਸਿੰਘ ਜੀ ਨੂੰ ਕੋਈ ਗੱਲ ਨਾ ਕਹੋ ਜਦੋਂ ਵੀ ਜੀ ਕੀਤਾ ਇਨ੍ਹਾਂ ਨੂੰ ਇੱਧਰ ਬੁਲਾ ਲਵਾਂਗੇ (ਵਿਘਨ)

(ਇਸ ਵਕਤ ਸ੍ਰੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਸੋ ਮੈਂ ਕਹਿਣਾ ਚਾਹੁੰਦਾ ਹਾਂ ਕਿ ਜੇ ਤੁਹਾਡੇ ਕੋਲ ਰਾਜ ਆਇਆ ਹੈ ਤਾਂ ਇਸ ਦਾ ਪ੍ਰਬੰਧ ਚੰਗੀ ਤਰ੍ਹਾਂ ਕਰੋ। ਸਾਡੇ ਨਾਲ ਦੁਐਸ਼ ਭਾਵ ਨਾ ਕਰੋ । ਸਾਨੂੰ ਵੀ ਹਰ ਚੀਜ਼ ਮਿਲਣੀ ਚਾਹੀਦੀ ਹੈ । ਗਿਆਨੀ ਜ਼ੈਲ ਸਿੰਘ ਜੀ ਦੀ ਸਰਕਾਰ ਨੇ ਸਾਡੇ ਨਾਲ ਤਾਂ ਹੁਣ ਇਹ ਕੀਤਾ ਹੋਇਆ ਹੈ ਕਿ ਜਿਸ ਬਾਰੇ ਕੁਝ ਅਸੀਂ ਕਹਿ ਨਹੀਂ ਸਕਦੇ । ਕਹਿ ਦਿੰਦੇ ਹਨ ਕਿ ਇਹ ਰੁਪੱਈਆ ਹਰੀਜਨਾਂ ਵਾਸਤੇ ਹੈ, ਇਹ ਪਬਲਿਕ ਵਾਸਤੇ ਹੈ, ਪਰ ਪਤਾ ਨਹੀਂ ਜਾਂਦਾ ਕਿੱਥੇ ਹੈ । ਮੈਨੂੰ ਇਕ ਮਿਰਾਸੀ ਦੀ ਗੱਲ ਯਾਦ ਆ ਗਈ ਹੈ । ਉਸ ਮਿਰਾਸੀ ਦੀ ਇਕ ਘੋੜੀ ਸੀ । ਉਸ ਨੇ ਪੂਲੀਆਂ ਲਿਆ ਕੇ ਛੱਤ ਉਤੇ ਰੱਖ ਦਿੱਤੀਆਂ ਅਤੇ ਘੋੜੀ ਨੂੰ ਪਾਈਆਂ ਠਹੀਂ । ਤਿੰਨ ਚਾਰ ਦਿਨ ਮਗਰੋਂ ਘੋੜੀ ਮਰ ਗਈ (ਵਿਘਨ)

**ਸ੍ਰੀ ਸਪੀਕਰ**: ਪਤੰਗ ਸਾਹਿਬ, ਐਪਰੋਪਰੀਏਸ਼ਣ ਬਿਲ ਤੇ ਬੋਲੋ। (Please speak on the Appropriation Bill.)

**ਗਿਆਨੀ ਕੁੰਦਨ ਸਿੰਘ ਪਤੰਗ**: ਸਪੀਕਰ ਸਾਹਿਬ, ਉਹ ਘੋੜੀ ਮਰ ਗਈ । ਲੋਕ ਕਹਿਣ ਕਿ ਭੁਖੀ ਮਰ ਗਈ ਪਰ ਉਹ ਕਹਿਣ ਲੱਗਾ ਕਿ ਭੁਖ ਨਾਲ ਨਹੀਂ ਮਰੀ ਸਗੋਂ ਮਸਤੀ ਨਾਲ ਮਰੀ ਹੈ । ਪੂਲੀਆਂ ਇਸ ਦੇ ਵਾਸਤੇ ਰਖੀਆਂ ਹਨ । ਇਹੀ ਹਾਲ ਇਨ੍ਹਾਂ ਦਾ ਹੈ । ਇਹ ਨਾਂ ਸਾਨੂੰ ਕੁਝ ਦਿੰਦੇ ਹਨ ਅਤੇ ਸਾਨੂੰ ਭੁਖੇ ਮਾਰਦੇ ਹਨ । ਇਹ ਨਾਂ ਜੰਤਾ ਦਾ ਲਈ ਜਾਂਦੇ ਹਨ ਅਤੇ ਰੱਜ ਇਨ੍ਹਾਂ ਦਾ ਨਿਕਲੀ ਜਾਂਦਾ ਹੈ । ਜਿਤਨੇ ਵੀ ਪੋਲੀਟੀਸ਼ਿਨ ਜਿਹੜੇ ਕਿ ਤਿੰਨ-ਤਿੰਨ ਚਾਰ-ਚਾਰ ਵਾਰੀ ਮਿਯੂਨਸਪਲ ਕਮੇਟੀਆਂ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀਆਂ ਅਤੇ ਅਸੈਂਬਲੀ ਦੀਆਂ ਚੋਣਾਂ ਵਿੱਚ ਹਾਰੇ ਹਨ ਉਨ੍ਹਾਂ ਸਾਰਿਆਂ ਨੂੰ ਖਾਦੀ ਬੋਰਡ ਵਿਚ ਐਡਜਸਟ ਕੀਤਾ ਗਿਆ ਹੈ । ਕਿਸੇ ਨੂੰ ਬਿਜਲੀ ਬੋਰਡ ਵਿੱਚ ਐਡਜਸਟ ਕੀਤਾ ਗਿਆ ਹੈ । ਉਨ੍ਹਾਂ ਨੂੰ ਕਈ ਕਈ ਲੱਖ ਰੁਪਏ ਦੀਆਂ ਕਾਰਾਂ ਦਿੱਤੀਆਂ ਗਈਆਂ ਹਨ । ਪਰ ਇਹ ਸਾਨੂੰ ਤਾਂ ਸਾਈਕਲ ਵੀ ਦੇ ਕੇ ਰਾਜੀ ਨਹੀਂ । ਇਹ ਜਿੱਤੇ ਹੋਇਆਂ ਨੂੰ ਸਾਈਕਲ ਵੀ ਨਹੀਂ ਦਿੰਦੇ ਅਤੇ ਹਾਰੇ ਹੋਇਆਂ ਨੂੰ ਕਾਰਾਂ ਦਿੰਦੇ ਹਨ । ਪਰ ਮੈਨੂੰ ਹੈਰਾਨੀ ਹੈ ਕਿ ਇਹ ਰਾਜ ਕਦੋਂ ਤੱਕ ਚਲੇਗਾ । ਕਿਸੇ ਨੇ ਠੀਕ ਹੀ ਕਿਹਾ ਹੈ ਜੇ ਤੇਰੇ ਵਰਗਾ ਅਰਦਾਸ ਕਰਨ ਵਾਲਾ ਹੋਵੇ ਅਤੇ ਮੇਰੇ ਵਰਗਾ ਦਾਨੀ ਹੋਵੇ ਤਾਂ ਬੇੜਾ ਤੁਬੇਗਾ ਹੀ । ਅੱਜ ਕੁਰੱਪਸ਼ਨ ਬਹੁਤ ਹੋ ਰਹੀ ਹੈ । ਜਿਨ੍ਹਾਂ ਹਰੀਜਨਾਂ ਨੂੰ ਇਹ ਆਪਣੇ ਨੇੜੇ ਕਹਿੰਦੇ ਹਨ ਉਹ ਸਾਰੇ ਇਨ੍ਹਾਂ ਦੇ ਉਲਟ ਹਨ । ਬਿਹਾਰ ਵਿਚ ਕੀ ਹੋ ਰਿਹਾ ਹੈ ? ਦਿੱਲੀ ਵਿਚ ਕਿੰਨਿਆਂ ਨੂੰ ਇਨ੍ਹਾਂ ਨੇ ਗਿਰਫ਼ਤਾਰ ਕੀਤਾ ।

ਸ੍ਰੀ ਸਪੀਕਰ: ਤੁਸੀਂ ਦੱਸ ਪੰਦਰਾਂ ਮਿੰਟ ਬੋਲ ਚੁਕੇ ਹੋ ਹੁਣ ਤਸ਼ਰੀਫ ਰਖੋ । (You have spoken for 10-15 minutes, please resume your seat now)

ਗਿਆਨੀ ਕੁੰਦਨ ਸਿੰਘ ਪਤੰਗ: ਜਨਾਬ ਮੈਂ ਤੁਹਾਡਾ ਆਗਿਆਕਾਰ ਹਾਂ । ਲਉ ਬੈਠ ਜਾਂਦਾ ਹਾਂ ਪਰ ਮੈਂ ਆਗਿਆਕਾਰ ਤਾਂ ਹੀਂ ਰਹਾਂਗਾ ਜੇ ਮੈਨੂੰ ਦੁਬਾਰਾ ਵੀ ਟਾਈਮ ਦਿੱਤਾ ਜਾਵੇਗਾ ।

---

EXTENSION OF TIME OF THE SITTING OF THE HOUSE

ਸ੍ਰੀ ਸਪੀਕਰ: ਹਾਊਸ ਦੀ ਰਾਏ ਨਾਲ, ਹਾਊਸ ਦਾ ਸਮਾਂ ਅੱਧੇ ਘੰਟੇ ਲਈ, 2 ਵਜੇ ਤਕ ਐਕਸਟੈਂਡ ਕੀਤਾ ਜਾਂਦਾ ਹੈ । (The time of the sitting of the House is extended by half an hour upto 2-00 P.M. with the consent of the House)

ਚੌਧਰੀ ਰਾਮ ਸਿੰਘ (ਪਠਾਨਕੋਟ) : ਸਪੀਕਰ ਸਾਹਿਬ, ਮੈਂ ਇਸ ਐਪਰੋਪਰੀਏਸ਼ਨ ਬਿਲ ਦੀ ਪ੍ਰੋੜ੍ਹਤਾ ਕਰਨ ਲਈ ਖੜਾ ਹੋਇਆ ਹਾਂ ।

ਕਾਮਰੇਡ ਜੰਗੀਰ ਸਿੰਘ ਜੋਗਾ : ਆਨ ਏ ਪੁਆਇੰਟ ਆਫ ਆਰਡਰ, ਸਰ । ਜਨਾਬ, ਤੁਸੀਂ ਕਲ੍ਹ ਸਾਰਾ ਦਿਨ ਸਾਨੂੰ ਭੁੱਖੇ ਮਾਰਿਆ ਅਤੇ 4 ਵਜੇ ਛੁੱਟੀ ਕੀਤੀ । ਅੱਜ ਹਾਊਸ 1.30 ਵਜੇ ਖਤਮ ਹੋਣਾ ਚਾਹੀਦਾ ਹੈ ।

ਸ੍ਰੀ ਸਪੀਕਰ : ਦੋ ਵਜੇ ਖਾਣੇ ਦਾ ਵਕਤ ਹੈ । ਹਾਊਸ ਦੋ ਵਜੇ ਐਡਜਰਨ ਕਰ ਦੇਵਾਂਗੇ । ਜੇਕਰ ਬਿਜ਼ਨੈਸ ਸਮਾਪਤ ਨਾ ਹੋਇਆ ਤਾਂ ਫਿਰ ਦੁਬਾਰਾ ਆ ਜਾਵਾਂਗੇ । (The lunch is at 2.00 P.M. The House will be adjourned at 2.00 P. M. If the business of the House is not fully transacted, we will meet again.)

---

THE PUNJAB APPROPRIATION (NO. 3) BILL, 1973

*(Resumption of Discussion)*

ਚੌਧਰੀ ਰਾਮ ਸਿੰਘ : ਸਪੀਕਰ ਸਾਹਿਬ, ਜੋ ਕੰਮ ਗਿਆਨੀ ਜ਼ੈਲ ਸਿੰਘ ਜੀ ਦੀ ਸਰਕਾਰ ਨੇ ਕੀਤੇ ਹਨ, ਉਹ ਪਿਛਲੇ 25 ਵਰ੍ਹਿਆਂ ਵਿਚ ਕੋਈ ਵੀ ਸਰਕਾਰ ਨਹੀਂ ਕਰ ਸਕੀ । ਕੋਈ ਵੀ ਸਰਕਾਰ ਐਸੀ ਨਹੀਂ ਆਈ ਜਿਸ ਨੇ ਜੰਤਾ ਤੇ ਟੈਕਸ ਨਾ ਲਾਏ ਹੋਣ । ਲੇਕਿਨ ਇਸ ਸਰਕਾਰ ਨੇ ਟੈਕਸਾਂ ਤੋਂ ਛੋਟ ਦਿੱਤੀ ਹੈ । ਸਗੋਂ ਛੋਟੇ ਦੁਕਾਨਦਾਰ ਨੇ ਮਦਦ ਦਿੱਤੀ ਹੈ ਤਾਕਿ ਪੰਜਾਬ ਦੇ ਟਰੇਡ ਵਿਚ ਵਾਧਾ ਹੋਵੇ ਅਤੇ ਲੋਕ ਆਪਣਾ ਕਾਰੋਬਾਰ ਕਰ ਸਕਣ । ਅੱਜ ਪੰਜਾਬ ਵਿਚ ਸੜਕਾਂ ਬਣ ਰਹੀਆਂ ਹਨ, ਹਸਪਤਾਲ ਖੁਲ੍ਹ ਰਹੇ ਹਨ, ਸਕੂਲ ਅਪ ਗਰੇਡ ਹੋ ਰਹੇ ਹਨ ਅਤੇ ਵਾਟਰ ਸਪਲਾਈ ਦੀ ਸਕੀਮ ਰਾਹੀਂ ਲੋਕਾਂ ਨੂੰ ਪਾਣੀ ਮੁਹੱਈਆ ਕੀਤਾ ਜਾ ਰਿਹਾ ਹੈ । ਪਹਾੜੀ ਇਲਾਕੇ ਵਿਚ ਲੋਕੀਂ ਦੋ ਦੋ ਚਾਰ ਚਾਰ ਮੀਲ ਦਰ ਪਾਣੀ ਪੀਣ ਜਾਂਦੇ ਸਨ, ਅਤੇ ਕਈ ਲੋਕ ਪਾਣੀ ਤੋਂ ਬਿਨਾਂ ਮਰ ਜਾਂਦੇ ਸਨ । ਹੁਣ ਕੋਈ ਵੀ ਏਰੀਆ ਐਸਾ ਨਹੀਂ ਰਹਿਣਾ ਜਿਥੇ ਕਿ ਪਾਣੀ ਨਾ ਮਿਲੇ ।

[ਚੌਧਰੀ ਰਾਮ ਸਿੰਘ]

ਸਪੀਕਰ ਸਾਹਿਬ, ਇਸੇ ਤਰ੍ਹਾਂ ਗਰੀਬ ਲੋਕਾਂ ਨੂੰ ਦਵਾਈਆਂ ਦੇਣ ਲਈ ਇਸ ਬਜਟ ਵਿਚ ਇੱਕ ਕਰੋੜ ਰੁਪਿਆ ਰਖਿਆ ਗਿਆ ਹੈ । ਇਹ ਬੜਾ ਸਰਾਹਨਾਯੋਗ ਕਦਮ ਹੈ ਕਿਉਂਕਿ ਦਵਾਈਆਂ ਦੀ ਲੋੜ ਤਾਂ ਗਰੀਬ ਲੋਕਾਂ ਨੂੰ ਹੁੰਦੀ ਹੈ । ਅਮੀਰ ਆਦਮੀ, ਲੈਂਡ ਲਾਰਡ ਅਤੇ ਸਰਮਾਏਦਾਰ ਜਿਹੜੇ ਹਨ, ਜਿਨ੍ਹਾਂ ਨੇ ਕਿ ਅਕਾਲੀ ਜਨਸੰਘ ਦਾ ਗਠਜੋੜ ਕੀਤਾ ਸੀ, ਉਨ੍ਹਾਂ ਨੂੰ ਕੀ ਪਤਾ ਹੈ ਕਿ ਦਵਾਈਆਂ ਖਰੀਦੀਆਂ ਵੀ ਜਾਂਦੀਆਂ ਹਨ । ਉਨ੍ਹਾਂ ਲਈ ਤਾਂ ਸਪੈਸ਼ਲੀ ਡਾਕਟਰ ਅੰਮ੍ਰਿਤਸਰ ਤੋਂ ਚਲਦੇ ਹਨ । ਲੇਕਿਨ ਗਰੀਬਾਂ ਨੂੰ ਤਾਂ ਛੇਤੀ ਅਤੇ ਚੰਗੀ ਦਵਾਈ ਮਿਲਣੀ ਚਾਹੀਦੀ ਹੈ । ਗਿਆਨੀ ਜੀ ਦੀ ਸਰਕਾਰ ਨੇ ਇਹ ਜਿਹੜਾ ਇੱਕ ਕਰੋੜ ਰੁਪਿਆ ਹਸਪਤਾਲਾਂ ਵਿਚ ਦਵਾਈਆਂ ਗਰੀਬ ਲੋਕਾਂ ਨੂੰ ਦੇਣ ਲਈ ਰਖਿਆ ਹੈ, ਇਸ ਵਾਸਤੇ ਇਹ ਵਧਾਈ ਦੀ ਪਾਤਰ ਹੈ ।

ਇਸ ਤੋਂ ਇਲਾਵਾ, ਸਪੀਕਰ ਸਾਹਿਬ, ਵਿਧਵਾਵਾਂ ਦੀ ਮਦਦ ਲਈ ਵੀ ਇਸ ਵਿਚ ਪੰਜ, ਸਾਢੇ ਪੰਜ ਲੱਖ ਰੁਪਿਆ ਰਖਿਆ ਹੈ । ਵਿਧਵਾਵਾਂ ਜਿਨ੍ਹਾਂ ਦਾ ਕੋਈ ਸਹਾਰਾ ਨਹੀਂ ਹੁੰਦਾ, ਉਨ੍ਹਾਂ ਨੂੰ ਫਾਇਦਾ ਪਹੁੰਚਾਉਣ ਲਈ ਇਹ ਪੈਸਾ ਰਖਿਆ ਗਿਆ ਹੈ । ਇਹ ਅਕਾਲੀ ਪਾਰਟੀ ਵਾਲੇ ਅਤੇ ਜਨਸੰਘੀ ਹਮੇਸ਼ਾ ਹਿੰਦੂ ਕੋਡ ਬਿਲ ਦੀ ਵਿਰੋਧਤਾ ਕਰਦੇ ਰਹੇ ਤਾਂ ਕਿ ਉਨ੍ਹਾਂ ਵਿਧਵਾਵਾਂ ਨੂੰ ਹਿੱਸਾ ਨਾ ਮਿਲੇ । ਇਸ ਮਦਦ ਨਾਲ ਉਹ ਵਿਧਵਾਵਾਂ ਆਪਣੀ ਜ਼ਿੰਦਗੀ ਚੰਗੀ ਤਰ੍ਹਾਂ ਗੁਜ਼ਾਰ ਸਕਣਗੀਆਂ । ਉਨ੍ਹਾਂ ਦੇ ਨਾਬਾਲਗ ਬੱਚਿਆਂ ਲਈ 30 ਰੁਪਏ ਪ੍ਰਤੀ ਮਹੀਨਾ ਉਨ੍ਹਾਂ ਦੀ ਪੜ੍ਹਾਈ ਲਈ ਦੇਣਾ ਵੀ ਇੱਕ ਬਹੁਤ ਸਰਾਹਨਾਯੋਗ ਕਦਮ ਹੈ । ਇਸ ਨਾਲ ਉਹ ਯਤੀਮ ਬੱਚੇ ਵੀ ਤਾਲੀਮ ਲੈ ਕੇ ਸਮਾਜ ਵਿਚ ਵੱਧ ਫੁਲ ਸਕਣਗੇ ।

ਸਪੀਕਰ ਸਾਹਿਬ, ਕੰਟਨਜੈਂਸੀ ਲਈ ਜਿਹੜਾ ਪੰਜ, ਚਾਰ ਕਰੋੜ ਰੁਪਿਆ ਰਖਿਆ ਹੈ, ਇਹ ਨਜਾਇਜ਼ ਖਰਚ ਹੁੰਦਾ ਹੈ । ਮੈਂ ਸ਼ਰਮਾ ਜੀ ਨੂੰ ਕਹਾਂਗਾ ਕਿ ਉਹ ਇਸ ਨਾਜਾਇਜ਼ ਖਰਚ ਨੂੰ ਰੋਕਣ । ਫਰਵਰੀ ਦੇ ਮਹੀਨੇ, ਮਹਿਕਮਿਆਂ ਵਾਲੇ ਗਲਤ ਪ੍ਰਚੇਜ਼ਿਜ਼ ਕਰਦੇ ਹਨ, ਗਲਤ ਟੈਂਡਰ ਮੰਗਵਾਏ ਜਾਂਦੇ ਹਨ ਅਤੇ ਇਸ ਤਰ੍ਹਾਂ ਨਾਲ 50% ਗਲਤ ਖਰਚਾ ਹੁੰਦਾ ਹੈ । ਜਾਂ ਤਾਂ ਜਿਹੜੀਆਂ ਇਹ ਪਰਚੇਜ਼ਿਜ਼ ਕਰਨੀਆਂ ਹੁੰਦੀਆਂ ਹਨ, ਸਟੇਸ਼ਨਰੀ ਲੈਣੀ ਹੁੰਦੀ ਹੈ, ਫਰਨੀਚਰ ਲੈਣਾ ਹੁੰਦਾ ਹੈ ਜਾਂ ਪੇਟੀ ਵਰਕਸ ਕਰਾਉਣੇ ਹੁੰਦੇ ਹਨ, ਇਹ ਬਜਟ ਪਾਸ ਹੋਣ ਦੇ ਬਾਅਦ ਇੱਕ ਮਹੀਨੇ ਦੇ ਵਿਚ ਕਰ ਲੈਣੇ ਚਾਹੀਦੇ ਹਨ । ਅਗਰ ਮਹਿਕਮੇ ਵਾਲੇ ਸਮਝਦੇ ਹਨ ਕਿ ਇਹ ਖਰਚ ਕਰਨਾ ਜ਼ਰੂਰੀ ਨਹੀਂ ਤਾਂ ਫਿਰ ਫਰਵਰੀ-ਮਾਰਚ ਵਿਚ ਖਰਚ ਨਹੀਂ ਹੋਣਾ ਚਾਹੀਦਾ । ਕੰਟਨਜੈਂਸੀ ਵਿਚੋਂ ਖਰਚਾ ਬਚਾਇਆ ਜਾਵੇ ਅਤੇ ਹੋਰ ਚੰਗੇ ਕੰਮ ਕਰਨ ਲਈ ਲਾਇਆ ਜਾਵੇ । ਇਹ ਪੈਸਾ ਸੇਵ ਕਰਨਾ ਚਾਹੀਦਾ ਹੈ ।

ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸ਼ਰਮਾ ਜੀ ਨੂੰ ਇੱਕ ਹੋਰ ਅਰਜ਼ ਕਰਨਾ ਚਾਹੁੰਦਾ ਹਾਂ ਕਿ ਜਿਥੇ ਹੋਰ ਇਤਨੇ ਚੰਗੇ ਕੰਮ ਕਰੀ ਜਾਂਦੇ ਹਨ ਉਥੇ ਥਾਣਿਆਂ ਅਤੇ ਤਹਿਸੀਲਾਂ ਦੀਆਂ ਬਿਲਡਿੰਗਾਂ ਜਿਹੜੀਆਂ ਕਿ ਗਿਰੀਆਂ ਹੋਈਆਂ ਹਨ, ਉਨ੍ਹਾਂ ਦੀ ਮੁਰੰਮਤ ਕਰਾਉਣ । ਉਨ੍ਹਾਂ ਦੀ ਮੁਰੰਮਤ ਲਈ ਰਕਮ ਰਖਣੀ ਚਾਹੀਦੀ ਹੈ । ਉਨ੍ਹਾਂ ਥਾਣਿਆਂ ਵਿਚ ਬਜਟ ਬਣਾਉਣ ਲਗਿਆਂ ਸਟੇਸ਼ਨਰੀ ਲਈ ਤਿੰਨ ਰੁਪਏ ਮਹੀਨੇ ਰਖੇ ਜਾਂਦੇ ਹਨ ਜੋ ਕਿ ਸਾਲ ਦੇ 36 ਰੁਪਏ ਬਣਦੇ ਹਨ । ਅੱਜ ਵੇਖੋ ਕਿ ਇੱਕ ਰਿਮ ਕਾਗਜ਼ ਦੀ ਕਿਤਨੀ ਕੀਮਤ ਹੈ । ਇਸੇ ਕਾਰਣ ਉਥੇ ਕੁਰੱਪਸ਼ਨ ਹੁੰਦੀ ਹੈ । ਜਦੋਂ ਗਰੀਬ ਆਦਮੀ ਥਾਣੇ ਵਿਚ ਜਾਂਦੇ ਹਨ ਤਾਂ ਉਨ੍ਹਾਂ ਨੂੰ ਕਿਹਾ

ਜਾਂਦਾ ਹੈ ਕਿ ਪੰਜ ਰੁਪਏ ਰੱਖ ਤਾ ਕਿ ਸਟੇਸ਼ਨਰੀ ਲੈ ਆਈਏ । ਫਰਨੀਚਰ ਦੀ ਇਹ ਹਾਲਤ ਹੈ ਕਿ ਥਾਣਿਆਂ ਵਿਚ ਕੋਈ ਬੈਠਣ ਲਈ ਬੰਦੋਬਸਤ ਨਹੀਂ । ਮੈਂ ਇਹ ਸੁਝਾ ਦਿਆਂਗਾ ਕਿ ਇਹ ਤਹਿਸੀਲਾਂ ਅਤੇ ਥਾਣਿਆਂ ਦੀ ਮੁਰੰਮਤ ਲਈ ਪੈਸਾ ਰਖਣ ।

ਸਪੀਕਰ ਸਾਹਿਬ, ਜਿੱਥੇ ਇਹ ਸਰਕਾਰ ਪੰਜਾਬ ਦੀ ਤਰੱਕੀ ਲਈ ਕੰਮ ਕਰ ਰਹੀ ਹੈ, ਉਥੇ ਪੰਜਾਬ ਦੀ ਫਿਜ਼ਾ ਨੂੰ ਖਰਾਬ ਕਰਨ ਵਾਲੇ ਵੀ ਸਾਡੇ ਇਥੇ ਮੌਜੂਦ ਹਨ । ਉਹ ਲੋਕ ਜ਼ਮਹੂਰੀਅਤ ਦਾ ਬੜਾ ਤਕਾਜ਼ਾ ਕਰਦੇ ਹਨ । ਜ਼ਮਹੂਰੀਅਤ ਵਿਚ ਪਾਰਟੀ ਦਾ ਰਾਜ ਹੁੰਦਾ ਹੈ । ਪਾਰਟੀ ਵਿਚ ਜੋ ਮਰਜ਼ੀ ਕਹਿ ਲਓ ।

ਇਸ ਪਾਰਟੀ ਨੂੰ ਜ਼ਮਹੂਰੀਅਤ ਦਾ ਕੋਈ ਪਤਾ ਨਹੀਂ ਹੈ । ਇਨ੍ਹਾਂ ਨੂੰ ਇਹ ਨਹੀਂ ਪਤਾ ਕਿ ਹਿੰਦੋਸਤਾਨ ਦੀ ਡੈਮੋਕਰੇਸੀ ਦੁਨੀਆਂ ਵਿਚ ਸਭ ਤੋਂ ਜ਼ਿਆਦਾ ਮਜ਼ਬੂਤ ਹੈ । ਲੇਕਿਨ ਕਿਉਂਕਿ ਇਨ੍ਹਾਂ ਦੀ ਕੋਈ ਹਾਈ ਕਮਾਂਡ ਨਹੀਂ ਹੈ ਇਸ ਲਈ ਇਨ੍ਹਾਂ ਨੂੰ ਨਹੀਂ ਪਤਾ । ਪਿਛਲੀ ਵਾਰ ਇਨ੍ਹਾਂ ਨੂੰ ਅਸੀਂ ਕਹਿੰਦੇ ਰਹੇ ਕਿ ਗਿਆਨੀ ਬਖਸ਼ੀਸ਼ ਸਿੰਘ ਦਾ ਪੱਖ ਨਾ ਕਰੋ ਪਰ ਇਨ੍ਹਾਂ ਨੇ ਉਸ ਦੀ ਹਮਾਇਤ ਕਰਦੇ ਹੋਏ ਹਾਊਸ ਦੀ ਕਾਰਵਾਈ ਕਾਫੀ ਦੇਰ ਨਾ ਚਲਣ ਦਿਤੀ ਇਨ੍ਹਾਂ ਨੇ ਸੁਪਰੀਮ ਕੋਰਟ ਦੇ ਫੈਸਲੇ ਨੂੰ ਵੀ ਨਾ ਮੰਨਿਆ ਔਰ ਇਥੇ ਹੰਗਾਮਾ ਮਚਾਈ ਰਖਿਆ। ਹਾਊਸ ਦਾ ਕੀਮਤੀ ਵਕਤ ਜ਼ਾਇਆ ਕੀਤਾ ਗਿਆ ਕਿਉਂਕਿ ਇਹ ਗਿਆਨੀ ਬਖਸ਼ੀਸ਼ ਸਿੰਘ ਦੇ ਹਿਤੈਸ਼ੀ ਹਨ । (ਵਿਘਨ)

**ਸਤਨਾਮ ਸਿੰਘ ਬਾਜਵਾ** : * * * * *

**ਸ੍ਰੀ ਸਪੀਕਰ** : ਜੋ ਕੁਝ ਬਾਜਵਾ ਸਾਹਿਬ ਕਹਿ ਰਹੇ ਹਨ ਇਹ ਚੇਅਰ ਤੇ ਐਸਪਰਸ਼ਨ ਹੈ ਇਸ ਲਈ ਇਸ ਨੂੰ ਰਿਕਾਰਡ ਨਾ ਕੀਤਾ ਜਾਵੇ। (Whatever Bajwa Sahib is saying, is an aspersion on the Chair. It should not be recorded)

**ਚੌਧਰੀ ਰਾਮ ਸਿੰਘ** : ਸਪੀਕਰ ਸਾਹਿਬ, ਜੋ ਕੁਝ ਇਨ੍ਹਾਂ ਨੇ ਕਿਹਾ ਹੈ ਇਸ ਤੋਂ ਹੋਰ ਵੀ ਜ਼ਾਹਿਰ ਹੁੰਦਾ ਹੈ ਕਿ ਇਨ੍ਹਾਂ ਨੂੰ ਪਤਾ ਨਹੀਂ ਹੈ ਕਿ ਬਖਸ਼ੀਸ਼ ਸਿੰਘ ਕੀ ਹੈ, ਡੈਮੋਕਰੇਸੀ ਕੀ ਹੈ । ਇਹ ਡੈਮੋਕਰੇਸੀ ਦੇ ਖਿਲਾਫ਼ ਬੋਲਦੇ ਹਨ । ਹਰਚੰਦ ਸਿੰਘ ਕਮੇਟੀ ਦੀ ਰਿਪੋਰਟ ਤੇ ਰੌਲਾ ਪਾਇਆ ਗਿਆ ਹੈ । ਲੇਕਿਨ ਸਪੀਕਰ ਸਾਹਿਬ, ਤੁਹਾਨੂੰ ਯਾਦ ਹੋਵੇਗਾ ਕਿ ਕਿਹੜੇ ਕਿਹੜੇ ਸ਼ਹਿਰਾਂ ਦੀਆਂ ਬਿਹਤਰੀਨ ਜ਼ਮੀਨਾਂ ਤੇ ਝੰਡੇ ਗੱਡ ਦਿੱਤੇ ਗਏ । ਇਨ੍ਹਾਂ ਦੀ ਪਾਰਟੀ ਦੇ ਬੰਦਿਆਂ ਨੇ ਕਬਜ਼ੇ ਕਰ ਲਏ । (ਵਿਘਨ) (ਸ਼ੋਰ)

(ਇਸ ਸਮੇਂ ਵਿਰੋਧੀ ਧਿਰ ਵਲੋਂ ਕਈ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜੇ ਹੋਏ ।)

**ਆਵਾਜ਼ਾਂ** : ਇਹ ਗਲ ਗਲਤ ਹੈ । ਬਿਲਕੁਲ ਝੂਠ ਹੈ । (ਸ਼ੋਰ)

**ਸਰਦਾਰ ਜਸਦੇਵ ਸਿੰਘ ਸੰਧੂ** : ਸਪੀਕਰ ਸਾਹਿਬ, ਇਹ ਤੁਹਾਡੇ ਸਾਹਮਣੇ ਗਲਤ ਬਿਆਨੀਂ ਕਰ ਰਹੇ ਹਨ....(ਵਿਘਨ)

---

*Not recorded as ordered by the Chair.

ਸਰਦਾਰ ਅਜਾਇਬ ਸਿੰਘ ਸੰਧੂ : * * * * *

ਸ੍ਰੀ ਸਪੀਕਰ : ਇਹ ਪੁਆਇੰਟ ਆਫ ਆਰਡਰ ਨਹੀਂ ਹੈ । (It should be expunged. This is no point of order. It should be expunged.)

ਸਰਦਾਰ ਜਸਦੇਵ ਸਿੰਘ ਸੰਧੂ : ਸਪੀਕਰ ਸਾਹਿਬ, ਮੈਂ ਤੁਹਾਡੀ ਇਸ ਗਲ ਤੇ ਰੂਲਿੰਗ ਚਾਹਵਾਂਗਾ ਕਿ ਤੁਸੀਂ ਕਿਸ ਤਰ੍ਹਾਂ ਸੰਧੂ ਸਾਹਿਬ ਨੇ ਜੋ ਕੁਝ ਕਿਹਾ ਹੈ ਉਸ ਨੂੰ ਕਹਿ ਦਿਤਾ ਹੈ ਕਿ ਇਸ ਨੂੰ ਐਕਸਪੰਜ ਕਰ ਦਿੱਤਾ ਜਾਵੇ । ਮੈਂ ਸਮਝਦਾ ਹਾਂ ਕਿ ਇਹ ਇਨਸਾਫ ਨਹੀਂ ਹੈ । ਜੇਕਰ ਪੁਆਇੰਟ ਆਫ ਆਰਡਰ ਨਾ ਬਣਦਾ ਹੋਵੇ ਤਾਂ ਤੁਸੀਂ ਉਸ ਨੂੰ ਰੂਲ ਆਊਟ ਕਰ ਸਕਦੇ ਹੋ ਪਰ ਕਾਰਵਾਈ ਵਿਚੋਂ ਨਹੀਂ ਕਢਵਾ ਸਕਦੇ ।

ਸਪੀਕਰ ਸਾਹਿਬ, ਐਕਸਪੰਗਸ਼ਨ ਵਾਸਤੇ ਰੂਲਜ਼ ਬੜੇ ਕਲੀਅਰ ਹਨ ਕਿ ਕੋਈ ਵੀ ਅਨ-ਪਾਰਲੀਮੈਂਟਰੀ ਰੀਮਾਰਕਸ ਹੋਣ, ਡੈਰੋਗੇਟਰੀ ਹੋਣ ਤਾਂ ਹੀ ਉਹ ਐਕਸਪੰਜ ਹੋ ਸਕਦੇ ਹਨ ।

**Mr. Speaker** : But you cannot misuse the point of order.

ਸਰਦਾਰ ਜਸਦੇਵ ਸਿੰਘ ਸੰਧੂ : * * * * * *

**Mr. Speaker** : This is an aspersion on the Chair. It should not be recorded. (*Interruptions*)

ਮੈਂ ਥੋੜ੍ਹਾ ਜਿਹਾ ਆਪੋਜ਼ੀਸ਼ਨ ਦੇ ਮੈਂਬਰ ਸਾਹਿਬਾਨ ਨੂੰ ਕਹਾਂਗਾ ਕਿ ਅਗਰ ਕੋਈ ਮੈਂਬਰ ਆਪਣੀ ਸਪੀਚ ਵਿਚ ਇਕ ਅੱਧ ਲਫਜ਼ ਸਖਤ ਵੀ ਕਹਿ ਜਾਵੇ ਤਾਂ You should tolerate that. ਜਦੋਂ ਤੁਸੀਂ ਕਹਿੰਦੇ ਹੋ ਤਾਂ ਉਹ ਕਿਤਨਾ ਕੁਝ ਟਾਲਰੇਟ ਕਰਦੇ ਹਨ । (I would like to say to the Members of opposition that if another member happens to use some strong word in his speech they should tolerate that as is done by others.)

ਸਰਦਾਰ ਜਸਵਿੰਦਰ ਸਿੰਘ ਬਰਾੜ : * * * * *

ਸ੍ਰੀ ਸਪੀਕਰ : ਜੋ ਕੁਝ ਵੀ ਬਰਾੜ ਸਾਹਿਬ ਨੇ ਪੁਆਇੰਟ ਆਫ ਆਰਡਰ ਦੇ ਰਾਹੀਂ ਕਿਹਾ ਹੈ it should not be recorded. (Whatever Brar Sahib has said through point of order should not be recorded)

ਸਰਦਾਰ ਅਜਾਇਬ ਸਿੰਘ ਸੰਧੂ : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਦੋ ਵਜੇ ਤੋਂ ਬਾਅਦ ਤੁਸੀਂ ਲੰਚ ਦਿੱਤਾ ਹੈ ਕਿਧਰੇ ਅਸੀਂ ਉਸ ਨੂੰ ਬਾਈਕਾਟ ਕਰਨ ਤੇ ਮਜ਼ਬੂਰ ਨਾ ਹੋ ਜਾਈਏ । ਜਦੋਂ ਮੈਂ ਪੁਆਇੰਟ ਆਫ ਆਰਡਰ ਰੇਜ਼ ਕੀਤਾ ਸੀ ਤਾਂ ਤੁਸੀਂ ਸੁਣਨ ਪਿਛੋਂ ਫਰਮਾਇਆ ਸੀ ਕਿ 'It is no point of order'.

*Not recorded as ordered by the Chair.

ਪਰ ਤੁਸੀਂ ਤਾਂ ਉਸ ਬਾਰੇ ਇਹ ਵੀ ਕਹਿ ਦਿਤਾ ਕਿ It should be expunged.

ਇਹ ਗਲਤ ਗਲ ਹੈ। ਇਹ ਲਫਜ਼ ਐਕਸਪੰਜ ਨਹੀਂ ਹੋ ਸਕਦੇ।

**ਸ੍ਰੀ ਸਪੀਕਰ** : ਜੇਕਰ ਸੁਣ ਕੇ ਕਹਾਂ ਤਾਂ ਵੀ ਤੁਸੀਂ ਗਲਤ ਕਹਿੰਦੇ ਹੋ ਜੇਕਰ ਪਹਿਲਾਂ ਕਹਾਂ ਤਾਂ ਵੀ ਕਹਿੰਦੇ ਹੋ ਕਿ ਮੈਂ ਗਲਤ ਕੀਤਾ ਹੈ। ਇਹ ਗਲ ਤਾਂ ਠੀਕ ਨਹੀਂ ਹੈ। (When I give my ruling after hearing fully the point of order, you criticise it and when I give my ruling before the point is fully stated, even then you criticise me. It is not proper.)

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ, ਉਹ ਆਦਮੀ ਯੂ. ਕੇ. ਦਾ ਸ਼ਹਿਰੀ ਹੈ ਜਿਸ ਨੂੰ ਕਿ ਹਿੰਦ ਸਰਕਾਰ ਨੇ ਗਲਤ ਢੰਗ ਨਾਲ ਜੇਲ੍ਹ ਵਿਚ ਰਖਿਆ ਹੈ। ਜਿਹੜਾ ਆਦਮੀ ਇਥੇ ਡੀਫੈਂਡ ਨਹੀਂ ਕਰ ਸਕਦਾ ਉਸ ਦੇ ਖਿਲਾਫ ਇਥੇ ਐਲੀਗੇਸ਼ਨਜ਼ ਲਗਾਏ ਗਏ ਹਨ। ਤੁਸੀਂ ਉਨ੍ਹਾਂ ਨੂੰ ਐਕਸਪੰਜ ਨਹੀਂ ਕਰਵਾਇਆ। ਤੁਹਾਨੂੰ ਚਾਹੀਦਾ ਸੀ ਕਿ ਗਿਆਨੀ ਬਖਸ਼ੀਸ਼ ਸਿੰਘ ਜੀ ਦੇ ਖਿਲਾਫ ਰਿਮਾਰਕਸ ਐਕਸਪੰਜ ਕਰਵਾ ਦਿੰਦੇ। * * *

**ਸ੍ਰੀ ਸਪੀਕਰ** : ਜੋ ਸੰਧੂ ਸਾਹਿਬ ਨੇ ਕਿਹਾ ਹੈ ਇਸ ਵਿਚ ਜਿਹੜੀ ਗਲ ਚੇਅਰ ਤੇ ਐਸਪਰਸ਼ਨ ਹੈ ਉਸ ਨੂੰ ਐਕਸਪੰਜ ਕਰ ਦਿਓ। (The remarks by Sh. Sandhu, which are an aspersion on the Chair, may be expunged.)

**ਸਰਦਾਰ ਅਜਾਇਬ ਸਿੰਘ ਸੰਧੂ** : * * * * * *

**Mr. Speaker** : This should not form part of the Proceedings.

**ਸਰਦਾਰ ਜਸਦੇਵ ਸਿੰਘ ਸੰਧੂ** : ਸਪੀਕਰ ਸਾਹਿਬ, ਇਸ ਹਾਊਸ ਦੇ ਰੂਲ 109 ਵਿਚ ਇਹ ਬੜਾ ਹੀ ਕਲੀਅਰ ਹੈ ਕਿ ਐਕਸਪੰਕਸ਼ਨ ਕਦ ਹੋਣੀ ਹੈ। ਜਿਹੜਾ ਡੈਫੇਮੇਟਰੀ ਹੋਵੇ, ਅਨਪਾਰਲੀਮੈਂਟਰੀ ਹੋਵੇ, ਅਨਡਿਗਨੀਫਾਈਡ ਹੋਵੇ ਉਸ ਨੂੰ ਐਕਸਪੰਜ ਕਰਵਾਇਆ ਜਾ ਸਕਦਾ ਹੈ।

**ਸ੍ਰੀ ਸਪੀਕਰ** : ਪਰ ਜਿਹੜਾ ਚੇਅਰ ਦੀ ਪਰਮਿਸ਼ਨ ਤੋਂ ਬਗੈਰ ਹੋਵੇ ਉਹ ਵੀ ਤਾਂ ਐਕਸਪੰਜ ਹੀ ਹੋਵੇਗਾ। (But a point of order raised without the permission of the Chair is also to be expunged.)

**ਸਰਦਾਰ ਜਸਦੇਵ ਸਿੰਘ ਸੰਧੂ** : * * * * (ਵਿਘਨ)

---

*Expunged as ordered by the Chair.

ਸ਼੍ਰੀ ਸਪੀਕਰ : ਸੰਧੂ ਸਾਹਿਬ, ਜੋ ਕੁਝ ਬਗੈਰ ਚੇਅਰ ਦੀ ਇਜਾਜ਼ਤ ਦੇ ਕਹਿ 'ਰਹੇ ਹਨ ਇਹ ਰਿਕਾਰਡ ਨਾ ਕੀਤਾ ਜਾਵੇ । ਮੈਂ ਡਿਪਟੀ ਲੀਡਰ ਆਫ਼ ਦੀ ਆਪੋਜ਼ੀਸ਼ਨ ਨੂੰ ਕਹਾਂਗਾ ਕਿ ਪੁਆਇੰਟ ਆਫ ਆਰਡਰ ਬਾਰੇ ਜੇਕਰ ਕੋਈ ਸ਼ੰਕਾ ਹੈ ਤਾਂ ਚੈਂਬਰ ਵਿਚ ਤਸ਼ਰੀਫ ਲੈ ਆਉਣ । ਅਸੀਂ ਡਿਸਕਸ ਕਰ ਲਵਾਂਗੇ । (Whatever Sandhu Sahib is saying without the permission of the Chair should not be recorded. I will request the Deputy Leader of the Opposition that if there is any misunderstanding about the scope of point of order then he may please come to my Chamber. We will discuss it there.)

(ਇਸ ਸਮੇਂ ਕਈ ਮੈਂਬਰ ਸਾਹਿਬਾਨ ਖੜੇ ਹੋ ਕੇ ਬੋਲਣ ਲਗ ਪਏ ।)

ਸ਼੍ਰੀ ਸਪੀਕਰ : ਮੈਂ ਫਿਰ ਬੇਨਤੀ ਕਰਾਂਗਾ ਕਿ ਹਾਊਸ ਦੀ ਕਾਰਵਾਈ ਚਲਣ ਦਿਉ । ਡੇਢ ਵੱਜ ਚੁਕਾ ਹੈ ਐਫ. ਐਮ. ਸਾਹਿਬ ਨੇ ਬੜਾ ਜ਼ਰੂਰੀ ਬਿੱਲ ਪੇਸ਼ ਕਰਨਾ ਹੈ । (I will again request to let the House proceed. It is 1.30 P.M. and the Finance Minister is to introduce an important Bill.)

ਸਰਦਾਰ ਗੁਰਚਰਨ ਸਿੰਘ ਨਿਹਾਲ ਸਿੰਘ ਵਾਲਾ : * * * *

ਸਰਦਾਰ ਸਤਨਾਮ ਸਿੰਘ ਬਾਜਵਾ : ਇਹ ਡਾਂ ਨਾਂ ਲੈ ਰਹੇ ਹਨ ਜਿਹੜੇ ਕਿ ਐਕਸ ਹਨ ਅਸੀਂ ਤਾਂ ਸਾਹਮਣੇ ਬੈਠਿਆਂ ਦਾ ਜ਼ਿਕਰ ਕਰ ਰਹੇ ਹਾਂ । (ਵਿਘਨ)

Mr. Speaker : This is no point of order. Whatever has been said by Sardar Gurcharan Singh Nihal singh wala be expunged.)

ਵਿੱਤ ਮੰਤਰੀ (ਸ਼੍ਰੀ ਹੰਸ ਰਾਜ ਸ਼ਰਮਾ) : ਅੱਜ ਐਪਰੋਪਰੀਏਸ਼ਨ ਬਿੱਲ ਦੇ ਬਾਰੇ ਵਿਚ ਆਨਰੇਬਲ ਮੈਂਬਰ ਸਾਹਿਬਾਨ ਵਲੋਂ ਚੰਗੇ ਸੁਝਾਵ ਆਏ ਹਨ ਬਾਕੀ ਸਪੀਚਾਂ ਇਸ ਬਿਲ ਦੇ ਸਕੋਪ ਤੋਂ ਬਾਹਰ ਵੀ ਕੀਤੀਆਂ ਗਈਆਂ ਹਨ । ਜੋਗਾ ਜੀ ਨੇ ਵੀਟ ਦੀ ਕੀਮਤ ਜਿਸ ਤਰ੍ਹਾਂ ਮੁਕੱਰਰ ਕੀਤੀ ਹੈ ਇਸ ਤਰ੍ਹਾਂ ਪੈਡੀ ਦੀ ਕੀਮਤ ਮੁਕੱਰਰ ਕਰਨ ਲਈ ਕਿਹਾ ਹੈ । ਮੈਂ ਇਸ ਸਬੰਧ ਵਿਚ ਹਾਊਸ ਦਾ ਇਸ ਗਲ ਵਲ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਸੀ. ਐਮ. ਸਾਹਿਬ ਦੀ ਜਿਹੜੀ ਮੀਟਿੰਗ ਦਿੱਲੀ ਵਿਚ ਹੋਈ ਉਥੇ ਇਨ੍ਹਾਂ ਨੇ ਕਿਹਾ ਸੀ ਕਿ ਅਸੀਂ ਪੈਡੀ ਦੀ ਟ੍ਰੇਡ ਦੇ ਟੇਕ-ਓਵਰ ਦੇ ਹੱਕ ਵਿਚ ਹਾਂ । ਇਹ ਫੈਸਲਾ ਵੀ ਕੀਤਾ ਗਿਆ ਕਿ ਵ੍ਹੀਟ ਦੀ ਤਰ੍ਹਾਂ ਪੈਡੀ ਨੂੰ ਵੀ ਟੇਕ-ਓਵਰ ਕਰ ਲਿਆ ਜਾਵੇ । ਪਰ ਇਸ ਲਈ ਪੂਰੀ ਤਿਆਰੀ ਦੀ ਲੋੜ ਸੀ ਇਸ ਲਈ ਇਸ ਸਬੰਧ ਵਿਚ 95% ਲੈਵੀ ਰਾਈਸ ਤੇ ਲਗਾ ਦਿੱਤੀ ਗਈ ਤਾ ਕਿ 95% ਰਾਈਸ ਲੈ ਲਿਆ ਜਾਵੇ । ਪਹਿਲਾਂ ਅਸੀਂ 7.5 ਲੱਖ ਟਨ ਰਾਈਸ ਹਿੰਦ ਸਰਕਾਰ ਨੂੰ ਦਿੱਤਾ ਸੀ ਅਤੇ ਇਸ ਨਾਲ 9 ਲੱਖ ਟਨ ਦੇਣਾ ਹੈ । ਇਸੇ ਲਈ 95% ਰਾਈਸ ਲੈ ਰਹੇ ਹਾਂ । ਜਿਥੇ ਤਕ ਪੈਡੀ ਦੀ ਖਰੀਦ ਦਾ ਸਬੰਧ ਹੈ ਸਰਕਾਰ ਦਾ ਵਿਯੂ ਇਹ ਹੈ ਕਿ ਲੈਣੀ ਚਾਹੀਦੀ ਹੈ ਪਰ ਇਸ ਦੀ ਤਿਆਰੀ ਵਾਸਤੇ ਆਲ ਇੰਡੀਆ ਲੈਵਲ ਤੇ ਇਕ ਪਾਲਿਸੀ

*Expunged as ordered by the Chair.

ਨਿਸ਼ਚਤ ਕਰਨ ਵਾਲੀ ਹੈ। ਆਸ ਹੈ ਇਹ ਪਾਲਿਸੀ ਜਲਦੀ ਤੋਂ ਜਲਦੀ ਬਣ ਜਾਵੇਗੀ ਅਤੇ ਉਸ ਅਨੁਸਾਰ ਪੰਜਾਬ ਵਿਚ ਵੀ ਕਾਰਵਾਈ ਕੀਤੀ ਜਾਵੇਗੀ, ਪੰਜਾਬ ਕਿਸੇ ਤੋਂ ਪਿਛੇ ਨਹੀਂ ਰਹੇਗਾ। (ਵਿਘਨ)

**ਸਰਦਾਰ ਸਤਨਾਮ ਸਿੰਘ ਬਾਜਵਾ** : ਆਨ ਏ ਪੁਆਇੰਟ ਆਫ ਇਨਫਰਮੇਸ਼ਨ, ਸਰ। ਪੈਡੀ ਦੀ ਕੀਮਤ ਕਦ ਤਕ ਮੁਕੱਰਰ ਕਰ ਦਿੱਤੀ ਜਾਵੇਗੀ ਕਿਉਂਕਿ ਇਹ ਮੰਡੀਆਂ ਵਿਚ ਆ ਰਹੀ ਹੈ ਅਤੇ ਇਸ ਦੀ ਕੀਮਤ ਅਜੇ ਤਕ ਨਿਸ਼ਚਤ ਨਹੀਂ ਕੀਤੀ ਗਈ ਜਦ ਕਿਸਾਨ ਤੋਂ ਇਹ ਸਾਰੀ ਮੰਡੀਆਂ ਵਿਚ ਆ ਜਾਵੇਗੀ ਤਾਂ ਕੀਮਤ ਮੁਕੱਰਰ ਕਰੋਗੇ ?

**ਕਾਮਰੇਡ ਜੰਗੀਰ ਸਿੰਘ ਜੋਗਾ** : ਆਨ ਏ ਪੁਆਇੰਟ ਆਫ ਇਨਫਰਮੇਸ਼ਨ, ਸਰ। ਮੇਰੀ ਅਰਜ਼ ਇਹ ਹੈ ਕਿ ਭਾਅ ਇਨ੍ਹਾਂ ਨੇ 63 ਰੁਪਏ ਮੁਕੱਰਰ ਕੀਤਾ ਹੈ ਪਰ ਵਪਾਰੀ ਮੰਡੀਆਂ ਵਿਚ ਕਿਸਾਨ ਪਾਸੋਂ 53 ਰੁਪਏ ਤੋਂ ਵਧ ਨਹੀਂ ਖਰੀਦ ਕਰ ਰਹੇ ਅਤੇ ਇਸ ਤਰ੍ਹਾਂ ਕਿਸਾਨ ਨੂੰ ਭਾਰੀ ਨੁਕਸਾਨ ਉਠਾਣਾ ਪੈ ਰਿਹਾ ਹੈ। ਇਸ ਦੀ ਸਪੋਰਟ ਪਰਾਇਸ ਛੇਤੀ ਹੀ ਮੁਕੱਰਰ ਹੋਣੀ ਚਾਹੀਦੀ ਹੈ।

**ਵਿੱਤ ਮੰਤਰੀ** : ਸਪੋਰਟ ਪਰਾਇਸ ਮੁਕੱਰਰ ਹੋ ਗਈ ਹੈ ਅਤੇ ਗੌਰਮਿੰਟ ਯਤਨ ਕਰ ਰਹੀ ਹੈ ਕਿ ਪਰਕਿਉਰਮੈਂਟ ਪਰਾਇਸ ਵੀ ਛੇਤੀ ਹੀ ਮੁਕੱਰਰ ਕਰ ਦਿੱਤੀ ਜਾਵੇ। ਇਸ ਬਾਰੇ ਵੀ ਇਲਾਨ ਹੋਣ ਵਾਲਾ ਹੈ। ਕਈ ਆਨਰੇਬਲ ਮੈਂਬਰ ਸਾਹਿਬਾਨ ਨੂੰ ਪਤਾ ਵੀ ਹੈ। ਜਿਥੇ ਤਕ ਕਿਸਾਨ ਨੂੰ ਨੁਕਸਾਨ ਹੋਣ ਦਾ ਸਬੰਧ ਹੈ ਇਸ ਦੇ ਬਾਰੇ ਵਿਚ ਪਹਿਲਾਂ ਵੀ ਸਰਕਾਰ ਦੀ ਪਾਲਿਸੀ ਸੀ ਕਿ ਮਾਰਕਿਟ ਵਿਚ ਕਮ ਨਿਰਖ ਹੋ ਜਾਵੇ ਤਾਂ ਸਰਕਾਰ ਆਪ ਜਾਂ ਐਫ. ਸੀ. ਆਈ. ਖਰੀਦ ਕਰੇ ਅਤੇ ਕੀਤਾ ਹੈ ਤਾ ਕਿ ਜ਼ਿਮੀਂਦਾਰ ਨੂੰ ਫਿਕਸਡ ਪਰਾਇਸ ਮਿਲੇ। ਪਿਛਲੇ ਸਾਲ ਵੀ ਜਦ ਕੀਮਤ ਡਾਊਨ ਆ ਗਈ ਸੀ ਤਾਂ ਸਰਕਾਰ ਨੇ ਇਸ ਤਰ੍ਹਾਂ ਕੀਤਾ ਸੀ ਅਤੇ ਹੁਣ ਵੀ ਸਰਕਾਰ ਅਤੇ ਐਫ. ਸੀ. ਆਈ. ਤਿਆਰ ਹਨ। ਇਸ ਲਈ ਕਿਸਾਨ ਅਤੇ ਜ਼ਿਮੀਂਦਾਰ ਨੂੰ ਕੋਈ ਤੌਖਲਾ ਨਹੀਂ ਕਰਨਾ ਚਾਹੀਦਾ। ਕਿਸਾਨਾਂ ਨੂੰ ਕਿਸੇ ਗਲੋਂ ਤਕਲੀਫ ਨਹੀਂ ਹੋਣ ਦਿਆਂਗੇ ਸਰਕਾਰ ਪਾਸ ਸਮੇਂ ਸਮੇਂ ਦੀ ਇਨਫਰਮੇਸ਼ਨ ਮੌਜੂਦ ਹੈ ਅਤੇ ਪਰਾਮਪਟ ਐਕਸ਼ਨ ਹੋਵੇਗਾ।

ਜਿਥੇ ਤਕ ਗੌਰਮੈਂਟ ਇੰਪਲਾਇਜ਼ ਦਾ ਸਬੰਧ ਹੈ ਇਨ੍ਹਾਂ ਨੂੰ ਡੀ. ਏ. ਦੇਣ ਬਾਰੇ ਸਰਕਾਰ ਵਚਨਬੱਧ ਹੈ। ਸਰਕਾਰ ਦੀ ਪੋਜ਼ੀਸ਼ਨ ਸਾਫ ਹੈ ਪਹਿਲਾਂ ਹੀ ਇਨਟੈਰਿਮ ਰੀਲੀਫ ਦਿਤਾ ਗਿਆ ਹੈ ਅਤੇ ਉਸ ਸਮੇਂ ਇਲਾਨ ਕੀਤਾ ਸੀ ਕਿ ਡੀ. ਏ. ਦਾ ਜਿਨਾ ਪੋਰਸ਼ਨ ਸੈਂਟਰ ਸਰਕਾਰ ਦੇਵੇਗੀ ਉਨਾਂ ਅਸੀਂ ਵੀ ਦੇਵਾਂਗੇ ਇਸ ਸਬੰਧ ਵਿਚ ਇੰਪਲਾਇਜ਼ ਨਾਲ ਗਲ ਬਾਤ ਚਲ ਰਹੀ ਹੈ। ਜੇਕਰ ਅਸੀਂ ਘੱਟ ਦਿਤਾ ਹੋਇਆ ਤਾਂ ਹੋਰ ਦੇਵਾਂਗੇ ਅਤੇ ਜੇਕਰ ਵਧ ਦਿਤਾ ਹੋਇਆ ਤਾਂ ਐਡਜਸਟਮੈਂਟ ਕਰ ਦਿਤੀ ਜਾਵੇਗੀ।

ਇਕ ਸੁਜੇਸ਼ਨ ਬਰਾੜ ਸਾਹਿਬ ਨੇ ਦਿਤੀ ਹੈ ਕਿ ਐਡਮਿਨਿਸਟ੍ਰੇਸ਼ਨ ਵਿਚ ਇੰਪਰੂਵਮੈਂਟ ਲਿਆਂਦੀ ਜਾਵੇ। ਇਸ ਦੇ ਬਾਰੇ ਵਿਚ ਕੋਈ ਦੋ ਰਾਵਾਂ ਨਹੀਂ ਹੋ ਸਕਦੀਆਂ ਕਿ ਐਡਮਨਿਸ-ਟ੍ਰੇਸ਼ਨ ਟੋਨ ਅੱਪ ਹੋਣੀ ਚਾਹੀਦੀ ਹੈ ਤਾਂ ਹੀ ਕੰਮ ਤੇਜ਼ੀ ਨਾਲ ਹੋ ਸਕਦਾ ਹੈ। ਪਰ ਕਿਸੇ ਡੈਮੋਕਰੇਸੀ ਵਿਚ ਪਾਰਟੀਜ਼ਨ ਰਹਿ ਕੇ ਨਹੀਂ ਚਲਿਆ ਜਾ ਸਕਦਾ। ਡੈਮੋਕਰੇਸੀ ਵਿਚ ਹਰ ਮੈਂਬਰ ਤੇ ਇਹ ਜ਼ਿਮੇਵਾਰੀ ਆਂਦੀ ਹੈ ਕਿ ਸਰਕਾਰ ਦੇ ਹਰ ਅਫਸਰ ਨੂੰ ਹੀ ਮਾੜਾ ਨਾ

[ਵਿੱਤ ਮੰਤਰੀ]

ਕਿਹਾ ਜਾਵੇ ਸਗੋਂ ਹਰ ਮਾਮਲੇ ਦੀ ਆਪ ਛਾਨ ਬੀਨ ਕਰਕੇ ਗਲ ਕਰਨ ਅਤੇ ਜਿਹੜਾ ਐਕਸ਼ਨ ਸਰਕਾਰ ਵਲੋਂ ਸਹੀ ਲਿਆ ਗਿਆ ਹੈ ਉਸ ਦੀ ਸਪੋਰਟ ਕਰਨ। ਪਹਿਲਾਂ ਇਹ ਕਿਹਾ ਗਿਆ ਕਿ ਲਾ ਐਂਡ ਆਡਰ ਦੀ ਹਾਰਲਤ ਪੰਜਾਬ ਵਿਚ ਖਰਾਬ ਹੈ ਆਈ. ਜੀ. ਅਸ਼ਵਨੀ ਕੁਮਾਰ ਸੀ ਅਤੇ ਕਿਹਾ ਗਿਆ ਕਿ ਉਹ ਮਾੜਾ ਹੈ ਫਿਰ ਹੋਰ ਆਈ. ਜੀ. ਆ ਗਿਆ ਤਾਂ ਉਸ ਦੇ ਮਗਰ ਲਗ ਗਏ ਇਹ ਠੀਕ ਨਹੀਂ ਇਨ੍ਹਾਂ ਦਾ ਤਾਂ ਮਕਸਦ ਇਹ ਜਾਪਦਾ ਹੈ ਕਿ ਕਿਸੇ ਨੂੰ ਖੁਸ਼ ਕਰ ਦਿਤਾ ਕੰਮ ਕਢਵਾਉਂਣ ਲਈ ਅਤੇ ਕਿਸੇ ਨੂੰ ਤਾੜ ਦਿਤਾ ਤਾਂ ਕਿ ਇਨ੍ਹਾਂ ਦਾ ਕੰਮ ਹੁੰਦਾ ਰਹੇ। (ਵਿਘਨ)

**ਸਰਦਾਰ ਜਸਵਿੰਦਰ ਸਿੰਘ ਬਰਾੜ :** ਮੇਰੀ ਬੇਨਤੀ, ਸਪੀਕਰ ਸਾਹਿਬ, ਇਹ ਹੈ ਕਿ ਮੈਂ ਜਾਂ ਮੇਰੀ ਪਾਰਟੀ ਵਲੋਂ ਕੋਈ ਵੀ ਵਜ਼ੀਰ ਨੂੰ ਕਿਸੇ ਨੂੰ ਨਹੀਂ ਮਿਲਿਆ ਅਤੇ ਨਾ ਹੀ ਅਫਸਰਾਂ ਨੂੰ ਆਪਣੇ ਕੰਮ ਲਈ ਮਿਲਦਾ ਹੈ। ਪਰ ਇਹ ਗਲ ਹਾਊਸ ਵਿਚ ਜ਼ਰੂਰ ਕਹਿੰਦਾ ਹਾਂ ਕਿ ਜਿਹੜੇ ਚੰਗੇ ਅਫਸਰਾਂ ਨੂੰ ਕਿਸੇ ਖਾਸ ਵਜਾਹ ਨਾਲ ਖੂੰਜੇ ਲਾਇਆ ਹੋਇਆ ਹੈ ਇਹ ਸਰਕਾਰ ਦੀ ਨੀਤੀ ਠੀਕ ਨਹੀਂ। ਚੰਗੇ ਦੇ ਹੱਕ ਲਈ ਲੜਾਂਗੇ ਅਤੇ ਮਾੜੇ ਦੀ ਨਿੰਦਾ ਕਰਾਂਗੇ। ਅਸੀਂ ਲੋਕਾਂ ਦੀ ਨੁਮਾਇੰਦਗੀ ਕਰਨ ਆਏ ਹਾਂ।

**ਵਿੱਤ ਮੰਤਰੀ :** ਅਸੀਂ ਵੀ ਚੋਣਾਂ ਲੜ ਕੇ ਇਸ ਹਾਊਸ ਵਿਚ ਆਏ ਹਾਂ। ਇਹ ਗਲ ਸਾਫ ਹੈ ਕਿ ਜਿਹੜੇ ਚੰਗੇ ਅਫਸਰ ਹੋਣਗੇ ਉਨ੍ਹਾਂ ਦੀ ਪੂਰੀ ਮਦਦ ਕੀਤੀ ਜਾਵੇਗੀ। ਬਹੁਤ ਸਾਰੇ ਅਫਸਰ ਦਿੱਲੀ ਹੋ ਕੇ ਆਏ ਹਨ ਅਤੇ ਦਿੱਲੀ ਗਏ ਹਨ ਸੈਂਟਰ ਵਿਚ ਅਜੇ ਵੀ 8 ਜਾਂ 9 ਅਫਸਰ ਅਸੀਂ ਭੇਜਣੇ ਹਨ ਅਸਾਡਾ ਕੋਟਾ ਮੁਕਰਰ ਹੈ ਤਾਂ ਕਿ ਉਹ ਦਿਲੀ ਜਾ ਕੇ ਪੰਜਾਬ ਦੇ ਹਿਤਾਂ ਦੀ ਰਾਖੀ ਕਰ ਸਕਣ।

ਕਾਫੀ ਲੋਕ ਦਿੱਲੀ ਗਏ ਹਨ, ਹਰ ਧਰਮ ਨਾਲ ਤਆਲੁਕ ਰਖਣ ਵਾਲੇ ਲੋਕ ਦਿੱਲੀ ਗਏ ਹਨ ਅਜੇ ਹੋਰ 8–9 ਅਫਸਰਾਂ ਦਾ ਕੋਟਾ ਰਹਿੰਦਾ ਹੈ। ਪਿਛਲੇ ਅਠ-ਦਸ ਸਾਲ ਦੇ ਵਿਚ ਬਹੁਤ ਸਾਰੇ ਆਫੀਸਰਜ਼ ਗਏ ਅਤੇ ਬਹੁਤ ਸਾਰੇ ਆਏ....

**ਸ੍ਰੀ ਸਪੀਕਰ :** ਪੰਜ ਮਿੰਟ ਦੇ ਅੰਦਰ ਵਾਈਂਡ ਅਪ ਕਰੋ ਸ਼ਰਮਾ ਜੀ ਨਹੀਂ ਤਾਂ ਇਹ ਬਿਲ ਪਾਸ ਨਹੀਂ ਹੋਣਾ। (Please wind up within 5 minutes otherwise this Bill may not be carried.)

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ :** ਆਨ ਏ ਪੁਆਇੰਟ ਆਫ ਆਰਡਰ, ਸਰ। ਏਥੇ ਸ਼ਰਮਾ ਜੀ ਨੇ ਕਿਹਾ ਕਿ ਕਾਫੀ ਅਫਸਰ ਗਏ ਹਨ....(ਵਿਘਨ)

**ਸ੍ਰੀ ਸਪੀਕਰ :** ਇਸ ਪੁਆਇੰਟ ਨੂੰ ਤੁਸੀਂ ਡਿਸਕਸ਼ਨ ਦਾ ਮੌਜੂ ਨਹੀਂ ਬਣਾ ਸਕਦੇ, ਪਹਿਲਾਂ ਲੰਮੀਆਂ ਚੌੜੀਆਂ ਤਕਰੀਰਾਂ ਹੋ ਚੁਕੀਆਂ ਹਨ। Please take your seat. (This point cannot be discussed again and again. Lengthy speeches have already been made on it. Please take your seat.)

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ :** ਜਦੋਂ ਸਰਕਾਰ ਦੋ ਆਦਮੀਆਂ ਨੂੰ ਅਰੈਸਟ ਕਰਦੀ ਹੈ, ਅਤੇ ਪੁਲਿਸ ਉਨ੍ਹਾਂ ਨੂੰ ਗੋਲੀ ਨਾਲ ਮਾਰ ਦੇਵੇ ਅਤੇ ਮਾਰਨ ਵਾਲਿਆਂ ਨੂੰ ਆਈ. ਜੀ. ਦਰਬਾਰ ਲਾਕੇ ਇਨਾਮ ਦੇਵੇ ਤਾਂ ਤੁਸੀਂ ਦੱਸੋ ਕਿ ਅਸੀਂ ਰੋਈਏ ਨਾ ਤਾਂ ਹੋਰ ਕੀ ਕਰੀਏ ।

**ਵਿੱਤ ਮੰਤਰੀ :** ਮੈਂ ਸਾਰੀਆਂ ਗੱਲਾਂ ਦੱਸਣੀਆਂ ਨਹੀਂ ਚਾਹੁੰਦਾ ਪਰ ਇਤਨਾ ਜ਼ਰੂਰ ਕਹਾਂਗਾ ਕਿ ਜਿਹੜੇ ਪੁਲਿਸ ਆਫੀਸਰਜ਼ ਅੱਛਾ ਕੰਮ ਕਰਦੇ ਹਨ ਅਸੀਂ ਉਨ੍ਹਾਂ ਨੂੰ ਜ਼ਰੂਰ ਸ਼ਾਬਾਸ਼ ਦੇਵਾਂਗੇ ।

**ਮਾਸਟਰ ਚੰਦ ਸਿੰਘ :** * * * * *

**ਸ੍ਰੀ ਸਪੀਕਰ :** ਜੋ ਕੁਝ ਵੀ ਮਾਸਟਰ ਚੰਦ ਸਿੰਘ ਨੇ ਕਿਹਾ ਹੈ ਉਹ ਪ੍ਰੋਸੀਡਿੰਗਜ਼ ਦਾ ਭਾਗ ਨਾ ਬਣੇ । (Whatever is being said by Master Chand Singh should not form part of the proceedings.)

**ਵਿੱਤ ਮੰਤਰੀ :** ਸਪੀਕਰ ਸਾਹਿਬ, ਮੈਂ ਪਹਿਲਾਂ ਲਾ ਐਂਡ ਆਰਡਰ ਦੇ ਬਾਰੇ ਅਰਜ਼ ਕਰਨੀ ਚਾਹੁੰਦਾ ਹਾਂ । ਪੰਜਾਬ ਦੀ ਜਨਤਾ ਜਾਣਦੀ ਹੈ ਕਿ ਪਿਛਲੇ ਪੰਜ ਦਸ ਸਾਲ ਵਿਚ ਕੀ ਹੋਇਆ । ਹੁਣ ਅਸੀਂ ਕਾਨੂੰਨ ਵਿਚ ਕਿਸੇ ਨੂੰ ਦਖਲ ਦੇਣ ਦੀ ਇਜਾਜ਼ਤ ਨਹੀਂ ਦੇਵਾਂਗੇ । ਸਾਡੇ ਵਲੋਂ ਪੰਜਾਬ ਵਿਚ ਮੁਕੰਮਲ ਲਾ-ਐਂਡ ਆਰਡਰ ਮੇਨਟੇਨ ਕਰਨ ਵਾਸਤੇ ਯਤਨ ਕੀਤਾ ਜਾ ਰਿਹਾ ਹੈ ।

ਜਿਥੋਂ ਤੱਕ ਸੀ. ਐਮ. ਓ. ਦੇ ਕੇਸ ਦਾ ਸਵਾਲ ਹੈ ਜਿਸ ਵਿਚ ਕਿ ਚੀਫ ਮਨਿਸਟਰ ਸਾਹਿਬ ਦਾ ਨਾਉਂ ਵੀ ਲਿਆ ਗਿਆ ਹੈ, ਅਜੇ ਇਸ ਕੇਸ ਦੀ ਇਨਕੁਆਇਰੀ ਹੋ ਰਹੀ ਹੈ, ਜਦੋਂ ਇਹ ਕੇਸ ਮੁਕੰਮਲ ਹੋ ਜਾਵੇਗਾ ਤਾਂ ਜੋ ਵੀ ਕਸੂਰਵਾਰ ਹੈ ਉਸ ਨੂੰ ਸਜ਼ਾ ਦਿੱਤੀ ਜਾਵੇਗੀ । ਗੌਰਮਿੰਟ ਕਦੇ ਵੀ ਕਿਸੇ ਆਦਮੀ ਨੂੰ ਜਿਹੜਾ ਭੈੜਾ ਹੋਵੇ ਬਰਦਾਸ਼ਤ ਨਹੀਂ ਕਰੇਗੀ । ਇਹ ਸਰਕਾਰ ਜਨਤਾ ਦੀ ਹੈ ਅਤੇ ਇਸ ਦਾ ਸਾਰਾ ਪ੍ਰੋਗਰਾਮ ਜਨਤਾ ਦੀ ਸੇਵਾ ਕਰਨ ਦਾ ਹੈ । ਜਿਹੜਾ ਵੀ ਰੁਪਿਆ ਖਰਚ ਹੋਣਾ ਹੈ ਉਹ ਡੀਵੈਲਪਮੈਂਟ ਦੇ ਕੰਮਾਂ ਤੇ ਹੀ ਹੋਣਾ ਹੈ । ਅਸੀਂ ਲੋਕਾਂ ਨੂੰ ਬੋਨਸ ਦੀ ਸ਼ਕਲ ਵਿਚ ਪੈਸਾ ਦਿੱਤਾ ਤਾਂ ਜੋ ਉਸ ਨੂੰ ਅਗੋਂ ਲਈ ਇਨਸੈਂਟਿਵ ਮਿਲੇ । ਅਸੀਂ ਹਰੀਜਨਾਂ ਨੂੰ ਪਿੰਡਾਂ ਵਿਚ ਮੁਫਤ ਪਲਾਟ ਵੰਡ ਰਹੇ ਹਾਂ ਤਾਂ ਜੋ ਉਨ੍ਹਾਂ ਦੀ ਰਿਹਾਇਸ਼ ਦਾ ਚੰਗਾ ਪ੍ਰਬੰਧ ਹੋਵੇ....

**ਸਰਦਾਰ ਜਸਵਿੰਦਰ ਸਿੰਘ ਬਰਾੜ :** ਆਨ ਏ ਪੁਆਇੰਟ ਆਫ ਆਰਡਰ, ਸਰ । ਇਸ ਵੇਲੇ ਵਜ਼ੀਰ ਸਾਹਿਬ ਗ਼ਲਤ ਬਿਆਨੀ ਕਰਦੇ ਹਨ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਸੂਗਰ ਮਿਲ ਦੇ ਮਾਲਕਾਂ ਨੇ ਜਿਹੜੇ ਕਰਜ਼ੇ ਲਏ ਕੀ ਉਹ ਮੁਆਫ਼ ਕੀਤੇ ਜਾਣਗੇ ?

**ਵਿੱਤ ਮੰਤਰੀ :** ਇਸ ਬਾਰੇ ਮੈਂ ਕਲ੍ਹ ਜਵਾਬ ਦੇ ਚੁਕਾ ਹਾਂ । ਜੇ ਆਨਰੇਬਲ ਮੈਂਬਰ ਗੈਰ ਹਾਜ਼ਰ ਹੋਣ ਤਾਂ ਮੇਰਾ ਕੋਈ ਕਸੂਰ ਨਹੀਂ । ਅੰਤ ਵਿਚ ਮੈਂ ਇਹੋ ਬੇਨਤੀ ਕਰਦਾ ਹਾਂ ਕਿ ਇਹ ਜਿਹੜਾ ਬਿੱਲ ਅੰਡਰ-ਕਨਸਿਡਰੇਸ਼ਨ ਹੈ ਇਹ ਪਾਸ ਕੀਤਾ ਜਾਵੇ ।

---

*Expunged as ordered by the Chair.

**Mr. Speaker** : Question is—

That the Punjab Appropriation (No. 3) Bill, be taken into consideration at once.

*The motion was carried.*

**Mr. Speaker** : Now the House will proceed to consider the Bill Clause by Clause.

CLAUSE 2

**Mr. Speaker** : Question is—

That Clause 2 stand part of the Bill.

*The motion was carried.*

CLAUSE 3

**Mr. Speaker** : Question is—

That Clause 3 stand part of the Bill.

*The motion was carried.*

SCHEDULE

**Mr. Speaker** : Question is—

That Schedule stand part of the Bill.

*The motion was carried.*

CLAUSE 1

**Mr. Speaker** : Question is—

That Clause 1 stand part of the Bill.

*The motion was carried.*

TITLE

**Mr. Speaker** : Question is—

That Title be the Title of the Bill.

*The motion was carried.*

**Finance Minister** (Shri Hans Raj Sharma) : Sir, I beg to move—

That the Punjab Appropriation (No. 3) Bill be passed.

**Mr. Speaker** : Motion moved—

That the Punjab Appropriation (No. 3) Bill be passed.

**ਸਰਦਾਰ ਅਜਾਇਬ ਸਿੰਘ ਸੰਧੂ (ਮੁਰਿੰਡਾ, ਐਸ. ਸੀ.)** : ਇਥੇ ਸ਼ਰਮਾ ਜੀ ਨੇ ਕਿਹਾ ਹੈ ਕਿ ਇਹ ਐਪਰੋਪਰੀਏਸ਼ਨ ਬਿੱਲ ਪਾਸ ਕਰੋ, ਇਸ ਤੋਂ ਪਹਿਲਾਂ ਜਿਹੜੀਆਂ ਸਪੀਚਾਂ ਹੋਈਆਂ ਉਨ੍ਹਾਂ ਵਿਚ ਵੀ ਸਰਕਾਰ ਨੂੰ ਵਧਾਈਆਂ ਦਿੱਤੀਆਂ ਗਈਆਂ । ਮੈਂ ਇਕ ਗੱਲ ਸ਼ਰਮਾ ਸਾਹਿਬ ਦੇ ਧਿਆਨ ਦੇ ਵਿਚ ਲਿਆਉਣੀ ਚਾਹੁੰਦਾ ਹਾਂ, ਇਸ ਗੱਲ ਦਾ ਉਨ੍ਹਾਂ ਨੂੰ ਧਿਆਨ ਰਖਣਾ ਚਾਹੀਦਾ ਹੈ । ਉਹ ਇਹ ਕਿ ਜਦੋਂ ਸ਼ੁਰੂ ਵਿਚ ਗਿਆਨੀ ਜੀ ਨੇ ਤਕਰੀਰ ਕੀਤੀ ਸੀ ਤਾਂ ਉਨ੍ਹਾਂ ਨੇ ਆਪਣੀ ਸਪੀਚ ਵਿਚ ਪੰਜਾਬੀਆਂ ਦੀ ਭਲਾਈ ਲਈ ਬੋਲਦੇ ਹੋਏ ਕਿਹਾ ਸੀ ਕਿ ਹਰ ਖੇਤ ਵਿਚ ਹਰਿਆਲੀ, ਹਰ ਘਰ ਵਿਚ ਖੁਸ਼ਹਾਲੀ ਅਤੇ ਹਰ ਚਿਹਰੇ ਤੇ ਲਾਲੀ ਇਸ ਸਰਕਾਰ ਦੇ ਰਾਜ ਵਿਚ ਲਿਆਂਦੀ ਜਾਵੇਗੀ । ਪਰ ਮੈਂ ਕਹਿੰਦਾ ਹਾਂ ਕਿ ਹੋਇਆ ਕੀ ਹੈ ਕਿ ਹਰ ਘਰ ਵਿਚ ਮੰਦ ਹਾਲੀ, ਹਰ ਖੇਤ ਵਿਚ ਕਹਿਤ ਸਾਲੀ ਅਤੇ ਹਰ ਚਿਹਰੇ ਦੇ ਅਗੇ ਸ਼ਰਾਬ ਦੀ ਪਿਆਲੀ ਲਿਆਉਣ ਤੋਂ ਸਿਵਾਏ ਇਸ ਸਰਕਾਰ ਨੇ ਹੋਰ ਕੁਝ ਨਹੀਂ ਕੀਤਾ । (ਹਾਸਾ)

**ਸਿੱਖਿਆ ਮੰਤਰੀ** : ਅਤੇ ਇਹ ਕਿਉਂ ਨਹੀਂ ਕਹਿੰਦੇ ਕਿ ਹਰ ਮੂਰਖ, ਉਹ ਅਕਾਲੀ । (ਹਾਸਾ)

**ਸਰਦਾਰ ਅਜਾਇਬ ਸਿੰਘ ਸੰਧੂ** : ਪਿਛਲੇ ਦੋ ਸਾਲ ਦੇ ਵਿਚ ਜੋ ਇਸ ਮੁਲਕ ਦੇ ਵਿਚ ਵਾਪਰਿਆ ਹੈ ਹਰ ਪਾਸੇ ਮਹਿੰਗਾਈ, ਕਹਿਤ ਸਾਲੀ, ਹਰ ਚੀਜ਼ ਦੀ ਕਿੱਲਤ ਸਕੇਅਰਸਿਟੀ ਤੋਂ ਸਿਵਾਏ ਇਸ ਸਰਕਾਰ ਨੇ ਲੋਕਾਂ ਨੂੰ ਕੁਝ ਨਹੀਂ ਦਿੱਤਾ । ਇਥੇ ਮੈਂ ਇਕ ਇਕ ਚੀਜ਼ ਬਾਰੇ ਕਹਿਣਾ ਨਹੀਂ ਚਾਹੁੰਦਾ ਮੈਂ ਇਕ ਮੋਟੀ ਜਿਹੀ ਮਿਸਾਲ ਦੇ ਕੇ ਹੀ ਸਮਝਾ ਦੇਂਦਾ ਹਾਂ ਉਹ ਇਹ ਕਿ ਇਸ ਮੁਲਕ ਵਿਚ ਅਤੇ ਇਸ ਸਟੇਟ ਵਿਚ ਸਕੇਅਰਸਿਟੀ ਦਾ ਇਹ ਹਾਲ ਹੈ ਕਿ ਜਿਹੜੀ ਵੀ ਚੀਜ਼ ਨੂੰ ਇਹ ਭਦਰ ਪੁਰਸ਼ ਹਥ ਲਾਉਂਦੇ ਹਨ ਉਹ ਮੁਲਕ ਵਿਚੋਂ ਗ਼ਾਇਬ ਹੋ ਜਾਂਦੀ ਹੈ । ਮਰਾਹਟੀ ਅਖ਼ਬਾਰ ਦੇ ਵਿਚ ਇਕ ਕਾਰਟੂਨ ਨਿਕਲਿਆ ਹੈ, ਇਕ ਆਦਮੀ ਇਕ ਬੁਢੀ ਨੂੰ ਆਕੇ ਉਸ ਦਾ ਹਾਲ ਪੁੱਛਦਾ ਹੈ, ਉਹ ਕਹਿੰਦੀ ਭਾਈ ਤੂੰ ਕੌਣ ਹੈਂ ਮੇਰਾ ਹਾਲ ਪੁੱਛਣ ਵਾਲਾ । ਤੇਰਾ ਨਾਉਂ ਕੀ ਹੈ ਅਤੇ ਤੂੰ ਕੌਣ ਹੁੰਦਾ ਹੈਂ ? ਉਹ ਕਹਿੰਦਾ ਹੈ ਮੇਰਾ ਫਲਾਣਾ ਨਾਉਂ ਹੈ ਅਤੇ ਮੈਂ ਕਾਂਗਰਸੀ ਹੁੰਦਾ ਹਾਂ । ਝਟ ਮਾਈ ਨੇ ਕਿਹਾ ਕਿ ਭਾਈ ਹੋਰ ਗਲ ਤਾਂ ਫੇਰ ਕਰਾਂਗੀ ਛੇਤੀ ਛੇਤੀ ਮੇਰੀ ਪਿਠ ਤੇ ਹਥ ਫੇਰ ਇਹ ਦਰਦ ਨਾਲ ਟੁਟਦੀ ਜਾਂਦੀ ਹੈ । ਉਹ ਕਾਂਗਰਸੀ ਪੁੱਛਣ ਲਗਾ ਕਿ ਮਾਈ ਮੈਂ ਕੋਈ ਡਾਕਟਰ ਨਹੀਂ ਮੇਰੇ ਹਥ ਫੇਰਨ ਨਾਲ ਕੀ ਹੋਵਗਾ ? ਮਾਈ ਕਹਿੰਦੀ ਵੀਰ ਇਨ੍ਹਾਂ ਕਾਂਗਰਸੀਆਂ ਦਾ ਜਿਥੇ ਹਥ ਲਗ ਜਾਂਦਾ ਹੈ, ਆਟਾ, ਘਿਓ, ਤੇਲ, ਕੋਇਲਾ ਤੱਕ ਨਹੀਂ ਰਹਿੰਦਾ ਜੇ ਤੂੰ ਹੱਥ ਲਾ ਦੇਵੇਂ ਤਾਂ ਮੇਰਾ ਦਰਦ ਵੀ ਨਹੀਂ ਰਹਿਣਾ ਛੇਤੀ ਕਰ । (ਹਾਸਾ) ਇਹ ਇਨ੍ਹਾਂ ਭੱਦਰ ਪੁਰਸ਼ਾਂ ਦਾ ਹਾਲ ਹੈ ।

ਇਕ ਗਲ ਮੈਂ ਹੋਰ ਕਰ ਦੇਵਾਂ ਕਿ ਇਕ ਪਾਰਲੀਮੈਂਟ ਦੇ ਮੈਂਬਰ ਜਿਹੜੇ ਸਾਡੇ ਮੁੱਖ ਮੰਤਰੀ ਜੀ ਦੇ ਬੜੇ ਨੇੜੇ ਹਨ ਉਨ੍ਹਾਂ ਦੇ ਪੀ. ਏ. 100-100 ਦੇ ਨੋਟਾਂ ਨਾਲ ਹਵਾ ਝਲਦੇ ਹਨ । ਇਸ ਦਾ ਮਤਲਬ ਇਹ ਹੈ ਕਿ ਇਕ ਐਮ. ਪੀ. ਦਾ ਪੀ. ਏ. 100 ਦੇ ਨੋਟ ਨਾਲ ਹਵਾ ਕਰਦਾ ਹੈ ਤਾਂ ਜਿਹੜੇ ਹੋਰ ਉਸ ਤੋਂ ਵੀ ਵੱਧ ਅਮੀਰ ਆਦਮੀ ਹਨ ਉਹ ਕੀ ਕਰਦੇ ਹੋਣਗੇ ? ......

**ਸ਼੍ਰੀ ਸਪੀਕਰ** : ਟਾਈਮ ਥੋੜ੍ਹਾ ਹੈ ਤੁਸੀਂ ਵਾਈਂਡ ਅੱਪ ਕਰੋ । (The time left is very short. You please wind up now.)

**ਸਰਦਾਰ ਅਜਾਇਬ ਸਿੰਘ ਸੰਧੂ** : ਬੱਸ ਜੀ ਮੈਂ ਦੋ ਮਿੰਟਾਂ ਵਿਚ ਖਤਮ ਕਰਦਾ ਹਾਂ । ਅੱਜ ਹਰ ਥਾਂ ਤੇ ਕੁਰੱਪਸ਼ਨ ਹੀ ਕੁਰੱਪਸ਼ਨ ਹੈ । ਇਕ ਸਿਪਾਹੀ ਤੋਂ ਲੈ ਕੇ ਵੱਡੇ ਵੱਡੇ ਅਫਸਰਾਂ ਤਕ ਰਿਸ਼ਵਤ ਚਲਦੀ ਹੈ । ਕਨੇਡੀਅਨ ਸਾਹਿਬ ਨੇ ਇਥੇ ਹੁਸ਼ਿਆਰਪੁਰ ਦੀ ਗਲ ਕੀਤੀ ਪਰ ਇਸ ਹੁਸ਼ਿਆਰਪੁਰ ਦੀ ਹੀ ਗਲ ਨਹੀਂ ਜਿੱਥੇ ਸਿਰਫ ਦੋ ਮੁੰਡੇ ਮਾਰੇ ਗਏ ਹੋਣ ਹੋਰ ਕਈ ਥਾਵਾਂ ਤੇ ਵੀ ਗਰੀਬ ਹਰੀਜਨਾਂ ਨੂੰ ਮਾਰਿਆ ਗਿਆ ਹੈ । ਪਰ ਇਹ ਇਸ ਨੂੰ ਬਹਾਦਰੀ ਦਸਦੇ ਹਨ । ਜੇ ਬਹਾਦਰੀ ਹੈ ਤਾਂ ਮੈਂ ਸਮਝਦਾ ਹਾਂ ਕਿ ਆਈ. ਜੀ. ਨੂੰ ਤਾਮਰ ਪੱਤਰ ਮਿਲਣਾ ਚਾਹੀਦਾ ਹੈ । ਮੈਂ ਸਰਕਾਰ ਤੋਂ ਮੰਗ ਕਰਦਾ ਹਾਂ ਕਿ ਪੰਜਾਬ ਦੇ ਜਿਤਨੇ ਮਾਸੂਮ ਮੁੰਡਿਆਂ ਨੂੰ ਮਾਰਿਆ ਗਿਆ ਹੈ ਉਨ੍ਹਾਂ ਦੀ ਇਨਕੁਆਇਰੀ ਕਰਵਾ ਕੇ ਦੋਸ਼ੀਆਂ ਨੂੰ ਸਜ਼ਾ ਦਿੱਤੀ ਜਾਵੇ ।

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ** (ਖੰਨਾ, ਐਸ. ਸੀ.) : ਸਪੀਕਰ ਸਾਹਿਬ, ਇਹ ਜਿਹੜੇ ਸਪਲੀਮੈਂਟਰੀ ਡਿਮਾਂਡ ਵਿਚ ਪੈਸੇ ਵਿੱਤ ਮੰਤਰੀ ਸਾਹਿਬ ਨੇ ਮੰਗੇ ਹਨ ਇਹ ਚੰਗੇ ਕੰਮਾਂ ਵਾਸਤੇ ਹਨ । ਮੈਂ ਸਿਰਫ ਇਕ ਛੋਟੀ ਜਿਹੀ ਰਕਮ ਵਲ ਆਪ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ । ਲੈਂਡਲੈਸ ਲੋਕਾਂ ਨੂੰ ਪਲਾਟ ਦੇਣ ਵਾਸਤੇ ਜੋ ਗਲ ਕਹੀ ਗਈ ਹੈ ਉਸ ਬਾਰੇ ਇਕ ਦੋ ਗਲਾਂ ਦਾ ਧਿਆਨ ਰਖਣਾ ਚਾਹੀਦਾ ਹੈ । ਪਹਿਲੀ ਗਲ ਤਾਂ ਇਹ ਹੈ ਕਿ ਹਰੀਜਨਾਂ ਨੂੰ ਜਿਹੜੇ ਪਲਾਟ ਦਿਤੇ ਜਾਣ ਉਹ ਪਿੰਡ ਦੇ ਨੇੜੇ ਹੋਣ । ਹੁਣ ਕੀ ਹੋ ਰਿਹਾ ਹੈ ਕਿ ਜਾਂ ਤਾਂ ਹਰੀਜਨਾਂ ਨੂੰ ਪਲਾਟ ਮੜ੍ਹੀਆਂ ਦੇ ਨੇੜੇ ਦਿਤੇ ਜਾਂਦੇ ਹਨ ਜਾਂ ਉਥੇ ਪਲਾਟ ਦਿਤੇ ਜਾਂਦੇ ਹਨ ਜਿਥੇ ਪਸ਼ੂ ਖੁਲ੍ਹੇ ਜਾਂਦੇ ਹਨ ਜਾਂ ਦਬੇ ਜਾਂਦੇ ਹਨ, ਜਾਂ ਫਿਰ ਨਦੀ ਦੇ ਕਿਨਾਰੇ ਉਨ੍ਹਾਂ ਨੂੰ ਥਾਂ ਦਿਤੀ ਜਾਂਦੀ ਹੈ । ਮੈਂ ਸਮਝਦਾ ਹਾਂ ਕਿ ਇਹ ਗਲ ਗਲਤ ਹੋ ਰਹੀ ਹੈ । ਇਹ ਜੋ ਚੰਗੀ ਸਕੀਮ ਹੈ ਇਹ ਚੰਗੀ ਤਰ੍ਹਾਂ ਇਮਪਲੀਮੈਂਟ ਹੋਣੀ ਚਾਹੀਦੀ ਹੈ ।

ਦੂਜੀ ਗਲ ਮੈਂ ਇਹ ਤੁਹਾਡੇ ਧਿਆਨ ਵਿਚ ਲਿਆਉਣੀ ਚਾਹੁੰਦਾ ਹਾਂ ਕਿ ਸਰਪੰਚ ਅਤੇ ਸਰਕਾਰੀ ਮੁਲਾਜ਼ਮ ਹਰੀਜਨਾਂ ਤੋਂ ਜਦ ਪਲਾਟਾਂ ਵਾਸਤੇ ਦਰਖਾਸਤਾਂ ਲੈਂਦੇ ਹਨ ਤਾਂ ਉਨ੍ਹਾਂ ਤੋਂ ਪੈਸੇ ਵੀ ਲੈਂਦੇ ਹਨ । ਖਾਸ ਤੌਰ ਤੇ ਮੈਂ ਬੀ. ਡੀ. ਓ., ਖਰੜ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ । ਉਹ ਹਰ ਦਰਖਾਸਤ ਦੇਣ ਵਾਲੇ ਆਦਮੀ ਤੋਂ 10 ਰੁਪਏ ਲੈਂਦਾ ਹੈ । ਮੇਰੇ ਕੋਲ ਫੋਟੋ ਸਟੈਟ ਕਾਪੀਆਂ ਹਨ ਰਸੀਦਾਂ ਦੀਆਂ । ਇਹ ਪੈਸੇ ਟੀ. ਬੀ. ਐਸੋਸੀਏਸ਼ਨ, ਰੋਪੜ ਦੇ ਨਾਂ ਤੇ ਵਸੂਲੇ ਜਾਂਦੇ ਹਨ । ਮੈਂ ਇਹ *ਕਾਪੀਆਂ ਹਾਊਸ ਦੀ ਮੇਜ਼ ਤੇ ਲੇਅ ਕਰਦਾ ਹਾਂ ।

**ਸ਼੍ਰੀ ਸਪੀਕਰ** : ਇਹ ਪਹਿਲਾਂ ਮੈਨੂੰ ਦਿਖਾ ਲਓ । (Please show these to me first).

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ਇਹ ਪੈਸਾ ਰੈਡ ਕਰਾਸ ਕੋਲ ਨਹੀਂ ਜਾਂਦਾ ਉਨ੍ਹਾਂ ਦੀਆਂ ਆਪਣੀਆਂ ਜੇਬਾਂ ਅਤੇ ਸ਼ਰਾਬ ਵਿਚ ਜਾਂਦਾ ਹੈ । ਅਜਿਹੇ ਬੰਦਿਆਂ ਦੀ ਇਨਕੁਆਇਰੀ

*The Speaker not having subsequently accorded the necessary permission, the photo-stat copy of 4 receipts was not treated as laid on the Table.

ਜ਼ਰੂਰ ਹੋਣੀ ਚਾਹੀਦੀ ਹੈ । ਵੈਸੇ ਜੋ ਇਹ ਸਕੀਮ ਬਣਾਈ ਗਈ ਹੈ ਇਸ ਲਈ ਮੈਂ ਸਰਕਾਰ ਨੂੰ ਵਧਾਈ ਦਿੰਦਾ ਹਾਂ ਪਰ ਨਾਲ ਹੀ ਬੇਨਤੀ ਕਰਦਾ ਹਾਂ ਕਿ ਇਸ ਖਰਚ ਦੇ ਬੀ. ਡੀ. ਓ. ਦੀ ਇਨਕੁਆਇਰੀ ਜ਼ਰੂਰ ਕਰਵਾਈ ਜਾਵੇ ।

**ਚੌਧਰੀ ਦਰਸ਼ਨ ਸਿੰਘ :** ਆਨ ਏ ਪੁਆਇੰਟ ਆਫ ਇਨਫਰਮੇਸ਼ਨ, ਸਰ । ਸਪੀਕਰ ਸਾਹਿਬ, ਗਾਂਧੀ ਜੈਨਤੀ ਦੇ ਮੌਕੇ ਤੇ ਪੰਜਾਬ ਸਰਕਾਰ ਨੂੰ ਗੌਰਮਿੰਟ ਆਫ ਇੰਡੀਆ ਤੋਂ ਇਹ ਚਿੱਠੀ ਆਈ ਕਿ ਜੈਨਤੀ ਪਿੰਡਾਂ ਦੇ ਵਿਚ ਸਕੂਲ, ਡਿਸਪੈਂਸਰੀਆਂ ਅਤੇ ਹਰੀਜਨ ਬਸਤੀਆਂ ਬਣਾਈਆਂ ਜਾਣ । ਕਈ ਥਾਵਾਂ ਤੇ ਨੀਂਹ ਪੱਥਰ ਵੀ ਰੱਖ ਦਿਤਾ ਗਿਆ । ਪਰ ਮੇਰੀ ਇਤਲਾਹ ਇਹ ਹੈ ਕਿ ਹਾਲੇ ਤਕ ਪੰਜਾਬ ਸਰਕਾਰ ਵਲੋਂ ਉਨ੍ਹਾਂ ਤੇ ਕੋਈ ਖਰਚ ਨਹੀਂ ਕੀਤਾ ਗਿਆ । ਮੈਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਬਾਰੇ ਇਸ ਸਪਲੀਮੈਂਟਰੀ ਐਸਟੀਮੇਟਸ ਵਿਚ ਕੀ ਕੋਈ ਪ੍ਰਬੰਧ ਕੀਤਾ ਗਿਆ ਹੈ ?

**ਵਿੱਤ ਮੰਤਰੀ :** ਸਪੀਕਰ ਸਾਹਿਬ, ਜਿਥੇ ਇਸ ਹਾਊਸ ਨੇ ਇਸ ਸਪਲੀਮੈਂਟਰੀ ਐਸਟੀਮੇਟਸ ਤੇ ਗੌਰਮਿੰਟ ਨੂੰ ਵਧਾਈ ਦਿਤੀ ਹੈ ਉਥੇ ਕੁਝ ਗਲਾਂ ਕੀਤੀਆਂ ਗਈਆਂ ਹਨ । ਆਚਾਰਿਆ ਜੀ ਨੇ ਕਿਹਾ ਹੈ ਕਿ ਲੈਂਡਲੈਸ ਲੋਕਾਂ ਨੂੰ ਜਾਂ ਪਲਾਟ ਦਿਤੇ ਨਹੀਂ ਗਏ ਜੇਕਰ ਦਿਤੇ ਗਏ ਹਨ ਤਾਂ ਚੰਗੀ ਥਾਂ ਤੇ ਨਹੀਂ ਦਿਤੇ ਗਏ । ਮੈਂ ਅਰਜ਼ ਕਰਦਾ ਹਾਂ ਕਿ ਸਰਕਾਰ ਨੇ ਤਕਰੀਬਨ ਦੋ ਲੱਖ ਬੰਦਿਆਂ ਨੂੰ ਪਲਾਟ ਦਿਤੇ ਹਨ । ਪੰਚਾਇਤ ਦੀ ਥਾਂ ਹਰੀਜਨਾਂ ਨੂੰ ਦੇ ਬੈਠੇ ਹਨ । ਇਹ ਗਲ ਨਹੀਂ ਕਿ ਉਹ ਹਰ ਥਾਂ ਰਹਿਣ ਦੇ ਕਾਬਲ ਨਹੀਂ ਜਿਥੇ ਕਿ ਉਨ੍ਹਾਂ ਨੂੰ ਪਲਾਟ ਦਿਤੇ ਗਏ ਹਨ । ਬਹੁਤੀਆਂ ਥਾਵਾਂ ਅੱਛੀਆਂ ਹਨ । ਜਿਨ੍ਹਾਂ ਲੋਕਾਂ ਨੂੰ ਹਾਲੇ ਤਕ ਪਲਾਟ ਨਹੀਂ ਮਿਲੇ ਉਨ੍ਹਾਂ ਨੂੰ ਵੀ ਅਸੀਂ ਜਲਦੀ ਹੀ ਦੇ ਦਿਆਂਗੇ । (ਥੰਪਿੰਗ)

ਜਿਥੇ ਤਕ ਜੈਨਤੀ ਪਿੰਡਾਂ ਦਾ ਸਵਾਲ ਹੈ, ਜੈਨਤੀ ਪਿੰਡਾਂ ਲਈ ਗੌਰਮਿੰਟ ਆਫ ਇੰਡੀਆ ਨੇ 400 ਕਰੋੜ ਰੁਪਿਆ ਖਰਚ ਕਰਨਾ ਸੀ ਅਤੇ ਉਸ ਰੁਪਏ ਵਿਚੋਂ ਸਾਨੂੰ ਵੀ ਸ਼ੇਅਰ ਮਿਲਣਾ ਸੀ ਪਰ ਹੁਣ ਗੌਰਮਿੰਟ ਆਫ ਇੰਡੀਆ ਨੇ ਬਚਤ ਦਾ ਪ੍ਰੋਗਰਾਮ ਬਣਾਇਆ ਹੈ ਔਰ ਸਾਨੂੰ ਡਰ ਹੈ ਕਿ ਕਿਤੇ ਅਜਿਹਾ ਨਾ ਹੋਵੇ ਕਿ ਸਾਡਾ ਉਹ ਸ਼ੇਅਰ ਸਾਨੂੰ ਨਾ ਮਿਲੇ । ਫਿਰ ਵੀ ਅਸੀਂ ਸਾਰੇ ਹੈਡਜ਼ ਆਫ ਡਿਪਾਰਟਮੈਂਟਸ ਨੂੰ ਲਿਖਿਆ ਹੈ ਕਿ ਉਹ 116 ਪਿੰਡਾਂ ਨੂੰ ਚੁਣ ਲੈਣ । ਅਸੀਂ ਉਨ੍ਹਾਂ ਪਿੰਡਾਂ ਨੂੰ ਹਰ ਮਹਿਕਮੇ ਵਲੋਂ ਮਿਲਣ ਵਾਲੀਆਂ ਸਹੂਲਤਾਂ ਦੇਣ ਵਿਚ ਪਹਿਲ ਦੇਵਾਂਗੇ । ਕੋਸ਼ਿਸ਼ ਤਾਂ ਸਾਡੀ ਇਹ ਹੀ ਹੈ ਕਿ ਸਾਨੂੰ ਗੌਰਮਿੰਟ ਆਫ ਇੰਡੀਆ ਤੋਂ ਪੈਸਾ ਮਿਲ ਜਾਵੇ । ਉਹ 16 ਕਰੋੜ ਸਾਨੂੰ ਮਿਲਣਾ ਹੈ । ਅੱਠ ਕਰੋੜ ਅਸੀਂ ਆਪਣੇ ਕੋਲੋਂ ਖਰਚ ਕਰਨਾ ਹੈ । ਪਰ ਜੇ ਸਾਨੂੰ ਇਹ ਪੈਸਾ ਨਾ ਮਿਲਿਆ ਤਾਂ ਅਸੀਂ ਹਰ ਮਹਿਕਮੇ ਨੂੰ ਕਹਾਂਗੇ ਕਿ ਉਨ੍ਹਾਂ 116 ਪਿੰਡਾਂ ਵਿਚ ਆਪਣੀਆਂ ਡੀਵੈਲਪਮੈਂਟ ਦੀਆਂ ਸਕੀਮਾਂ ਪਹਿਲਾਂ ਲਾਗੂ ਕਰੇ । ਇਸ ਤਰ੍ਹਾਂ ਆਪਣੇ ਆਪ 116 ਪਿੰਡ ਜੈਨਤੀ ਵਿਲੇਜਿਜ਼ ਬਣ ਜਾਣਗੇ ।

ਸੰਧੂ ਸਾਹਿਬ ਨੇ ਕੋਈ ਅਜੇਹੀ ਗਲ ਨਹੀਂ ਕਹੀ ਜਿਸ ਦਾ ਮੈਂ ਜਵਾਬ ਦਿਆਂ । ਉਹ ਬੱਸ ਆਈ. ਜੀ., ਆਈ. ਜੀ. ਕਰੀ ਗਏ ਹਨ । ਜੋ ਇਕ ਪਹਿਲਾਂ ਆਈ. ਜੀ. ਸੀ ਤਾਂ ਉਹ ਮਾੜਾ ਸੀ ਜੋ ਹੁਣ ਦੂਜਾ ਆਈ. ਜੀ. ਲਗਿਆ ਹੈ ਤਾਂ ਫਿਰ ਫਿਰ ਕਹਿੰਦੇ ਹਨ ਕਿ ਉਸ ਨੂੰ ਹਟਾ ਦਿਓ । ਮੈਂ ਅਰਜ਼ ਕਰਦਾ ਹਾਂ ਕਿ ਆਈ. ਜੀ. ਤਾਂ ਆਉਂਦੇ ਜਾਂਦੇ ਰਹਿੰਦੇ ਹਨ । ਕੋਈ ਵੀ ਆਈ. ਜੀ. ਆ ਜਾਵੇ ਉਸ ਨੂੰ ਮਾੜਾ ਕਹਿਣਾ ਇਨ੍ਹਾਂ ਦਾ ਧਰਮ ਹੋ ਜਾਂਦਾ ਹੈ ।

[ਵਿੱਤ ਮੰਤਰੀ]

ਇਸ ਗਲ ਦਾ ਗੌਰਮਿੰਟ ਕੋਲ ਕੋਈ ਇਲਾਜ ਨਹੀਂ । ਆਖਰ ਸਰਕਾਰ ਨੇ ਵੀ ਤਾਂ ਪੁਲਿਸ ਦੇ ਅਫਸਰਾਂ ਵਿਚੋਂ ਹੀ ਕਿਸੇ ਨੂੰ ਆਈ. ਜੀ. ਬਣਾਉਣਾ ਹੈ । ਮੈਂ ਇਨ੍ਹਾਂ ਨੂੰ ਬੇਨਤੀ ਕਰਦਾ ਹਾਂ ਕਿ ਬਜਾਏ ਆਈ. ਜੀ. ਨੂੰ ਮਾੜਾ ਕਹਿਣ ਦੇ ਕੋਈ ਕਨਸਟਰੱਕਟਿਵ ਸੁਜੇਸ਼ਨਜ਼ ਦਿਓ ।

**Mr. Speaker** : Question is—

That the Punjab Appropriation (No. 3) Bill, 1973 be passed.

*The motion was carried.*

---

## ADJOURNMENT OF THE HOUSE TILL 2.45 P.M.

2.00 P.M.

**Mr. Speaker** : The House stands adjourned till 2.45 P.M. today, the 27th September, 1973.

*(The Sabha then adjourned and re-assembled at 2.45 P.M. Mr. Speaker (Dr. Kewal Krishan) in the Chair.*

---

## RESOLUTION UNDER ARTICLE 213(2) (a) OF THE CONSTITUTION OF INDIA AND THE PUNJAB PANCHAYAT SAMITIS AND ZILA PARISHADS (AMENDMENT) BILL, 1973.

**Mr. Speaker** ; If the House agrees, the resolution disapproving the Punjab Panchayat Samitis and Zila Parishads (Amendment) Ordinance, 1973 (Punjab Ordinance No. 4 of 1973) and the Punjab Panchayat Samitis and Zila Parishads (Amendment) Bill, 1973 shall be discussed together.

(*Voices* : Yes, Yes)

**Comrade Shamsher Singh Josh** : Sir, I beg to move—

That this House disapproves the Punjab Panchayat Samitis and Zila Parishads (Amendment) Ordinance, 1973 (Punjab Ordinance No. 4 of 1973).

**Education Minister (Sardar Umrao Singh)** : Sir, I beg to introduce the Punjab Panchayat Samitis and Zila Parishads (Amendment) Bill.

**Education Minister** ; Sir, I also beg to move—

That the Punjab Panchayat Samitis and Zila Parishads (Amendment) Bill be taken into consideration at once.

**Mr. Speaker** : Motion moved—

That this House disapproves the Punjab Panchayat Samitis and Zila Parishads (Amendment) Ordinance, 1973 (Punjab Ordinance No. 4 of 1973).

That the Punjab Panchayat Samitis and Zila Parishads (Amendment) Bill be taken into consideration at once.

Both these motions will be discussed together.

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ (ਖਰੜ)** : ਸਪੀਕਰ ਸਾਹਿਬ, ਇਹ ਜਿਹੜਾ ਆਰਡੀਨੈਂਸ ਜਾਰੀ ਕੀਤਾ ਸੀ ਪੰਜਾਬ ਸਰਕਾਰ ਨੇ ਅਤੇ ਜਿਹੜਾ ਹੁਣ ਬਿੱਲ ਦੀ ਸ਼ਕਲ ਵਿਚ ਇਥੇ ਆ ਰਿਹਾ ਹੈ, ਇਸ ਲਈ ਡਿਸਅਪਰੂਵਲ ਦਾ ਨੋਟਿਸ ਅਸੀਂ ਦਿਤਾ ਸੀ । ਉਹ ਇਸ ਕਰਕੇ ਸੀ ਕਿ ਮੈਂ ਸਮਝਦਾ ਹਾਂ ਕਿ :

This is the blackest, darkest ordinance ever issued by the State Government in the affairs of the Community Development Department.

ਉਨ੍ਹਾਂ ਨੇ ਇਸ ਆਰਡੀਨੈਂਸ ਨਾਲ ਬਜਾਏ ਇਸ ਦੇ ਕਿ ਪੰਚਾਇਤ ਸੰਮਤੀ ਅਤੇ ਜ਼ਿਲ੍ਹਾ ਪ੍ਰੀਸ਼ਦ ਐਕਟ ਵਿਚ ਜੋ ਊਣਤਾਈਆਂ ਸਨ ਉਸ ਨੂੰ ਦੂਰ ਕੀਤਾ ਜਾਂਦਾ ਜਾਂ ਦੂਰ ਕੀਤੇ ਜਾਣ ਦੇ ਉਪਾ ਸਚੇ ਜਾਂਦੇ, ਇਨ੍ਹਾਂ ਨੇ ਜਿਹੜੀ ਪਾਲਿਸੀ ਬਣਾਈ ਜਾਂ ਪਿਛਲੇ ਇਕ ਸਾਲ ਤੋਂ ਇਹ ਸਰਕਾਰ ਚਲ ਰਹੀ ਹੈ ਉਹ ਇਹ ਹੈ ਕਿ ਜਿਤਨੇ ਵੀ ਕੋਆਪਰੇਟਿਵ ਅਦਾਰੇ ਹਨ ਜਾਂ ਹੋਰ ਇਲੈਕਟਿਡ ਅਦਾਰੇ ਹਨ ਡੈਮੋਕ੍ਰੇਸੀ ਦੇ ਉਨ੍ਹਾਂ ਦਾ ਕਤਲੇਆਮ ਕਰਕੇ ਨੌਮੀਨੇਟਿਡ ਕਮੇਟੀਆਂ ਕਾਇਮ ਕੀਤੀਆਂ ਹਨ । ਪਹਿਲਾਂ ਮਾਰਕਿਟ ਕਮੇਟੀਆਂ ਦੇ ਇਲੈਕਸ਼ਨ ਰੋਕੇ ਹੋਏ ਸਨ ਅਤੇ ਉਥੇ ਐਡਮਨਿਸਟ੍ਰੇਟਰ ਨਿਯੁਕਤ ਕਰ ਦਿਤੇ । ਉਨ੍ਹਾਂ ਤੇ ਐਸ. ਡੀ. ਓਜ਼. ਅਤੇ ਡੀ. ਸੀ. ਥਾਪ ਦਿਤੇ । ਮਿਊਂਸਪਲ ਕਮੇਟੀਆਂ ਕੋਈ 70 ਦੇ ਕਰੀਬ ਤੋੜ ਦਿਤੀਆਂ ਅਤੇ ਉਥੇ ਵੀ ਐਸ. ਡੀ. ਓਜ਼. ਜਾਂ ਡੀ ਸੀ. ਨੂੰ ਐਡਮਨਿਸਟ੍ਰੇਟਰ ਲਗਾ ਦਿਤਾ । ਮਾਰਕਫੈਡ ਵਿਚ ਇਲੈਕਸ਼ਨ ਹੋਏ ਨੂੰ ਅੱਠ ਸਾਲ ਹੋ ਗਏ ਹਨ, ਉਥੇ ਇਲੈਕਸ਼ਨ ਨਹੀਂ ਕਰਾਉਂਦੇ । ਸਾਰੇ ਸੂਬੇ ਵਿਚ ਸੈਂਟਰਲ ਕੋਆਪਰੇਟਿਵ ਬੈਂਕਸ ਦੇ ਬੋਰਡ ਆਫ ਡਾਇਰੈਕਟਰਜ਼ ਤੋੜੇ ਹੋਏ ਹਨ ਅਤੇ ਚੋਣਾਂ ਨਹੀਂ ਕਰਾਈਆਂ ਜਾਂਦੀਆਂ । ਆਖਿਰ ਵਿਚ ਸਾਰੇ ਰਾਜ ਵਿਚ ਪੰਚਾਇਤਾਂ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਦੀਆਂ ਚੋਣਾਂ ਵੀ ਨਹੀਂ ਕਰਾਈਆਂ । ਪਿਛਲੇ ਬਜਟ ਸੈਸ਼ਨ ਵਿਚ ਕੈਪਟਨ ਰਤਨ ਸਿੰਘ, ਜੋ ਕਿ ਇਸ ਵੇਲੇ ਮੌਜੂਦ ਨਹੀਂ ਅਤੇ * * * * ਹੋ ਚੁਕੇ ਹਨ (ਵਿਘਨ)

**ਸਿੱਖਿਆ ਮੰਤਰੀ** : ਇਹ ਲਫਜ਼ * * * ਵਿਦਡਰਾ ਕੀਤੇ ਜਾਣੇ ਚਾਹੀਦੇ ਹਨ । ਇਹ ਹੁਣ ਵੀ ਇਸ ਹਾਊਸ ਦੇ ਆਨਰੇਬਲ ਮੈਂਬਰ ਹਨ । (ਵਿਘਨ)

**ਸ੍ਰੀ ਸਪੀਕਰ** : ਇਹ ਲਫਜ਼ ਐਕਸਪੰਜ ਕੀਤੇ ਜਾਣ । (These words may be expunged.)

**ਸਿੱਖਿਆ ਮੰਤਰੀ** : ਆਨ ਏ ਪੁਆਇੰਟ ਆਫ ਆਰਡਰ, ਸਰ । ਜੇ ਜੋਸ਼ ਸਾਹਿਬ ਦਾ ਮਤਲਬ ਇਹ ਹੈ ਕਿ ਜਿਹੜਾ ਵਜ਼ੀਰ ਨਾ ਰਹੇ ਉਹਦੀ ਸਿਆਸੀ ਮੌਤ ਹੋ ਜਾਂਦੀ ਹੈ ਤਾਂ ਮੈਂ ਸਮਝਦਾ ਹਾਂ ਕਿ ਜਿਹੜੇ (ਸਪੀਕਰ ਸਾਹਿਬ ਦੇ ਸਾਹਮਣੇ ਬੈਂਚਾਂ ਵਲ ਇਸ਼ਾਰਾ ਕਰਦੇ ਹੋਏ) ਉਧਰ ਬੈਠੇ ਹਨ ਉਹ ਤਾਂ ਪੈਦਾ ਹੀ ਨਹੀਂ ਹੋਏ ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਜਿਹੜਾ ਵਜ਼ੀਰ ਹੋਕੇ ਕਿਸੇ ਸਵਾਲ ਉਤੇ ਦੋਸ਼ੀ ਹੋਕੇ ਕਢਿਆ ਹੋਵੇ ਉਹ ਜ਼ਰੂਰ.....(ਵਿਘਨ)

---

*Expunged as ordered by the Chair.

**ਸਰਦਾਰ ਗੁਰਚਰਨ ਸਿੰਘ ਨਿਹਾਲ ਸਿੰਘ ਵਾਲਾ** : ਆਨ ਏ ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ, ਮੇਰਾ ਇਹ ਓਬਜੈਕਸ਼ਨ ਹੈ ਕਿ ਸਰਦਾਰ ਉਮਰਾਓ ਸਿੰਘ ਨੇ ਸਾਡੇ ਵਲ ਇਸ਼ਾਰਾ ਕਰਕੇ ਕਿਹਾ ਹੈ (ਵਿਘਨ) ਇਨ੍ਹਾਂ ਨੂੰ ਇਹ ਅਪਣੇ ਲਫ਼ਜ਼ ਵਿਦਡਰਾ ਕਰਨੇ ਚਾਹੀਦੇ ਹਨ ।

**ਸਿੱਖਿਆ ਮੰਤਰੀ** : ਮੈਂ ਤੁਹਾਡੇ ਵਲ ਇਸ਼ਾਰਾ ਨਹੀਂ ਕੀਤਾ । ਮੈਂ ਤਾਂ ਉਧਰ (ਕਮਊਨਿਸਟਾਂ ਵਲ ਇਸ਼ਾਰਾ ਕਰਦੇ ਹੋਏ) ਇਸ਼ਾਰਾ ਕੀਤਾ ਸੀ । ਤੁਸੀਂ ਤਾਂ ਮੇਰੇ ਭਰਾ ਹੋ ਤੁਹਾਨੂੰ ਮੈਂ ਕਿਸ ਤਰ੍ਹਾਂ ਕਹਿ ਸਕਦਾ ਹਾਂ (ਵਿਘਨ)

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਬਲਾਕ ਸੰਮਤੀਆਂ ਵਿਚ ਵੀ ਐਸ. ਡੀ. ਓਜ਼. ਨੂੰ ਐਡਮਨਿਸਟ੍ਰੇਟਰ ਲਗਾ ਦਿਤਾ ਹੈ । 25 ਸਾਲਾਂ ਵਿਚ ਜਿਸ ਦਿਨ ਤੋਂ ਇਹ ਬਣੀਆਂ ਹਨ ਪਹਿਲਾਂ ਮੌਕਾ ਸੀ ਜਦੋਂ ਇਥੇ ਹਾਊਸ ਵਿਚ ਖੜੇ ਹੋਕੇ ਇਹ ਕਿਹਾ ਗਿਆ ਸੀ ਕਿ 30 ਜੂਨ, 1973 ਤਕ ਇਨ੍ਹਾਂ ਦੀਆਂ ਚੋਣਾਂ ਕਰਾ ਦਿਤੀਆਂ ਜਾਣਗੀਆਂ । ਚੋਣਾਂ ਦੀ ਤਿਆਰੀ ਵੀ ਹੋ ਗਈ ਸੀ । ਜ਼ਿਲ੍ਹਿਆਂ ਵਿਚ, ਬਲਾਕਾਂ ਵਿਚ ਡੀਮਾਰਕੇਸ਼ਨ ਹੋ ਗਈ ਸੀ ਪਰ ਪਤਾ ਨਹੀਂ ਕਿਉਂ ਇਕ ਦੋ ਦਿਨ ਵਿਚ ਹੀ ਇਹ ਆਰਡੀਨੈਂਸ ਜਾਰੀ ਕਰ ਦਿਤਾ । (ਵਿਘਨ)

**ਸ਼੍ਰੀ ਸਪੀਕਰ** : ਜੋਸ਼ ਸਾਹਿਬ, ਕਿੰਨਾ ਸਮਾਂ ਲਵੋਂਗੇ ? ਦਸ ਮਿਨਟ ਲੈ ਲੈਣਾ । (Josh Sahib, how much time will you take ? I think ten minutes will be sufficient.)

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਅੱਛਾ ਜੀ, ਦਸ ਗਿਆਰਾਂ ਮਿਨਟ ਲੈ ਲਵਾਂਗੇ । ਸਪੀਕਰ ਸਾਹਿਬ, ਬਾਵਜੂਦ ਤਿਆਰੀ ਹੋਣ ਦੇ ਅਤੇ ਡਿਕਲੇਰੇਸ਼ਨ ਹੋਣ ਦੇ 28/29 ਜੂਨ ਨੂੰ ਇਹ ਆਰਡੀਨੈਂਸ ਕਰ ਦਿਤਾ ਗਿਆ । ਇਹ ਤਾਂ ਉਹ ਗੱਲ ਹੋਈ ਕਿ ਮੰਗੀ ਘੋੜੀ ਹੇਠਾਂ ਨੂੰ ਅਤੇ ਮਿਲ ਗਈ ਘੋੜੀ ਉਤੇ ਨੂੰ । ਇਕ ਵਾਰੀ ਦੀ ਗੱਲ ਹੈ ਕਿ ਰਾਜੇ ਦੀ ਘੋੜੀ ਸੂਈ । ਉਥੇ ਮਰਾਸੀ ਜਾ ਰਿਹਾ ਸੀ (ਵਿਘਨ) ਰਾਜੇ ਨੇ ਹੁਕਮ ਦਿਤਾ ਕਿ ਇਹ ਘੋੜੀ ਮਰਾਸੀ ਨੂੰ ਚੁਕਾ ਦਿਤੀ ਜਾਵੇ । ਸੋ ਇਹ ਤਾਂ ਉਸ ਮਰਾਸੀ ਵਾਲੀ ਗੱਲ ਹੋਈ ਜਿਸ ਨੇ ਘੋੜੀ ਮੰਗੀ 'ਸੀ ਚੜ੍ਹਨ ਨੂੰ ਅਤੇ ਮਿਲ ਗਈ ਘੋੜੀ ਉਹਦੇ ਉਤੇ ਚੜ੍ਹਨ ਨੂੰ (ਵਿਘਨ) ਪੰਚਾਇਤਾਂ ਦੀਆਂ ਚੋਣਾਂ ਹੋਈਆਂ ਨੂੰ ਬਹੁਤ ਚਿਰ ਹੋ ਗਿਆ ਸੀ । ਪਰ ਇਨ੍ਹਾਂ ਨੇ ਆਰਡੀਨੈਂਸ ਲਾ ਕੇ ਰਹਿੰਦੀ ਖੂੰਹਦੀ ਗੱਲ ਵੀ ਮੁਕਾ ਦਿਤੀ । ਅਤੇ ਐਸ. ਡੀ. ਓਜ਼. ਦੇ ਹਵਾਲੇ ਉਨ੍ਹਾਂ ਨੂੰ ਕਰ ਦਿਤਾ ਇਹ ਕਹਿ ਕੇ ਕਿ ਵਿਕਾਸ ਦੇ ਕੰਮ ਰੁਕੇ ਹੋਏ ਹਨ । ਮੈਂ ਕਹਿਣਾ ਚਾਹੁੰਦਾ ਹਾਂ ਕਿ ਵਿਕਾਸ ਦੇ ਕੰਮ ਐਸ. ਡੀ. ਓਜ਼ ਜ਼ਰੂਰ ਚੰਗਾ ਚਲਾ ਦੇਣਗੇ (ਵਿਘਨ) ਇਹ ਉਸ ਬਿਊਰੋਕ੍ਰੈਸੀ ਜ਼ਿਲ੍ਹੇ ਵਿਚ ਹੈ ਜਿਨ੍ਹਾਂ ਦਾ ਕਿ ਲੋਕਾਂ ਨਾਲ ਕੋਈ ਸਬੰਧ ਨਹੀਂ ਹੈ ਅਤੇ ਇਹ ਅਫਸਰਾਨਾ ਤੌਰ ਤੇ ਲੋਕਾਂ ਨਾਲ ਗੱਲ ਕਰਦੇ ਹਨ । ਫੇਰ ਇਹ ਕਿਸ ਤਰ੍ਹਾਂ ਨਾਲ ਡੈਮੋਕ੍ਰੇਟਿਕ ਅਦਾਰਿਆਂ ਦੇ ਵਿਕਾਸ ਦਾ ਕੰਮ ਕਰ ਸਕਦੇ ਹਨ । ਮੈਂ ਸਮਝਦਾ ਹਾਂ ਕਿ ਇਹ ਇਕ ਬਲੈਕੇਸਟ ਆਰਡੀਨੈਂਸ ਜਾਰੀ ਕੀਤਾ ਗਿਆ ਹੈ । ਬਾਕੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਇਲੈਕਸ਼ੰਜ਼ ਦੀ ਪੋਸਟਪੋਨਮੈਂਟ ਇਕ ਪੁਲੀਟੀਕਲ ਪੋਸਟਪੋਨਮੈਂਟ ਸੀ । ਹੁਣ

ਮੈਂ ਇਹ ਕਹਾਂਗਾ ਕਿ ਛੇਤੀ ਤੋਂ ਛੇਤੀ ਇਥੇ ਹਾਊਸ ਵਿਚ ਇਹ ਡਿਕਲੇਅਰ ਕਰਨ ਕਿ ਕਦੋਂ ਤਕ ਇਹ ਚੋਣਾਂ ਬਲਾਕ ਸੰਮਤੀਆਂ, ਜ਼ਿਲ੍ਹਾ ਪ੍ਰੀਸ਼ਦਾਂ ਦੀਆਂ ਕਰਾਈਆਂ ਜਾਣਗੀਆਂ ਔਰ ਲੋਕਾਂ ਦੇ ਕੰਟ੍ਰੋਲ ਵਿਚ ਇਹ ਅਦਾਰੇ ਦਿਤੇ ਜਾਣਗੇ । ਸਮੇਂ ਦੀ ਮੰਗ ਤਾਂ ਇਹ ਸੀ ਕਿ ਇਸ ਗੱਲ ਦੀ ਐਡਮਨਿਸਟ੍ਰੇਸ਼ਨ, ਪੰਚਾਇਤੀ ਰਾਜ, ਕਮਿਊਨਿਟੀ ਡਿਵੈਲਪਮੈਂਟ ਦੇ ਜਿਹੜੇ ਮਹਿਕਮੇ ਹਨ ਇਨ੍ਹਾਂ ਦੀ ਸਟ੍ਰੀਮਲਾਈਨਿੰਗ ਕੀਤੀ ਜਾਂਦੀ ਤਾਂਕਿ ਇਹ ਅਦਾਰੇ ਜਿਸ ਦਾ ਤਾਲੁਕ 75% ਅਵਾਮ ਨਾਲ ਹੈ, ਲੋਕਾਂ ਦੀ ਜ਼ਿੰਦਗੀ ਨਾਲ ਹੈ, ਇਸ ਦੀ ਤਰੱਕੀ ਉਤੇ ਇਸ ਦਾ ਅਸਰ ਪੈ ਸਕਦਾ ਹੈ । ਇਹਦੇ ਵਾਸਤੇ ਇਹ ਨਹੀਂ ਲਿਆਂਦਾ । ਹਾਲਾਂ ਕਿ ਇਹ ਬੜੀ ਸੈਡ ਕੁਮੈਂਟਰੀ ਹੈ ਪੰਜਾਬ ਦੀ ਸਰਕਾਰ ਦੇ ਉਤੇ । ਉਸ ਦੇ ਵਿਚ ਕਾਂਗਰਸ ਦੀ ਸਰਕਾਰ ਵੀ ਆਉਂਦੀ ਹੈ, ਅਕਾਲੀ ਸਰਕਾਰ ਵੀ ਆਉਂਦੀ ਹੈ । (ਵਿਘਨ) 1958 ਵਿਚ ਐਡਮਨਿਸਟਰੇਟਿਵ ਰਿਫਾਰਮਜ਼ ਕਮਿਸ਼ਨ ਬਣਾਇਆ ਗਿਆ ਕਿ ਪੰਚਾਇਤੀ ਰਾਜ ਦਾ ਜਿਹੜਾ ਸਿਲਸਿਲਾ ਹੈ ਉਹ ਇਸ ਦੀਆਂ ਊਣਤਾਈਆਂ ਨੂੰ ਦੇਖ ਕੇ ਰਿਪੋਰਟ ਕਰੇ । ਉਸ ਨੇ ਰਿਪੋਰਟ ਕੀਤੀ । ਫਿਰ ਉਸ ਦੇ ਬਾਅਦ 1964 ਵਿਚ ਰਾਮ ਕਿਸ਼ਨ ਦੀ ਮਨਿਸਟਰੀ ਵੇਲੇ ਸ੍ਰੀ ਰਜਿੰਦਰ ਸਿੰਘ ਕਮੇਟੀ ਬਣਾਈ ਗਈ । ਉਸ ਕਮੇਟੀ ਨੇ ਮਹਾਂਰਾਸ਼ਟਰ, ਮਦਰਾਸ, ਕਲਕੱਤਾ ਅਤੇ ਬੰਬਈ ਆਦਿ ਦਾ ਦੌਰਾ ਕੀਤਾ ਅਤੇ ਆਪਣੀ ਰਿਪੋਰਟ ਦਿਤੀ । ਫਿਰ ਉਸ ਦੇ ਬਾਅਦ 1969 ਵਿਚ ਸਰਦਾਰ ਗੁਰਨਾਮ ਸਿੰਘ ਦੀ ਮਨਿਸਟਰੀ ਵਿਚ ਸਰਦਾਰ ਪ੍ਰਕਾਸ਼ ਸਿੰਘ ਬਾਦਲ, ਜੋ ਕਿ ਉਸ ਵੇਲੇ ਡਿਵੈਲਪਮੈਂਟ ਮਨਿਸਟਰ ਸਨ, ਇਨ੍ਹਾਂ ਨੇ ਬਾਦਲ ਕਮੇਟੀ ਬਣਾ ਦਿਤੀ । ਉਸ ਨੇ ਸਾਰੇ ਹਿੰਦੁਸਤਾਨ ਦਾ ਦੌਰਾ ਕੀਤਾ । ਇਸ ਤਰ੍ਹਾਂ ਇਨ੍ਹਾਂ ਦੋ ਕਮੇਟੀਆਂ ਅਤੇ ਇਕ ਰਿਫਾਰਮਜ਼ ਕਮਿਸ਼ਨ ਨੇ ਆਪਣੀਆਂ ਆਪਣੀਆਂ ਰਿਪੋਟਾਂ ਪੇਸ਼ ਕੀਤੀਆਂ । ਉਹ ਤਿੰਨੇ ਰਿਪੋਟਾਂ ਸਰਕਾਰ ਦੇ ਸਾਹਮਣੇ ਹਨ । ਗਿਆਨੀ ਜ਼ੈਲ ਸਿੰਘ ਦੀ ਸਰਕਾਰ ਬਣੀ ਨੂੰ ਵੀ ਤਕਰੀਬਨ 2 ਸਾਲ ਹੋ ਚੁਕੇ ਹਨ ਪਰ ਨਾ ਹੀ ਇਨ੍ਹਾਂ ਨੇ ਅਤੇ ਨਾ ਹੀ ਪਹਿਲਾਂ ਹੀ ਕਿਸੇ ਨੇ ਇਨ੍ਹਾਂ ਤਿੰਨੇ ਰਿਪੋਟਾਂ ਦੇ ਉਤੇ ਕੋਈ ਅਮਲ ਕੀਤਾ ਹੈ । ਇਹ ਜਿਹੜਾ ਅਮੈਂਡਿੰਗ ਬਿੱਲ ਲਿਆਂਦਾ ਗਿਆ ਹੈ ਇਸ ਦੇ ਵਿਚ ਕੋਈ ਕਨਕਲੂਜ਼ਨ, ਜਿਹੜਾ ਇਨ੍ਹਾਂ ਕਮੇਟੀਜ਼ ਨੇ ਮੁਤਫ਼ਿੱਕਾ ਤੌਰ ਤੇ ਲਿਆਂਦਾ ਹੋਵੇ, ਇਸ ਵਿਚ ਨਹੀਂ ਲਿਆਂਦਾ ਗਿਆ । ਕਮੇਟੀਆਂ ਜ਼ਰੂਰ ਬਣਦੀਆਂ ਹਨ ਪਰ ਉਨ੍ਹਾਂ ਦਾ ਨਤੀਜਾ ਕੋਈ ਨਹੀਂ ਨਿਕਲਦਾ । ਸਪੀਕਰ ਸਾਹਿਬ, ਮੈਨੂੰ ਇਕ ਗੱਲ ਯਾਦ ਆ ਗਈ ਹੈ । ਬ੍ਰਿਟਿਸ਼ ਪਾਰਲੀਮੈਂਟ ਵਿਚ ਇਕ ਬੜੇ ਪੁਰਾਣੇ ਪਾਰਲੀਮੈਂਟੇਰੀਅਨ ਸਨ । ਉਨ੍ਹਾਂ ਦਾ ਨਾਮ ਮਿਸਟਰ ਡਿਜ਼ਰਾਇਲੀ ਸੀ । ਉਹ ਬੋਲਣ ਲੱਗੇ । ਉਨ੍ਹਾਂ ਨੂੰ ਬੋਲਣਾ ਘੱਟ ਆਉਂਦਾ ਸੀ । ਇਕ ਅੰਗਰੇਜ਼ੀ ਦਾ ਲਫਜ਼ 'ਕਨਸੀਵ' ਹੁੰਦਾ ਹੈ ਜਿਸ ਦਾ ਮਤਲਬ ਜੰਮਣਾ ਅਤੇ ਛੁਪਾਣਾ ਹੁੰਦਾ ਹੈ । ਉਹ ਕਹਿਣ ਲੱਗੇ 'ਆਈ ਕਨਸੀਵ' 'ਆਈ ਕਨਸੀਵ' ਇਸ ਤਰ੍ਹਾਂ ਉਨ੍ਹਾਂ ਨੇ ਤਿੰਨ ਵਾਰ ਇਹ ਲਫਜ਼ ਵਰਤਿਆ । ਪਰ ਜਦ ਉਹ ਚੌਥੀ ਵਾਰ ਬੋਲਣ ਲੱਗੇ ਤਾਂ ਇਕ ਮੈਂਬਰ ਖੜਾ ਹੋ ਗਿਆ ਅਤੇ ਕਹਿਣ ਲੱਗਾ:

> "Woman conceives once and she brings forth a child. You have conceived thrice and brought-forth nothing."

This Government have conceived thrice on the Community Development Department of the Panchayati Raj Administration and they have brought forward nothing. Nothing has been brought forward in this House.

[ਕਾਮਰੇਡ ਸ਼ਮਸ਼ੇਰ ਸਿੰਘ ਜੋਸ਼]

ਇਸ ਲਈ ਮੈਂ ਸਰਦਾਰ ਉਮਰਾਓ ਸਿੰਘ ਜੀ ਨੂੰ ਕਹਾਂਗਾ ਕਿ ਉਹ ਉਨ੍ਹਾਂ ਕਮੇਟੀਆਂ ਦੀਆਂ ਰਿਪੋਟਾਂ ਤੇ ਕੁਝ ਅਮਲ ਕਰਨ ਅਤੇ ਕੋਈ ਚੰਗਾ ਬੱਚਾ ਪੈਦਾ ਕਰਨ ਤਾਕਿ.... (ਘੰਟੀ)।

**ਸਰਦਾਰ ਅਜਾਇਬ ਸਿੰਘ ਸੰਧੂ :** × × × × ×

**Mr. Speaker :** This is no point of order.

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ :** ਸਪੀਕਰ ਸਾਹਿਬ, ਮੈਂ ਅਖੀਰ ਵਿਚ ਕਹਾਂਗਾ ਕਿ ਇਹ ਜਿਹੜੀ ਤਿੰਨ ਕਮੇਟੀਆਂ ਦੀ ਯੂਨੈਨੀਮਸਲੀ ਰਿਕੂਮੈਂਡੇਸ਼ਨ ਹੈ, ਉਸ ਵੱਲ ਧਿਆਨ ਦੇਣਾ ਚਾਹੀਦਾ ਹੈ। ਮੈਂ ਇਨ੍ਹਾਂ ਦਾ ਉਸ ਵੱਲ ਧਿਆਨ ਦਿਵਾਉਣਾ ਚਾਹੁੰਦਾ ਹਾਂ। (ਵਿਘਨ) ਇਹ ਮਹਿਕਮਾ ਮੇਰਾ ਖਿਆਲ ਹੈ ਕਿ ਗਿਆਨੀ ਜੀ ਦੇ ਪਾਸ, ਸ਼ਾਇਦ ਸ੍ਰੀ ਰੰਧਾਵਾ ਜੀ ਕੋਲ ਇਹ ਮਹਿਕਮਾ ਹੈ। ਉਨ੍ਹਾਂ ਦਾ ਇਸ ਪਾਸੇ ਧਿਆਨ ਦਿਵਾਉਂਦਾ ਹਾਂ ਕਿ ਉਨ੍ਹਾਂ ਕਮੇਟੀਆਂ ਦੀਆਂ ਰਿਕੂਮੈਂਡੇਸ਼ਨਜ਼ ਬੜੀਆਂ ਵਾਈਟਲ ਹਨ। ਉਹ ਬੜੀਆਂ ਸਟਰੀਮਲਾਈਨ ਕਰ ਸਕਦੀਆਂ ਹਨ। ਪੰਚਾਇਤੀ ਰਾਜ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਦੇ ਸਬੰਧ ਵਿਚ ਇਨ੍ਹਾਂ ਤਿੰਨਾਂ ਕਮੇਟੀਆਂ ਨੇ ਯੂਨੈਨੀਮਸਲੀ ਰਾਏ ਦਿਤੀ ਹੈ। ਸਾਡਾ ਪੰਚਾਇਤੀ ਰਾਜ ਦਾ ਢਾਂਚਾ ਮਹਾਂਰਾਸ਼ਟਰ ਦੇ ਪੈਟਰਨ ਦੇ ਉਤੇ ਕੀਤਾ ਜਾਵੇ। ਉਸ ਪੈਟਰਨ ਵਿਚ ਜ਼ਿਲ੍ਹਾ ਪ੍ਰੀਸ਼ਦਾਂ ਨੂੰ ਬੜੇ ਅਖਤਿਆਰ ਹਨ। ਬਲਾਕ ਸੰਮਤੀਆਂ ਐਕਜ਼ੀਕਿਊਟਿੰਗ ਏਜੰਸੀਜ਼ ਰਹਿ ਜਾਂਦੀਆਂ ਹਨ। ਸਾਡੇ ਇਥੇ ਥਰੀ-ਟਾਇਰ ਸਿਸਟਮ ਹੈ। (ਵਿਘਨ) ਉਨ੍ਹਾਂ ਤਿੰਨਾਂ ਕਮੇਟੀਆਂ ਦੀ ਯੂਨੈਨੀਮਸ ਰਿਕੂਮੈਂਡੇਸ਼ਨ ਹੈ ਇਸ ਲਈ ਮੈਂ ਕਹਾਂਗਾ ਕਿ ਉਸ ਰਿਕੂਮੈਂਡੇਸ਼ਨ ਤੇ ਅਮਲ ਕਰੋ। ਇਹ ਵੀ ਉਨ੍ਹਾਂ ਨੇ ਕਿਹਾ ਹੈ ਕਿ ਪੰਚਾਇਤੀ ਰਾਜ ਵਖਰਾ ਡਾਇਰੈਕਟੋਰੇਟ ਬਣਨਾ ਚਾਹੀਦਾ ਹੈ ਤਾਕਿ ਇਸ ਸਬੰਧੀ ਮਾਮਲਿਆਂ ਤੇ ਵਿਚਾਰ ਕੀਤਾ ਜਾ ਸਕੇ। (ਘੰਟੀ) ਅਤੇ ਉਨ੍ਹਾਂ ਨੂੰ ਹੱਲ ਕੀਤਾ ਜਾਵੇ। ਮੈਂ ਕਹਾਂਗਾ ਕਿ ਬਜਾਏ ਇਸ ਦੇ ਕਿ ਇਹੋ ਜਿਹੇ ਐਂਟੀਡੈਮੋਕਰੈਟਿਕ ਮਈਯਰਜ਼ ਲਿਆਉਣ ਦੇ ਇਹ ਚੰਗੇ ਮਈਯਰਜ਼ ਲਿਆਉਣ। ਉਨ੍ਹਾਂ ਤਿੰਨਾਂ ਕਮੇਟੀਆਂ ਦੀਆਂ ਰਿਪੋਟਾਂ ਦੇ ਆਧਾਰ ਤੇ ਚੰਗੀਆਂ ਐਮੇਂਡਮੈਂਟਸ ਲਿਆਉਣ ਤਾਂਕਿ ਪੰਚਾਇਤੀ ਰਾਜ ਦੇ ਸਾਰੇ ਸਿਲਸਲੇ ਨੂੰ ਸਟਰੀਮਲਾਈਨ ਕੀਤਾ ਜਾ ਸਕੇ।

**ਸਰਦਾਰ ਸਤਨਾਮ ਸਿੰਘ ਬਾਜਵਾ (ਕਾਦੀਆਂ) :** ਸਪੀਕਰ ਸਾਹਿਬ, ਜਿਸ ਤਰੀਕੇ ਨਾਲ ਇਹ ਪੰਚਾਇਤ ਸੰਮਤੀਆਂ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਲਈ ਅਮੈਂਡਿੰਗ ਬਿੱਲ ਲਿਆਕੇ ਪੰਚਾਇਤੀ ਰਾਜ ਅਤੇ ਜ਼ਿਲ੍ਹਾਂ ਪ੍ਰੀਸ਼ਦਾਂ ਨੂੰ ਖਤਮ ਕਰਕੇ ਅਫਸਰੀ ਰਾਜ ਲਿਆਂਦਾ ਜਾ ਰਿਹਾ ਹੈ, ਮੈਂ ਇਸ ਦੀ ਵਿਰੋਧਤਾ ਕਰਨ ਲਈ ਖੜ੍ਹਾ ਹੋਇਆ ਹਾਂ। ਕਿਉਂਕਿ ਇਹ ਅਮੈਂਡਿੰਗ ਬਿੱਲ ਤਦ ਠੀਕ ਹੁੰਦਾ ਜੇਕਰ ਇਸ ਦੇ ਲਾਗੂ ਕਰਨ ਤੋਂ ਫੌਰਨ ਬਾਅਦ ਬਲਾਕ ਸੰਮਤੀਆਂ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਦੀਆਂ ਚੋਣਾਂ ਹੋ ਜਾਂਦੀਆਂ ਅਤੇ ਪੰਚਾਇਤੀ ਰਾਜ ਨੂੰ ਬਹਾਲ ਕਰ ਦਿੰਦੇ। ਸਪੀਕਰ ਸਾਹਿਬ, ਇਹ ਸਰਕਾਰ ਜੋ ਪੰਚਾਇਤੀ ਰਾਜ ਦੀ ਦਾਅਵੇਦਾਰ ਹੈ,

*Expunged as ordered by the Chair.

ਅਸਲ ਵਿਚ ਇਹ ਜਮਹੂਰੀਅਤ ਅਤੇ ਡੈਮੋਕਰੇਸੀ ਦੀ ਕਾਤਲ ਹੈ। (ਵਿਘਨ) ਕਿਉਂਕਿ ਇਨ੍ਹਾਂ ਨੇ ਪੰਚਾਇਤੀ ਰਾਜ ਤੋੜਕੇ ਬਲਾਕ ਸੰਮਤੀਆਂ ਦੇ ਚੇਅਰਮੈਨ ਐਸ. ਡੀ. ਐਮ. ਲਗਾ ਦਿੱਤੇ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਦੇ ਉਤੇ ਡੀ. ਸੀ. ਚੇਅਰਮੈਨ ਲਗਾ ਦਿਤੇ। ਇਹੀ ਹੀ ਨਹੀਂ ਇਨ੍ਹਾਂ ਨੇ ਕਿਸੇ ਵੀ ਅਦਾਰੇ ਵਿਚ ਭਾਵੇਂ ਉਹ ਮਾਰਕਿਟ ਕਮੇਟੀ ਹੈ, ਭਾਵੇਂ ਉਹ ਲੈਂਡ ਮਾਰਟਗੇਜ ਬੈਂਕ ਹੈ ਜਾਂ ਕਿ ਮਾਰਕੀਟ ਸੁਸਾਇਟੀਆਂ ਹਨ, ਹਰ ਅਦਾਰੇ ਵਿਚ ਇਲੈਕਸ਼ਨ ਕਰਾਉਣ ਦੀ ਬਜਾਏ ਉਥੇ ਅਫਸਰਾਂ ਨੂੰ ਐਡਮਨਿਸਟਰੇਟਰ ਮੁਕੱਰਰ ਕਰਦੇ ਜਾ ਰਹੇ ਹਨ। ਇਸ ਡੈਮੋਕਰੇਸੀ ਦਾ ਜਨਾਜ਼ਾ ਕੱਢਣ ਵਾਲੀ ਸਰਕਾਰ ਕਾਨੂੰਨ ਦੀ ਉਲੰਘਣਾ ਹਰ ਵੇਲੇ ਕਰਦੀ ਹੈ। ਇਹ ਹਾਈਕੋਰਟ ਦੀ ਰੂਲਿੰਗ ਦੀ ਵੀ ਪਰਵਾਹ ਨਹੀਂ ਕਰਦੀ। ਹਾਈਕੋਰਟ ਨੇ ਧਾਰਾ 26.1 (D) ਦੀ ਰੂਲਿੰਗ ਮੁਤਾਬਿਤ.... (ਵਿਘਨ

ਸ੍ਰੀ **ਪ੍ਰੇਮ ਗੁਪਤਾ**: ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਕੀ ਉਹ ਪੜ੍ਹਕੇ ਬੋਲ ਸਕਦੇ ਹਨ? (ਵਿਘਨ)

**ਸਰਦਾਰ ਸਤਨਾਮ ਸਿੰਘ ਬਾਜਵਾ**: ਸਪੀਕਰ ਸਾਹਿਬ, ਹਾਈਕੋਰਟ ਦੀ ਧਾਰਾ 26.1 (D) ਦੀ ਰੂਲਿੰਗ ਦੇ ਤਹਿਤ ਜੇ ਐਡਮਨਿਸਟਰੇਟਰ ਮੁਕੱਰਰ ਕੀਤਾ ਜਾਵੇ ਤਾਂ ਉਸ ਦੀ ਮਿਆਦ ਕੇਵਲ ਛੇ ਮਹੀਨੇ ਹੁੰਦੀ ਹੈ।

3 P. M.

ਅਤੇ ਉਸ ਦੇ ਫੌਰਨ ਬਾਅਦ ਇਲੈਕਸ਼ਨ ਕਰਾਉਣ ਦਾ ਹੁਕਮ ਹੈ। ਪਰ, ਸਪੀਕਰ ਸਾਹਿਬ, ਇਸ ਕਾਨੂੰਨ ਦੀਆਂ ਧੱਜੀਆਂ ਉਡਾਈਆਂ ਗਈਆਂ ਹਨ। ਉਹ ਇਸ ਕਰਕੇ ਕਿ ਕਈ ਬੰਦੇ ਇਕ ਇਕ ਸਾਲ ਤੋਂ ਇਸ ਪੋਸਟ ਤੇ ਲਗੇ ਹੋਏ ਹਨ। (ਵਿਘਨ) ਸਪੀਕਰ ਸਾਹਿਬ, ਮੈਂ ਤੁਹਾਨੂੰ ਮਿਸਾਲ ਦਿੰਦਾ ਹਾਂ। ਮਿਸਾਲ ਦੇ ਤੌਰ ਤੇ ਸਾਡੇ ਕਾਦੀਆਂ ਦੀ ਮਾਰਕਿਟ ਕਮੇਟੀ ਹੈ। ਉਸ ਦੇ ਵਿਚ ਇਕ ਇਕਬਾਲ ਸਿੰਘ ਇੰਸਪੈਕਟਰ ਨੂੰ ਉਥੇ ਐਡਮਨਿਸਟਰੇਟਰ ਲਗਾਇਆ ਹੋਇਆ ਹੈ ਜਿਸ ਨੂੰ ਇਕ ਸਾਲ ਤੋਂ ਜ਼ਿਆਦਾ ਸਮਾਂ ਹੋ ਗਿਆ ਹੈ ਲੇਕਿਨ ਉਸ ਨੂੰ ਹਟਾਇਆ ਨਹੀਂ ਗਿਆ (ਘੰਟੀ)* × × ×

**ਸ੍ਰੀ ਸਪੀਕਰ**: ਇਹ ਜਿਹੜਾ ਕੈਪਟਨ ਸਾਹਿਬ ਦੇ ਬਾਰੇ ਕਿਹਾ ਗਿਆ ਹੈ, ਇਹ ਭਾਗ ਐਕਸਪੰਜ ਕਰ ਦਿਤਾ ਜਾਵੇ। (Whatever the hon. Member has said about Captain Rattan Singh, should be expunged.)

**ਸਰਦਾਰ ਸਤਨਾਮ ਸਿੰਘ ਬਾਜਵਾ**: ਮੇਰਾ ਖਿਆਲ ਸੀ ਇਹ ਕੋਈ ਚੰਗੀ ਚੀਜ਼ ਪੇਸ਼ ਕਰਨਗੇ। ਰੰਧਾਵਾ ਜੀ ਨੇ ਆਪ ਇਹ ਅਮੈਂਡਿੰਗ ਬਿੱਲ ਪੇਸ਼ ਨਹੀਂ ਕੀਤਾ ਸਗੋਂ ਸਰਦਾਰ ਉਮਰਾਓ ਸਿੰਘ ਤੋਂ ਕਰਵਾਇਆ ਹੈ। ਫਿਰ ਇਨ੍ਹਾਂ ਦੀ ਵਾਰੀ ਆ ਜਾਵੇਗੀ।

ਸਪੀਕਰ ਸਾਹਿਬ, ਇਸ ਕਾਂਗਰਸ ਨੇ ਗਰੀਬੀ ਦੂਰ ਕਰਨ ਦਾ ਨਾਹਰਾ ਦੇ ਕੇ ਲੋਕਾਂ ਨੂੰ ਗੁਮਰਾਹ ਕਰਕੇ ਇਲੈਕਸ਼ਨ ਜਿੱਤੀ ਅਤੇ ਲੋਕਾਂ ਨੂੰ ਕਿਹਾ ਸੀ ਕਿ ਅਸੀਂ ਤੁਹਾਡੀ ਗਰੀਬੀ ਦੂਰ ਕਰਾਂਗੇ। ਉਸ ਗਰਮ ਹਵਾ ਦੇ ਵਿਚ ਹੀ ਇਨ੍ਹਾਂ ਨੇ ਪੰਚਾਇਤਾਂ ਦੀਆਂ

*Expunged as ordered by the Chair.

[ਸਰਦਾਰ ਸਤਨਾਮ ਸਿੰਘ ਬਾਜਵਾ]

ਇਲੈਕਸ਼ਨਾਂ ਕਰਵਾਈਆਂ ਅਤੇ ਮਿਊਨਸਪਲ ਕਮੇਟੀਆਂ ਦੀਆਂ ਇਲੈਕਸ਼ਨਾਂ ਕਰਵਾਈਆਂ ਹਨ। ਮਿਊਨਸਪਲ ਕਮੇਟੀਆਂ ਦੀਆਂ ਇਲੈਕਸ਼ਨਾਂ ਵਿਚ ਜਿਸ ਢੰਗ ਨਾਲ ਕੋਆਪਸ਼ਨਾਂ ਹੋਈਆਂ ਹਨ ਹਰੀਜਨਾਂ ਦੀਆਂ ਅਤੇ ਲੇਡੀਜ਼ ਦੀਆਂ ਜਾਂ ਕਿਸੀ ਹੋਰ ਢੰਗ ਨਾਲ ਮਿਊਨਸਪਲ ਕਮੇਟੀਆਂ ਤੇ ਕਬਜ਼ਾ ਕੀਤਾ ਹੈ ਉਹ ਜਨਤਾ ਤੋਂ ਅਤੇ ਤੁਹਾਡੇ ਤੋਂ ਕੁਝ ਗੁੱਝਾ ਨਹੀਂ। (ਵਿਘਨ) ਸਪੀਕਰ ਸਾਹਿਬ, ਮੈਨੂੰ ਤਾਂ ਇਹ ਅੰਦੇਸ਼ਾ ਹੈ ਕਿ ਹੁਣ ਇਨ੍ਹਾਂ ਨੇ ਕਿਸੇ ਅਦਾਰੇ ਦੇ ਵੀ ਇਲੈਕਸ਼ਨ ਨਹੀਂ ਕਰਾਉਣੇ। ਹੁਣ ਇਨ੍ਹਾਂ ਨੂੰ ਵੀ ਅਤੇ ਜਨਤਾ ਨੂੰ ਵੀ ਪਤਾ ਲੱਗ ਗਿਆ ਹੈ ਕਿ ਇਹ ਕਿਤਨੇ ਪਾਣੀ ਵਿਚ ਹਨ। ਇਸ ਕਰਕੇ ਇਹ ਪਹਿਲਾਂ ਤਾਂ ਆਖਦੇ ਹਨ ਕਿ ਅਸੀਂ ਕਰਵਾ ਦਿਆਂਗੇ ਪਰ ਇਨ੍ਹਾਂ ਨੇ ਕਰਵਾਉਣੀਆਂ ਕੋਈ ਨਹੀਂ ? (ਵਿਘਨ)

**ਸਰਦਾਰ ਬੇਅੰਤ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬਾਜਵਾ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਇਹ ਪੰਚਾਇਤਾਂ ਅਤੇ ਡਿਵੈਲਪਮੈਂਟ ਦੇ ਵਜ਼ੀਰ ਰਹੇ ਹਨ। ਅਸੀਂ ਇਨ੍ਹਾਂ ਨੂੰ ਬੜਾ ਕਹਿੰਦੇ ਰਹੇ ਕਿ ਇਲੈਕਸ਼ਨਾਂ ਕਰਵਾਉ ਤਾਂ ਇਹ ਕਿਉਂ ਇਸ ਗੱਲ ਵਿਚ ਨਾਕਾਮਯਾਬ ਹੋਏ ? (ਵਿਘਨ)

**ਸਰਦਾਰ ਸਤਨਾਮ ਸਿੰਘ ਬਾਜਵਾ** : ਸਪੀਕਰ ਸਾਹਿਬ, ਅਸੀਂ ਜੇ ਇਲੈਕਸ਼ਨ ਨਹੀਂ ਕਰਵਾ ਸਕੇ ਤਾਂ ਅਸੀਂ ਉਨ੍ਹਾਂ ਵਿਚ ਅਫ਼ਸਰ ਨਹੀਂ ਸੀ ਲਗਾਏ। (ਵਿਘਨ) ਫਿਰ, ਸਪੀਕਰ ਸਾਹਿਬ, ਜਦੋਂ ਅਸੀਂ ਇਲੈਕਸ਼ਨ ਕਰਵਾਉਣ ਲਗੇ ਸੀ ਤਾਂ ਸਰਦਾਰ ਬੇਅੰਤ ਸਿੰਘ ਅਤੇ ਸਰਦਾਰ ਗੁਰਨਾਮ ਸਿੰਘ ਹੋਰੀਂ ਛੱਡ ਕੇ ਭਜ ਗਏ ਸਨ। (ਹਾਸਾ) ਸਪੀਕਰ ਸਾਹਿਬ, ਬਲਾਕ ਸੰਮਤੀਆਂ, ਪੰਚਾਇਤ ਸੰਮਤੀਆਂ ਚੁਣਨ ਵਾਸਤੇ ਦੋ ਦੋ ਮੈਂਬਰ ਕੋਆਪਰੇਟਿਵ ਸੋਸਾਇਟੀਆਂ ਵਿਚੋਂ ਆਉਣੇ ਹਨ। ਨਾ ਇਹ ਕੋਆਪਰੇਟਿਵ ਸੋਸਾਇਟੀਆਂ ਦੀਆਂ ਚੋਣਾਂ ਕਰਨ ਅਤੇ ਨਾ ਦੋ ਮੈਂਬਰ ਉਨ੍ਹਾਂ ਵਿਚੋਂ ਚੁਣੇ ਜਾਣ ਅਤੇ ਨਾ ਸੰਮਤੀਆਂ ਬਣ ਸਕਣ। ਇਸੇ ਤਰ੍ਹਾਂ ਇਕ ਇਕ ਮੈਂਬਰ ਮਾਰਕਿਟ ਕਮੇਟੀਆਂ ਵਿਚੋਂ ਆਉਣਾ ਹੈ ਨਾ ਮਾਰਕਿਟ ਕਮੇਟੀਆਂ ਦੀਆਂ ਚੋਣਾਂ ਹੋਣੀਆਂ ਹਨ ਅਤੇ ਨਾ ਉਨ੍ਹਾਂ ਵਿਚੋਂ ਬਲਾਕ ਸੰਮਤੀਆਂ ਵਿਚ ਮੈਂਬਰ ਆਉਣੇ ਹਨ। ਇਸੇ ਤਰ੍ਹਾਂ ਹੀ ਇਹ ਅਫ਼ਸਰਸ਼ਾਹੀ ਰਾਜ ਨੂੰ ਕਾਇਮ ਕਰਕੇ ਆਪਣੀ ਹਕੂਮਤ ਕਾਇਮ ਰਖਣਾ ਚਾਹੁੰਦੇ ਹਨ ਅਤੇ ਧਾਂਦਲੀਆਂ ਮਚਾਉਣਾ ਚਾਹੁੰਦੇ ਹਨ। ਇਸ ਦੇ ਮੁਤੱਲਕ ਤੁਸੀਂ ਚੰਗੀ ਤਰ੍ਹਾਂ ਸਮਝ ਲਓ ਕਿ ਪੰਚਾਇਤ ਸੰਮਤੀਆਂ ਦੀਆਂ ਨਾ ਚੋਣਾਂ ਹੋ ਸਕਦੀਆਂ ਹਨ ਅਤੇ ਨਾ ਜ਼ਿਲ੍ਹਾ ਪ੍ਰੀਸ਼ਦਾਂ ਦੀਆਂ ਚੋਣਾਂ ਹੋ ਸਕਦੀਆਂ ਹਨ। ਤੁਸੀਂ ਇਨ੍ਹਾਂ ਦੀ ਨੀਅਤ ਦਾ ਅੰਦਾਜ਼ਾ ਆਪ ਹੀ ਕਰ ਲਉ।

ਸਪੀਕਰ ਸਾਹਿਬ, ਇਨ੍ਹਾਂ ਨੇ ਗਰੀਬੀ ਦੇ ਨਾਹਰੇ ਥੱਲੇ ਉਸ ਵੇਲੇ ਗਰਮ ਹਵਾ ਵਿਚ ਹੀ ਚੋਣਾਂ ਕਰਵਾਈਆਂ ਹਨ ਮਗਰ ਹਾਲ ਹੁਣ ਇਹ ਹੈ ਕਿ ਜਿਉਂ ਜਿਉਂ ਦਿਨ ਚੜ੍ਹਦਾ ਗਿਆ ਰਾਤ ਮੁਕਦੀ ਗਈ। ਇਨ੍ਹਾਂ ਦੇ ਕਹਿਣ ਅਨੁਸਾਰ ਗਰੀਬੀ ਦੂਰ ਹੁੰਦੀ ਰਹੀ ਅਤੇ ਗਰੀਬ ਵਿਚਾਰੇ ਮਰਦੇ ਗਏ। ਇਲੈਕਸ਼ਨਾਂ ਬੰਦ ਹੁੰਦੀਆਂ ਗਈਆਂ ਅਤੇ ਐਡਮਨਿਸਟਰੇਟਰ ਲਗਦੇ ਗਏ। (ਵਿਘਨ) ਸੋ ਮੇਰੀ ਬੇਨਤੀ ਹੈ ਕਿ ਇਨ੍ਹਾਂ ਨੇ ਕੁਝ ਨਹੀਂ ਕਰਾਉਣਾ।

ਜੋ ਕੁਝ ਜੋਸ਼ ਸਾਹਿਬ ਨੇ ਕਿਹਾ ਹੈ ਮੈਂ ਉਨ੍ਹਾਂ ਦੇ ਨਾਲ ਆਪਣੀ ਸਹਿਮਤੀ ਪ੍ਰਗਟ ਕਰਦਾ ਹਾਂ। ਅੰਤ ਵਿਚ ਮੈਂ ਇਹੀ ਕਹਿੰਦਾ ਹਾਂ ਕਿ ਜੋ ਵੀ ਤਰੀਕਾ ਬਣਾਇਆ ਹੈ ਜਾਂ ਜੋ ਕੁਝ ਵੀ ਕੀਤਾ ਹੈ ਉਸ ਨਾਲ ਚੋਣਾਂ ਛੇਤੀ ਤੋਂ ਛੇਤੀ ਕਰਵਾਉਣ ਦੀ ਕੋਸ਼ਿਸ਼ ਕਰਨ ਤਾਂਕਿ ਅਵਾਮ ਆਪਣੇ ਹੱਕਾਂ ਦੀ ਰਾਖੀ ਆਪ ਕਰ ਸਕੇ ਅਤੇ ਆਪਣੇ ਹੱਕ ਹਾਸਲ ਕਰ ਸਕੇ ਅਤੇ ਅਫ਼ਸਰਸ਼ਾਹੀ ਤੋਂ ਬਚ ਸਕੇ। ਇਤਨਾ ਕਹਿਕੇ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**ਚੌਧਰੀ ਦਰਸ਼ਨ ਸਿੰਘ** (ਨੂਰਮਹਿਲ) : ਸਪੀਕਰ ਸਾਹਿਬ, 2 ਅਮੈਂਡਮੈਂਟਸ ਜ਼ਿਲ੍ਹਾ ਪ੍ਰੀਸ਼ਦ ਅਤੇ ਪੰਚਾਇਤ ਸੰਮਤੀ ਐਕਟ ਵਿਚ ਆਈਆਂ ਹਨ। ਇਕ ਅਮੈਂਡਮੈਂਟ ਹੈ ਕਿ ਪੰਜਾਬ ਸਰਕਾਰ ਵਲੋਂ ਜਿਹੜੇ ਮੁਲਾਜ਼ਮ ਹਨ ਉਨ੍ਹਾਂ ਦੀ ਪੰਚਾਇਤ ਸੰਮਤੀਆਂ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਵਿਚ ਰਿਜ਼ਰਵੇਸ਼ਨ ਚਾਹੀਦੀ ਹੈ। ਦੂਸਰੀ ਅਮੈਂਡਮੈਂਟ ਇਹ ਹੈ ਕਿ ਇਨ੍ਹਾਂ ਨੂੰ ਸੁਪਰਸੀਡ ਕੀਤਾ ਗਿਆ ਹੈ ਬਾਈ ਆਰਡੀਨੈਂਸ। ਦੋ ਅਮੈਂਡਮੈਂਟਾਂ ਹਨ ਇਕ ਸੈਕਸ਼ਨ 33 ਦੀ ਅਤੇ ਇਕ ਸੈਕਸ਼ਨ 103 ਦੀ ਹੈ। ਸਪੀਕਰ ਸਾਹਿਬ, ਜਦੋਂ ਹਿੰਦੁਸਤਾਨ ਦੇ ਵਿਚ ਜਮਹੂਰੀਅਤ ਦੀ ਸਰਕਾਰ ਬਣੀ ਤਾਂ ਉਸ ਸਰਕਾਰ ਦੇ ਆਗੂਆਂ ਨੇ ਸੋਚਿਆ ਕਿ ਥੱਲੇ ਦੇ ਜਿਹੜੇ ਯੂਨਿਟ ਹਨ ਪੰਚਾਇਤ ਸੰਮਤੀਆਂ ਅਤੇ ਜ਼ਿਲ੍ਹਾ ਪ੍ਰੀਸ਼ਦ ਵਗੈਰਾ ਉਥੇ ਵੀ ਜਮਹੂਰੀ ਰਾਜ ਕਾਇਮ ਹੋਣਾ ਚਾਹੀਦਾ ਹੈ। 1964 ਵਿਚ ਸਭ ਤੋਂ ਪਹਿਲਾਂ ਪੰਚਾਇਤ ਸੰਮਤੀਆਂ ਦੀਆਂ ਚੋਣਾਂ ਹੋਈਆਂ ਤਾਂ ਇਹ ਲਾਜ਼ਮੀ ਬਣ ਜਾਂਦਾ ਸੀ ਕਿ 5 ਸਾਲ ਦੇ ਬਾਦ ਉਸ ਦੀਆਂ ਦੋਬਾਰਾ ਚੋਣਾਂ ਹੁੰਦੀਆਂ ਅਰਥਾਤ 1969-70 ਵਿਚ ਇਹ ਚੋਣਾਂ ਲਾਜ਼ਮੀ ਹੋਣੀਆਂ ਚਾਹੀਦੀਆਂ ਸੀ ਪਰ ਉਸ ਵੇਲੇ ਦੀ ਅਕਾਲੀ ਸਰਕਾਰ ਨੇ ਇਹ ਚੋਣਾਂ ਨਹੀਂ ਕਰਵਾਈਆਂ। ਇਸ ਦੇ ਵਿਚ, ਸਪੀਕਰ ਸਾਹਿਬ, ਦੋ ਰਾਵਾਂ ਨਹੀਂ ਹੋ ਸਕਦੀਆਂ ਕਿ ਪੰਡਿਤ ਜਵਾਹਰ ਲਾਲ ਜੀ ਨਹਿਰੂ, ਸਵਰਗੀ ਨੇਤਾ ਜੀ ਨੇ ਪੰਚਾਇਤੀ ਰਾਜ ਦਾ ਉਦਘਾਟਨ ਚੰਡੀਗੜ੍ਹ ਦੇ ਵਿਚ ਕੀਤਾ ਸੀ ਔਰ ਪੰਜਾਬ ਸਰਕਾਰ ਕੋਲੋਂ ਇਹ ਮੰਗ ਕੀਤੀ ਸੀ ਕਿ ਛੋਟੀ ਤੋਂ ਛੋਟੀ ਛੋਟੀ ਪਾਵਰ ਦੇ ਯੂਨਿਟ ਜ਼ਮਹੂਰੀ ਰਾਜ ਦੇ ਤੌਰ ਤੇ ਚਾਲੂ ਹੋਣੇ ਚਾਹੀਦੇ ਹਨ। ਸਪੀਕਰ ਸਾਹਿਬ, ਜੇ 1969-70 ਵਿਚ ਸਾਹਮਣੇ ਬੈਠੇ ਵਿਰੋਧੀ ਧੜੇ ਦੇ ਦੋਸਤ ਉਸ ਵੇਲੇ ਚੋਣਾਂ ਕਰਵਾ ਦਿੰਦੇ ਤਾਂ ਹੋ ਸਕਦਾ ਸੀ ਕਿ ਫਿਰ ਦੁਬਾਰਾ ਚੋਣਾਂ ਹੋ ਜਾਂਦੀਆਂ। ਜਦੋਂ ਗਿਆਨੀ ਜ਼ੈਲ ਸਿੰਘ ਜੀ ਦੀ ਸਰਕਾਰ ਨੇ ਆ ਕੇ ਇਹ ਦੇਖਿਆ ਕਿ ਪੂਰੇ 9 ਸਾਲ ਹੋ ਗਏ ਹਨ, ਜਦੋਂ ਕਿ ਇਹ ਚੋਣਾਂ 5 ਸਾਲ ਦੇ ਬਾਦ ਲਾਜ਼ਮੀ ਹੋਣੀਆਂ ਚਾਹੀਦੀਆਂ ਸਨ, ਉਨ੍ਹਾਂ ਨੇ ਇਹ ਕਦਮ ਚੁਕਿਆ। (ਵਿਘਨ) ਸਪੀਕਰ ਸਾਹਿਬ, ਜਿਹੜੀ ਸਰਕਾਰ ਨੇ ਅਮੈਂਡਮੈਂਟ ਸੈਕਸ਼ਨ 33 ਦੀ ਰੱਖੀ ਹੈ ਮੈਂ ਇਸ ਦੇ ਨਾਲ ਕੁਝ ਡਿਫਰ ਕਰਦਾ ਹਾਂ ਕਿ ਪੰਜਾਬ ਸਰਕਾਰ ਹਦਾਇਤਾਂ ਜਾਰੀ ਕਰੇਗੀ ਅਤੇ ਹਰੀਜਨਾਂ ਦੀ ਰਿਜ਼ਰਵੇਸ਼ਨ ਕਰੇਗੀ। ਸੈਂਟਰ ਦੀ ਸਰਕਾਰ ਦੇ ਰੂਲ ਫਿਕਸ ਹਨ ਕਿ ਗੌਰਮਿੰਟ ਮੁਲਾਜ਼ਮਾਂ ਨੂੰ ਇੰਨੇ ਪਰਸੈਂਟ ਰਿਜ਼ਰਵੇਸ਼ਨ ਜ਼ਰੂਰ ਦੇਣੀ ਹੈ ਤਾਂ ਪੰਜਾਬ ਸਰਕਾਰ ਉਸ ਨੂੰ ਹਦਾਇਤਾਂ ਦੇ ਥੱਲੇ ਕਿਉਂ ਨਾ ਫਿਕਸ ਕਰੇ। ਅੱਜ ਸਾਡੀ ਸਰਕਾਰ ਹੈ ਕੱਲ ਨੂੰ ਕੋਈ ਹੋਰ ਹੋ ਸਕਦੀ ਹੈ। ਹੋ ਸਕਦਾ ਹੈ ਉਹ ਰਿਜ਼ਰਵੇਸ਼ਨ ਨਾ ਪੂਰੀ ਦੇਵੇ, ਵਧਾ ਵੀ ਸਕਦੀ ਹੈ ਘਟਾ ਵੀ ਸਕਦੀ ਹੈ। ਇਸ ਲਈ ਮੇਰੀ ਗੁਜ਼ਾਰਿਸ਼ ਹੈ ਕਿ ਇਹ ਰਿਜ਼ਰਵੇਸ਼ਨ ਪੰਜਾਬ ਸਰਕਾਰ ਨੂੰ ਫਿਕਸ ਕਰਨੀ ਚਾਹੀਦੀ ਹੈ ਅਤੇ ਸੈਂਟਰ ਗੌਰਮਿੰਟ ਵਲੋਂ ਜੋ ਆਲਰੈਡੀ ਫਿਕਸਡ ਹੈ ਕਿ 20% ਪਰਮੋਸ਼ਨਾਂ ਵਿਚ ਅਤੇ 20% ਐਪੁਆਇੰਟਮੈਂਟਸ ਵਿਚ ਰਿਜ਼ਰਵੇਸ਼ਨ ਦੇਣੀ ਹੈ, ਉਹ ਪਰਸੈਂਟੇਜ ਫਿਕਸ ਕਰੋ। ( ਵਿਘਨ )

[ਚੌਧਰੀ ਦਰਸ਼ਨ ਸਿੰਘ]

ਸਪੀਕਰ ਸਾਹਿਬ, ਦੂਜੀ ਅਮੈਂਡਮੈਂਟ ਸੈਕਸ਼ਨ 103 ਦੀ ਹੈ । 103 ਇਹ ਪ੍ਰੋਵਾਈਡ ਕਰਦਾ ਹੈ ਕਿ ਇੰਡੀਵਿਜ਼ੁਅਲ ਮੈਂਬਰ ਦੀ ਰਿਮੂਵਲ ਹੋ ਸਕਦੀ ਹੈ । 104 ਥੱਲੇ ਇਹ ਹੈ ਕਿ ਐਨਟਾਇਰ ਸੰਮਤੀ ਜਿਹੜੀ ਹੈ ਜੇ ਉਹ ਇਨਐਫੀਸ਼ੈਂਟ ਹੋਵੇ ਜਾਂ ਐਬਿਊਜ਼ ਆਫ ਪਾਵਰ ਕਰਦੀ ਹੋਵੇ ਤਾਂ ਉਹ ਤੋੜੀ ਜਾ ਸਕਦੀ ਹੈ । ਇਸ ਦੇ ਪਾਰਟ 2 ਸਬ ਸੈਕਸ਼ਨ 2 ਵਿਚ ਇਹ ਹੈ ਕਿ ਤੋੜਨ ਦੇ ਫੌਰਨ ਬਾਦ ਇਸ ਦੀ ਇਲੈਕਸ਼ਨ ਕਰਵਾਈ ਜਾਵੇ । ਜਿਸ ਤਰ੍ਹਾਂ ਬਾਜਵਾ ਸਾਹਿਬ ਨੇ ਦਸਿਆ ਹੈ ਕਿ ਵਡੇ ਵਡੇ ਕੋਆਪਰੇਟਿਵ ਅਦਾਰੇ, ਏ. ਆਰ. ਤੇ ਡੀ. ਆਰ. ਖਾਈ ਜਾਂਦੇ ਹਨ । ਜੇ ਤੁਸੀਂ ਜਮਹੂਰੀਅਤ ਵਿਚ ਬਲੀਵ ਕਰਦੇ ਹੋ ਤਾਂ ਕਿਉਂ ਨਹੀਂ ਫੌਰਨ ਚੋਣਾਂ ਕਰਵਾਉਂਦੇ । ਇਸ ਲਈ ਮੇਰੀ ਬੇਨਤੀ ਹੈ ਕਿ ਚੋਣਾਂ ਫੌਰਨ ਕਰਵਾਉਣੀਆਂ ਚਾਹੀਦੀਆਂ ਹਨ ਅਤੇ ਕੋਈ ਡੇਟ ਫਿਕਸ ਹੋਵੇ ਕਿ ਪੰਚਾਇਤ ਸੰਮਤੀਆਂ ਦੀਆਂ ਚੋਣਾਂ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਦੀਆਂ ਚੋਣਾਂ ਇਸ ਟਾਈਮ ਵਿਚ ਹੋ ਜਾਣਗੀਆਂ (ਵਿਘਨ) ਜੇ ਸੰਮਤੀਆਂ ਨਾ ਹੋਣ ਤਾਂ ਸਕੂਲਾਂ ਵਾਸਤੇ, ਨਲਕਿਆਂ ਵਾਸਤੇ ਜਾਂ ਹੋਰ ਕੰਮਾਂ ਵਾਸਤੇ ਸਾਰੇ ਬੰਦੇ ਐਸ. ਡੀ. ਐਮ. ਕੋਲ ਜਾਣਗੇ । ਐਸ. ਡੀ. ਐਮ. ਕੋਲ ਇਕੱਲਾ ਇਹੀ ਕੰਮ ਨਹੀਂ ਉਸ ਕੋਲ ਹੋਰ ਵੀ ਕਈ ਚੀਜ਼ਾਂ ਹਨ ਇਸ ਲਈ ਉਹ ਇਸ ਪਾਸੇ ਆਪਣਾ ਧਿਆਨ ਨਹੀਂ ਦੇ ਸਕਦਾ । ਇਸ ਲਈ ਮੇਰੀ ਬੇਨਤੀ ਹੈ ਕਿ ਕੋਈ ਡੇਟ ਜ਼ਰੂਰ ਮੁਕੱਰਰ ਕਰੋ । ਇਹ ਬੜੀ ਚੰਗੀ ਗੱਲ ਹੈ ਕਿ ਤੁਸੀਂ ਇਨ੍ਹਾਂ ਕਮੇਟੀਆਂ ਨੂੰ ਸੁਪਰਸੀਡ ਕਰ ਦਿਤਾ ਹੈ ਇਸ ਦੇ ਵਿਚ ਕਈ ਹਾਰੇ ਸੰਮਤੀਆਂ ਦੇ ਚੇਅਰਮੈਨ ਬੈਠੇ ਰਹੇ ਹਨ, ਕਈ ਐਸੇ ਮੈਂਬਰ ਵੀ ਜਿਹੜੇ ਕੁਆਲੀਫੀਕੇਸ਼ਨਜ਼ ਫੁਲਫਿਲ ਨਹੀਂ ਸਨ ਕਰਦੇ ਪਰ ਹੁਣ ਇਸ ਦੇ ਵਾਸਤੇ ਕੋਈ ਡੇਟ ਫਿਕਸ ਕਰੋ । ਸੰਮਤੀਆਂ ਦੀਆਂ ਚੋਣਾਂ ਕਰਵਾਉ ਤਾਂ ਕਿ ਇਨ੍ਹਾਂ ਦੇ ਜਿਹੜਾ ਮਨ ਵਿਚ ਭੁਲੇਖਾ ਹੈ ਕਿ ਪਬਲਿਕ ਉਪੀਨੀਅਨ ਸਾਡੇ ਨਾਲ ਨਹੀਂ ਉਹ ਦੂਰ ਹੋ ਜਾਵੇ । ਅਸੀਂ ਵੀ ਪਬਲਿਕ ਉਪੀਨੀਅਨ ਜਾਣਨਾ ਚਾਹੁੰਦੇ ਹਾਂ ਅਤੇ ਜੇ ਸਾਡੇ ਵਿਚ ਕੋਈ ਕਮੀਆਂ ਹਨ ਤਾਂ ਉਨ੍ਹਾਂ ਦਾ ਪਤਾ ਲੱਗ ਜਾਵੇਗਾ । ਇਨ੍ਹਾਂ ਨੇ ਸਾਨੂੰ ਕੀ ਗੇਰਨਾ ਹੈ ਪਬਲਿਕ ਇਨ੍ਹਾਂ ਨੂੰ ਹੀ ਗੇਰੇਗੀ ਅਤੇ ਪਬਲਿਕ ਉਪੀਨੀਅਨ ਸਾਡੇ ਨਾਲ ਹੈ ।

**ਸਿੱਖਿਆ ਅਤੇ ਮਾਲ ਮੰਤਰੀ :** ਸਪੀਕਰ ਸਾਹਿਬ, ਮੈਂ ਚਾਹੁੰਦਾ ਤਾਂ ਇਹ ਸੀ ਕਿ ਪਹਿਲਾਂ ਹੀ ਇਸ ਦੇ ਬਾਰੇ ਕੁਝ ਦਸ ਦੇਵਾਂ ਤਾਂਕਿ ਜਿਹੜਾ ਕੁਝ ਆਨਰੇਬਲ ਮੈਂਬਰਜ਼ ਨੇ ਥੋੜਾ ਬਹੁਤ ਇਤਰਾਜ਼ ਕੀਤਾ ਹੈ ਉਹ ਨਾ ਕਰਦੇ ਅਤੇ ਕੋਈ ਨੁਕਤਾਚੀਨੀ ਨਾ ਕਰ ਸਕਦੇ । ਜਿੰਨੀਆਂ ਮੈਂਬਰ ਸਾਹਿਬਾਨ ਨੇ ਗੱਲਾਂ ਕਹੀਆਂ ਹਨ ਉਨ੍ਹਾਂ ਦੇ ਬਾਰੇ ਪਹਿਲਾਂ ਤਾਂ ਮੈਂ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਹ ਬਿੱਲ ਅਸੀਂ ਇਸ ਕਰਕੇ ਲਿਆਂਦਾ ਹੈ ਜਿਸ ਤਰ੍ਹਾਂ ਤੁਸੀਂ ਦੇਖਿਆ ਹਵੇਗਾ ਕਿ ਬਾਕੀ ਦੀਆਂ ਲੋਕਲ ਬਾਡੀਜ਼ ਵਿਚ ਵੀ ਐਸਾ ਪ੍ਰੋਵੀਜ਼ਨ ਹੈ, ਮਾਰਕਿਟ ਕਮੇਟੀਆਂ ਅਤੇ ਮਿਊਂਸਪਲ ਕਮੇਟੀਆਂ ਵਿਚ ਵੀ ਹੈ । ਇਸ ਤਰ੍ਹਾਂ ਦੀਆਂ ਸਾਰੀਆਂ ਸੋਸਾਈਟੀਆਂ ਵਿਚ ਇਸ ਤਰ੍ਹਾਂ ਦਾ ਪ੍ਰੋਵੀਜ਼ਨ ਹੈ । ਜੇ ਕੋਈ ਖਾਸ ਕਾਰਨ ਹੋਵੇ ਤਾਂ ਸੁਪਰਸੀਡ ਕਰਕੇ ਪੰਚਾਇਤ ਸੰਮਤੀ ਜਾਂ ਜ਼ਿਲ੍ਹਾ ਪ੍ਰੀਸ਼ਦ ਕੁਝ ਅਰਸੇ ਵਾਸਤੇ ਉਸ ਦੀ ਇਲੈਕਸ਼ਨ ਕਰਵਾਈ ਜਾ ਸਕਦੀ ਹੈ । ਔਰ ਅਰਸਾ ਕਿੰਨਾ ਰਖਿਆ ਇਕ ਸਾਲ ਦਾ, ਕੋਈ ਅਨਲਿਮਟਿਡ ਅਰਸਾ ਨਹੀਂ ਰਖਿਆ । ਇਹ ਇਕ ਸਾਲ ਦਾ

ਅਰਸਾ ਕਿਸ ਕਾਰਨ ਰਖਿਆ ਹੈ, ਇਹ ਇਸ ਬਿੱਲ ਦੇ ਸਟੇਟਮੈਂਟ ਆਫ਼ ਆਬਜੈਕਟਸ ਵਿਚ ਕਲੀਅਰਲੀ ਦਸਿਆ ਗਿਆ ਹੈ। ਇਸ ਕਰਕੇ ਮੈਂ ਅਰਜ਼ ਕਰਦਾ ਹਾਂ ਕਿ ਬਾਜਵਾ ਸਾਹਿਬ ਇਸ ਮਹਿਕਮੇ ਦੇ ਵਜ਼ੀਰ ਰਹਿ ਚੁਕੇ ਹਨ ਉਨ੍ਹਾਂ ਨੇ ਕਿਹਾ ਕਿ ਇਥੇ ਇਕ ਰਿਪੋਰਟ ਆਈ ਸਰਦਾਰ ਰਾਜਿੰਦਰ ਸਿੰਘ ਹੋਰਾਂ ਦੀ ਅਤੇ ਇਕ ਰਿਪੋਰਟ ਆਈ ਬਾਦਲ ਸਾਹਿਬ ਦੀ, ਮੈਂ ਪੁਛਣਾ ਚਾਹੁੰਦਾ ਹਾਂ ਕਿ ਅਕਾਲੀ ਸਰਕਾਰ ਕੋਲ 5 ਸਾਲ ਇਹ ਮਹਿਕਮਾ ਰਿਹਾ। ਇਹ ਰਿਪੋਰਟਾਂ ਉਦੋਂ ਕਿਉਂ ਨਹੀਂ ਵੇਖੀਆਂ ? ਇਹ ਜਿਹੜੀ ਦਲੀਲ ਦੇਣਾ ਚਾਹੁੰਦੇ ਸਨ ਉਹ ਇਸ ਦੇ ਖਿਲਾਫ ਨਹੀਂ ਜਾਂਦੀ ਮੈਂ ਸਮਝਦਾ ਹਾਂ ਕਿ ਹੱਕ ਵਿਚ ਜਾਂਦੀ ਹੈ। ਇਹ ਸਰਕਾਰ ਉਸ ਰਿਪੋਰਟ ਨੂੰ ਵੇਖ ਕੇ ਅਗਾਂਹ ਇਲੈਕਸ਼ਨਾਂ ਕਰਾਉਣਾ ਚਾਹੁੰਦੀ ਹੈ। ਬਾਦਲ ਸਾਹਿਬ, ਜੋ ਲੀਡਰ ਆਫ ਦੀ ਆਪੋਜ਼ੀਸ਼ਨ ਹਨ ਅਤੇ ਚੀਫ ਮਨਿਸਟਰ ਵੀ ਰਹਿ ਚੁਕੇ ਹਨ ਅਤੇ ਬਾਜਵਾ ਸਾਹਿਬ ਜੋ ਇਸ ਮਹਿਕਮੇ ਦੇ ਮਨਿਸਟਰ ਰਹੇ ਹਨ ਉਨ੍ਹਾਂ ਨੇ ਇਹ ਰਿਪੋਰਟ ਪੜ੍ਹ ਕੇ ਵੀ ਨਹੀਂ ਵੇਖੀ। (ਵਿਘਨ) ਇਹ ਜਿਹੜੀ ਰਿਪੋਰਟ ਦਿੱਤੀ ਇਹ ਉਸ ਸਿਲਸਲੇ ਵਿਚ ਸਾਰਾ ਹਿੰਦੁਸਤਾਨ ਘੁੰਮ ਘੁੰਮਾ ਕੇ ਆਏ ਹਨ। ਪਹਿਲਾਂ ਤਾਂ ਇਨ੍ਹਾਂ ਨੇ ਸਾਡੀ ਪਾਰਟੀ ਦਾ ਮੈਂਬਰ ਵੀ ਨਹੀਂ ਲਿਆ, ਸ਼ਾਇਦ ਇਨ੍ਹਾਂ ਦੇ ਮਨ ਵਿਚ ਸੀ ਕਿ ਇਨ੍ਹਾਂ ਨੂੰ ਤਾਂ ਪੰਚਾਇਤ ਸੰਮਤੀਆਂ ਦਾ ਅਤੇ ਲੋਕਲ ਬਾਡੀਜ਼ ਦਾ ਪਤਾ ਹੀ ਨਹੀਂ। (ਵਿਘਨ)

**ਸਰਦਾਰ ਸਤਨਾਮ ਸਿੰਘ ਬਾਜਵਾ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਕਿਹੜੇ ਪਾਸੇ ਤੁਰ ਗਏ ਹਨ, ਇਹ ਦਸਣ ਕਿ ਇਲੈਕਸ਼ਨਜ਼ ਕਦੋਂ ਕਰਾਉਣੀਆਂ ਹਨ ?

**ਸਿਖਿਆ ਮੰਤਰੀ** : ਸਪੀਕਰ ਸਾਹਿਬ, ਮੈਂ ਬਾਜਵਾ ਸਾਹਿਬ ਨੂੰ ਯਕੀਨ ਦਿਲਾਉਂਦਾ ਹਾਂ ਕਿ ਅਸੀਂ ਉਹ ਰਿਪੋਰਟ ਜ਼ਰੂਰ ਪੜ੍ਹਾਂਗੇ ਅਤੇ ਨਾਲ ਹੀ ਸਰਦਾਰ ਰਾਜਿੰਦਰ ਸਿੰਘ ਦੀ ਰਿਪੋਰਟ ਵੀ ਪੜ੍ਹਾਂਗੇ। ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜ਼ਿਲ੍ਹਾ ਪ੍ਰੀਸ਼ਦਾਂ ਦੀਆਂ ਇਲੈਕਸ਼ਨਾਂ 1964 ਵਿਚ ਹੋਈਆਂ ਸਨ ਉਨ੍ਹਾਂ ਦੀ ਮਿਆਦ 1967 ਵਿਚ ਖਤਮ ਹੋ ਗਈ ਸੀ। ਇਲੈਕਸ਼ਨਾਂ ਡਿਊ ਹੋ ਗਈਆਂ ਪਰ 1967 ਤੋਂ ਲੈਕੇ 1972 ਤੱਕ ਇਲੈਕਸ਼ਨਾਂ ਕਰਾਉਣ ਦੀ ਬਜਾਏ ਇਨ੍ਹਾਂ ਨੇ ਮਿਆਦ ਵਧਾ ਦਿਤੀ। ਇਨ੍ਹਾਂ ਨੇ ਐਕਟ ਬਣਾਇਆ ਸੀ ਅਤੇ 3 ਸਾਲ ਦੀ ਬਜਾਏ ਮਿਆਦ 5 ਸਾਲ ਕਰ ਦਿਤੀ। ਅਸੀਂ ਇਹ ਵੇਖਦੇ ਰਹੇ ਕਿ 5 ਸਾਲਾਂ ਬਾਦ ਕਰਾ ਦੇਣਗੇ ਪਰ 5 ਸਾਲ 1969 ਵਿਚ ਖਤਮ ਹੋ ਗਏ। 1969 ਵੀ ਗਿਆ, 1970 ਵੀ ਗਿਆ, 1971 ਵੀ ਗਿਆ ਅਤੇ ਇਸੇ ਤਰ੍ਹਾਂ 1972 ਲੰਘ ਗਿਆ ਅਤੇ 3-4 ਸਾਲ ਹੋਰ ਲੰਘਾ ਦਿਤੇ ਅਤੇ ਇਲੈਕਸ਼ਨਾਂ ਨਾ ਕਰਾਈਆਂ। ਅਸੀਂ ਆ ਕੇ ਕਈ ਥਾਵਾਂ ਤੇ 18-18, 15-15 ਸਾਲਾਂ ਮਗਰੋਂ ਲੋਕਲ ਬਾਡੀਜ਼ ਦੀਆਂ ਇਲੈਕਸ਼ਨਾਂ ਕਰਵਾਈਆਂ। ਅਸੀਂ ਪੰਚਾਇਤਾਂ ਦੀਆਂ ਇਲੈਕਸ਼ਨਾਂ ਕਰਾਈਆਂ। ਮੇਰੀ ਗੁਜ਼ਾਰਿਸ਼ ਇਹ ਹੈ ਕਿ ਕੋਈ ਹੋਰ ਪਾਰਟੀ ਜਾਂ ਜੋਸ਼ ਜੀ, ਜਿਨ੍ਹਾਂ ਨੂੰ ਕੋਈ ਮੌਕਾ ਨਹੀਂ ਮਿਲਿਆ ਜੇ ਮਿਲਿਆ ਤਾਂ ਬਹੁਤ ਥੋੜ੍ਹਾ ਜਿਹਾ ਮੌਕਾ ਮਿਲਿਆ ਸੀ, ਅਗਰ ਉਹ ਕਹਿ ਦੇਣ ਤਾਂ ਕੁਝ ਵਾਜਬ ਬਣ ਸਕਦਾ ਹੈ ਪਰ ਜਿਨ੍ਹਾਂ ਨੇ ਆਪ 5 ਸਾਲ ਪੰਚਾਇਤੀ ਰਾਜ ਨੂੰ ਮਿੱਟੀ ਵਿਚ ਰੋਲੀ ਰਖਿਆ ਉਹ ਅਗਰ ਚੈਂਪੀਅਨ ਬਣਨਾ ਚਾਹੁੰਣ ਤਾਂ ਮੈਂ ਸਮਝਦਾ ਹਾਂ ਕਿ ਨਾ ਉਨ੍ਹਾਂ ਨੇ ਕਦੇ ਪੰਚਾਇਤੀ ਰਾਜ ਵੇਖਿਆ ਹੈ ਅਤੇ ਨਾ ਹੀ ਉਹ ਪੰਚਾਇਤਾਂ ਦੇ ਕਦੇ ਮੈਂਬਰ ਰਹੇ ਹਨ। (ਵਿਘਨ)

**ਸਰਦਾਰ ਸਤਨਾਮ ਸਿੰਘ ਬਾਜਵਾ** : ਸਪੀਕਰ ਸਾਹਿਬ, ਮੈਂ ਬਲਾਕ ਸੰਮਤੀ ਦਾ ਚੇਅਰਮੈਨ ਵੀ ਰਿਹਾ ਹਾਂ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਦਾ ਵੀ ਰਹਿ ਚੁਕਾ ਹਾਂ ਪਰ ਸਰਦਾਰ ਉਮਰਾਓ ਸਿੰਘ ਹੋਰੀਂ ਕਿਸੇ ਵੀ ਪੰਚਾਇਤ ਦੇ ਮੈਂਬਰ ਨਹੀਂ ਰਹੇ..

**ਸਿੱਖਿਆ ਮੰਤਰੀ** : ਇਹ ਉਦੋਂ ਰਹੇ ਜਦੋਂ ਕਾਂਗਰਸ ਵਿਚ ਸੀ । (ਵਿਘਨ)

**ਸਰਦਾਰ ਸਤਨਾਮ ਸਿੰਘ ਬਾਜਵਾ** : ਸਪੀਕਰ ਸਾਹਿਬ, ਉਹ ਮੈਂਬਰ ਜਿਹੜੇ ਹੁਣ ਸੀ ਉਹ ਇਨ੍ਹਾਂ ਦੇ ਵੇਲੇ ਦੇ ਹੀ ਸੀ ਕੋਈ ਅਕਾਲੀਆਂ ਦੇ ਵੇਲੇ ਦੇ ਤਾਂ ਨਹੀਂ ਸੀ ।

**ਸਿਖਿਆ ਮੰਤਰੀ** : ਸਪੀਕਰ ਸਾਹਿਬ, ਮੈਂ ਗੁਜ਼ਾਰਿਸ਼ ਕਰਨੀ ਚਾਹੁੰਦਾ ਹਾਂ ਕਿ ਇਹ ਜਿਹੜੀ ਪੰਚਾਇਤ ਸੰਮਤੀਆਂ ਦੀ ਸਸਪੈਨਸ਼ਨ ਕੀਤੀ ਗਈ ਹੈ ਇਨ੍ਹਾਂ ਦੇ ਮੈਂਬਰ 1964 ਵਿਚ ਚੁਣੇ ਗਏ ਸਨ । ਇਨ੍ਹਾਂ ਵਿਚ ਅਜਿਹੇ ਵੀ ਸਨ ਜਿਹੜੇ ਕਿ ਪੰਚਾਇਤਾਂ ਦੇ ਮੈਂਬਰ ਨਹੀਂ ਰਹੇ ਸੀ ਉਹ ਪੰਚਾਇਤ ਇਲੈਕਸ਼ਨਾਂ ਵਿਚ ਹਾਰ ਗਏ ਸਨ । ਮੈਂ ਕਹਿੰਦਾ ਹਾਂ ਕਿ ਜਿਹੜੇ ਮੈਂਬਰ ਬੇਸਿਕ ਕੁਆਲੀਫਿਕੇਸ਼ਨਜ਼ ਪੂਰੀਆਂ ਨਹੀਂ ਕਰਦੇ ਸਨ ਉਹ ਕਿਸ ਤਰ੍ਹਾਂ ਪੰਚਾਇਤ ਸੰਮਤੀਆਂ ਵਿਚ ਰਹਿ ਸਕਦੇ ਹਨ । ਮੈਂ ਅਪਣੇ ਹਲਕੇ ਦੀ ਗੱਲ ਕਰਦਾ ਹਾਂ ਕਿ ਮੇਰੇ ਆਪਣੇ ਹਲਕੇ ਵਿਚ ਇਕ ਪੰਚਾਇਤ ਸੰਮਤੀ ਦਾ ਮੈਂਬਰ ਹੁੰਦਾ ਸੀ ਉਹ ਪੰਚਾਇਤੀ ਇਲੈਕਸ਼ਨ ਵਿਚ ਹਾਰ ਗਿਆ, ਅਤੇ ਇਸ ਤਰ੍ਹਾਂ ਹੋਰ ਵੀ ਕਈ ਹਲਕਿਆਂ ਦੀ ਗੱਲ ਹੈ । ਇਸ ਵਾਸਤੇ ਮੈਂ ਸਮਝਦਾ ਹਾਂ ਕਿ ਸਾਡੇ ਪਾਸ ਰਿਪੋਰਟਾਂ ਹਨ; ਸਾਡੇ ਕੋਲ ਸੁਝਾਓ ਹਨ ਕਿ ਜਿਹੜਾ ਮੌਜੂਦਾ ਸਿਸਟਮ ਹੈ ਇਸ ਵਿਚ ਇੰਪਰੂਵਮੈਂਟ ਹੋਣੀ ਚਾਹੀਦੀ ਹੈ । ਸਾਡੇ ਸਾਹਮਣੇ ਇਕ ਹੋਰ ਮਸਲਾ ਹੈ । ਕਈ ਬਲਾਕ ਬਹੁਤ ਵਡੇ ਹਨ ਕਈ ਛੋਟੇ ਹਨ । ਅਸੀਂ ਬਲਾਕਾਂ ਨੂੰ ਨੈਸ਼ਨੇਲਾਈਜ਼ ਕਰਨਾ ਚਾਹੁੰਦੇ ਹਾਂ । ਅਸੀਂ ਚਾਹੁੰਦੇ ਹਾਂ ਕਿ ਜਿਹੜਾ ਬਲਾਕਾਂ ਦਾ ਏਰੀਆ ਹੈ ਉਹ ਰਾਸ਼ੇਨਲ ਬੇਸਿਜ਼ ਤੇ ਹੋਵੇ । ਹਰੀਜਨਾਂ ਨੂੰ ਨੁਮਾਇੰਦਗੀ ਦੇਣ ਵਾਸਤੇ; ਬੈਕਵਰਡ ਨੂੰ ਨੁਮਾਇੰਦਗੀ ਦੇਣ ਵਾਸਤੇ ਇਹ ਸਾਨੂੰ ਕਰਨਾ ਪਿਆ ਹੈ । ਕਾਮਰੇਡ ਸ਼ਮਸ਼ੇਰ ਸਿੰਘ ਨੇ ਕਿਹਾ ਹੈ ਕਿ ਇਹ ਡਾਰਕ ਬਿੱਲ ਹੈ । ਮੈਂ ਦਸਦਾ ਹਾਂ ਕਿ ਇਕ ਪਾਸੇ ਤਾਂ ਉਨ੍ਹਾਂ ਦੇ ਸਾਥੀ ਕਹਿੰਦੇ ਹਨ ਕਿ ਕੁਆਪ੍ਰੇਟਿਵ ਸੋਸਾਇਟੀਆਂ ਦੇ ਇਲੈਕਸ਼ਨ ਕਰਾਓ ਕਿਉਂਕਿ ਉਨ੍ਹਾਂ ਵਿਚ ਬੜੇ ਗਬਨ ਹਨ । ਜੇ ਹੁਣ ਸਰਕਾਰ ਨੇ ਉਨ੍ਹਾਂ ਸੋਸਾਇਟੀਆਂ, ਸੰਮਤੀਆਂ ਵਿਚ ਇਲੈਕਸ਼ਨ ਕਰਾਉਣੇ ਸ਼ੁਰੂ ਕੀਤੇ ਹਨ ਤਾਂ ਇਹ ਕਹਿੰਦੇ ਹਨ ਕਿ ਇਹ ਬਲੈਕ ਡੇ ਹੈ ਅਤੇ ਇਹ ਬਲੈਕ ਬਿੱਲ ਹੈ । ਇਹ ਦੱਸਣ ਕਿ ਜਿਨ੍ਹਾਂ ਸੰਮਤੀਆਂ ਵਿਚ 9-10 ਸਾਲਾਂ ਤੋਂ ਕੋਈ ਇਲੈਕਸ਼ਨ ਨਹੀਂ ਹੋਏ ਕੀ ਉਨ੍ਹਾਂ ਨੂੰ ਕਾਇਮ ਰਖਿਆ ਜਾਏ ? ਕੀ ਉਹ ਅਦਾਰੇ ਜਮਹੂਰੀ ਹਨ ਜਾਂ ਉਨ੍ਹਾਂ ਨੂੰ ਖਤਮ ਕਰਕੇ ਦੋਬਾਰਾ ਇਲੈਕਸ਼ਨਾਂ ਕਰਾਈਆਂ ਜਾਣ ?

**ਸਰਦਾਰ ਸਤਨਾਮ ਸਿੰਘ ਬਾਜਵਾ** : ਸਪੀਕਰ ਸਾਹਿਬ, ਮਨਿਸਟਰ ਸਾਹਿਬ, ਇਰੈਲੇਵੈਂਟ ਹੋ ਗਏ ਹਨ । ਅਸੀਂ ਕਹਿੰਦੇ ਹਾਂ ਕਿ ਜਿਥੇ ਜ਼ਿਆਦਾ ਮਿਆਦ ਹੋ ਗਈ ਹੈ ਉਥੇ ਜਲਦੀ ਇਲੈਕਸ਼ਨਾਂ ਕਰਾਓ । ਇਨ੍ਹਾਂ ਨੇ ਕਮੇਟੀਆਂ ਤੋੜੀਆਂ ਅਤੇ ਉਥੇ ਐਸ. ਡੀ. ਐਮ. ਅਤੇ ਡੀ. ਸੀ. ਮੁਕੱਰਰ ਕਰ ਦਿਤੇ ਜਿਨ੍ਹਾਂ ਨੂੰ ਇਕ ਸਾਲ ਹੋ ਚੁੱਕਾ ਹੈ, ਕੀ ਇਹ ਠੀਕ ਹੈ....

**ਸਿੱਖਿਆ ਮੰਤਰੀ** : ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਯਾਦ ਕਰਾਉਣਾ ਚਾਹੁੰਦਾ ਹਾਂ ਕਿ ਇਸ ਸਦਨ ਵਿਚ ਕੋਆਪ੍ਰੇਟਿਵ ਸੋਸਾਇਟੀਜ਼ ਬਿੱਲ ਸਰਦਾਰ ਗੁਰਨਾਮ ਸਿੰਘ ਹੋਰਾਂ ਵੇਲੇ

ਪਾਸ ਹੋਇਆ ਸੀ। ਜਿਸ ਤਰ੍ਹਾਂ ਸੰਮਤੀਆਂ ਦੀ ਸਸਪੈਨਸ਼ਨ ਕੀਤੀ ਗਈ ਇਸ ਤਰ੍ਹਾਂ ਉਨ੍ਹਾਂ ਨੇ ਕੋਆਪ੍ਰੇਟਿਵ ਸੋਸਾਇਟੀਆਂ ਵਿਚ ਕੀਤਾ ਔਰ ਬਾਜਵਾ ਸਾਹਿਬ ਨੇ ਉਸ ਵੇਲੇ ਹੱਥ ਖੜ੍ਹੇ ਕਰਕੇ ਉਸ ਬਿੱਲ ਨੂੰ ਪਾਸ ਕੀਤਾ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਕੋਆਪ੍ਰੇਟਿਵ ਸੋਸਾਇਟੀਆਂ ਵਿਚ ਤਾਂ ਲੋਕਾਂ ਦਾ ਪੈਸਾ ਲਗਾ ਹੁੰਦਾ ਹੈ, ਉਨ੍ਹਾਂ ਵਿਚ ਲੋਕਾਂ ਦਾ ਇੰਟਰੈਸਟ ਹੁੰਦਾ ਹੈ ਪਰ ਇਸ ਵਿਚ ਤਾਂ ਸਾਰੀ ਦੀ ਸਾਰੀ ਪਬਲਿਕ-ਮਨੀ ਹੁੰਦੀ ਹੈ ਸਰਕਾਰ ਇਥੇ ਜ਼ਿਆਦਾ ਦਖਲ ਦੇ ਸਕਦੀ ਹੈ। ਮੈਂ ਕਹਿੰਦਾ ਹਾਂ ਕਿ ਜੇ ਇਨ੍ਹਾਂ ਨੇ ਕੋਈ ਚੰਗੀ ਗੱਲ ਨਹੀਂ ਕੀਤੀ ਅਤੇ ਜੇ ਅਸੀਂ ਕਰਨ ਲਗੇ ਹਾਂ ਤਾਂ ਸਾਡੇ ਕੰਮ ਵਿਚ ਇਨ੍ਹਾਂ ਨੂੰ ਸਪੋਰਟ ਕਰਨੀ ਚਾਹੀਦੀ ਸੀ। ਮੈਂ ਕਹਿੰਦਾ ਹਾਂ ਕਿ ਜੇ ਇਹ ਸਮਝਣ ਕਿ ਅਸੀਂ ਇਲੈਕਸ਼ਨਾਂ ਨਹੀਂ ਕਰਾਉਣੀਆਂ, ਇਹ ਗਲਤ ਹੈ।

ਮੈਂ ਇਕ ਗੁਜ਼ਾਰਿਸ਼ ਕਰਦਾ ਹਾਂ ਕਿ 1961 ਵਿਚ ਮਾਸਟਰ ਗੁਰਬੰਤਾ ਸਿੰਘ ਜੀ ਮਨਿਸਟਰ ਹੁੰਦੇ ਸੀ ਅਤੇ ਮੈਂ ਐਮ. ਐਲ. ਏ. ਹੁੰਦਾ ਸੀ ਅਤੇ ਜਦੋਂ ਇਹ ਬਿੱਲ ਬਣਾਇਆ ਗਿਆ ਤਾਂ ਉਹ ਇਸ ਗੱਲ ਦੇ ਗਵਾਹ ਹਨ ਕਿ ਅਸੀਂ ਸ਼ਿਮਲੇ ਵਿਚ ਬੈਠ ਕੇ ਇਕ ਇਕ ਕਲਾਜ਼ ਇਸ ਤਰ੍ਹਾਂ ਬਣਾਈ ਕਿ ਅਫ਼ਸਰਾਂ ਦੇ ਸਾਰੇ ਅਖਤਿਆਰ ਖੋਹ ਲਏ ਜਾਣ ਅਤੇ ਓਰੀਜਨਲ ਬਿੱਲ ਵਿਚ ਸਾਰੇ ਅਖਤਿਆਰ ਅਸੀਂ ਚੁਣੇ ਹੋਏ ਚੇਅਰਮੈਨ ਨੂੰ ਦੇਣ ਦੀ ਕੋਸ਼ਿਸ਼ ਕੀਤੀ। ਅਸੀਂ ਨਾਨ-ਆਫ਼ੀਸ਼ਲ ਚੇਅਰਮੈਨ ਰਖਣ ਦੀ ਸਿਫ਼ਾਰਸ਼ ਕੀਤੀ। ਮੈਂ ਅਰਜ਼ ਕਰਦਾ ਹਾਂ ਕਿ ਇਹ ਜੋ ਮਹਾਤਮਾ ਗਾਂਧੀ ਜੀ ਦੀ ਪਾਰਟੀ ਹੈ, ਪੰਡਿਤ ਜਵਾਹਰ ਲਾਲ ਜੀ ਦੀ ਪਾਰਟੀ ਹੈ ਇਸ ਨੇ ਸਾਰੇ ਹਿੰਦੁਸਤਾਨ ਵਿਚ ਪੰਚਾਇਤੀ ਰਾਜ ਲਿਆਂਦਾ ਔਰ ਇਹ ਪਾਰਟੀ ਸਾਰੇ ਹਿੰਦੁਸਤਾਨ ਵਿਚ ਪੰਚਾਇਤੀ ਰਾਜ ਨੂੰ ਕਾਇਮ ਰਖੇਗੀ। (ਥੰਪਿੰਗ) ਜਿਹੜੀਆਂ ਪਾਰਟੀਆਂ ਪੰਚਾਇਤੀ ਰਾਜ ਵਿਚ ਬਿਲੀਵ ਨਹੀਂ ਕਰਦੀਆਂ ਉਨ੍ਹਾਂ ਦੇ ਸੁਪਨੇ ਕਦੇ ਵੀ ਪੂਰੇ ਨਹੀਂ ਹੋਣਗੇ। ਤਿੰਨ ਚਾਰ ਮਹੀਨੇ ਹੋਏ ਹਨ ਜੂਨ ਵਿਚ ਹੀ ਅਸੀਂ ਇਹ ਤੋੜੀਆਂ ਹਨ।

ਮੈਂ ਅਰਜ਼ ਕਰਦਾ ਹਾਂ ਕਿ ਅਸੀਂ ਸਾਲ ਦੇ ਅੰਦਰ ਅੰਦਰ ਇਲੈਕਸ਼ਨਾਂ ਕਰਾ ਦੇਣੀਆਂ ਹਨ। ਇਹ ਤਿਆਰੀਆਂ ਕਰ ਲੈਣ। ਅਸੀਂ ਇਨ੍ਹਾਂ ਨੂੰ ਪੂਰਾ ਮੌਕਾ ਦੇਵਾਂਗੇ ਤਾਂਕਿ ਇਸ ਘੋਲ ਵਿਚ ਇਹ ਸ਼ਾਮਲ ਹੋ ਸਕਣ ਅਤੇ ਸਾਨੂੰ ਲੋਕਾਂ ਦੇ ਵਿਚਾਰਾਂ ਦਾ ਪਤਾ ਲਗ ਸਕੇ ਕਿ ਕਿਹੜੇ ਲੋਕਾਂ ਦੇ ਹਿੱਤ ਵਿਚ ਹਨ। ਇਸ ਦੇ ਨਾਲ ਹੀ ਮੈਂ ਇਕ ਹੋਰ ਬੇਨਤੀ ਕਰ ਦੇਵਾਂ ਕਿ ਜੇ ਬਾਜਵਾ ਸਾਹਿਬ ਜਾਂ ਜੋਸ਼ ਸਾਹਿਬ ਨੇ ਇਹ ਬਿੱਲ ਪੜ੍ਹਿਆ ਹੁੰਦਾ ਤਾਂ ਉਹ ਇਹ ਨਾ ਕਹਿੰਦੇ ਕਿ ਇਹ ਡਾਰਕ ਬਿੱਲ ਹੈ। ਕਮ-ਅਜ਼-ਕਮ ਇਸ ਬਿੱਲ ਦੇ ਅੱਧੇ ਹਿੱਸੇ ਤੇ ਤਾਂ ਇਤਰਾਜ਼ ਨਾ ਕਰਦੇ। ਇਨ੍ਹਾਂ ਨੇ ਪੜ੍ਹਿਆ ਨਹੀਂ ਇਸ ਕਰਕੇ ਇੱਕੋ ਹੀ ਸਾਹ ਵਿਚ ਸਾਰੇ ਬਿਲ ਨੂੰ ਰਗੜ ਦਿਤਾ।

ਸਪੀਕਰ ਸਾਹਿਬ, ਇਸ ਬਿਲ ਵਿਚ ਇਤਨਾ ਅੱਛਾ ਪ੍ਰੋਵੀਜ਼ਨ ਹੈ ਜਿਸ ਰਾਹੀਂ ਪਹਿਲੀ ਦਫ਼ਾ ਪੰਚਾਇਤ ਸੰਮਤੀਆਂ ਵਿਚ ਹਰੀਜਨਾਂ ਨੂੰ ਸਰਵਿਸਿਜ਼ ਵਿਚ ਰਿਜ਼ਰਵੇਸ਼ਨ ਦੇਣ ਦਾ ਪ੍ਰਬੰਧ ਕੀਤਾ ਹੈ। ਮੈਂ ਸਮਝਦਾ ਹਾਂ ਕਿ ਇਸ ਬਾਰੇ ਦੋ ਰਾਵਾਂ ਨਹੀਂ ਹੋ ਸਕਦੀਆਂ ਕਿ ਹਰੀਜਨਾਂ ਨੂੰ ਨੁਮਾਇੰਦਗੀ ਨਹੀਂ ਮਿਲਣੀ ਚਾਹੀਦੀ। ਜਿਸ ਤਰ੍ਹਾਂ ਅਸੰਬਲੀ ਵਿਚ ਸਰਕਾਰੀ ਮੁਲਾਜ਼ਮਤ ਵਿਚ ਹਰੀਜਨਾਂ ਵਾਸਤੇ ਰਿਜ਼ਰਵੇਸ਼ਨ ਰਖੀ ਹੋਈ ਹੈ, ਇਸੇ ਤਰ੍ਹਾਂ ਇਸ ਬਿੱਲ ਵਿਚ ਇਹ ਪ੍ਰੋਵੀਜ਼ਨ ਕੀਤਾ ਗਿਆ ਹੈ ਤਾਂਕਿ ਹਰੀਜਨਾਂ ਨੂੰ ਇਥੇ ਵੀ ਨੁਮਾਇੰਦਗੀ ਮਿਲੇ।

(ਸਿੱਖਿਆ ਮੰਤਰੀ)

ਮੇਰੇ ਸਾਥੀ ਚੌਧਰੀ ਸਾਹਿਬ ਉਠ ਕੇ ਚਲੇ ਗਏ ਹਨ । ਉਨ੍ਹਾਂ ਨੇ ਕਿਹਾ ਸੀ ਕਿ ਆਬਾਦੀ ਦੇ ਹਿਸਾਬ ਨਾਲ ਪਰਸੈਂਟੇਜ ਮੁਕੱਰਰ ਕਰਨੀ ਚਾਹੀਦੀ ਹੈ । ਪਾਪੂਲੇਸ਼ਨ ਵਿਚ ਹਰੀਜਨਾਂ ਦੀ ਪਰਸੈਂਟੇਜ ਕਦੇ ਵੱਧਦੀ ਰਹਿੰਦੀ ਹੈ ਅਤੇ ਕਦੇ ਘਟਦੀ ਰਹਿੰਦੀ ਹੈ । ਉਨ੍ਹਾਂ ਨੂੰ ਇਸ ਦਾ ਪਤਾ ਨਹੀਂ । ਸੰਧੂ ਸਾਹਿਬ ਨੂੰ ਪਤਾ ਹੋਣਾ ਹੈ । 1971 ਵਿਚ ਇਨ੍ਹਾਂ ਦੀ ਪਰਸੈਂਟੇਜ ਵੱਧ ਗਈ । ਇਸ ਵਾਸਤੇ ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਕਾਂਸਟੀਚੂਸ਼ਨ ਵਿਚ ਇਹ ਨਹੀਂ ਲਿਖਿਆ ਕਿ ਐਨੀ ਪਰਸੈਂਟੇਜ ਹੋਵੇਗੀ ਤਾਂ ਐਨੀ ਪਰਸੈਂਟੇਜ ਰਿਜ਼ਰਵੇਸ਼ਨ ਦੀ ਹੋਵੇਗੀ ।

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਦਸਣਾ ਚਾਹੁੰਦਾ ਹਾਂ ਕਿ ਅਸੀਂ 20% ਤੋਂ 25% ਹੋ ਗਏ ਹਾਂ । ਹੁਣ 25% ਤੋਂ 30% ਹੋ ਜਾਵਾਂਗੇ ।

**ਸਿੱਖਿਆ ਮੰਤਰੀ :** ਤੁਸੀਂ ਭਾਵੇਂ ਜਿਤਨੇ ਮਰਜ਼ੀ ਹੋ ਜਾਵੋ ਪਰ ਸੰਧੂ ਸਾਹਿਬ ਨੇ ਆਪਣੇ ਆਪ ਨੂੰ ਤੁਹਾਡੇ ਵਿਚੋਂ ਨਹੀਂ ਗਿਣਨਾ । ਜੋ ਅਬਾਦੀ ਦੀ ਪਰਸੈਂਟੇਜ ਹੋਵੇਗੀ, ਸਰਕਾਰ ਉਸ ਆਬਾਦੀ ਦੇ ਤਨਾਸਬ ਨਾਲ ਹਰੀਜਨਾਂ ਨੂੰ ਮੁਨਾਸਿਬ ਰਿਜ਼ਰਵੇਸ਼ਨ ਸਰਵਿਸਿਜ਼ ਵਿਚ ਦੇਣ ਦਾ ਯਤਨ ਕਰੇਗੀ । ਬਾਕੀ ਜਿਤਨੀਆਂ ਲੋਕਲ ਬਾਡੀਜ਼ ਹਨ, ਨੀਮ-ਸਰਕਾਰੀ ਅਦਾਰੇ ਹਨ ਉਨ੍ਹਾਂ ਵਿਚ ਵੀ ਹਰੀਜਨਾਂ ਨੂੰ ਪੂਰੀ ਨੁਮਾਇੰਦਗੀ ਦਿਵਾਏਗੀ । (ਪ੍ਰਸ਼ੰਸਾ) ਇਸ ਵਾਸਤੇ ਮੈਨੂੰ ਆਸ ਹੈ ਕਿ ਜਿਸ ਬਿੱਲ ਵਿਚ ਇਤਨਾ ਚੰਗਾ ਪ੍ਰੋਵੀਜ਼ਨ ਹਰੀਜਨਾਂ ਵਾਸਤੇ ਹੋਵੇ, ਉਸ ਬਿਲ ਨੂੰ ਬਲੈਕ ਬਿੱਲ ਕਹਿਣਾ ਅਤੇ ਇਹ ਕਹਿਣਾ ਕਿ ਇਸ ਤਰ੍ਹਾਂ ਦਾ ਮਾੜਾ ਬਿਲ ਕਦੇ ਨਹੀਂ ਆਉਣਾ, ਠੀਕ ਗੱਲ ਨਹੀਂ । ਜੇ ਉਨ੍ਹਾਂ ਨੇ ਬਿੱਲ ਪੜ੍ਹਿਆ ਹੁੰਦਾ ਤਾਂ ਉਹ ਕਦੇ ਇਸ ਤਰ੍ਹਾਂ ਨਾ ਕਹਿੰਦੇ । ਹੁਣ ਮੈਨੂੰ ਆਸ ਹੈ ਕਿ ਉਹ ਜ਼ਰੂਰ ਇਸ ਨੂੰ ਚੰਗਾ ਕਹਿਣਗੇ ।

**Mr. Speaker :** Question is—

> That this House disapproves the Punjab Panchayat Samitis and Zila Parishads (Amendment) Ordinance, 1973 Punjab Ordinance No. 4 of 1973.

*The motion was lost.*

**Mr. Speaker :** Question is—

> That the Punjab Panchayat Samitis and Zila Parishads (Amendment) Bill be taken into consideration at once.

*The motion was carried.*

**Mr. Speaker :** Now the House will proceed to consider the Bill clause by clause. Clause 2 is before the House.

ਮਾਸਟਰ ਗੁਰਬੰਤਾ ਸਿੰਘ (ਕਰਤਾਰਪੁਰ, ਐਸ. ਸੀ.) : ਸਪੀਕਰ ਸਾਹਿਬ, ਮੇਰੀ ਇੱਕ ਅਮੈਂਡਮੈਂਟ ਹੈ । ਇਨ੍ਹਾਂ ਨੇ ਪੰਚਾਇਤ ਸੰਮਤੀਆਂ ਵਿਚ ਹਰੀਜਨਾਂ ਨੂੰ ਨੁਮਾਇੰਦਗੀ ਦੇਣ ਦਾ ਖਿਆਲ ਰਖਿਆ ਹੈ । ਮੇਰੀ ਅਮੈਂਡਮੈਂਟ ਇਹ ਹੈ ਕਿ ਇਸ ਦੇ ਨਾਲ ਹੀ ਜ਼ਿਲ੍ਹਾ

ਪ੍ਰੀਸ਼ਦਾਂ ਵਿਚ ਵੀ ਹਰੀਜਨਾਂ ਨੂੰ ਸਰਵਿਸ ਵਿਚ ਨੁਮਾਇੰਦਗੀ ਦੇਣ ਲਈ ਪ੍ਰੋਵੀਜ਼ਨ ਕੀਤਾ ਜਾਵੇ । ਜਿਸ ਵੇਲੇ ਇਹ ਬਿੱਲ 1961 ਵਿਚ ਬਣਿਆ ਸੀ, ਉਸ ਵੇਲੇ ਪੰਚਾਇਤ ਸੰਮਤੀਆਂ ਵਿਚ ਹਰੀਜਨ ਮੈਂਬਰਾਂ ਨੂੰ ਤਾਂ ਨੁਮਾਇੰਦਗੀ ਦੇ ਦਿਤੀ ਸੀ ਲੇਕਿਨ ਮੁਲਾਜ਼ਮਤ ਵਿਚ ਨੁਮਾਇੰਦਗੀ ਨਹੀਂ ਦਿਤੀ ਸੀ । ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਸਰਦਾਰ ਉਮਰਾਓ ਸਿੰਘ ਨੇ ਇਸ ਬਿੱਲ ਦੇ ਨਾਲ ਇਹ ਕੰਡਾ ਵੀ ਕੱਢ ਛੱਡਿਆ ਹੈ । ਹੁਣ ਇਨ੍ਹਾਂ ਅਦਾਰਿਆਂ ਵਿਚ ਹਰੀਜਨਾਂ ਨੂੰ ਮੁਲਾਜ਼ਮਤ ਵਿਚ ਨੁਮਾਇੰਦਗੀ ਮਿਲਣ ਲਗ ਜਾਵੇਗੀ ।

ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਦਾਰ ਉਮਰਾਓ ਸਿੰਘ ਜੀ ਨੂੰ ਇਹ ਅਰਜ਼ ਕਰਨਾ ਚਾਹੁੰਦਾ ਹਾਂ ਕਿ ਮੇਰੀ ਇਹ ਅਮੈਂਡਮੈਂਟ ਮੰਨ ਲੈਣ । ਇਸ ਤਰ੍ਹਾਂ ਕਰਨ ਨਾਲ ਜ਼ਿਲ੍ਹਾ ਪ੍ਰੀਸ਼ਦਾਂ ਵਿਚ ਵੀ ਹਰੀਜਨਾਂ ਨੂੰ ਸਰਵਿਸਿਜ਼ ਵਿਚ ਨੁਮਾਇੰਦਗੀ ਮਿਲਣ ਲਗ ਜਾਵੇਗੀ । ਇਸੇ ਤਰ੍ਹਾਂ ਹੋਰ ਜਿਹੜੀਆਂ ਸੰਸਥਾਵਾਂ ਹਨ ਜਿਵੇਂ ਕਿ ਮਾਰਕਿਟ ਕਮੇਟੀਆਂ, ਮਾਰਕਿਟਿੰਗ ਬੋਰਡ ਅਤੇ ਹੋਰ ਬਹੁਤ ਸਾਰੇ ਸਰਕਾਰੀ ਅਤੇ ਨੀਮ ਸਰਕਾਰੀ ਅਦਾਰੇ ਹਨ, ਉਨ੍ਹਾਂ ਵਿਚ ਵੀ ਸਰਕਾਰ ਨੂੰ ਧਿਆਨ ਦੇਕੇ ਹਰੀਜਨਾਂ ਨੂੰ ਮੁਲਾਜ਼ਮਤ ਵਿਚ ਰਿਜ਼ਰਵੇਸ਼ਨ ਦਿਵਾਉਣੀ ਚਾਹੀਦੀ ਹੈ । ਮੈਨੂੰ ਪਤਾ ਹੈ ਕਿ ਇਨ੍ਹਾਂ ਸਰਕਾਰੀ ਅਦਾਰਿਆਂ ਵਿਚ ਵੀ ਹਰੀਜਨਾਂ ਨੂੰ ਰਿਜ਼ਰਵੇਸ਼ਨ ਕੋਈ ਨਹੀਂ ਮਿਲਦੀ । ਜਿਤਨਾ ਚਿਰ ਸਰਕਾਰ ਇਨ੍ਹਾਂ ਸਰਕਾਰੀ ਅਤੇ ਨੀਮ-ਸਰਕਾਰੀ ਅਦਾਰਿਆਂ ਨੂੰ ਜ਼ੋਰ ਨਾਲ ਨਹੀਂ ਕਹੇਗੀ, ਉਤਨਾ ਚਿਰ ਕੋਈ ਇਨ੍ਹਾਂ ਨੂੰ ਨੁਮਾਇੰਦਗੀ ਨਹੀਂ ਦੇਵੇਗਾ, ਭਾਂਵੇਂ ਇਨ੍ਹਾਂ ਅਦਾਰਿਆਂ ਦਾ ਡਾਇਰੈਕਟਰ ਜਾਂ ਮੈਨੇਜਿੰਗ ਡਾਇਰੈਕਟਰ ਸਰਕਾਰੀ ਮੁਲਾਜ਼ਮ ਹੀ ਹੋਵੇ, ਉਹ ਵੀ ਇਸ ਗੱਲ ਦੀ ਪਰਵਾਹ ਨਹੀਂ ਕਰਦਾ । ਮੈਨੂੰ ਖੁਸ਼ੀ ਹੈ ਕਿ ਇਨ੍ਹਾਂ ਨੇ ਇਹ ਕਦਮ ਉਠਾਏ ਹਨ । ਮੈਨੂੰ ਆਸ ਹੈ ਕਿ ਜਿਥੇ ਪੰਚਾਇਤ ਸੰਮਤੀਆਂ ਵਿਚ ਨੁਮਾਇੰਦਗੀ ਹਰੀਜਨਾਂ ਨੂੰ ਮਿਲੇਗੀ ਉਥੇ ਜ਼ਿਲ੍ਹਾ ਪ੍ਰੀਸ਼ਦਾਂ ਵਿਚ ਵੀ ਇਹ ਅਮੈਂਡਮੈਂਟ ਮੰਨਣ ਨਾਲ ਨੁਮਾਇੰਦਗੀ ਮਿਲਣ ਲਗ ਜਾਵੇਗੀ । ਮੈਂ ਮੂਵ ਕਰਦਾ ਹਾਂ:—

**In the proposed sub-section (2), line 3, between "classes" and "a"** ***insert*** **"Zila Parishad and"**

**Mr. Speaker :** Motion moved—

**In the proposed sub-section (2), line 3, between "classes" and "a"** ***insert*** **"Zila Parishad and".**

**ਸਿੱਖਿਆ ਮੰਤਰੀ** (ਸਰਦਾਰ ਉਮਰਾਓ ਸਿੰਘ) : ਸਪੀਕਰ ਸਾਹਿਬ, ਮੈਂ ਮਾਸਟਰ ਜੀ ਦੇ ਜਜ਼ਬਾਤ ਨਾਲ ਸਹਿਮਤ ਹਾਂ । ਮੈਂ ਤੁਹਾਡੇ ਰਾਹੀਂ ਉਨ੍ਹਾਂ ਦੇ ਨੋਟਿਸ ਵਿਚ ਇਹ ਲਿਆਉਣਾ ਚਾਹੁੰਦਾ ਹਾਂ ਕਿ ਇਸ ਅਮੈਂਡਮੈਂਟ ਦੀ ਕੋਈ ਲੋੜ ਨਹੀਂ । ਜਿਹੜੀ ਅਮੈਂਡਮੈਂਟ ਇਨ੍ਹਾਂ ਨੇ ਦਿਤੀ ਹੈ ਉਹ ਸੈਕਸ਼ਨ 33 ਵਿਚ ਕਵਰ ਹੋ ਜਾਂਦੀ ਹੈ । ਸੈਕਸ਼ਨ 33 ਸਿਰਫ ਪੰਚਾਇਤ ਸੰਮਤੀਆਂ ਨਾਲ ਡੀਲ ਕਰਦਾ ਹੈ । ਇਹ ਪੰਚਾਇਤ ਸੰਮਤੀਆਂ ਦੇ ਕਾਂਸਟੀਚੂਸ਼ਨ, ਅਥਾਰਟੀ ਅਤੇ ਸਰਵਿਸ ਨਾਲ ਡੀਲ ਕਰਦਾ ਹੈ । ਜ਼ਿਲ੍ਹਾ ਪ੍ਰੀਸ਼ਦ, ਇਸ ਦੇ ਚੈਪਟਰ 6 ਵਿਚ ਜਿਸ ਵਿਚ ਕਿ ਕਾਂਸਟੀਚੂਸ਼ਨ, ਇਨਕਾਰਪੋਰੇਸ਼ਨ, ਫੰਕਸ਼ਨਜ਼, ਐਟਸੈਟਰਾ ਹਨ, ਸਾਰੇ ਉਸ ਵਿਚ ਆ ਜਾਂਦੇ ਹਨ । ਇਸ ਦੀ ਜਿਹੜੀ 100 ਨੰਬਰ ਸੈਕਸ਼ਨ ਹੈ,

(ਸਿੱਖਿਆ ਮੰਤਰੀ)

ਉਹ ਸੈਕਸ਼ਨ 33 ਨੂੰ ਵੀ ਕਵਰ ਕਰ ਲੈਂਦੀ ਹੈ :

'The provisions of sections 15, 18, 30, 33, 34, 35, 36, 37, 40, 53, 59 and 60 shall, as far as may be, apply to a Zila Parishad or the Chairman, Vice-Chairman, Members and Servants thereof in the same manner and to the same extent as they apply to a Panchayat Samiti or the Chairman, Vice-Chairman, Members and Servants thereof.

Therefore, this amendment is not required.

**Master Gurbanta Singh** : Sir, I withdraw my amendment.

**Mr. Speaker** : Has the Hon. Member, leave of the House, to withdraw his amendment ?

(*Voices* : Yes, Yes).

*The motion was, by leave, withdrawn.*

**Mr. Speaker**: Question is—

That Clause 2 stand part of the Bill.

*The motion was carried*

CLAUSE 3

**Mr. Speaker** : Question is—

That Clause 3 stand part of the Bill.

*The motion was carried.*

ਸਰਦਾਰ ਅਜਾਇਬ ਸਿੰਘ ਸੰਧੂ: ਸਪੀਕਰ ਸਾਹਿਬ, ਮੈਂ ਬੋਲਣਾ ਹੈ ।

ਸਿਖਿਆ ਮੰਤਰੀ : ਸਪੀਕਰ ਸਾਹਿਬ, ਮੈਂ ਰਿਪਲਾਈ ਦੇ ਚੁਕਿਆ ਹਾਂ । ਹੁਣ ਇਹ ਨਹੀਂ ਬੋਲ ਸਕਦੇ ।

ਸ੍ਰੀ ਸਪੀਕਰ : ਸੰਧੂ ਸਾਹਿਬ ਤੁਸੀਂ ਬਿਲ ਦੇ ਪਾਸ ਹੋਣ ਤੋਂ ਪਹਿਲਾਂ ਬੋਲ ਲੈਣਾ । (Sandhu Sahib, you may speak before the Bill is passed.)

CLAUSE 4

**Mr. Speaker** : Question is—

That Clause 4 stand part of the Bill.

*The motion was carried.*

CLAUSE 5

**Mr. Speaker** : Question is—

That Clause 5 stand part of the Bill.

*The motion was carried.*

CLAUSE 1

**Mr. Speaker** : Question is—

That Clause 1 stand part of the Bill.

*The motion was carried.*

TITLE

**Mr. Speaker**: Question is—

That title be the title of the Bill.

*The motion was carried.*

**Education and Revenue Minister (Sardar Umrao Singh)** : Sir, I beg to move—

That the Punjab Panchayat Samitis and Zila Parishads (Amendment) Bill, 1973 be passed.

**Mr. Speaker** : Motion moved—

That the Punjab Panchayat Samitis and Zila Parishads(Amendment) Bill, 1973 be passed.

**ਸਰਦਾਰ ਅਜਾਇਬ ਸਿੰਘ ਸੰਧੂ** (ਮੋਰਿੰਡਾ, ਐਸ. ਸੀ.): ਸਪੀਕਰ ਸਾਹਿਬ, ਮਾਨਯੋਗ ਮਾਲ ਮੰਤਰੀ ਸਾਹਿਬ, ਨੇ ਇਹ ਇਤਰਾਜ਼ ਕੀਤਾ ਹੈ ਕਿ ਕੋਈ ਵੀ ਚੰਗੀ ਗਲ ਹੋਵੇ ਆਪੋਜੀਸ਼ਨ ਵਾਲੇ ਉਸ ਨੂੰ ਨਿੰਦਦੇ ਹਨ । ਮੈਂ ਸਮਝਦਾ ਹਾਂ ਕਿ ਇਹ ਇਤਰਾਜ਼ ਇਨ੍ਹਾਂ ਦਾ ਕੁਝ ਹੱਦ ਤਕ ਠੀਕ ਹੈ । ਪਰ ਮੈਂ ਸਮਝਦਾ ਹਾਂ ਕਿ ਜਿਤਨੀ ਗੱਲ ਤਾਰੀਫ ਕਰਨ ਵਾਲੀ ਹੋਵੇ ਉਸ ਦੀ ਉਤਨੀ ਹੀ ਤਾਰੀਫ ਕਰਨੀ ਚਾਹੀਦੀ ਹੈ ।

ਇਸ ਬਿਲ ਰਾਹੀਂ, ਸਪੀਕਰ ਸਾਹਿਬ, ਇਨ੍ਹਾਂ ਨੇ ਅਮੈਂਡਮੈਂਟਸ ਲਿਆਂਦੀਆਂ ਹਨ । ਮੈਂ ਸਮਝਦਾ ਹਾਂ ਕਿ ਜਿਹੜੀ ਪਹਿਲੀ ਅਮੈਂਡਮੈਂਟ ਲਿਆਂਦੀ ਹੈ ਇਸ ਲਈ ਇਹ 50% ਵੀ ਵਧਾਈ ਦੇ ਹੱਕਦਾਰ ਨਹੀਂ ਪਰ 25% ਵਧਾਈ ਦੇ ਹੱਕਦਾਰ ਜ਼ਰੂਰ ਹਨ ਔਰ ਮੈਂ ਸਮਝਦਾ ਹਾਂ ਕਿ ਉਹ 25% ਵਧਾਈ ਇਨ੍ਹਾਂ ਨੂੰ ਮਿਲਣੀ ਚਾਹੀਦੀ ਹੈ । ਇਸ ਲਈ ਮੈਂ 25% ਵਧਾਈ ਇਨ੍ਹਾਂ ਨੂੰ ਦਿੰਦਾ ਹਾਂ । ਇਨ੍ਹਾਂ ਨੇ ਹਾਫ ਹਾਰਟਿਡਲੀ ਅਮੈਂਡਮੈਂਟ ਲਿਆਂਦੀ ਹੈ। ਜਿਹੜੀਆਂ ਰਿਜ਼ਰਵੇਸ਼ਨ ਵਿਚ ਇਨਸਟਰੱਕਸ਼ਨਜ਼ ਹਨ ਜਾਂ ਕਾਨੂੰਨ ਹਨ ਉਹ ਐਪੁਆਇੰਟਮੈਂਟ ਵਿਚ ਵੀ ਹਨ ਔਰ ਪਰਮੋਸ਼ਨਜ਼ ਵਿਚ ਵੀ ਹਨ ਪਰ ਜਿਹੜੀਆਂ ਪੰਜਾਬ ਸਰਕਾਰ ਦੀਆਂ ਇਨਸਟਰੱਕਸ਼ਨਜ਼ ਹਨ ਉਹ ਸਿਰਫ ਐਪੁਆਇੰਟਮੈਂਟ ਵਿਚ ਹੀ ਹਨ । ਮੈਂ ਸਮਝਦਾ ਹਾਂ ਕਿ ਜਿਲ੍ਹਾ ਪ੍ਰੀਸ਼ਦ ਵਾਲੀ ਜਿਹੜੀ 100ਵੀਂ ਕਲਾਜ਼ ਹੈ ਉਸ ਨੂੰ ਨਹੀਂ ਪੜ੍ਹਨਗੇ ਸਗੋਂ 33ਵੀਂ ਕਲਾਜ਼ ਹੀ ਪੜ੍ਹਨੀ ਹੈ ਤੇ ਕਹਿ ਦੇਣਾ ਹੈ ਕਿ ਮਾਸਟਰ ਗੁਰਬੰਤਾ ਸਿੰਘ ਜੀ ਇਹ ਕਲਾਜ਼ ਸਰਦਾਰ ਉਮਰਾਓ ਸਿੰਘ ਜੀ ਦੀ ਸਰਕਾਰ ਦੀ ਪਾਸ ਕੀਤੀ ਹੋਈ ਹੈ, ਇਸ ਲਈ ਰਿਜ਼ਰਵੇਸ਼ਨ ਪ੍ਰੋਮੋਸ਼ਨ ਵਿਚ ਨਹੀਂ ਹੈ । ਇਸ ਲਈ ਮੈਂ ਸਮਝਦਾ ਹਾਂ ਕਿ ਇਨ੍ਹਾਂ ਨੂੰ ਕਲਾਜ਼ ਲਿਆਉਣੀ ਚਾਹੀਦੀ ਹੈ ।

(ਸਰਦਾਰ ਅਜਾਇਬ ਸਿੰਘ ਸੰਧੂ)

ਸਪੀਕਰ ਸਾਹਿਬ, ਕਲਾਜ਼ 3 ਬਾਰੇ ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਅਸੀਂ ਤਾਂ ਉਨ੍ਹਾਂ ਲੋਕਾਂ ਨੂੰ ਜਿਹੜੇ ਕਿ ਪੰਚਾਇਤਾਂ ਦੇ ਮੈਂਬਰ ਨਹੀਂ ਸਨ ਬਣੇ ਉਨ੍ਹਾਂ ਨੂੰ ਮੈਂਬਰ ਬਨਾਉਣ ਦਾ ਯਤਨ ਕੀਤਾ ਹੈ ਇਸ ਕਰਕੇ ਹੀ ਇਲੈਕਸ਼ਨ ਨਹੀਂ ਸਨ ਕਰਵਾਏ । ਸਪੀਕਰ ਸਾਹਿਬ, ਤੁਹਾਨੂੰ ਤਾਂ ਚੰਗੀ ਤਰ੍ਹਾਂ ਪਤਾ ਹੈ ਕਿ ਜੂਨ ਦੇ ਮਹੀਨੇ ਵਿਚ ਅਸੈਂਬਲੀ ਸੈਸ਼ਨ ਵਿਚ ਦਿਤੀ ਗਈ ਐਸ਼ੋਰੈਂਸ ਦੇ ਮੁਤਾਬਿਕ ਪੰਜਾਬ ਦੀ ਸਰਕਾਰ ਨੇ ਪੰਚਾਇਤ ਸੰਮਤੀ ਤੇ ਜ਼ਿਲ੍ਹਾ ਪ੍ਰੀਸ਼ਦ ਦੀਆਂ ਚੋਣਾਂ ਦਾ ਪ੍ਰੋਗਰਾਮ ਪਬਲਿਸ਼ ਕੀਤਾ ਔਰ ਤਾਰੀਖਾਂ ਨੀਅਤ ਕੀਤੀਆਂ । ਜਦੋਂ ਇਲੈਕਸ਼ਨਾਂ ਵਿਚ ਦੋ ਤਿੰਨ ਦਿਨ ਰਹਿੰਦੇ ਸਨ ਤਾਂ ਇਨ੍ਹਾਂ ਨੇ ਉਹ ਇਲੈਕਸ਼ਨਾਂ ਮੁਲਤਵੀ ਕਰ ਦਿਤੀਆਂ । ਮੈਂ ਸਮਝਦਾਂ ਹਾਂ ਕਿ ਜਦੋਂ ਇਲੈਕਸ਼ਨਾਂ ਦਾ ਪ੍ਰੋਗਰਾਮ ਛਾਪਿਆ ਗਿਆ ਸੀ, ਨਵੇਂ ਮੈਂਬਰਾਂ ਨੇ ਚੁਣਿਆਂ ਜਾਣਾ ਸੀ ਤਾਂ ਇਹ ਕਹਿਕੇ ਕਿ ਜਿਹੜੇ ਪੰਚਾਇਤਾਂ ਦੇ ਮੈਂਬਰ ਨਹੀਂ ਸਨ ਬਣ ਸਕੇ, ਜ਼ਿਲ੍ਹਾ ਪ੍ਰੀਸ਼ਦ ਦੇ ਮੈਂਬਰ ਸਨ ਉਨ੍ਹਾਂ ਦੀ ਖਾਤਰ ਇਹ ਇਲੈਕਸ਼ਨਾਂ ਪੋਸਟਪੋਨ ਕੀਤੀਆਂ ਗਈਆਂ, ਇਹ ਗਲਤ ਗਲ ਹੈ । ਇਸ ਲਈ ਮੈਂ ਸਮਝਦਾ ਹਾਂ ਕਿ ਇਹ ਪੰਜਾਬ ਦੀ ਸਰਕਾਰ ਇਥੇ ਪੰਜਾਬ ਵਿਚ ਡਿਕਟੇਟਰਸ਼ਿਪ ਲਿਆਉਣਾ ਚਾਹੁੰਦੀ ਹੈ । ਇਨ੍ਹਾਂ ਨੇ ਫਰਮਾਇਆਂ ਹੈ ਕਿ ਬਹੁਤ ਸਾਰੇ ਐਸੇ ਅਦਾਰੇ ਹਨ ਜਿਥੇ ਕਿ ਕੁਰੱਪਸ਼ਨ ਚਲਦੀ ਹੈ, ਇਸ ਲਈ ਇਹ ਕੰਮ ਕੀਤਾ ਗਿਆ ਹੈ । ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਜੇਕਰ ਦੋ ਚਾਰ ਐਮ. ਐਲ. ਏਜ਼. ਦੇ ਖਿਲਾਫ ਕੁਰਪਸ਼ਨ ਦੇ ਚਾਰਜਿਜ਼ ਹੋਣ ਤਾਂ ਕੀ ਅਸੈਂਬਲੀ ਹੀ ਸੱਸਪੈਂਡ ਕਰ ਦੇਣੀ ਚਾਹੀਦੀ ਹੈ । ਮੇਰਾ ਮਤਲਬ ਇਹ ਹੈ ਕਿ ਜਦੋਂ ਚੋਣਾਂ ਦਾ ਇਲਾਨ ਕਰ ਦਿਤਾ ਗਿਆ ਡੇਟਸ ਫਿਕਸ ਹੋ ਗਈਆਂ ਤਾਂ ਮੁਲਤਵੀ ਕਿਉਂ ਕੀਤੀਆਂ ਗਈਆਂ ?

**ਸਿੱਖਿਆ ਮੰਤਰੀ :** ਸਪੀਕਰ ਸਾਹਿਬ, ਸੰਧੂ ਸਾਹਿਬ ਅਸੈਂਬਲੀ ਨੂੰ ਸੱਸਪੈਂਡ ਕਰਨ ਦੀ ਮਿਸਾਲ ਦਿੰਦੇ ਹਨ । ਦੋ ਦਫਾ ਇਨ੍ਹਾਂ ਦੀ ਮਿਹਰਬਾਨੀ ਨਾਲ ਅਸੈਂਬਲੀ ਡੀਜ਼ਾਲਵ ਹੋ ਚੁਕੀ ਹੈ । ( ਹਾਸਾ )

**ਸਰਦਾਰ ਅਜਾਇਬ ਸਿੰਘ ਸੰਧੂ :** ਸਪੀਕਰ ਸਾਹਿਬ, ਉਹ ਤਾਂ ਸੈਂਟਰ ਦੀ ਮਿਹਰਬਾਨੀ ਨਾਲ ਹੋਈ ਸੀ । ਸੋ ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਜਦੋਂ ਵੀ ਇਲੈਕਸ਼ਨ ਹੋਣੀ ਹੁੰਦੀ ਹੈ ਤਾਂ ਇਹ ਸਰਕਾਰ ਉਸ ਨੂੰ ਮੁਲਤਵੀ ਕਰਕੇ ਚਾਹੁੰਦੀ ਹੈ ਕਿ ਅਸੀਂ ਤਾਕਤ ਆਪਣੇ ਹੱਥਾਂ ਵਿਚ ਲੈ ਲਈਏ । ਮੈਨੂੰ ਤਾਂ ਇਹ ਨਜ਼ਰ ਆਉਂਦਾ ਹੈ ਕਿ ਇਕ ਦਿਨ ਗਿਆਨੀ ਜ਼ੈਲ ਸਿੰਘ ਜੀ ਕਹਿਣਗੇ ਕਿ ਮੈਨੂੰ ਐਡਮਿਨਿਸਟਰੇਟਰ ਬਣਾ ਦਿਓ । ਜਿਸ ਤਰ੍ਹਾਂ ਕਿ ਮਿਰਜ਼ੇ ਵਿਚ ਕਿਹਾ ਹੈ :—

"ਗਲੀਆਂ ਹੋਵਨ ਸੁੰਞੀਆਂ ਵਿਚ ਮਿਰਜ਼ਾ ਯਾਰ ਫਿਰੇ"

ਪਰ ਮੈਂ ਸਮਝਦਾ ਹਾਂ ਕਿ ਜੇਕਰ "ਗਲੀਆਂ ਹੋਵਣ ਸੁੰਞੀਆਂ ਵਿਚ ਗਿਆਨੀ ਜ਼ੈਲ ਸਿੰਘ ਫਿਰੇ ।" (ਹਾਸਾ) ਸੋ ਸਪੀਕਰ ਸਾਹਿਬ, ਇਹ ਇਥੇ ਡਿਕਟੇਟਰਸ਼ਿਪ ਲਿਆਉਣੀ ਚਾਹੁੰਦੇ ਹਨ ।

ਸਰਦਾਰ ਗੁਰਦੇਵ ਸਿੰਘ ਸੰਧੂ × × ×

---

*Expunged as ordered by the Chair.

**ਸ੍ਰੀ ਸਪੀਕਰ** : ਜੋ ਕੁਝ ਚੀਫ ਮਨਿਸਟਰ ਸਾਹਿਬ ਬਾਰੇ ਸਿੱਧੂ ਸਾਹਿਬ ਨੇ ਕਿਹਾ ਹੈ ਉਸ ਨੂੰ ਹਾਊਸ ਦੀ ਕਾਰਵਾਈ ਵਿਚੋਂ ਕੱਟ ਦਿਤਾ ਜਾਵੇ । (Whatever Sidhu Sahib has said about the Chief Minister should be deleted from the proceedings of the House.)

**ਸਰਦਾਰ ਸਤਨਾਮ ਸਿੰਘ ਬਾਜਵਾ**: ਸਪੀਕਰ ਸਾਹਿਬ, ਕੀ ਕਿਹਾ ਹੈ ਸਿੱਧੂ ਸਾਹਿਬ ਨੇ ਸਾਨੂੰ ਵੀ ਪਤਾ ਲਗਣਾ ਚਾਹੀਦਾ ਹੈ ।

**ਸਿੱਖਿਆ ਮੰਤਰੀ**: ਸਪੀਕਰ ਸਾਹਿਬ, ਸੰਧੂ ਸਾਹਿਬ ਦੀ ਸਪੀਚ ਤੋਂ ਇਨ੍ਹਾਂ ਦੀ ਲਿਆਕਤ ਦਾ ਮੈਨੂੰ ਪਤਾ ਲਗ ਗਿਆ ਹੈ । ਮੈਂ ਪਹਿਲਾਂ ਵੀ ਕਿਹਾ ਸੀ ਕਿ ਜੇਕਰ ਤਾਂ ਅਸੈਂਬਲੀ ਵਿਚ ਵੈਸੇ ਹੀ ਬੋਲਣਾ ਹੋਵੇ ਤਾਂ ਤੇ ਤਿਆਰੀ ਕਰਨ ਦੀ ਲੋੜ ਨਹੀਂ ਪਰ ਜੇਕਰ ਕਿਸੇ ਮੈਂਬਰ ਨੇ ਕਿਸੇ ਬਿੱਲ ਤੇ ਬੋਲਣਾ ਹੁੰਦਾ ਹੈ ਤਾਂ ਉਸ ਨੂੰ ਚਾਹੀਦਾ ਹੈ ਕਿ ਉਹ ਬਿੱਲ ਪੜ੍ਹਕੇ ਆਵੇ । (ਵਿਘਨ) (ਸ਼ੋਰ) ਇਹ ਗੱਲ ਹੀ ਮੈਂ ਸੰਧੂ ਸਾਹਿਬ ਨੂੰ ਦੁਬਾਰਾ ਕਹਿਣੀ ਚਾਹੁੰਦਾ ਹਾਂ ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼**: ਇਸ ਦਾ ਮਤਲਬ ਇਹ ਹੈ ਕਿ ਇਹ ਹੀ ਸਿਰਫ ਪੜ੍ਹ ਕੇ ਆਉਂਦੇ ਹਨ । "ਇਕ ਲਾੜਾ ਚੰਗਾ ਬਾਕੀ ਸਾਰੀ ਜੰਞ ਕੁਪੱਤੀ" । ਇਹ ਕਿਵੇਂ ਹੋ ਸਕਦਾ ਹੈ । (ਹਾਸਾ)

**ਸਿੱਖਿਆ ਮੰਤਰੀ**: ਇਹ ਠੀਕ ਹੈ ਕਿ ਜੋਸ਼ ਸਾਹਿਬ ਨੂੰ ਉਨ੍ਹਾਂ ਦੇ ਸਾਥੀ ਤਿਆਰ ਕਰਕੇ ਭੇਜਦੇ ਹਨ (ਵਿਘਨ)

**ਸ੍ਰੀ ਸਪੀਕਰ**: ਆਰਡਰ ਪਲੀਜ਼ । ਹਾਊਸ ਦਾ ਡੈਕੋਰਮ ਕਾਇਮ ਰਖਣਾ ਚਾਹੀਦਾ ਹੈ । (Order please, the decorum of the House should be maintained.)

**ਸਿੱਖਿਆ ਮੰਤਰੀ**: ਸਪੀਕਰ ਸਾਹਿਬ, ਕਲਾਜ਼ ਦੋ ਵਿਚ ਲਿਖਿਆ ਹੋਇਆ ਹੈ:

In respect of reservation of appointments and posts....

ਸਪੀਕਰ ਸਾਹਿਬ, ਦੀ ਵਰਡ 'ਪੋਸਟ' ਮੀਨਜ਼ ਜਿਤਨੀਆਂ ਪੋਸਟਾਂ ਹਨ, ਚਾਰ ਹਨ, ਪੰਜ ਹਨ ਜਾਂ ਜਿਤਨੀਆਂ ਵੀ ਹਨ ਉਨ੍ਹਾਂ ਵਿਚ ਰਿਜ਼ਰਵੇਸ਼ਨ ਹੋਵੇਗੀ । ਜਿਥੇ ਰਿਜ਼ਰਵੇਸ਼ਨ ਐਪੁਆ-ਇੰਟਮੈਂਟ ਵਿਚ ਹੋਵੇਗੀ ਉਥੇ ਪ੍ਰੋਮੋਸ਼ਨ ਵਿਚ ਆਪੇ ਹੀ ਹੋ ਜਾਵੇਗੀ ।

ਮੇਰੀ ਇਕ ਗੁਜ਼ਾਰਿਸ਼ ਹੋਰ ਹੈ । ਜਿਹੜਾ ਸੰਧੂ ਸਾਹਿਬ ਨੇ ਗਿਆਨੀ ਜੀ ਬਾਰੇ ਕਿਹਾ ਹੈ ਮੈਂ ਉਸ ਬਾਰੇ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਮਿਰਜ਼ਾ ਯਾਰ ਤਾਂ ਫਿਰੇਗਾ ਜਾਂ ਨਾ ਫਿਰੇਗਾ ਪਰ ਗਿਆਨੀ ਜੀ ਦੀ ਤਸਵੀਰ ਹਰ ਪੰਜਾਬੀ ਹੱਥ ਵਿਚ ਲੈ ਕੇ ਫਿਰੇਗਾ ਕਿਉਂਕਿ ਉਨ੍ਹਾਂ ਨੇ ਪੰਜਾਬ ਨੂੰ ਖੁਸ਼ਹਾਲ ਬਣਾ ਦੇਣਾ ਹੈ ਇਸ ਲਈ ਉਨ੍ਹਾਂ ਨੂੰ ਚਿੰਤਾ ਨਹੀਂ ਕਰਨੀ ਚਾਹੀਦੀ।

**Mr. Speaker** : Question is—

That the Punjab Panchayat Samitis and Zila Parishads (Amendment) Bill, be passed.

*The Motion was carried.*

## THE PUNJAB CONTINGENCY FUND (AMENDMENT) BILL, 1973

**Finance Minister** (Shri Hans Raj Sharma): Sir, I beg to introduce the Punjab Contingency Fund (Amendment) Bill.

I also move—

> That the Punjab Contingency Fund (Amendment) Bill be taken into consideration at once.

ਮੈਂ ਸਪੀਕਰ ਸਾਹਿਬ, ਆਪ ਦੀ ਇਜਾਜ਼ਤ ਨਾਲ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਬਿੱਲ ਇਸ ਕਾਰਣ ਕਰਕੇ ਲਿਆਂਦਾ ਗਿਆ ਹੈ ਤਾਂ ਕਿ ਮੇਰੇ ਕੁਝ ਦੋਸਤਾਂ ਨੂੰ ਹੋਰ ਹੋਰ ਦਲੀਲਾਂ ਦੇਣ ਦੀ ਖੇਚਲ ਨਾ ਕਰਨੀ ਪਏ । 1950 ਵਿਚ ਇਹ ਬਿਲ ਪਹਿਲੀ ਵੇਰ ਪਾਸ ਕੀਤਾ ਗਿਆ ਸੀ ਅਤੇ ਇਸ ਵਿਚ 50 ਲੱਖ ਰੁਪਿਆ ਰਖਿਆ ਗਿਆ ਸੀ । ਲੈਜਿਸਲੇਚਰ ਨੇ ਪਾਸ ਕੀਤਾ ਸੀ ਅਤੇ ਇਹ ਰਕਮ ਕਨਟੀਜੈਂਸੀ ਫੰਡ ਵਿਚ ਰਖੀ ਗਈ ਸੀ । ਪਰ ਜਦ ਪੈਪਸੂ ਪੰਜਾਬ ਮਰਜ ਹੋਇਆ ਤਾਂ ਇਸ ਰਕਮ ਨੂੰ ਵਧਾ ਕੇ 1 ਕਰੋੜ ਕਰ ਦਿਤਾ ਗਿਆ, 1970 ਵਿਚ ਇਸ ਰਕਮ ਨੂੰ ਵਧਾ ਕੇ ਦੋ ਕਰੋੜ ਕਰ ਦਿਤਾ ਗਿਆ । ਹੁਣ ਇਸ ਰਕਮ ਨੂੰ ਤਿੰਨ ਕਰੋੜ ਕਰ ਰਹੇ ਹਾਂ। ਇਹ ਜਿਹੜੀ ਰਕਮ ਰਖੀ ਜਾਂਦੀ ਹੈ ਇਹ ਅਨਫੋਰਸੀਨ ਐਕਸਪੈਂਡੀਚਰ ਲਈ ਰਖੀ ਜਾਂਦੀ ਹੈ, ਗਵਰਨਰ ਸਾਹਿਬ ਦੇ ਪਾਸ, ਤਾਂ ਕਿ ਜਦ ਕੋਈ ਐਮਰਜੈਂਸੀ ਅਰਾਇਜ਼ ਹੋ ਜਾਵੇ ਤਾਂ ਇਸ ਰਕਮ ਵਿਚੋਂ ਖਰਚ ਕੀਤਾ ਜਾ ਸਕੇ । ਮੈਂਬਰ ਸਾਹਿਬਾਨ ਨੂੰ ਯਾਦ ਹੋਵੇਗਾ ਕਿ ਪਿਛਲੀ ਐਮਰਜੈਂਸੀ ਦੇ ਵੇਲੇ ਗਰਮਿੰਟ ਆਫ਼ ਇੰਡੀਆ ਨੇ ਦੋ ਕਰੋੜ ਦੀ ਰਕਮ ਦਿਤੀ ਸੀ ਅਤੇ ਅਸਾਨੂੰ ਆਪਣੇ ਫੰਡ ਵਿਚੋਂ ਵੀ ਐਨੀ ਹੀ ਰਕਮ ਲਿਆਣੀ ਪੈਣੀ ਸੀ ਇਸ ਲਈ ਇਹ ਆਪਣੇ ਕੋਲੋਂ ਦਿੱਤੀ ਸੀ । ਇਹ ਸਾਰੀ ਰਕਮ, ਕਿਉਂਕਿ ਡਿਵੈਲਪਮੈਂਟ ਦੇ ਕੰਮ ਬਹੁਤ ਵਧ ਗਏ ਹਨ ਅਤੇ ਇਮੀਜੀਏਟ ਕਰਨੇ ਪੈਂਦੇ ਹਨ, ਇਸ ਲਈ 2 ਕਰੋੜ ਦੀ ਥਾਂ ਤੇ 3 ਕਰੋੜ ਕੀਤੀ ਜਾ ਰਹੀ ਹੈ ਅਤੇ ਜਿਹੜੀ ਰਕਮ ਇਸ ਵਿਚੋਂ ਖਰਚ ਕਰਨੀ ਪੈਂਦੀ ਹੈ ਉਸ ਦੀ ਇਸ ਹਾਊਸ ਤੋਂ ਪਰਵਾਨਗੀ ਲੈਣੀ ਪੈਂਦੀ ਹੈ ਇਸ ਲਈ ਇਹ ਬਿੱਲ ਪੇਸ਼ ਕੀਤਾ ਗਿਆ ਹੈ ਅਤੇ ਆਸ ਕਰਦਾ ਹਾਂ ਕਿ ਹਾਊਸ ਇਸ ਦੀ ਪਰਵਾਨਗੀ ਦੇਵੇਗਾ ।

**Mr. Speaker**: Motion moved—

> That the Punjab Contingency Fund (Amendment) Bill be taken into consideration at once.

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ** (ਖੰਨਾ, ਐਸ. ਸੀ.): ਅੱਜ ਸ਼ਰਮਾ ਜੀ ਨੇ ਜਿਹੜਾ ਬਿੱਲ ਪੇਸ਼ ਕੀਤਾ ਹੈ ਮਿੱਠੇ ਸ਼ਬਦਾਂ ਵਿਚ ਇਨ੍ਹਾਂ ਨੇ ਇਹ ਦਸਿਆ ਹੈ ਕਿ ਬਿੱਲ ਦਾ ਨੁਕਸਾਨ ਕੁਝ ਨਹੀਂ ਕੰਟੀਜੈਂਸੀ ਵਿਚ ਪਹਿਲਾਂ 50 ਲੱਖ ਸੀ ਫਿਰ ਇਕ ਕਰੋੜ ਕਰ ਦਿਤਾ ਗਿਆ ਅਤੇ ਫਿਰ ਇਕ ਕਰੋੜ ਤੋਂ ਦੋ ਕਰੋੜ ਅਤੇ ਹੁਣ ਤਿੰਨ ਕਰੋੜ ਕਰਨ ਲਈ ਇਹ ਬਿਲ ਪੇਸ਼ ਕੀਤਾ ਗਿਆ ਹੈ । ਸਪੀਕਰ ਸਾਹਿਬ, ਮੈਨੂੰ ਅਫ਼ਸੋਸ ਹੈ ਕਿ ਸ਼ਰਮਾ ਸਾਹਿਬ ਜਿਹੜੇ ਬੜੇ ਸਿਆਣੇ ਵਿੱਤ ਮੰਤਰੀ ਹਨ ਇਸ ਬਿੱਲ ਨੂੰ ਪੇਸ਼ ਕਰਨ । (ਵਿਘਨ)

ਮੇਰੀ ਅਰਜ਼ ਇਹ ਹੈ ਕਿ ਇਹ ਬਿਲ ਮੈਂ ਸਮਝਦਾ ਹਾਂ ਕਿ ਸਰਕਾਰ ਨੂੰ ਬੈਡ ਬਜਟਿੰਗ ਵਲ ਅਤੇ ਲੂਜ਼ ਕੰਟ੍ਰੋਲ, ਓਵਰ ਫਿਨਾਂਸਿਜ਼ ਵਲ ਲਿਜਾਂਦਾ ਹੈ ਅਤੇ ਇਹ ਹਥਿਆਰ ਦੇ ਰਿਹਾ

ਹੈ। ਇਸ ਦੀ ਤੀਜੀ ਕਲਾਜ਼ ਵਿਚ ਇਹ ਲਿਖਿਆ ਹੋਇਆ ਹੈ—

Para 3 of the Statement of Objects and Reasons reads as under:—

> "Owing to changing pattern of developmental activities as a result of the needs for development it is not possible to provide for such items of development in the Budget the need for which may arise during the course of the year......"

ਇਸ ਦਾ ਮਤਲਬ, ਜਿਵੇਂ ਸ਼ਰਮਾ ਜੀ ਨੇ ਆਪਣੀ ਵਾਣੀ ਵਿਚ ਦਸਿਆ ਤਿਵੇਂ ਨਹੀਂ। ਇਸ ਦਾ ਮਤਲਬ ਇਹ ਹੈ ਕਿ ਸਰਕਾਰ ਪੰਜਾਬ ਨੂੰ ਅਨਪਲੈਨਡ ਐਕਸਪੈਂਡੀਚਰ ਵਲ ਅਤੇ ਅਨਪਲੈਨਡ ਸਕੀਮਾਂ ਵਲ ਲਿਜਾ ਰਹੀ ਹੈ ਜਿਸ ਨੂੰ ਇਹ ਅਨਫੋਰਸੀਨ ਸਰਕਮਸਟਾਂਸਿਜ਼ ਕਹਿੰਦੇ ਹਨ। ਮੈਂ ਇਹ ਸਮਝਦਾ ਹਾਂ ਕਿ ਇਹ ਬਿੱਲ ਦੇਖਣ ਵਿਚ ਐਨਾ ਨੁਕਸਾਨਦੇਹ ਨਹੀਂ ਵਿਖਾਈ ਦਿੰਦਾ ਪਰ ਅੰਦਰੋਂ ਇਹ ਸਰਕਾਰ ਨੂੰ ਸਮੁਚੇ ਤੌਰ ਤੇ ਬਗ਼ੈਰ ਸੋਚੇ ਸਮਝੇ ਸਕੀਮਾਂ ਤੇ ਖਰਚ ਕਰਨ ਦੀ ਆਗਿਆ ਦਿੰਦਾ ਹੈ। ਜਿਥੇ ਚਾਹੁੰਣ ਇਹ ਖਰਚ ਕਰ ਦੇਣ ਇਸ ਤੇ ਕੋਈ ਕੰਟ੍ਰੋਲ ਨਹੀਂ ਹੁੰਦਾ। ਪਹਿਲਾਂ ਖਰਚ ਕਰ ਲਿਆ ਜਾਂਦਾ ਹੈ ਅਤੇ ਫਿਰ ਇਸ ਨੂੰ ਪੂਰਾ ਕਰਨ ਲਈ ਹਾਊਸ ਤੋਂ ਪਰਵਾਨਗੀ ਲੈ ਲਈ ਜਾਂਦੀ ਹੈ। ਇਹ ਤਰੀਕਾ ਚੰਗਾ ਨਹੀਂ। ਸੁਚੱਜੀ ਸਰਕਾਰ ਦਾ ਕੰਮ ਹੈ ਕਿ ਆਪਣੇ ਬੱਜਟ ਨੂੰ ਪਲਾਨ ਕਰੇ ਅਤੇ ਖਰਚ ਨੂੰ ਮੇਨ ਬਜਟ ਵਿਚ ਜਾਂ ਫਿਰ ਸਪਲੀਮੈਂਟਰੀ ਬੱਜਟ ਵਿਚ ਲਿਆਵੇ। ਇਸ ਲਈ ਮੈਂ ਇਹ ਕਹਾਂਗਾ ਕਿ ਇਹ ਰਕਮ ਵਧਦੀ ਹੀ ਜਾ ਰਹੀ ਹੈ ਇਸ ਨੂੰ ਇਕ ਹੱਦ ਵਿਚ ਰਖਣਾ ਚਾਹਿਦਾ ਹੈ। ਇਹ ਕਿਤੇ ਵੱਧ ਕੇ 6 ਕਰੋੜ ਤਕ ਨਾ ਪਹੁੰਚ ਜਾਵੇ ਕਿਉਂਕਿ ਹਾਲਾਤ ਇਸ ਤਰ੍ਹਾਂ ਦੇ ਦਿਸਦੇ ਹਨ ਕਿ ਪਹਿਲਾਂ ਸਾਰੇ ਪੰਜਾਬ ਲਈ 50 ਲੱਖ ਰਖਿਆ ਹੁੰਦਾ ਸੀ। ਫਿਰ ਪੰਜਾਬ ਛੋਟਾ ਹੋ ਗਿਆ ਤਾਂ 2 ਕਰੋੜ ਕਰ ਦਿੱਤਾ ਅਤੇ ਹੁਣ ਹੋਰ ਛੋਟਾ ਹੋ ਗਿਆ ਹੈ ਤਾਂ 3 ਕਰੋੜ ਕਰ ਦਿਤਾ ਗਿਆ ਹੈ ਇਸ ਦੀ ਕੋਈ ਸੀਮਾ ਨਿਸ਼ਚਤ ਕਰਕੇ ਬੰਨ੍ਹ ਦੇਣੀ ਚਾਹੀਦੀ ਹੈ ਤਾਂ ਕਿ ਇਹ ਵਧ ਕੇ 6 ਕਰੋੜ ਤਕ ਨਾ ਚਲਿਆ ਜਾਵੇ।

ਪਹਿਲਾਂ ਸਰਕਾਰ ਪਾਸ ਇਸ ਦੇ ਵਧਾਉਣ ਲਈ ਮਾਕੂਲ ਬਹਾਨਾ ਸੀ ਕਿ ਇਨ੍ਹਾਂ ਪਾਸ ਕੋਈ ਪਲਾਨਿੰਗ ਏਜੰਸੀ ਨਹੀਂ ਸੀ ਪਰ ਇਹ ਬਹਾਨਾ ਵੀ ਨਹੀਂ ਬਣ ਸਕਦਾ। ਹੁਣ ਇਨ੍ਹਾਂ ਪਾਸ ਆਪਣਾ ਪਲਾਨਿੰਗ ਬੋਰਡ ਹੈ ਜਿਹੜਾ ਕਿ ਇਨ੍ਹਾਂ ਦੀਆਂ ਸਾਰੀਆਂ ਸਕੀਮਾਂ ਨੂੰ ਪਲਾਨ ਕਰ ਕੇ ਦਿੰਦਾ ਹੈ। ਇਸ ਲਈ ਚਾਹੀਦਾ ਹੈ ਕਿ ਸਾਰੀਆਂ ਸਕੀਮਾਂ ਨੂੰ ਉਹ ਪਲਾਨ ਕਰਨ ਅਤੇ ਪਰਾਪਰ ਬਜਟਿੰਗ ਵਿਚ ਲਿਆਉਣ ਤਾਂ ਹੀ ਚੰਗਾ ਰਹੇਗਾ।

**ਸਰਦਾਰ ਹਰਬੰਸ ਸਿੰਘ ਜਲਾਲ (ਫੂਲ)**: ਸਪੀਕਰ ਸਾਹਿਬ, ਇਹ ਜਿਹੜਾ ਬਿਲ ਪੇਸ਼ ਕੀਤਾ ਗਿਆ ਹੈ ਇਸ ਨੂੰ ਅਚੇਤ ਫੰਡ ਬਿਲ ਕਿਹਾ ਗਿਆ ਹੈ। ਪੰਜਾਬ ਸਰਕਾਰ ਨੇ ਐਪਰੋਪਰੀਏਸ਼ਨ ਬਿਲ ਪਾਸ ਕਰਵਾ ਲਿਆ ਹੈ ਇਹ ਬਿੱਲ ਇਸ ਲਈ ਲਿਆਂਦਾ ਗਿਆ ਹੈ ਕਿ ਕੋਈ ਅਚਾਨਕ ਲੋੜ ਪੈ ਜਾਵੇ, ਕਾਲ ਪੈ ਜਾਵੇ ਜਾਂ ਜੰਗ ਸਮੇਂ ਲੋੜ ਪੈ ਜਾਵੇ ਸ਼ਰਨਾਰਥੀਆਂ ਨੂੰ ਸਹਾਇਤਾ ਦੇਣ ਦੀ ਲੋੜ ਆ ਪਏ ਜਾਂ ਇਸ ਤਰ੍ਹਾਂ ਦੀ ਹੋਰ ਕੋਈ ਕੁਦਰਤੀ ਆਫ਼ਤ ਆ ਜਾਵੇ, ਤਾਂ ਖਰਚ ਇਸ ਵਿਚੋਂ ਮੀਟ ਕੀਤਾ ਜਾਵੇ। ਕਿਉਂਕਿ ਉਸ ਸਮੇਂ ਸਰਕਾਰ ਨੂੰ ਇਕ ਵੱਡੀ ਰਕਮ ਦੀ ਲੋੜ ਪੈ ਸਕਦੀ ਹੈ। ਇਸ ਨੂੰ 1966 ਵਿਚ ਇਕ ਕਰੋੜ ਕਰ ਦਿਤਾ ਫਿਰ 1970 ਵਿਚ ਦੋ ਕਰੋੜ ਅਤੇ ਹੁਣ 2 ਕਰੋੜ ਤੋਂ 3 ਕਰੋੜ ਕੀਤਾ ਜਾ ਰਿਹਾ ਹੈ, ਇਸ ਲਈ ਇਸ ਦੀ ਤਾਈਦ ਕਰਨੀ ਚਾਹੀਦੀ ਹੈ।

[ਸਰਦਾਰ ਹਰਬੰਸ ਸਿੰਘ ਜਲਾਲ]

ਪਰ ਜਿਵੇਂ ਇਸ ਨੂੰ ਵਰਤਣ ਦਾ ਢੰਗ ਹੈ ਉਸ ਤੇ ਨੁਕਤਾਚੀਨੀ ਕੀਤੀ ਜਾਂਦੀ ਹੈ। ਕਾਨੂੰਨ ਇਹ ਮੰਗ ਕਰਦਾ ਹੈ ਕਿ ਇਹ ਰਕਮ ਗਵਰਨਰ ਸਾਹਿਬ ਪਾਸ ਰਹੇਗੀ ਅਤੇ ਜਦ ਸਰਕਾਰ ਨੂੰ ਲੋੜ ਹੁੰਦੀ ਹੈ ਤਾਂ ਸਰਕਾਰ ਉਸ ਲੋੜ ਦਾ ਕਾਰਨ ਦਸਦੀ ਹੈ ਅਤੇ ਇਹ ਵੀ ਕਿ ਇਸ ਖਰਚ ਦੀ ਕਿਉਂ ਲੋੜ ਪਈ ਅਤੇ ਇਸ ਨੂੰ ਸਪਲੀਮੈਂਟਰੀ ਬਜਟ ਵਿਚ ਕਿਉਂ ਨਹੀਂ ਰਖਿਆ ਜਾ ਸਕਿਆ ਅਤੇ ਇਸ ਨੂੰ ਫੌਰੀ ਤੌਰ ਤੇ ਵਰਤਣਾ ਕਿਉਂ ਲਾਜ਼ਮੀ ਹੈ ਪਰ ਇਹ ਰਕਮ ਟਾਲੀ ਨਹੀਂ ਜਾ ਸਕਦੀ ਅਤੇ ਨਾ ਹੀ ਇਸ ਵਿਚ ਕੋਈ ਤਰਮੀਮ ਕੀਤੀ ਜਾ ਸਕਦੀ ਹੈ ਜਿਸ ਤਰ੍ਹਾਂ ਕਿ ਸਪਲੀਮੈਂਟਰੀ ਬਜ਼ਟ ਵਿਚ ਅਸੀਂ ਵਿਚਾਰ ਕਰ ਸਕਦੇ ਹਾਂ। ਇਸ ਨਾਲ ਇਹ ਡੈਮੋਕਰੇਸੀ ਨੂੰ ਆਟੋਕਰੇਸੀ ਵਿਚ ਬਦਲਣ ਵਲ ਲਿਜਾ ਰਹੀ ਹੈ। ਜਦ ਬਜਟ ਆਉਂਦਾ ਹੈ ਤਾਂ ਵਿਰੋਧੀ ਪਾਰਟੀ ਉਸ ਵਿਚ ਤਰਮੀਮ ਪੇਸ਼ ਕਰ ਸਕਦੀ ਹੈ। ਗੈਰ ਜ਼ਰੂਰੀ ਖਰਚ ਨੂੰ ਹਟਾ ਦੇਣ ਦਾ ਹੱਕ ਹਾਊਸ ਨੂੰ ਹੁੰਦਾ ਹੈ ਪਰ ਇਸ ਕੰਟੈਨਜੈਂਸੀ ਫੰਡ ਦੇ ਬਾਰੇ ਵਿਚ ਕੋਈ ਬਹਿਸ ਕੋਈ ਚੈਲੰਜ ਜਾਂ ਕੋਈ ਤਰਮੀਮ ਨਹੀਂ ਕੀਤੀ ਜਾ ਸਕਦੀ ਅਤੇ ਜਿਹੜਾ ਅਧਿਕਾਰ ਹੈ ਉਹ ਲੈਜਿਸਲੇਚਰ ਨੂੰ ਲੋਕ ਰਾਜ ਨੂੰ ਅਤੇ ਲੈਜਿਸਲੇਟਰਾਂ ਨੂੰ ਹੈ, ਉਸ ਨੂੰ ਇਹ ਬਾਈ ਪਾਸ ਕਰਦਾ ਹੈ ਅਤੇ ਜੋ ਮਰਯਾਦਾ ਅਤੇ ਰਵਾਇਤ ਪਈ ਹੋਈ ਹੈ ਉਸ ਵਿਚ ਇਹ ਫੰਡ ਨਹੀਂ ਵਿਚਾਰਿਆ ਜਾ ਸਕਦਾ। ਫਿਰ ਇਸ ਸਰਕਾਰ ਨੇ ਫੰਡ ਦੀ ਦੋ-ਤਿੰਨ ਵੇਰ ਗਲਤ ਵਰਤੋਂ ਕੀਤੀ ਹੈ ਅਤੇ ਸਿਧਾਂਤਕ ਤੌਰ ਤੇ ਉਸ ਨੂੰ ਕਨਟ੍ਰਾਡਿਕਟ ਕਰਨਾ ਪੈਂਦਾ ਹੈ। ਇਸ ਫੰਡ ਨੂੰ ਵਧਦਾ ਵੇਖ ਕੇ ਭਾਵੇਂ ਜਿੰਨਾ ਮਰਜ਼ੀ ਹੌਸਲਾ ਵਿਖਾਇਆ ਜਾਵੇ ਪਰ ਇਹ ਸਰਕਾਰ ਦੀ ਕਮਜ਼ੋਰੀ ਦੀ ਨਿਸ਼ਾਨੀ ਹੈ ਕਿਉਂਕਿ ਸਰਕਾਰ ਇਸ ਤਰ੍ਹਾਂ ਦੀ ਖਰਚੇ ਦੀ ਹਾਊਸ ਤੋਂ ਬਜਟ ਵਿਚ ਜਾਂ ਸਪਲੀਮੈਂਟਰੀ ਵਿਚ ਮਨਜ਼ੂਰੀ ਲੈਣ ਤੋਂ ਡਰਦੀ ਹੈ। ਇਹ ਕਾਨੂੰਨ ਨੂੰ ਵੀ ਚੈਲੰਜ ਹੈ ਅਤੇ ਡਮੋਕਰੇਸੀ ਨੂੰ ਵੀ ਚੈਲੰਜ ਹੈ।

ਜਿਥੋਂ ਤੱਕ ਇਨ੍ਹਾਂ ਸਾਰੇ ਮਸਲਿਆਂ ਦਾ ਸਵਾਲ ਹੈ ਇਨ੍ਹਾਂ ਬਾਰੇ ਮੈਂ ਜਵਾਬ ਦੇਣਾ ਚਾਹੁੰਦਾ ਹਾਂ। ਇਥੇ 2-3 ਮਹਿਕਮਿਆਂ ਦੇ ਲਈ ਅੱਧੀ ਤੋਂ ਵੱਧ ਰਕਮ ਕੰਟੈਨਜੈਂਸੀ ਖਰਚਾਂ ਲਈ ਰਖੀ ਗਈ ਹੈ। (ਇਕ ਮਾਨਯੋਗ ਮੈਂਬਰ. ਇਹ ਤਾਂ ਇਸ ਵਿਚ ਹੈ ਨਹੀਂ ਜਿਨ੍ਹਾਂ ਕੰਟੈਨਜੈਂਸੀਜ਼ ਦਾ ਤੁਸੀਂ ਜ਼ਿਕਰ ਕਰਦੇ ਹੋ) ਮੈਨੂੰ ਜ਼ਰਾ ਟਾਈਮ ਦਿਉ ਮੈਂ ਦਸਦਾ ਹਾਂ।

**ਵਿੱਤ ਮੰਤਰੀ**: ਫੇਰ ਤੁਸੀਂ ਕੰਟੈਨਜੈਂਸੀ ਦਾ ਨਾਉਂ ਯੂਜ਼ ਨਾ ਕਰੋ।

**ਸਰਦਾਰ ਹਰਬੰਸ ਸਿੰਘ ਜਲਾਲ**: ਅਰਜ਼ ਇਹ ਹੈ ਕਿ ਇੰਡਸਟਰੀ ਦੀ ਡੀਮਾਂਡ ਦੇ ਵਿਚ ਇਨ੍ਹਾਂ ਨੇ ਇਹ ਫੰਡਜ਼ ਸਰਵੇ ਕਰਨ ਦੀ ਖਾਤਰ, ਇੰਡਸਟਰੀਅਲ ਸਰਵੇ ਲਈ ਅਤੇ ਇਸੇ ਤਰ੍ਹਾਂ ਹੋਰ ਤਿੰਨ ਹੈਡਜ਼ ਵਿਚ 20 ਲੱਖ ਰੁਪਿਆ ਰਖਿਆ ਗਿਆ ਹੈ। ਮੈਂ ਸਮਝਦਾ ਹਾਂ ਕਿ ਹਮੇਸ਼ਾ ਕਿਸੇ ਮਕਸਦ ਵਾਸਤੇ ਪੈਸਾ ਰਖਿਆ ਜਾਂਦਾ ਹੈ, ਪਰ ਏਥੇ 20 ਲੱਖ ਰੁਪਏ ਦੀ ਇਨਵੈਸਟਮੈਂਟ ਕਰ ਦਿੱਤੀ ਪਰ ਇਹ ਕੋਈ ਪਤਾ ਨਹੀਂ ਐਕਚੂਅਲੀ ਕਿਵੇਂ ਅਤੇ ਕਿੱਥੇ ਸਰਵ ਹੋਣਾ ਹੈ ? ਜਿੱਥੋਂ ਤੱਕ ਸੇਲਜ਼ ਟੈਕਸ ਦੀ ਚੋਰੀ ਦਾ ਸਵਾਲ ਹੈ ....(ਵਿਘਨ) (ਸ਼ੋਰ)

**Mr. Speaker**: This is not relevant, please resume you seat.

**ਵਿੱਤ ਮੰਤਰੀ (ਸ੍ਰੀ ਹੰਸ ਰਾਜ ਸ਼ਰਮਾ)**: ਇਥੇ ਮੇਰੇ ਸਾਥੀਆਂ ਨੇ ਬਹੁਤ ਸਾਰੀਆਂ ਗੱਲਾਂ ਕਹੀਆਂ ਹਨ, ਠੀਕ ਹੈ ਇਨ੍ਹਾਂ ਗੱਲਾਂ ਦੀ ਲੋੜ ਵੀ ਹੈ। ਇਥੇ ਚੀਜ਼ ਇਹ ਹੈ ਕਿ ਇਨ੍ਹਾਂ ਵਿਚੋਂ

ਬਹੁਤ ਸਾਰੀਆਂ ਗੱਲਾਂ ਹੋ ਵੀ ਰਹੀਆਂ ਹਨ ਅਤੇ ਅਸੀਂ ਆਟੋਕ੍ਰੈਟਿਕ ਰਾਜ ਵਲ ਨਹੀਂ ਜਾ ਰਹੇ। ਇਹ ਪ੍ਰੋਵੀਜ਼ਨ ਕੰਟੈਨਜੈਂਸੀ ਫੰਡ ਵਿਚ 2, 3 ਜਾਂ 4 ਕਰੋੜ ਰੁਪਿਆ ਕਰਨ ਦਾ ਮਤਲਬ ਇਹ ਹੁੰਦਾ ਹੈ ਕਿ ਬਜਟ ਬਣਾ ਦੇਣ ਤੋਂ ਬਾਅਦ ਸਾਡੇ ਪਾਸ ਪਲੈਨਿੰਗ ਕਮਿਸ਼ਨ ਤੋਂ ਹਦਾਇਤਾਂ ਆਉਂਦੀਆਂ ਹਨ ਕਿ ਫਲਾਣੀ ਸਕੀਮ ਲਈ ਅਸੀਂ ਤੁਹਾਨੂੰ ਇਤਨਾ ਪੈਸਾ ਦੇਂਦੇ ਹਾਂ ਤੁਸੀਂ ਆਪਣੇ ਵਲੋਂ ਇਤਨਾ ਖਰਚ ਕਰੋ। ਸਾਨੂੰ ਜੇ 3-4 ਕਰੋੜ ਰੁਪਿਆ ਸੈਂਟਰ ਤੋਂ ਕਿਸੇ ਜ਼ਰੂਰੀ ਪਰਾਜੈਕਟ ਵਾਸਤੇ ਆਉਂਦਾ ਹੋਵੇ ਅਤੇ ਸਾਨੂੰ ਸਿਰਫ਼ 20-30 ਲੱਖ ਹੀ ਖਰਚ ਕਰਨਾ ਪੈਂਦਾ ਹੋਵੇ ਤਾਂ ਫੇਰ ਕੀ ਹਰਜ ਹੈ। ਅਸੀ ਇਹ ਰਕਮ ਜੋ ਬਜਟ ਬਨਾਉਣ ਤੋਂ ਬਾਅਦ ਨਵੇਂ ਖਰਚੇ ਦੀ ਸ਼ਕਲ ਵਿਚ ਦੇਣੀ ਹੁੰਦੀ ਹੈ ਸਪਲੀਮੈਂਟਰੀ ਡੀਮਾਂਡਜ਼ ਦੇ ਰਾਹੀਂ ਪ੍ਰੋਵਾਈਡ ਕਰਦੇ ਹਾਂ। ਇਹ ਡੀਵੈਲਪਮੈਂਟ ਦੇ ਕੰਮਾਂ ਲਈ ਖਰਚ ਹੁੰਦਾ ਹੈ।

**ਸਰਦਾਰ ਹਰਬੰਸ ਸਿੰਘ ਜਲਾਲ:** ਹਾਊਸ ਨੂੰ ਮੇਰੇ ਨਾਲ ਹਮਦਰਦੀ ਹੋਣੀ ਚਾਹੀਦੀ ਹੈ ਕਿ ਇਹ ਗਲਤ ਬਿਆਨੀ ਕਰ ਰਹੇ ਹਨ, ਏਥੇ ਡੀਮਾਂਡ ਨੰਬਰ 23 ਵਿਚ ਇੰਡਸਟਰੀ ਦੇ ਭਲੇ ਲਈ ਕਹਿਕੇ 3 ਸਬ-ਸੈਕਸ਼ਨਾਂ ਬਣਾਈਆਂ ਹੋਈਆਂ ਹਨ, ਇਕ ਵਿਚ 18 ਲੱਖ, ਇਕ ਵਿਚ 21 ਲੱਖ ਅਤੇ ਤੀਸਰੀ ਵਿਚ ਡੇਢ ਲੱਖ ਰੁਪਿਆ ਰਖਿਆ ਹੋਇਆ ਹੈ, ਮੈਨੂੰ ਕਹਿੰਦੇ ਹਨ ਕਿ ਮੈਂ ਗਲਤ ਬਿਆਨੀ ਕਰਦਾ ਹਾਂ।

**ਵਿੱਤ ਮੰਤਰੀ:** ਮੈਂ ਵੀ ਤਾਂ ਉਸੀ ਚੀਜ਼ ਵਲ ਧਿਆਨ ਦਿਵਾ ਰਿਹਾ ਹਾਂ, ਜਿਸ ਲਈ ਇਹ ਐਪਰੋਪਰੀਏਸ਼ਨ ਬਿਲ ਲਿਆਉਣਾ ਪਿਆ ਹੈ। ਅਸੀਂ ਜੇ ਚਾਹੁੰਦੇ ਹਾਂ ਕਿ ਅਬ ਸਾਨੂੰ 2 ਕਰੋੜ ਦੀ ਜਗ੍ਹਾ 3 ਕਰੋੜ ਰੁਪਿਆ ਚਾਹੀਦਾ ਹੈ, ਕੋਈ ਅਨਫੋਰਸੀਨ ਖਰਚ ਖੜ੍ਹਾ ਹੋ ਜਾਂਦਾ ਹੈ, ਤਾਂ ਉਹ ਸਪਲੀਮੈਂਟਰੀ ਡੀਮਾਂਡਜ਼ ਦੇ ਰਾਹੀਂ ਆਉਣਾ ਹੈ। ਜਿਹੜੀ ਗੱਲ ਜਲਾਲ ਜੀ ਕਰ ਰਹੇ ਹਨ ਉਹ ਤਾਂ ਸਵੇਰ ਦੇ ਸੈਸ਼ਨ ਦੇ ਵਿਚ ਪਾਸ ਹੀ ਹੋ ਚੁਕੀ ਹੈ ਡਿਸਕਸ਼ਨ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਇਸ ਲਈ ਮੈਂ ਕਹਾਂਗਾ ਕਿ ਇਹ ਡੀਮਾਂਡਾਂ ਪਾਸ ਕਰ ਦੇਣੀਆਂ ਚਾਹੀਦੀਆਂ ਹਨ।

**Mr. Speaker:** Question is—

That the Punjab Contingency Fund (Amendment) Bill be taken into consideration at once.

*The motion was carried.*

**Mr. Speaker:** Now the House will proceed to consider the Bill Clause by Clause

CLAUSE 2

**Mr. Speaker:** Question is—

That Clause 2 stand part of the Bill.

*The motion was carried.*

CLAUSE 1

**Mr. Speaker:** Question is—

That Clause 1 stand part of the Bill.

*The motion was carried.*

TITLE

**Mr. Speaker:** Question is—

That Title be the Title of the Bill.

*The motion was carried.*

**Finance Minister** (Shri Hans Raj Sharma): Sir, I beg to move—

That the Punjab Contingency Fund (Amendment) Bill, 1973 be passed.

**Mr. Speaker:** Motion moved—

That the Punjab Contingency Fund (Amendment) Bill, 1973 be passed.

**Mr. Speaker:** Question is—

That the Punjab Contingency Fund (Amendment) Bill, 1973 be passed.

*The motion was carried.*

## WALK-OUT

**ਸਰਦਾਰ ਹਰਬੰਸ ਸਿੰਘ ਜਲਾਲ:** ਸਪੀਕਰ ਸਾਹਿਬ, ਮੈਂ ਆਪਣਾ ਪੁਆਇੰਟ ਐਕਸਪ੍ਰੈਸ ਕਰਨ ਲਈ ਬਾਰ ਬਾਰ ਕੋਸ਼ਿਸ਼ ਕੀਤੀ ਹੈ ਪਰ ਉਹ ਸੁਣਿਆ ਹੀ ਨਹੀਂ ਜਾ ਰਿਹਾ ਹੈ ? ਇਹ ਮੇਰਾ ਪ੍ਰਿਵਿਲੇਜ ਹੈ ਜਿਹੜਾ ਬਰੀਚ ਹੋਇਆ ਹੈ, ਇਸ ਲਈ ਮੈਂ ਵਾਕ-ਆਊਟ ਕਰਦਾ ਹਾਂ ।

(ਇਸ ਵੇਲੇ ਸਰਦਾਰ ਹਰਬੰਸ ਸਿੰਘ ਜਲਾਲ ਹਾਊਸ ਤੋਂ ਵਾਕ ਆਊਟ ਕਰਕੇ ਬਾਹਰ ਚਲੇ ਗਏ ।)

## MOTION UNDER RULE 16

**Education Minister** (Sardar Umrao Singh): Sir, I beg to move—

That the Assembly at its rising on the 28th September, 1973, after transacting the Business fixed for that day, shall stand adjourned *sine die*.

**Mr. Speaker:** Motion moved—

That the Assembly at its rising on the 28th September, 1973, after transacting the Business fixed for that day, shall stand adjourned *sine die*.

**Mr. Speaker:** Question is—

That the Assembly at its rising on the 28th September, 1973, after transacting the Business fixed for that day, shall stand adjourned *sine die*.

*The motion was carried.*

**Mr. Speaker:** The House stands adjourned till 9.00 A. M. on Friday, the 28th Septemeber, 1973.

4.05 p. m. | *The Sabha then adjourned till 9.00 A. M. on Friday, the 28th September, 1973.*

1197—16-8-74—284 C i Pb. Govt. Press, Patiala.

# PUNJAB VIDHAN SABHA

## DEBATES

*28th September, 1973*

Vol. II—No. 4

OFFICIAL REPORT




CONTENTS

*Friday, the 28th September, 1973*




**Punjab Vidhan Sabha Secretariat, Chandigarh.**

**Price Re. :** Rs. P 37—90


32 SP.

# ERRATA

TO

## PUNJAB VIDHAN SABHA DEBATES

*Dated 28th September, 1973*

*Vol. II-No. 4*

| *Read* | *For* | *Page* | *Line* |
|---|---|---|---|
| ਸਥਾਨਕ | ਸਥਾਨਕ | (4)16 | 1 |
| ਨੁਕਸਾਨ | ਨੁਕਰਾਨ | (4)28 | 4 |
| like | likc | (4)29 | 15 |
| decision | decission | (4)57 | 15th from below |
| ਸੋਚ | ਸੋਢ | (4)72 | 16 |
| ਗਿਆਨੀ ਕੁੰਦਨ ਸਿੰਘ ਪਤੰਗ | ਗਿਆਨੀ ਕੁੰਦਨ ਸਿੰਘ ਪਤਗ | (4)75 | 3 |
| service | rervice | (4)77 | 12 |
| adjourned | adjouted | (4)79 | 1 |
| closed | elosed | (4)85 | 6 |
| ਇਹ | ਇਚ | (4)88 | 14 |
| ਸਪੀਕਰ | ਸਪਕੀਰ | (4)89 | 12th from below |
| ਗਿਆਨੀ | ਗਿਆਨ | (4)101 | 3 |
| PUNJAB | PUNEAB | (4)116 | Top line |
| ਸਰਦਾਰ ਪ੍ਰਕਾਸ਼ ਸਿੰਘ ਬਾਦਲ | ਸਰਦਾਰ ਪਕਾਸ਼ ਸਿੰਘ ਬਾਦਲ | (4)118 | 8th from below |
| ਲਹਿਰ | ਲਹਿਰ | (4)152 | 13 |
| ਕੁਹਾੜੀ | ਤੁਰਾੜੀ | (4)154 | 19 |
| ਕੇ | ਦੇ | (4)158 | 11th from below |
| ਵਿਚ | ਵਿਚ ਵਿਚ | (4)160 | 4 |
| ਹੈਰਲਡ | ਹੈਰਲਰ | (4)160 | 7 |
| pleasure | please | (4)160 | 15 |
| ਲਈ | ਲਖੀ | (4)161 | 11 |

# PUNJAB VIDHAN SABHA

*Friday, the 28th September, 1973.*

*The Sabha met in the Punjab Vidhan Sabha Hall, Vidhan Bhavan, Sector-I, Chandigarh at 9-00 A.M. of the Clock. Mr. Speaker, Dr. Kewal Krishan, in the Chair.*

## STARRED QUESTIONS AND ANSWERS

### INSTALLATION OF DEEP TUBEWELLS IN SOME VILLAGES IN KANDI AREA FALLING IN GARHSHANKAR BLOCK.

*1885. **Comrade Darshan Singh Canadian** : Will the Minister for Irrigation & Power be pleased to state—

(a) whether the Punjab State Tubewell Corporation had started work of installing deep tubewells in some villages of the Kandi area falling in Garhshankar Block in 1972;

(b) if the answer to part (a) above be in the affirmative, the names of villages where tubewells have been installed and of those where the tubewells are yet to be installed;

(c) whether it is a fact that the work was suddenly stopped in the Winter of 1972 and all rigs withdrawn from this area;

(d) whether the Corporation contemplates to complete the unfinished work; if so by what time?

**Shri Gurmail Singh** : (a) Yes.

(b) Names of villages in which tubewells have been drilled :—

1. Painsra
2. Saila Kalan
3. Saila Khurd
4. Paddi Sura Singh
5. Dudial
6. Bharatpur Jatan
7. Jiwanpur Jatan
8. Kukran

[Minister for Irrigation and Power)

9. Pakhowal

10. Salempur

Names of villages in which tubewells are yet to be drilled :—

1. Bherowal
2. Bhajjal
3. Dhansiwal
4. Golian

(c) No. However, some of the rigs had to be transferred for a short period for more pressing work in other areas.

(d) Yes, the remaining work of drilling of tubewells is scheduled to be completed by March, 1974.

[(ੳ) ਹਾਂ ਜੀ ।

(ਅ) ਉਨ੍ਹਾਂ ਪਿੰਡਾਂ ਦੇ ਨਾਂ ਜਿਨ੍ਹਾਂ ਲਈ ਬੋਰ ਕੀਤੇ ਗਏ ਹਨ :—

1. ਪੇਨਸਰਾ
2. ਸੋਲਾਕਲਾਂ
3. ਸੋਲਾਖੁਰਦ
4. ਖੱਤੀ ਸੂਰਾ ਸਿੰਘ
5. ਡਡਿਆਲ
6. ਭਰਤਪੁਰ ਜੱਟਾਂ
7. ਜੀਵਨ ਪੁਰ ਜੱਟਾਂ
8. ਕੁਕਰਨ
9. ਪਖੋਵਾਲ
10. ਸਲੇਮ ਪੁਰ

ਉਨ੍ਹਾਂ ਪਿੰਡਾਂ ਦੇ ਨਾਂ ਜਿਨ੍ਹਾਂ ਲਈ ਅਜੇ ਬੋਰ ਕਰਨੇ ਹਨ :—

1. ਭੈਰੋਵਾਲ
2. ਭੱਜਲ
3. ਧਾਂਸੀ ਵਾਲ
4. ਗੋਲੀਆਂ

(ੲ) ਨਹੀਂ ਜੀ । ਫਿਰ ਵੀ ਕੁਝ ਰਿੱਗ ਥੋੜ੍ਹੇ ਸਮੇਂ ਲਈ ਬਹੁਤ ਜ਼ਰੂਰੀ ਕੰਮ ਲਈ ਹੋਰ ਇਲਾਕਿਆਂ ਵਿਚੋਂ ਲਿਜਾਣੇ ਪਏ ।

(ਸ) ਹਾਂ ਜੀ । ਟਿਊਬਵੈੱਲਾਂ ਦੇ ਬੋਰਿੰਗ ਦਾ ਬਾਕੀ ਕੰਮ ਮੁਕੰਮਲ ਕਰਨ ਦਾ ਸਮਾਂ ਮਾਰਚ, 1974 ਤਕ ਮਿਯਤ ਕੀਤਾ ਹੋਇਆ ਹੈ ।]

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਕੰਡੀ ਦੇ ਇਲਾਕੇ ਵਿਚ ਪਾਣੀ ਦੀ ਸਿੰਜਾਈ ਦੀ ਅਤਿਅੰਤ ਤੰਗੀ ਹੈ । ਉਹ ਕਿਹੜਾ ਪਰੈਸਿੰਗ ਵਰਕ ਹੈ ਜਿਸ ਦੇ ਲਈ ਇਕ ਸਾਲ ਲਈ ਸਾਰਾ ਕੰਮ ਬੰਦ ਕਰ ਦਿਤਾ ਗਿਆ ਔਰ ਇਹ ਇਲਾਕਾ ਬੁਰੀ ਤਰ੍ਹਾਂ ਨਾਲ ਇਗਨੋਰ ਹੋਇਆ ।

**ਸਿੰਜਾਈ ਅਤੇ ਬਿਜਲੀ ਮੰਤਰੀ :** ਐਮਰਜੰਸੀ ਪਰੋਗਰਾਮ ਅਧੀਨ ਸਾਨੂੰ ਸੈਂਟਰ ਸਰਕਾਰ ਤੋਂ ਰੁਪਿਆ ਮਿਲਿਆ ਸੀ ਅਤੇ ਜਿਸ ਸਮੇਂ ਵਾਸਤੇ ਮਿਲਿਆ ਸੀ ਉਸ ਦੀ ਮਿਆਦ ਮੁਕੱਰਰ ਸੀ । ਜੇ ਰਿਗਜ਼ ਨੂੰ ਦੂਜੇ ਇਲਾਕੇ ਵਾਸਤੇ ਇਸਤੇਮਾਲ ਨਾ ਕਰਦੇ ਤਾਂ ਇਹ ਰੁਪਿਆ ਪੰਜਾਬ ਸਰਕਾਰ ਦੇ ਕੰਮ ਨਹੀਂ ਸੀ ਆ ਸਕਣਾ । ਉਹ ਰੁਪਿਆ ਮੋੜਨਾ ਪੈਣਾ ਸੀ । ਇਸ ਕਰਕੇ ਉਸ ਰੁਪਏ ਦੀ ਬੈਸਟ ਯੂਟੇਲਾਈਜ਼ੇਸ਼ਨ ਲਈ ਇਸ ਏਰੀਆ ਤੋਂ ਰਿੱਗਾਂ ਦੂਜੇ ਏਰੀਆ ਵਿਚ ਸ਼ਿਫਟ ਕੀਤੀਆਂ (ਵਿਘਨ) ਫਿਰ ਮਾਰਚ, 1973 ਵਿਚ ਉਥੇ ਮੁੜ ਇਹ ਲਿਆਂਦੀਆਂ ਗਈਆਂ। ਸਿਰਫ ਚਾਰ ਪੰਜ ਮਹੀਨਿਆਂ ਲਈ ਹੀ ਉਥੋਂ ਰਿਗਜ਼ ਸ਼ਿਫਟ ਕੀਤੀਆਂ ਸਨ ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਜਿਹੜੇ ਦਸ ਪਿੰਡਾਂ ਵਿਚ ਟਿਊਬਵੈਲ ਲੱਗੇ ਹਨ ਜਾਂ ਕੰਪਲੀਟ ਹੋਏ ਹਨ ਉਹ ਵੀ ਟਿਊਬਵੈਲ ਸਾਲ ਵਿਚ ਇਕ ਦਫਾ ਵੀ ਚਲਾਏ ਨਹੀਂ ਗਏ । ਇਹ ਸ਼ੱਕ ਹੈ ਕਿ ਸਾਰੇ ਟਿਊਬਵੈਲ ਮੱਡ ਡਿਗਣ ਨਾਲ ਖਰਾਬ ਹੋ ਗਏ ਹੋਣਗੇ । ਕੀ ਇਹ ਚੀਜ਼ ਤੁਹਾਡੇ ਨੋਟਿਸ ਵਿਚ ਹੈ ਅਤੇ ਕੀ ਇਸ ਨੂੰ ਠੀਕ ਕਰਨ ਲਈ ਯਤਨ ਕਰੋਗੇ ?

**ਸਿੰਜਾਈ ਅਤੇ ਬਿਜਲੀ ਮੰਤਰੀ :** ਕੋਈ ਟਿਊਬਵੈਲ ਖਰਾਬ ਨਹੀਂ ਹੋਣ ਦਿਆਂਗੇ ।

**ਸਰਦਾਰ ਗੁਰਦੇਵ ਸਿੰਘ ਬਾਦਲ :** ਮੈਂ ਵਜ਼ੀਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਫਰੀਦਕੋਟ ਦੇ ਹਲਕੇ ਵਿਚ ਉਪਰਲਾ ਪਾਣੀ ਬੜਾ ਕੌੜਾ ਹੈ, ਕੀ ਇਹ ਉਥੇ ਡੂੰਘੇ ਟਿਊਬਵੈੱਲ ਲਗਾਉਣ ਦਾ ਖਿਆਲ ਰਖਦੇ ਹਨ ਤਾਂ ਕਿ ਲੋਕਾਂ ਨੂੰ ਠੀਕ ਪਾਣੀ ਮਿਲ ਸਕੇ ?

**ਸਿੰਜਾਈ ਅਤੇ ਬਿਜਲੀ ਮੰਤਰੀ :** ਫਰੀਦਕੋਟ ਦਾ ਜ਼ਿਕਰ ਕਰਨ ਵਾਲੇ ਇਹ ਇਕੱਲੇ ਮੈਂਬਰ ਨਹੀਂ ਹਨ, ਉਸ ਇਲਾਕੇ ਤੋਂ ਹੋਰ ਵੀ ਕਈ ਸਾਡੇ ਸਾਥੀ ਹਨ, ਲੀਡਰ ਹਨ । ਮੈਂ ਦੱਸ ਦੇਣਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਦਾ ਇਹ ਨਿਸ਼ਾਨਾ ਹੈ ਜਿਥੇ ਚੰਗਾ ਪਾਣੀ ਨਹੀਂ ਮਿਲ ਸਕਦਾ ਔਰ ਖੇਤਾਂ ਲਈ ਵੀ ਪਾਣੀ ਚਾਹੀਦਾ ਹੈ, ਸਾਰੇ ਪੰਜਾਬ ਵਿਚ ਜਿਥੇ ਵੀ ਜ਼ਮੀਨ ਲਈ ਪਾਣੀ ਚਾਹੀਦਾ ਹੈ ਉਥੇ ਪਾਣੀ ਦੇਣ ਦਾ ਯਤਨ ਕਰਦੇ ਪਏ ਹਾਂ ਜਦੋਂ ਪੌਸੀਬਲ ਹੋਇਆ ਤਾਂ ਹੋਰ ਥਾਵਾਂ ਤੇ ਵੀ ਪਾਣੀ ਦੇਣ ਦਾ ਯਤਨ ਕਰਾਂਗੇ ।

**ਡਾਕਟਰ ਅਮੀਰ ਸਿੰਘ ਕਲਕਟ** : ਕੀ ਇਹ ਟਿਊਬਵੈੱਲ ਮਾਸੀਆਂ, ਮਾਵਾਂ ਦੇ ਏਰੀਆ ਵਿਚ ਹੀ ਲਾਏ ਜਾਣੇ ਹਨ ਜਾਂ ਕੰਡੀ ਦੇ ਇਲਾਕੇ ਵਿਚ ਵੀ ਲੱਗਣਗੇ ?

**ਸਿੰਜਾਈ ਅਤੇ ਬਿਜਲੀ ਮੰਤਰੀ** : ਜੋ ਡਾਕਟਰ ਸਾਹਿਬ ਦੱਸਣਗੇ ਉਹਦਾ ਵੀ ਖਿਆਲ ਕਰਾਂਗੇ ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਰਹਿੰਦ ਕੈਨਾਲ ਦੇ ਨਾਲ ਨਾਲ ਟਿਊਬਵੈੱਲ ਕਾਰਪੋਰੇਸ਼ਨ ਵਾਲਿਆਂ ਦੀ ਟਿਊਬਵੈੱਲ ਲਗਾਉਣ ਦੀ ਸਕੀਮ ਸੀ । ਜੇ ਉਹ ਟਿਊਬਵੈੱਲ ਲੱਗ ਚੁਕੇ ਹਨ ਤਾਂ ਐਨਾ ਚਿਰ ਤਕ ਪਾਣੀ ਕਿਉਂ ਨਹੀਂ ਸਰਹਿੰਦ ਕੈਨਾਲ ਵਿਚ ਪਾਇਆ ਗਿਆ ?

**ਸਿੰਜਾਈ ਅਤੇ ਬਿਜਲੀ ਮੰਤਰੀ** : ਇਹ ਚੀਜ਼ ਇਸ ਸਵਾਲ ਵਿਚੋਂ ਉਠਦੀ ਨਹੀਂ ਹੈ । ਫਿਰ ਵੀ ਮੈਂ ਦੱਸ ਦੇਵਾਂ ਕਿ ਸਰਹਿੰਦ ਕੈਨਾਲ ਨਾਲ ਟਿਊਬਵੈੱਲ ਲੱਗੇ ਹਨ ਅਤੇ ਉਨ੍ਹਾਂ ਦਾ ਪਾਣੀ ਨਹਿਰ ਵਿਚ ਪਾ ਕੇ ਦੂਰ ਕਿਸਾਨਾਂ ਤਕ ਪਹੁੰਚਾ ਦੇਣਾ ਹੈ ।

**ਚੌਧਰੀ ਰਾਮ ਸਿੰਘ** : ਕੀ ਮਨਿਸਟਰ ਸਾਹਿਬ ਦੱਸਣ ਦੀ ਖੇਚਲਤਾ ਕਰਨਗੇ ਕਿ ਕੀ ਸਬ-ਮਾਊਨਟੇਨੀਅਸ ਏਰੀਆ ਵਿਚ ਡੀਪ ਟਿਊਬਵੈੱਲ ਲਗਾ ਰਹੇ ਹੋ ? ਜੇ ਲਗਾ ਰਹੇ ਹਨ ਤਾਂ ਕਿਹੜੇ ਕਿਹੜੇ ਏਰੀਆ ਨੂੰ ਟਾਪ ਪਰਾਇਰਟੀ ਦਿਤੀ ਹੈ ਜਾਂ ਕਿਹੜੇ ਕਿਹੜੇ ਏਰੀਆ ਨੂੰ ਇਸ ਕੰਮ ਲਈ ਟਾਪ ਪਰਾਇਰਟੀ ਦੇਣੀ ਹੈ ਅਤੇ ਕਦ ਤਕ ਇਹ ਕੰਮ ਕੰਪਲੀਟ ਹੋ ਜਾਵੇਗਾ ।

**ਸਿੰਜਾਈ ਅਤੇ ਬਿਜਲੀ ਮੰਤਰੀ** : ਜ਼ਿਲ੍ਹਾ-ਵਾਰ ਪਰਾਇਰਟੀ ਨਹੀਂ ਬਣੀ ਬਲਕਿ ਇਹ ਬਲਾਕ-ਵਾਈਜ਼ ਬਣਦੀ ਹੈ । ਇਸ ਵਿਚ ਇਨ੍ਹਾਂ ਦਾ ਏਰੀਆ ਵੀ ਆ ਸਕਦਾ ਹੈ । ਸਾਡੀ ਇਹ ਮਨਸ਼ਾ ਨਹੀਂ ਹੈ ਕਿ ਫਲਾਂ ਫਲਾਂ ਏਰੀਆ ਨੂੰ ਇਗਨੋਰ ਕਰਨਾ ਹੈ । ਅਸੀਂ ਤਾਂ ਸਾਰੇ ਕੰਡੀ ਏਰੀਆ ਵਿਚ ਪਰਾਇਰਟੀ ਦਿੰਦੇ ਪਏ ਹਾਂ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਮੈਂ ਇਨ੍ਹਾਂ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਜ਼ਿਲ੍ਹਾ ਬਠਿੰਡਾ, ਝੁਨੀਰ ਬਲਾਕ ਵਿਚ ਇਹ ਸਕੀਮ ਲਾਗੂ ਕਰੋਗੇ ਜਿਥੇ ਕਿ ਸਾਰੀਆਂ ਨਹਿਰਾਂ ਦੀਆਂ ਟੇਲਾਂ ਉਥੇ ਪਹੁੰਚਦੀਆਂ ਹਨ । ਉਥੇ ਰੇਤਲਾ ਇਲਾਕਾ ਹੈ ਅਤੇ ਇਕ ਵੀ ਟਿਊਬਵੈੱਲ ਬੋਰ ਨਹੀਂ ਹੋਇਆ ਹੈ । (ਵਿਘਨ)

**ਸਿੰਜਾਈ ਅਤੇ ਬਿਜਲੀ ਮੰਤਰੀ** : ਪੰਜਾਬ ਵਿਚ ਕੁਝ ਅਜਿਹਾ ਇਲਾਕਾ ਹੈ ਜਿਥੇ ਨਾ ਨਹਿਰ ਦਾ ਪਾਣੀ ਪਹੁੰਚਦਾ ਹੈ ਅਤੇ ਨਾ ਹੀ ਟਿਊਬਵੈੱਲ ਦਾ ਪਾਣੀ ਪਹੁੰਚਦਾ ਹੈ । ਜਿਥੇ ਨਹਿਰ ਪਹੁੰਚਦੀ ਹੈ ਉਥੇ ਕਾਫੀ ਪਾਣੀ ਪਹੁੰਚਦਾ ਹੈ ਲੇਕਿਨ ਟੇਲ ਵਾਲੇ ਨੂੰ ਡਿਫੀਕਲਟੀ ਆਉਂਦੀ ਹੈ । ਪਹਿਲ ਉਥੇ ਦਿਤੀ ਜਾਂਦੀ ਹੈ ਜਿਥੇ ਪਾਣੀ ਕਿਸੇ ਢੰਗ ਨਾਲ ਵੀ ਨਾ ਪਹੁੰਚਦਾ ਹੋਵੇ ।

**ਚੌਧਰੀ ਜਗਤ ਰਾਮ** : ਵਜ਼ੀਰ ਸਾਹਿਬ ਨੇ ਦੱਸਿਆ ਹੈ ਕਿ ਪਰਾਇਰਟੀ ਬਲਾਕਵਾਈਜ਼ ਦੇਣੀ ਹੈ । ਕੀ ਇਹ ਦੱਸਣ ਦੀ ਕਿਰਪਾ ਕਰਨਗੇ ਕਿ ਜਿਥੇ ਟਿਊਬਵੈੱਲ ਲੱਗੇ ਹਨ ਉਸ ਹਲਕੇ ਤੋਂ ਚੁਣ ਕੇ ਕੌਣ ਆਏ ਹਨ ?

(ਕੋਈ ਉੱਤਰ ਨਹੀਂ ਦਿਤਾ ਗਿਆ)

**ਸਰਦਾਰ ਧੰਨਾ ਸਿੰਘ ਗੁਲਸ਼ਨ** : ਇਹ ਸਾਰਿਆਂ ਨੂੰ ਪਤਾ ਹੀ ਹੈ ਕਿ ਸਾਰੇ ਪੰਜਾਬ ਵਿਚੋਂ ਸਭ ਤੋਂ ਪਛੜਿਆ ਹੋਇਆ ਜ਼ਿਲ੍ਹਾ ਬਠਿੰਡਾ ਹੈ । ਬਠਿੰਡਾ ਵਿਚ ਮਾਨਸਾ ਸਬ-ਡਵੀਜ਼ਨ, ਤਲਵੰਡੀ ਸਾਬੋਕੇ ਸਬ ਤਹਿਸੀਲ ਦੇ ਨਾਲ ਲਗਦਾ ਹਰਿਆਣਾ ਦਾ ਇਲਾਕਾ ਹੈ। ਉਥੇ ਪੀਣ ਲਈ ਪਾਣੀ ਬਿਲਕੁਲ ਕੌੜਾ ਮਿਲਦਾ ਹੈ । ਕਿਸਾਨ ਜਿਹੜਾ ਪਾਣੀ ਆਪਣੀ ਜ਼ਮੀਨ ਤੇ ਲਗਾਉਣ ਲਈ ਲੈਂਦਾ ਹੈ ਉਹ ਵੀ ਕੌੜਾ ਹੈ । ਕੀ ਉਸ ਏਰੀਆ ਵਾਸਤੇ ਪੀਣ ਦੇ ਪਾਣੀ ਦਾ ਪ੍ਰਬੰਧ ਕਰਨ ਲਈ ਸਰਕਾਰ ਕੋਈ ਸਕੀਮ ਰਖਦੀ ਹੈ ?

**ਸਿੰਜਾਈ ਅਤੇ ਬਿਜਲੀ ਮੰਤਰੀ** : ਮੈਂ ਤਾਂ ਪਹਿਲਾਂ ਹੀ ਦਸ ਚੁਕਾ ਹਾਂ ਕਿ ਜਿਥੇ ਬਿਲਕੁਲ ਪੀਣ ਲਈ ਪਾਣੀ ਨਹੀਂ ਮਿਲਦਾ ਉਸ ਏਰੀਆ ਲਈ ਸਰਕਾਰ ਪਰਾਇਰਟੀ ਦੇਵੇਗੀ । ਡੀਪ ਟਿਊਬਵੈਲ ਲਗਵਾਕੇ ਪਾਣੀ ਮੁਹੱਈਆ ਕੀਤਾ ਜਾਵੇਗਾ ਤਾਂ ਕਿ ਖੇਤਾਂ ਵਿਚ ਵੀ ਦਿਤਾ ਜਾ ਸਕੇ ਅਤੇ ਕਿਸਾਨ ਆਪਣੀ ਐਗਰੀਕਲਚਰ ਦੀ ਪਰੋਡਿਊਸ ਵਧਾ ਸਕਣ ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਹੁਣੇ ਹੀ ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਸਰਹਿੰਦ ਕੈਨਾਲ ਵਿਚ ਪਾਣੀ ਪਾਇਆ ਜਾਵੇਗਾ । ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਹ ਪਾਣੀ ਕਿਹੜੇ ਕਿਹੜੇ ਡਿਸਟ੍ਰਿਕਟ ਵਿਚ ਜਾਏਗਾ ?

**ਸਿੰਜਾਈ ਅਤੇ ਬਿਜਲੀ ਮੰਤਰੀ** : ਇਸ ਬਾਰੇ ਨੋਟਿਸ ਦੇ ਦਿਉ ਜਵਾਬ ਦੇ ਦਿਤਾ ਜਾਵੇਗਾ ।

**ਸਰਦਾਰ ਸੱਤਪਾਲ ਸਿੰਘ ਰੰਧਾਵਾ** : ਇਥੇ ਕਿਹਾ ਗਿਆ ਹੈ ਕਿ ਕੰਡੀ ਏਰੀਏ ਵਿਚ ਡੀਪ ਟਿਊਬਵੈਲ ਲਗਣੇ ਹਨ । ਹੁਸ਼ਿਆਰਪੁਰ, ਦਸੂਆ ਏਰੀਆ ਵਿਚ ਕਈ ਅਜਿਹੀਆਂ ਥਾਵਾਂ ਹਨ ਜਿਥੇ ਜ਼ਿਮੀਦਾਰ ਟਿਊਬਵੈਲ ਨਹੀਂ ਲਗਾ ਸਕੇ, ਇਹਦੇ ਕੀ ਕਾਰਨ ਹਨ ? ਅਤੇ ਇਹ ਕਦ ਤਕ ਕੰਮ ਕਰ ਦਿਤਾ ਜਾਵੇਗਾ ? (ਵਿਘਨ)

**ਸਿੰਜਾਈ ਅਤੇ ਬਿਜਲੀ ਮੰਤਰੀ** : ਨੋਟਿਸ ਦੇ ਦਿਉ, ਜਵਾਬ ਦੇ ਦਿਤਾ ਜਾਵੇਗਾ ।

**ਸਰਦਾਰ ਅਜਾਇਬ ਸਿੰਘ ਸੰਧੂ** : ਮੈਂ ਵਜ਼ੀਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਚੰਡੀਗੜ੍ਹ ਤੋਂ ਲੈਕੇ ਆਨੰਦਪੁਰ ਸਾਹਿਬ ਤਕ ਇਸ ਸੜਕ ਦੇ ਸੱਜੇ ਪਾਸੇ ਮੁੱਖ ਮੰਤਰੀ, ਮੇਰੇ ਅਤੇ ਜੋਸ਼ ਸਾਹਿਬ ਦਾ ਹਲਕਾ ਹੈ । ਇਸ ਸਾਰੇ ਹਿੱਲੀ-ਏਰੀਆਂ ਵਿਚ ਪਾਣੀ ਦੀ ਘਾਟ ਹੈ । ਪਾਣੀ ਪੀਣ ਨੂੰ ਵੀ ਨਹੀਂ ਮਿਲਦਾ ਖੇਤਾਂ ਨੂੰ ਦੇਣਾ ਤਾਂ ਇਕ ਪਾਸੇ ਰਿਹਾ । ਇਸ ਸਾਰੇ ਇਲਾਕੇ ਵਿਚ ਕਿੰਨੇ ਅਤੇ ਕਦੋਂ ਤਕ ਟਿਊਬਵੈਲ ਲਗਾਉਣੇ ਹਨ ਤਾਂ ਕਿ ਉਥੇ ਪਾਣੀ ਮਿਲ ਸਕੇ ।

**ਸਿੰਜਾਈ ਅਤੇ ਬਿਜਲੀ ਮੰਤਰੀ** : ਇਹ ਮੇਰੇ ਕਮਰੇ ਵਿਚ ਆ ਕੇ ਮੈਨੂੰ ਡਿਟੇਲ ਪੁਛ ਲੈਣ । (ਵਿਘਨ)

**ਸਰਦਾਰ ਸਾਧੂ ਸਿੰਘ** : ਮੈਂ ਵਜ਼ੀਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਸੁਲਤਾਨਪੁਰ ਅਤੇ ਕਪੂਰਥਲਾ ਬਲਾਕ ਵਿਚ ਤਕਰੀਬਨ 10 ਹਜ਼ਾਰ ਏਕੜ ਜ਼ਮੀਨ ਕੱਲਰ ਵਾਲੀ ਹੈ । ਉਸ ਵਿਚ ਇਹ ਕਦੋਂ ਤਕ ਟਿਊਬਵੈਲ ਲਗਾਉਣਗੇ ?

**ਸ਼੍ਰੀ ਸਪੀਕਰ** : ਤੁਸੀਂ ਨੋਟਿਸ ਦੇ ਦਿਉ, ਉਹ ਦੱਸ ਦੇਣਗੇ । (You may please give a separate notice and the hon. Minister will give a reply thereto.)

ਕਾਮਰੇਡ ਸੱਤ ਪਾਲ ਡਾਂਗ : ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਹਕੀਕਤ ਨਹੀਂ ਕਿ ਟਿਊਬਵੈਲ ਕਾਰਪੋਰੇਸ਼ਨ ਨੂੰ ਬਣੇ ਨੂੰ ਭਾਵੇਂ 3 ਸਾਲ ਹੋ ਗਏ ਹਨ ਪਰ ਇਕ ਵੀ ਟਿਊਬਵੈਲ ਦਾ ਪਾਣੀ ਹਾਲਾਂ ਕਿਸੇ ਜ਼ਿਮੀਦਾਰ ਨੂੰ ਨਹੀਂ ਮਿਲਿਆ ਅਤੇ ਇਸ ਦਾ ਇਕ ਵੱਡਾ ਕਾਰਨ ਇਹ ਹੈ ਕਿ ਨਾ ਹਾਲਾਂ ਤੱਕ ਕਿਸੇ ਨੂੰ ਟਿਊਬਵੈਲ ਕਾਰਪੋਰੇਸ਼ਨ ਦੇ ਪਾਣੀ ਦੀ ਵਾਰਾਬੰਦੀ ਦਾ ਪਤਾ ਲੱਗਾ ਹੈ ਕਿ ਕਿਸ ਨੂੰ ਅਖਤਿਆਰ ਹੈ ਅਤੇ ਨਾ ਹੀ ਇਹ ਪਤਾ ਹੈ ਕਿ ਟਿਊਬਵੈਲ ਕਾਰਪੋਰੇਸ਼ਨ ਨੇ ਪਾਣੀ ਦਾ ਕਿੰਨਾ ਰੇਟ ਲੈਣਾ ਹੈ ? ਇਨ੍ਹਾ ਚੀਜ਼ਾਂ ਦਾ ਹਾਲਾਂ ਫੈਸਲਾ ਨਹੀਂ ਹੋਇਆ । ਇਥੇ ਅਸੈਂਬਲੀ ਵਿਚ ਸਰਕਾਰ ਨੇ ਬਿਲ ਲਿਆਕੇ ਉਹ ਵਾਪਿਸ ਕਰ ਲਿਆ ਪਤਾ ਨਹੀਂ ਕਿੰਨੇ ਸਾਲ ਕਾਰਪਰੇਸ਼ਨ ਵਿਚ ਐਵੇਂ ਅਫਸਰ ਬਿਠਾ ਕੇ ਤਨਖਾਹਾਂ ਲੈਣਗੇ । (ਵਿਘਨ) ਟਿਊਬਵੈਲ ਕੋਈ ਚਾਲੂ ਨਹੀਂ ਹੋਇਆ ।

ਸ੍ਰੀ ਸਪੀਕਰ : ਤੁਸੀਂ ਕੋਈ ਸਵਾਲ ਪੁਛੋ । (You may please put any specific question.)

ਕਾਮਰੇਡ ਸੱਤ ਪਾਲ ਡਾਂਗ : ਸਪੀਕਰ ਸਾਹਿਬ, ਮੇਰਾ ਸਵਾਲ ਇਹ ਹੈ ਕਿ ਟਿਊਬਵੈਲ ਕਾਰਪੋਰੇਸ਼ਨ ਵੱਲੋਂ ਜਿਹੜਾ ਪਾਣੀ ਦਿੱਤਾ ਜਾਵੇਗਾ ਉਸ ਦੀ ਵਾਰਾਬੰਦੀ ਅਤੇ ਰੇਟ ਮੁਕੱਰਰ ਕਰਨ ਦਾ ਅਖਤਿਆਰ ਕਿਸ ਨੂੰ ਹੈ ਜੇ ਨਹੀਂ ਤਾਂ ਪਾਣੀ ਕਿਸ ਤਰ੍ਹਾਂ ਮਿਲੇਗਾ ?

ਸਿੰਜਾਈ ਅਤੇ ਬਿਜਲੀ ਮੰਤਰੀ : ਅਸੀਂ ਰੇਟ ਵੀ ਫਿਕਸ ਕਰ ਰਹੇ ਹਾਂ ਅਤੇ ਟਿਊਬਵੈਲਜ਼ ਦਾ ਪਾਣੀ ਬੜੀ ਜਲਦੀ ਅਸੀਂ ਜ਼ਿਮੀਦਾਰਾਂ ਨੂੰ ਦੇ ਰਹੇ ਹਾਂ ।

आचार्य पृथ्वी सिंह आज़ाद : क्या मंत्री महोदय बतायेंगे कि tubewells की वह स्कीम जो उन्होंने हर constituency में, जो कि कंडी एरिया में फाल करती है के लिये बनाई है, क्या उस की डिटेलज़ इस हाऊस के मैंबरज़ को सप्लाई करने की कृपा करेंगे ?

(ਕੋਈ ਉੱਤਰ ਨਹੀਂ ਦਿੱਤਾ ਗਿਆ)

ਸ੍ਰੀ ਸਪੀਕਰ : ਤੁਸੀਂ ਸਵਾਲ ਦੁਬਾਰਾ ਕਰੋ । (You may please put your supplementary question once again.)

आचार्य पृथ्वी सिंह आज़ाद : मेरा सवाल स्पष्ट है । क्या वज़ीर साहिब Tubewell Corporation द्वारा बनाई वह स्कीम जो कंडी एरिया में फाल करने वाली Assembly Constituencies के लिए है, क्या उस की डिटेल तमाम मैंबर साहिबान को सप्लाई करने की कृपालता करेंगे ?

ਮੰਤਰੀ : ਸਪੀਕਰ ਸਾਹਿਬ, ਟਿਊਬਵੈਲ ਕਾਰਪੋਰੇਸ਼ਨ ਇਕ ਵੱਖ ਬਾਡੀ ਹੈ, ਇਕ ਅਟਾਨੋਮਸ ਬਾਡੀ ਹੈ । ਜੇ ਉਸ ਦੇ ਰੂਲਜ਼ ਐਂਡ ਰੇਗੂਲੇਸ਼ਨਜ਼ ਐਲਾਉ ਕਰਨਗੇ ਅਤੇ ਤੁਹਾਡਾ ਹੁਕਮ ਹੋਵੇਗਾ ਤਾਂ ਮੈਂ ਰੱਖ ਸਕਾਂਗਾ । (ਵਿਘਨ)

**Acharya Prithvi Singh Azad** : Sir, it means the hon. Minister does not know the A. B. C. of the Punjab Tubewell Corporation. (Noise) Sir, he is trying to evade the question.

**ਉੱਪ ਮਤਰੀ:** ਜੋ ਕਾਨੂੰਨੀ ਐਕਸ਼ਨ ਹੋਵੇਗਾ ਉਹ ਜ਼ਰੂਰ ਲਵਾਂਗੇ ਜੇਕਰ ਉਸ ਨੇ ਇਨਸਟਰਕਸ਼ਨਜ਼ ਇਸ਼ੂ ਕੀਤੀਆਂ ਹੋਈਆਂ ।

**ਸਰਦਾਰ ਸੁਰਜੀਤ ਸਿੰਘ:** ਸਪੀਕਰ ਸਾਹਿਬ ਮੈਂ ਤੁਹਾਡੇ ਰਾਹੀਂ ਡਿਪਟੀ ਮਨਿਸਟਰ ਸਾਹਿਬ ਦੇ ਧਿਆਨ ਵਿਚ ਇਹ ਚੀਜ਼ ਲਿਆਉਣਾ ਚਾਹੁੰਦਾ ਹਾਂ ਕਿ ਇਹੋ ਜਿਹੀਆਂ ਇਨਸਟਰਕਸ਼ਨਜ਼ ਐਸ. ਐਸ. ਪੀ. ਬਠਿੰਡਾ ਨੇ ਵੀ ਐਸ. ਡੀ. ਐਮ. ਨੂੰ ਚਿੱਠੀ ਲਿਖ ਕੇ ਭੇਜੀਆਂ ਹਨ । ਕੀ ਸਰਕਾਰ ਉਨ੍ਹਾਂ ਦੇ ਖਿਲਾਫ ਵੀ ਕੋਈ ਐਕਸ਼ਨ ਲਵੇਗੀ ?

ਉਪ ਮੰਤਰੀ: ਅਗਰ ਕਾਨੂੰਨ ਦੀ ਖਿਲਾਫ ਵਰਜ਼ੀ ਕਰਕੇ ਉਸ ਨੇ ਚਿੱਠੀ ਲਿਖੀ ਹੋਈ ਤਾਂ ਜੋ ਐਕਸ਼ਨ ਕਾਨੂੰਨ ਅਨੁਸਾਰ ਹੋਵੇਗਾ, ਉਹ ਜ਼ਰੂਰ ਲਵਾਂਗੇ ।

ਕਾਮਰੇਡ ਦਰਸ਼ਨ ਸਿੰਘ ਕੈਨੇਡੀਅਨ: ਸਪੀਕਰ ਸਾਹਿਬ ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਜ਼ਿਲ੍ਹਿਆਂ ਵਿਚ ਜ਼ਿਆਦਾ ਤੋਂ ਜ਼ਿਆਦਾ ਕਤਲ ਹੁੰਦੇ ਹਨ ਅਤੇ ਫਾਇਰ ਆਰਮਜ਼ ਦੀ ਵਰਤੋਂ ਇੱਕ ਦੂਜੇ ਦੇ ਖਿਲਾਫ ਕੀਤੀ ਜਾਂਦੀ ਹੈ, ਉਥੇ ਤਾਂ ਲਾਇਸੈਂਸ ਜ਼ਿਆਦਾਂ ਦਿੱਤੇ ਜਾਂਦੇ ਹਨ । ਪਰ ਜਿਥੇ ਪਸ਼ੂ ਅਤੇ ਜੰਗਲੀ ਜਾਨਵਰ ਸਾਡੀਆਂ ਫਸਲਾਂ ਨੂੰ ਤਬਾਹ ਕਰਦੇ ਹਨ, ਉਥੇ ਘੱਟ ਲਾਇਸੈਂਸ ਦਿੱਤੇ ਜਾਂਦੇ ਹਨ । ਕੀ ਸਾਨੂੰ ਜੰਗਲੀ ਜਾਨਵਰਾਂ ਤੋਂ ਆਪਣੇ ਆਪ ਨੂੰ ਬਚਾਉਣ ਲਈ ਲਾਇਸੈਂਸ ਦਿੱਤੇ ਜਾਣਗੇ । ਕੀ ਇਹ ਡਿਸਕਰੀਮੀਨੇਸ਼ਨ ਬੰਦ ਹੋਵੇਗੀ ।

**ਉੱਪ ਮੰਤਰੀ:** ਸਪੀਕਰ ਸਾਹਿਬ ਫਾਇਰ ਆਰਮਜ਼ ਦੇ ਲਾਇਸੈਂਸ ਸੈਲਫ ਪ੍ਰੋਟੈਕਸ਼ਨ ਵਾਸਤੇ ਦਿੱਤੇ ਜਾਂਦੇ ਹਨ । ਜਿਸ ਆਦਮੀ ਨੂੰ ਲੋੜ ਹੋਵੇ ਅਤੇ ਉਸਦਾ ਹੱਕ ਬਣਦਾ ਹੋਵੇ, ਕਾਨੂੰਨ ਅਨੁਸਾਰ ਉਸ ਨੂੰ ਲਾਇਸੈਂਸ ਦੇਣ ਵਿਚ ਕੋਈ ਇਤਰਾਜ਼ ਨਹੀਂ।

ਸਰਦਾਰ ਗੁਰਚਰਨ ਸਿੰਘ (ਨਿਹਾਲ ਸਿੰਘਵਾਲਾ) : ਸਪੀਕਰ ਸਾਹਿਬ ਮੈਂ ਤੁਹਾਡੇ ਰਾਹੀਂ ਡਿਪਟੀ ਮਨਿਸਟਰ ਸਾਹਿਬ ਤੋਂ ਪੁਛਣਾ ਚਾਹਾਂਗਾ ਕਿ ਇਨ੍ਹਾਂ ਨੇ ਇਹ ਇਨਕੁਆਇਰੀ ਕਰਾਈ ਕਿ ਅਨਡਿਜ਼ਾਇਰੇਬਲ ਐਲੀਮੈਂਟਸ ਕੋਲ ਫਾਇਰ ਆਰਮਜ਼ ਦੇ ਲਾਇਸੈਂਸ ਹਨ । ਕੀ ਸਰਕਾਰ ਨੂੰ ਇਲਮ ਹੈ ਕਿ ਬਹੁਤ ਸਾਰੇ ਅਨਡਿਜ਼ਾਇਰੇਬਲ ਲੋਕਾਂ ਦੇ ਨਾਂ, ਡਿਪਟੀ ਕਮਿਸ਼ਨਰ, ਐਸ. ਡੀ. ਐਮ. ਅਤੇ ਸਰਕਾਰ ਨੂੰ ਦਿੱਤੇ ਗਏ ਅਤੇ ਕਿਹਾ ਗਿਆ ਕਿ ਉਹ ਬੈਡ ਕਰੈਕਟਰ ਦੇ ਹਨ ਅਤੇ ਸਮੱਗਲਰ ਹਨ । ਕੀ ਉਨ੍ਹਾਂ ਦੇ ਲਾਇਸੈਂਸ ਜ਼ਬਤ ਕੀਤੇ ਗਏ ? ਕੀ ਇਸ ਸਬੰਧ ਵਿਚ ਤੁਹਾਡੇ ਕੋਲ ਕੋਈ ਇਨਫਰਮੇਸ਼ਨ ਹੈ ।

**ਉੱਪ ਮੰਤਰੀ:** ਅਸੀਂ ਇਸ ਦੀ ਇਨਕੁਆਇਰੀ ਕਰਾ ਲਵਾਂਗੇ ।

ਸਰਦਾਰ ਬਲਵਿੰਦਰ ਸਿੰਘ ਭੁੰਦੜ : ਸਪੀਕਰ ਸਾਹਿਬ ਮੈਂ ਤੁਹਾਡੇ ਰਾਹੀਂ ਮਾਨਯੋਗ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਹ ਇਸ ਚੀਜ਼ ਦੀ ਪੜਤਾਲ ਕਰਾਉਣਗੇ ਕਿ ਪਹਿਲਾਂ ਲਾਇਸੈਂਸ ਇਸ਼ੂ ਕੀਤੇ ਗਏ ਅਤੇ ਫਿਰ ਤਕਰੀਬਨ ਸਾਰੇ ਪੰਜਾਬ ਵਿਚ 6, 7 ਹਜ਼ਾਰ ਦੇ ਕਰੀਬ ਲਾਇਸੈਂਸ ਕੈਂਸਲ ਕੀਤੇ ਗਏ । ਜਿਨ੍ਹਾਂ ਅਫ਼ਸਰਾਂ ਨੇ ਇਹ ਲਾਇਸੈਂਸ ਕੈਂਸਲ ਕੀਤੇ ਹਨ, ਕੀ ਸਰਕਾਰ ਉਨ੍ਹਾਂ ਦੇ ਖਿਲਾਫ ਇਨਕੁਆਇਰੀ ਕਰਾਏਗੀ ।

**ਉਪ ਮਤਰੀ:** ਜੇ ਕੋਈ ਅਜਿਹੀ ਗੱਲ ਹੋਈ ਹੋਵੇਗੀ ਤਾਂ ਜੋ ਕਾਨੂੰਨ ਇਜਾਜ਼ਤ ਦੇਵੇਗਾ ਉਹ ਐਕਸ਼ਨ ਜ਼ਰੂਰ ਲਵਾਂਗੇ ।

**ਕਾਮਰੇਡ ਜੰਗੀਰ ਸਿੰਘ ਜੋਗਾ** : ਸਪੀਕਰ ਸਾਹਿਬ, ਇਹ ਜਿਹੜੇ ਬੈਡ ਕਰੈਕਟਰ ਦੇ ਆਦਮੀ ਹਨ, ਇਹ ਰਾਜਸਥਾਨ ਵਿਚੋਂ ਅਤੇ ਹਰਿਆਣੇ ਵਿਚੋਂ ਲਾਇਸੈਂਸ ਬਣਵਾ ਲੈਂਦੇ ਹਨ। ਪੰਜਾਬ ਵਿਚ ਇਹੋ ਜਿਹੇ ਲਾਇਸੈਂਸ ਨਹੀਂ ਦਿੱਤੇ ਜਾਂਦੇ । ਇਸ ਵਾਸਤੇ ਮੈਂ ਮਨਿਸਟਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਉਨ੍ਹਾਂ ਲੋਕਾਂ ਦੇ ਲਾਇਸੈਂਸ ਫੌਰਨ ਕੈਂਸਲ ਕਰੇਗੀ ਜਿਨ੍ਹਾਂ ਨੇ ਕਿ ਬਾਹਰਲੀਆਂ ਰਿਆਸਤਾਂ ਤੋਂ ਲਾਇਸੈਂਸ ਬਣਾਏ ਹਨ ।

**ਉੱਪ ਮੰਤਰੀ** : ਸਪੀਕਰ ਸਾਹਿਬ ਜੇ ਕੋਈ ਇਹੋ ਜਿਹੀ ਚੀਜ਼ ਨੋਟਿਸ ਵਿਚ ਆਈ ਅਤੇ ਕਾਨੂੰਨ ਦੀ ਕੋਈ ਉਲੰਘਣਾ ਕੀਤੀ ਗਈ ਹੋਈ ਤਾਂ ਜ਼ਰੂਰ ਐਕਸ਼ਨ ਲਵਾਂਗੇ ।

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪੀਕਰ ਸਾਹਿਬ ਕਾਰਬਾਈਨ ਦਾ ਲਾਇਸੈਂਸ ਐਮ. ਐਲ. ਏਜ਼. ਜਾਂ ਹੋਰ ਕਿਸੇ ਜ਼ਿੰਮੇਵਾਰ ਸ਼ਖਸੀਅਤ ਨੂੰ ਹੋਮ ਸੈਕਟਰੀ ਇਸ਼ੂ ਕਰਦਾ ਹੈ । ਕੀ ਵਜ਼ੀਰ ਸਾਹਿਬ ਦੱਸਣਗੇ ਕਿ ਜਿਨ੍ਹਾਂ ਹੋਰ ਬੰਦਿਆਂ ਨੂੰ ਕਾਰਬਾਈਨ ਦੇ ਲਾਇਸੈਂਸ ਇਸ਼ੂ ਕੀਤੇ ਗਏ, ਉਹ ਕਿਉਂ ਕੀਤੇ ਗਏ ਅਤੇ ਜੋ ਕਾਇਦਾ ਕਾਨੂੰਨ ਹੈ ਕਿ ਥਾਣੇਦਾਰ ਜਾਂ ਥਾਣੇ ਵਾਲੇ ਰਿਪੋਰਟ ਕਰ ਦੇਣ ਕਿ ਇਸ ਦਾ ਕਰੈਕਟਰ ਠੀਕ ਹੈ ਤਾਂ ਲਾਇਸੈਂਸ ਇਸ਼ੂ ਕੀਤਾ ਜਾਂਦਾ ਹੈ । ਲੇਕਿਨ ਜੇ ਐਸ. ਪੀ. ਆਪਣੇ ਕੋਲ ਲਾਇਸੈਂਸ ਮੰਗਵਾ ਕਿ ਰਖ ਲਵੇ, ਤਾਂ ਕੀ ਵਜ਼ੀਰ ਸਾਹਿਬ ਉਸ ਦੇ ਖਿਲਾਫ ਐਕਸ਼ਨ ਲੈਣਗੇ ?

**ਉੱਪ ਮੰਤਰੀ** ਸਪੀਕਰ ਸਾਹਿਬ ਇਹ ਸਰਕਾਰ ਦੀ ਜਨਰਲ ਪਾਲਿਸੀ ਹੈ ਕਿ ਕਾਰਬਾਈਨ ਦੇ ਲਾਇਸੈਂਸ ਸਿਰਫ ਐਮ. ਐਲ. ਏਜ਼, ਜਾਂ ਹੋਰ ਉਚ ਸਰਕਾਰੀ ਕਰਮਚਾਰੀਆਂ ਨੂੰ ਦੇਣੇ ਚਾਹੀਦੇ ਹਨ । ਲੇਕਿਨ ਗੌਰਮਿੰਟ ਕੋਲ ਇਸ ਗਲ ਦੀ ਵੀ ਡਿਸਕਰੀਸ਼ਨ ਹੈ ਕਿ ਹੋਰ ਵੀ ਜਿਹੜੇ ਬਾਇਜ਼ਤ ਸ਼ਹਿਰੀ ਹੋਣ ਅਤੇ ਜਿਥੇ ਸਰਕਾਰ ਮਹਿਸੂਸ ਕਰੇ ਕਿ ਇਹ ਲਾਇਸੈਂਸ ਇਸ ਸ਼ਹਿਰੀ ਨੂੰ ਦੇਣ ਵਿਚ ਕੋਈ ਅੜਚਨ ਨਹੀਂ ਤਾਂ ਫਿਰ ਸਰਕਾਰ ਆਪਣੀ ਡਿਸਕਰੀਸ਼ਨ ਇਸਤੇਮਾਲ ਕਰਕੇ ਉਸ ਨੂੰ ਲਾਇਸੈਂਸ ਦੇ ਸਕਦੀ ਹੈ ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਨੇ ਇਸ ਤਰ੍ਹਾਂ ਦੀਆਂ ਕੋਈ ਇਨਸਟਰਕਸ਼ਨਜ਼ ਇਸ਼ੂ ਕੀਤੀਆਂ ਹਨ ਕਿ ਆਪੋਜ਼ੀਸ਼ਨ ਪਾਰਟੀ ਨਾਲ ਤੁਅੱਲਕ ਰਖਣ ਵਾਲੇ ਬੰਦਿਆਂ ਅਤੇ ਖਾਸ ਕਰਕੇ ਐਮ. ਐਲ. ਏਜ਼. ਦੇ ਲਾਇਸੈਂਸ ਚੈਕ ਕੀਤੇ ਜਾਣ ਅਤੇ ਕੈਂਸਲ ਕਰ ਦਿਤੇ ਜਾਣ ।

**ਉੱਪ ਮੰਤਰੀ** ਸਪੀਕਰ ਸਾਹਿਬ, ਅਸੀਂ ਕੋਈ ਇਹੋ ਜਿਹੀ ਇਨਸਟਰਕਸ਼ਨ ਜਾਰੀ ਨਹੀਂ ਕੀਤੀ । ਲੇਕਿਨ ਸਾਡਾ ਇਹ ਇਖਲਾਕੀ ਫਰਜ਼ ਹੈ ਕਿ ਜੇ ਕੋਈ ਆਪੋਜ਼ੀਸ਼ਨ ਪਾਰਟੀ ਦਾ ਐਮ. ਐਲ. ਏ. ਲਾਇਸੈਂਸ ਲਈ ਅਪਲਾਈ ਕਰਦਾ ਹੈ, ਭਾਵੇਂ ਉਹ ਕਾਰਬਾਈਨ ਦੇ ਵਾਸਤੇ ਹੋਵੇ, ਤਾਂ ਅਸੀਂ ਮਨਜ਼ੂਰ ਕਰੀਏ, ਅਤੇ ਅਸੀਂ ਕੀਤੇ ਵੀ ਹਨ ।

**ਚੌਧਰੀ ਦਰਸ਼ਨ ਸਿੰਘ** : ਸਪੀਕਰ ਸਾਹਿਬ, ਸੈਂਕੜੇ ਨਹੀਂ ਬਲਕਿ ਹਜ਼ਾਰਾਂ ਰਿਵਾਲਵਰ ਔਰ ਪਿਸਟਲਜ਼ ਪਾਕਿਸਤਾਨ ਤੋਂ ਸਮੱਗਲ ਕਰਕੇ ਲੋਕਾਂ ਨੇ ਇਥੇ ਲਿਆਂਦੇ । ਕਪੂਰਥਲਾ ਸੁਲਤਾਨਪੁਰ ਔਰ ਨਕੋਦਰ ਸਬ-ਡਵੀਜ਼ਨ ਵਿਚ ਇਨ੍ਹਾਂ ਸਮੱਗਲਡ ਆਰਮਜ ਦੇ ਲਾਈਸੈਂਸ ਐਸ. ਡੀ. ਐਮਜ਼. ਨੇ ਬਿਨਾਂ ਪੁਲੀਸ ਇਨਕੁਆਇਰੀ ਦੇ ਦਿਤੇ । ਮੇਰੀ ਅਰਜ਼ ਹੈ ਕਿ ਐਸ.ਐਸ.ਪੀ. ਦੀ ਤਫਤੀਸ਼ ਜ਼ਰੂਰ ਹੋਣੀ ਚਾਹੀਦੀ ਹੈ । ਕੀ ਸਰਕਾਰ ਦੀ ਇਸ ਕਦਰ ਕੋਈ ਪ੍ਰਪੋਜ਼ਲ ਜ਼ੇਰੇ ਗੌਰ ਹੈ ?

ਸ੍ਰੀ ਸਪੀਕਰ : ਇਹ ਕੋਈ ਸਪਲੀਮੈਂਟਰੀ ਨਹੀਂ ਬਣਦਾ । (This is not a supplementary question.)

ਸਰਦਾਰ ਸੁਰਜੀਤ ਸਿੰਘ ਸਿੱਧੂ : ਸਪੀਕਰ ਸਾਹਿਬ, ਪਿਛਲੇ ਦੋ ਮਹੀਨਿਆਂ ਤੋਂ ਕਈ ਥਾਣੇ ਵਾਲਿਆਂ ਨੇ 5 ਹਜ਼ਾਰ ਦੇ ਕਰੀਬ ਬੰਦੂਕਾਂ ਲੋਕਾਂ ਤੋਂ ਲੈ ਕੇ ਥਾਣੇ ਵਿਚ ਜਮ੍ਹਾਂ ਕਰ ਰਖੀਆਂ ਹਨ ਅੌਰ ਪੈਸੇ ਲੈ ਲੈ ਕੇ ਵਾਪਸ ਕਰ ਰਹੇ ਹਨ । ਇਸ ਤਰ੍ਹਾਂ ਹਰ ਇਕ ਸ਼ਰੀਫ ਆਦਮੀਂ ਨਾਲ ਧੱਕਾ ਕੀਤਾ ਜਾਂਦਾ ਹੈ । ਕੀ ਵਜ਼ੀਰ ਸਾਹਿਬ, ਇਸ ਧੱਕੇ ਨੂੰ ਰੋਕਣ ਲਈ ਕੋਈ ਇਨਸਟਰਕਸ਼ਨਾਂ ਜਾਰੀ ਕਰਨਗੇ ?

ਉਪ ਮੰਤਰੀ : ਸਪੀਕਰ ਸਾਹਿਬ, ਨਵੀਆਂ ਇਨਸਟਰੱਕਸ਼ਨਾਂ ਦੇਣ ਦੀ ਲੋੜ ਨਹੀਂ ਹੈ, ਇਹ ਇਨਸਟਰਕਸ਼ਨਾਂ ਤਾਂ ਪਹਿਲਾਂ ਹੀ ਦਿਤੀਆਂ ਹੋਈਆਂ ਹਨ ਕਿ ਕਿਸੇ ਨਾਲ ਵੀ ਧੱਕਾ ਨਾ ਹੋਵੇ । (ਵਿਘਨ) (ਇਸ ਸਮੇਂ ਸਰਦਾਰ ਗੁਰਚਰਨ ਸਿੰਘ ਨਿਹਾਲ ਸਿੰਘ ਵਾਲਾ ਸਪਲੀਮੈਂਟਰੀ ਕਰਨ ਲਈ ਖੜ੍ਹੇ ਸਨ) ।

ਸ੍ਰੀ ਸਪੀਕਰ : ਬੱਸ ਜੀ, ਸਪਲੀਮੈਂਟਰੀ ਅੱਗੇ ਹੀ ਬਹੁਤ ਹੋ ਗਏ ਹਨ । (Sufficient number of supplementary questions have already been put. No more supplementaries please.)

ਕਾਮਰੇਡ ਅਰਜਨ ਸਿੰਘ ਮਸਤਾਨਾ : * * * * (ਵਿਘਨ)

ਸ੍ਰੀ ਸਪੀਕਰ : ਜੋ ਕੁਝ ਮਸਤਾਨਾ ਜੀ ਬਿਨਾਂ ਇਜ਼ਾਜਤ ਕਹਿ ਰਹੇ ਹਨ ਇਹ ਰਿਕਾਰਡ ਨਾ ਕੀਤਾ ਜਾਵੇ । (Whatever Mastanaji is saying without the permission of the Chair that should not be recorded.)

---

PERSONS ARRESTED UNDER THE MAINTENANCE OF INTERNAL SECURITY ACT

*1898. 1. Comrade Saghar Singh
2. Comrade Darshan Singh Canadian } : Will the Chief Minister be pleased to state :—

(a) the number of persons arrested in the State under the Maintenance of Internal Security Act since the present Ministry assumed office together with the number of those who were detained ;

(b) the number of those who are still under detention ;

(c) the details of the persons detained by the State Government during the period mentioned in part (a) above together with the number of Pakistanis or any other spies, smugglers, black-marketeers, profiteers, adultrators and the persons having connections with the Naxalite Movement or any other criminals separately amongst them ;

(d) the total number of detenus in the State at present alongwith the number thereof in accordance with the category wise offence mentioned in part (c) above in which each of the said detenus, is involved?

---

*Not recorded as ordered by the Chair.

**ਸਰਦਾਰ ਨਸੀਬ ਸਿੰਘ ਗਿੱਲ** (ਉਪ ਮੰਤਰੀ, ਗ੍ਰਹਿ ਅਤੇ ਜੇਲ੍ਹਾਂ) : (ੳ) 145 ਅਤੇ 145

(ਅ) 85

(ੲ) ਇਹ ਦੱਸਣਾ ਲੋਕ ਹਿੱਤ ਵਿਚ ਨਹੀਂ ਹੈ ।

(ਸ) 85

ਜਾਸੂਸੀ ਆਦਿ—84

ਪੋਲੀਟੀਕਲ—1

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਸਪੀਕਰ ਸਾਹਿਬ, ਮੇਰਾ ਸਵਾਲ ਸੀ ਕਿ ਇਹ ਦੱਸਿਆ ਜਾਵੇ ਕਿ ਕਿਤਨੇ ਬਲੈਕ ਮਾਰਕੀਟੀਏ, ਕਿਤਨੇ ਪ੍ਰਾਫੇਟੀਅਰ, ਕਿਤਨੇ ਸਮੱਗਲਰਜ਼ ਔਰ ਕਿਤਨੇ ਸਿਪਾਈਜ਼ ਅੰਡਰ ਡੀਟੈਂਸ਼ਨ ਹਨ, ਪਰ ਇਨ੍ਹਾਂ ਨੇ ਜਵਾਬ ਦਿਤਾ ਹੈ ਕਿ ਇਕ ਪੁਲੀਟੀਕਲ ਔਰ 84 ਜਾਸੂਸੀ ਆਦਿ ਅੰਡਰ ਡੀਟੈਂਸ਼ਨ ਹਨ । ਪਰ ਇਨ੍ਹਾਂ ਦੀ ਬ੍ਰੇਕ ਅੱਪ ਦੱਸਣ ਲਗਿਆਂ ਕਹਿ ਦਿਤਾ ਹੈ ਕਿ ਇਹ ਲੋਕ ਹਿੱਤ ਵਿਚ ਨਹੀਂ ਹੈ । ਮੇਰਾ ਸਵਾਲ ਹੈ ਕਿ ਇਹ ਲੋਕ ਹਿੱਤ ਵਿਚ ਕਿਉਂ ਨਹੀਂ ਹੈ ਕਿ ਉਨ੍ਹਾਂ ਦੀ ਬ੍ਰੇਕ ਅੱਪ ਦੱਸੀ ਜਾਵੇ ?

**ਉਪ ਮੰਤਰੀ** : ਸਪੀਕਰ ਸਾਹਿਬ, ਜਿਹੜੀ ਚੀਜ਼ ਲੋਕ ਹਿੱਤ ਵਿਚ ਹੀ ਨਹੀਂ ਹੈ ਉਸ ਤੇ ਮੈਂ ਟੀਕਾ ਟਿੱਪਣੀ ਨਹੀਂ ਕਰ ਸਕਦਾ ।

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪੀਕਰ ਸਾਹਿਬ, ਜੋ ਕਾਂਗਰਸੀ ਹੁਕਮਰਾਨ ਹਨ ਉਨ੍ਹਾਂ ਦੇ ਹੁਕਮ ਨਾਲ ਜਿਹੜੇ ਵਿਰੋਧੀ ਪਾਰਟੀ ਦੇ ਆਦਮੀ ਹਨ, ਵਰਕਰ ਹਨ, ਉਨ੍ਹਾਂ ਨੂੰ ਨਕਸਲਵਾੜੀ ਕਹਿ ਕੇ ਹਿਰਾਸਤ ਵਿਚ ਲਿਆ ਗਿਆ ਹੈ। ਕੀ ਵਜ਼ੀਰ ਸਾਹਿਬ ਇਹ ਦੱਸਣਗੇ ਕਿ ਕਿਤਨੇ ਐਸੇ ਆਦਮੀ ਨਕਸਲਵਾੜੀ ਕਰਾਰ ਦੇ ਕੇ ਹਵਾਲਾਤ ਵਿਚ ਡੱਕੇ ਹੋਏ ਹਨ ?

**ਉਪ ਮੰਤਰੀ** : ਸਪੀਕਰ ਸਾਹਿਬ, ਮੈਂ ਮੈਂਬਰ ਸਹਿਬਾਨ ਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਇਸ ਵੇਲੇ ਇਕ ਵੀ ਨਕਸਲਵਾੜੀ ਹਿਰਾਸਤ ਵਿਚ ਨਹੀਂ ਹੈ ।

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਸਮੱਗਲਰਾਂ, ਪ੍ਰਾਫੇਟੀਅਰਾਂ, ਬਲੈਕਮਾਰਕੀਟੀਆਂ ਦੀ ਬ੍ਰੇਕ ਅੱਪ ਦੱਸਣ ਵਾਸਤੇ ਕਹਿ ਦਿਤਾ ਹੈ ਕਿ ਇਹ ਲੋਕ ਹਿੱਤ ਵਿਚ ਨਹੀਂ ਹੈ, ਮੈਂ ਪੁਛਦਾ ਹਾਂ ਕਿ ਇਹ ਲੋਕ ਹਿੱਤ ਕਿਹੋ ਜਿਹਾ ਹੈ ਜਿਸ ਵਿਚ ਇਹ ਚੀਜ਼ ਦੱਸਣੀ ਵੀ ਜਾਇਜ਼ ਨਹੀਂ ਹੈ ? ਇਨ੍ਹਾਂ ਦਾ ਲੋਕ ਹਿੱਤ ਕਿਹੋ ਜਿਹਾ ਹੈ, ਇਹ ਪਤਾ ਲਗਣਾ ਚਾਹੀਦਾ ਹੈ ?

**ਉਪ ਮੰਤਰੀ** : ਇਹ ਲੋਕ ਹਿੱਤ ਵਰਗਾ ਹੀ ਲੋਕ ਹਿੱਤ ਹੈ, ਜਿਸ ਕਾਰਨ ਕਿ ਇਹ ਇਨਫਰਮੇਸ਼ਨ ਨਹੀਂ ਦਿਤੀ ਜਾ ਸਕਦੀ ।

---

## CASES OF HURT IN MOGA SUB-DIVISION

*1823. **Sardar Gurcharan Singh (NihalSinghwala)** : Will the Chief Minister be pleased to state :—

(a) the total number of cases of hurt/grievous hurt u/s 324 to 326, IPC, which occurred in the months of July and August, 1973 in Sub-Division Moga, Police Station-wise and village-wise ;

[Sardar Gurcharan Singh Nihalsinghwala]

(b) whether it has come to the notice of the Government that the police is avoiding registering such cases with a view to show decrease in crime; if so, the steps the Government propose to take to ensure justice to the people in this regard ?

**ਸਰਦਾਰ ਨਸੀਬ ਸਿੰਘ ਗਿੱਲ** : (ਉਪ ਮੰਤਰੀ ਗ੍ਰਹਿ ਅਤੇ ਜੇਲ੍ਹਾਂ) (ੳ) ਮਹੀਨਾ ਜੁਲਾਈ, 1973 ਵਿਚ ਕੋਈ ਅਜਿਹਾ ਮੁਕੱਦਮਾ ਦਰਜ ਨਹੀਂ ਹੋਇਆ ।

ਮਹੀਨਾ ਅਗਸਤ, 1973 ਵਿਚ 9 ਮੁਕੱਦਮੇ ਦਰਜ ਹੋਏ । ਉਨ੍ਹਾਂ ਦੀ ਸਾਰ ਇਸ ਤਰ੍ਹਾਂ ਹੈ :—

| ਥਾਣਾ | ਪਿੰਡ |
|---|---|
| ਸਿਟੀ ਮੋਗਾ (1) | ਮੋਗਾ |
| ਸਦਰ ਮੋਗਾ (2) | 1. ਘਲ ਕਲਾਂ |
| | 2. ਕਾਲੇਵਾਲ |
| ਮਹਿਣਾ (1) | 1. ਕਪੂਰਕ |
| ਨਿਹਾਲਸਿੰਘਵਾਲਾ (1) | 1. ਰਣਸੀ |
| ਬਾਘਾ ਪੁਰਾਣਾ (4) | 1. ਰਾਏ ਕੋਟਲੀ |
| | 2. ਮੰਦਿਰ |
| | 3. ਰਾਏਕੋਟਲੀ |
| | 4. ਚੜਿਕ |

(ਅ) ਨਹੀਂ ਜੀ । ਪੁਲਿਸ ਨੂੰ ਸੂਚਨਾ ਮਿਲਣ ਤੇ ਯੋਗ ਕਾਰਵਾਈ ਕਰਨ ਲਈ ਹਦਾਇਤਾਂ ਜਾਰੀ ਕੀਤੀਆਂ ਹੋਈਆਂ ਹਨ ।

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ** : ਸਪੀਕਰ ਸਾਹਿਬ, ਡਿਪਟੀ ਮਨਿਸਟਰ ਸਾਹਿਬ ਨੇ ਲਿਸਟ ਪੜ੍ਹ ਕੇ ਸੁਣਾਈ ਹੈ ਜਿਸ ਤੋਂ ਇਹ ਮਹਿਸੂਸ ਹੁੰਦਾ ਹੈ ਕਿ ਸਤਿਯੁਗ ਵਰਤ ਗਿਆ ਹੈ। ਨਿਹਾਲ ਸਿੰਘ ਵਾਲੇ ਵਿਚ ਇਨ੍ਹਾਂ ਨੇ ਕਿਹਾ ਹੈ ਕਿ ਦਫਾ 324, 325 ਔਰ 326 ਦੇ ਤਹਿਤ ਸਿਰਫ ਇਕ ਕੇਸ ਦਰਜ ਹੋਇਆ ਹੈ । ਪਰ ਹਕੀਕਤ ਇਹ ਹੈ ਕਿ ਥਾਨੇਦਾਰ ਮੁਕੱਦਮੇ ਦਰਜ ਹੀ ਨਹੀਂ ਕਰਦੇ, ਕੀ ਇਹ ਗੱਲ ਇਨ੍ਹਾਂ ਦੇ ਇਲਮ ਵਿਚ ਨਹੀਂ ਹੈ ? ਔਰ ਜੇਕਰ ਨਹੀਂ ਹੈ, ਤਾਂ ਜੇਕਰ ਇਨ੍ਹਾਂ ਦੇ ਨੋਟਿਸ ਵਿਚ ਲਿਆਂਦਾ ਜਾਵੇ ਤਾਂ ਕੀ ਇਹ ਉਨ੍ਹਾਂ ਥਾਣੇ ਵਾਲਿਆਂ ਦੇ ਖਿਲਾਫ ਐਕਸ਼ਨ ਲੈਣਗੇ ?

**ਸਰਦਾਰ ਅਜਾਇਬ ਸਿੰਘ ਸੰਧੂ** : ਨਹੀਂ ਜੀ, ਇਲਮ ਵਿਚ ਨਹੀਂ ਹੈ । (ਹਾਸਾ)

**ਸ੍ਰੀ ਸਪੀਕਰ** : ਸੰਧੂ ਸਾਹਿਬ, ਤੁਸੀਂ ਅਜੇ ਮਨਿਸਟਰ ਤਾਂ ਨਹੀਂ ਬਣੇ । (ਹਾਸਾ) (Sandhu Sahib, you are not a Minister yet.)

ਉਪ ਮੰਤਰੀ : ਸਪੀਕਰ ਸਾਹਿਬ, ਜਿਹੜਾ ਵੀ ਕਾਗਨੀਜ਼ੇਂਸ ਆਫੈਂਸ ਹੋਵੇ ਉਸ ਕੇਸ ਨੂੰ ਦਰਜ ਕਰਨਾ ਥਾਣੇ ਵਾਲਿਆਂ ਲਈ ਲਾਜ਼ਮੀ ਹੈ । ਜੇਕਰ ਕਾਗਨੀਜ਼ੇਂਸ ਆਫੈਂਸ ਦਾ ਕੋਈ ਕੇਸ ਦਰਜ ਨਾ ਕੀਤਾ ਹੋਵੇ ਔਰ ਸਾਡੇ ਨੋਟਿਸ ਵਿਚ ਲਿਆਉਗੇ ਤਾਂ ਸਬੰਧਤ ਅਧਿਕਾਰੀ ਦੇ ਖਿਲਾਫ ਜ਼ਰੂਰ ਕਾਰਵਾਈ ਕੀਤੀ ਜਾਵੇਗੀ ।

ਸਰਦਾਰ ਜਸਵਿੰਦਰ ਸਿੰਘ ਬਰਾੜ : ਸਪੀਕਰ ਸਾਹਿਬ, ਥਾਣਾ ਬਾਘਾ ਪੁਰਾਣਾ ਦੇ ਪਿੰਡ ਨੱਥੂਵਾਲਾ ਦੇ ਹਰੀਜਨ ਦੀ ਬਾਂਹ ਵੱਢੀ ਗਈ । ਉਥੇ ਇਕ ਸ਼ਰਮਾ ਥਾਣੇਦਾਰ ਸੀ ਜਿਸ ਨੂੰ ਕਿ ਹੁਣ ਬਦਲ ਦਿਤਾ ਗਿਆ ਹੈ, ਉਸ ਨੇ ਕੇਸ ਦਰਜ ਨਹੀਂ ਕੀਤਾ ।

ਉਪ ਮੰਤਰੀ : ਸਪੀਕਰ ਸਾਹਿਬ, ਵੈਸੇ ਇਸ ਸਪਲੀਮੈਂਟਰੀ ਦਾ ਸਬੰਧ ਇਸ ਸੁਆਲ ਨਾਲ ਤਾਂ ਨਹੀਂ ਹੈ ਲੇਕਿਨ ਮੈਂ ਫਿਰ ਵੀ ਆਪਣੇ ਮੈਂਬਰ ਦੀ ਗਿਆਤ ਲਈ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਪੜਤਾਲ ਕਰ ਲਵਾਂਗੇ ਔਰ ਜਿਹੜਾ ਵੀ ਕਸੂਰਵਾਰ ਹੋਵੇਗਾ ਉਸ ਨੂੰ ਸਜ਼ਾ ਦੇਵਾਂਗੇ । ਇਹ ਲਿਖ ਕੇ ਦੇ ਦੇਣ ।

ਸਰਦਾਰ ਜਸਵਿੰਦਰ ਸਿੰਘ ਬਰਾੜ : ਜਦੋਂ ਹਾਊਸ ਵਿਚ ਕਹਿ ਦਿਤਾ ਹੈ ਤਾਂ ਫਿਰ ਲਿਖ ਕੇ ਦੇਣ ਦੀ ਕੀ ਲੋੜ ਹੈ ।

ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘ ਵਾਲਾ : ਸਪੀਕਰ ਸਾਹਿਬ, ਨੱਥੂਵਾਲੇ ਦੇ ਹਰੀਜਨਾਂ ਦੀਆਂ ਬਾਹਾਂ ਤੋੜ ਦਿਤੀਆਂ ਗਈਆਂ ਪਰ ਕੇਸ ਰਜਿਸਟਰ ਨਹੀਂ ਕੀਤਾ ਗਿਆ। ਉਹ ਮੇਰੇ ਕੋਲ ਵੀ ਆਏ । ਮੈਂ ਉਨ੍ਹਾਂ ਨੂੰ ਡਿਪਟੀ ਮਨਿਸਟਰ ਹੋਮ ਦੇ ਵੀ ਪੇਸ਼ ਕਰਾਂਗਾ । (ਵਿਰੋਧੀ ਧਿਰ ਵਲੋਂ ਆਵਾਜ਼ਾਂ : ਸ਼ੇਮ, ਸ਼ੇਮ)

ਉਪ ਮੰਤਰੀ : ਮੈਂ ਇਸ ਬਾਰੇ ਇਹ ਕਿਹਾ ਹੈ ਕਿ ਅਗਰ ਕਾਗਨੀਜ਼ੇਬਲ ਆਫੈਂਸ ਬਣਦਾ ਹੋਵੇ ਔਰ ਕੇਸ ਦਰਜ ਨਾ ਕੀਤਾ ਗਿਆ ਹੋਵੇ ਤਾਂ ਥਾਣੇ ਵਾਲਿਆਂ ਦੇ ਵਿਰੁਧ ਕਾਰਵਾਈ ਜ਼ਰੂਰ ਕੀਤੀ ਜਾਵੇਗੀ ।

---

## PLYING LOCAL BUSES WITHIN A RADIUS OF 10 MILES AT BATALA

***1918. Shri Vishwa Mitter Sekhri** : Will the Chief Minister be pleased to state whether the Government proposes to ply local buses within a radius of ten miles at Batala ; if so, the time by which the service is likely to be started ?

**Shri Joginder Pal Pandey:** (Minister of State for Local Govt& Jails) Yes Sir, No time-limit can be fixed. Operations on various local routes are being undertaken from time to time keeping in view the intensity of traffic and availability of fleet with the Punjab Roadways. Local Bus service has already been introduced on Batala-Mehta routes w.e.f. September, 1972.

(ਹਾਂ ਜੀ । ਇਸ ਲਈ ਕੋਈ ਮਿਆਦ ਨਿਸ਼ਚਿਤ ਨਹੀਂ ਕੀਤੀ ਜਾ ਸਕਦੀ । ਟ੍ਰੈਫਿਕ ਦੀ ਤੀਬਰਤਾ ਅਤੇ ਪੰਜਾਬ ਰੋਡਵੇਜ਼ ਕੋਲ ਫਲੀਟ ਦੇ ਆਧਾਰ ਤੇ ਸਮੇਂ ਸਮੇਂ ਲੋਕਲ ਰੂਟਾਂ ਤੇ ਬਸਾਂ ਚਲਾਈਆਂ ਜਾਂਦੀਆਂ ਹਨ । ਬਟਾਲਾ-ਮਹਿਤਾ ਰੂਟ ਤੇ ਸਤੰਬਰ, 1972 ਤੋਂ ਲੋਕਲ ਬਸ ਸਰਵਸ ਚਾਲੂ ਕੀਤੀ ਜਾ ਚੁਕੀ ਹੈ ।)

ਸ੍ਰੀ ਵਿਸ਼ਵਾ ਮਿੱਤਰ ਸੇਖੜੀ : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਦੱਸਿਆ ਹੈ ਬਟਾਲਾ-ਮਹਿਤਾ ਦੇ ਦਰਮਿਆਨ ਬੱਸ ਚਲਦੀ ਹੈ, ਕੀ ਇਹ ਵਾਕਿਆ ਹੀ ਚਲਦੀ ਹੈ ਜਾਂ ਕਿ ਕਾਗਜ਼ਾਂ ਵਿਚ ਹੀ ਚਲਦੀ ਹੈ ? ਬਾਕੀ ਬਟਾਲੇ-ਧਾਰੀਵਾਲ ਵਿਚ ਕਦ ਤਕ ਚਲਾ ਦੇਣਗੇ ?

ਰਾਜ ਮੰਤਰੀ, ਸਥਾਨਕ ਸ਼ਾਸਨ ਅਤੇ ਜੇਲ੍ਹਾਂ : ਸਪੀਕਰ ਸਾਹਿਬ, ਜੋ ਮੈਂ ਜਵਾਬ ਦਿਤਾ ਹੈ ਉਹ ਠੀਕ ਦਿਤਾ ਹੈ । ਬਾਕੀ ਬਟਾਲੇ-ਧਾਰੀਵਾਲ ਦਰਮਿਆਨ ਵੀ ਬੱਸਾਂ ਜ਼ਰੂਰ ਚਲਾਵਾਂਗੇ । ਮੈਂ ਇਹ ਵੀ ਅਰਜ਼ ਕਰ ਦਿਆਂ ਕਿ ਜਿਵੇਂ ਜਿਵੇਂ ਬੱਸਾਂ ਦੀਆਂ ਸਵਾਰੀਆਂ ਮਿਲਦੀਆਂ ਜਾਣ-ਗੀਆਂ ਉਸ ਦੇ ਬੇਸ ਤੇ ਕਾਰਵਾਈ ਕਰਦੇ ਜਾਵਾਂਗੇ ।

ਸਰਦਾਰ ਜਸਵਿੰਦਰ ਸਿੰਘ ਬਰਾੜ : ਕੀ ਵਜ਼ੀਰ ਸਾਹਿਬ ਦਸਣ ਦੀ ਖੇਚਲ ਕਰਨਗੇ ਕਿ ਜ਼ਿਲ੍ਹਾ ਫਰੀਦਕੋਟ ਨੂੰ ਬਣਿਆਂ ਕਾਫੀ ਚਿਰ ਹੋ ਗਿਆ ਹੈ ਪਰ ਉਥੇ ਅਜੇ ਤਕ ਕੋਈ ਡਿਪੋ ਨਹੀਂ ਬਣਾਇਆ ਗਿਆ । ਮੈਂ ਇਹ ਜਾਣਨਾ ਚਾਹੁੰਦਾ ਹਾਂ ਕਿ ਕਿਸੇ ਤਾਰੀਖ ਤਕ ਉਥੇ ਡਿਪੋ ਕਾਇਮ ਕਰ ਦਿਤਾ ਜਾਵੇਗਾ ਅਤੇ ਕਿੰਨੀਆਂ ਬੱਸਾਂ ਵਧਾਈਆਂ ਜਾਣਗੀਆਂ ?

ਰਾਜ ਮੰਤਰੀ : ਇਹ ਸੁਆਲ ਤਾਂ ਸਪੀਕਰ ਸਾਹਿਬ ਬਟਾਲੇ ਦੇ ਰੂਟਾਂ ਦਾ ਸੀ ਇਸ ਦਾ ਇਸ ਨਾਲ ਕੋਈ ਸਬੰਧ ਨਹੀਂ ।

**Mr. Speaker** : Question Hour is over. The remaining questions shall be deemed to have been answered under Rule 38.

Now the House will take up Short Notice Question by Shri Piem Gupta.

---

## WRITTEN ANSWERS TO STARRED QUESTIONS LAID ON THE TABLE UNDER RULE 38

### STARRED QUESTION NO. 2050

(EXTENTION HAS BEEN ASKED FOR IN RESPECT OF STARRED QUESTION NO. 2050)

ਗੁਰਮੇਲ ਸਿੰਘ

ਮੰਤਰੀ,
ਸਿੰਜਾਈ ਤੇ ਬਿਜਲੀ ਵਿਭਾਗ, ਪੰਜਾਬ,
ਚੰਡੀਗੜ੍ਹ ।
27 ਸਤੰਬਰ, 1973

ਪਿਆਰੇ ਸਪੀਕਰ ਸਾਹਿਬ,

ਪੰਜਾਬ ਵਿਧਾਨ ਸਭਾ ਦੇ ਸਟਾਰਡ ਸਵਾਲ ਨੰ: 2050 ਮਿਤੀ 28 ਸਤੰਬਰ, 1973 ਲਈ ਸਵਾਲਾਂ ਦੀ ਸੂਚੀ ਵਿਚ ਸ੍ਰੀ ਪ੍ਰਿਥੀਪਾਲ ਸਿੰਘ ਐਮ. ਐਲ. ਏ. ਦੇ ਨਾਂ ਹੇਠ ਦਰਜ ਹੈ, ਦਾ ਜਵਾਬ ਅਜੇ ਤਿਆਰ ਨਹੀਂ ਹੋ ਸਕਿਆ ਹੈ । ਲੋੜੀਂਦੀ ਸੂਚਨਾ ਸਬੰਧਤ ਥਾਵਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ । ਇਸ ਲਈ ਬੇਨਤੀ ਕੀਤੀ ਜਾਂਦੀ ਹੈ ਕਿ ਇਸ ਸਵਾਲ ਦੇ ਜਵਾਬ ਦੇਣ ਦੀ ਮਿਆਦ ਵਿਚ ਵਾਧਾ ਕਰਨ ਅਤੇ ਇਸ ਸੁਆਲ ਨੂੰ ਮਿਤੀ 5 ਅਕਤੂਬਰ, 1973 ਤੋਂ ਪਿਛੋਂ ਦੀ ਕਿਸੇ ਮਿਤੀ ਲਈ ਸਵਾਲਾਂ ਦੀ ਸੂਚੀ ਵਿਚ ਸ਼ਾਮਲ ਕਰਨ ਦੀ ਕ੍ਰਿਪਾ ਕੀਤੀ ਜਾਵੇ ।

ਆਪ ਦਾ ਵਿਸ਼ਵਾਸ ਪਾਤਰ,
ਸਹੀ/-(ਗੁਰਮੇਲ ਸਿੰਘ)

---

CONSTRUCTION OF FOREST ROAD ALONG THE SHIVALIK FOOT-HILLS ON GARHSHANKER SUB-DIVISION OF HOSHIARPUR DISTRICT

*1884. **Comrade Darshan Singh Canadian** : Will the Chief Minister be pleased to state whether a forest road is under construction along the Shivalik foot-hills in the Garhshanker Sub-Division of Hoshiarpur District, if so, the time by which the same is likely to be completed ?

**Giani Zail Singh** : Yes. The earthwork is likely to be completed during the current financial year.

[ਹਾਂ ਜੀ। ਇਸ ਸੜਕ ਤੇ ਮਿੱਟੀ ਸੁਟਣ ਦਾ ਕੰਮ ਮਾਲੀ ਸਾਲ ਦੇ ਵਿੱਚ ਪੂਰਾ ਹੋ ਜਾਣ ਦੀ ਸੰਭਾਵਨਾ ਹੈ।]

WHEAT SEED NO. 357 DISTRIBUTED IN THE STATE

*1901. **Sardar Gurcharan Singh Nihalsinghwala** : Will the Chief Minister be pleased to state :—

(a) the total quantity of wheat seed No. 357 distributed by the Agriculture Department in the State during the last sowing season stating the names with addresses of those to whom it was given;

(b) the total quantity of such seed purchased by the Government from the selected farmers with their names and addresses;

(c) whether it is a fact that some persons were given more than the fixed norms ; if so, the reasons therefor ?

**ਗਿਆਨੀ ਜ਼ੈਲ ਸਿੰਘ** : (ੳ) 983.34 ਕੁਇੰਟਲ ਡਬਲਯੂ. ਜੀ. 357 (W.G. 357) ਕਣਕ ਦਾ ਬੀਜ ਖੇਤੀਬਾੜੀ ਵਿਭਾਗ ਨੇ ਪਿਛਲੀ ਰੱਬੀ ਫਸਲ ਦੀ ਬਿਜਾਈ ਦੇ ਸਮੇਂ ਰਾਜ ਦੇ 11 ਜ਼ਿਲ੍ਹਿਆਂ ਵਿੱਚ ਵੰਡਿਆ ਸੀ। 12ਵੇਂ ਜ਼ਿਲ੍ਹੇ ਫਰੀਦਕੋਟ ਬਾਰੇ ਸੂਚਨਾ ਅਜੇ ਪ੍ਰਾਪਤ ਨਹੀਂ ਹੋਈ। ਜਿਥੋਂ ਤੱਕ ਉਨ੍ਹਾਂ ਕਿਸਾਨਾਂ ਦੇ ਨਾਂ ਅਤੇ ਪਤੇ ਜਿਨ੍ਹਾਂ ਨੂੰ ਬੀਜ ਦਿੱਤਾ ਗਿਆ ਸੀ, ਦਾ ਸਬੰਧ ਹੈ, ਇਹ ਸੂਚੀ ਬਹੁਤ ਲੰਮੀ ਹੈ ਅਤੇ ਇਸ ਦੀਆਂ ਨਕਲਾਂ ਕਰਾਉਣ ਤੇ ਬਹੁਤ ਸਮਾਂ ਲਗੇਗਾ ਅਤੇ ਮਿਹਨਤ ਹੋਵੇਗੀ ਅਤੇ ਲਾਭ ਘੱਟ। ਇਸ ਲਈ ਇਹ ਸੂਚਨਾ ਨਹੀਂ ਦਿੱਤੀ ਜਾ ਰਹੀ।

(ਅ) ਚੋਣਵੇਂ ਕਿਸਾਨਾਂ ਪਾਸੋਂ ਪਿਛਲੀ ਰੱਬੀ ਦੀ ਬਿਜਾਈ ਸਮੇਂ ਸਰਕਾਰ ਨੇ ਕੋਈ ਬੀਜ ਨਹੀਂ ਖਰੀਦਿਆ।

(ੲ) ਬੀਜ ਨੂੰ ਵੰਡਣ ਲਈ ਸਰਕਾਰ ਨੇ ਹੇਠ ਲਿਖੇ ਅਨੁਸਾਰ ਹਦਾਇਤਾਂ ਦਿੱਤੀਆਂ ਸਨ :—

1. ਇਹ ਬੀਜ 125 ਰੁਪਏ ਪ੍ਰਤਿ ਕੁਇੰਟਲ ਵੇਚਿਆ ਜਾਵੇ।
2. ਜੋ ਬੀਜ ਸਰਕਾਰੀ ਫਾਰਮਾਂ ਲਈ ਰਖਿਆ ਗਿਆ ਹੈ, ਉਸ ਤੋਂ ਬਿਨਾਂ ਸਾਰੇ ਦਾ ਸਾਰਾ ਬੀਜ ਚਾਰ ਚਾਰ ਕਿਲੋ ਦੀਆਂ ਥੈਲੀਆਂ ਬਣਾ ਕੇ ਵੇਚਿਆ ਜਾਵੇ।

[ਮੁੱਖ ਮੰਤਰੀ]

3. ਘੱਟੋ ਘੱਟ ਇਕ ਥੈਲੀ ਹਰ ਇਕ ਪਿੰਡ ਵਿਚ ਪਹੁੰਚ ਜਾਣੀ ਚਾਹੀਦੀ ਹੈ ।

ਇਸ ਬੀਜ ਦੀ ਵੰਡ ਬਾਰੇ ਸਰਕਾਰ ਪਾਸ ਕੋਈ ਸ਼ਿਕਾਇਤ ਨਹੀਂ ਆਈ । ਪਰ ਛਾਣ-ਬੀਣ ਤੋਂ ਪਤਾ ਲਗਿਆ ਹੈ ਕਿ ਕਈ ਵਿਅਕਤੀਆਂ ਨੂੰ ਇੱਕ ਤੋਂ ਵੱਧ ਥੈਲੀਆਂ ਦਿੱਤੀਆਂ ਗਈਆਂ ਹਨ । ਇਸ ਬਾਰੇ ਪੁੱਛ-ਗਿੱਛ ਕਰਨ ਦੇ ਹੁਕਮ ਦਿੱਤੇ ਜਾ ਰਹੇ ਹਨ :

---

OPTIONS GIVEN TO TEACHERS TO OPT FOR OLD/NEW GRADES

*1805. **Master Chand Singh** : Will the Minister for Education and Revenue be pleased to state:

(a) whether the grades of teachers were revised in 1966 in accordance with the recommendations of the Kothari Commission;

(b) whether options were sought from the teachers concerned to opt for old or new grades ?

**Sardar Umrao Singh** : (a) The grades of teachers were revised with effect from 1st November, 1966.

(b) Yes.

(ੳ) ਅਧਿਆਪਕਾਂ ਦੇ ਗਰੇਡਾਂ ਦੀ ਸੋਧ 1 ਨਵੰਬਰ, 1966 ਤੋਂ ਹੋਈ ਹੈ ।

[(ਅ) ਹਾਂ ਜੀ ।]

---

NATIONAL HIGH SCHOOL BHIKHIWIND TAKEN OVER BY THE GOVERNMENT

*1874. 1. **Comrade Achhra Singh**
2. **Comrade Arjan Singh** : Will the Minister for
3. **Comrade Satya Pal Dang**

Education and Revenue be pleased to state :—

(a) whether National High School, Bhikhiwind, District Amritsar was taken over by the Government in October, 1966, or thereabout; if so, the names of teachers with their qualifications who were working in the said school at the time of the take over ;

(b) the names of the teachers of the said school whose services have been regularised ;

(c) the reasons for not regularising the services of others ?

**Sardar Umrao Singh** : (a) Yes. The list at annexure 'A' containing the requisite information is laid on the Table of the House.

(b) List at annexure 'B' containing the requisite information is laid on the Table of the House.

(c) The services of teachers who did not fulfil the prescribed qualifications at the time of taking over could not be regularised. The case of Shri Balwant Singh Headmaster has been referred to the Punjab Public Service Commission for approval.

[(ੳ) ਹਾਂ ਜੀ । ਅਨੈਕਸਚਰ 'ਏ' ਤੇ ਲਿਸਟ ਜਿਸ ਵਿਚ ਲੋੜੀਂਦੀ ਸੂਚਨਾ ਦਿੱਤੀ ਹੈ, ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

(ਅ) ਅਨੈਕਸਚਰ 'ਬੀ' ਤੇ ਲਿਸਟ, ਜਿਸ ਵਿਚ ਲੋੜੀਂਦੀ ਸੂਚਨਾ ਦਿੱਤੀ ਹੈ, ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

(ੲ) ਜਿਹੜੇ ਅਧਿਆਪਕ ਸਕੂਲ ਟੇਕ ਓਵਰ ਕਰਨ ਸਮੇਂ ਨਿਸ਼ਚਿਤ ਯੋਗਤਾਵਾਂ ਪੂਰੀਆਂ ਨਹੀਂ ਕਰਦੇ ਸਨ, ਉਨ੍ਹਾਂ ਦੀਆਂ ਸੇਵਾਵਾਂ ਰੈਗੂਲਰ ਨਹੀਂ ਕੀਤੀਆਂ ਜਾ ਸਕੀਆਂ । ਸ੍ਰੀ ਬਲਵੰਤ ਸਿੰਘ ਮੁੱਖ ਅਧਿਆਪਕ ਦਾ ਕੇਸ ਪੰਜਾਬ ਲੋਕ ਸੇਵਾ ਕਮਿਸ਼ਨ ਪਾਸ ਪ੍ਰਵਾਨਗੀ ਵਾਸਤੇ ਭੇਜਿਆ ਹੋਇਆ ਹੈ ।]

## ANNEXURE-A

1. Shri Balwant Singh, M.A., B.T., Headmaster.
2. Shri Chanan Singh, M.A., B.T.
3. Shri Jaspal Singh, B.A., B.Ed.
4. Shri Didar Singh, B.A., B.T.
5. Shri Balwant Rai, Drawing Teacher, Matric, I.G.D. Bombay (Diploma)
6. Shri Surain Singh, P.T.I., Middle and Army Assistant Instructor, P. T. Course.
7. Shri Santosh Kumar, J.B.T., Teacher,
8. Shri Faquir Chand, Punjabi Teacher, Matric, Giani and Special Certificate.

## ਅਨੁਲਗ ਏ

[1. ਸ੍ਰੀ ਬਲਵੰਤ ਸਿੰਘ, ਐਮ. ਏ., ਬੀ. ਟੀ. (ਹੈਡਮਾਸਟਰ) ।

2. ਸ੍ਰੀ ਚੰਨਣ ਸਿੰਘ, ਐਮ. ਏ. (ਹਿਸਟਰੀ ਅਤੇ ਪੁਲੀਟੀਕਲ ਸਾਇੰਸ), ਬੀ. ਟੀ. ।

3. ਸ੍ਰੀ ਜਸਪਾਲ ਸਿੰਘ, ਬੀ. ਏ., ਬੀ. ਐਡ. ।

4. ਸ੍ਰੀ ਦੀਦਾਰ ਸਿੰਘ, ਬੀ. ਏ., ਬੀ. ਟੀ. ।

5. ਸ੍ਰੀ ਬਲਵੰਤ ਰਾਏ, ਡਰਾਇੰਗ ਮਾਸਟਰ, ਦਸਵੀਂ, ਆਈ.ਜੀ.ਡੀ. ਬੰਬਈ (ਡਿਪਲੋਮਾ) ।

6. ਸ੍ਰੀ ਸੰਤੋਸ਼ ਕੁਮਾਰ, ਜੇ. ਬੀ. ਟੀ. ।

7. ਸ੍ਰੀ ਸੁਰੈਣ ਸਿੰਘ, ਪੀ. ਟੀ. ਆਈ., ਮਿਡਲ ਆਰਮੀ ਅਸਿਸਟੈਂਟ ਇੰਸਟਰੱਕਟਰ, ਪੀ. ਟੀ. ਕੋਰਸ ।

8. ਸ੍ਰੀ ਫਕੀਰ ਚੰਦ, ਪੰਜਾਬੀ ਟੀਚਰ, ਦਸਵੀਂ ਗਿਆਨੀ ਤੇ ਸਪੈਸ਼ਲ ਸਰਟੀਫੀਕੇਟ ।]

(Education and Revenue Minister)

ANNEXURE B

1. Shri Chanan Singh, Master
2. Shri Jaspal Singh, Master
3. Shri Didar Singh, Master
4. Shri Balwant Rai Drawing Master
5. Shri Santosh Kumar, J.B.T. Teacher

ਅਨੁਲਗ (ਬੀ)

[1. ਸ੍ਰੀ ਚੰਨਣ ਸਿੰਘ ਮਾਸਟਰ ।

2. ਸ੍ਰੀ ਜਸਪਾਲ ਸਿੰਘ, ਮਾਸਟਰ ।

3. ਸ੍ਰੀ ਦੀਦਾਰ ਸਿੰਘ, ਮਾਸਟਰ ।

4. ਸ੍ਰੀ ਬਲਵੰਤ ਰਾਏ, ਡਰਾਇੰਗ ਟੀਚਰ ।

5. ਸ੍ਰੀ ਸੰਤੋਸ਼ ਕੁਮਾਰ, ਜੇ. ਬੀ. ਟੀ. ਟੀਚਰ ।]

---

STARRED QUESTION NO. 1954

(Extension was asked for in Respect of Starred Question No. 1954.)

ਅ. ਸ. ਪ. ਨੰ: 8391-ਸਿ-3-(4ਸ)-73/

ਉਮਰਾਓ ਸਿੰਘ

ਮੰਤਰੀ,
ਸਿਖਿਆ ਵਿਭਾਗ, ਪੰਜਾਬ,
ਚੰਡੀਗੜ੍ਹ ।

ਮਿਤੀ ਚੰਡੀਗੜ੍ਹ, 27 ਸਤੰਬਰ, 1973 ।

ਵਿਸ਼ਾ :—ਵਿਧਾਨ ਸਭਾ ਤਾਰਾ ਅੰਕਤ ਪ੍ਰਸ਼ਨ ਨੰ: *1954 ਵਲੋਂ ਆਚਾਰੀਆ ਪ੍ਰਿਥਵੀ ਸਿੰਘ ਆਜ਼ਾਦ, ਐਮ. ਐਲ. ਏ.—ਜੇ. ਬੀ. ਟੀ. ਕਲਾਸਾਂ ਚਾਲੂ ਕਰਨ ਬਾਰੇ ।

ਪ੍ਰਿਆ ਜੀ

ਪੰਜਾਬ ਵਿਧਾਨ ਸਭਾ ਦੇ ਸਟਾਰਡ ਪ੍ਰਸ਼ਨ ਨੰ. 1951 ਜੋ ਮਿਤੀ 28 ਸਤੰਬਰ, 1973 ਲਈ ਸੁਆਲਾਂ ਦੀ ਸੂਚੀ ਵਿਚ ਆਚਾਰੀਆ ਪ੍ਰਿਥਵੀ ਸਿੰਘ ਆਜ਼ਾਦ, ਐਮ. ਐਲ. ਏ. ਦੇ ਨਾਂ ਹੇਠ ਦਰਜ ਹੈ, ਦਾ ਜਵਾਬ ਅਜੇ ਤਿਆਰ ਨਹੀਂ ਹੋਇਆ ਹੈ । ਇਸ ਲਈ ਬੇਨਤੀ ਕੀਤੀ ਜਾਂਦੀ ਹੈ ਕਿ ਇਸ ਸੁਆਲ ਦੇ ਜਵਾਬ ਦੇਣ ਦੀ ਮਿਆਦ ਵਿਚ ਵਾਧਾ ਕਰਨ ਅਤੇ ਇਸ ਸੁਆਲ ਨੂੰ 15 ਦਿਨਾਂ ਤੋਂ ਪਿਛੋਂ ਕਿਸੇ ਮਿਤੀ ਲਈ ਸੁਆਲਾਂ ਦੀ ਸੂਚੀ ਵਿਚ ਸ਼ਾਮਲ ਕਰਨ ਦੀ ਕ੍ਰਿਪਾਲਤਾ ਕੀਤੀ ਜਾਵੇ ।

ਹਿਤੂ,
ਸਹੀ/-
(ਉਮਰਾਓ ਸਿੰਘ)

---

## SCHOOLS UPGRADED IN GURDASPUR DISTRICT

*2040. **Sardar Waryam Singh Bhagowalia** : Will the Minister for Education and Revenue be pleased to state the total number and details of schools upgraded from Primary to Middle and Middle to High Schools in District Gurdaspur village-wise and Assembly Constituency-wise during the period from March, 1972 to date.

**Sardar Umrao Singh** : Constituency-wise information is not maintained. However a statement showing tne number and names of Primary Schools and Middle Schools upgraded during the period from March, 1972 to date in District Gurdaspur is laid on the Table of the House.

[ਵਿਧਾਨ ਸਭਾ ਚੋਣ-ਹਲਕਾਵਾਰ ਸੂਚਨਾ ਨਹੀਂ ਰੱਖੀ ਜਾਂਦੀ । ਐਪਰ ਮਾਰਚ, 1972 ਤੋਂ ਹੁਣ ਤੀਕ ਦੇ ਸਮੇਂ ਦੌਰਾਨ ਜ਼ਿਲ੍ਹਾ ਗੁਰਦਾਸਪੁਰ ਵਿਚ ਪ੍ਰਾਇਮਰੀ ਤੋਂ ਮਿਡਲ ਅਤੇ ਮਿਡਲ ਤੋਂ ਹਾਈ ਪੱਧਰ ਦੇ ਕੀਤੇ ਗਏ ਸਕੂਲਾਂ ਦੀ ਗਿਣਤੀ ਅਤੇ ਨਾਮ ਨਾਲ ਲੱਗੀ ਸੂਚੀ ਵਿਚ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।]

**Statement showing names and number of the Schools upgraded in Gurdaspur District during the period from March, 1972 to date.**

### Names of Primary Schools upgraded to Middle Standard

| 1972-73 | 1973-74 |
|---|---|
| 1. Malakpur | 1. Sherpur Giddarpur |
| 2. Ranipur | 2. Hayat Nagar |
| 3. Mehmoon | 3. Sarti |
| 4. Nangal Bhoor | 4. Janial |
| 5. Dhamrai | 5. Gujjarpura |
| 6. Chaunta | 6. Bhattiwal |
| 7. Kala Nangal | |
| 8. Gill Manj | |
| 9. Lakhan Kalan | |
| 10. Kaler Kalan | |
| 11. Jogowal Bedian (Girls) | |
| 12. Refugee Camp, Batala | |
| 13. Shunkapura (Bakhwal) | |
| 14. Kahlawan | |
| 15. Jaito Sarja | |
| 16. Cheema Khudi | |
| 17. Thather-Ke | |
| 18. Dalam Nangal | |
| 19. Manjianwali | |

(Education and Revenue Minister)

**Names of the Middle Schools upgraded to High Standard**

1972-73

1. Narot Mehra
2. Karoli
3. Jharoli
4. Bangowani
5. Bhullar
6. Ghuman
7. Talwandi Raman
8. Chhalla

1973-74

1. Gahlri
2. Sohal
3. Sarchoor
4. Madhopur
5. Naushehra Bandan

ਸੂਚੀ

[ਮਾਰਚ, 1972 ਤੋਂ ਹੁਣ ਤੀਕ ਦੇ ਸਮੇਂ ਦੌਰਾਨ ਜ਼ਿਲ੍ਹਾ ਗੁਰਦਾਸਪੁਰ ਵਿਚ ਪੱਧਰ ਉੱਚਾ ਕੀਤੇ ਗਏ ਸਕੂਲਾਂ ਦੇ ਨੰਬਰ ਅਤੇ ਨਾਮ) ।

---

ਪ੍ਰਾਇਮਰੀ ਤੋਂ ਮਿਡਲ ਅਪਗਰੇਡ ਕੀਤੇ ਗਏ ਸਕੂਲਾਂ ਦੇ ਨਾਮ

1972-73

1. ਮਲਕਪੁਰ
2. ਰਾਣੀਪੁਰ
3. ਰਮਹਿਮੂਨ
4. ਨਗਲ ਭੂਰ
5. ਧਮਰਾਈ
6. ਚੰਤਾ
7. ਕਾਲਾ ਨੰਗਲ
8. ਗਿੱਲ ਮੰਝ
9. ਲੱਖਣ ਕਲਾਂ
10. ਕਲੇਰ ਕਲਾਂ
11. ਜੌਗੇਵਾਲ ਬੇਦੀਆਂ (ਗਰਲਜ਼)
12. ਰਫਿਊਜੀ ਕੈਂਪ, ਬਟਾਲਾ

1973-74

1. ਸ਼ੇਰਪੁਰ ਗਿਦੜਪੁਰ
2. ਹੈਆਤ ਨਗਰ
3. ਸਾਰਦੀ
4. ਜਨਿਆਲ
5. ਗੁਜਰਪੁਰਾ
6. ਭੱਟੀਵਾਲ

1972-73

13. ਸ਼ੰਕਰਪੁਰਾ (ਬਖੇਵਾਲ)

14. ਕਾਹਲਵਾਂ

15. ਜੈਤੋ ਸਰਜਾ

16. ਚੀਮਾਂ ਖੁੱਡੀ

17. ਠੱਠਰਕੇ

18. ਦਲਮ ਨੰਗਲ

19. ਮੰਜੀਆਂਵਾਲੀ

**ਮਿਡਲ ਤੋਂ ਹਾਈ ਅਪਗਰੇਡ ਕੀਤੇ ਗਏ ਸਕੂਲਾਂ ਦਾ ਨਾਮ**

| 1972-73 | 1973-74 |
|---|---|
| 1. ਨਰੋਟ ਮਹਿਰਾ | 1. ਗਾਹਲੜੀ |
| 2. ਕਰੋਲੀ | 2. ਸੋਹਲ |
| 3. ਝਰੋਲੀ | 3. ਸਾਰਚੂਰ |
| 4. ਬਾਂਗੋਵਾਣੀ | 4. ਮਾਧੋਪੁਰ |
| 5. ਭੁੱਲਰ | 5. ਨੌਸ਼ਹਿਰਾ ਨਾਲਬੰਦਨ] |
| 6. ਘੁਮਣ | |
| 7. ਤਲਵੰਡੀ ਰਾਮਾਂ | |
| 8. ਛਾਲਾ | |

---

## CONTROL ON MANUFACTURE AND DISTRIBUTION OF CONSUMER GOODS IN THE STATE

*1857. **Shri Sardari Lal Kapur** : Will the Minister for Education and Revenue be pleased to state whether there is any proposal, under the consideration of the Government, for exercising control on the manufacture and distribution of consumer goods in the State, if so, the details thereof ?

**Sardar Umrao Singh** : There is no proposal exercising control on the manufacture of consumer goods. The State Government are, however, considering the question of undertaking procurement and distribution of certain Essential Commodities at reasonable prices. The details of the Scheme are still being worked out.

[ਤਿਆਰ ਕੀਤੀਆਂ ਉਪਭੋਗਤਾ ਦੀਆਂ ਵਸਤੂਆਂ ਤੇ ਨਿਯੰਤਰਣ ਦੇ ਬਾਰੇ ਇਸ ਸਮੇਂ ਕੋਈ ਤਜਵੀਜ਼ ਨਹੀਂ ਹੈ। ਰਾਜ ਸਰਕਾਰ ਫਿਰ ਵੀ ਇਸ ਸਮੇਂ ਜ਼ਰੂਰੀ ਵਸਤੂਆਂ ਦੀ ਖਰੀਦ ਅਤੇ ਉਸ ਦੀ ਉਚਿੱਤ ਭਾਵਾਂ ਤੇ ਵੰਡ ਨੂੰ ਆਪਣੇ ਹੱਥ ਵਿਚ ਲੈਣ ਦੇ ਸਵਾਲ ਤੇ ਵਿਚਾਰ ਕਰ ਰਹੀ ਹੈ। ਇਸ ਸਕੀਮ ਦੇ ਵਿਸਥਾਰ ਨੂੰ ਅਜੇ ਤਿਆਰ ਕੀਤਾ ਜਾ ਰਿਹਾ ਹੈ।]

---

## INSTRUCTIONS ISSUED BY FINANCE DEPARTMENT REGARDING G. P. FUND PASS BOOKS

***1836. Comrade Dana Ram**
**Comrade Achhra Singh** : Will the Minister for Finance be pleased to state :—

(a) whether it is a fact that the Finance Department issued instructions to the Heads of Departments/Administrative Secretaries in the State in January, 1973 and April, 1973 asking for the maintenance of G. P. Fund Pass Books; if so, copies of the same be placed on the Table of the House ;

(b) the names of the Heads of Departments and Administrative Secretaries who sent their comments ;

(c) the names of the Heads of Departments and Administrative Secretaries who did not comply with the said instructions of the Finance Department and the action taken against them?

**Shri Hans Raj Sharma** : (a) Instructions for the introduction of Pass Book System for G. P. Fund accounts in respect of gazetted Officers were issued in August, 1967. In January and April, 1973 an inquiry was made from the Departments only with regard to their assessment as to the usefulness of this scheme.

(b) Statement I is laid on the Table of the House.

(c) Statement II is laid on the Table. No action has been taken against defaulters, but they have been reminded to expedite their reply.

[(ੳ) ਗਜ਼ਟਿਡ ਅਫ਼ਸਰਾਂ ਲਈ ਜੀ. ਪੀ. ਫੰਡ ਵਾਸਤੇ ਪਾਸ-ਬੁੱਕ ਸਿਸਟਮ ਨੂੰ ਚਾਲੂ ਕਰਨ ਲਈ ਅਗਸਤ, 1967 ਵਿਚ ਹਦਾਇਤਾਂ ਜਾਰੀ ਕੀਤੀਆਂ ਗਈਆਂ ਸਨ । ਜਨਵਰੀ ਤੇ ਅਪ੍ਰੈਲ, 1973 ਵਿਚ ਸਮੂਹ ਵਿਭਾਗਾਂ ਤੋਂ ਕੇਵਲ ਇਹ ਪੁੱਛਿਆ ਗਿਆ ਸੀ ਕਿ ਉਹ ਇਸ ਸਕੀਮ ਦੇ ਲਾਹੇਵੰਦ ਹੋਣ ਬਾਰੇ ਆਪਣਾ ਜਾਇਜ਼ਾ ਭੇਜਣ ।

(ਅ) ਵਿਵਰਣ I ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ ।

(ੲ) ਵਿਵਰਣ II ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ । ਜਿਨ੍ਹਾਂ ਵਿਭਾਗਾਂ ਤੋਂ ਉੱਤਰ ਨਹੀਂ ਆਏ ਉਨ੍ਹਾਂ ਵਿਰੁਧ ਕੋਈ ਕਾਰਵਾਈ ਨਹੀਂ ਕੀਤੀ ਗਈ ਪ੍ਰੰਤੂ ਉਨ੍ਹਾਂ ਨੂੰ ਆਪਣਾ ਉੱਤਰ ਛੇਤੀ ਭੇਜਣ ਲਈ ਚਿਤਾਵਨੀ ਭੇਜੀ ਗਈ ਹੈ ।]

### STATEMENT I.

### Departments which have sent their Replies

1. The Administrator General and Official Trustee, Punjab.
2. The District and Sessions Judge, Kapurthala.
3. The District and Sessions Judge, Hoshiarpur.

4. Senior Architect, Punjab, Patiala.

5. The Commissioner, Patiala Division, Patiala.

6. The Director, Punjab State Archives, Patiala.

7. The Legal Remembrancer and Secretary to Government Punjab.

8. I. G. Prisons, Punjab.

9. Chief Electoral Officer, Punjab.

10. D. C. Ludhiana.

11. The Director of Employment, Punjab, Chandigarh.

12. The Director, Vigilance Bureau, Punjab.

13. D. C. Sangrur.

14. District and Sessions Judge, Patiala.

15. District and Sessions Judge, Amritsar.

16. District and Sessions Judge, Bhatinda.

17. The Registrar, Co-operative Societies, Punjab.

18. The District and Sessions Judge, Ferozepur.

19. District and Sessions Judge, Jullundur.

20. Revenue and Taxation Commissioner, Punjab, Patiala.

21. Commissions for Planning and Secretary to Government, Punjab.

22. Printing and Stationery Department, Punjab.

23. Director, Agriculture, Punjab.

24. Chief Engineer, Punjab, P.W.D., B. & R. Branch, Patiala.

25. Director, Local Self Government, Punjab.

26. The Chief Conservator of Soils, Punjab.

27. District and Sessions, Judge, Ludhiana.

28. D. C. Hoshiarpur.

29. Director, Housing and Urban Development.

30. District and Sessions Judge, Sangrur.

31. District and Sessions Judge, Gurdaspur.

32. Director of Industriss, Punjab.

33. Director, Fishries, Punjab.

34. Director, Languages-

35. D. C. Patiala.

36. Chief Engineer, Pujab, P.W.D. Public Health Branch, Patiala.

(Finance Minister)

STATEMENT II

**Departments which have not sent their replies**

1. Rehabilitation Department
2. Adviser, Civil Aviation
3. Commissioner, Jullundur Division
4. Director, State Lotteries
5. Director, Land Records
6. D. C. Bhatinda
7. Director, Food and Supplies
8. Chief Electoral Inspector
9. Director, Small Savings
10. D. C. Ropar
11. D. C. Gurdaspur
12. Director, State Transport
13. Director, Civil Defence
14. Director, Panchayats
15. D. C. Faridkot
16. Director, Social Welfar
17. District and Sessions Judge, Ropar
18. D. C. Jullundur
19. Director, Animal Husbandry
20. Director, Public Relations, Punjab
21. D. P. I. Punjab
22. Milk Commissioner, Punjab
23. D. C, Kapurthala
24. D. C. Ferozepur
25. District and Sessions Judge, Faridkot

---

ASSURANCES GIVEN TO TEACHERS, REPRESENTATIVES REGARDING GRADE REVISION

*1837. 1. **Comrade Dana Ram**
2. **Comrade Achhra Singh** : Will the Minister for Finance be pleased to state :—

(a) whether any written assurance was given by him to the teacher's representatives in February/March, 1973, regarding constitution of an Officer's Committee to settle the question of grade revision on the basis of recommendations of the Third Pay Commission set up for Central Government employees, if so, a copy of the said written assurance be laid on the Table of the House;

(b) the action proposed to be taken by the Government to fulfil the said assurance ?

**Sardar Umrao Singh** (Education Minister, Punjab) (a) No. However, the Finance Minister agreed to constitute a Committee to consider the demands of teachers regarding the reduction of span of salaries and other demand.

(b) A High Powered Committee under the chairmanship of the Education Minister, Punjab has already been set up to look into the various demands of the teaching personnel working in Government schools.

[(ੳ) ਨਹੀਂ ਜੀ । ਵਿੱਤ ਮੰਤਰੀ ਜੀ ਅਧਿਆਪਕ ਵਰਗ ਦੇ ਗਰੇਡਾਂ ਦਾ ਸਪੇਨ ਘਟਾਉਣ ਅਤੇ ਮੰਗਾਂ ਨੂੰ ਵਿਚਾਰਣ ਲਈ ਇਕ ਕਮੇਟੀ ਬਣਾਉਣ ਬਾਰੇ ਮੰਨੇ ਸਨ ।

(ਅ) ਇਕ ਹਾਈ ਪਾਵਰਡ ਕਮੇਟੀ ਵਿਦਿਆ ਮੰਤਰੀ ਜੀ ਦੀ ਪ੍ਰਧਾਨਗੀ ਹੇਠ ਅਧਿਆਪਕ ਵਰਗ ਦੀਆਂ ਮੰਗਾਂ ਨੂੰ ਵਿਚਾਰਨ ਲਈ ਬਣਾਈ ਜਾ ਚੁਕੀ ਹੈ ।]

---

## OPENING OF SECOND HEALTH CENTRES AND NEW DISPENSARIES

***1838. 1. Comrade Dana Ram**
**2. Comrade Satya Pal Dang** : Will the Minister for Finance be pleased to state :—

(a) the names of places in each of the blocks in the State where Second Health Centres have so far been or are proposed to be opened ;

(b) the names of places (Villages) where new dispensaries have been or are proposed to be opened during the year 1973-74 district-wise ?

**Shri Hans Raj Sharma** : (a) & (b) The requisite information is laid on the Table of the House.

[(ੳ ਅਤੇ (ਅ) ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।]

(a) It was proposed to establish second Primary Health Centre by separating the component of Rural Family Planning Unit from the existing Primary Health Centre in all the blocks in the State. This proposal could not be carried out because the Government of India did not agree to the proposal of separating the component of Rural Family Planning Units from the existing Primary Health Centres. Family Planning Programme being centrally sponsored programme is 100 per cent centrally aided and the directions of the Government of India in this respect had, therefore, to be carried out. The matter is, however, still under correspondence with the Government of India. It will be possible to implement the proposal only if the Government of India agree to our proposal which is under correspondence. The question of opening second new Primary Health Centre at this stage, therefore, does not arise.

(b) List containing names of villages where new Dispensaries were sanctioned to be opened during 1973-74 is laid on the Table of the House.

[Finance Minister]

**List containing names of villages where new Dispensaries are sanctioned to be opened during 1973—74**

| S. No. | Name of village | | District |
|---|---|---|---|
| 1 | – | | 3 |
| 1. | Rajpura Town | .. | Patiala |
| 2. | Rani Majra | .. | —do— |
| 3. | Ahru Kalan | ... | —do— |
| 4. | Saundha Head | .. | —do— |
| 5. | Budhanpur | .. | —do— |
| 6. | Madanpur | .. | —do— |
| 7. | Hadiabad | .. | Kapurthala |
| 8. | Palahi | .. | —do— |
| 9. | Chak Kalan | .. | Jullundur |
| 10. | Nathowal | .. | Ludhiana |
| 11. | Berma near Samrala | .. | —do— |
| 12. | Tibba Tapprian | .. | Ropar |
| 13. | Daulat Singh Wala | .. | —do— |
| 14. | Behrampur Zimindari | .. | —do— |
| 15. | Hattewal | .. | Hoshiarpur |
| 16. | Nehian Wala | .. | Bhatinda |
| 17. | Myserkhana | .. | —do— |
| 18. | Othian | .. | Amritsar |
| 19. | Pharewal | .. | Ferozepur |
| 20. | Kaliwala, Teh. Moga | .. | Faridkot |

REVISION OF MINIMUM WAGES OF WORKERS IN VARIOUS INDUSTRIES

*1835 1. Comrade Saghar Singh.
2. Comrade Satya Pal Dang } : Will the Minister for Finance be pleased to state :—

(a) the names of industries in the State in which minimum wages have benn revised since the present Government assumed office ;

(b) the number of workers working in each of the said industries at the time of the revision of minimum wages or near about ;

(c) the names of industries in which minimum wages have not yet been revised by the present Government and the estimated number of workers working in each of these industries ?

**Shri Hans Raj Sharma** : (a), (b) & (c) The requisite information is placed on the Table of the House.

[(ੳ), (ਅ) ਅਤੇ (ੲ) ਲੋੜੀਂਦੀ ਸੂਚਨਾਂ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।]

**(a) & (b) The names of industries (employments) with number of workers in the State in which minimum wages have been revised since the present Government assumed office.**

| S. No. | Name of employments Industry | Number of Workers. |
|---|---|---|
| | (a) | (b) |
| 1. | Furniture Dealers or Manufacturers | 2,000 |
| 2. | Cloth Merchants and General Merchants | 7,000 |
| 3. | Agriculture. .. | 8,50,000 |
| 4. | Foundries with or without attached machine shop .. | 10,000 |
| 5. | Grocers, Karyana Merchants and Grain Dealers .. | 9,000 |
| 6. | Commission Agents/Bankers .. | 4,500 |
| 7. | Rubber Industry ... | 2,000 |
| 8. | Cinema Industry .. | 1,200 |
| 9. | Oil Mills .. | 2,000 |
| 10. | Tea Stalls and Halwais, Hotel and Restaurants .. | 12,000 |
| 11. | Electroplating by using salts of Chromium Nickle or any other compound and the connected Buffing and Polishing Industries .. | 800 |
| 12. | Rice Mills, Flour Mills and Dal Mills .. | 5,000 |
| 13. | Saw Mills and Timber Trade .. | 2,000 |
| 14. | (i) Non-Ferrous Metal Rolling & Re-rolling Industries (ii) Brass Copper & Aluminium Making Industries .. | 5,000 |
| 15. | Cotton Ginning and Pressing Industries .. | 6,000 |
| 16. | Private Presses .. | 1,500 |
| 17. | Operation of Tube-wells .. | 2,300 |
| 18. | Public Works Department (Irrigation Branch) .. | 15,400 |
| 19. | Public Motor Transport .. | 24,500 |
| 20. | Tannery and leather Manufactories .. | 300 |
| 21. | Agricultural implements, Machine Tools and General Engineering inculding Cycle and Electrical Goods Industries. ... | 45,000 |
| 22. | Scientific Industry .. | 100 |
| 23. | Contractor's Establishments of Forest Department .. | 400 |

[Finance Minister]

(c) **The names of Industries (Employments) with number of workers in which minimum wages have not yet been revised.**

| Serial No. | Name of Employment | | Number of workers. |
|---|---|---|---|
| 1. | Textile Industry. | ... | 35,000 |
| 2. | Ferrous Metal Rolling and Re-rolling Industries. | .. | 300 |
| 3. | Ayurvedic and Unani Pharmacies. | .. | 300 |
| 4. | Local Bodies. | .. | 25,000 |
| 5. | Sports Goods Industry. | .. | 1,040 |
| 6. | Chemical and Distilling Industry. | .. | 450 |

## PROPOSED CLOSURE OF DENTAL WING OF MEDICAL COLLEGE, PATIALA

*1872. 1. **Comrade Achhra Singh**
2. **Comrade Arjan Singh Mastana**
3. **Comrade Satya Pal Dang**
: Will the Minister for Finance be pleased to state :—

(a) whether the Government have decided to close down the Dental Wing of the Medical College, Patiala; if so, the reasons therefor ;

(b) whether he received any representation in the month of July, 1973 from any legislator requesting for the reconsideration of the said decision ; if so, a copy of the same be laid on the Table of the House ;

(c) the action taken on the said representation ?

**Shri Hans Raj Sharma** : (a) Government had previously decided to amalgamate the Dental Wing of the Medical College, Patiala with the Dental College at Amritsar as a step towards economy in expenditure. Later on, however, on receipt of representations from different quarters, Government have decided to retain the Dental Wing of the Medical College, Patiala at Patiala.

(b) Yes, Sir. A copy is laid on the table of the House.

(c) As against (a) above.

[(ੳ) ਖਰਚੇ ਦੀ ਬਚਤ ਨੂੰ ਮੁੱਖ ਰਖਦੇ ਹੋਏ, ਪਿੱਛੇ ਜਿਹੇ ਸਰਕਾਰ ਨੇ ਮੈਡੀਕਲ ਕਾਲਜ, ਪਟਿਆਲਾ ਦੇ ਡੈਂਟਲ ਵਿੰਗ ਨੂੰ ਡੈਂਟਲ ਕਾਲਜ, ਅੰਮ੍ਰਿਤਸਰ ਵਿੱਚ ਮਿਲਾਣ ਦਾ ਫੈਸਲਾ ਕਰ ਲਿਆ ਸੀ । ਬਾਅਦ ਵਿੱਚ ਲੋਕਾਂ ਵੱਲੋਂ ਪ੍ਰਤੀ-ਬੇਨਤੀਆਂ ਆਉਣ ਤੇ ਸਰਕਾਰ ਨੇ ਹੁਣ ਡੈਂਟਲ ਵਿੰਗ, ਪਟਿਆਲਾ ਨੂੰ ਪਟਿਆਲਾ ਵਿਖੇ ਹੀ ਰੱਖਣ ਦਾ ਫੈਸਲਾ ਕਰ ਲਿਆ ਹੈ ।

(ਅ) ਹਾਂ ਜੀ ; ਇਕ ਨਕਲ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

(ੲ) ਜਿਵੇਂ ਕਿ ਉਪਰੋਕਤ (ੳ) ਸਾਹਮਣੇ ਦੱਸਿਆ ਗਿਆ ਹੈ ।]

**Copy of letter dated 10th July 1973, from Shri Satyapal Dang, M.L.A. to Giani Zail Singh, Chief Minister, Punjab, Chandigarh.**

My dear Giani Ji,

I am writing this about the Government move to close down the Dental Wing of Government Medical College Patiala. The move is surprising to say the least. It is unjustified from every possible view point.

At present there is only one Dental College situated at Amritsar in the whole of the State besides the Dental Wing of the Medical College Patiala. The total number of admissions so far has been only 42—12 in Patiala and 30 in Amritsar. This is very little as compared to the needs of the State. The number of admissions, therefore, needs to be increased both in Patiala and at Amritsar. Closing down of the Dental Wing in Patiala would there fore be unjustified even if number of admissions were to be increased in Amritsar by 12.

The proposed closure would be unjustified from another aspect also. This would mean only one College in Punjab and every one from every part of Punjab seeking to become a dental surgeon would have to go there. This would be unfair to a number of districts as Amritsar is situated in one extreme corner of Punjab.

I understand that argument in favour of closure is that the Planning Commission is not prepared to sanction aid if the number of annual admissions is less than 40. The argument does not carry much weight for more than one reason. Firstly annual in-take in most of the Dental Colleges in India is less than 40 each. Secondly, in Patiala there is no separate Dental College but it is a part of the Medical College. Thirdly the Punjab Government can easily increase the number of seats. That would be fully justified both from the view-point of the need of the State and considering the demand. I gather that the number of applicants every year is about 500 for the 42 seats in Amritsar and Patiala. I would, therefore, request that the Government should reconsider its decission about closing down the Dental Wing of the Medical College, Patiala. I would further request that this may be done immediately so that admissions can take place in Patiala this year.

Early action & reply are requested.

With regards.

## SEATS RESERVED FOR HARIJAN CANDIDATES IN MEDICAL COLLEGES IN THE STATE

*1873. 1. **Comrade Achhra Singh**
2. **Comrade Arjan Singh Mastana**
3. **Comrade Satya Pal Dang**

: Will the Minister for Finance be pleased to state :—

(a) the total number of seats in each of the Medical Colleges in the State at present ;

(b) the number of seats reserved for Harijan candidates in each of the Medical Colleges ;

[Comrade Satya Pal Dang]

(c) the minimum number of marks in the qualifying examination(s) necessary for a Harijan candidate to enable him to get admission and the corresponding position for non-Harijan seats ;

(d) the number of seats out of those reserved for Harijan candidates, which could not be filled by Harijan students in each of the last four years ?

**Shri Hans Raj Sharma** : (a), (b), (c) & (d) The requisite information is laid on the Table of the House.

ANNEXURE

(a) 150 in each of the two Government Medical Colleges :

(b) 30 in each of the two Government Medical Colleges ;

(c) 50— for Harijans and 60— for non-Harijans.

(d) The requisite information in respect of each Medical College is as under :

| Name of Govt. Medical College | 1970-71 | 1971-72 | 1972-73 | 1973-74 |
|---|---|---|---|---|
| Govt. Medical College, Amritsar. | 4 | 9 | 6 | 5 |
| Govt. Medical College, Patiala. | 24 | 18 | 11 | 6 |

## SHORT NOTICE QUESTION AND ANSWER

### ENQUIRY BEING HELD BY CHHANGANI COMMISSION

*2059 **Shri Prem Gupta** : Will the Chief Minister be pleased to state the approximate date by which the Chhangani Commission holding enquiry against some former Ministers is likely to complete its enquiry ?

**Giani Zail Singh** : The Commission of Inquiry (Chhangani Commission) has been appointed by Government of India and as at present its term is up to 28th February 1974. It determines its own procedure and indications are it may be able to complete its enquiry in to the three Memoranda referred to it by the Government of India by 28th February, 1974. If other Memoranda containing similar allegations are also referred to the Commission by the Government of India, it is not possible to indicate any date by which the Commission is likely to complete its enquiry.

[ਛੰਗਾਨੀ ਕਮਿਸ਼ਨ ਦੀ ਨਿਯੁਕਤੀ ਭਾਰਤ ਸਰਕਾਰ ਵੱਲੋਂ ਕੀਤੀ ਗਈ ਹੈ। ਇਸ ਕਮਿਸ਼ਨ ਦੀ ਮਿਆਦ ਇਸ ਸਮੇਂ 28 ਫਰਵਰੀ, 1974 ਤੱਕ ਹੈ। ਕਮਿਸ਼ਨ ਕੰਮ ਕਰਨ ਦਾ ਪਰੋਸੀਜ਼ਰ ਆਪ ਨਿਸ਼ਚਤ ਕਰਦਾ ਹੈ। ਸੰਭਾਵਨਾ ਇਹ ਹੈ ਕਿ ਭਾਰਤ ਸਰਕਾਰ ਵਲੋਂ ਭੇਜੇ ਹੋਏ ਕਮਿਸ਼ਨ ਦੇ ਵਿਚਾਰ ਅਧੀਨ 3 ਮੈਮੋਰੰਡਿਆਂ ਦੀ ਪੜਤਾਲ 28 ਫਰਵਰੀ, 1974

ਤੱਕ ਸਮਾਪਤ ਹੋ ਜਾਏਗੀ । ਪਰੰਤੂ ਹੋਰ ਮੈਮੋਰੰਡੇ ਜਿਨ੍ਹਾਂ ਵਿਚ ਇਸੀ ਕਿਸਮ ਦੇ ਦੂਸ਼ਣ ਲਾਏ ਹੋਏ ਹਨ ਅਤੇ ਭਾਰਤ ਸਰਕਾਰ ਦੇ ਵਿਚਾਰ ਅਧੀਨ ਹਨ ਜੇ ਉਹ ਕਮਿਸ਼ਨ ਨੂੰ ਭਾਰਤ ਸਰਕਾਰ ਵੱਲੋਂ ਇਨਕੁਆਰੀ ਲਈ ਭੇਜ ਦਿਤੇ ਗਏ ਤਾਂ ਇਹ ਦੱਸਣਾ ਸੰਭਵ ਨਹੀਂ ਕਿ ਕਿਸ ਮਿਤੀ ਤੱਕ ਕਮਿਸ਼ਨ ਇਨ੍ਹਾਂ ਦੀ ਪੜਤਾਲ ਪੂਰੀ ਕਰ ਸਕੇਗਾ ।]

10.00 **ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਆਨ ਏ ਪੁਆਇੰਟ ਆਫ ਆਰਡਰ, ਸਰ । ਮੈਨੂੰ ਇਹ ਵੇਖ ਕੇ ਬੜੀ ਹੈਰਾਨੀ ਹੋਈ ਹੈ ਕਿ ਤੁਸੀਂ ਇਹ ਜਿਹੜਾ ਸ਼ਾਰਟ ਨੋਟਿਸ ਕਵੈਸਚਨ ਐਡਮਿਟ ਕੀਤਾ ਹੈ ਇਹ ਮਾਮਲਾ ਛੰਗਾਨੀ ਕਮਿਸ਼ਨ ਨਾਲ ਸਬੰਧਤ ਹੈ ਅਤੇ ਉਸ ਦੀ ਰਿਪੋਰਟ ਦੇ ਬਾਰੇ ਵਿਚ ਹੈ ਕਿ ਇਹ ਕਦੋਂ ਸ਼ਾਇਆ ਕੀਤੀ ਜਾਵੇਗੀ । ਇਹ ਸਵਾਲ ਐਡਮਿਟ ਕਰਕੇ ਤੁਸੀਂ ਸਰਕਾਰ ਨਾਲ ਰਿਆਇਤ ਕੀਤੀ ਹੈ ਇਹ ਨਹੀਂ ਚਾਹੀਦਾ ਸੀ ਅਤੇ ਸਵਾਲ ਐਡਮਿਟ ਨਹੀਂ ਹੋਣਾ ਚਾਹੀਦਾ ਸੀ ।

**ਸ੍ਰੀ ਸਪੀਕਰ :** ਇਹ ਬੜਾ ਇੰਮਪਾਰਟੈਂਟ ਮਸਲਾ ਹੈ ਅਤੇ ਇਸ ਵਲ ਸਾਰੇ ਪੰਜਾਬ ਦੀਆਂ ਅੱਖਾਂ ਲਗੀਆਂ ਹੋਈਆਂ ਹਨ ਅਤੇ ਲੋਕ ਵੇਟ ਕਰ ਰਹੇ ਹਨ ਕਿ ਇਸ ਦੀ ਰਿਪੋਰਟ ਕਦ ਸ਼ਾਇਆਂ ਕੀਤੀ ਜਾਵੇਗੀ ਅਤੇ ਕਦ ਫੈਸਲਾ ਹੋਵੇਗਾ, ਇਸ ਲਈ ਇਸ ਦੀ ਇਮਪਾਰਟੈਂਸ ਨੂੰ ਸਾਮਹਣੇ ਰਖ ਕੇ ਇਹ ਸਵਾਲ ਐਡਮਿਟ ਕੀਤਾ ਗਿਆ ਹੈ । (This is an important issue and the people of the State are anxiously waiting for the publication of the report of the Chhangani Commission. Keeping in view its importance and the anxiety of the general public this short notice question has been admitted.)

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਫੈਸਲਾ ਤਾਂ ਕਮਿਸ਼ਨ ਨੇ ਆਪ ਦੇਣਾ ਹੈ ਸਰਕਾਰ ਕਿਵੇਂ ਦੱਸ ਸਕਦੀ ਹੈ? ਇਨ੍ਹਾਂ ਦੇ ਪਰਵਿਯੂ ਵਿਚ ਇਹ ਨਹੀਂ ਤੁਸੀਂ ਇਨ੍ਹਾਂ ਨਾਲ ਰਿਆਇਤ ਕਰਦੇ ਹੋ ।

**ਸ੍ਰੀ ਸਪੀਕਰ :** ਮੈਂ ਕਿਸੇ ਨਾਲ ਬਿਲਕੁਲ ਰਿਆਇਤ ਨਹੀਂ ਕਰਦਾ । (ਵਿਘਨ) (I do not show favour to anybody.)

**ਮਾਲ ਮੰਤਰੀ :** (ਸਰਦਾਰ ਉਮਰਾਓ ਸਿੰਘ) : ਸਪੀਕਰ ਸਾਹਿਬ, ਇਹ ਤਾਂ ਇਨ੍ਹਾਂ ਦੇ ਆਪਣੇ ਇਨਟ੍ਰੈਸਟ ਵਿਚ ਹੈ ਕਿ ਛੰਗਾਨੀ ਕਮਿਸ਼ਨ ਦਾ ਫੈਸਲਾ ਜਲਦੀ ਆਵੇ ਤਾਂ ਕਿ ਲੋਕਾਂ ਵਿਚ ਜਿਹੜੇ ਇਨ੍ਹਾਂ ਦੇ ਬਾਰੇ ਵਿਚ ਸ਼ਕ-ਸ਼ੁਬੇ ਹਨ ਉਹ ਦੂਰ ਹੋ ਜਾਣ ।

**Deputy Minister for Home and Industries** : On a point of order, Sir.

**Sardar Ajaib Singh Sandhu** : I am also standing on a point of order. I must be heard first.

**Mr. Speaker** : Let the Deputy Minister for Home state his point of order first.

ਉਪ ਮੰਤਰੀ (ਸਰਦਾਰ ਨਸੀਬ ਸਿੰਘ ਗਿੱਲ) : ਆਨ ਏ ਪੁਆਇੰਟ ਆਫ਼ ਆਰਡਰ, ਸਰ। ਮੇਰੀ ਬੇਨਤੀ ਇਹ ਹੈ ਕਿ ਇਹ ਵਾਕਿਆ ਪਬਲਿਕ ਇੰਪਾਰਟੈਂਸ ਦਾ ਹੈ ਕਿ ਛੰਗਾਨੀ ਕਮਿਸ਼ਨ ਦੀ ਰਿਪੋਰਟ ਜਲਦੀ ਆਵੇ ਅਤੇ ਇਸ ਵਿਚ ਫੈਸਲਾ ਕਰਾਉਣ ਦੀ ਜ਼ਿੰਮੇਵਾਰੀ ਮੇਰੇ ਸਾਹਮਣੇ ਬੈਠੇ ਵੀਰਾਂ ਦੀ ਹੈ ਜਿਨ੍ਹਾਂ ਨੇ ਇਸ ਦਾ ਬਾਈਕਾਟ ਕੀਤਾ ਹੋਇਆ ਹੈ ਅਤੇ ਇਸ ਦੇ ਫੈਸਲੇ ਦੇ ਆਉਣ ਵਿਚ ਡੀਲੇਇੰਗ ਟੈਕਟਿਕਸ ਵਰਤ ਕੇ ਜਾਣ ਕੇ ਦੇਰੀ ਕਰਵਾ ਰਹੇ ਹਨ ਤਾਂ ਕਿ ਇਨ੍ਹਾਂ ਦੀਆਂ * * * * ਪਬਲਿਕ ਦੇ ਸਾਹਮਣੇ ਨਾ ਆ ਜਾਣ। (ਵਿਘਨ)(ਸ਼ੋਰ)

**ਸ੍ਰੀ ਸਪੀਕਰ :** ਇਹ ਸ਼ਬਦ * * * * ਐਕਸਪੰਜ ਕੀਤੇ ਜਾਣ। (ਵਿਘਨ ਸ਼ੋਰ) (The words * * * * be expunged.) (*Interruptions*) (Noise.)

**ਉਪ ਮੰਤਰੀ :** ਮੈਂ * * * * ਨਹੀਂ ਕਿਹਾ ਜੀ ਮੈਂ ਤਾਂ ਅਕਾਲੀ * * * ਕਿਹਾ ਹੈ (ਵਿਘਨ) (ਸ਼ੋਰ)।

**ਸ੍ਰੀ ਸਪੀਕਰ :** ਇਹ ਸ਼ਬਦ * * * ਕਿਉਂਕਿ ਚੰਗੀ ਸੈਂਸ ਵਿਚ ਨਹੀਂ ਵਰਤਿਆ ਗਿਆ ਇਸ ਲਈ ਇਸ ਨੂੰ ਐਕਸਪੰਜ ਕੀਤਾ ਜਾਵੇ। (The word * * * be expunged as it has been used in bad sense).

**ਸਰਦਾਰ ਅਜਾਇਬ ਸਿੰਘ ਸੰਧੂ :** ਸਪੀਕਰ ਸਾਹਿਬ, ਇਨ੍ਹਾਂ ਨੇ ਅਕਾਲੀਆਂ ਦੀਆਂ * * * ਦਾ ਕਿਹਾ ਹੈ ਪਰ ਕੀ ਪੰਜਾਬ ਦੇ ਲੋਕਾਂ ਨੂੰ ਇਨ੍ਹਾਂ ਦੀਆਂ * * * ਦਾ ਪਤਾ ਨਹੀਂ ਕਿ ਇਨ੍ਹਾਂ ਨੇ ਕਬਰਾਂ ਦੱਬੀਆਂ ਹੋਈਆਂ ਹਨ ਲੋਕਾਂ ਦੀਆਂ ਜ਼ਮੀਨਾਂ ਦੱਬੀਆਂ ਹੋਈਆਂ ਹਨ ਕੀ ਉਨ੍ਹਾਂ ਨੂੰ ਨਹੀਂ ਪਤਾ ? (ਵਿਘਨ, ਸ਼ੋਰ)

**ਸਿੰਚਾਈ ਅਤੇ ਬਿਜਲੀ ਮੰਤਰੀ :** ਉਨ੍ਹਾਂ ਨੂੰ ਗੋਲਕ ਦਾ ਵੀ ਪਤਾ ਹੈ (ਵਿਘਨ, ਸ਼ੋਰ)

**ਸਰਦਾਰ ਅਜਾਇਬ ਸਿੰਘ ਸੰਧੂ :** ਜਨਾਬ ਨੇ ਇਹ ਸਵਾਲ ਐਡਮਿਟ ਕਰਕੇ ਸਾਡੇ ਨਾਲ ਧੱਕਾ ਕੀਤਾ ਹੈ। ਇਹ ਜਿਹੜੀ ਕਮਿਸ਼ਨ ਦੀ ਰਿਪੋਰਟ ਦੇ ਬਾਰੇ ਵਿਚ ਸਵਾਲ ਹੈ ਨਾ ਤਾਂ ਇਸ ਹਾਊਸ ਦੇ ਰੂਲਜ਼ ਦੇ ਮੁਤਾਬਿਕ ਹੈ ਅਤੇ ਨਾ ਹੀ ਗੌਰਮਿੰਟ ਦੀਆਂ ਇਨਸਟ੍ਰਕਸ਼ਨਜ਼ ਦੇ ਅਨੁਸਾਰ ਇਥੇ ਆ ਸਕਦਾ ਹੈ। ਇਹ ਸਾਡੇ ਪਰਵਿਊ ਵਿਚ ਨਹੀਂ ਹੈ ਅਤੇ ਨਾ ਹੀ ਗੌਰਮਿੰਟ ਦੇ ਪਰਵਿਊ ਵਿਚ ਹੈ ਕਿ ਇਕ ਹਾਈ ਕੋਰਟ ਦੇ ਜੱਜ ਨੂੰ ਮੁਲਜ਼ਮ ਇਹ ਪੁਛੇ ਕਿ ਮੇਰਾ ਫੈਸਲਾ ਕਦ ਕਰਨਾ ਹੈ। ਇਹ ਸਵਾਲ ਐਡਮਿਟ ਨਹੀਂ ਸੀ ਹੋਣਾ ਚਾਹੀਦਾ। (ਵਿਘਨ, ਸ਼ੋਰ)

**ਸ੍ਰੀ ਸਪੀਕਰ :** ਇਹ ਤਾਂ ਤੁਹਾਡੀ ਰਾਏ ਹੈ। ਇਹ ਮੇਰੀ ਡਿਸਕ੍ਰੀਸ਼ਨ ਹੈ ਕਿ ਸਵਾਲ ਐਡਮਿਟ ਕਰਾਂ ਜਾਂ ਨਾ (That is your view. It is in my discretion to admit a question or not.)

**ਸਰਦਾਰ ਜਸਵਿੰਦਰ ਸਿੰਘ ਬਰਾੜ :** ਇਹ ਤੁਹਾਡੇ ਅਖਤਿਆਰ ਵਿਚ ਨਹੀਂ। (ਵਿਘਨ ਸ਼ੋਰ)

---

*Expunged as ordered by the Chair.

ਸ੍ਰੀ ਸਪੀਕਰ : ਛੰਗਾਨੀ ਕਮਿਸ਼ਨ ਦੇ ਫ਼ੈਸਲੇ ਦੀ ਲੋਕ ਇੰਤਜ਼ਾਰ ਕਰ ਰਹੇ ਹਨ ਅਤੇ ਇਸ ਦੇ ਸਬੰਧ ਵਿਚ ਮੈਂਬਰ ਸਾਹਿਬਾਨ ਨੂੰ ਹੱਕ ਹੈ ਸਵਾਲ ਪੁੱਛਣ ਦਾ । (ਸ਼ੋਰ) ਇਸ ਲਈ ਮੈਂ ਇਹ ਸਵਾਲ ਐਡਮਿਟ ਕੀਤਾ ਹੈ ਇਸ ਦੀ ਇੰਮਪਾਰਟੈਂਸ ਨੂੰ ਦੇਖਦੇ ਹੋਏ । (The public of this State is anxiously waiting for the report of Chhangani Commission. The hon. Members have a right to ask a question on this issue. Keeping in view the importance of the issue I have allowed this question.)

ਸਰਦਾਰ ਅਜਾਇਬ ਸਿੰਘ ਸੰਧੂ : ਇਹ ਸਪੀਕਰ ਸਾਹਿਬ, ਤੁਹਾਡਾ ਪਰਵਿਊ ਨਹੀਂ ਬਣਦਾ । ਇਹ ਤੁਹਾਡੇ ਪਰਵਿਊ ਵਿਚ ਕਿਸ ਤਰ੍ਹਾਂ ਆਉਂਦਾ ਹੈ ?

(ਸ਼ੋਰ)

(ਇਸ ਸਮੇਂ ਕੁਝ ਅਕਾਲੀ ਮੈਂਬਰ ਖੜੇ ਹੋ ਕੇ ਬੋਲਣ ਲੱਗ ਪਏ)

**Mr. Speaker** : It is my discretion.

**Sardar Ajaib Singh Sandhu** : Your discretion cannot be used in favour of one party (noise in the House.)

ਸਰਦਾਰ ਅਜਾਇਬ ਸਿੰਘ ਸੰਧੂ : ਮੈਨੂੰ ਦੁਖ ਹੈ ਕਿ ਤੁਸੀਂ ਜਿਸ ਤਰ੍ਹਾਂ ਇਸ ਸਵਾਲ ਨੂੰ ਐਡਮਿਟ ਕੀਤਾ ਹੈ । ਅਸੀਂ ਹਾਊਸ ਦੀ ਕਾਰਵਾਈ ਨੂੰ ਚੱਲਣ ਨਹੀਂ ਦਿਆਂਗੇ । (ਵਿਘਨ, ਸ਼ੋਰ)

**Mr. Speaker** : Please resume your seat.

ਸਰਦਾਰ ਸਤਨਾਮ ਸਿੰਘ ਬਾਜਵਾ : ਇਹ ਸਾਡੇ ਨਾਲ ਧੱਕਾ ਕੀਤਾ ਜਾ ਰਿਹਾ ਹੈ ਜਿਹੜਾ ਅਸੀਂ ਕਦੇ ਬਰਦਾਸ਼ਤ ਨਹੀਂ ਕਰਾਂਗੇ । (ਵਿਘਨ, ਸ਼ੋਰ)

ਸ੍ਰੀ ਸਪੀਕਰ : ਸ੍ਰੀ ਪਰੇਮ ਗੁਪਤਾ । (ਵਿਘਨ, ਸ਼ੋਰ) (Mr. Prem Gupta may speak) (*Interruption*) (Noise) (ਇਸ ਸਮੇਂ ਕਈ ਅਕਾਲੀ ਮੈਂਬਰ ਉਠ ਖੜੇ ਹੋਏ ਅਤੇ ਨਾਹਰੇ ਲਗਾਣ ਲਗ ਪਏ ਹਾਊਸ ਵਿਚ ਬਹੁਤ ਸ਼ੋਰ ਸੀ)

## ADJOURNMENT OF THE HOUSE FOR HALF AN HOUR

(ਇਸ ਵੇਲੇ ਹਾਊਸ ਦੇ ਵਿਚ ਬੜਾ ਸ਼ੋਰ ਪੈ ਰਿਹਾ ਸੀ)

ਸ੍ਰੀ ਸਪੀਕਰ : ਇਸ ਵੇਲੇ ਹਾਊਸ ਬਹੁਤ ਹੀ ਡਿਸਆਰਡਰਲੀ ਹੈ । ਕਿਉਂ ਜੋ ਬਿਜ਼ਨੈਸ ਕੰਡਕਟ ਨਹੀਂ ਕੀਤਾ ਜਾ ਸਕਦਾ, ਇਸ ਲਈ ਹਾਊਸ ਅੱਧੇ ਘੰਟੇ ਲਈ ਐਡਜਰਨ ਕੀਤਾ ਜਾਂਦਾ ਹੈ । (The House is very disorderly at this time. As no business can be conducted in such conditions, the House is adjourned for half an hour.)

10.12 A.M. *(The Sabha then adjourned and re-assembled at 10.42 a.m.)*

**ਕਾਮਰੇਡ ਸੱਤ ਪਾਲ ਡਾਂਗ:** ਸਪੀਕਰ ਸਾਹਿਬ, ਮੇਰੀ ਬੇਨਤੀ ਇਹ ਹੈ ਕਿ ਬੜੀ ਅਨਫਾਰਚੂਨੇਟ ਘਟਨਾ ਹੋਈ ਹੈ ਜਿਹੜੀ ਕਿ ਅਵਾਇਡ ਨਹੀਂ ਹੋਣੀ ਚਾਹੀਦੀ ਸੀ। ਸ਼ਾਰਟ ਨੋਟਿਸ ਕੁਐਸ਼ਚਨ ਦੀ ਇਨਟਰਪ੍ਰੇਟਸ਼ਨ ਇਹ ਹੈ ਕਿ ਪਬਲਿਕ ਇਮਪਾਰਟੈਂਸ ਦੀ ਕੋਈ ਅਜਿਹੀ ਚੀਜ਼ ਹੋਵੇ ਜਿਸ ਵਾਸਤੇ ਡਿਊ ਨੋਟਿਸ ਨਾ ਦਿਤਾ ਜਾ ਸਕਦਾ ਹੋਵੇ ਤਾਂ ਉਹ ਸ਼ਾਰਟ ਨੋਟਿਸ ਕੁਐਸ਼ਚਨ ਦੇ ਰਾਹੀਂ ਹਾਊਸ ਦੇ ਸਾਹਮਣੇ ਲਿਆਈ ਜਾ ਸਕਦੀ ਹੈ। ਖੈਰ ਅੱਜ ਜੋ ਸਬਜੈਕਟ ਸ਼ਾਰਟ ਨੋਟਿਸ ਦੇ ਰਾਹੀਂ ਰੇਜ਼ ਕੀਤਾ ਗਿਆ ਹੈ ਉਸ ਵਾਸਤੇ 15 ਦਿਨਾਂ ਦਾ ਨੋਟਿਸ ਦੇਣ ਦਾ ਪੂਰਾ ਮੌਕਾ ਸੀ। ਇਹ ਚੀਜ਼ ਤਾਂ ਛੰਗਾਨੀ ਕਮਿਸ਼ਨ ਵਿਚ ਵੀ ਚਲ ਰਹੀ ਹੈ ; ਮੈਂ ਸਮਝਦਾ ਹਾਂ ਕਿ ਬਾਦਲ ਸਾਹਿਬ ਦਾ ਇਹ ਇਤਰਾਜ਼ ਬਿਲਕੁਲ ਰੂਲਜ਼ ਦੇ ਮੁਤਾਬਿਕ ਹੈ ਕਿ ਇਹ ਮਾਮਲਾ ਸ਼ਾਰਟ ਨੋਟਿਸ ਕੁਐਸ਼ਚਨ ਦੇ ਰਾਹੀਂ ਨਹੀਂ ਉਠਾਇਆ ਜਾ ਸਕਦਾ। ਅਸੀਂ ਸਾਰੇ ਚਾਹੁੰਦੇ ਹਾਂ ਕਿ ਜਿਥੇ ਵੀ ਕੁਰੱਪਸ਼ਨ ਹੋਈ ਹੈ ਉਹ ਐਕਸਪੋਜ਼ ਹੋਵੇ ਪਰ ਇਸ ਤਰ੍ਹਾਂ ਰੂਲਜ਼ ਦੀ ਉਲੰਘਣਾ ਨਹੀਂ ਕੀਤੀ ਜਾਣੀ ਚਾਹੀਦੀ। ਅੱਜ ਹਰਚੰਦ ਸਿੰਘ ਕਮੇਟੀ ਦੀ ਰਿਪੋਰਟ ਤੇ ਬਹਿਸ ਹੋਣੀ ਹੈ ਜਿਸ ਤੇ ਮੈਂ ਸਮਝਦਾ ਹਾਂ ਕਿ ਸਾਨੂੰ ਉਹ ਆਈਟਮ ਜਲਦੀ ਸ਼ੁਰੂ ਕਰ ਦੇਣੀ ਚਾਹੀਦੀ ਹੈ ਅਤੇ ਇਸ ਮਾਮਲੇ ਨੂੰ ਹੋਰ ਵਧਾਉਣਾ ਨਹੀਂ ਚਾਹੀਦਾ।

**ਸ਼੍ਰੀ ਸਪੀਕਰ:** ਮੈਂ ਤੁਹਾਡੇ ਨਾਲ ਸਹਿਮਤ ਹਾਂ। ਇਸ ਸਵਾਲ ਤੇ ਕੋਈ ਸਪਲੀਮੈਂਟਰੀ ਨਾ ਕੀਤਾ ਜਾਵੇ। (I agree with you, Mr. Dang. No supplementary question may be raised on this question.)

**ਸਰਦਾਰ ਅਜਾਇਬ ਸਿੰਘ ਸੰਧੂ:** ਸਪੀਕਰ ਸਾਹਿਬ, ਮੈਂ ਇਕ ਸਬਮਿਸ਼ਨ ਜ਼ਰੂਰ ਕਰਨੀ ਹੈ। (ਵਿਘਨ) ਮੈਂ ਤੁਹਾਨੂੰ ਪ੍ਰੋਵੋਕ ਨਹੀਂ ਕਰਦਾ। ਮੈਂ ਸਿਰਫ ਤੁਹਾਨੂੰ ਰੂਲ 39 ਦਾ ਸੱਬ-ਰੂਲ 19 ਪੜ੍ਹ ਕੇ ਸੁਣਾਉਣਾ ਹੈ। ਕੋਈ ਕੁਐਸ਼ਚਨ ਰੇਜ਼ ਨਹੀਂ ਹੋ ਸਕਦਾ ਜੇ ਇਹ ਹੋਵੇ;

> "It shall not raise matters under the control of bodies or persons not primarily responsible to Government."

ਮੈਂ ਸਮਝਦਾ ਹਾਂ ਕਿ ਜੇ ਜਨਾਬ ਇਸ ਨੂੰ ਪਹਿਲਾਂ ਵੇਖ ਲੈਂਦੇ ਤਾਂ ਇਹ ਸਾਰਾ ਪੁਆੜਾ ਨਾ ਪੈਂਦਾ। ਹੁਣ ਮੈਂ ਤੁਹਾਨੂੰ ਅਰਜ਼ ਕਰਦਾ ਹਾਂ ਕਿ ਅਗਲੀ ਕਾਰਵਾਈ ਕੀਤੀ ਜਾਵੇ।

## QUESTIONS OF PRIVILEGE

**Mr. Speaker** : On 26th September, 1973, Sardar Darbara Singh, M.L.A. alleged that the Education and Revenue Minister had, while giving reply to a supplementary question regarding the surplus evacuee rural agricultural land, misled the House. Sardar Darbara Singh had asserted that in fact the Government had not issued any instructions regarding such evacuee land. There upon, the hon. Minister for Education and Revenue clarified that there had been instructions and from time to time these instructions had been changed. The hon. Minister also stated that the question regarding evacuee land also came up before the House and a Committee was constituted. Its report had been received by the Government. Keeping in view that report, allotment and auction of such land had been stopped for the time being. After going through the Harchand Singh Committee Report, I find that the hon. Minister did not make any mis-statement. Therefore, I do not give my consent to the question of Privilege being raised.

[Finance Minister]

ਦੀ ਆਗਿਆ ਦਿੱਤੀ । ਪਰ 85 ਕਿਰਤੀਆਂ ਜਿਨ੍ਹਾਂ ਨੇ ਛਾਂਟੀ ਦਾ ਨੋਟਿਸ ਮੰਨ ਲਿਆ, ਮੁਆਵਜ਼ਾ ਅਤੇ ਹੋਰ ਹੱਕ ਲੈ ਕੇ ਫੈਕਟਰੀ ਛੱਡ ਗਏ ।

ਕਿਉਂਕਿ ਇਸ ਫੈਕਟਰੀ ਦੇ ਜ਼ਿੰਮੇ ਸਟੇਟ ਬੈਂਕ ਆਫ ਇੰਡੀਆ ਦਾ ਭਾਰੀ ਕਰਜ਼ਾ 90 ਲੱਖ ਦੇ ਲੱਗ ਭੱਗ ਹੈ ਅਤੇ ਮਾਲਕਾਂ ਨੇ 50 ਲੱਖ ਰੁਪਿਆ ਲਿਮਿਟ ਤੋਂ ਵੱਧ ਬੈਂਕ ਚੋਂ ਲੈ ਲਿਤਾ ਹੋਇਆ ਹੈ, ਬੈਂਕ ਨੇ ਹੋਰ ਕਰਜ਼ਾ ਦੇਣਾ ਬੰਦ ਕਰ ਦਿੱਤਾ ਅਤੇ ਜਿਸ ਦੇ ਕਾਰਨ ਮਾਲਕ ਫੈਕਟਰੀ ਨਾ ਚਲਾ ਸਕੇ ਅਤੇ 23 ਅਪ੍ਰੈਲ, 1973 ਤੋਂ ਕਿਰਤੀ ਲੇ ਆਫ ਕਰ ਦਿੱਤੇ ।

ਸਟੇਟ ਬੈਂਕ ਆਫ ਇੰਡੀਆ ਨੇ ਫੈਕਟਰੀ ਆਪਣੇ ਕਬਜ਼ੇ ਵਿਚ ਕਰ ਲਈ ਕਿਉ ਜੋ ਫੈਕਟਰੀ ਦੀ ਮਸ਼ੀਨਰੀ, ਕੱਚਾ ਮਾਲ ਆਦਿ ਬੈਂਕ ਨੂੰ ਪਲੈਜ ਕੀਤਾ ਹੋਇਆ ਸੀ । ਬੈਂਕ ਇਹ ਚਾਹੁੰਦਾ ਸੀ ਕੀ ਪਹਿਲਾਂ ਫੈਕਟਰੀ ਦਾ ਮਾਲਕ ਪਿਛਲਾ ਫਾਲਤੂ ਰੁਪਿਆ ਵਾਪਸ ਕਰ ਦੇਣ ਅਤੇ ਉਸ ਤੋਂ ਪਿਛੋਂ ਹੀ ਫੈਕਟਰੀ ਰੀਲੀਜ਼ ਕਰੇਗਾ । ਮਾਲਕਾਂ ਨੇ ਮਾਲੀ ਹਾਲਤ ਭੈੜੀ ਹੋਣ ਕਰਕੇ ਮਜਬੂਰੀ ਜ਼ਾਹਿਰ ਕੀਤੀ ।

ਇਸ ਤੋਂ ਇਲਾਵਾ ਕੁਝ ਲੈਣਦਾਰਾਂ ਨੇ ਇੰਡੀਅਨ ਕੰਪਨੀ ਐਕਟ 1956 ਅਧੀਨ ਪੰਜਾਬ ਤੇ ਹਰਿਆਣਾ ਹਾਈਕੋਰਟ ਵਿਚ ਕੇਸ ਦਾਇਰ ਕੀਤਾ ਹੋਇਆ ਹੈ ਜਿਸ ਦੀ ਅਗਲੀ ਸੁਣਵਾਈ ਦੀ ਮਿਤੀ 20 ਅਕਤੂਬਰ 1973 ਮੁੱਕਰਰ ਹੋਈ ਹੈ । ਇਨ੍ਹਾਂ ਮੁਸ਼ਕਲਾਂ ਦੇ ਕਾਰਨ ਫੈਕਟਰੀ ਬੰਦ ਪਈ ਹੈ ਅਤੇ ਕਿਰਤੀ ਮਿਤੀ 23 ਅਪਰੈਲ, 1973 ਤੋਂ ਲਗਾਤਾਰ ਲੇ-ਆਫ ਤੇ ਹਨ ਅਤੇ ਕਿਰਤੀਆਂ ਨੂੰ ਮਿਤੀ 23 ਅਪਰੈਲ, 1973 ਤੋਂ ਅੱਜ ਤਕ ਲੇ ਆਫ ਮੁਅਵਜ਼ਾ ਭੱਤਾ ਨਹੀਂ ਮਿਲਿਆ ।

ਜਿਥੋਂ ਤਕ ਲੇ ਆਫ ਸਮੇਂ ਦੀ ਮੁਆਵਜ਼ੇ ਦੀ ਅਦਾਇਗੀ ਦਾ ਸਵਾਲ ਹੈ ਇੰਡਸਟਰੀਅਲ ਡਿਸਪਿਊਟ ਐਕਟ, 1947 ਦੀ ਧਾਰਾ 33-ਸੀ ਅਧੀਨ ਕਿਰਤੀ ਲੇਬਰ ਕੋਰਟ ਪਾਸੋਂ ਸਿੱਧੇ ਆਪਣੇ ਕਲੇਮ ਕੰਪਿਯੂਟ ਕਰਵਾ ਸਕਦੇ ਹਨ । ਕਿਰਤ ਵਿਭਾਗ ਸੰਬਧਤ ਕਿਰਤੀਆਂ ਵਲੋਂ ਕਲੇਮ ਵਸੂਲ ਕਰਨ ਉਪਰੰਤ ਅਦਾਇਗੀ ਬਾਰੇ ਮੁਦਾਖਲਤ ਕਰ ਸਕਦਾ ਹੈ ਇਹ ਕਲੇਮ ਅਜੇ ਤਕ ਕਿਰਤ ਵਿਭਾਗ ਪਾਸ ਨਹੀਂ ਪੁਜੇ । ਅਪਰੈਲ ਦੇ ਮਹੀਨੇ ਦੇ 22 ਦਿਨਾਂ ਦੀ ਕਮਾਈ ਤਨਖਾਹ ਬਾਰੇ ਇਹ ਦਸਿਆ ਜਾਂਦਾ ਹੈ ਕਿ ਮਾਲਕਾਂ ਨੇ ਇਸ ਸਮੇਂ ਦੀ ਤਨਖਾਹ 80 ਰੁ: ਦੇ ਹਿਸਾਬ ਨਾਲ ਹਰ ਇਕ ਕਿਰਤੀ ਨੂੰ ਉਸ ਦੀ ਕਮਾਈ ਤਨਖਾਹ ਦੇ ਇਵਜ਼ ਵਿਚ ਦਿੱਤੀ ਹੈ ।

ਕਿਰਤ ਵਿਭਾਗ ਲਗਾਤਾਰ ਮਾਲਕਾਂ ਨਾਲ ਸੰਪਰਕ ਪੈਦਾ ਕਰਦਾ ਆਇਆ ਹੈ ਅਤੇ ਇਸ ਫੈਕਟਰੀ ਨੂੰ ਦੁਬਾਰਾ ਚਲਾਉਣ ਬਾਰੇ ਕੋਸ਼ਿਸ਼ ਕਰਦਾ ਰਿਹਾ ਹੈ । ਕਿਰਤ ਕਮਿਸ਼ਨਰ ਅਤੇ ਡਿੱਪਟੀ ਕਿਰਤ ਕਮਿਸ਼ਨਰ, ਪੰਜਾਬ ਦੇ ਪੱਧਰ ਤੇ ਕਈ ਮੀਟਿੰਗਾਂ ਬੁਲਾਈਆਂ ਜਾ ਚੁੱਕੀਆਂ ਹਨ । ਵਿੱਤ ਮੰਤਰੀ ਜੀ ਨੇ ਵੀ ਨਿਜੀ ਤੌਰ ਤੇ ਪਾਰਟੀਆਂ ਨਾਲ ਗਲਬਾਤ ਕੀਤੀ । ਆਖਰੀ ਮੀਟਿੰਗ ਮਿਤੀ 24 ਸਤੰਬਰ 1973 ਨੂੰ ਸਿਵਲ ਸਕੱਤਰੇਤ ਵਿਖੇ ਹੋਈ । ਇਸ ਮੀਟਿੰਗ ਵਿਚ ਮਾਲਕਾਂ, ਕਿਰਤੀਆਂ ਸ਼ਾਮਲ ਹੋਏ ਅਤੇ ਬੈਂਕ ਅਧਿਕਾਰੀਆਂ ਨੇ ਵੀ ਇਸ ਮੀਟਿੰਗ ਵਿਚ ਹਿੱਸਾ ਲਿਆ । ਇਸ ਮੀਟਿੰਗ ਵਿਚ ਇਹ ਫੈਸਲਾ ਹੋਇਆ ਕਿ ਬੈਂਕ

ਜਿਸ ਦਾ ਇਸ ਫੈਕਟਰੀ ਤੇ ਕਬਜ਼ਾ ਹੈ ਖਰਾਬ ਹੋ ਜਾਣ ਵਾਲੇ ਕੱਚੇ ਮਾਲ ਜਿਵੇਂ ਕਿ ਏਸੜ ਆਇਲ, ਕਾਸਟਿਕ ਅਤੇ ਸਕਰੈਪ ਆਦਿ ਨੂੰ ਵੇਚ ਦੇਣ ਦੀ ਕੋਸ਼ਿਸ਼ ਕਰੇ ਅਤੇ ਕਿਰਤੀਆਂ ਨੂੰ ਵੇਚ ਧਨ ਵਿਚੋਂ ਲੇ-ਆਫ ਸਮੇਂ ਦਾ ਮੁਆਵਜ਼ਾ ਦਿੱਤਾ ਜਾਵੇ। ਪਾਰਟੀਆਂ ਨੂੰ ਫੈਕਟਰੀ ਦੁਬਾਰਾ ਚਲਾਉਣ ਲਈ ਕੁਝ ਹੋਰ ਸੁਝਾਓ ਦਿੱਤੇ ਗਏ ਜਿਨ੍ਹਾਂ ਨੂੰ ਬੈਂਕ ਅਧਿਕਾਰੀ ਅਤੇ ਮਾਲਕ ਵਿਚਾਰ ਰਹੇ ਹਨ। ਇਸ ਸੰਬਧ ਵਿਚ ਅਗਲੀ ਮੀਟਿੰਗ ਮਿਤੀ 10 ਅਕਤੂਬਰ 1973 ਨੂੰ ਸਕੱਤਰੇਤ ਵਿਖੇ ਹੋਣੀ ਕਰਾਰ ਪਾਈ ਹੈ।

ਉਪਰੋਕਤ ਸਥਿਤੀ ਤੋਂ ਇਹ ਸਪਸ਼ਟ ਹੋਵੇਗਾ ਕਿ ਕਿਰਤ ਵਿਭਾਗ ਇਸ ਸੰਬਧ ਵਿਚ ਬਿਲਕੁਲ ਸਾਵਧਾਨ ਹੈ ਅਤੇ ਫੈਕਟਰੀ ਨੂੰ ਦੁਬਾਰਾ ਚਲਾਉਣ ਲਈ ਯਤਨ ਕਰ ਰਿਹਾ ਹੈ।

**ਸਰਦਾਰ ਗੁਰਦੇਵ ਸਿੰਘ ਬਾਦਲ** : ਮੈਂ ਸਪੀਕਰ ਸਾਹਿਬ ਇਹ ਜਾਣਨਾ ਚਾਹੁੰਦਾ ਹਾਂ ਕਿ ਲੁਧਿਆਣੇ ਦੀ ਕੁਤਵਾਲੀ ਦੇ ਲਾਗੇ ਨਰਸਰੀ ਬਣੀ ਨੂੰ ਪੁਲਿਸ ਵਲੋਂ ਢਾਹਿਆ ਗਿਆ ਹੈ ਅਤੇ ਪੁਟ ਦਿਤੀ ਗਈ ਹੈ ਅਤੇ ਇਲਾਕੇ ਵਿਚ ਸਖਤ ਬੇਚੈਨੀ ਹੈ ! (ਵਿਘਨ)....

**Mr. Speaker**: Please resume your seat. (*Interruptions*)

---

## QUESTIONS ON STATEMENTS MADE IN REPLY TO CALL ATTENTION NOTICES (*Resumption*)

**ਕਾਮਰੇਡ ਸਤ ਪਾਲ ਡਾਂਗ** : ਮੈਂ ਵੀ ਕਾਲ ਅਟੈਂਸ਼ਨ ਮੋਸ਼ਨ ਦੇ ਉਤਰ ਦੇ ਸਬੰਧ ਵਿਚ ਇਕ ਸਵਾਲ ਪੁੱਛਣਾ ਹੈ। ਮੇਰੀ ਕਾਲ ਅਟੈਂਸ਼ਨ ਨੰ: 11 ਦਾ ਉੱਤਰ ਦਿਤਾ ਗਿਆ ਹੈ। ਇਸ ਵਿਚ ਸ਼ਿਕਾਇਤ ਇਹ ਸੀ ਕਿ ਆਰਟ ਸਿਲਕ ਧਾਗਾ ਤੇ ਕੋਈ ਕਾਨੂੰਨ ਨਹੀਂ ਅਤੇ ਸਪਿਨਰਜ਼ ਅਤੇ ਵੀਵਰਜ਼ ਦੇ ਆਪਸੀ ਸਮਝੌਤੇ ਅਧੀਨ ਇਹ 7 ਰੁਪਏ ਪਾਊਂਡ ਦਿਤਾ ਜਾਂਦਾ ਹੈ ਪਰ ਇਹ ਵੀਵਰਾਂ ਨੂੰ ਨਹੀਂ ਮਿਲਦਾ ਅਤੇ ਜਿਨ੍ਹਾਂ ਨੂੰ ਅਲਾਟ ਕੀਤਾ ਜਾਂਦਾ ਹੈ ਉਹ ਇਸ ਨੂੰ ਵੇਚ ਦਿੰਦੇ ਹਨ 22 ਰੁਪਏ ਪਾਊਂਡ ਅਤੇ ਇਸ ਬਾਰੇ ਇਹ ਕਿਹਾ ਗਿਆ ਏ ਕਿ ਇਹ ਮਾਮਲਾ ਸ਼ਿਕਾਇਤ ਕਮੇਟੀ ਪਾਸ ਭੇਜ ਦਿਤਾ ਜਾ ਰਿਹਾ ਹੈ ਤਾਂ ਕਿ ਉਹ ਵਿਚਾਰ ਕਰੇ। ਮੈਂ ਇਹ ਚੀਫ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੇ ਕਈ ਸਾਲਾਂ ਦਾ ਤਜਰਬਾ ਹੈ ਕਿ ਇਸ ਤਰ੍ਹਾਂ ਦਾ ਸਿਸਟਮ ਵਰਕ ਨਹੀ ਕੀਤਾ, ਇਸ ਲਈ ਪੰਜਾਬ ਸਰਕਾਰ ਇਸ ਗੱਲ ਨੂੰ ਰੈਕੂਮੈਂਡ ਕਰੇ ਕਿ ਇਸ ਤੇ ਕਾਨੂੰਨੀ ਕੰਟ੍ਰੋਲ ਕੀਤਾ ਜਾਵੇ ਅਤੇ ਜਿਹੜੇ ਐਕਚੂਅਲੀ ਇਸ ਧਾਗੇ ਨੂੰ ਵਰਤਦੇ ਹਨ ਉਨ੍ਹਾ ਨੂੰ ਦਿਤਾ ਜਾਵੇ ਤਾਂ ਕਿ ਇਸ ਨੂੰ ਨਾਜਾਇਜ਼ ਤੌਰ ਤੇ ਸਿਧੇ ਬਾਹਰ ਬਾਹਰ ਹੀ ਵੇਚ ਕੇ ਟੈਕਸਟਾਇਲ ਵਰਕਰਾਂ ਨੂੰ ਬੇਕਾਰ ਨਾ ਕੀਤਾ ਜਾ ਸਕੇ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੇਰੀ ਬੇਨਤੀ ਇਹ ਹੈ ਕਿ ਜਿਹੜੇ ਐਕਚੂਅਲੀ ਕਾਰਖਾਨੇ ਚਲਾ ਰਹੇ ਹਨ ਅਤੇ ਇਸ ਧਾਗੇ ਨੂੰ ਵਰਤਦੇ ਹਨ ਉਨ੍ਹਾਂ ਨੂੰ ਮੈਂ ਬੁਲਾ ਲਵਾਂਗਾ ਅਤੇ ਡਾਂਗ ਸਾਹਿਬ ਦੇ ਸੁਝਾਵ ਤੇ ਵਿਚਾਰ ਕਰਾਂਗਾ।

**ਸਰਦਾਰ ਅਜਾਇਬ ਸਿੰਘ ਸੰਧੂ** : ਆਨ ਏ ਪਾਇੰਟ ਆਫ ਆਰਡਰ, ਸਰ। ਸਰਕਾਰ ਦਾ ਧਿਆਨ ਮੈਂ ਇਸ ਗੱਲ ਵੱਲ ਦਿਵਾਉਣਾ ਚਾਹੁੰਦਾ ਹਾ ਕਿ 16 ਅਪਰੈਲ, 1973 ਨੂੰ ਇਕ ਜ਼ੈਲ ਸਿੰਘ ਪੁਤਰ ਬਲਵੰਤ ਸਿੰਘ ਜਿਹੜਾ ਕਿ ਅੰਮ੍ਰਿਤਸਰ ਦਾ ਸੀ ਮਾਰ ਦਿਤਾ ਗਿਆ ਅਤੇ ਪੁਲਿਸ ਨੇ ਅਜੇ ਤਕ ਤਫਤੀਸ਼ ਨਹੀਂ ਕੀਤੀ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਆਨ ਏ ਪਾਇੰਟ ਆਫ ਆਰਡਰ, ਸਰ ।
(ਵਿਘਨ) (ਸ਼ੋਰ)

**ਕਾਮਰੇਡ ਸੱਤ ਪਾਲ ਡਾਂਗ** : ਆਨ ਏ ਪ੍ਰਆਇੰਟ ਅਫ ਆਰਡਰ ਸਰ । ਅਸੀਂ ਤੁਹਾਨੂੰ ਵਿਸ਼ਵਾਸ ਦਿਵਾਇਆ ਹੈ ਕਿ ਅਸੀਂ ਕੁਆਪ੍ਰੇਸ਼ਨ ਦਿਆਂਗੇ ਪਰ ਤੁਸੀਂ ਆਪ ਸਾਨੂੰ ਮਜ਼ਬੂਰ ਕਰ ਰਹੇ ਹੋ ਕਿ ਰੌਲਾ ਪਵੇ । ਕਾਮਰੇਡ ਜੋਸ਼ ਕਿੰਨੇ ਚਿਰ ਤੋਂ ਪ੍ਰਆਇੰਟ ਆਫ ਆਰਡਰ ਰੇਜ਼ ਕਰਨਾ ਚਾਹੁੰਦੇ ਹਨ ਪਰ ਤੁਸੀਂ ਕੋਈ ਆਗਿਆ ਨਹੀ ਦੇ ਰਹੇ । (ਵਿਘਨ)

**ਸ੍ਰੀ ਸਪੀਕਰ** ; ਉਨ੍ਹਾਂ ਦੀ ਕਾਲ ਅਟੈਂਸ਼ੇਨ ਮੋਸ਼ਨ ਡਿਸਅਲਾਓ ਕਰ ਦਿਤੀ ਗਈ ਹੈ । (ਵਿਘਨ) (His call attention motion has been disallowed)

**ਕਾਮਰੇਡ ਸੱਤ ਪਾਲ ਡਾਂਗ** : ਨਹੀਂ ਜੀ ਇਹ ਮੋਸ਼ਨ ਡਿਸਅਲਾਓ ਨਹੀਂ ਕੀਤੀ ਗਈ ।

**ਸ੍ਰੀ ਸਪੀਕਰ** : ਤੁਹਾਡਾ ਆਪਣੇ ਵਲੋਂ ਹੀ ਤਾਂ ਕਾਲ ਅਟੈਸ਼ਨਾਂ ਦਾ ਕੋਟਾ ਮੁਕਰਰ ਕੀਤਾ ਹੋਇਆ ਹੈ । (ਵਘਨ) (The hon. Members have themselves fixed the quota of the call attention notices)

**ਕਾਮਰੇਡ ਸੱਤ ਪਾਲ ਡਾਂਗ** : ਨਹੀ 'ਜੀ ਇਚ ਕਾਲ ਅਟੈਂਸ਼ਨ ਡਿਸਅਲਾਓ ਨਹੀ' ਹੋਈ ।

**ਸ੍ਰੀ ਸਪੀਕਰ** : ਫਿਰ ਮੈਂਬਰ ਹਾਊਸ ਵਿਚ ਹਾਜ਼ਰ ਨਹੀਂ ਹੋਣੇ (ਵਿਘਨ) (The hon, Member might not have been present in the House.)

**ਕਾਮਰੇਡ ਸੱਤ ਪਾਲ ਡਾਂਗ** : ਜਦ ਕੋਈ ਕਾਂਗਰਸੀ ਮੈਂਬਰ ਹਾਜ਼ਰ ਨਾ ਹੋਵੇ ਤਾਂ ਉਹ ਬਾਅਦ ਵਿਚ ਆ ਕੇ ਆਪਣੀ ਕਾਲ ਅਟੈਂਸ਼ਨ ਮੋਸ਼ਨ ਪੜ੍ਹ ਦਿੰਦਾ ਹੈ ਤੇ ਆਪ ਆਗਿਆ ਦੇ ਦਿੰਦੇ ਹੋ ਪਰ ਜਦ ਕੋਈ ਕਮਿਊਨਿਸਟ ਮੈਂਬਰ ਆ ਕੇ ਪੜ੍ਹਦਾ ਹੈ ਤਾਂ ਆਪ ਆਗਿਆ ਨਹੀਂ ਦਿੰਦੇ । (ਵਿਘਨ)

---

## PAPER LAID ON THE TABLE

**Education and Revenue Minister** (Sardar Umrao Singh): Sir, I lay on the Table the Twentieth Annual Report of the Punjab Fincncial Corporation for the year ended 31st March, 1973, as required under Section 38 (3) of the State Financial Corporation Act, 1951.

---

## ANNOUNCEMENT BY THE SPEAKER

**Mr. Speaker**: I have to inform the House that Sardar Nasib Singh Gill has resigned from the Deputy Ministership and the Gevernor has been pleased to accept his resignation with immediate effect.

---

## ELECTION OF DEPUTY SPEAKER

**Mr. Speaker**: Now the House will proceed to hold the Deputy Speaker's election.

**Chief Minister (Giani Zail Singh)**: Sir, I beg move—

> That Sardar Nasib Singh Gill, a Member of the Punjab Legislative Assembly, who is present in the House, be elected as Deputy Speaker of the House.

**Master Gurbanta Singh**: Sir, I second the proposal.

**Mr. Speaker**: Motion moved:

> That Sardar Nasib Singh Gill, a Member of the Punjab Legislative Assembly, who is present in the House, be elected as Deputy Speaker of the House.

**Mr. Speaker**: Since the name of no other candidate has been proposed for Deputy Speaker, I declare Sardar Nasib Singh Gill elected as Deputy Speaker of the Punjab Assembly. (*Thumptng*).

*(At this stage Sardar Nasib Singh Gill took the seat of the Deputy Speaker)*

**ਸਰਦਾਰ ਸਤਨਾਮ ਸਿੰਘ ਬਾਜਵਾ** : * * * *

**ਸ੍ਰੀ ਸਪੀਕਰ** : ਜੋ ਕੁਝ ਬਾਜਵਾ ਜੀ ਕਹਿ ਰਹੇ ਹਨ, ਇਹ ਰੀਕਾਰਡ ਨਾ ਕੀਤਾ ਜਾਵੇ । (Whatever is being said by Sardar Satnam Singh Bajwa, should not be recorded)

**ਮੁੱਖ ਮੰਤਰੀ** (ਗਿਅਨੀ ਜ਼ੈਲ ਸਿੰਘ) : ਸਨਮਾਨਯੋਗ ਸਪੀਕਰ ਸਾਹਿਬ, ਇਸ ਵਕਤ ਹਾਊਸ ਨੇ ਸਰਦਾਰ ਨਸੀਬ ਸਿੰਘ ਗਿੱਲ, ਐਕਸ ਡਿਪਟੀ ਮਨਿਸਟਰ, ਪੰਜਾਬ ਨੂੰ ਡਿਪਟੀ ਸਪਖੀਰ ਚੁਣਿਆ ਹੈ । ਆਪ ਉਤਸ਼ਾਹ ਜਨਕ, ਨਰਮੇ ਵਾਲੇ ਅਤੇ ਪ੍ਰੋਗਰੈਸਿਵ ਨੌਜਵਾਨ ਹਨ । ਐਮ. ਏ. ਕਰਨ ਤੋਂ ਬਆਦ ਆਪ ਨੇ ਲਾਅ ਪਾਸ ਕੀਤਾ ਫੇਰ ਪੀ. ਸੀ. ਐਸ ਵੀ ਕੀਤਾ । ਇਸ ਉਪਰੰਤ ਆਪ ਇਸ ਵਿਧਾਨ ਸਭਾ ਦੇ ਮੈਂਬਰ ਚੁਣੇ ਗਏ ਅਤੇ ਡਿਪਟੀ ਮਨਿਸਟਰ ਬਣੇ । ਆਪ ਨੇ ਡਿਪਟੀ ਮਨਿਸਟਰ ਹੁੰਦੇ ਹੋਏ, ਬੜੀ ਯੋਗਤਾ ਅਤੇ ਦੂਰ ਦ੍ਰਿਸ਼ਟੀ ਨਾਲ ਸਾਰੇ ਕੰਮ ਨੂੰ ਨਿਭਾਇਆ ਹੈ । ਇਨ੍ਹਾਂ ਦੇ ਪਾਸ ਹੋਮ ਅਤੇ ਇੰਡਸਟਰੀ ਦੇ ਬੜੇ ਇਮਪਾਰਟੈਂਟ ਮਹਿਕਮੇ ਸਨ । ਜਿਸ ਸਿਆਣਪ ਨਾਲ ਇਨ੍ਹਾਂ ਨੇ ਕੰਮ ਕੀਤਾ ਹੈ ਉਹ ਬੜਾ ਹੀ ਪਰਸ਼ੰਸਾ-ਯੋਗ ਹੈ । ਇਹ ਬੜੀ ਖੁਸ਼ੀ ਦੀ ਗੱਲ ਹੈ ਕਿ ਪੰਜਾਬ ਦਾ ਇਕ ਐਸਾ ਹੋਣਹਾਰ ਨੌਜਵਾਨ ਅੱਜ ਵਿਧਾਨਕ ਭਗਤੀ ਜਨਤਾ ਦੀ ਸੇਵਾ ਵਲ ਲਗਿਆ ਹੋਇਆ ਹੈ । ਮੈਨੂੰ ਪੂਰਾ ਭਰੋਸਾ ਹੈ ਕਿ ਇਨ੍ਹਾਂ ਦੀ ਵਿਦਿਅਕ ਯੋਗਤਾ ਵਿਧਾਨਕ ਕੰਮ ਚਲਾਉਣ ਵਿਚ ਬਹੁਤ ਸਹਾਈ ਹੋਵੇਗੀ । ਮੈਂ ਸਰਦਾਰ ਨਸੀਬ ਸਿੰਘ ਗਿੱਲ ਨੂੰ ਹਾਊਸ ਦਾ ਡਿਪਟੀ ਸਪੀਕਰ ਚੁਣੇ ਜਾਣ ਤੇ ਵਧਾਈ ਦੇਂਦਾ ਹਾਂ ।

---

*Not recorded as ordered by the Chair.

**ਸਰਦਾਰ ਪਰਕਾਸ਼ ਸਿੰਘ ਬਾਦਲ** (ਗਿਦੜਬਹਾ) : ਮੈਂ ਸਰਦਾਰ ਨਸੀਬ ਸਿੰਘ ਗਿੱਲ ਨੂੰ ਆਪਣੇ ਵਲੋਂ ਅਤੇ ਆਪਣੀ ਪਾਰਟੀ ਵਲੋਂ ਵਧਾਈ ਦੇਂਦਾ ਹਾਂ । ਪਰ ਮੈਂ ਸਮਝਦਾ ਹਾਂ ਕਿ ਇਸ ਦੇ ਵਿਚ ਵੀ ਕੁਝ ਰਾਜ਼ ਹੈ ਔਰ ਸਪੀਕਰ ਸਾਹਿਬ ਤੁਹਾਨੂੰ ਜ਼ਰੂਰ ਇਹਤਿਆਤ ਰੱਖਣਾ ਚਾਹੀਦਾ ਹੈ, ਜਿਹੜੇ ਇਤਨੇ ਜਲਦੀ ਡਿਪਟੀ ਮਨਿਸਟਰ ਤੋਂ ਡਿਪਟੀ ਸਪੀਕਰ ਬਣਾਏ ਗਏ ਹਨ ਇਹ ਅੱਗੇ ਵੀ ਵਧਣਗੇ । ਤੁਸੀਂ ਕਿਉਂਕਿ ਮੇਰੇ ਗੁਆਂਢੀ ਰਹੇ ਸੀ, ਗੁਆਂਢੀ ਦਾ ਇਹ ਵੀ ਫਰਜ਼ ਹੁੰਦਾ ਹੈ ਕਿ ਉਹ ਮੌਕੇ ਤੇ ਇਤਲਾਹ ਦੇਵੇ । (ਹਾਸਾ) ਸਰਦਾਰ ਨਸੀਬ ਸਿੰਘ ਗਿੱਲ ਨੌਜਵਾਨ ਹਨ, ਪੜ੍ਹੇ-ਲਿਖੇ ਹਨ ਮੈਨੂੰ ਯਕੀਨ ਹੈ ਕਿ ਇਹ ਹਾਊਸ ਦਾ ਡੈਕੋਰਮ ਪੂਰਾ ਰਖਣ ਦਾ ਯਤਨ ਕਰਨਗੇ । ਮੈਨੂੰ ਅਫਸੋਸ ਹੈ ਕਿ ਇਸ ਛੋਟੇ ਜਿਹੇ ਸੈਸ਼ਨ ਵਿਚ ਜਿਹੜਾ ਕਿ ਮਹਿਜ਼ 3-4 ਦਿਨ ਦਾ ਸੀ ਅਸੀਂ ਆਪਣਾ ਫਰਜ਼ ਪੂਰਾ ਨਹੀਂ ਨਿਭਾ ਸਕੇ । ਮੈਂ ਆਸ ਕਰਦਾ ਹਾਂ ਕਿ ਇਸ ਜ਼ਿੰਮੇਵਾਰੀ ਨੂੰ ਨਿਭਾਉਣ ਦੇ ਲਈ ਇਹ ਪੂਰਾ ਯਤਨ ਕਰਨਗੇ ਅਤੇ ਅਪੋਜ਼ੀਸ਼ਨ ਨੂੰ ਜਿਸ ਤਰ੍ਹਾਂ ਕਿ ਉਹ ਪਿਛਲੇ ਦਿਨਾਂ ਵਿਚ ਢੀਲ ਕਰਦੀ ਆ ਰਹੀ ਹੈ ਇਸ ਤਰ੍ਹਾਂ ਹੋਰ ਢੀਲ ਨਹੀਂ ਕਰਨ ਦੇਣਗੇ । ਇਨ੍ਹਾਂ ਲਫਜ਼ਾਂ ਨਾਲ ਮੈਂ ਉਨ੍ਹਾਂ ਨੂੰ ਵਧਾਈ ਦੇਂਦਾ ਹਾਂ ।

**ਕਾਮਰੇਡ ਸੱਤ ਪਾਲ ਡਾਂਗ** : ਇਹ ਜਿਹੜੀ ਰਾਜ਼ ਦੀ ਗੱਲ ਬਾਦਲ ਸਾਹਿਬ ਨੇ ਕਹੀ ਹੈ, ਮੈਂ ਸਮਝਦਾ ਹਾਂ ਇਹ ਕੋਈ ਰਾਜ਼ ਨਹੀਂ। ਇਹ ਲਾਬੀਜ਼ ਦੀ ਆਮ ਗੱਲ ਹੈ । ਜਿਥੋਂ ਤੱਕ ਬਤੌਰ ਪਾਰਲੀਮੈਂਟੇਰੀਅਨ ਦੇ ਮੇਰਾ ਜ਼ਾਤੀ ਤਜਰਬਾ ਹੈ ਮੈਂ ਕਹਾਂਗਾ ਕਿ ਇਹ ਵਧਾਈਆਂ ਦੇਣੀਆਂ ਜੇ ਬੰਦ ਹੀ ਕਰ ਦੇਈਏ ਤਾਂ ਅੱਛਾ ਹੈ । ਇਥੇ ਤਾਂ ਮੈਂ ਸਿਰਫ ਇਤਨਾ ਹੀ ਕਹਿ ਦੇਣਾ ਠੀਕ ਸਮਝਦਾ ਹਾਂ ਕਿ ਜਿਸ ਤਰ੍ਹਾਂ ਕੋਈ ਚਲੇਗਾ, ਉਵੇਂ ਹੀ ਵੇਖ ਕੇ ਚਲਾਂਗੇ ।

**ਸ਼੍ਰੀ ਸਪੀਕਰ** : ਮੈਂ ਸਰਦਾਰ ਨਸੀਬ ਸਿੰਘ ਗਿੱਲ ਨੂੰ ਵਧਾਈ ਦੇਦਾ ਹਾਂ ਕਿ ਉਨ੍ਹਾਂ ਨੂੰ ਸਾਰੇ ਹਾਊਸ ਨੇ ਯੂਨਾਨੀਮਸਲੀ ਚੁਣਿਆ ਹੈ । ਸਰਦਾਰ ਨਸੀਬ ਸਿੰਘ ਗਿੱਲ ਲਾਈਂਰ ਹਨ ਅਤੇ ਪੀ. ਸੀ. ਐਸ. ਦੇ ਮੈਂਬਰ ਸਨ । ਉਨ੍ਹਾਂ ਨੇ ਸਰਵਿਸ ਛੱਡ ਕੇ ਪਾਲਿਟਿਕਸ ਨੂੰ ਸੰਭਾਲਿਆ ਹੈ । ਪਾਲਿਟਿਕਸ ਵਿਚ ਵੀ ਉਨ੍ਹਾਂ ਦਾ ਹੁਣ ਤਾਈਂ ਬੜਾ ਸ਼ਾਨਦਾਰ ਕੈਰੀਅਰ ਰਿਹਾ ਹੈ । ਪਹਿਲੀ ਵਾਰ ਜਦੋਂ ਉਹ ਵਿਧਾਨ ਸਭਾ ਦੇ ਮੈਂਬਰ ਬਣ ਕੇ ਆਏ ਤਾਂ ਡਿਪਟੀ ਮਨਿਸਟਰ ਚੁਣੇ ਗਏ, ਹੁਣ ਯੂਨਾਨੀਮਸਲੀ ਡਿਪਟੀ ਸਪੀਕਰ ਚੁਣੇ ਗਏ ਹਨ । ਮੈਨੂੰ ਪੂਰੀ ਆਸ ਹੈ ਕਿ ਉਹ ਆਪਣੇ ਇਸ ਅਹੁਦੇ ਤੇ ਰਹਿੰਦੇ ਹੋਏ ਹਾਊਸ ਦੀ ਡਿਗਨਿਟੀ ਔਰ ਡੈਕੋਰਮ ਅਤੇ ਡਸਿਪਲਨ ਕਾਇਮ ਰਖਣ ਵਿਚ ਪੂਰਾ ਪੂਰਾ ਖਿਆਲ ਰਖਣਗੇ । ਪਰ ਇਹ ਤਦ ਹੀ ਕਾਇਮ ਰਖ ਸਕਦੇ ਹਨ ਜੇ ਅਸੀਂ ਸਾਰੇ ਇਨ੍ਹਾਂ ਨੂੰ ਪੂਰਾ ਪੂਰਾ ਸਹਿਯੋਗ ਦੇਈਏ । ਜੇ ਕੋਈ ਤਲਖ ਕਾਰਵਾਈ ਹੋਵੇ ਤਾਂ ਉਸ ਨੂੰ ਰੂਲਜ਼ ਦੇ ਮੁਤਾਬਕ ਚਲਣ ਦਿਓ। ਸਰਦਾਰ ਸਾਹਿਬ ਸਾਨੂੰ ਖੁਸ਼ੀ ਹੈ ਕਿ ਪੰਜਾਬ ਦੀ ਅਸੈਂਬਲੀ ਦੇ ਡੈਕੋਰਮ ਅਤੇ ਡਿਗਨਿਟੀ ਨੂੰ ਬਰਕਰਾਰ ਰਖਦੇ ਹੋਏ ਤੁਸੀਂ ਇਸ ਫਰਜ਼ ਨੂੰ ਨਿਭਾਓਗੇ । ਇਹ ਤਦ ਹੀ ਨਿਭਾਇਆ ਜਾ ਸਕਦਾ ਹੈ ਜੇ ਸਾਰੇ ਸਾਹਿਬਾਨ ਸਹਿਯੋਗ ਦੇਣ । ਮੈਨੂੰ ਯਕੀਨ ਹੈ ਕਿ ਤੁਸੀਂ ਸਾਰਿਆਂ ਦਾ ਸਹਿਯੋਗ ਹਾਸਲ ਕਰਦੇ ਹੋਏ ਆਪਣੇ ਫਰਜ਼ ਨੂੰ ਬੜੀ ਖੁਸ਼-ਅਸਲੂਬੀ ਦੇ ਨਾਲ ਨਿਭਾਉਗੇ । ਮੈਂ ਇਕ ਵਾਰ ਫਿਰ ਆਪ ਨੂੰ ਵਧਾਈ ਦੇਂਦਾ ਹਾਂ ਅਤੇ ਉਮੀਦ ਕਰਦਾ ਹਾਂ ਕਿ ਆਪ ਆਪਣੇ ਆਸ਼ੇ ਵਿਚ ਸਫਲ ਹੋਵੋਗੇ । (I congratulate S. Nasib Singh Gill on his being elected unanimously. Sardar Nasib Singh Gill is a law graduate and was a

Member of the P. C. S. too. He resigned his service and joined politics. In politic stoo he has had a remarkable career. On his being elected as member of the Legislative Assembly, he was appointed as Deputy Minister and now he has been unanimously elected as Deputy Speaker. I am confident that so long as he holds this office he will make every effort in maintaining the dignity, decorum and discipline in the House. But he can only maintain it if we all extend full co-operation to him. If there is a heated discussion in the House let it be carried on under the provisions of the rules. Sardar Sahib, we are happy in the hope that while maintaining the decorum and dignity of the Punjab Assembly, you will perform your duties and all sides of the House would give their co-operation to you. I am sure that you will prove a great success in your office. I congratulate you once again.)

**ਸ਼੍ਰੀ ਡਿਪਟੀ ਸਪੀਕਰ** (ਸਰਦਾਰ ਨਸੀਬ ਸਿੰਘ ਗਿੱਲ) : ਮਾਨਯੋਗ ਸ਼੍ਰੀ ਸਪੀਕਰ ਸਾਹਿਬ ਅਤੇ ਆਨਰੇਬਲ ਮੈਂਬਰ ਸਾਹਿਬਾਨ । ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਭਾਵੇਂ ਮੈਂ ਪਹਿਲੀ ਵਾਰ ਪਬਲਿਕ ਵਿਚੋਂ ਐਮ. ਐਲ. ਏ. ਬਣ ਕੇ ਆਇਆ ਸੀ ਲੇਕਿਨ ਮੁੱਖ-ਮੰਤਰੀ ਗਿਆਨੀ ਜ਼ੈਲ ਸਿੰਘ ਨੇ ਡਿਪਟੀ ਮਨਿਸਟਰ ਹੋਮ ਅਤੇ ਇੰਡਸਟਰੀ ਦਾ ਕੰਮ ਕਰਨ ਦਾ ਮੌਕਾ ਦਿੱਤਾ । ਅੱਜ ਸਾਰੇ ਹਾਊਸ ਨੇ ਮੈਨੂੰ ਨਵਾਂ ਤਜਰਬਾ ਕਰਨ ਦਾ ਮੌਕਾ ਦਿੱਤਾ ਹੈ । ਮੈਂ ਪਿਛਲੇ ਡੇਢ ਸਾਲ ਤੋਂ ਜ਼ਨਤਾ ਦੀ ਸਿੱਧੇ ਤੌਰ ਤੇ ਸੇਵਾ ਕਰਨ ਦਾ ਯਤਨ ਕੀਤਾ ਹੈ । ਅੱਜ ਤੋਂ ਮੇਰਾ ਕੈਰੀਅਰ ਇਨਡਾਇਰੈਕਟ ਤੌਰ ਤੇ ਅਸਿਧੇ ਤੌਰ ਤੇ ਤੁਹਾਡੇ ਰਾਹੀ ਜਨਤਾ ਦੀ ਸੇਵਾ ਦਾ ਸ਼ੁਰੂ ਹੁੰਦਾ ਹੈ । ਮੈਨੂੰ ਇਸ ਗੱਲ ਦਾ ਦੁਖ ਹੈ ਕਿ ਪਿਛਲੇ ਤਿੰਨ ਚਾਰ ਦਿਨਾਂ ਵਿਚ ਜੋ ਹੰਗਾਮੇ ਹੋਏ ਹਨ, ਮੈਂ ਬਤੌਰ ਇਕ ਆਬਜ਼ਰਵਰ ਦੇ ਮਹਿਸੂਸ ਕਰ ਰਿਹਾ ਹਾਂ ਕਿ ਇਹ ਜਿਹੜੀ ਰੂਲਜ਼ ਦੀ ਉਲੰਘਣਾ ਹੋਈ ਹੈ ਇਹ ਸਾਰੀ ਮੈਂਬਰ ਸਾਹਿਬਾਨ ਦੀ ਅਣਗਹਿਲੀ ਦੀ ਵਜ਼ਾ ਕਰਕੇ ਹੋਈ ਹੈ । ਮੈਂ ਸਾਰੇ ਮੈਂਬਰਾਂ ਅਗੇ ਅਪੀਲ ਕਰਾਂਗਾਂ ਕਿ ਉਹ ਰੂਲਜ਼ ਆਬਜ਼ਰਵ ਕਰਨ ਜਿਹੜੇ ਕਿ ਇਸ ਹਾਊਸ ਦੇ ਹੀ ਬਣਾਏ ਹੋਏ ਹਨ । ਇਸ ਹਾਊਸ ਦੀ ਮਹਾਨਤਾ ਦਾ ਮੈਂ ਸਤਕਾਰ ਕਰਦਾ ਹਾਂ ਅਤੇ ਮੈਂ ਆਸ ਕਰਦਾ ਹਾਂ ਕਿ ਤੁਸੀਂ ਵੀ ਮੈਨੂੰ ਇਸ ਹਾਊਸ ਦੀ ਮਹਾਨਤਾ ਨੂੰ ਬਰਕਰਾਰ ਰਖਣ ਵਿਚ ਪੂਰਾ ਪੂਰਾ ਸਹਿਯੋਗ ਦੇਵੋਗੇ ।

---

## MOTIONS FOR SENTENCING OF STRANGERS COMMITTING CONTEMPT OF THE HOUSE BY JUMPING ETC. INTO THE HOUSE

**ਵਿਦਿਆ ਅਤੇ ਮਾਲ ਮੰਤਰੀ** (ਸਰਦਾਰ ਉਮਰਾਓ ਸਿੰਘ): ਅੱਜ ਦੋ ਬੜੇ ਨਾਖੁਸ਼ਗਵਾਰ ਵਾਕਿਆਤ ਹੋਏ ਹਨ । ਇਸ ਬਾਰੇ ਮੈਂ ਦੋ ਮੋਸ਼ਨਜ਼ ਆਪਦੇ ਰਾਹੀ ਪੇਸ਼ ਕਰਨਾ ਚਾਹੁੰਦਾ ਹਾਂ ।

[Eluoatiou and Revenue Minister]

Sir, I beg to move that—

This House resolves that the following persons calling themselves—

1. Manjit Singh, M. Sc, (Final) (Plant Pathology) College of Agriculture, Punjab Agriculture University Ludhiana—Ad. No. L. 72—A—70—M Hostel No. 7 (Post Graduate) Room No. 51; and

2. Satwant Singh B. Sc. (Agri) IInd Year College of Agriculture, Punjab Agriculture University, Ludhiana—Ad. No L.—72—A—78—BV, Hostel No. 6 (New Wing) Room No. 23.

Who threw some leaflets from the Speaker's Gallery on the floor of the House at 11.10 A.M. today and whom the Watch and Ward Officer took into custody immediately have committed a grave offence and are guilty of the contempt of the House.

This House further resolves that they should be kept in the custody of the Serjeant-at-Arms till the rising of the House today.

**Mr. Speaker**: Motion moved—

This House resolves that the following persons calling themselves—

1. Manjit Singh, M. Sc. (Final) (Plant Pathology) College of Agriculture Punjab Agriclulture University Ludhiana—Ad. No. L. 72—A—70—M. Hostel No. 7 (Post Graduate) Room No. 51 and

2. Satwant Singh, B. Sc. (Agri) IInd Year College of Agriculture, Punjab Agriculture University, Ludhiana—Ad. No. L—72—A—78—BV Hostel No. 6 (New Wing) Room No. 23

Who threw some leaflets from the Speaker's Gallery on the floor of the House at 11.10 A.M today and to whom the Watch and Ward Officer took into custody immediately have committed a grave offence and are guilty of the contempt of the House.

This House further resolves that they should be kept in the custody of the Serjeant-at-Arms till the rising of the House today.

**Mr. Speaker**: Question is—

This House resolves that the following persons calling themselves—

1. Manjit Singh M. Sc. (Final) (Plant Pathology) College of Agriculture, Punjab Agriculture University, Ludhiana Ad. No. L. 72—A—70—M. Hostel No. 7 (Post Graduate) Room No. 51 and

2. Satwant Singh B. Se. (Agri) IInd Year College of Agriculture, Punjab Agriculture University, Ludhiana—Ad. No. L—72—A—78—BV, Hostel No. 6 (New Wing) Room No. 23

Who threw some leaflets from the Speaker's Gallery on the floor of the House at 11.10 A. M. today and whom the Watch and Ward Officer took into custody immediately have committed a grave offence and are guilty of the contempt of the House.

This House further resolves that they should be kept in the custody of the Serjeant-at-Arms till the rising of the House today.

*The motion was carried*

**Education Minister** (Sardar Umrao Singh) : Sir, I beg to move—

This House resolves that a person calling himself Harbans Singh Bagla s/o Bhagat Ram Village Maksudan (Jullundur) who threw some leaflets from the Visitor's Gallery on the Floor of the House at 11.30 A.M. today and whom the Watch and Ward Officer took into custody immediately, has committed a grave offence and is guilty of the contempt of the House.

This House further resolves that he should be kept in custody of the Serjeant-at-Arms till the rising of the House today.

**Mr. Speaker** : Motion moved—

This House resolves that a person calling himself Harbans Singh Bagla S/o Bhagat Ram Village Maksudan (Jullundur) who threw some leaflets from the Visitor's Gallery on the Floor of the House at 11.30 A.M. today and whom the Watch and Ward Officer took into custody immediately, has committed a grave offence and is guilty of the contempt of the House.

This House further resolves that he should be kept in custody of the Serjeant-at-Arms till the rising of the House today.

**ਸਰਦਾਰ ਅਜਾਇਬ ਸਿੰਘ ਸੰਧੂ** : ਆਨ ਏ ਪੁਆਇੰਟ ਆਫ ਆਰਡਰ, ਸਰ (ਸ਼ੋਰ)

**ਕਾਮਰੇਡ ਸਤਪਾਲ ਡਾਂਗ** : ਸਪੀਕਰ ਸਾਹਿਬ, ਆਨ ਏ ਪੁਆਇੰਟ ਆਫ ਆਰਡਰ ਸਰ। ਸਪੀਕਰ ਸਾਹਿਬ, ਤੁਹਾਡੇ ਪ੍ਰੈਡੀਸੈਸਰ ਵੇਲੇ ਵੀ ਹਾਊਸ ਵਿਚ ਲੀਫਲੈਟ ਸੁੱਟੇ ਗਏ ਅਤੇ ਨਾਹਰੇ ਮਾਰੇ ਗਏ। ਪਰ ਹਾਊਸ ਵਿਚ ਸਾਰੀਆਂ ਪਾਰਟੀਆਂ ਦੀ ਕਨਸੈਂਸਸ ਲੈ ਕੇ ਉਨ੍ਹਾਂ ਨੇ ਫੈਸਲੇ ਕੀਤੇ ਸਨ। ਇਹ ਹੈਲਦੀ ਟਰੈਡੀਸ਼ਨ ਸੀ ਪਰ ਅੱਜ ਸਰਦਾਰ ਉਮਰਾਓ ਸਿੰਘ ਜੋ ਮੋਸ਼ਨ ਲੈ ਕੇ ਆਏ ਹਨ ਇਹ ਆਪੋਜ਼ੀਸ਼ਨ ਨੂੰ ਕਨਸਲਟ ਕੀਤੇ ਬਿਨਾ ਆਈ ਹੈ। ਇਹ ਕੋਈ ਚੰਗੀ ਚੀਜ਼ ਨਹੀਂ ਕੀਤੀ ਗਈ।

**ਸ਼੍ਰੀ ਯੱਸ਼ ਪਾਲ** : ਸਪੀਕਰ ਸਾਹਿਬ, ਆਨ ਏ ਪੁਆਇੰਟ ਆਫ ਆਰਡਰ ਸਰ। ਸਪੀਕਰ ਸਾਹਿਬ ਸਰਦਾਰ ਉਮਰਾਓ ਸਿੰਘ ਨੇ ਜੋ ਮੋਸ਼ਨ ਮੂਵ ਕੀਤੀ ਹੈ ਉਹ ਰੂਲਜ਼ ਦੇ ਮੁਤਾਬਿਕ ਨਹੀਂ ਹੈ। ਇਥੇ ਦੋ ਗੱਲਾਂ ਹੋਈਆਂ ਹਨ। ਇਕ ਤਾਂ ਗੈਲਰੀ ਵਿਚੋਂ ਹੈਂਡਬਿਲ ਸੁੱਟੇ ਗਏ ਅਤੇ ਨਾਹਰੇ ਮਾਰੇ ਗਏ ਪਰ ਉਹ ਲੋਕ ਹਾਊਸ ਦੇ ਵਿਚ ਦਾਖਲ ਨਹੀਂ ਹੋਏ ਜਦੋਂ ਕਿ ਦੂਜੇ ਕੇਸ ਵਿਚ ਨਾਹਰੇ ਮਾਰਨ ਵਾਲਾ ਹਾਊਸ ਵਿਚ ਦਾਖਲ ਹੋ ਗਿਆ। ਮੈਂ ਸਮਝਦਾ ਹਾਂ ਕਿ ਦੋਨਾਂ ਨਾਲ ਇਕੋ ਜਿਹਾ ਸਲੂਕ ਕਰਨਾ ਬਿਲਕੁਲ ਠੀਕ ਨਹੀਂ ਹੈ। ਰੂਲਜ਼ ਦੇ ਮੁਤਾਬਿਕ ਉਸ ਨੂੰ ਜੁਰਮਾਨਾ ਹੋਣਾ ਚਾਹੀਦਾ ਹੈ। (ਵਿਘਨ) (ਸ਼ੋਰ)

**ਸਰਦਾਰ ਅਜਾਇਬ ਸਿੰਘ ਸੰਧੂ** : * * *

**ਸ਼੍ਰੀ ਸਪੀਕਰ** : ਜੋ ਕੁਝ ਵੀ ਇਹ ਬਿਨਾ ਆਗਿਆ ਤੋਂ ਕਹਿ ਰਹੇ ਹਨ ਉਹ ਰਿਕਾਰਡ ਨਾ ਕੀਤਾ ਜਾਵੇ। (ਵਿਘਨ) ਅਗਰ ਹਾਊਸ ਇਹ ਸਮਝਦਾ ਹੋਵੇ ਤਾਂ ਰੂਲਜ਼ ਐਗਜ਼ਾਮਿਨ ਕਰਨ ਤੋਂ ਬਾਅਦ ਇਹ ਮੋਸ਼ਨ ਲੇਟਰ ਆਨ ਲੈ ਲਈ ਜਾਵੇ। (ਵਿਘਨ) (ਸ਼ੋਰ)
(Whatever the hon. Member is saying without the permission of the Chair, that should not be recorded (Interrupton. Noise) If the House so desire the motion may be taken up after the rules have been examined.)

---

*Not recorded as ordered by the Chair.

**ਕਾਮਰੇਡ ਸਤਪਾਲ ਡਾਂਗ** : ਸਪੀਕਰ ਸਾਹਿਬ, ਮੈਂ ਵੀ ਰੂਲਜ਼ ਪੜ੍ਹੇ ਹਨ। ਅੱਜ ਤਾਂ ਯੱਸ਼ ਸਾਹਿਬ ਨੇ ਰੂਲਜ਼ ਕੋਟ ਕੀਤੇ ਹਨ ਪਰ ਐਥੇ ਤਾਂ ਸੀ. ਆਈ. ਡੀ. ਵਾਲੇ ਵੀ ਆ ਕੇ ਹਾਊਸ ਵਿਚ ਬੈਠੇ ਰਹੇ ਪਰ ਤਾਂ ਵੀ ਉਨ੍ਹਾਂ ਤੇ ਕੋਈ ਜੁਰਮਾਨਾ ਨਹੀਂ ਕੀਤਾ ਗਿਆ। (ਵਿਘਨ) (ਸ਼ੋਰ)

**ਸ਼੍ਰੀ ਸਪੀਕਰ** : ਹਾਊਸ ਇਸ ਤਰ੍ਹਾਂ ਜੁਰਮਾਨਾ ਨਹੀਂ ਕਰ ਸਕਦਾ। ਇਸ ਬਾਰੇ ਮੈਂ ਕਾਨਸਟੀਚਿਊਸ਼ਨ ਦੀ ਧਾਰਾ 193 ਪੜ੍ਹ ਕੇ ਸੁਣਾ ਦਿੰਦਾ ਹਾਂ। (The House cannot impose any fine in this manner. In this regard I may read out the Article 193 of the Constitution.)

If a person sits or votes as a member of the Legislative Assembly or the Legislative Council of a State before he has complied with the requirements of Article 188 or when he knows that he is not qualified or that he is disqualified for membership thereof, or that he is prohibited from so doing by the provisions of any law made by Parliament or the Legislature of the State, he shall be liable in respect of each day on which he so sits or votes to a penalty of five hundred rupees to be recovered as a debt due to the State.

ਪਰ ਇਥੇ ਨਾ ਉਹ ਸੀਟ ਤੇ ਬੈਠਾ ਅਤੇ ਨਾ ਹੀ ਉਸ ਨੇ ਵੋਟ ਪਾਈ। (But here in the present case neither he has sit on the seat nor has voted.)

**ਡਾਕਟਰ ਅਮੀਰ ਸਿੰਘ ਕਲਕਟ** : ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਦੋਹਾਂ ਕੇਸਾਂ ਵਿਚ ਫਰਕ ਤਾਂ ਜ਼ਰੂਰ ਹੈ। ਉਹ ਦੋ ਉਥੇ ਗੈਲਰੀ ਵਿਚ ਬੈਠੇ ਨਾਹਰੇ ਲਗਾਉਂਦੇ ਰਹੇ, ਜਦ ਕਿ ਤੀਸਰੇ ਨੇ ਹਾਊਸ ਵਿਚ ਆ ਕੇ ਹਮਲਾ ਕੀਤਾ ਹੈ। (ਵਿਘਨ) (ਸ਼ੋਰ)

**ਸ਼੍ਰੀ ਸਰਦਾਰੀ ਲਾਲ ਕਪੂਰ** : ਸਪੀਕਰ ਸਾਹਿਬ, ਮੈਂ ਇਕ ਗੱਲ ਕਹਿਣੀ ਚਾਹੁੰਦਾ ਹਾਂ ਕਿ ਬੇਸ਼ਕ ਐਥੇ ਇਹ ਲਿਖਿਆ ਹੈ ਕਿ ਜੁਰਮਾਨਾ ਨਹੀਂ ਕੀਤਾ ਜਾ ਸਕਦਾ ਪਰ ਫਿਰ ਵੀ ਮੈਂ ਅਰਜ਼ ਕਰਦਾ ਹਾਂ ਕਿ ਦੋਨੋਂ ਕੇਸ ਡਿਫਰੈਂਟ ਜ਼ਰੂਰ ਹਨ। ਇਕ ਕੇਸ ਵਿਚ ਸਿਰਫ ਲੀਫ ਲੈਟ ਸੁੱਟੇ ਗਏ ਜਦੋਂ ਕਿ ਦੂਜੇ ਕੇਸ ਵਿਚ ਇਕ ਬੰਦਾ ਗੈਲਰੀ ਵਿਚੋਂ ਛਾਲ ਮਾਰ ਕੇ ਹਾਊਸ ਵਿਚ ਦਾਖਲ ਹੋ ਗਿਆ। ਇਨ੍ਹਾਂ ਦੋਹਾਂ ਕੇਸਾਂ ਦੀ ਸਜ਼ਾ ਵੀ ਡਿਫਰੈਂਟ ਹੋਣੀ ਚਾਹੀਦੀ ਹੈ।

**ਸ਼੍ਰੀ ਗੁਰਦਿਆਲ ਸੈਣੀ** ; ਸਪੀਕਰ ਸਾਹਿਬ; ਮੈਂ ਅਰਜ਼ ਕਰਦਾ ਹਾਂ ਕਿ ਜੇ ਅੱਜ ਅਸੀਂ ਕੋਈ ਤਕੜੀ ਸਜ਼ਾ ਨਾਂ ਦਿਤੀ ਤਾਂ ਇਹ ਇਥੇ ਪ੍ਰੈਸੀਡੈਂਟ ਹੋ ਜਾਵੇਗਾ। ਇਹ ਦੋ ਵਖਰੀ ਵਖਰੀ ਕਿਸਮ ਦੇ ਕੇਸ ਹਨ ਅਤੇ ਇਨ੍ਹਾਂ ਦੋਹਾਂ ਲਈ ਸਜ਼ਾ ਵੀ ਵਖਰੀ ਵਖਰੀ ਹੋਣੀ ਚਾਹੀਦੀ ਹੈ। ਦੂਜੇ ਕੇਸ ਵਿਚ ਸਿਰਫ ਹਜ਼ਾਰ ਰੁਪਏ ਜੁਰਮਾਨਾ ਹੀ ਨਹੀਂ ਸਗੋਂ ਹੋਰ ਸਜ਼ਾ ਵੀ ਦਿਤੀ ਜਾਣੀ ਚਾਹੀਦੀ ਹੈ। ਇਸ ਦੇ ਨਾਲ ਹੀ ਮੈਂ ਇਹ ਵੀ ਬੇਨਤੀ ਕਰਾਂਗਾ ਕਿ ਜਿਨ੍ਹਾਂ ਐਮ. ਐਲ. ਏਜ਼ ਨੇ ਅਜਿਹੇ ਲੋਕਾਂ ਨੂੰ ਪਾਸ ਦਿਤੇ ਹਨ ਉਨ੍ਹਾਂ ਦੇ ਖਿਲਾਫ ਐਕਸ਼ਨ ਲੈ ਲਿਆ ਜਾਵੇ।

**ਵਿਦਿਆ ਮੰਤਰੀ (ਸਰਦਾਰ ਉਮਰਾਓ ਸਿੰਘ)** : ਸਪੀਕਰ ਸਾਹਿਬ, ਜੋ ਪੁਆਇੰਟ ਘੋਸ਼ ਜੀ ਨੇ ਰੇਜ਼ ਕੀਤਾ ਹੈ ਮੈਂ ਉਸ ਨਾਲ ਮੁਤਫਿਕ ਹਾਂ । ਮੈਂ ਵੀ ਇਹ ਸਮਝਦਾ ਹਾਂ ਕਿ ਦੂਜਾ ਜੁਰਮ ਪਹਿਲੇ ਜੁਰਮ ਨਾਲੋਂ ਜ਼ਿਆਦਾ ਸੀਰੀਅਸ ਸੀ ਇਸ ਲਈ ਦੋਨਾਂ ਦੀ ਸਜ਼ਾ ਵੱਖਰੋ ਵੱਖਰੀ ਹੋਣੀ ਚਾਹੀਦੀ ਹੈ । ਮੈ ਸਮਝਦਾ ਹਾਂ ਕਿ ਇਹ ਸਾਰੇ ਹਾਊਸ ਦੀ ਖਾਹਿਸ਼ ਹੈ ਕਿ ਸਰਦਾਰ ਹਰਬੰਸ ਸਿੰਘ ਨੂੰ ਜੋ ਹਾਊਸ ਵਿਚ ਛਾਲ ਮਾਰ ਕੇ ਆ ਗਏ ਸਨ ਜ਼ਿਆਦਾ ਸਜ਼ਾ ਦਿਤੀ ਜਾਵੇ ਜੋ ਪੰਜ ਛੇ ਜਾਂ ਸੱਤ ਦਿਨ ਦੀ ਹੋਵੇ ।

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਤੁਹਾਡੇ ਕਹਿਣ ਤੋਂ ਬਾਅਦ ਬਹਿਸ ਦੀ ਕੋਈ ਲੋੜ ਨਹੀਂ ਸੀ । ਮੈ ਅਰਜ਼ ਕਰਦਾ ਹਾਂ ਕਿ ਜਦੋਂ ਜੱਜ ਇਕ ਵਾਰ ਇਹ ਅਨਾਊਂਸ ਕਰ ਦੇਵੇ ਕਿ ਇਸ ਮੁਜਰਮ ਨੂੰ ਇਤਨੀ ਸਜ਼ਾ ਦਿਤੀ ਜਾਵੇ ਤਾਂ ਉਹ ਮੁੜ ਕੇ ਉਸ ਨੂੰ ਚੇਂਜ ਨਹੀਂ ਕਰ ਸਕਦਾ ਔਰ ਸਜ਼ਾ ਘਟਾ ਵਧਾ ਨਹੀਂ ਸਕਦਾ । ਇਸ ਤਰ੍ਹਾਂ ਹੀ ਜਦੋਂ ਮੋਸ਼ਨ ਮੂਵ ਹੋ ਗਈ ਹੈ ਤਾਂ ਹੁਣ ਇਹ ਸਜ਼ਾ ਵਧਾਈ ਨਹੀਂ ਜਾ ਸਕਦੀ ।

**ਸ੍ਰੀ ਸਪੀਕਰ** : ਸਜ਼ਾ ਤਾਂ ਹਾਊਸ ਨੇ ਦੇਣੀ ਹੈ ਔਰ ਹਾਊਸ ਨੇ ਹਾਲੇ ਫੈਸਲਾ ਨਹੀਂ ਕੀਤਾ । (The House is to award the punishment and the House has not finalised it yet.)

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ, ਪ੍ਰਾਸੀਕਿਊਟਰ ਵੀ ਜੇ ਜੱਜ ਕੋਲ ਸਿਫਾਰਸ਼ ਕਰ ਦੇਵੇ ਕਿ ਇਸ ਨੂੰ ਇਤਨੀ ਸਜ਼ਾ ਦਿਤੀ ਜਾਵੇ ਤਾਂ ਬਾਅਦ ਵਿਚ ਜੱਜ ਨੂੰ ਨਹੀਂ ਕਹਿ ਸਕਦਾ ਕਿ ਇਸ ਸਜ਼ਾ ਨੂੰ ਵਧਾਇਆ ਜਾਵੇ ।

**ਵਿਦਿਆ ਮੰਤਰੀ** : ਸਪੀਕਰ ਸਾਹਿਬ, ਜਿਥੋਂ ਤਕ ਲੀਫਲੈਟ ਸੁੱਟਣ ਦਾ ਸਵਾਲ ਹੈ ਇਹ ਦੋਹਾਂ ਕੇਸਾਂ ਵਿਚ ਕਾਮਨ ਫੈਕਟਰ ਹੈ। ਪਰ ਦੂਜੇ ਕੇਸ ਵਿਚ ਇਹ ਐਡੀਸ਼ਨਲ ਫੈਕਟਰ ਹੈ ਕਿ ਉਹ ਗੈਲਰੀ ਵਿਚੋਂ ਟੱਪ ਕੇ ਹਾਊਸ ਵਿਚ ਆਇਆ ਔਰ ਹਾਊਸ ਦੀਆਂ ਪ੍ਰੋਸੀਡਿੰਗਜ਼ ਡਿਸਟਰਬ ਕੀਤੀਆਂ । ਇਹ ਇਕ ਬਹੁਤ ਸੀਰੀਅਸ ਗੱਲ ਹੈ ਔਰ ਮੈਂ ਸਮਝਦਾ ਹਾਂ ਕਿ ਇਸ ਦੀ ਸਜ਼ਾ ਪਹਿਲੇ ਕੇਸ ਦੇ ਬਰਾਬਰ ਨਹੀਂ ਹੋਣੀ ਚਾਹੀਦੀ ਸਗੋਂ ਇਸ ਨੂੰ ਜ਼ਿਆਦਾ ਸਜ਼ਾ ਮਿਲਣੀ ਚਾਹੀਦੀ ਹੈ ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ**: ਸਪੀਕਰ ਸਾਹਿਬ, ਜੋ ਪੰਮਫਲਿਟ ਸੁੱਟੇ ਗਏ ਉਸ ਨਾਲ ਹਾਊਸ ਦੀਆਂ ਪ੍ਰੋਸੀਡਿੰਗਜ਼ ਡਿਸਟਰਬ ਹੋਈਆਂ । ਇਸ ਗੱਲ ਨਾਲ ਸਾਰਾ ਹੀ ਹਾਊਸ ਸਹਿਮਤ ਹੈ । ਪਰ ਮੈਂ ਤੁਹਾਨੂੰ ਬੇਨਤੀ ਕਰਦਾ ਹਾਂ ਕਿ ਸਟਰਿਕਟ ਐਕਸ਼ਨ ਲੈਣ ਨਾਲ ਇਸ ਚੀਜ਼ ਵਿਚ ਸੁਧਾਰ ਨਹੀਂ ਹੋ ਸਕਦਾ ਇਸ ਲਈ ਇਸ ਬਾਰੇ ਲੀਨੀਐਂਟ ਵਿਊ ਲੈਣਾ ਚਾਹੀਦਾ ਹੈ ।

**ਕਾਮਰੇਡ ਸੱਤਪਾਲ ਡਾਂਗ**: ਸਪੀਕਰ ਸਾਹਿਬ, ਮੈਂ ਤਜਵੀਜ਼ ਦੇਣੀ ਹੈ । ਇਸ ਸਬੰਧ ਵਿਚ ਮੈਂ ਦੋ ਲਫਜ਼ ਕਹਿਣਾ ਚਾਹੁੰਦਾ ਹਾਂ । ਮੈਂ ਜਿਹੜੀ ਗੱਲ ਪਹਿਲਾਂ ਕਹੀ ਸੀ ਇਹੋ ਜਿਹੀ ਗੱਲ ਉਤੇ ਹਾਊਸ ਵਿਚ ਮੋਸ਼ਨ ਲਿਆਉਣ ਤੋਂ ਪਹਿਲਾਂ ਅਗਰ ਡਿਸਕਸ ਕਰ ਲਿਆ ਜਾਏ ਤਾਂ ਚੰਗਾ ਹੈ । ਅਗੇ ਵੀ ਐਗਰੀਮੈਂਟ ਹੋ ਜਾਂਦਾ ਰਿਹਾ ਹੈ ਅਤੇ ਅੱਜ ਵੀ ਹੋ ਜਾਂਦਾ ।

[ਕਾਮਰੇਡ ਸੱਤਪਾਲ ਡਾਂਗ]

ਹੁਣ ਮੈਂ ਜਸ਼ ਸਾਹਿਬ ਨੂੰ ਇਹ ਗੱਲ ਯਾਦ ਕਰਾਉਣਾ ਚਾਹੁੰਦਾ ਹਾਂ ਕਿ ਇਕ ਵਾਰੀ ਇਥੇ ਹਾਊਸ ਵਿਚ ਛਾਲ ਮਾਰਕੇ ਇਹ ਸੱਜਣ ਇਥੋਂ ਤਕ ਆ ਗਿਆ ਜਦ ਕਿ ਉਹ ਸੱਜਣ ਉਥੇ ਤਕ ਹੀ ਰਿਹਾ ਸੀ। ਪਿਛਲੇ ਸੈਸ਼ਨ ਵਿਚ ਰੂਲਿੰਗ ਪਾਰਟੀ ਦੇ ਮੈਂਬਰ ਦੇ ਖਿਲਾਫ ਇਸ਼ਤਿਹਾਰ ਉਹਨੇ ਵੰਡੇ ਸੀ। ਉਸ ਨੇ ਵੀ ਛਾਲ ਮਾਰੀ ਸੀ (ਵਿਘਨ) ਸਪੀਕਰ ਸਾਹਿਬ ਜਸ਼ ਸਾਹਿਬ ਨੂੰ ਯਾਦ ਨਹੀਂ ਛਾਲ ਉਸ ਨੇ ਵੀ ਮਾਰੀ ਸੀ। ਕੈਪਟਨ ਸਾਹਿਬ ਕਹਿੰਦੇ ਨੇ ਮੈਂਟਲ ਕੇਸ ਸੀ। ਇਨ੍ਹਾਂ ਨੂੰ ਪਤਾ ਹੋਣਾ ਹੈ। ਇਨ੍ਹਾਂ ਦੀ ਯਾਰੀ ਹੋਣੀ ਹੈ। ਇਸ ਈਸ਼ੂ ਨੂੰ ਇਥੇ ਰਿਜ਼ਾਲਵ ਨਾ ਕਰਾਉ, ਇਥੇ ਵੋਟਿੰਗ ਕਰਾਉਣੀ ਠੀਕ ਨਹੀਂ ਹੈ (ਵਿਘਨ) ਤੁਹਾਡੀ ਪਹਿਲੀ ਤਜਵੀਜ਼ ਠੀਕ ਸੀ, ਬਾਦਲ ਸਾਹਿਬ ਨਾਲ ਇਨ੍ਹਾਂ ਦੀ ਪਾਰਟੀ ਦੇ ਬੰਦੇ ਹਨ (ਵਿਘਨ) ਇਨ੍ਹਾਂ ਨਾਲ ਹੋਰ ਸਾਰੇ ਲੀਡਰਾਂ ਨਾਲ ਮਿਲ ਕੇ ਕੋਈ ਐਗਰੀਮੈਂਟ ਕਰ ਲਉ। ਵਿਘਨ)

**ਸਰਦਾਰ ਸਤਨਾਮ ਸਿੰਘ ਬਾਜਵਾ** : ਇਹ ਸਾਡੀ ਪਾਰਟੀ ਦੇ ਬੰਦੇ ਨਹੀਂ (ਵਿਘਨ)

**ਸ੍ਰੀ ਗੁਰਦਿਆਲ ਸੈਣੀ** : ਇਹ ਆਦਮੀ ਅੱਗੇ ਵੀ ਇਥੇ ਇਸ਼ਤਿਹਾਰ ਸੁੱਟ ਚੁਕਾ ਹੈ। ਇਹ ਅਕਾਲੀ ਪਾਰਟੀ ਦਾ ਬੰਦਾ ਹੈ (ਵਿਘਨ)

**ਸ੍ਰੀ ਸਪੀਕਰ** : ਇਸ ਸਬੰਧ ਵਿਚ ਮੈਂਬਰਾਂ ਦੇ ਵਿਊਜ਼ ਆਏ ਹਨ ਕਿ ਸਜ਼ਾ ਕਿੰਨੀ ਦੇਣੀ ਚਾਹੀਦੀ ਹੈ। (ਵਿਘਨ) ਮੈਨੂੰ ਖੁਸ਼ੀ ਹੈ ਕਿ ਸਾਰੇ ਹਾਊਸ ਦੀ ਤਰਫੋਂ ਇਸ ਨੂੰ ਕੰਡੈਮ ਕੀਤਾ ਗਿਆ ਹੈ। ਇਹ ਖਰਾਬ ਗੱਲ ਹੈ। ਇਸ ਤੇ ਐਕਸ਼ਨ ਜ਼ਰੂਰ ਲੈਣਾ ਚਾਹੀਦਾ ਹੈ। ਜਿਹੜੀਆਂ ਤਜਵੀਜ਼ਾਂ ਆਈਆਂ ਹਨ ਮੈਂ ਸਮਝਦਾ ਹਾਂ ਕਿ ਕੁਝ ਦੇਰ ਲਈ ਇਸ ਇਸ਼ੂ ਨੂੰ ਪੈਂਡਿੰਗ ਰਖ ਲਿਆ ਜਾਵੇ ਅਤੇ ਅਗਲੀ ਕਾਰਵਾਈ ਚਲਾਈ ਜਾਵੇ। ਲੀਡਰ ਆਫ ਦੀ ਹਾਊਸ ਅਤੇ ਆਪੋਜ਼ੀਸ਼ਨ ਵਾਲਿਆਂ ਨਾਲ ਮਿਲ ਕੇ ਗੱਲ ਕਰ ਲਵਾਂਗੇ। ਹਾਊਸ ਵਿਚ ਇਸ ਤਰ੍ਹਾਂ ਦੀ ਗੱਲ ਠੀਕ ਨਹੀਂ ਹੈ। ਇਸ ਤਰ੍ਹਾਂ ਕਰਕੇ ਹਾਊਸ ਦੀ ਮਰਿਆਦਾ ਭੰਗ ਹੁੰਦੀ ਹੈ। ਇਕ ਗੱਲ ਮੈਂ ਦੱਸ ਦੇਣੀ ਚਾਹੁੰਦਾ ਹਾਂ, ਮੈਨੂੰ ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਕੁਝ ਸਾਡੇ ਸਾਥੀ, ਸਾਡੇ ਮੇਹਰਬਾਨ, ਸਾਡੇ ਆਨਰੇਬਲ ਮੈਂਬਰਜ਼ ਮੇਰੇ ਚੈਂਬਰ ਵਿਚ ਆਉਂਦੇ ਹਨ ਅਤੇ ਕਹਿੰਦੇ ਹਨ ਕਿ ਸਪੀਕਰ ਗੈਲਰੀ ਵਿਚ ਬੈਠਣ ਲਈ ਪਾਸ ਦਿਉ ਹਾਲਾਂਕਿ ਉਹ ਦੋ ਪਾਸ ਵਿਜ਼ਟਰ ਗੈਲਰੀ ਦੇ ਆਪ ਦੇ ਸਕਦੇ ਹਨ। ਮੈਨੂੰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਅਕਾਲੀ ਪਾਰਟੀ ਦੇ ਦੋ ਮੈਂਬਰਾਂ ਨੇ ਇਕ ਸਰਦਾਰ ਪ੍ਰਹਿਲਾਦ ਸਿੰਘ ਹਨ ਜਿਨ੍ਹਾਂ ਨੇ ਸਤਨਾਮ ਸਿੰਘ ਅਤੇ ਮਨਜੀਤ ਸਿੰਘ ਨੂੰ ਪਾਸ ਦਿਲਵਾਇਆ ਅਤੇ ਦੂਜੇ ਸਰਦਾਰ ਗੁਰਦੇਵ ਸਿੰਘ ਬਾਦਲ ਹਨ ਜਿਨ੍ਹਾਂ ਦੇ ਪਾਸ ਤੇ ਹਰਬੰਸ ਸਿੰਘ ਇਥੇ ਆਏ। (ਵਿਘਨ) ਆਨਰੇਬਲ ਮੈਂਬਰਜ਼ ਨੂੰ ਸਹਿਯੋਗ ਦੇਣਾ ਚਾਹੀਦਾ ਹੈ ਇਹੋ ਜਿਹੇ ਸੱਜਣਾਂ ਨੂੰ ਬਿਲਕੁਲ ਨਹੀਂ ਆਉਣ ਦੇਣਾ ਚਾਹੀਦਾ ਕਿਉਂਕਿ ਉਹ ਵਿਸ਼ਵਾਸ ਦਿਵਾਉਂਦੇ ਹਨ ਕਿ ਕੋਈ ਅਜਿਹੇ ਸੱਜਨ ਨੂੰ ਪਾਸ ਨਹੀਂ ਦਿਆਂਗੇ, ਇਹ ਮਾਮਲਾ ਪੈਂਡਿੰਗ ਰਖਿਆ ਜਾਂਦਾ ਹੈ। ਲੀਡਰ ਆਫ ਦੀ ਹਾਊਸ, ਡਾਂਗ ਸਾਹਿਬ ਅਤੇ ਹੋਰ ਆਪੋਜ਼ੀਸ਼ਨ ਦੇ ਲੀਡਰ ਮੇਰੇ ਚੈਂਬਰ ਵਿਚ ਮੇਰੇ ਕੋਲ ਆ ਜਾਣ। ਉਸ ਤੋਂ ਬਾਅਦ ਫਿਰ ਫੈਸਲਾ ਕਰ ਲਵਾਂਗੇ।

(The hon. Members expressed their views about the quantum of punishment that may be awarded in these cases. (*Interruptions*) I am pleased to note that all the

parties of the House have condemned this incident which is very improper and action has to be taken thereon. The suggestions of the various hon. Members have come but the issue may be kept pending till a decision in this regard is taken in consultation with the Leader of the House as well as that of the Opposition. In the mean time the House may proceed with its business. Such incidents must not happen in this august House as these mar the dignity of the House. I am sorry to say that some of the hon. members come to my Chamber and ask for the Speaker's Gallery passes although they can issue two passes for the Visitors Galleries. I am pained to say that two hon. Members belonging to Akali Party, namely S. Prehlad Singh and S. Gurdev Singh obtained the passes for S. Satnam Singh, S. Manjit Singh and Sardar Harbans Singh. (*Interruptions*) I seek hon. Member's co-operation in seeing that such persons do not obtain the passes to these Galleries. They have now assured me to be careful in future in obtaining passes for such persons. I keep this matter pending and request the hon. Leader of the House, Leader of the Opposition and Com. Sat Pal Dang to kindly come to my Chamber so that we may finalise this matter.)

**ਸ੍ਰੀ ਗੁਰਦਿਆਲ ਸੈਣੀ** : ਆਨ ਏ ਪੁਆਇੰਟ ਆਫ ਆਰਡਰ, ਸਰ । ਮੇਰੀ ਅਰਜ਼ ਇਹ ਹੈ ਕਿ ਇਹ ਜਿਹੜਾ ਮਿਸਟਰ ਬਾਗਲਾ ਹੈ ਪਿਛਲੇ ਸੈਸ਼ਨ ਵਿਚ ਵੀ ਇਸਨੇ (ਵਿਘਨ) ਇਹ ਅਕਾਲੀ ਪਾਰਟੀ ਦਾ ਬੰਦਾ ਹੈ । (ਵਿਘਨ)

## DISCUSSION ON HARCHAND SINGH COMMITTEE REPORT

**Master Gurbanta Singh** (Kartarpur S. C.). Sir, I beg to move:

> That Harchand Singh Committee Report (Report of the Enquiry Committee of Legislators appointed by Government to probe into the setting up of sizeable Agricultural Farms on Evacuee Lands by Officers, their Relatives and other Influential Public Men, which was laid on the Table of the House on the 26th September, 1973, be discussed

ਸਪੀਕਰ ਸਾਹਿਬ, ਸਰਦਾਰ ਹਰਚੰਦ ਸਿੰਘ ਕਮੇਟੀ ਨੇ ਜੋ ਰਿਪੋਰਟ ਹਾਊਸ ਵਿਚ ਪੇਸ਼ ਕੀਤੀ ਇਸਦੇ ਮੁਤੱਲਕ ਮੈਂ ਕੁਝ ਪੁਆਇੰਟ ਅਰਜ਼ ਕਰਨਾ ਚਾਹੁੰਦਾ ਹਾਂ । ਸਪੀਕਰ ਸਾਹਿਬ ਇਹ ਜਿਹੜੀ ਇਵੈਕੂਈ ਲੈਂਡ ਸੀ ਇਹ 1964 ਵਿਚ ਮਹਿਜ਼ ਹਰੀਜਨਾਂ ਵਾਸਤੇ ਰਿਜ਼ਰਵ ਕੀਤੀ ਗਈ ਸੀ ਤਾਂ ਕਿ ਜਿਹੜੇ ਗਰੀਬ ਲੈਂਡਲੈਸ ਹਰੀਜਨ ਹਨ ਉਨ੍ਹਾਂ ਨੂੰ ਦਿਤੀ ਜਾ ਸਕੇ ।

(ਇਸ ਸਮੇਂ ਸ੍ਰੀ ਡਿਪਟੀ ਸਪੀਕਰ, ਸਰਦਾਰ ਨਸੀਬ ਸਿੰਘ ਗਿਲ ਨੇ ਪਰਧਾਨਗੀ ਦੀ ਕੁਰਸੀ ਸੰਭਾਲੀ ।)

[ਮਾਸਟਰ ਗੁਰਬੰਤਾ ਸਿੰਘ]

ਡਿਪਟੀ ਸਪੀਕਰ ਸਾਹਿਬ, ਇਹ ਬੜੀ ਖੁਸ਼ੀ ਦੀ ਗੱਲ ਹੈ ਕਿ ਤੁਸੀਂ ਇਥੇ ਆਕੇ ਬੈਠੇ ਹੋ। ਇਹ ਜਿਹੜੀ ਨਾਕਸ ਜ਼ਮੀਨ ਸੀ ਇਹ ਸਰਕਾਰ ਨੇ ਗੌਰਮੈਂਟ ਆਫ ਇੰਡੀਆ ਤੋਂ ਖਰੀਦੀ ਸੀ । ਇਹਦੇ ਥੋੜੇ ਜਿਹੇ ਪੈਸੇ ਹੀ ਦਿਤੇ ਸਨ। ਪੰਜਾਬ ਸਰਕਾਰ ਦੀ ਬੜੇ ਚਿਰ ਤੋਂ ਖਾਹਿਸ਼ ਸੀ ਕਿ ਜਿਹੜੇ ਪਿੰਡਾਂ ਵਿਚ ਹਰੀਜਨ ਵਸਦੇ ਹਨ ਉਨ੍ਹਾਂ ਨੂੰ ਕਿਸੇ ਨਾ ਕਿਸੇ ਤਰੀਕੇ ਨਾਲ ਇਨ੍ਹਾਂ ਜ਼ਮੀਨਾਂ ਤੇ ਵਸਾਇਆ ਜਾਵੇ । ਇਸ ਦੇ ਕਈ ਕਾਰਨ ਸਨ (ਵਿਘਨ)। ਪੰਜਾਬ ਦਾ ਹਰੀਜਨ ਤਿੰਨ ਚਾਰ ਕੰਮ ਕਰਦਾ ਸੀ । ਇਕ ਤਾਂ ਕਪੜਾ ਬੁਣਨ ਦਾ ਕੰਮ ਕਰਦਾ ਸੀ ਪਰ ਖੱਦਰ ਥੋੜੇ ਆਦਮੀ ਹੀ ਪਾਉਂਦੇ ਹਨ। ਦੂਜੇ ਚਮੜਾ ਰੰਗਣ ਦਾ ਕੰਮ ਕਰਦੇ ਸੀ ਜਾਂ ਜੁਤੀਆਂ ਬਣਾਉਣ ਦਾ ਕੰਮ ਕਰਦੇ ਸੀ । ਪਰ ਕਿਉਂਕਿ ਹੁਣ ਚੰਗੇ ਬੂਟ ਬਣਕੇ ਫੈਕਟਰੀਆਂ ਰਾਹੀਂ ਮਾਰਕਿਟ ਵਿਚ ਆ ਗਏ ਹਨ ਇਹ ਵੀ ਕੰਮ ਖਤਮ ਹੋ ਗਿਆ ਹੈ । ਜ਼ਮੀਨ ਤੇ ਸੀਲਿੰਗ ਲੱਗਣ ਨਾਲ ਜ਼ਿਮੀਦਾਰਾਂ ਨੇ ਸੀਰੀ ਰਖਣੇ ਬੰਦ ਕਰ ਦਿਤੇ । (ਵਿਘਨ) ਇਸ ਨਾਲ ਪੰਜਾਬ ਸਰਕਾਰ ਦਾ ਧਿਆਨ ਪਿੰਡਾਂ ਵਿਚ ਗਿਆ ਕਿ ਕਿਵੇਂ ਹਰੀਜਨਾਂ ਨੂੰ ਵਸਾਇਆ ਜਾਵੇ ਅਤੇ ਕੋਈ ਨਾ ਕੋਈ ਕੰਮ ਇਨ੍ਹਾਂ ਨੂੰ ਕਿਵੇਂ ਦਿਤਾ ਜਾਵੇ । ਇਹ ਕਾਰਨ ਸਨ, ਡਿਪਟੀ ਸਪੀਕਰ ਸਾਹਿਬ, ਜਿਸ ਕਰਕੇ ਅੱਜ ਤੋਂ ਦੱਸ ਪੰਦਰਾਂ ਸਾਲ ਪਹਿਲਾਂ ਕੁਝ ਸਕੀਮਾਂ ਬਣਾਈਆਂ ਸਨ ਕਿ ਪਿੰਡਾਂ ਵਿਚ ਵਸਦੇ ਹਰੀਜਨਾਂ ਕੋਲ ਦੋ ਏਕੜ ਜ਼ਮੀਨ ਹੋਵੇ ਤਾਂ ਕਿ ਉਹ ਆਪਣੀ ਜ਼ਿੰਦਗੀ ਸ਼ਾਨਦਾਰ ਤਰੀਕੇ ਨਾਲ ਗੁਜ਼ਾਰ ਸਕੇ । ਇਸ ਲਈ ਉਸ ਵੇਲੇ ਪੰਜਾਬ ਸਰਕਾਰ ਨੇ 1955-56 ਵਿਚ ਸਕੀਮ ਬਣਾਈ ਸੀ ਕਿ ਇਨ੍ਹਾਂ ਨੂੰ ਮੁਲ ਖਰੀਦੀ ਜ਼ਮੀਨ ਦਿਉ । ਮੈਨੂੰ ਦੱਸਦੇ ਖੁਸ਼ੀ ਹੁੰਦੀ ਹੈ ਕਿ ਅਸੀਂ ਇਸ ਸਕੀਮ ਨੂੰ ਕਾਮਯਾਬ ਕੀਤਾ। ਜਿਹੜੇ ਹਰੀਜਨਾਂ ਨੂੰ ਜ਼ਮੀਨਾਂ ਮੁਲ ਲੈਕੇ ਦਿਤੀਆਂ ਸਨ ਜੇ ਉਸ ਵੇਲੇ 4500 ਰੁਪਏ ਨੂੰ ਜ਼ਮੀਨ ਮੁੱਲ ਲੈਕੇ ਦਿਤੀ ਸੀ ਤਾਂ ਹੁਣ ਉਹ 45,000 ਰੁਪਏ ਜਾਂ 60,000 ਰੁਪਏ ਦੀ ਕੀਮਤ ਦੀ ਹੈ । ਅਤੇ ਉਹ ਆਪਣੀ ਜ਼ਿੰਦਗੀ ਦੇ ਦਿਹਾੜੇ ਚੰਗੇ ਕਟਦੇ ਪਏ ਹਨ ਜਿਨ੍ਹਾਂ ਨੂੰ ਜ਼ਮੀਨਾਂ ਦਿਤੀਆਂ ਗਈਆਂ ਸਨ । ਹੋਰ ਵੀ ਕਾਨੂੰਨ ਬਣਾਇਆ ਸੀ ਕਿ ਪੰਚਾਇਤ ਐਕਟ ਅਨੁਸਾਰ ਪੰਚਾਇਤਾਂ ਨੂੰ ਜਿਹੜੀ ਜ਼ਮੀਨ ਦਿਤੀ ਸੀ ਉਹ ਉਸ ਦਾ 1/3 ਹਿੱਸਾ ਹਰੀਜਨਾਂ ਵਿਚ ਤਕਸੀਮ ਕਰਨ । ਭਾਵੇਂ ਕਾਨੂੰਨ ਬਣਾ ਦਿਤਾ ਸੀ ਪਰ ਫਿਰ ਵੀ ਕਈ ਇਹੋ ਜਿਹੀਆਂ ਪੰਚਾਇਤਾਂ ਸਨ ਜਿਨ੍ਹਾਂ ਨੇ 1/3 ਹਿੱਸਾ ਇਨ੍ਹਾਂ ਨੂੰ ਨਹੀਂ ਦਿਤਾ । ਉਹ ਵੀ ਕੋਸ਼ਿਸ਼ ਕਰਦੇ ਰਹੇ ਹਨ, ਅਸੀਂ ਵੀ ਕੋਸ਼ਿਸ਼ ਕਰਦੇ ਰਹੇ ਹਾਂ ਪਰ ਕਾਮਯਾਬ ਨਹੀਂ ਹੋਏ। ਇਹੋ ਨਹੀਂ, ਡਿਪਟੀ ਸਪੀਕਰ ਸਾਹਿਬ, ਜੇ ਜ਼ਮੀਨ ਖਰੀਦ ਲੈਂਦੇ ਸੀ ਤਾਂ ਉਨ੍ਹਾਂ ਤੇ ਹੱਕ ਸ਼ੁਫਾ ਹੋ ਜਾਂਦਾ ਸੀ ।

ਇਸ ਲਈ ਪੰਜਾਬ ਦੀ ਸਰਕਾਰ ਨੇ ਹੁਣ ਸਾਰਿਆ ਵਾਸਤੇ ਹੱਕ ਸ਼ੁਫੇ ਦਾ ਕਾਨੂੰਨ ਉਡਾ ਦਿੱਤਾ ਹੈ ਤਾਕਿ ਇਨ੍ਹਾਂ ਦੀ ਰਿਆਇਤ ਕੀਤੀ ਜਾਵੇ। ਡਿਪਟੀ ਸਪੀਕਰ ਸਾਹਿਬ, ਇਥੇ ਗਿਆਨੀ ਕਰਤਾਰ ਸਿੰਘ ਨੇ ਇਕ ਬਿਲ ਪੇਸ਼ ਕੀਤਾ ਸੀ ਕਿ ਹਰੀਜਨਾਂ ਵਾਸਤੇ ਕਲਿਆਣ ਟੈਕਸ ਲਗਾਇਆ ਜਾਵੇ । ਇਸ ਤਰ੍ਹਾਂ ਜਿਹੜੇ ਵੱਡੇ ਵੱਡੇ ਜ਼ਿਮੀਦਾਰ, ਦੁਕਾਨਦਾਰ ਆਦਿ ਸਨ ਉਨ੍ਹਾਂ ਤੇ ਹਰੀਜਨ ਕਲਿਆਣ ਟੈਕਸ ਲਗਾਇਆ । ਇਸ ਤਰ੍ਹਾਂ ਤਕਰੀਬਨ 4-5 ਕਰੋੜ ਰੁਪਿਆ ਇਕੱਠਾ ਕੀਤਾ ਸੀ । ਪਰ ਡਿਪਟੀ ਸਪੀਕਰ ਸਾਹਿਬ, ਮੈਨੂੰ ਦੁੱਖ ਹੁੰਦਾ ਹੈ ਕਿ ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ ਹੋਰਾਂ ਨੇ ਉਸ ਵੇਲੇ ਇਸ ਟੈਕਸ ਦੇ ਖਿਲਾਫ ਵਾਕ ਆਊਟ ਕੀਤਾ ਸੀ । (ਵਿਘਨ) ਪਰ ਬਾਅਦ ਵਿਚ ਇਹ ਮੇਰੇ ਕੋਲ ਆ ਕੇ ਕਹਿਣ ਲਗੇ ਕਿ ਅਸੀਂ ਹੁਣ ਪਛਤਾ ਰਹੇ ਹਾਂ ਕਿ ਅਸੀਂ ਕਿਉਂ ਵਾਕਆਊਟ ਕੀਤਾ । ਅਤੇ ਇਹ ਕਹਿੰਦੇ ਸਨ ਕਿ ਅਸੀਂ ਵਾਕਆਊਟ ਕਰਕੇ ਗਲਤੀ ਕੀਤੀ । (ਵਿਘਨ)

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼**: ਇਹ ਬਿਲਕੁਲ ਗਲਤ ਗੱਲ ਕੀਤੀ ਹੈ। ਇਹ * * ਗੱਲ ਹੈ। (ਵਿਘਨ)

**ਮਾਸਟਰ ਗੁਰਬੰਤਾ ਸਿੰਘ**: ਤੁਸੀਂ ਰਿਕਾਰਡ ਕਢਾਕੇ ਦੇਖ ਲਵੋ, ਇਨ੍ਹਾਂ ਨੇ ਹਰੀਜਨਾਂ ਦੇ ਖਿਲਾਫ ਵਾਕ ਆਊਟ ਕੀਤਾ ਸੀ। (ਵਿਘਨ)

**ਸਰਦਾਰ ਦਰਬਾਰਾ ਸਿੰਘ**: ਡਿਪਟੀ ਸਪੀਕਰ ਸਾਹਿਬ, * * ਦਾ ਲਫ਼ਜ਼ ਅਨਪਾਰਲੀਮੈਂਟਰੀ ਹੈ।

**ਸ਼੍ਰੀ ਡਿਪਟੀ ਸਪੀਕਰ**: * * ਦਾ ਸ਼ਬਦ ਕੱਟ ਦਿਤਾ ਜਾਵੇ। (The word * * may be expunged.)

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼**: ਪੁਆਇੰਟ ਆਫ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਇਹ ਉਦੋਂ ਮਸਲਾ ਉਠਿਆ ਸੀ ਜਦ ਇਥੇ ਸਰਦਾਰ ਪ੍ਰਤਾਪ ਸਿੰਘ ਕੈਰੋਂ ਦੀ ਵਜ਼ਾਰਤ ਸੀ। ਇਹ ਹਰੀਜਨ ਕਲਿਆਣ ਫੰਡ ਦੇ ਨਾਮ ਤੇ ਜਨਤਾ ਤੇ ਟੈਕਸ ਲਾਉਣਾ ਚਾਹੁੰਦੇ ਸਨ ਪਰ ਇਹ ਪੈਸਾ ਹਰੀਜਨਾਂ ਲਈ ਖਰਚ ਨਹੀਂ ਸੀ ਕਰਨਾ (ਵਿਘਨ) ਇਸ ਲਈ ਸਾਡੀ ਪਾਰਟੀ ਨੇ ਵਾਕ ਆਊਟ ਕੀਤਾ ਸੀ। ਫਿਰ ਦੂਜੀ ਗੱਲ ਜਿਹੜੀ ਇਹ ਕਹਿੰਦੇ ਹਨ ਇਹ ਬਿਲਕੁਲ ਗਲਤ ਕਹਿੰਦੇ ਹਨ। ਮੈਂ ਹੁਣ ਵੀ ਸਮਝਦਾ ਹਾਂ ਕਿ ਅਸੀਂ ਇਹ ਦਰੁਸਤ ਕੀਤਾ ਹੈ। (ਵਿਘਨ) ਮਾਸਟਰ ਜੀ ਜਿੰਨਾ ਚਿਰ ਵਜ਼ੀਰ ਰਹੇ ਹਨ ਇਨ੍ਹਾਂ ਨੇ ਇਕ ਪੈਸਾ ਹਰੀਜਨ ਕਲਿਆਣ ਫੰਡ ਦਾ ਹਰੀਜਨਾਂ ਵਾਸਤੇ ਨਹੀਂ ਵਰਤਿਆ।

**ਮਾਸਟਰ ਗੁਰਬੰਤਾ ਸਿੰਘ**: ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਇਨ੍ਹਾਂ ਨੇ ਇਹ ਚੀਜ਼ ਮੰਨੀ ਹੈ ਕਿ ਅਸੀਂ ਵਾਕਆਊਟ ਕੀਤਾ ਸੀ। ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਇਸ ਤਰ੍ਹਾਂ ਦੀਆਂ ਕਈ ਕਿਸਮ ਦੀਆਂ ਜ਼ਮੀਨਾਂ ਅਸੀਂ ਹਰੀਜਨਾਂ ਨੂੰ ਅਲਾਟ ਕਰਦੇ ਰਹੇ ਹਾਂ। ਫਿਰ ਸਰਕਾਰ ਦਾ ਰੂਲ ਸੀ ਕਿ ਕਿਤੇ ਬਹੁਤੀ ਜ਼ਮੀਨ ਮਿਲ ਜਾਵੇ ਤਾਂ ਇਨ੍ਹਾਂ ਨੂੰ ਦਿੱਤੀ ਜਾਵੇ। (ਵਿਘਨ) ਡਿਪਟੀ ਸਪੀਕਰ ਸਾਹਿਬ, ਅਸੀਂ ਦਿੱਲੀ ਜਾਂਦੇ ਰਹੇ ਹਾਂ ਉਥੇ ਵੀ ਗੌਰਮਿੰਟ ਆਫ ਇੰਡੀਆਂ ਨਾਲ ਗੱਲ ਕੀਤੀ ਸੀ। ਜਿਹੜੀ ਬੰਜਰ ਜ਼ਮੀਨ ਅਲਾਟ ਨਹੀਂ ਸੀ ਹੋਈ ਉਹ ਸਾਰੀ ਦੀ ਸਾਰੀ ਹਿੰਦੁਸਤਾਨ ਦੀ ਸਰਕਾਰ ਕੋਲੋਂ ਪੰਜਾਬ ਸਰਕਾਰ ਨੇ ਲੈ ਲਈ। ਇਕ ਇਕਰਾਰਨਾਮਾ ਬਣ ਗਿਆ ਹੈ, ਇਕ ਪੈਕੇਜ ਡੀਲ ਬਣ ਗਿਆ। ਉਸ ਦਾ ਕੁਝ ਰੁਪਿਆ ਵੀ ਦੇਣਾ ਪਿਆ। ਅਸੀਂ ਉਸ ਵੇਲੇ ਫੈਸਲਾ ਕੀਤਾ ਕਿ ਸਾਰੀ ਦੀ ਸਾਰੀ ਜ਼ਮੀਨ ਹਰੀਜਨਾਂ ਨੂੰ ਦਿਤੀ ਜਾਵੇ। ਲੇਕਿਨ ਡਿਪਟੀ ਸਪੀਕਰ ਸਾਹਿਬ, ਇਕ ਰਸਤੇ ਵਿਚ ਮੁਸ਼ਕਲ ਸੀ। ਉਸ ਵੇਲੇ ਸਰਕਾਰ ਕਹਿੰਦੀ ਸੀ ਕਿ ਬਹੁਤ ਪੈਸੇ ਦਿੱਤੇ ਹਨ। (ਵਿਘਨ) ਥੋੜ੍ਹੀ ਜਿਹੀ ਜ਼ਮੀਨ ਨਿਲਾਮ ਕੀਤੀ ਸੀ; ਉਹ ਰੁਪਿਆ ਪੂਰਾ ਕਰਨ ਵਾਸਤੇ ਜਿਹੜਾ ਹਿੰਦੁਸਤਾਨ ਦੀ ਸਰਕਾਰ ਨੇ ਦਿਤਾ ਸੀ। ਸੋ ਨਿਲਾਮੀ ਦੇ ਬਾਅਦ ਜਿਸ ਵਕਤ ਰੁਪਿਆ ਪੂਰਾ ਹੋ ਗਿਆ ਜਦ ਪੈਕੇਜ ਡੀਲ ਦਾ ਦੇ ਦਿੱਤਾ ਫਿਰ 1964-65 ਵਿਚ ਫੈਸਲਾ ਕਰ ਦਿਤਾ ਕਿ ਉਹ ਜ਼ਮੀਨ ਹਰੀਜਨਾਂ ਵਿਚ ਵੰਡੀ ਜਾਵੇ। (ਵਿਘਨ) ਮੈਨੂੰ ਹੋਰ ਦੁਖ ਹੈ ਕਿ ਹਰਚੰਦ ਸਿੰਘ ਕਮੇਟੀ ਦੀ ਜਿਹੜੀ ਰਿਪੋਟ ਹੈ ਉਸ ਵਿਚ ਇਕ ਅਜਿਹੀ ਜ਼ਮੀਨ ਸੀ ਜਿਹੜੀ ਇਸ ਤੋਂ ਪਹਿਲਾਂ ਮਿਲੀ ਸੀ। ਇਸ ਨੇ ਆਪਣੀ ਰਿਪੋਟ ਵਿਚ ਉਸ ਜ਼ਮੀਨ ਦਾ ਵੀ ਜ਼ਿਕਰ ਕੀਤਾ ਹੈ। ਉਹ ਵੀ

*Expunged as ordered by the Chair.

[ਮਾਸਟਰ ਗੁਰਬੰਤਾ ਸਿੰਘ]

ਗੌਰਮਿੰਟ ਆਫ ਇੰਡੀਆ ਨੇ ਪੰਜਾਬ ਦੀ ਸਰਕਾਰ ਨੂੰ ਦਿੱਤੀ ਸੀ । ਮੈਨੂੰ ਇਸ ਚੀਜ਼ ਦਾ ਸਚਮੁੱਚ ਦੁੱਖ ਹੁੰਦਾ ਹੈ, ਡਿਪਟੀ ਸਪੀਕਰ ਸਾਹਿਬ, ਕਿ ਉਸ ਜ਼ਮੀਨ ਨੂੰ ਕਮੇਟੀ ਨੇ ਕਿਹਾ ਕਿ ਰੇਵੇਨਿਊ ਡਿਪਾਰਟਮੈਂਟ ਵੰਡਦਾ ਪਿਆ ਹੈ । ਉਸ ਜ਼ਮੀਨ ਦੇ ਮੁਤੱਲਕ ਇਸ ਨੇ ਪੜਤਾਲ ਨਹੀਂ ਕੀਤੀ । ਇਹ ਤਕਰੀਬਨ 82 ਹਜ਼ਾਰ ਏਕੜ ਜ਼ਮੀਨ ਸੀ ਅਤੇ ਇਹ ਉਹ ਜ਼ਮੀਨ ਸੀ ਜਿਹੜੀ ਕਿ ਹਰੀਜਨਾਂ ਵਾਸਤੇ ਰਿਜ਼ਰਵ ਕੀਤੀ ਸੀ । ਅਤੇ ਹਰਜਨਾਂ ਨੂੰ ਇਨਫੀਰੀਅਰ ਇਵੈਕਿਊ ਲੈਂਡ ਉਹ ਵੰਡਦੇ ਸੀ । ਜ਼ਿਲ੍ਹਿਆਂ ਵਿਚ ਕਮੇਟੀਆਂ ਬਣਾਈਆਂ ਸਨ । ਡਿਪਟੀ ਕਮਿਸ਼ਨਰਾਂ ਨੇ ਕਮੇਟੀਆਂ ਬਣਾਕੇ ਜ਼ਮੀਨ ਵੰਡਣੀ ਸੀ । ਡਿਪਟੀ ਸਪੀਕਰ ਸਾਹਿਬ, ਇਹ ਉਹੀ ਜ਼ਮੀਨ ਸੀ, ਜਿਸ ਵੇਲੇ ਅਸੀਂ ਉਧਰ (ਆਪੋਜ਼ੀਸ਼ਨ ਵੱਲ ਇਸ਼ਾਰਾ ਕਰਦੇ ਹੋਏ) ਬੈਠੇ ਸੀ ਉਦੋਂ ਅਸੀਂ ਪਰੋਟੈਸਟ ਕੀਤਾ ਸੀ ਕਿ ਉਸ ਜ਼ਮੀਨ ਤੇ ਨਾਜਾਇਜ਼ ਕਬਜ਼ਾ ਕੀਤਾ ਹੈ ਰਾਹੋਂ ਕੇ ਵਿਚ । ਇਹ ਕਬਜ਼ਾ ਉਨ੍ਹਾਂ ਨੇ ਕੀਤਾ ਜਿਨ੍ਹਾਂ ਦੇ ਹੱਥ ਵਿਚ ਉਦੋਂ ਸਰਕਾਰ ਸੀ । (ਵਿਘਨ) ਮੈਨੂੰ ਦੁੱਖ ਹੁੰਦਾ ਹੈ ਕਿ ਜਿਹੜੇ ਉਨ੍ਹਾਂ ਦੇ ਉਸ ਵੇਲੇ ਚੀਫ ਮਨਿਸਟਰ ਸਨ ਉਹ ਹੁਣ ਇਥੇ ਨਹੀਂ ਰਹੇ, ਉਹ ਇਸ ਸੰਸਾਰ ਤੋਂ ਚਲੇ ਗਏ ਹਨ । ਉਸ ਸਰਕਾਰ ਵਿਚ ਕਈ ਵੱਡੇ ਵੱਡੇ ਆਦਮੀਆਂ ਦੇ ਰਿਸ਼ਤੇਦਾਰਾਂ ਨੇ ਰਾਹੋਂ ਦੇ ਇਲਾਕੇ ਵਿਚ, ਡਿਪਟੀ ਸਪੀਕਰ ਸਾਹਿਬ, ਲੋਕਾਂ ਦੀਆਂ ਕੁੱਲ੍ਹੀਆ ਨੂੰ ਅੱਗ ਲਗਾ ਦਿੱਤੀ । ਟਰੈਕਟਰ ਇਕੱਠੇ ਕਰਕੇ ਪੁਲਿਸ ਨੂੰ ਨਾਲ ਲੈ ਕੇ ਲੋਕਾਂ ਨੂੰ ਉਜਾੜਿਆ ਗਿਆ। ਉਹ ਜ਼ਮੀਨ ਜਿਹੜੀ ਇਨਫੀਰੀਅਰ ਨਿਕਾਸੀ ਜ਼ਮੀਨ ਹੈ, ਉਸ ਵੱਲ ਹਰਚੰਦ ਸਿੰਘ ਕਮੇਟੀ ਨੇ ਕੋਈ ਧਿਆਨ ਨਹੀਂ ਦਿਤਾ । ਇਸ ਪਾਸੇ ਧਿਆਨ ਦੇਣਾ ਚਾਹੀਦਾ ਸੀ । (ਵਿਘਨ)

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ :** ਪੁਆਇੰਟ ਆਫ ਆਰਡਰ ਸਰ। ਜਦ ਇਨਫੀਰੀਅਰ ਇਵੈਕਿਊ ਲੈਂਡ ਕਮੇਟੀ ਦੀਆਂ ਟਰਮਜ਼ ਆਫ ਰੈਫਰੈਂਸ ਵਿਚ ਨਹੀਂ ਤਾਂ ਕਮੇਟੀ ਉਸ ਨੂੰ ਕੀ ਕਰਦੀ ?

**ਮਾਸਟਰ ਗੁਰਬੰਤਾ ਸਿੰਘ :** ਰੈਫਰੈਂਸ ਵਿਚ ਨਹੀਂ ਆਉਂਦੀ ਤਾਂ ਨਾ ਸਹੀ । ਪਰ ਕਮੇਟੀ ਨੂੰ ਵੀ ਚਾਹੀਦਾ ਸੀ ਕਿ ਉਸ ਜ਼ਮੀਨ ਤੇ ਜ਼ਰੂਰ ਕੁਝ ਵਿਚਾਰ ਕਰਦੀ ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ :** ਪੁਆਇੰਟ ਆਫ ਆਰਡਰ, ਸਰ ।

**ਸ਼੍ਰੀ ਡਿਪਟੀ ਸਪੀਕਰ :** ਤੁਸੀਂ ਬੈਠ ਜਾਉ । You will get the time. (Please resume your seat. You will get the time.)

**ਮਾਸਟਰ ਗਰਬੰਤਾ ਸਿੰਘ :** ਡਿਪਟੀ ਸਪੀਕਰ ਸਾਹਿਬ, ਕਾਮਰੇਡ ਨਾਰਾਜ਼ ਹੁੰਦੇ ਹਨ । ਮੈਂ ਤਾਂ ਕਮੇਟੀ ਨੂੰ ਵਧਾਈ ਦਿੰਦਾ ਹਾਂ । ਉਸ ਨੇ ਬਹੁਤ ਕੰਮ ਕੀਤਾ ਹੈ । ਉਸ ਨੇ 40-45 ਮੀਟਿੰਗਾਂ ਕੀਤੀਆਂ । ਮੀਟਿੰਗ ਵਿਚ ਜ਼ਿਆਦਾ ਕਰਕੇ ਕਾਮਰੇਡ ਹੁੰਦੇ ਸਨ। ਮੈਨੂੰ ਇਸ ਗੱਲ ਦੀ ਵੀ ਖੁਸ਼ੀ ਹੈ ਕਿ ਕਮੇਟੀ ਨੇ ਜਿਹੜੀ ਰਿਪੋਰਟ ਕੀਤੀ ਹੈ ਉਹ ਯੂਨੇਨੀਮਸਲੀ ਕੀਤੀ ਹੈ । ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਪੰਜਾਬ ਦੀ ਸਰਕਾਰ ਨੇ ਇਹ ਫੈਸਲਾ ਲੈ ਕੇ, ਕਿ ਜਿਹੜੀਆਂ ਜ਼ਮੀਨਾਂ ਨਿਲਾਮ ਹੋਈਆਂ ਹਨ ਇਹ 1964 ਤੋਂ ਹੋਈਆਂ ਹਨ । ਉਸ ਵੇਲ ਤਾਂ ਕਈ ਬੇਜ਼ਾਬਤਗੀਆਂ ਹੁੰਦੀਆਂ ਹੋਣਗੀਆਂ, ਪਹਿਲਾਂ ਵੀ ਸਰਕਾਰਾਂ ਰਹੀਆਂ ਹਨ ਪਰ ਗਿਆਨੀ

ਜ਼ੈਲ ਸਿੰਘ ਦੀ ਸਰਕਾਰ ਤੋਂ ਪਹਿਲਾਂ ਕਿਸੇ ਨੇ ਹੌਸਲਾ ਨਹੀਂ ਕੀਤਾ ਕਿ ਇਹੋ ਜਿਹੀ ਕੋਈ ਕਮੇਟੀ ਬਣਾਕੇ ਜਿਹੜੀਆਂ ਬੇਜ਼ਾਬਤਗੀਆਂ ਹੁੰਦੀਆਂ ਹਨ ਉਨ੍ਹਾਂ ਨੂੰ ਦੂਰ ਕੀਤਾ ਜਾਵੇ। ਇਹ ਕੰਮ ਗਿਆਨ ਜੀ ਦੀ ਸਰਕਾਰ ਨੇ ਕੀਤਾ ਹੈ। ਮੈਂ ਇਸ ਗੱਲ ਤੇ ਆਪਣੀ ਸਰਕਾਰ ਨੂੰ ਵਧਾਈ ਦਿੰਦਾ ਹਾਂ। (ਤਾੜੀਆਂ) ਇਸ ਕਮੇਟੀ ਦੀਆਂ ਬੜੀਆਂ ਧੁੰਮਾਂ ਪਈਆਂ ਹਨ। ਪੰਜਾਬ ਦੇ ਪ੍ਰੈਸ ਵਿਚ ਹੀ ਨਹੀਂ; ਹਿੰਦੁਸਤਾਨ ਦੇ ਪ੍ਰੈਸ ਵਿਚ ਨਹੀਂ ਬਲਕਿ ਦੁਨੀਆਂ ਦੇ ਪ੍ਰੈਸ ਵਿਚ ਇਸ ਕਮੇਟੀ ਦੀਆਂ ਧੁੰਮਾਂ ਪਈਆਂ ਹਨ। ਲੰਡਨ ਰੇਡੀਓ ਤੋਂ ਦਿੰਦੇ ਰਹੇ ਹਨ ਇਸ ਕਮੇਟੀ ਬਾਰੇ। ਪਤਾ ਨਹੀਂ ਸਾਰੀ ਦੁਨੀਆਂ ਵਿਚ ਇਹ ਕਮੇਟੀ ਮਸ਼ਹੂਰ ਹੋ ਗਈ। ਇਸ ਕਮੇਟੀ ਨੇ ਰਿਕੁਮੈਂਡੇਸ਼ਨਜ਼ ਕੀਤੀਆਂ। ਡਿਪਟੀ ਸਪੀਕਰ ਸਾਹਿਬ, ਤਿੰਨ ਚਾਰ ਕਿਸਮ ਦੀਆਂ ਚੀਜ਼ਾਂ ਹਨ ਜਿਹੜੀਆ ਕਿ ਕਮੇਟੀ ਨੇ ਪੁਆਇੰਟ ਆਊਟ ਕੀਤੀਆਂ ਹਨ। ਇਸ ਦੇ ਵਿਚ ਇਕ ਤਾਂ ਉਹ ਜ਼ਮੀਨ ਹੈ ਜਿਹੜੀ ਕਿ 1965 ਤੋਂ ਪਹਿਲਾਂ, ਜਦ ਅਸੀ ਫੈਸਲਾ ਕੀਤਾ ਕਿ ਹਰੀਜਨਾਂ ਨੂੰ ਦੇਣੀ ਹੈ, ਇਕ ਤਾਂ ਉਹ ਜ਼ਮੀਨ ਹੈ ਅਤੇ ਉਹ ਓਪਨ ਆਕਸ਼ਨ ਵਿਚ ਸੀ। ਉਸ ਵਿਚ ਜਿਹੜਾ ਮਰਜ਼ੀ ਜ਼ਮੀਨ ਖਰੀਦ ਸਕਦਾ ਸੀ। ਉਸ ਦੇ ਵਿਚ ਕੋਈ ਕਾਨੂੰਨ ਨਹੀਂ ਸੀ, ਭਾਵੇਂ ਕੋਈ ਖਰੀਦੇ। ਉਸ ਜ਼ਮੀਨ ਨੂੰ ਛੋਟੇ ਵੱਡੇ ਸਭ ਖਰੀਦ ਸਕਦੇ ਸਨ। ਅਤੇ ਲੋਕਾਂ ਨੇ ਖਰੀਦੀ ਇਕ ਤਾਂ ਉਹ ਜ਼ਮੀਨ ਹੈ। ਪਰ ਮੈਨੂੰ ਅਫਸੋਸ ਹੈ ਕਿ ਉਸ ਦੇ ਵਿਚ ਵੀ ਕਈਆਂ ਵੱਡਿਆਂ ਵੱਡਿਆਂ ਆਦਮੀਆਂ ਨੇ ਭਾਵੇਂ ਉਹ ਹਰੀਜਨ ਹੋਣ ਉਸ ਜ਼ਮੀਨ ਤੇ ਕਬਜ਼ਾ ਕੀਤਾ ਉਸ ਜ਼ਮੀਨ ਤੇ ਕਈਆਂ ਨੇ ਨਾਜ਼ਾਇਜ਼ ਤੌਰ ਤੇ ਅਤੇ ਕਈਆਂ ਨੇ ਜਾਇਜ ਤੌਰ ਤੇ ਕਬਜ਼ਾ ਕੀਤਾ ਹੈ। (ਵਿਘਨ) ਇਨ੍ਹਾਂ ਨੇ ਇਥੇ ਫਰਿਸਤ ਵੀ ਦਿਤੀ ਹੈ ਜਿਨ੍ਹਾਂ ਨੇ ਨਜਾਇਜ਼ ਤੌਰ ਤੇ ਕਬਜਾ ਕੀਤਾ ਹੈ। ਮੈਂ ਆਪਣੀ ਸਰਕਾਰ ਨੂੰ ਕਹਾਂਗਾ ਕਿ ਇਹੋ ਜਿਹੇ ਆਦਮੀਆਂ ਤੋਂ ਜਿਨ੍ਹਾਂ ਨੇ ਨਜਾਇਜ਼ ਕਬਜ਼ੇ ਕੀਤੇ ਹੋਏ ਹਨ ਜ਼ਮੀਨ ਲੈ ਕੇ ਹਰੀਜਨਾਂ ਵਿਚ ਵੰਡ ਦੇਣੀ ਚਾਹੀਦੀ ਹੈ। (ਤਾੜੀਆਂ) ਇਹੋ ਨਹੀਂ ਡਿਪਟੀ ਸਪੀਕਰ ਸਾਹਿਬ, ਹੋਰ ਵੀ ਕਈ ਆਦਮੀ ਹਨ ਜਿਨ੍ਹਾਂ ਨੇ ਇਹ ਜ਼ਮੀਨ ਲੈ ਲਈ। ਮੈਨੂੰ ਬੜੇ ਦੁਖ ਨਾਲ ਕਹਿਣਾ ਪੈਂਦਾ ਹੈ ਕਿ ਜਿਹੜੀ ਜ਼ਮੀਨ ਹਰੀਜਨਾਂ ਵਾਸਤੇ ਅਲਾਟ ਹੋਈ ਸੀ ਉਸ ਵਿਚੋਂ ਵੀ ਬਹੁਤ ਸਾਰੀ ਐਸੀ ਜ਼ਮੀਨ ਹੈ ਜਿਹੜੀ ਕਿ ਵੱਡੇ ਵੱਡੇ ਆਦਮੀਆਂ ਨੇ ਬੋਲੀਆਂ ਦਵਾਈਆਂ ਕਿਸੇ ਦੇ ਨਾਮ ਤੇ ਲੈ ਲਈਆਂ ਆਪ ਜਿਸ ਨੂੰ ਬੇਨਾਮੀ ਕਹਿੰਦੇ ਹਨ। ਇਹ ਵੀ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਆਪਣੀ ਸਰਕਾਰ ਨੂੰ ਕਹਾਂਗਾ ਕਿ ਇਹ ਜ਼ਮੀਨ ਵੀ ਫੌਰਨ ਛੁਡਾ ਲਈ ਜਾਣੀ ਚਾਹੀਦੀ ਹੈ ਅਤੇ ਇਸ ਵਿਚ ਕਿਸੇ ਦਾ ਲਿਹਾਜ਼ ਨਹੀਂ ਕਰਨਾ ਚਾਹੀਦਾ। ਇਕ ਹੋਰ ਕੈਟੇਗਰੀ ਹੈ ਜਿਸਨੇ ਜ਼ਮੀਨ ਲੈ ਲਈ। ਉਹ ਐਸੇ ਆਦਮੀ ਹਨ ਜਿਨ੍ਹਾਂ ਨੇ ਸੈਂਕੜੇ ਏਕੜ ਜ਼ਮੀਨ ਆਪਣੇ ਰਿਸ਼ਤੇਦਾਰਾਂ ਦੇ ਨਾਮ ਤੇ ਲੈ ਲਈ। ਆਪਣੇ ਦੋਸਤਾਂ ਮਿੱਤਰਾਂ ਦੇ ਨਾਮ ਤੇ ਲੈ ਲਈ ਅਤੇ ਜ਼ਮੀਨਾਂ ਲੈ ਕੇ ਕਾਸ਼ਤ ਉਹ ਆਪ ਕਰਦੇ ਹਨ। ਗਿਰਦਾਵਰੀਆਂ ਉਹ ਆਪ ਕਰਦੇ ਹਨ। ਤੁਹਾਨੂੰ ਡਿਪਟੀ ਸਪੀਕਰ ਸਾਹਿਬ, ਇਹ ਸੁਣ ਕੇ ਬੜੀ ਖੁਸ਼ੀ ਹੋਵੇਗੀ ਕਿ ਸਾਡੀ ਸਰਕਾਰ ਨੇ ਉਸ ਦੀ ਤਹਿਕੀਕਾਤ ਕਰਵਾਈ ਹੈ ਅਤੇ ਉਸ ਤਹਿਕੀ-ਕਾਤ ਵਿਚ ਉਨ੍ਹਾਂ ਦੀਆਂ ਲੱਖ ਲੱਖ ਰੁਪਏ ਦੀਆਂ 20-20 ਹਜ਼ਾਰ ਰੁਪਏ ਦੀਆਂ ਕਣਕਾਂ ਫੜੀਆਂ ਹਨ। ਉਹ ਹਰੀਜਨਾਂ ਦੀਆਂ ਜ਼ਮੀਨਾਂ ਤੇ ਮਾਰੀ ਧਾੜ ਹੈ। ਮੈਂ ਆਪਣੀ ਸਰਕਾਰ ਨੂੰ ਕਹਾਂਗਾ ਕਿ ਉਨ੍ਹਾਂ ਦੀਆਂ ਬੇਨਾਮੀਆਂ ਵੀ ਜਲਦੀ ਤੋਂ ਜਲਦੀ ਖਤਮ ਕਰਨੀਆਂ ਚਾਹੀਦੀਆਂ ਹਨ। (ਵਿਘਨ) ਡਿਪਟੀ ਸਪੀਕਰ ਸਾਹਿਬ, ਸਾਡੇ ਚੀਫ ਮਨਿਸ਼ਟਰ ਸਾਹਿਬ, ਕਈ ਵਾਰੀ ਬੜੀ ਦਿਲੀ ਜਿਹੀ ਗੱਲ ਕਰ ਦਿੰਦੇ ਹਨ। ਉਨ੍ਹਾਂ ਨੇ ਇਥੇ ਕਿਹਾ ਸੀ ਕਿ ਅਸੀਂ ਦੇਖਾਂਗੇ ਕਿ ਇਸ ਗੱਲ ਲਈ ਕਾਨੂੰਨ ਇਜਾਜ਼ਤ ਦਿੰਦਾ ਹੈ ਕਿ ਨਹੀਂ। ਮੈਂ ਤੁਹਾਡੇ ਰਾਹੀਂ ਆਪਣੇ ਚੀਫ ਮਨਿਸਟਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਜੇ ਇਸ ਕੰਮ ਲਈ ਕਾਨੂੰਨ ਨੂੰ ਬਦਲਣਾ ਪਵੇ

[ਮਾਸਟਰ ਗੁਰਬੰਤਾ ਸਿੰਘ]

ਤਾਂ ਉਹ ਵੀ ਬਦਲ ਦਿਉ । ਤੁਸੀਂ ਮੈਜਾਰਿਟੀ ਵਿਚ ਹੋ ਅਤੇ ਜੇ ਕੋਈ ਕਾਨੂੰਨ ਰਸਤੇ ਵਿਚ ਰੁਕਾਵਟ ਆਉਂਦਾ ਹੈ ਤਾਂ ਉਸ ਕਾਨੂੰਨ ਨੂੰ ਵੀ ਤੁਸੀਂ ਬਦਲ ਸਕਦੇ ਹੋ । ਜਿਹੜੀਆਂ ਜ਼ਮੀਨਾਂ ਨਾਜਾਇਜ਼ ਤੌਰ ਤੇ ਲੋਕਾਂ ਨੇ ਲਈਆਂ ਹਨ ਜੇ ਸਰਕਾਰ ਨੂੰ ਕੋਈ ਕਾਨੂੰਨ ਬਣਾਉਣਾ ਪਵੇ ਤਾਂ ਸਰਕਾਰ ਨੂੰ ਬਣਾ ਦੇਣਾ ਚਾਹੀਦਾ ਹੈ । (ਵਿਘਨ)

ਸਰਦਾਰ ਪ੍ਰਕਾਸ਼ ਸਿੰਘ ਬਾਦਲ : (ਬੈਠੇ ਬੈਠੇ) ਅਸੀਂ ਵੀ ਤੁਹਾਡੇ ਨਾਲ ਹਾਂ ।

ਮਾਸਟਰ ਗੁਰਬੰਤਾ ਸਿੰਘ : ਡਿਪਟੀ ਸਪੀਕਰ ਸਾਹਿਬ, ਇਹੋ ਜਿਹੀਆਂ ਕਈ ਚੀਜ਼ਾਂ ਹਨ ਜਿਹੜੀਆਂ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ । ਸਰਕਾਰ ਵਕਤਨ ਫਵਕਤਨ ਇਹ ਕਾਨੂੰਨ ਬਦਲਦੀ ਰਹੀ ਹੈ । ਪਹਿਲਾ ਤਾਂ ਓਪਨ ਆਕਸ਼ਨ ਦਾ ਕਾਨੂੰਨ ਸੀ । ਉਸ ਵਿਚ ਜਿਹੜਾ ਆਦਮੀ ਮਰਜ਼ੀ ਜ਼ਮੀਨ ਖਰੀਦ ਸਕਦਾ ਸੀ । ਫਿਰ ਇਹ ਕਾਨੂੰਨ ਆਇਆ ਕਿ ਸ਼ੈਡਿਊਲਡ ਕਾਸਟ, ਹਰੀਜਨ ਹੀ ਜ਼ਮੀਨ ਖਰੀਦ ਸਕਦੇ ਹਨ ਲੇਕਿਨ ਡਿਪਟੀ ਸਪੀਕਰ ਸਾਹਿਬ, ਜਿਸ ਵਕਤ ਇਹ ਸਰਕੂਲਰ ਭੇਜਿਆ ਸੀ ਤਾਂ ਉਸ ਵਿਚ ਇਹ ਲਿਖਿਆ ਕਿ ਜ਼ਮੀਨ ਹਰੀਜਨ ਹੀ 5 ਏਕੜ ਖਰੀਦ ਸਕਦੇ ਹਨ ਜਾਂ 10 ਸਾਲ ਤੋਂ ਪਹਿਲਾਂ ਨਹੀਂ ਖਰੀਦ ਸਕਦੇ ਜਾਂ ਪੂਰੀ ਕੀਮਤ ਦੇ ਕੇ ਲੈ ਸਕਦੇ ਹਨ ਪਰ ਉਸ ਵਿਚ ਇਹ ਨਹੀਂ ਦਸਿਆ ਕਿ ਕੌਣ ਖਰੀਦ ਸਕਦਾ ਹੈ, ਫੈਮਿਲੀ ਦਾ ਹੋਰ ਕੋਈ ਵੀ ਆਦਮੀ ਖਰੀਦ ਸਕਦਾ ਹੈ ਜਾਂ ਨਹੀਂ ਇਹ ਜ਼ਿਕਰ ਉਸ ਦੇ ਵਿਚ ਨਹੀਂ ਸੀ । ਕਈ ਦੋਸਤਾਂ ਨੇ ਆਪਣੇ ਨਾਮ ਜ਼ਮੀਨ ਖਰੀਦ ਲਈ, ਆਪਣੀ ਘਰ ਵਾਲੀ ਦੇ ਨਾਮ ਲੈ ਲਈ ਅਤੇ ਆਪਣੇ ਬੱਚਿਆਂ ਦੇ ਨਾਮ ਤੇ ਵੀ ਜ਼ਮੀਨ ਲੈ ਲਈ ਅਤੇ ਵੱਡੇ ਵੱਡੇ ਫਾਰਮ ਬਣਾ ਲਏ। ਹਰੀਜਨ ਵਿਚਾਰੇ ਗਰੀਬ ਤੇ ਭੁੱਖੇ ਸਨ, ਗਰੀਬ ਦਾ ਜ਼ਮੀਨ ਤੋਂ ਬਿਨਾਂ ਪਿੰਡ ਵਿਚ ਰਹਿਣ ਦਾ ਧਰਮ ਕੋਈ ਨਹੀਂ ਸੀ । ਮੈਂ 8-9 ਸਾਲ ਵਜ਼ੀਰ ਰਿਹਾ ਹਾਂ ਮੇਰਾ ਪ੍ਰਚਾਰ ਇਹ ਸੀ ਕਿ ਪਿੰਡਾਂ ਵਿਚ ਵਸਣ ਵਾਸਤੇ ਸਾਡੇ ਲੋਕਾਂ ਕੋਲ ਕੁਝ ਨਾ ਕੁਝ ਜ਼ਮੀਨ ਹੋਣੀ ਚਾਹੀਦੀ ਹੈ ਨਹੀਂ ਤਾਂ ਧੱਕੇ ਖਾਣੇ ਪੈਂਦੇ ਹਨ । ਭਾਵੇਂ ਧੱਕੇ ਇਧਰੋਂ ਪੈਣ ਤੇ ਭਾਵੇਂ ਉਧਰੋਂ ਪੈਣ, ਧਕੇ ਹੀ ਖਾਣੇ ਪੈਂਦੇ ਹਨ । ਮੇਰੀ ਬੇਨਤੀ ਇਹ ਹੈ ਕਿ ਸਾਡੇ ਆਦਮੀਆਂ ਨੂੰ ਜ਼ਮੀਨ ਜ਼ਰੂਰ ਮਿਲਣੀ ਚਾਹੀਦੀ ਹੈ। ਜੇ ਕਿਸੇ ਸਾਡੇ ਅਫ਼ਸਰ ਨੇ ਜ਼ਮੀਨ ਲੈ ਲਈ, ਐਮ. ਐਲ. ਏ. ਨੇ ਜਾਂ ਐਮ. ਪੀ. ਨੇ ਜ਼ਮੀਨ ਲੈ ਲਈ ਹੈ ਤਾਂ ਜ਼ਮੀਨ ਲੈਣਾਂ ਕੋਈ ਗੁਨਾਹ ਨਹੀਂ ਹੈ ਲੇਕਿਨ ਬੇਜ਼ਾਬਤੀ ਨਾਲ ਰਖਣਾ ਗੁਨਾਹ ਹੈ । ਡਿਪਟੀ ਸਪੀਕਰ ਸਾਹਿਬ, 1964 ਤੋਂ ਪਹਿਲਾਂ ਇਕ ਆਰਡਰ ਕਢਿਆ ਗਿਆ ਕਿ ਜਿਹੜੇ ਹਰੀਜਨ ਵਿਚਾਰੇ ਜ਼ਮੀਨਾਂ ਤੇ ਬੈਠੇ ਹਨ, ਜਿਹੜੇ ਮੁਜ਼ਾਰੇ ਜ਼ਮੀਨਾਂ ਵਾਹੁੰਦੇ ਹਨ ਉਨ੍ਹਾਂ ਨੂੰ ਜ਼ਮੀਨਾਂ ਦਿਤੀਆਂ ਜਾਣ । ਤਾਂ ਵਿਚਾਰੇ ਮੁਜ਼ਾਰਿਆਂ ਨੂੰ ਸੀਨਾ ਜ਼ੋਰੀ ਨਾਲ ਵੱਡੇ ਵੱਡੇ ਆਦਮੀਆਂ ਨੇ ਜ਼ਮੀਨ ਤੋਂ ਬੇਦਖਲ ਕਰ ਦਿਤਾ, ਉਨ੍ਹਾਂ ਨੂੰ ਡਰਾਇਆ ਗਿਆ ਧਮਕਾਇਆ ਗਿਆ ਅਤੇ ਮਾਰਿਆ ਕੁਟਿਆ ਗਿਆ । ਮੇਰੀ ਬੇਨਤੀ ਹੈ ਕਿ ਉਨ੍ਹਾਂ ਦਾ ਵੀ ਧਿਆਨ ਰਖਣਾ ਚਾਹੀਦਾ ਹੈ । (ਵਿਘਨ) (ਘੰਟੀ) ਬਸ ਜੀ ਪੰਜ ਸੱਤ ਮਿੰਟ ਹੋਰ ਦੇ ਦਿਉ । (ਵਿਘਨ) ਡਿਪਟੀ ਸਪੀਕਰ ਸਾਹਿਬ, ਤੁਸੀਂ ਦੇਖਿਆ ਹੋਣਾ ਹੈ ਕਿ ਕਿਸ ਤਰ੍ਹਾਂ ਮੁਜ਼ਾਰਿਆਂ ਨੂੰ ਬੇਦਖ਼ਲ ਕੀਤਾ ਗਿਆ ਜਿਹੜੇ ਵੱਡੇ ਵੱਡੇ ਲੈਂਡ ਲਾਰਡਾਂ ਨੇ ਜ਼ਮੀਨਾਂ ਲਈਆਂ ਹੋਈਆਂ ਹਨ ਉਨ੍ਹਾਂ ਤੋਂ ਇਹ ਜ਼ਮੀਨਾਂ ਛੁਡਾਣੀਆਂ ਚਾਹੀਦੀਆਂ ਹਨ । ਮੈਂ ਇਕ ਬੇਨਤੀ ਕਰਾਂਗਾ, ਮੇਰੇ ਸਾਹਮਣੇ ਬੈਠੇ ਦੋਸਤ ਨਰਾਜ਼ਗੀ ਨਾ ਮੰਨਣ ਕਿ ਕਈ ਅਜਿਹੇ ਕਾਬਜ਼ ਹਨ ਜਿਨ੍ਹਾਂ ਦੀ ਮੱਦਦ ਉਸ ਵੇਲੇ ਦੀ ਸਰਕਾਰ ਕਰਦੀ ਰਹੀ । ਰਿਕਾਰਡ ਵਿਚ ਇਹ ਚੀਜ਼ਾਂ ਮੌਜੂਦ ਹਨ ਕਿ ਫਲਾਣੇ ਫਲਾਣੇ ਆਦਮੀ ਨੂੰ ਜਿਨ੍ਹਾਂ ਨੇ ਜ਼ਮੀਨਾਂ ਦਿਤੀਆਂ ਅਤੇ ਉਸ ਵੇਲੇ ਦੀ ਸਰਕਾਰ ਨੇ ਉਨ੍ਹਾਂ ਦੀ ਹਰ ਮਦਦ

ਕੀਤੀ। ਮੈਨੂੰ ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਉਸ ਵੇਲੇ ਦੀ ਸਰਕਾਰ ਨੇ ਉਨ੍ਹਾਂ ਤੋਂ ਜ਼ਮੀਨਾ ਨਹੀਂ ਲਈਆਂ। ਜਿਹੜੇ ਲੋਕ ਜ਼ਮੀਨਾਂ ਨੂੰ ਜੱਫਾ ਮਾਰੀ ਬੈਠੇ ਸਨ ਸਗੋਂ ਇਹ ਉਨ੍ਹਾਂ ਦੀ ਮਦਦ ਕਰਦੇ ਰਹੇ। (ਵਿਘਨ) ਡਿਪਟੀ ਸਪੀਕਰ ਸਾਹਿਬ, ਇਹੋ ਨਹੀਂ ਇਕ ਆਦਮੀ ਦੇ ਮੁਤੱਲਕ ਇਹ ਬੜਾ ਰੌਲਾ ਪਾਉਂਦੇ ਹਨ ਅਤੇ ਆਪਸ ਵਿਚ ਦੀ ਸਿਧੇ ਹੋ ਜਾਂਦੇ ਹਨ ਪਰ ਮੈਨੂੰ ਇਹ ਗੱਲ ਬੜੇ ਅਫਸੋਸ ਨਾਲ ਕਹਿਣੀ ਪੈਂਦੀ ਹੈ ਕਿ ਜਦੋਂ ਉਨ੍ਹਾਂ ਦੀ ਆਪਣੀ ਸਰਕਾਰ ਸੀ ਤਾਂ ਉਨ੍ਹਾਂ ਨੇ ਇਸ ਗੱਲ ਦੀ ਇਨਕੁਆਇਰੀ ਕਰਵਾ ਕੇ ਉਸ ਨੂੰ ਬਰੀ ਕਰ ਦਿਤਾ ਤਾਂ ਹੁਣ ਇਨ੍ਹਾਂ ਦਾ ਕੋਈ ਹੱਕ ਨਹੀਂ ਇਹ ਕਹਿਣ ਦਾ ਕਿ ਫਲਾਣੇ ਆਦਮੀ ਨੇ ਜ਼ਮੀਨ ਲੈ ਲਈ ਹੈ। ਡਿਪਟੀ ਸਪੀਕਰ ਸਾਹਿਬ, ਉਸ ਵੇਲੇ ਦੀ ਸਰਕਾਰ ਨੇ 1966 ਤੋਂ 1972 ਤਕ ਨਿਲਾਮੀ ਦਾ ਸਟੇਅ ਆਰਡਰ ਦੇ ਰਖਿਆ ਤਾਂ ਕਿ ਉਨ੍ਹਾਂ ਦੇ ਆਦਮੀ ਜ਼ਮੀਨ ਤੇ ਕਬਜ਼ਾ ਕਰ ਲੈਣ। ਬਾਦਲ ਸਾਹਿਬ ਨੇ ਸਿਰਫ 15 ਦਿਨ ਨਿਲਾਮੀ ਕਰਵਾਈ, ਪੰਜ ਛੇ ਸਾਲਾਂ ਵਿਚ ਇਨ੍ਹਾਂ ਨੇ ਸਿਰਫ 15 ਦਿਨ ਲਈ ਨਿਲਾਮੀ ਕਰਵਾਈ ਹੈ। ਮੈਂ ਇਥੇ ਕਮੇਟੀ ਨਾਲ ਖਿਲਕੁਲ ਐਗਰੀ ਨਹੀਂ ਕਰਦਾ ਕਿ ਨਿਲਾਮੀ ਨਾਲ ਜਿਹੜੀ ਜ਼ਮੀਨ ਅਸੀਂ ਵੇਚਦੇ ਹਾਂ ਉਹ ਗਲਤ ਵੇਚਦੇ ਹਾਂ। ਮੈਂ ਇਸ ਗੱਲ ਨੂੰ ਚੈਲੰਜ ਕਰਦਾ ਹਾਂ। ਮੇਰੇ ਜ਼ਿਲੇ ਜਲੰਧਰ ਵਿਚ 5-7 ਪਿੰਡਾਂ ਵਿਚ ਜ਼ਮੀਨਾਂ ਵਿਕੀਆਂ....(ਵਿਘਨ) ਡਿਪਟੀ ਸਪੀਕਰ ਸਾਹਿਬ, ਮੈਨੂੰ ਇਸ ਗੱਲ ਦਾ ਦੁੱਖ ਹੁੰਦਾ ਹੈ ਜੇ ਅਸੀਂ ਹੱਥ ਦੇ ਦੇਈਏ ਤਾ ਬਾਂਹ ਵੱਢਦੇ ਹਨ। ਪਟਵਾਰੀ ਅਤੇ ਮਹਿਕਮੇ ਦੇ ਹੋਰ ਕਰਮਚਾਰੀ ਲੁਟ ਕੇ ਖਾ ਗਏ। (ਵਿਘਨ) ਸਭ ਤੋਂ ਵਡਾ ਜ਼ੁਲਮ ਸਾਡੇ ਤੇ ਇਸ ਮਹਿਕਮੇ ਦੇ ਕਰਮਚਾਰੀਆਂ ਨੇ ਕੀਤਾ ਹੈ ਜਿਹੜੇ ਪੈਸੇ ਲੈ ਕੇ ਜ਼ਮੀਨਾਂ ਦਿੰਦੇ ਰਹੇ ਹਨ। ਉਨ੍ਹਾਂ ਨੇ ਲੋਕਾਂ ਨਾਲ ਵੀ ਧੋਖਾ ਕੀਤਾ ਹੈ ਅਤੇ ਸਰਕਾਰ ਨਾਲ ਵੀ ਧੋਖਾ ਕੀਤਾ ਹੈ। ਇਸ ਲਈ ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਨ੍ਹਾਂ ਅਫਸਰਾਂ ਨੇ, ਜਿਨ੍ਹਾਂ ਕਰਮਚਾਰੀਆਂ ਨੇ ਪੈਸੇ ਲੈ ਕੇ ਜ਼ਮੀਨ ਦਿਤੀ ਹੈ, ਬੰਗਲਿੰਗ ਕੀਤੀ ਹੈ ਉਨ੍ਹਾਂ ਦੇ ਖਿਲਾਫ ਸਰਕਾਰ ਨੂੰ ਐਕਸ਼ਨ ਲੈਣਾ ਚਾਹੀਦਾ ਹੈ। ਇਹੀ ਗੱਲ ਨਹੀਂ ਡਿਪਟੀ ਸਪੀਕਰ ਸਾਹਿਬ, ਮੇਰੇ ਪਾਸ ਇਕ ਕਿਤਾਬ ਹੈ। ਮੈਂ ਕਿਸੇ ਇੱਕਲੇ ਆਦਮੀ ਦਾ ਨਾਮ ਨਹੀਂ ਲੈਂਦਾ। ਇਸ ਦੇ ਵਿਚ ਇਧਰਲੇ ਪਾਸੇ ਦੇ ਬੰਦਿਆਂ ਦਾ ਵੀ ਨਾਮ ਹੈ ਅਤੇ ਉਧਰਲੇ ਪਾਸੇ ਦੇ ਬੰਦਿਆਂ ਦਾ ਨਾਮ ਹੈ। (ਵਿਘਨ) ਮੈਨੂੰ ਇਸ ਗੱਲ ਦੀ ਖੁਸ਼ੀ ਹੈ, ਮੈਨੂੰ ਇਸ ਗੱਲ ਦਾ ਮਾਣ ਹੈ, ਮੈਨੂੰ ਇਸ ਗੱਲ ਦਾ ਫਖਰ ਹੈ ਕਿ ਜਿਨ੍ਹਾਂ ਚਾਰ ਆਦਮੀਆਂ ਦਾ ਇਸ ਪਾਸਿਉਂ (ਰੂਲਿੰਗ ਪਾਰਟੀ ਵਲ ਇਸ਼ਾਰਾ) ਇਸ ਰਿਪੋਰਟ ਵਿਚ ਨਾਮ ਆਇਆ ਸੀ ਉਹ ਸੱਜਨ ਆਪਣੇ ਅਹੁਦਿਆਂ ਨੂੰ ਲੱਤ ਮਾਰ ਕੇ ਆ ਗਏ। ਡਿਪਟੀ ਸਪੀਕਰ ਸਾਹਿਬ, ਇਕ ਸੱਜਨ ਉਥੇ ਬੈਠੇ ਸੀ ਉਹ ਇਥੇ ਆ ਗਏ, ਦੂਜੇ ਗਿਆਨੀ ਜੀ ਦੇ ਕੋਲ ਬੈਠੇ ਸੀ ਉਹ ਵੀ ਉਥੋਂ ਉਠ ਕੇ ਮੇਰੇ ਕੋਲ ਆ ਗਏ, ਇਸ ਤਰ੍ਹਾਂ ਇਕ ਹੋਰ ਸੱਜਨ ਹਨ ਉਹ ਵੀ ਇਧਰ ਬੈਠ ਗਏ ਆਪਣਾ ਅਹੁਦਾ ਛੱਡ ਕੇ। ਮੇਰੇ ਚੌਥੇ ਸਜਨ ਨੂੰ ਕਾਰ ਮਿਲੀ ਹੋਈ ਉਹ ਜਨਰਲ ਸੈਕਟਰੀ ਸੀ ਉਨ੍ਹਾਂ ਨੇ ਕਾਰ ਛੱਡ ਦਿਤੀ। ਮੈਂ ਫਖਰ ਨਾਲ ਕਹਿੰਦਾ ਹਾਂ ਕਿ ਮੇਰੇ ਸਾਥੀਆਂ ਨੇ ਆਪਣਾ ਫ਼ਰਜ਼ ਨਿਭਾਇਆ ਹੈ ਭਾਵੇਂ ਉਨ੍ਹਾਂ ਦਾ ਕੋਈ ਕਸੂਰ ਨਹੀਂ (ਵਿਘਨ) ਉਨ੍ਹਾਂ ਨੇ ਆਪਣੇ ਅਹੁਦੇ ਛੱਡ ਦਿਤੇ। (ਵਿਘਨ)

**ਸਰਦਾਰ ਸੱਤਨਾਮ ਸਿੰਘ ਬਾਜਵਾ:** ਅਗਰ ਸਾਡੇ ਕਿਸੇ ਆਦਮੀ ਦਾ.... (ਵਿਘਨ)

**Mr. Deputy Speaker:** Not allowed.

**ਮਾਸਟਰ ਗੁਰਬੰਤਾ ਸਿੰਘ:** ਮੈਂ ਆਪਣੇ ਆਦਮੀਆਂ ਤੇ ਫ਼ਖਰ ਮਹਿਸੂਸ ਕਰਦਾ ਹਾਂ। ਉਨ੍ਹਾਂ ਨੂੰ ਦੁਨੀਆਂ ਜਾਣ ਗਈ ਹੈ। ਭਾਵੇਂ ਉਨ੍ਹਾਂ ਦਾ ਸਿਰਫ ਜ਼ਿਕਰ ਹੀ ਆਇਆ ਸੀ ਅਤੇ

[ਮਾਸਟਰ ਗੁਰਬੰਤਾ ਸਿੰਘ]

ਹਾਈ ਕਮਾਂਡ ਨੇ ਬਰੀ ਵੀ ਕਰ ਦਿਤੇ ਪਰ ਉਨ੍ਹਾਂ ਨੇ ਅਹੁਦਿਆਂ ਨੂੰ ਲੱਤ ਮਾਰੀ ਅਤੇ ਅੱਜ ਇਧਰ ਬੈਠੇ ਹਨ।

**ਸਰਦਾਰ ਸਤਨਾਮ ਸਿੰਘ ਬਾਜਵਾ**: ਅਗਰ ਸਾਡੇ ਆਦਮੀਆਂ ਦਾ ਨਾਂ ਹੁੰਦਾ ਤਾਂ ਅਸੀਂ ......(ਵਿਘਨ)

**ਮਾਸਟਰ ਗੁਰਬੰਤਾ ਸਿੰਘ**: ਤੁਸੀਂ ਜੇ ਮੇਰੇ ਕੋਲੋਂ ਪੁਛਦੇ ਹੋ ਤਾਂ ਸੁਣੋ। ਸਰਦਾਰ ਸੋਹਣ ਸਿੰਘ ਬਾਸੀ ਕੌਣ ਹੈ, ਸਰਦਾਰ ਆਤਮਾ ਸਿੰਘ (ਵਿਘਨ) ਸਰਦਾਰ ਭਾਗ ਸਿੰਘ (ਵਿਘਨ) ਡਿਪਟੀ ਸਪੀਕਰ ਸਾਹਿਬ, ਮੈਂ ਕੰਟਰੋਵਰਸੀ ਵਿਚ ਨਹੀਂ ਪੈਣਾ ਚਾਹੁੰਦਾ ਮੇਰੇ ਕੋਲ ਇਨ੍ਹਾਂ ਦੇ 10 ਆਦਮੀਆਂ ਦੇ ਨਾਂ ਲਿਖੇ ਹੋਏ ਹਨ (ਵਿਘਨ)

**ਸਰਦਾਰ ਸਤਨਾਮ ਸਿੰਘ ਬਾਜਵਾ**: ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਆਪਣੀ ਕਾਪੀ ਵਿਚ ਸਿਰਫ ਅਕਾਲੀਆਂ ਦੇ ਹੀ ਨਾਂ ਲਿਖੇ ਹਨ। (ਵਿਘਨ)

**ਮਾਸਟਰ ਗੁਰਬੰਤਾ ਸਿੰਘ**: ਡਿਪਟੀ ਸਪੀਕਰ ਸਾਹਿਬ, ਮੈਂ ਕਿਸੇ ਦਾ ਨਾਂ ਨਹੀਂ ਲੈਣਾ ਚਾਹੁੰਦਾ। ਮੈਂ ਤਾਂ ਆਪਣੇ ਚਾਰ ਆਦਮੀਆਂ ਦਾ ਜ਼ਿਕਰ ਕੀਤਾ ਸੀ, ਇਨ੍ਹਾਂ ਦੇ ਕਿਸੇ ਆਦਮੀ ਦਾ ਨਾਂ ਨਹੀਂ ਸੀ ਲੈਣਾ ਚਾਹੁੰਦਾ। ਜੇ ਇਨ੍ਹਾਂ ਦੇ ਆਦਮੀ ਆ ਗਏ ਸਨ ਤਾਂ ਉਨ੍ਹਾਂ ਨੂੰ ਵੀ ਮਰਦਾਨਗੀ ਨਾਲ ਅਹੁਦੇ ਛੱਡ ਦੇਣੇ ਚਾਹੀਦੇ ਸਨ। (ਵਿਘਨ) ਡਿਪਟੀ ਸਪੀਕਰ ਸਾਹਿਬ, ਮੈਂ ਕਹਿੰਦਾ ਹਾਂ ਕਿ ਜਿਹੜੇ ਮਹਿਕਮਾ ਸੇਲਜ਼ ਦੇ ਅਫਸਰ ਹਨ, ਜਿਨ੍ਹਾਂ ਨੇ ਗਲਤ ਤਰੀਕੇ ਨਾਲ ਜ਼ਮੀਨਾਂ ਦਿਤੀਆਂ (ਵਿਘਨ) ਮੈਂ ਕਹਿੰਦਾ ਹਾਂ ਕਿ ਇਹ ਠੀਕ ਹੈ ਕਿ 'ਮੁਸ਼ਤਰੀ ਨਾਲੋਂ ਪਾਸਬਾਂ ਹੁਸ਼ਿਆਰ ਹੁੰਦਾ ਹੈ, ਖਰੀਦਣ ਵਾਲੇ ਨੂੰ ਹੁਸ਼ਿਆਰ ਹੋਣਾ ਚਾਹੀਦਾ ਸੀ। ਸੇਲਜ਼ ਦੇ ਮਹਿਕਮੇ ਵਾਲਿਆਂ ਨੇ ਆਪਣੇ ਹੱਥ ਰੰਗੇ ਹਨ, ਲੋਕਾਂ ਨੂੰ ਬਦਨਾਮ ਕੀਤਾ। ਮੈਂ ਡਿਪਟੀ ਸਪੀਕਰ ਸਾਹਿਬ, ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਜ਼ਮੀਨ ਸਾਹਮਣੇ ਆਈ ਹੈ ਇਸ ਤੋਂ ਇਲਾਵਾ ਅਜੇ ਬਹੁਤ ਸਾਰੀ ਜ਼ਮੀਨ ਰਹਿੰਦੀ ਹੈ ਜਿਹੜੀ ਕਿ ਬੜੇ ਬੜੇ ਆਦਮੀਆਂ ਕੋਲ ਹੈ ਅਤੇ ਉਸ ਦੀ ਪੜਤਾਲ ਕਰਨੀ ਚਾਹੀਦੀ ਹੈ। ਜਿਹੜੇ ਕਸੂਰਵਾਰ ਅਫ਼ਸਰ ਹਨ ਉਨ੍ਹਾਂ ਨੂੰ ਸਜ਼ਾਵਾਂ ਦੇਣੀਆਂ ਚਾਹੀਦੀਆਂ ਹਨ।

ਇਕ ਗੱਲ ਹੋਰ। ਡਿਪਟੀ ਸਪੀਕਰ ਸਾਹਿਬ, ਪਿੰਡਾਂ ਦੀ ਜ਼ਮੀਨ ਤਾਂ ਇਸ ਤਰੀਕੇ ਨਾਲ ਕੱਢ ਲਈ ਕਮੇਟੀ ਮੁਕੱਰਰ ਕਰਕੇ, ਪਰ ਜਿਹੜੀ ਸ਼ਹਿਰਾਂ ਦੀ ਜ਼ਮੀਨ ਹੈ, ਅਰਬਨ ਪ੍ਰਾਪਰਟੀ ਹੈ ਉਸ ਦੇ ਲਈ ਵੀ ਕੋਈ ਇਹੋ ਜਿਹੀ ਕਮੇਟੀ ਬਣਾਉਣੀ ਚਾਹੀਦੀ ਹੈ ਜਿਨ੍ਹਾਂ ਨੇ ਸ਼ਹਿਰਾਂ ਵਿਚ ਮਾਰਾਂ ਮਾਰੀਆਂ ਹੋਈਆਂ ਹਨ ਭਾਵੇਂ ਕੋਠੇ ਲਏ ਹੋਏ ਹਨ। (ਵਿਘਨ)

**ਸਰਦਾਰ ਸਤਨਾਮ ਸਿੰਘ ਬਾਜਵਾ**: ਡਿਪਟੀ ਸਪੀਕਰ ਸਾਹਿਬ, ਮਾਸਟਰ ਜੀ ਨੇ ਹੁਣੇ ਕਿਹਾ। ਹੈ ਕਿ ਬੜੀਆਂ ਚੀਜ਼ਾਂ ਰਹਿ ਗਈਆਂ, ਬੜੇ ਕੇਸ ਰਹਿ ਗਏ, ਕੱਲ੍ਹ ਵੀ ਇਸ ਗੱਲ ਦਾ ਰੌਲਾ ਚਲਦਾ ਰਿਹਾ ਕਿ ਹਾਲੇ 20 ਹਜ਼ਾਰ ਕੇਸਿਜ਼ ਰਹਿ ਗਏ ਹਨ। ਮੈਂ ਕਹਿੰਦਾ ਹਾਂ ਕਿ ਹਰਚੰਦ ਸਿੰਘ ਕਮੇਟੀ ਦੀ ਮਿਆਦ ਇਕ ਸਾਲ ਵਧਾ ਕੇ ਸਾਰੀਆਂ ਚੀਜ਼ਾਂ ਲਈਆਂ ਜਾਣ। (ਵਿਘਨ)

**Mr. Deputy Speaker**: Not allowed.

**ਮਾਸਟਰ ਗੁਰਬੰਤਾ ਸਿੰਘ**: ਡਿਪਟੀ ਸਪੀਕਰ ਸਾਹਿਬ, ਮੈਂ ਕਮੇਟੀ ਦੇ ਕਿਸੇ ਮੈਂਬਰ ਨੂੰ ਪੁੱਛਿਆ ਹੈ, ਉਸ ਨੇ ਦਸਿਆ ਕਿ ਨਾ ਕਿਸੇ ਪਾਰਟੀ ਨੇ ਨਾ ਕਿਸੇ ਇੰਡਿਵਿਜੁਅਲ ਨੇ ਇਸ਼ਤਿਹਾਰ

ਕਢਾਏ, ਨਾ ਕੋਈ ਮਨਾਦੀ ਕਰਾਈ ਅਤੇ ਨਾ ਹੀ ਕਿਸੇ ਨੇ ਦਰਖਾਸਤ ਦਿਤੀ (ਵਿਘਨ) ਮੈਂ ਇਹ ਗੱਲ ਕਹਿੰਦਾ ਹਾਂ ਕਿ ਵੱਡੇ ਵੱਡੇ ਜ਼ਿਮੀਦਾਰਾਂ ਕੋਲ, ਸਰਮਾਇਆਦਾਰਾਂ ਕੋਲ ਅਤੇ ਰਸੂਖ ਵਾਲਿਆਂ ਕੋਲ 5-5 ਸੌ, ਦੋ ਦੋ ਸੌ ਏਕੜ ਜ਼ਮੀਨ ਹੈ ਜਿਹੜੀ ਉਨ੍ਹਾਂ ਨੇ ਕਿਸੇ ਨਾ ਕਿਸੇ ਢੰਗ ਨਾਲ ਕਬਜ਼ੇ ਵਿਚ ਲਈ ਹੋਈ ਹੈ। ਸਰਕਾਰ ਕੋਈ ਐਸਾ ਅਫਸਰ ਮੁਕਰੱਰ ਕਰੇ ਜਿਹੜਾ ਇਸ ਚੀਜ਼ ਦੀ ਜਾਂਚ ਪੜਤਾਲ ਕਰੇ। ਡਿਪਟੀ ਸਪੀਕਰ ਸਾਹਿਬ, ਜਿਹੜਾ ਇਹ ਮੌਜੂਦਾ ਕਾਨੂੰਨ ਹੈ ਅਗਰ ਇਸ ਦੇ ਨਾਲ ਉਹ ਜ਼ਮੀਨ ਹਾਸਲ ਸਰਕਾਰ ਨਹੀਂ ਕਰ ਸਕਦੀ ਉਸ ਕਾਨੂੰਨ ਨੂੰ ਬਦਲ ਦੇਣਾ ਚਾਹੀਦਾ ਹੈ ਅਤੇ ਐਸਾ ਕਾਨੂੰਨ ਬਣਾਉਣਾ ਚਾਹੀਦਾ ਹੈ ਜਿਸ ਅਨੁਸਾਰ ਅਸੀਂ ਜ਼ਮੀਨ ਹਾਸਲ ਕਰ ਸਕੀਏ।

ਡਿਪਟੀ ਸਪੀਕਰ ਸਾਹਿਬ, ਪੰਜਾਬ ਦੀ ਸਰਕਾਰ ਕੋਲ 3 ਲੱਖ ਏਕੜ ਜ਼ਮੀਨ ਸੀ। ਲੱਖ ਡੇਢ ਲੱਖ ਤਾਂ ਪਹਿਲਾਂ ਦਿਤੀ ਜਾ ਚੁਕੀ ਸੀ। ਇਥੇ ਬਾਬੂ ਬ੍ਰਿਸ਼ਭਾਨ ਬੈਠੇ ਹਨ, ਪੈਪਸੂ ਵੇਲੇ ਅਸੀਂ 45 ਹਜ਼ਾਰ ਏਕੜ ਜ਼ਮੀਨ ਦਿਤੀ ਸੀ ਅਤੇ ਕੋਈ 10 ਹਜ਼ਾਰ ਆਦਮੀਆ ਨੂੰ ਅਸੀਂ ਜ਼ਮੀਨ ਲੈ ਕੇ ਦਿਤੀ ਸੀ ਅਤੇ ਇਸ ਤੋਂ ਇਲਾਵਾ ਜਿਹੜੀ ਲੈਂਡ ਯੁਟੇਲਾਈਜੇਸ਼ਨ ਐਕਟ ਦੇ ਤਹਿਤ ਜ਼ਮੀਨ ਲਈ ਸੀ ਉਹ ਵੀ ਅਸੀਂ ਹਰੀਜਨਾਂ ਨੂੰ ਦੇ ਦਿਤੀ ਸੀ। ਹੁਣ ਜਿਹੜੀਆਂ ਜ਼ਮੀਨਾਂ ਤੇ ਲੋਕੀਂ ਨਾਜਾਇਜ਼ ਕਬਜ਼ਾ ਕਰੀ ਬੈਠੇ ਹਨ ਉਨ੍ਹਾਂ ਨੂੰ ਛਡਾ ਕੇ ਹਰੀਜਨਾਂ ਵਿਚ ਵੰਡਣੀ ਚਾਹੀਦੀ ਹੈ। ਚੀਫ ਮਨਿਸਟਰ ਸਾਹਿਬ ਨੇ ਕਿਹਾ ਸੀ ਕਿ ਪਰਚੀਆਂ ਨਾਲ ਜ਼ਮੀਨ ਦਿਆਂਗੇ। ਮੈਂ ਅਰਜ਼ ਕਰਦਾ ਹਾਂ ਕਿ ਮਰੀ ਕੰਸਟੀਚਿਊਐਂਸੀ ਜਲੰਧਰ ਵਿਚ ਕੋਈ 16 ਹਜ਼ਾਰ ਦਰਖਾਸਤਾਂ ਆਈਆਂ ਸਨ ਜਿਨ੍ਹਾਂ ਤੇ ਕੋਈ ਇਕ ਲੱਖ ਰੁਪਿਆ ਲਗਿਆ ਸੀ ਉਹ ਦਰਖਾਸਤਾਂ ਹਾਲੇ ਵੀ ਵੈਲਫੇਅਰ ਦੇ ਦਫਤਰ ਵਿਚ ਪਈਆਂ ਹਨ। ਮੈਂ ਕਹਿੰਦਾ ਹਾਂ ਕਿ ਇਹ ਜ਼ਮੀਨ ਜਿਹੜੀ ਦੇਣੀ ਹੈ ਪਿੰਡਾਂ ਦੇ ਲੋਕਾਂ ਦੀ ਇਕ ਕਮੇਟੀ ਬਣਾਕੇ ਦਿਤੀ ਜਾਏ ਅਤੇ ਜਿਥੇ ਜ਼ਮੀਨਾਂ ਹਨ ਉਥੇ ਦੇ ਲੋਕਾਂ ਨੂੰ ਦੇ ਦਿਤੀ ਜਾਏ ਭਾਵੇਂ ਸੁਸਾਇਟੀਆਂ ਬਣਾ ਕੇ ਦਿਤੀ ਜਾਏ, ਪਰ ਇਹ ਤਸੀਲਦਾਰਾਂ, ਪਟਵਾਰੀਆਂ ਦੇ ਹੱਥ ਵਿਚ ਨਾ ਦਿਉ ਉਹ ਲੁਟ ਕੇ ਖਾ ਜਾਣਗੇ ਗਰੀਬ ਹਰੀਜਨਾਂ ਨੂੰ। ਇਹੋ ਨਹੀਂ ਡਿਪਟੀ ਸਪੀਕਰ ਸਾਹਿਬ, ਜਿਨ੍ਹਾਂ ਲੋਕਾਂ ਨੇ ਜ਼ਮੀਨਾਂ ਲਈਆਂ ਹਨ ਉਨ੍ਹਾਂ ਲੋਕਾਂ ਨੂੰ ਬਾਕੀਆਂ ਵਾਂਗ ਬੀਜ ਲਈ ਤਕਾਵੀਆਂ ਅਤੇ ਟਿਊਬਵੈੱਲਾਂ ਲਈ ਤਕਾਵੀਆਂ ਦਿਓ। ਜਿਹੜੀ 82 ਹਜ਼ਾਰ ਏਕੜ ਇਨਫੀਰੀਅਰ ਰਿਵੈਕਿਉ ਲੈਂਡ ਹੈ ਜਿਸ ਦਾ ਕੋਈ ਹਿਸਾਬ ਨਹੀਂ, ਜਿਸ ਦਾ ਜ਼ਿਕਰ ਕਾਮਰੇਡਾਂ ਨੇ ਵੀ ਕੀਤਾ ਹੈ ਉਸ ਤੇ ਅੱਜ ਬੜੇ ਬੜੇ ਆਦਮੀਆਂ ਦਾ ਕਬਜ਼ਾ ਹੈ ਜਿਹੜੀ ਹੁਣ ਤਾਈਂ ਸਾਬਤ ਨਹੀਂ ਹੋ ਸਕੀ ਉਸ ਦਾ ਵੀ ਫੈਸਲਾ ਕਰਨਾ ਚਾਹੀਦਾ ਹੈ। ਜਿਹੜਾ ਇਸ ਸਿਲਸਿਲੇ ਵਿਚ ਹੋਰ ਕਾਨੂੰਨ ਪਾਸ ਕੀਤਾ ਹੈ ਉਸ ਦੀ ਰੂਹ ਨਾਲ ਜਿਹੜੀਆਂ ਜ਼ਮੀਨਾਂ ਨਿਕਲਣਗੀਆਂ ਉਹ ਵੀ ਗਰੀਬਾਂ ਨੂੰ ਅਤੇ ਹਰੀਜਨਾਂ ਨੂੰ ਮਿਲਣ। ਸਾਡੀ ਪ੍ਰਧਾਨ ਮੰਤਰੀ ਦਾ ਨਾਹਰਾ ਹੈ ਕਿ ਬੇਰੁਜ਼ਗਾਰੀ ਦੂਰ ਕਰਨੀ ਹੈ। ਅਗਰ ਇਹ ਜ਼ਮੀਨਾਂ ਛੋਟੀ ਬਰਾਦਰੀ ਦੇ ਲੋਕਾਂ ਨੂੰ ਯਾਨੀ ਗਰੀਬਾਂ ਅਤੇ ਹਰੀਜਨਾਂ ਨੂੰ ਦਿਤੀ ਜਾਏ ਤਾਂ ਬੇਰੁਜ਼ਗਾਰੀ ਕਾਫ਼ੀ ਹੱਦ ਤਕ ਦੂਰ ਹੋ ਜਾਏਗੀ। ਜਿਹੜੇ ਪਿੰਡਾਂ ਵਿਚ ਜੱਟ ਹਨ ਉਨ੍ਹਾਂ ਕੋਲ ਤਾਂ ਜ਼ਮੀਨਾਂ ਹਨ, ਉਨ੍ਹਾਂ ਦੇ ਬੱਚੇ ਤਾਂ ਜ਼ਮੀਨਾਂ ਵਾਲੇ ਹੋ ਜਾਂਦੇ ਹਨ ਅਤੇ ਜਿਹੜੇ ਹਟਵਾਣੀਏ ਹਨ ਉਨ੍ਹਾਂ ਦੇ ਬੱਚੇ ਤਾਂ ਪਕੌੜੇ ਤਲ ਕੇ ਵੀ ਰੁਜ਼ਗਾਰ ਕਮਾ ਲੈਂਦੇ ਹਨ ਪਰ ਸਾਡੇ ਕੋਲ ਤਾਂ ਨਾ ਜ਼ਮੀਨ ਹੈ ਅਤੇ ਨਾ ਹੀ ਪਕੌੜੇ ਤਲੇ ਜਾਂਦੇ ਹਨ। ਇਨ੍ਹਾਂ ਸ਼ਬਦਾਂ ਨਾਲ, ਡਿਪਟੀ ਸਪੀਕਰ ਸਾਹਿਬ, ਮੈਂ ਕਮੇਟੀ ਨੂੰ ਅਤੇ ਸਰਕਾਰ ਨੂੰ ਵਧਾਈ ਦਿੰਦਾ ਹਾਂ ਕਿ ਉਸ ਨੇ ਇਕ ਬੜਾ ਭਾਰੀ ਕਦਮ ਉਠਾਇਆ ਹੈ, ਇਕ ਅੰਦੋਲਨ ਲਿਆਂਦਾ ਹੈ ਗਰੀਬਾਂ ਦੇ ਹਕ ਵਿਚ ਇਕ ਚੰਗਾ ਕਮ ਕੀਤਾ ਹੈ ਅਤੇ ਨਾਲ ਹੀ ਮੈਂ ਉਨ੍ਹਾਂ ਤਿੰਨਾਂ ਚਾਰਾਂ ਸੱਜਨਾਂ

[ਮਾਸਟਰ ਗੁਰਬੰਤਾ ਸਿੰਘ]

ਨੂੰ ਵਧਾਈ ਦਿੰਦਾ ਹਾਂ ਜਿਨ੍ਹਾਂ ਦਾ ਸਿਰਫ ਨਾਂ ਹੀ ਲਿਆ ਸੀ ਉਹ ਕੁਰਸੀ ਛਡ ਕੇ ਇਧਰ ਆ ਗਏ। (ਵਿਘਨ) ਜਿਹੜੇ ਉਨ੍ਹਾਂ ਦੇ ਆਦਮੀਆਂ ਨੇ ਬੱਗਲਿਗ ਕੀਤੀ ਹੈ ਜੇ ਉਹ ਪਾਰਟੀ ਨੂੰ ਨਹੀਂ ਛੱਡਦੇ ਤਾਂ ਉਨ੍ਹਾਂ ਨੂੰ ਛੜਾਉਣੀ ਚਾਹੀਦੀ ਹੈ (ਵਿਘਨ) ਸਰਦਾਰ ਸੋਹਣ ਸਿੰਘ ਬਾਸੀ, ਸਰਦਾਰ ਆਤਮਾ ਸਿੰਘ ਅਤੇ ਉਸ ਦੇ ਰਿਸ਼ਤੇਦਾਰ ਅਤੇ ਸਰਦਾਰ ਭਾਗ ਸਿੰਘ (ਵਿਘਨ) ਉਨ੍ਹਾਂ ਨੇ ਤਾਂ ਦੋ ਦੋ ਸੌ ਏਕੜ ਜ਼ਮੀਨ ਦੱਬੀ ਹੋਈ ਹੈ, ਸਾਡੇ ਜੇ ਕਿਸੇ ਹਰੀਜਨ ਅਫਸਰ ਨੇ ਲਈ ਹੋਣੀ ਹੈ ਤਾਂ 10 ਏਕੜ ਤੋਂ ਵੱਧ ਨਹੀਂ ਹੋਣੀ......

**ਸਰਦਾਰ ਸਤਨਾਮ ਸਿੰਘ ਬਾਜਵਾ**: * * * * *

**Mr. Deputy Speaker**: This is no point of order.

**ਮਾਸਟਰ ਗੁਰਬੰਤਾ ਸਿੰਘ**: ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਇਹ ਕਿਹਾ ਹੈ ਕਿ ਜਿਹੜੇ ਸਾਡੀ ਆਰਗੇਨਾਈਜੇਸ਼ਨ ਦੇ ਮੈਂਬਰ ਸਨ ਉਨ੍ਹਾਂ ਨੇ ਅਸਤੀਫਾ ਦਿੱਤਾ ਹੈ।

## EXTENSION OF TIME OF THE SITTING OF THE HOUSE

**ਸ੍ਰੀ ਡਿਪਟੀ ਸਪੀਕਰ**: ਇਸ ਤੋਂ ਪਹਿਲਾਂ ਕਿ ਕਿਸੇ ਹੋਰ ਮੈਂਬਰ ਸਾਹਿਬ ਨੂੰ ਬੋਲਣ ਦੀ ਇਜਾਜ਼ਤ ਦਿੱਤੀ ਜਾਵੇ, ਮੈਂ ਹਾਊਸ ਦੀ ਸੈਂਸ ਮੰਗਦਾ ਹਾਂ ਕਿ ਹਾਊਸ ਦਾ ਸਮਾਂ ਵਧਾ ਦਿਤਾ ਜਾਵੇ। (Before calling upon any other hon. Member to speak, I would like to have the sense of the House whether the time of the sitting be extended or not.)

ਕਈ ਆਨਰੇਬਲ ਮੈਂਬਰ: ਵਧਾ ਦਿਉ ਜੀ।

**ਸ੍ਰੀ ਡਿਪਟੀ ਸਪੀਕਰ**: ਹਾਊਸ ਦਾ ਸਮਾਂ ਇਕ ਘੰਟਾ ਹੋਰ ਵਧਾਇਆ ਜਾਂਦਾ ਹੈ। (The time of sitting the is extended by an hour.)

## DISCUSSION ON HARCHAND SINGH COMMITTEE REPORT
*(Resumption)*

**ਸਰਦਾਰ ਪ੍ਰਕਾਸ਼ ਸਿੰਘ ਬਾਦਲ** (ਗਿਦੱੜਬਾਹਾ): ਡਿਪਟੀ ਸਪੀਕਰ ਸਾਹਿਬ, ਕੁਰੱਪਸ਼ਨ ਅਤੇ ਖਾਸ ਕਰਕੇ ਪੁਲੀਟੀਕਲ ਕੁਰੱਪਸ਼ਨ ਨੇ ਸਾਡੇ ਦੇਸ਼ ਵਿਚ ਬੜੀਆਂ ਡੂੰਘੀਆਂ ਜੜ੍ਹਾਂ ਮਲ ਲਈਆਂ ਹਨ। ਇਹ ਪੁਲੀਟੀਕਲ ਕੁਰੱਪਸ਼ਨ ਦੀ ਬਿਮਾਰੀ, ਜਦੋਂ ਤੋਂ ਸਾਡਾ ਦੇਸ਼ ਆਜ਼ਾਦ ਹੋਇਆ ਅਤੇ ਸਾਡੀ ਆਪਣੀ ਨੈਸ਼ਨਲ ਗੌਰਮਿੰਟ ਬਣੀ ਉਦੋਂ ਤੋਂ ਸ਼ੁਰੂ ਹੋਈ ਅਤੇ ਇਹ ਹੁਣ ਲਾਇਲਾਜ ਹੋ ਗਈ ਹੈ। ਹਰ ਇੱਕ ਹਿੰਦੁਸਤਾਨੀ ਅੱਜ ਇਹ ਪੁੱਛਦਾ ਹੈ ਕਿ ਇਸ ਦਾ ਇਲਾਜ ਕੀ ਹੈ? ਡਿਪਟੀ ਸਪੀਕਰ ਸਾਹਿਬ, ਇਸ ਦੇ ਇੱਕ ਦੋ ਸਿਧੇ ਜਿਹੇ ਕਾਰਨ ਹਨ। ਪਹਿਲਾਂ ਕਾਰਨ ਇਹ ਹੈ ਕਿ ਜਿਹੜੀ ਇਹ ਕਾਂਗਰਸ ਪਾਰਟੀ ਹੈ ਇਸ ਨੇ ਆਪਣੇ ਆਦਮੀਆਂ ਅਤੇ * * * * * ਪਰ ਸਗੋਂ ਉਨ੍ਹਾਂ ਨੂੰ ਸ਼ੀਲਡ ਕਰਦੇ ਰਹੇ ਹਨ। ਪੁਲੀਟੀਕਲ ਕੁਰੱਪਸ਼ਨ ਨੂੰ ਇਨ੍ਹਾਂ ਨੇ ਕੋਈ ਨੈਸ਼ਨਲ ਮਸਲਾ ਨਹੀਂ ਸਮਝਿਆ। ਪਿਛਲੇ 25, 26 ਸਾਲ ਇਸ ਕਾਂਗਰਸ ਪਾਰਟੀ ਦਾ ਇਸ ਦੇਸ਼ ਵਿਚ ਰਾਜ ਰਿਹਾ ਹੈ। ਤੁਸੀਂ ਪੜ੍ਹਿਆ ਹੋਣਾ ਹੈ।

*Expunged as ordered by the Chair.

**Mr. Deputy Speaker**: This should not form part of the proceedings because there is no Substantive Motion before the House.

**ਸਰਦਾਰ ਪ੍ਰਕਾਸ਼ ਸਿੰਘ ਬਾਦਲ**: * * * *

**Mr. Deputy Speaker**: This should not form part of the proceedings. It does not form part of the Harchand Singh Committee's Report.

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਡਿਪਟੀ ਸਪੀਕਰ ਸਾਹਿਬ, ਇਹ ਉਨ੍ਹਾਂ ਆਦਮੀਆਂ ਨੂੰ ਸ਼ੀਲਡ ਕਰਦੇ ਰਹੇ ਹਨ । ਇਹ ਕੋਈ ਨਵੀਂ ਗੱਲ ਨਹੀਂ । ਇਸ ਪਾਰਟੀ ਵਿਚ ਇਹ ਬੜੀ ਪੁਰਾਣੀ ਬਿਮਾਰੀ ਲੱਗੀ ਹੋਈ ਹੈ ਜਿਸ ਕਾਰਨ ਅੱਜ ਹਰ ਥਾਂ ਕੁਰੱਪਸ਼ਨ ਫੈਲੀ ਹੋਈ ਹੈ । ਮੈਂ ਤਾਂ ਤੁਹਾਨੂੰ ਦਲੀਲ ਨਾਲ ਦਸਣਾ ਚਾਹੁੰਦਾ ਸੀ ਕਿ ਇਥੇ ਕਿਤਨੀਂ ਕੁਰੱਪਸ਼ਨ ਹੈ । ਇਨ੍ਹਾਂ ਦਾ ਫਰਜ਼ ਬਣਦਾ ਹੈ ਕਿ ਇਕ ਪਾਰਲੀਮੈਂਟ ਦੀ ਸਬ ਕਮੇਟੀ ਮੁਕਰਰ ਕੀਤੀ ਹੋਵੇ, ਉਸਨੂੰ ਜੋ ਕੰਮ ਦਿਤਾ ਹੋਵੇ ।

**ਸਰਦਾਰ ਦਰਬਾਰਾ ਸਿੰਘ** : ਆਨ ਏ ਪੁਆਇੰਟ ਆਫ ਆਰਡਰ ਸਰ । ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਬਾਦਲ ਸਾਹਿਬ ਨੇ ਇਸ ਕਮੇਟੀ ਦਾ ਹੈਡਿੰਗ ਪੜ੍ਹਿਆ ਹੋਣਾ ਹੈ। ਇਹ ਪਾਰਲੀਮੈਂਟ ਦੀ ਕਮੇਟੀ ਨਹੀਂ ਹੈ । ਇਹ ਤਾਂ ਗੌਰਮਿੰਟ ਦੀ ਕਮੇਟੀ ਹੈ । ਗੌਰਮਿੰਟ ਨੇ ਇਸ ਨੂੰ ਨਾਮੀਨੇਟ ਕੀਤਾ ਹੈ ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ**: ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਪਾਰਲੀਮੈਂਟ ਦੀ ਕਮੇਟੀ ਵੱਲ ਰੈਫਰ ਕਰ ਰਿਹਾ ਹਾਂ । ਫਿਰ ਉਸ ਵੇਲੇ ਦੀ ਪਬਲਿਕ ਅਕਾਊਂਟਸ ਕਮੇਟੀ ਨੇ ਉਸ ਕੇਸ ਤੇ ਕਾਫੀ ਵਿਚਾਰ ਕੀਤਾ। ਉਨ੍ਹਾਂ ਨੇ ਇਹ ਰਿਕਮੈਂਡ ਕੀਤਾ ਕਿ ਕੋਰਟ ਦੇ ਇਕ ਦੋ ਜੱਜਾਂ ਨੂੰ ਇਸ ਵਿਚ ਪਾ ਕੇ ਇਨਕੁਆਇਰੀ ਕਰਾਉਣੀ ਚਾਹੀਦੀ ਹੈ । ਲੇਕਿਨ ਉਸ ਰਿਕਮੈਂ-ਡੇਸ਼ਨ ਨੂੰ ਵੀ ਦਬਾ ਲਿਆ ਗਿਆ । ਨਤੀਜਾ ਇਹ ਨਿਕਲਿਆ ਕਿ ਜਿਸ ਆਦਮੀ ਨੇ ਦੇਸ਼ ਨਾਲ ਇਤਨਾ ਧ੍ਰੋਹ ਕੀਤਾ ਸੀ, ਉਸ ਨੂੰ ਕੇਬਨਿਟ ਦਾ ਮਨਿਸਟਰ ਬਣਾਇਆ ਗਿਆ !

**Acharya Prithvi Singh Azad**: On a Point of Order, Sir. The hon. Member is not discussing Harchand Singh Committee Report, but he is discussing another Report. Therefore, he is wasting the time of the House.

**Mr. Deputy Speaker**: I have requested that he should not speak irrelevantly. Kindly be seated, Azad Sahib.

**ਸਰਦਾਰ ਪ੍ਰਕਾਸ਼ ਸਿੰਘ ਬਾਦਲ**: ਡਿਪਟੀ ਸਪੀਕਰ ਸਾਹਿਬ, ਇਹ ਠੀਕ ਹੈ ਕਿ ਹਾਊਸ ਦਾ ਬੜਾ ਸਮਾਂ ਵੇਸਟ ਹੋਇਆ ਹੈ। ਇਹ ਇਨ੍ਹਾਂ ਨੂੰ ਵੀ ਪਤਾ ਹੈ ਅਤੇ ਸਾਨੂੰ ਵੀ ਪਤਾ ਹੈ ਕਿ ਕਿਸ ਨੇ ਕਿਤਨਾ ਟਾਈਮ ਵੇਸਟ ਕੀਤਾ ਹੈ । ਮੈਂ ਪਹਿਲੀ ਵਾਰੀ ਹਾਊਸ ਵਿਚ ਬੋਲਣ ਲਗਿਆ ਹਾਂ, ਇਸ ਲਈ ਮੈਂ ਡਿਟੇਲ ਵਿਚ ਗੱਲਾਂ ਕਹਿਣੀਆਂ ਚਾਹੁੰਦਾ ਹਾਂ । ਇਸੇ ਤਰ੍ਹਾਂ ਦੇ ਹੋਰ ਬੜੇ ਮਸਲੇ ਹਨ ਜਿਨ੍ਹਾਂ ਬਾਰੇ ਕਮਿਸ਼ਨ ਅਤੇ ਕਮੇਟੀਆਂ ਮੁਕਰਰ ਕੀਤੀਆਂ ਗਈਆਂ ਪਰ ਉਨ੍ਹਾਂ ਦਾ ਅਸਰ ਕੋਈ ਨਹੀਂ ਹੋਇਆ । ਉਨ੍ਹਾਂ ਆਦਮੀਆਂ ਨੂੰ ਸਗੋਂ ਸ਼ੀਲਡ ਕੀਤਾ ਜਾਂਦਾ

*Expunged as ordered by the Chair.

[ਸਰਦਾਰ ਪ੍ਰਕਾਸ਼ ਸਿੰਘ ਬਾਦਲ]

ਹੈ ਅਤੇ ਤਰੱਕੀ ਦਿੱਤੀ ਜਾਂਦੀ ਹੈ। ਜਿਨ੍ਹਾਂ ਆਦਮੀਆਂ ਦੇ ਖਿਲਾਫ ਜ਼ੁਰਮ ਸਾਬਤ ਹੋਏ ਹਨ, ਉਨ੍ਹਾਂ ਨੂੰ ਤਾਕਤ ਮਿਲੀ ਹੈ, ਪਾਵਰ ਮਿਲੀ ਹੈ ਅਤੇ ਅਹੁਦੇ ਮਿਲੇ ਹਨ। ਇਹੀ ਕਾਰਨ ਹੈ ਕਿ ਅੱਜ ਸਾਡੇ ਦੇਸ਼ ਵਿਚ ਹਰ ਆਦਮੀ ਕਹਿੰਦਾ ਹੈ ਕਿ ਕੁਰੱਪਟ ਆਦਮੀ ਤਰੱਕੀ ਕਰ ਸਕਦੇ ਹਨ। ਇਸ ਲਈ ਮੈਂ ਸਮਝਦਾ ਹਾਂ ਕਿ ਇਸ ਵਲ ਖਾਸ ਧਿਆਨ ਦੇਣਾ ਚਾਹੀਦਾ ਹੈ।

ਡਿਪਟੀ ਸਪੀਕਰ ਸਾਹਿਬ, ਹਰਚੰਦ ਸਿੰਘ ਕਮੇਟੀ ਬਣੀ। ਇਸਦੇ ਬਣਾਉਣ ਦੇ ਕੀ ਕਾਰਨ ਸਨ। ਪਿਛਲੇ ਕੁਝ ਸਾਲਾਂ ਤੋਂ ਇਹ ਸ਼ਕਾਇਤਾਂ ਆਉਂਦੀਆਂ ਸਨ ਇਸ ਹਾਊਸ ਵਿਚ ਵੀ ਅਤੇ ਬਾਹਰ ਵੀ ਕਿ ਕੁਝ ਜ਼ਮੀਨਾਂ ਜਿਨ੍ਹਾਂ ਨੂੰ ਕਿ ਸਰਕਾਰ ਨੇ ਲਿਆ ਸੀ ਉਨ੍ਹਾਂ ਤੇ ਵੱਡੇ ਵੱਡੇ ਫਾਰਮ ਬਣਾਏ ਗਏ ਹਨ ਅਤੇ ਉਨ੍ਹਾਂ ਤੇ ਵੱਡੇ ਵੱਡੇ ਆਦਮੀ ਕਾਬਜ਼ ਹੋ ਗਏ। ਇਥੇ ਇਸ ਹਾਊਸ ਵਿਚ ਸ਼੍ਰੀ ਹੰਸ ਰਾਜ ਸ਼ਰਮਾਂ ਜੀ ਨੇ ਅਸ਼ੋਰੈਂਸ ਦਿਤੀ ਕਿ ਗੌਰਮੈਂਟ ਕਮੇਟੀ ਬਣਾਵੇਗੀ। ਮੈਂ ਇਸ ਗੱਲ ਲਈ ਸਰਕਾਰ ਨੂੰ ਵੱਧਾਈ ਦਿੰਦਾ ਹਾਂ ਕਿ ਉਹ ਕਮੇਟੀ ਬਣੀ। ਉਸ ਕਮੇਟੀ ਨੂੰ ਵੀ ਵਧਾਈ ਦਿੰਦਾ ਹਾਂ ਕਿ ਉਨ੍ਹਾਂ ਨੇ ਬੜਾ ਚੰਗਾ ਕੰਮ ਕੀਤਾ। ਇਸ ਕਮੇਟੀ ਦਾ ਟਰਮ ਆਫ ਰੈਫਰੈਂਸ ਇਹ ਸੀ ਕਿ ਕੀ ਉਨ੍ਹਾਂ ਜ਼ਮੀਨਾਂ ਤੇ ਜਿਨ੍ਹਾਂ ਤੇ ਵੱਡੇ ਵੱਡੇ ਫਾਰਮ ਬਣੇ ਹਨ, ਉਨ੍ਹਾਂ ਦੀ ਪਰਾਪਰ ਆਕਸ਼ਨ ਹੋਈ ਸੀ ਜਾਂ ਬੇਨਾਮੀ ਆਕਸ਼ਨ ਹੋਈ ਸੀ। ਉਸ ਦੀ ਟਰਮ ਆਫ ਰੈਫਰੈਂਸ ਇਹ ਵੀ ਸੀ ਕਿ ਕੀ ਇਹ ਜੋ ਕਬਜ਼ੇ ਹੋਏ ਇਹ ਅਨਅਥਰਾਇਜ਼ਡ ਆਕੂਪੇਸ਼ਨ ਨਾਲ ਹੋਏ ਹਨ। ਉਸ ਦੀ ਟਰਮ ਆਫ ਰੈਫਰੈਂਸ ਇਹ ਵੀ ਸੀ ਕਿ ਕਿਤਨੀ ਜ਼ਮੀਨ ਇਨ੍ਹਾਂ ਲੋਕਾਂ ਨੇ ਖਰੀਦੀ। ਇਸ ਵਿਚ ਅਫ਼ਸਰਾਂ ਦਾ ਕਿਤਨਾ ਹੱਥ ਸੀ। ਕੀ ਉਨ੍ਹਾਂ ਨੇ ਆਪਣੇ ਆਫਿਸ ਨੂੰ ਮਿਸਯੂਜ਼ ਤਾਂ ਨਹੀਂ ਕੀਤਾ। ਇਸ ਨਾਲ ਸਰਕਾਰ ਨੂੰ ਕਿਤਨਾ ਨੁਕਸਾਨ ਹੋਇਆ। ਜਿਥੇ ਇਸ ਕਮੇਟੀ ਨੇ ਇਨਟੀਰੀਅਰ ਥਾਵਾਂ ਵਿਚ ਜਾ ਕੇ ਲੋਕਾਂ ਦੇ ਬਿਆਨ ਲਏ, ਉਥੇ ਉਨ੍ਹਾਂ ਨੇ ਚਾਰ ਮੀਟਿੰਗਾਂ ਸ਼ਿਮਲੇ ਵਿਚ ਵੀ ਕੀਤੀਆਂ ਤਾਂ ਕਿ ਠੰਡੇ ਦਿਲ ਨਾਲ ਸੋਚ ਵਿਚਾਰ ਕਰਕੇ ਇਸ ਕਮੇਟੀ ਦੀ ਰਿਪੋਰਟ ਬਣਾਈ ਜਾਵੇ। 126 ਕੇਸ ਇਨ੍ਹਾਂ ਨੇ ਚੈਕ ਕੀਤੇ। ਇਨ੍ਹਾਂ ਵਿਚ ਮਨਿਸਟਰਾਂ; ਐਮ. ਪੀਜ਼, ਐਕਸ ਐਮ. ਐਲ. ਏਜ਼, ਐਮ. ਐਲ. ਏਜ਼, ਅਤੇ ਵੱਡੇ ਵੱਡੇ ਆਈ. ਏ. ਐਸ. ਅਤੇ ਆਈ. ਪੀ. ਐਸ. ਅਫ਼ਸਰਾਂ ਦੇ ਕੇਸ ਵੀ ਹਨ। ਇਨ੍ਹਾਂ ਵਿਚੋਂ 61 ਕੇਸਿਜ਼ ਦੇ ਬਾਰੇ ਤਾਂ ਇਹ ਕਿਹਾ ਹੈ ਕਿ ਇਹ ਜ਼ਮੀਨਾਂ ਲੈ ਲੈਣੀਆਂ ਚਾਹੀਦੀਆਂ ਹਨ ਕਿਉਂਕਿ ਗਲਤ ਆਕਸ਼ਨਾਂ ਇਨ੍ਹਾਂ ਦੇ ਕੇਸਾਂ ਵਿਚ ਹੋਈਆਂ ਹਨ।

ਡਿਪਟੀ ਸਪੀਕਰ ਸਾਹਿਬ, ਸਾਹਮਣੇ ਬੈਠੇ ਆਨਰੇਬਲ ਮੈਂਬਰ ਇਹ ਦਾਅਵਾ ਕਰਦੇ ਹਨ ਕਿ ਅਸੀਂ ਗਰੀਬਾਂ ਦੇ ਅਤੇ ਹਰੀਜਨਾਂ ਦੇ ਹਮਦਰਦ ਹਾਂ। ਮੈਂ ਪਹਿਲਾਂ ਪੁਆਇੰਟ ਜੋ ਤੁਹਾਡੇ ਥਰੂ ਹਾਊਸ ਦੇ ਸਾਹਮਣੇ ਕਲੀਅਰ ਕਰਕੇ ਰਖਣਾ ਚਾਹੁੰਦਾ ਹਾਂ ਉਹ ਇਹ ਹੈ ਕਿ ਇਨ੍ਹਾਂ ਨੇ ਸੋਸ਼ਲਿਜ਼ਮ ਦਾ ਪੜਦਾ ਪਾ ਕੇ ਹਮੇਸ਼ਾ ਅਮੀਰ ਦੀ ਮਦਦ ਕੀਤੀ ਹੈ ਅਤੇ ਸਰਮਾਏਦਾਰਾਂ ਦੀ ਮਦਦ ਕੀਤੀ ਹੈ। ਤੁਸੀਂ ਇਹ ਵੇਖੋ ਕਿ ਇਹ ਫ਼ਾਰਮ ਜਿਨ੍ਹਾਂ ਦੇ ਸਬੰਧ ਵਿਚ ਇਨਕੁਆਇਰੀ ਹੋਈ, ਇਹ ਕਦੋਂ ਬਣੇ। ਮਾਸਟਰ ਜੀ ਸ਼ਾਇਦ ਉਸ ਵੇਲੇ ਮਨਿਸਟਰ ਸੀ। ਉਨ੍ਹਾਂ ਨੇ ਕਿਹਾ ਸੀ ਅਤੇ ਮੈਂ ਸਮਝਦਾ ਹਾਂ ਕਿ ਸ਼ਾਇਦ ਇਹ ਜ਼ਮੀਨ ਸੈਂਟਰ ਦੀ ਸਰਕਾਰ ਤੋਂ ਇਸ ਕਰਕੇ ਲਈ ਸੀ ਤਾਂ ਕਿ ਗਰੀਬ ਕਿਸਾਨਾਂ ਅਤੇ ਹਰੀਜਨਾਂ ਵਿਚ ਇਹ ਵੰਡੀ ਜਾਵੇ। ਲੇਕਿਨ ਨਾਲ ਦੀ ਨਾਲ ਇਨ੍ਹਾਂ ਨੇ ਇਹ ਕਿਹਾ ਕਿ ਇਸ ਦੀ ਓਪਨ ਆਕਸ਼ਨ ਕੀਤੀ ਜਾਵੇ। ਇਸ ਦਾ ਭਾਵ ਇਹ ਸੀ ਕਿ ਆਪਣੇ ਦੋਸਤਾਂ, ਰਿਸ਼ਤੇਦਾਰਾਂ ਅਤੇ ਪਾਰਟੀ ਦੇ ਆਦਮੀਆਂ ਨੂੰ ਨਿਵਾਜ਼ਣਾ ਹੈ। ਗਰੀਬ ਆਦਮੀ ਦੇ ਤਾਂ ਸੋਤਸ ਹੀ ਨਹੀਂ ਹੁੰਦੇ ਕਿ ਉਹ ਜ਼ਮੀਨ ਖਰੀਦ ਸਕੇ। ਇਸ ਕਰਕੇ

ਇਹ ਚੀਜ਼ ਕਲੀਅਰ ਸੀ ਕਿ ਇਹ ਜ਼ਮੀਨ ਉਨ੍ਹਾਂ ਨੂੰ ਮਿਲਣੀ ਹੈ ਜੋ ਕਿ ਇਨ੍ਹਾਂ ਦੇ ਰਿਸ਼ਤੇਦਾਰ ਹਨ ਅਤੇ ਦੋਸਤ ਹਨ ।

ਤੁਸੀਂ ਆਪ ਅੰਦਾਜ਼ਾ ਲਗਾਓ ਕਿ ਜਿਹੜੇ ਫਾਰਮ ਸੰਨ 1964 ਤੋਂ ਲੈਕੇ ਸੰਨ 1963 ਤਕ ਬਣੇ ਹਨ ਉਸ ਵੇਲੇ ਕਿਹੜੀ ਸਰਕਾਰ ਸੀ । ਕੀ ਇਹ ਗਰੀਬਾਂ ਦੇ ਹਮਦਰਦੀ ਹਨ ? ਇਨ੍ਹਾਂ ਦੀ ਗਲਤ ਪਾਲਿਸੀ ਦਾ ਨਤੀਜਾ ਇਹ ਹੋਇਆ ਕਿ ਵੱਡੇ ਵੱਡੇ ਲੋਕਾਂ ਪਾਸ ਜ਼ਮੀਨਾਂ ਚਲੀਆਂ ਗਈਆਂ । ਡਿਪਟੀ ਸਪੀਕਰ ਸਾਹਿਬ, ਸੰਨ 1964 ਵਿਚ ਸਰਕਾਰ ਨੇ ਇਨਸਟਰੱਕਸ਼ਨਾਂ ਕੀਤੀਆਂ ਜਿਨ੍ਹਾਂ ਤੋਂ ਸਾਫ਼ ਜ਼ਾਹਰ ਹੁੰਦਾ ਹੈ ਕਿ ਇਨ੍ਹਾਂ ਦਾ ਕਹਿਣ ਦਾ ਮਤਲਬ ਹੋਰ ਹੁੰਦਾ ਹੈ ਪਰ ਕਰਨ ਦਾ ਕੁਝ ਹੋਰ ਹੁੰਦਾ ਹੈ । ਇਨ੍ਹਾਂ ਨੇ ਇਹ ਇਨਸਟਰੱਕਸ਼ਨਾਂ ਦਿਤੀਆਂ ਸਨ ਕਿ ਰਿਸਟਰਿਕਟਿਡ ਆਕਸ਼ਨ ਕੀਤੀ ਜਾਂਦੀ ਹੈ ਤਾਕਿ ਗਰੀਬ ਹਰੀਜਨਾਂ ਨੂੰ ਉਨ੍ਹਾਂ ਦਾ ਸਟੇਟਸ ਮੇਨਟੇਨ ਕਰਨ ਦਾ ਮੌਕਾ ਮਿਲ ਜਾਵੇ । ਲੇਕਿਨ ਇਸ ਰਿਸਟਰਿਕਟਿਡ ਆਕਸ਼ਨ ਵਿਚ ਕਿਤਨਿਆਂ ਗਰੀਬ ਹਰੀਜਨਾਂ ਨੂੰ ਜ਼ਮੀਨਾਂ ਮਿਲੀਆਂ ਹਨ ਉਸ ਬਾਰੇ ਤੁਹਾਨੂੰ ਵੀ ਪਤਾ ਹੈ । ਉਹ ਜ਼ਮੀਨਾਂ ਉਨ੍ਹਾਂ ਨੂੰ ਮਿਲਿਆਂ ਹਨ ਜਿਨ੍ਹਾਂ ਦੀ ਇਕਨਾਮਿਕ ਕੰਡੀਸ਼ਨ ਅਗੇ ਹੀ ਚੰਗੀ ਸੀ, ਜਿਹੜੇ ਕਿ ਵੱਡੇ ਵੱਡੇ ਅਮੀਰ ਹਰੀਜਨ ਸਨ ਉਨ੍ਹਾਂ ਦੀ ਮਦਦ ਕੀਤੀ ਗਈ । ਡਿਪਟੀ ਸਪੀਕਰ ਸਾਹਿਬ, ਜੇ ਕਰ ਇਨ੍ਹਾਂ ਨੇ ਹਰੀਜਨਾਂ ਨੂੰ ਕੋਈ ਕਨਸੈਸ਼ਨ ਦੇਣਾ ਸੀ ਤਾਂ ਉਹ ਗਰੀਬ ਹਰੀਜਨਾਂ ਨੂੰ ਦੇਣਾ ਚਾਹੀਦਾ ਸੀ, ਜਿਸ ਪਾਸ ਮਕਾਨ ਨਹੀਂ, ਰੋਟੀ ਨਹੀਂ ਪਕਦੀ, ਇਹ ਕਨਸੈਸ਼ਨ ਉਨ੍ਹਾਂ ਨੂੰ ਮਿਲਣਾ ਚਾਹੀਦਾ ਸੀ । (ਥੰਪਿੰਗ)

ਡਿਪਟੀ ਸਪੀਕਰ ਸਾਹਿਬ, ਮੈਂ ਬੜੇ ਫ਼ਖਰ ਨਾਲ ਕਹਿ ਸਕਦਾ ਹਾਂ ਕਿ ਅਕਾਲੀ ਪਾਰਟੀ ਦੀ ਜਦੋਂ ਸਰਕਾਰ ਆਈ ਉਨ੍ਹਾਂ ਨੇ ਇਕ ਨਵਾਂ ਤਰੀਕਾ ਕੀਤਾ ਕਿ ਇਸ ਤਰ੍ਹਾਂ ਦੀ ਜ਼ਮੀਨ ਹਰੀਜਨਾਂ ਨੂੰ ਜਾਣੀਂ ਚਾਹੀਦੀ ਹੈ ਕਿਉਂਕਿ ਸਰਕਾਰ ਇਹ ਮਹਿਸੂਸ ਕਰਦੀ ਸੀ ਕਿ ਪਹਿਲੇ ਤਰੀਕੇ ਨਾਲ ਤਾਂ ਜ਼ਮੀਨ ਅਮੀਰ ਹਰੀਜਨ ਹੀ ਲੈ ਜਾਣਗੇ । ਇਸ ਲਈ ਅਕਾਲੀ ਪਾਰਟੀ ਦੀ ਸਰਕਾਰ ਨੇ ਇਹ ਫੈਸਲਾ ਕੀਤਾ ਕਿ ਪੰਜ ਏਕੜ ਤੋਂ ਵੱਧ ਕਿਸੇ ਨੂੰ ਨਾ ਦਿਤੀ ਜਾਵੇ ਔਰ ਫੈਮਿਲੀ ਵਿਚੋਂ ਸਿਰਫ ਇਕ ਮੈਂਬਰ ਨੂੰ ਹੀ ਮਿਲੇ, ਸਾਰਿਆਂ ਨੂੰ ਨਾ ਮਿਲੇ । ਮੈਨੂੰ ਸਮਝ ਨਹੀਂ ਆਉਂਦੀ ਕਿ ਇਨ੍ਹਾਂ ਨੇ ਇਹ ਕਿਵੇਂ ਲਿਖ ਦਿਤਾ ਹੈ ਕਿ ਇਹ ਅਕਾਲੀ ਰਜੀਮ ਵਿਚ ਧਾਂਦਲੀ ਮਚੀ ਰਹੀ ਹੈ । ਇਹ ਤਾਂ ਕਾਂਗਰਸ ਦੇ ਰਾਜ ਵਿਚ ਹੀ ਧਾਂਦਲੀ ਮਚਾਈ ਗਈ ਹੈ ।ਸਪੀਕਰ ਸਾਹਿਬ, ਮੈਨੂੰ ਬੜਾ ਅਫਸੋਸ ਹੈ ਕਿ ਸਾਡੇ ਸਾਥੀ ਜਿਹੜੇ ਕਿ ਹਾਊਸ ਦੇ ਮੈਂਬਰ ਹਨ ਉਨ੍ਹਾਂ ਦੀ ਗੱਲ ਕਰਨੀ ਪੈਂਦੀ ਹੈ । ਦੋ ਚਾਰ ਕੇਸਾਂ ਵਿਚ ਮੈਂ ਦੱਸਣਾ ਚਾਹੁੰਦਾ ਹਾਂ ਕਿ ਕਿਸ ਤਰ੍ਹਾਂ ਇਹ ਜ਼ਮੀਨਾਂ ਆਕਸ਼ਨ ਹੋਈਆਂ । ਮੈਂ ਪਹਿਲਾਂ ਸਰਦਾਰ ਦਰਬਾਰਾ ਸਿੰਘ ਜੀ ਦਾ ਕੇਸ ਹਾਊਸ ਦੇ ਸਾਹਮਣੇ ਰੱਖਣਾ ਚਾਹੁੰਦਾ ਹਾਂ । ਇਨ੍ਹਾਂ ਨੇ 99 ਏਕੜ 1 ਕਨਾਲ ਪੰਜ ਮਰਲੇ ਜ਼ਮੀਨ ਪਿੰਡ ਬੂਟੀਆਂ ਵਿਚ 34,706 ਰੁਪਏ ਨੂੰ ਲਈ ਜਦ ਕਿ ਬਿੱਡ ਪ੍ਰਾਈਸ 31 ਹਜ਼ਾਰ 650 ਰੁਪਏ ਸੀ । ਮੇਰੇ ਕਹਿਣ ਦਾ ਭਾਵ ਇਹ ਹੈ ਜੋ ਰੀਜ਼ਰਵ ਪ੍ਰਾਈਸ ਹੁੰਦੀ ਹੈ ਉਸ ਤੋਂ ਹਮੇਸ਼ਾਂ ਹੀ ਡੇਢ ਜਾਂ ਦੋ ਗੁਣਾਂ ਤੇ ਜ਼ਮੀਨ ਵਿਕ ਜਾਂਦੀ ਹੈ ਪਰ ਇਹ ਘੱਟ ਤੇ ਕਿਉਂ ਵਿਕੀ ਹੈ । ਇਸ ਤੋਂ ਇਹ ਸਾਫ਼ ਜ਼ਾਹਰ ਹੁੰਦਾ ਹੈ ਕਿ ਇਹ ਬਿੱਡ ਹੋਈ ਹੀ ਨਹੀਂ ਹੈ । ਕੀ ਇਹ ਇਲਲੀਗਲ ਨਹੀਂ ਹੈ, ਇਸ ਗੱਲ ਦਾ ਡਿਪਟੀ ਸਪੀਕਰ ਸਾਹਿਬ, ਤੁਸੀਂ ਆਪ ਹੀ ਅੰਦਾਜ਼ਾ ਲਗਾ ਸਕਦੇ ਹੋ । ਇਹ ਸਰਕਾਰੀ ਅਫ਼ਸਰਾਂ ਦੀ ਕਨਾਈਵੈਂਸ ਨਾਲ ਸਾਰਾ ਕੁਝ ਹੋਇਆ ਹੈ । ਤੁਸੀਂ, ਡਿਪਟੀ

[ਸਰਦਾਰ ਪ੍ਰਕਾਸ਼ ਸਿੰਘ ਬਾਦਲ]

ਸਪੀਕਰ ਸਾਹਿਬ, ਲਾਅ ਗਰੈਜੂਏਟ ਹੋ, ਇਹ ਗੱਲ ਤੁਸੀਂ ਚੰਗੀ ਤਰ੍ਹਾਂ ਵੇਖ ਸਕਦੇ ਹੋ। ਇਨ੍ਹਾਂ ਨੇ ਆਪਣੇ ਨਾਮ ਤੇ ਬੋਲੀ ਦਿਤੀ, ਸਬੰਧੀਆਂ ਦੇ ਨਾਮ ਤੇ ਬੋਲੀ ਦਿਤੀ ਔਰ ਆਖਿਰ ਵਿਚ ਜਦੋਂ ਬੋਲੀ ਤੁੜਵਾਈ ਗਈ ਤਾਂ ਆਪਣੇ ਨਾਮ ਤੇ ਨਹੀਂ, ਬਲਕਿ ਰਿਸ਼ਤੇਦਾਰਾਂ ਦੇ ਨਾਮ ਤੇ ਤੁੜਵਾਈ ਗਈ। ਦਰਅਸਲ ਇਹ ਬੋਲੀਆਂ ਹੋਈਆਂ ਹੀ ਨਹੀਂ ਸਨ। ਇਹ ਤਾਂ ਕਾਗਜ਼ਾਂ ਵਿਚ ਹੀ ਬੋਲੀਆਂ ਹੋਈਆਂ ਹੋਈਆਂ ਹਨ, ਸੀਕਰਿਟ ਬੋਲੀਆਂ ਘਰ ਬੈਠ ਕੇ ਹੋਈਆਂ ਹਨ, ਜਾਂ ਦਫਤਰ ਵਿਚ ਹੋਈਆਂ ਹਨ। ਜੇਕਰ ਓਪਨ ਆਕਸ਼ਨ ਹੁੰਦੀ ਤਾਂ ਪੰਜਾਬ ਦੇ ਲੋਕ ਜਿਹੜੇ ਕਿ ਦੂਰ ਦੂਰ ਤਕ ਜ਼ਮੀਨਾਂ ਲੈਣ ਲਈ ਜਾਂਦੇ ਹਨ, ਉਹ ਜ਼ਰੂਰ ਬੋਲੀ ਦਿੰਦੇ ਔਰ ਇਸ ਤਰ੍ਹਾਂ ਨਹੀਂ ਸੀ ਹੋ ਸਕਦਾ ਜਿਸ ਤਰ੍ਹਾਂ ਕਿ ਇਸ ਕੇਸ ਵਿਚ ਹੋਇਆ ਹੈ। ਇਥੇ ਤਾਂ ਪੰਜ ਛੇ ਆਦਮੀ ਹੀ ਬੋਲੀ ਦਿੰਦੇ ਹਨ ਔਰ ਉਨ੍ਹਾਂ ਤੋਂ ਬਿਨਾਂ ਹੋਰ ਕੋਈ ਨਹੀਂ ਲੈਂਦਾ।

ਕਮੇਟੀ ਦੇ ਟਰਮਜ਼ ਆਫ ਰੈਫਰੈਂਸ ਵਿਚ ਇਹ ਗੱਲ ਰਖੀ ਸੀ ਕਿ ਇਹ ਵੇਖਿਆ ਜਾਵੇ ਕਿ ਕੀ ਇਹ ਸਰਕਾਰੀ ਅਫਸਰਾਂ ਦੀ ਕਨਾਈਵੈਂਸ ਨਾਲ ਤਾਂ ਨਹੀਂ ਹੋਈ ਜਿਹੜੀ ਕਿ ਮੈਂ ਸਮਝਦਾ ਹਾਂ ਕਿ ਅਫਸਰਾਂ ਦੀ ਕਨਾਈਵੈਂਸ ਨਾਲ ਹੀ ਹੋਈ ਹੈ। ਉਨ੍ਹਾਂ ਦੀ ਮਦਦ ਨਾਲ ਇਹ ਸਾਰਾ ਕੁਝ ਹੋਇਆ ਹੈ। ਇਸ ਦੇ ਨਾਲ ਪੰਜਾਬ ਦੀ ਸਰਕਾਰ ਨੂੰ ਬੜਾ ਭਾਰੀ ਘਾਟਾ ਪਿਆ ਹੈ। ਸਾਡੀ ਇਹ ਮਾਰਲ ਡਿਊਟੀ ਬਣਦੀ ਹੈ, ਲੀਗਲੀ ਭਾਵੇਂ ਅਸੀਂ ਬਚ ਸਕਦੇ ਹੋਈਏ, ਜੇਕਰ ਅਸੀਂ ਜੰਤਾ ਦੇ ਸੇਵਾਦਾਰ ਆਪਣੇ ਆਪ ਨੂੰ ਸਮਝਦੇ ਹਾਂ ਤਾਂ ਸਾਡਾ ਫਰਜ਼ ਬਣਦਾ ਹੈ ਕਿ ਜੇਕਰ ਕੋਈ ਚੀਜ਼ ਗਰੀਬਾਂ ਵਾਸਤੇ ਹੋਵੇ ਤਾਂ ਉਨ੍ਹਾਂ ਵਾਸਤੇ ਛੱਡ ਦਿਤੀ ਜਾਵੇ। ਲੇਕਿਨ ਹੋਇਆ ਇਹ ਹੈ ਕਿ ਇਕੱਲਿਆਂ ਉਨ੍ਹਾਂ ਨੇ ਆਕਸ਼ਨ ਵਿਚ ਬੋਲੀਆਂ ਦਿਤੀਆਂ ਜਿਹੜੇ ਕਿ ਪੁਲਿਟੀਕਲੀ ਅੱਪ ਸਨ। ਪਰ ਮੈਂ ਸਮਝਦਾ ਹਾਂ ਕਿ ਇਹ ਮਾਰਲੀ ਬੜੀ ਹੀ ਗਲਤ ਗੱਲ ਕੀਤੀ ਹੈ। ਇਨ੍ਹਾਂ ਨੇ ਗਰੀਬਾਂ ਦਾ ਹਕ ਮਾਰਿਆ ਹੈ।

ਇਸ ਤੋਂ ਅੱਗੇ ਅਨ-ਆਥੋਰਾਈਜ਼ਡ ਪੁਜੈਸ਼ਨ ਦੀ ਗੱਲ ਹੈ ਇਹ ਰਿਪੋਰਟ ਵਿਚ ਕਿਹਾ ਗਿਆ ਹੈ ਕਿ ਅਨ-ਆਥੋਰਾਈਜ਼ਡ ਪੋਜ਼ੈਸ਼ਨ ਹੋਇਆ ਹੈ ਹਾਲਾਂਕਿ ਇਹ ਚੀਜ਼ ਐਸਟੈਬਲਿਸ਼ ਨਹੀਂ ਹੋ ਸਕੀ। ਸਾਡੇ ਤਿੰਨ ਏਕੜ ਦੇ ਕਰੀਬ ਅਨਆਥੋਰਾਈਜ਼ਡ ਆਕੂਪੇਸ਼ਨ ਸਾਬਤ ਹੋਇਆ ਹੈ।

ਇਸ ਤੋਂ ਅੱਗੇ ਮੈਂ ਕੈਪਟਨ ਰਤਨ ਸਿੰਘ ਜੀ ਦਾ ਕੇਸ ਲੈਂਦਾ ਹਾਂ। ਉਨ੍ਹਾਂ ਦਾ ਕੇਸ ਇਸ ਤਰ੍ਹਾਂ ਹੈ ਕਿ ਜੋ ਉਨ੍ਹਾਂ ਨੇ ਜ਼ਮੀਨ ਲਈ ਹੈ ਉਸ ਲਈ ਉਹ ਆਪਣੇ ਆਪ ਬੋਲੀ ਦਿੰਦੇ ਰਹੇ ਹਨ, ਮਿਸਿਜ਼ ਦੇ ਨਾਮ ਤੇ ਬੋਲੀ ਦਿੰਦੇ ਰਹੇ ਹਨ, ਇਕ ਕੋਈ ਚਿਤਰਾ ਬਹਾਦਰ ਹੈ ਉਸ ਦੇ ਨਾਮ ਤੇ ਬੋਲੀ ਦਿੰਦੇ ਰਹੇ ਹਨ। ਡਿਪਟੀ ਸਪੀਕਰ ਸਾਹਿਬ, ਇਹ ਵੀ ਮੈਂ ਸਮਝਦਾ ਹਾਂ ਕਿ ਸੀਕਰਿਟ ਆਕਸ਼ਨ ਹੋਈ ਹੈ। ਓਪਨ ਆਕਸ਼ਨ ਨਹੀਂ ਹੋਈ। ਤੁਸੀਂ ਆਪ ਵੀ ਪਿੰਡਾਂ ਦੇ ਰਹਿਣ ਵਾਲੇ ਹੋ। 100 ਰੁਪਏ ਕਿਲੇ ਵਿਚ ਇਹ ਜ਼ਮੀਨ ਲਈ ਗਈ ਹੈ ਜਿਹੜੀ ਕਿ ਮੈਂ ਸਮਝਦਾ ਹਾਂ ਕਿ 100 ਰੁਪਏ ਤੋਂ ਵੱਧ ਤਾਂ ਉਤਨੀ ਜ਼ਮੀਨ ਦੇ ਰੇਤੇ ਦੀ ਕੀਮਤ ਹੋ ਜਾਂਦੀ ਹੈ। ਇਹ ਸਸਤੇ ਭਾ ਤੇ ਤਾਂ ਹੀ ਸੇਲ ਹੋਈ ਹੈ ਕਿਉਂਕਿ ਸੀਕਰਿਟ ਆਕਸ਼ਨ ਹੋਈਆਂ ਹਨ।

ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਸਰਦਾਰ ਗੁਰਮੇਜ ਸਿੰਘ ਐਮ. ਐਲ. ਏ. ਦਾ ਕੇਸ ਆਪ ਦੇ ਸਾਹਮਣੇ ਰਖਣਾ ਚਾਹੁੰਦਾ ਹਾਂ । ਇਹ ਕੇਸ ਬੜਾ ਹੀ ਕਲੀਅਰ ਹੈ। ਔਰ ਜੇਕਰ ਇਹ ਸਰਕਾਰ ਇਸ ਨੂੰ ਛੱਡ ਦੇਵੇ ਤਾਂ ਮੈਂ ਸਮਝਦਾ ਹਾਂ ਕਿ ਇਹ ਇਨਸਾਫ ਨਹੀਂ ਹੋਵੇਗਾ । ਇਨ੍ਹਾਂ ਨੇ 43 ਏਕੜ, ਤਿੰਨ ਕਨਾਲ, 10 ਮਰਲੇ ਜ਼ਮੀਨ ਲਈ ਹੈ ਜਿਹੜੀ ਕਿ 10 ਸਟੈਂਡਰਡ ਏਕੜ, ਸਾਢ 13 ਕਨਾਲ ਬਣਦੀ ਹੈ। ਪਰ ਇਹ ਪੰਜ ਸਟੈਂਡਰਡ ਏਕੜ, ਤੋਂ ਵੱਧ ਨਹੀਂ ਸਨ ਲੈ ਸਕਦੇ । ਇਨ੍ਹਾਂ ਨੇ ਡਬਲ ਲੈ ਲਈ ਹੈ। ਤੁਹਾਨੂੰ ਪਤਾ ਲਗ ਜਾਵੇਗਾ ਜਦੋਂ ਤੁਸੀਂ ਇਸ ਨੂੰ ਪੜ੍ਹੋਗੇ ਕਿ ਇਹ ਮੈਂਬਰ 40/40 ਏਕੜ ਜ਼ਮੀਨ ਖਰੀਦਣ ਵੀ ਆਪ ਨਹੀਂ ਜਾਂਦੇ । ਅੱਜ ਡਿਪਟੀ ਸਪੀਕਰ ਸਾਹਿਬ, ਕਿਸੇ ਨੇ ਸਬਜ਼ੀ ਲੈਣੀ ਹੋਵੇ ਤਾਂ ਉਹ ਵੀ ਆਪ ਹੀ ਜਾਂਦਾ ਹੈ ਨੌਕਰ ਨੂੰ ਨਹੀਂ ਭੇਜਦਾ ਪਰ ਇਹ ਏਡੇ ਅਮੀਰ ਹਨ ਕਿ ਇਨ੍ਹਾਂ ਨੇ 40 ਏਕੜ ਦਾ ਸੌਦਾ ਕਰਨ ਲਈ ਇਕ ਸਾਂਸੀ ਨੂੰ ਭੇਜ ਦਿਤਾ ਕਿ ਉਹ ਬੋਲੀ ਦੇ ਦੇਵੇ । 40 ਏਕੜ ਜ਼ਮੀਨ ਖਰੀਦਣ ਲਈ ਇਹ ਆਪ ਨਹੀਂ ਗਏ ਸਗੋਂ ਕਿਸੇ ਨੂੰ ਭੇਜਿਆ ਹੈ । ਇਸ ਦਾ ਮਤਲਬ ਇਹ ਹੈ ਕਿ ਰੀਹੈਬਿਲੀਟੇਸ਼ਨ ਮਹਿਕਮੇਂ ਦੇ ਅਫਸਰਾਂ ਨੂੰ ਇਹ ਹਦਾਇਤਾਂ ਸਨ ਕਿ ਜਿਥੇ ਵੀ 40/50 ਏਕੜ ਜ਼ਮੀਨ ਹੈ ਉਹ ਇਨ੍ਹਾਂ ਨੂੰ ਦਿਤੀ ਜਾਵੇ । ਤੁਸੀਂ ਆਪ ਹੀ ਦੱਸੋ ਕਿ ਕੀ ਇਹ ਇਲਲੀਗਲ ਨਹੀਂ ਹੈ ?

(ਸਰਦਾਰ ਦਰਬਾਰਾ ਸਿੰਘ ਜੀ ਵਲੋਂ ਵਿਘਨ)

**Mr. Deputy Speaker** : Sardar Darbara Singh Ji no interruption please.

**ਸਰਦਾਰ ਦਰਬਾਰਾ ਸਿੰਘ** : ਪਰ ਇਹ ਲਾਅ ਵੀ ਪੁਆਇੰਟ ਆਊਟ ਕਰਨ ਕਿ ਕਿਸ ਤਰ੍ਹਾਂ ਇੱਲ-ਲੀਗਲ ਹੈ ?

**ਸ਼੍ਰੀ ਡਿਪਟੀ ਸਪੀਕਰ** : ਜੇਕਰ ਉਹ ਲਾਅ ਪੁਆਇੰਟ ਆਊਟ ਨਹੀਂ ਕਰਨਗੇ ਤਾਂ ਤੁਹਾਡਾ ਕੇਸ ਸਟਰੌਂਗ ਹੋਵੇਗਾ । (If he does not refer to the law points, then your case will become stronger.)

**ਸਰਦਾਰ ਦਰਬਾਰਾ ਸਿੰਘ** : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਇਕ ਸਪੈਸੇਫਿਕ ਇਸ਼ੂ ਤੇ ਡੀਬੇਟ ਹੋ ਰਹੀ ਹੈ । ਇਸ ਵਿਚ ਲੀਡਰ ਆਫ ਦੀ ਆਪੋਜ਼ੀਸ਼ਨ ਚਾਰਜਿਜ਼ ਲਗਾ ਰਹੇ ਹਨ । ਇਹ ਚਾਰਜਿਜ਼ ਵੇਗ ਨਹੀਂ ਹੋਣੇ ਚਾਹੀਦੇ, ਸਪੈਸੇਫਿਕ ਹੋਣੇ ਚਾਹੀਦੇ ਹਨ । ਜਦੋਂ ਕਹਿੰਦੇ ਹਨ ਕਿ ਇੱਲ-ਲੀਗਲ ਹੈ ਤਾਂ ਉਹ ਲਾਅ ਪੁਆਇੰਟ ਆਊਟ ਕਰਨ । ਉਹ ਦੱਸਣ ਕਿ ਕਿਹੜਾ ਲਕੂਨਾ ਰਹਿ ਗਿਆ ਹੈ ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : 5 ਏਕੜ ਖਰੀਦ ਕਰ ਸਕਦਾ ਸੀ 10 ਏਕੜ ਖਰੀਦ ਕੀਤੀ ਤਾਂ ਇਸ ਨੂੰ ਤੁਸੀਂ ਮਾਰਲੀ ਲੀਗਲੀ ਕਹਿ ਸਕਦੇ ਹੋ ਕਿ ਇਹ ਗਲਤ ਕੰਮ ਕੀਤਾ ਗਿਆ ਹੈ । ਫਿਰ ਇਨ੍ਹਾਂ ਦੇ ਮਿਸਿਜ਼ ਨੇ ਜ਼ਮੀਨ ਖਰੀਦੀ ਅਤੇ ਦੋ ਹੀ ਸਾਲਾਂ

[ਸਰਦਾਰ ਪ੍ਰਕਾਸ਼ ਸਿੰਘ ਬਾਦਲ]

ਵਿਚ 13-14 ਹਜ਼ਾਰ ਮੁਨਾਫਾ ਲੈਕੇ ਵੇਚ ਦਿਤੀ ਹਾਲਾਂ ਕਿ ਸਰਕਾਰ ਦਾ ਮਨਸ਼ਾ ਇਹ ਸੀ ਕਿ ਜ਼ਮੀਨ ਲੈਣ ਵਾਲਾ ਖੁਦ ਕਾਸ਼ਤ ਕਰੇ ਮਨਾਫ਼ਾ ਖੋਰੀ ਵਾਸਤੇ ਸਰਕਾਰ ਨੇ ਜ਼ਮੀਨ ਨਹੀਂ ਸੀ ਦਿਤੀ (ਵਿਘਨ)

ਸਰਦਾਰ ਗੁਰਮੇਜ਼ ਸਿੰਘ : * * * * * (ਵਿਘਨ)

ਸਰਦਾਰ ਸਤਨਾਮ ਸਿੰਘ ਬਾਜਵਾ : ਘਰ ਵਾਲੀ ਕਹੋ ਉਹ ਕੋਈ ਮੇਮ ਤਾਂ ਨਹੀਂ ਲਿਆਏ ਹੋਏ (ਹਾਸਾ) (ਵਿਘਨ)

**Mr. Deputy Speaker** : This is no point of order.

**Sardar Ajaib Singh Sandhu** : Point of order, Sir.

(*Noise and interuptions in the House*)

**Mr Deputy Speaker** : Please take your seat.

ਸਰਦਾਰ ਪ੍ਰਕਾਸ਼ ਸਿੰਘ ਬਾਦਲ : ਮੈਨੂੰ ਅਫ਼ਸੋਸ ਹੈ ਕਿ ਪਰਸਨਲ ਕੇਸ ਲੈਣੇ ਪੈ ਰਹੇ ਹਨ । (ਵਿਘਨ)

**Mr. Deputy Speaker** : I would request the hon. member to try to avoid it as much as possible.

ਸਰਦਾਰ ਪ੍ਰਕਾਸ਼ ਸਿੰਘ ਬਾਦਲ : ਸਰਦਾਰ ਉਜਾਗਰ ਸਿੰਘ ਨੇ 21 ਏਕੜ 2 ਕਨਾਲ ਅਤੇ 17 ਮਰਲੇ ਜ਼ਮੀਨ ਆਪਣੇ ਅਤੇ ਆਪਣੇ ਭਾਈ ਸਾਹਿਬ ਦੇ ਨਾਮ ਤੇ ਖਰੀਦ ਕੀਤੀ । ਇਸ ਵਿਚ ਸਿਧੀ ਗੱਲ ਇਹ ਸੀ ਕਿ ਵੇਚ ਨਹੀਂ ਸੀ ਸਕਦੇ ਦਸ ਸਾਲ ਤੋਂ ਪਹਿਲਾਂ ਪਰ ਇਸ ਕੇਸ ਵਿਚ ਇਹ ਜ਼ਮੀਨ 10 ਹਜ਼ਾਰ 300 ਰੁਪਏ ਤੋਂ ਖਰੀਦ ਕੀਤੀ ਅਤੇ ਥੋੜੇ ਜਿਹੇ ਸਮੇਂ ਵਿਚ ਹੀ 44 ਹਜ਼ਾਰ ਰੁਪਏ ਤੋਂ ਵੇਚ ਦਿਤੀ ਇਹ ਕਿੰਨੀ ਗਲਤ ਚੀਜ਼ ਹੈ ਅਤੇ ਕਿੰਨਾ ਕਲੀਅਰ ਕੇਸ ਹੈ ।

ਇਸ ਤੋਂ ਅੱਗੇ ਅਫਸਰਾਂ ਦੇ ਕੇਸ ਆਉਂਦੇ ਹਨ ਮੇਰੇ ਕਹਿਣ ਤੋਂ ਭਾਵ ਇਹ ਹੈ ਕਿ ਕਮੇਟੀ ਰਿਪੋਰਟ ਜਦ ਸ਼ਾਇਆ ਹੋਈ ਤਾਂ ਸਾਰਿਆਂ ਪਾਸਿਆਂ ਵਲੋਂ ਗਿਆਨੀ ਜ਼ੈਲ ਸਿੰਘ ਹੋਰਾਂ ਨੂੰ ਮੁਬਾਰਕ ਬਾਦ ਦਿਤੀ ਗਈ ।

(ਇਸ ਸਮੇਂ ਸ੍ਰੀ ਸਤਨਾਮ ਸਿੰਘ ਬਾਜਵਾ ਆਪਣੀ ਸੀਟ ਤੇ ਮੁੜ ਕੇ ਪਿਛੇ ਵੱਲ ਮੂੰਹ ਕਰਕੇ ਬੈਠੇ ਸਨ) (ਵਿਘਨ)

**Mr. Deputy Speaker** : I would request Shri Bajwa to please sit properly in the House.

*Expunged as ordered by the Chair.

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਕਮੇਟੀ ਦੀ ਰਿਪੋਰਟ ਸ਼ਾਇਆ ਹੋਣ ਤੇ ਪੰਜਾਬ ਕੈਬਨਟ ਦੀ ਮੀਟਿੰਗ ਹੋਈ ਅਤੇ ਡਿਪਟੀ ਸਪੀਕਰ ਸਾਹਿਬ, ਤੁਸੀਂ ਵੀ ਉਸ ਸਮੇਂ ਕੈਬਨਟ ਵਿਚ ਸੀ ਅਤੇ ਤੁਸੀਂ ਵੀ ਇਹ ਮੀਟਿੰਗ ਅਟੈਂਡ ਕੀਤੀ ਹੋਣੀ ਹੈ ਇਹ ਮੀਟਿੰਗ 30 ਤਾਰੀਖ ਨੂੰ ਹੋਈ ਅਤੇ ਤਿੰਨ ਘੰਟੇ ਤਕ ਇਸ ਰਿਪੋਰਟ ਤੇ ਡਿਸਕਸ਼ਨ ਹੁੰਦੀ ਰਹੀ । ਅਤੇ ਇਸ ਦੇ ਸਾਰੇ ਮੈਰਿਟਸ ਅਤੇ ਡੀ-ਮੈਰਿਟਸ ਤੇ ਵਿਚਾਰ ਕੀਤਾ ਗਿਆ ਅਤੇ ਇਸ ਤੋਂ ਬਾਅਦ ਇਕ ਪਰੈਸ ਸਟੇਟਮੈਂਟ ਸੀ. ਐਮ. ਵਲੋਂ ਆਈ ਉਹ ਇਹ ਸੀ ।

"The Punjab Cabinet decided to evict all politicians and officials from the evacuee land which they had grabbed."

ਮੇਰੇ ਕਹਿਣ ਤੋਂ ਭਾਵ ਇਹ ਹੈ ਕਿ ਬਗੈਰ ਡਿਸਕਸ਼ਨ ਤੋਂ ਜਾ ਬਗੈਰ ਕੁਲੀਗਜ਼ ਨਾਲ ਡਿਸਕਸ ਕਰਨ ਤੋਂ ਇਹ ਬਿਆਨ ਨਹੀਂ ਸੀ ਆ ਸਕਦੇ । ਕੈਬਨਿਟ ਨੇ ਫੈਸਲਾ ਕੀਤਾ ਸੀ ਕਿ ਲੈਂਡ ਗਰੈਬ ਹੋਈ ਹੈ ਅਤੇ ਜਿਹੜੀ ਜ਼ਮੀਨ ਗਰੈਬ ਹੋਈ ਹੈ ਇਹ ਵਾਪਿਸ ਲਈ ਜਾਵੇ ਫਿਰ ਡਿਪਟੀ ਸਪੀਕਰ ਸਾਹਿਬ ਇਕ ਸੈਲ ਕਾਇਮ ਕੀਤਾ ਗਿਆ ਕਿ ਅਫਸਰਾਂ ਪਾਸ ਜਿਹੜੀਆਂ ਇਸ ਤਰ੍ਹਾਂ ਦੀਆਂ ਜ਼ਮੀਨਾਂ ਹਨ ਉਨ੍ਹਾਂ ਨੂੰ ਕਢਵਾਣ ਦਾ ਫਾਲੋ ਅਪ ਦਾ ਕੰਮ ਸ਼ੁਰੂ ਕੀਤਾ ਜਾਵੇ ਕਿਉਂਕਿ ਸਰਕਾਰ ਤੇ ਪਰੈਸ਼ਰ ਇਤਨਾ ਸੀ ਪਬਲਿਕ ਵਲੋਂ ਵੀ ਅਤੇ ਪਰੈਸ ਵੱਲੋਂ ਵੀ ਕਿ ਇਨ੍ਹਾਂ ਨੂੰ ਇਸ ਤਰ੍ਹਾਂ ਕਰਨਾ ਪਿਆ । ਫਿਰ ਇਸ ਹਾਊਸ ਦੇ 25 ਕਾਂਗਰਸ ਐਮ. ਐਲ. ਏਜ਼. ਨੇ ਲਿਖ ਕੇ ਚੀਫ ਮਨਿਸਟਰ ਸਾਹਿਬ ਨੂੰ ਦਿਤਾ ਕਿ ਕਮੇਟੀ ਦੀ ਰਿਪੋਰਟ ਅਨੁਸਾਰ ਐਕਸ਼ਨ ਲਿਆ ਜਾਵੇ ਅਤੇ ਜਿਹੜੇ ਪਬਲਿਕ ਮੈਨ ਇਸ ਨਾਲ ਦੋਸ਼ੀ ਠਹਿਰਾਏ ਗਏ ਹਨ ਉਨ੍ਹਾਂ ਤੋਂ ਅਸਤੀਫਾ ਲਿਆ ਜਾਵੇ । ਇਹ ਮੰਗ ਸੀ ਅਤੇ ਇਸੇ ਹੀ ਸਬੰਧ ਵਿਚ ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ ਨੇ ਇਕ ਕਰੜੀ ਸਪੀਚ ਵੀ ਕੀਤੀ ਸੀ ਸ਼ਾਇਦ ਹੁਣ ਬੋਲਣ ਜਾਂ ਨਾ ਬੋਲਣ । ਅੱਜ ਇਹ ਭਰਾ ਹਾਈ ਮੋਰੈਲ ਦੀ ਗੱਲ ਕਰਦੇ ਹਨ, ਪਬਲਿਕ ਪਰੈਸ਼ਰ ਜਦ ਪਿਆ ਕਿ ਗਿਆਨੀ ਜੀ ਨੂੰ ਇਨ੍ਹਾਂ ਪਾਸੋਂ ਅਸਤੀਫੇ ਲੈਣੇ ਚਾਹੀਦੇ ਹਨ ਤਾਂ ਕੈਪਟਨ ਰਤਨ ਸਿੰਘ ਹੋਰਾਂ ਨੇ 3 ਜੁਲਾਈ ਨੂੰ ਅਸਤੀਫਾ ਦਿਤਾ ਅਤੇ ਇਸ ਤੋਂ ਪਹਿਲਾਂ ਸਰਦਾਰ ਗੁਰਮੇਜ਼ ਸਿੰਘ ਹੋਰਾਂ ਅਸਤੀਫਾ ਦੇ ਦਿਤਾ ਸੀ । ਇਹ ਕਿਹਾ ਗਿਆ ਕਿ ਸਰਦਾਰ ਦਰਬਾਰਾ ਸਿੰਘ ਦਾ ਕੇਸ ਹਾਈ ਕਮਾਂਡ ਨੂੰ ਭੇਜਿਆ ਗਿਆ । ਕੇਸ ਉਥੇ ਗਿਆ ਪਰ * * * * * ਇਹ ਇਕ ਪਾਰਟੀ ਦਾ ਮਸਲਾ ਨਹੀਂ ਸੀ, ਸਰਦਾਰ ਹਰਚੰਦ ਸਿੰਘ ਕਮੇਟੀ ਇਕ ਪਾਰਟੀ ਦੀ ਨਹੀਂ ਸਾਰੇ ਹਾਊਸ ਦੀ ਸੀ ਅਤੇ ਸਾਰੀਆਂ ਪਾਰਟੀਆਂ ਦੇ ਮੈਂਬਰ ਉਸ ਵਿਚ ਸਨ । (ਵਿਘਨ)

**Mr. Deputy Speaker :** This should not form part of the proceedings.

**Sardar Ajaib Singh Sandhu :** Why Sir ?

**Mr. Deputy Speaker :** Because it is a personal charge against an hon. Member . Please take your seat now.

**Sardar Ajaib Singh Sandhu :** The Chief Minister is sitting in the House. He can refute it.

---

* Expunged as ordered by the Chair.

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ :** ਆਨ ਏ ਪੁਆਇੰਟ ਆਫ ਆਰਡਰ ਸਰ । ਡਿਪਟੀ ਸਪੀਕਰ ਸਾਹਿਬ, ਤਿੰਨ ਚਾਰ ਦਿਨ ਤੋਂ ਇਹ ਰਿਵਾਜ ਪਿਆ ਹੋਇਆ ਹੈ ਕਿ ਕੋਈ ਗੱਲ ਕਹੀ ਜਾਵੇ ਇਕ ਬਲੈਂਕਿਟ ਮੈਨਰ ਵਿਚ ਉਸ ਨੂੰ ਐਕਸਪੰਜ ਕਰ ਦਿਤਾ ਜਾਂਦਾ ਹੈ । ਇਸ ਦੇ ਬਾਰੇ ਵਿਚ ਰੂਲ 109 ਬਿਲਕੁਲ ਸਾਫ ਦਿਤਾ ਹੋਇਆ ਹੈ ਉਹ ਇਹ ਹੈ :—

'ਜੇਕਰ ਸਪੀਕਰ ਦੀ ਇਹ ਰਾਏ ਹੋਵੇ ਕਿ ਕਿਸੇ ਅਜਿਹੇ ਸ਼ਬਦ ਜਾਂ ਸ਼ਬਦਾਂ ਦੀ ਬਹਿਸ ਵਿਚ ਵਰਤੋਂ ਕੀਤੀ ਗਈ ਹੈ ਜੋ ਅਪਮਾਨ ਜਨਕ ਜਾਂ ਅਸ਼ਲੀਲ ਜਾਂ ਅਸੰਸਦੀ ਜਾਂ ਭੱਦਾ ਹੈ ਜਾਂ ਹਨ ਤਾਂ ਉਹ ਹੁਕਮ ਦੇ ਸਕਦਾ ਹੈ ਕਿ ਅਜਿਹੇ ਸ਼ਬਦ ਜਾਂ ਸ਼ਬਦਾਂ ਨੂੰ ਸਭਾ ਦੀ ਕਾਰਵਾਈ ਵਿਚੋਂ ਕਢ ਦਿਤਾ ਜਾਵੇ । ( ਵਿਘਨ ) ਹੁਣ ਤੁਸੀਂ ਹੁਕਮ ਦਿਤਾ ਹੈ ਕਿ ਜਿਹੜੇ ਸ਼ਬਦ ਬਾਦਲ ਸਾਹਿਬ ਨੇ ਕਹੇ ਹਨ * * * * * * ਕਢ ਦਿਤੇ ਜਾਣ । ਇਨ੍ਹਾਂ ਸ਼ਬਦਾਂ ਵਿਚ ਨਾਂ ਤਾਂ ਕੋਈ ਅਸ਼ਲੀਲ ਸ਼ਬਦ ਹੈ ਜਾਂ ਅਪਮਾਨਜਨਕ ਹੈ ਅਤੇ ਨਾ ਹੀ ਅਸੰਸਦੀ ਜਾਂ ਭੱਦਾ ਹੈ ਤਾਂ ਫਿਰ ਆਪ ਕਿਸ ਰੂਲ ਦੇ ਤਹਿਤ ਇਨ੍ਹਾਂ ਸ਼ਬਦਾਂ ਨੂੰ ਕੱਢੇ ਜਾਣ ਦਾ ਹੁਕਮ ਦੇ ਸਕਦੇ ਹੋ ?

**ਮੁੱਖ ਮੰਤਰੀ :** ਇਥੇ ਜੋਸ਼ ਜੀ ਨੇ ਰੂਲ ਪੜ੍ਹ ਕੇ ਸੁਣਾਇਆ ਹੈ ਅਤੇ ਇਹ ਵੀ ਕਿਹਾ ਗਿਆ ਹੈ ਕਿ ਕੋਈ ਸ਼ਬਦ ਅਪਮਾਨਜਨਕ ਜਾਂ ਅਸ਼ਲੀਲ ਨਹੀਂ ਵਰਤੇ ਗਏ । ਜੇਕਰ ਵਰਤੇ ਗਏ ਹੋਣ ਤਾਂ ਐਕਸਪੰਜ ਹੋਣੇ ਚਾਹੀਦੇ ਹਨ । * * * *

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਫਿਰ ਅਸਤੀਫ਼ਾ ਦਿਵਾਉਣ ਤੋਂ ਬਾਅਦ ਉਨ੍ਹਾਂ ਨੂੰ ਅਗਜ਼ਾਨਰੇਟ ਜਿਹੜਾ ਕਰ ਦਿਤਾ ਗਿਆ ਹੈ ਇਹ ਅਫਸੋਸਨਾਕ ਬਾਤ ਹੈ । ( ਵਿਘਨ )

**ਕਾਮਰੇਡ ਦਰਸ਼ਨ ਸਿੰਘ ਕੈਨੇਡੀਅਨ :** ਆਨ ਏ ਪੁਆਇੰਟ ਆਫ ਆਰਡਰ ਸਰ.. (ਵਿਘਨ)

**Mr. Deputy Speaker :** I invite the attention of the hon. Member to Rules 93 of the Rules of Procedure and conduct of business in the Punjab Legislative Assembly which reads as under :—

(1) "The matter of every speech shall be strictly relevant to the matter before the Assembly.

(2) A member while speaking shall not make a personal charge against a member...." That was obviously a personal charge.

I am giving my ruling on the 'Point of order'.

**Comrade Shamsher Singh Josh :** We are not students and you are not Headmaster. (*Interruption*)

---

*Expunged as ordered by the Chair.

**Education and Revenue Minister** (Sardar Umrao Singh): He is not right. I will read Rule No. 109' If the Speaker is of opinion that a word or words has or have been used in debate which is or are defamatory or indecent or un-parliamentary or undignified, he may, in his discretion order that such word or words be expunged from the proceedings of the Assembly.

**ਸ੍ਰੀ ਡਿਪਟੀ ਸਪੀਕਰ** : ਜਦੋਂ ਸਪੈਸੇਫਿਕਲੀ ਇਕ ਵਿਅਕਤੀ ਦਾ ਨਾਂ ਲੈਕੇ ਕਹਿ ਹੀ ਦਿਤਾ ਇਹ ਡੈਫੇਮੇਟਰੀ ਤਾਂ ਹੋ ਗਿਆ। (When he names a certain person specifically it becomes defamatory.)

**ਸਰਦਾਰ ਅਜਾਇਬ ਸਿੰਘ ਸੰਧੂ** : * * * *

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ, ਇਹ ਰਿਕਾਰੰਡ ਦਾ ਪਾਰਟ ਨਾ ਬਣੇ (This is no point of order , it should not form part of the record.)

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : We cannot allow you to gag the House. ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਪੁਲਿਟੀਕਲ ਕਰਿਟਿਸਿਜ਼ਮ ਹੈ। ਇਸ ਵਿਚ ਕੀ ਆਬਜੈਕਸ਼ਨੇਬਲ ਹੈ ਕਿ * * * * * * * * ਉਨ੍ਹਾਂ ਦੇ ਸਾਹਮਣੇ ਗੱਲ ਹੋਈ, ਤੁਸੀਂ ਇਹ ਰਿਕਾਰਡ ਹੋਣ ਨਹੀਂ ਦਿਤਾ....

**ਸ੍ਰੀ ਡਿਪਟੀ ਸਪੀਕਰ** : ਮੈਂ ਤਾਂ ਹਾਊਸ ਦੇ ਰੂਲਜ਼ ਦੇ ਮੁਤਾਬਿਕ ਚਲਣਾ ਹੈ। (I have to proceed according to the Rules of Procedure.)

**ਮੁੱਖ ਮੰਤਰੀ** : ਲੀਡਰ ਆਫ ਦੀ ਅਪੋਜ਼ੀਸ਼ਨ ਨੇ ਜੋ ਲਫਜ਼ ਕਹੇ ਸਨ, ਉਹ ਗੱਲ ਸਾਫ ਹੋ ਗਈ ਹੈ ਤੁਸੀਂ ਇਸ ਤਰ੍ਹਾਂ ਕਰੋ ਜਿਸ ਦੇ ਵਿਚ ਦੋਨਾਂ ਦਾ ਕੋਈ ਕਸੂਰ ਨਹੀਂ। ਰੀਕਾਰਡ ਤੇ ਨਾ ਮੇਰੇ ਸ਼ਬਦ ਛਪਣ ਅਤੇ ਨਾ ਉਨ੍ਹਾ ਦੇ ਛਪਣ।

**ਇਕ ਮਾਨਯੋਗ ਮੈਂਬਰ** : * * * *

**ਸਰਦਾਰ ਜਸਵਿੰਦਰ ਸਿੰਘ ਬਰਾੜ** : * * * *

**Mr. Deputy Speaker** : Whatever is being said by the hon. Member, it should not form part of the proceedings.

**ਮੁੱਖ ਮੰਤਰੀ** : ਬਰਾੜ ਸਾਹਿਬ, ਠੀਕ ਕਹਿੰਦੇ ਹਨ, ਮੈਂ ਹੁਣ ਵੀ ਕਹਿੰਦਾ ਹਾਂ ਕਿ ਜਿਸ ਵੀ ਕਿਸੇ ਨੇ ਨਾਜਾਇਜ਼ ਤੌਰ ਤੇ ਜ਼ਮੀਨ ਸਾਂਭੀ ਹੈ ਅਤੇ ਕਾਨੂੰਨ ਇਜਾਜ਼ਤ ਦਿੰਦਾ ਹੈ ਕਿ ਉਹ ਵਾਪਸ ਲਈ ਜਾ ਸਕਦੀ ਹੈ, ਮੇਰੀ ਪਾਰਟੀ ਨੇ ਫੈਸਲਾ ਕੀਤਾ ਹੈ ਕਿ ਉਹ

*Expunged as ordered by the Chair.

[ਮੁਖ ਮੰਤਰੀ]

ਜ਼ਰੂਰ ਅਸੀਂ ਲੈਣੀ ਹੈ । ਮੈਂ ਕਿਸੇ ਨੂੰ ਨਹੀਂ ਕਿਹਾ ਕਿ ਕੋਈ ਅਸਤੀਫਾ ਦੇਵੇ । ਸਾਡੀ ਪਾਰਟੀ ਦਾ ਵਿਚਾਰ ਇਹੋ ਹੈ ਕਿ ਜਿਸ ਕਿਸੇ ਦਾ ਵੀ ਨਾਂ ਹਰਚੰਦ ਸਿੰਘ ਕਮੇਟੀ ਵਿਚ ਆਇਆ ਹੈ ਉਸ ਨੂੰ ਅਸਤੀਫਾ ਦੇ ਦੇਣਾ ਚਾਹੀਦਾ ਹੈ । * * * * ਮੈ ਇਸ ਮੁਆਮਲੇ ਦੇ ਹੱਕ ਵਿਚ ਅਤੇ ਨਾ ਹੀ ਇਸ ਦੇ ਬਰਖਲਾਫ ਅਜ ਤੱਕ ਕਿਸੇ ਨੂੰ ਕਿਹਾ ਹੈ । ਪਰ ਇਤਨਾ ਜਰੂਰ ਕਿਹਾ ਹੈ ਕਿ ਜੇ ਕਿਸੇ ਦਾ ਨਾਂ ਆ ਗਿਆ ਹੈ ਤਾਂ ਉਸ ਨੂੰ ਅਸਤੀਫਾ ਦੇਣਾ ਚਾਹੀਦਾ ਹੈ, ਇਸ ਵਿਚ ਹਰਜ ਕੋਈ ਨਹੀਂ ।

**ਸਰਦਾਰ ਸਤਨਾਮ ਸਿੰਘ ਬਾਜਵਾ** : * * *

**Mr. Speaker** : No point of order; it should not form part of the record.

---

## PERSONAL EXPLANATION BY SARDAR DARBARA SINGH

**Sardar Darbara Singh** : I am named. On a point of personal explanation.

**Mr. Deputy Speaker** : You will have time to speak. No personal explation on point of order.

**Sardar Darbara Singh** : Sir, I am on a point of personal explanation.

ਸਰ, ਮੇਰਾ ਪਰਸਨਲ ਐਕਸਪਲੇਨੇਸ਼ਨ ਇਹ ਹੈ ਕਿ ਮੈਨੂੰ ਚੀਫ ਮਨਿਸਟਰ ਸਾਹਿਬ ਅਤੇ ਆਪਣੀ ਪਾਰਟੀ ਤੇ ਮਾਣ ਹੈ । ਮੈਨੂੰ ਇਸ ਸਰਕਾਰ ਤੇ ਵੀ ਮਾਣ ਹੈ ਕਿ ਜਦੋਂ ਹਰਚੰਦ ਸਿੰਘ ਕਮੇਟੀ ਨੇ ਮੈਨੂੰ ਦੋਸ਼ੀ ਕਰਾਰ ਦਿਤਾ ਤਾਂ ਇਨ੍ਹਾਂ ਨੇ ਵੀ ਮੇਰੀ ਕੋਈ ਰਿਆਇਤ ਨਹੀਂ ਕੀਤੀ ਬਲਕਿ ਮੇਰੇ ਖਿਲਾਫ ਪੂਰੀ ਪੈਰਵਾਈ ਕੀਤੀ ਅਤੇ ਬਾਕਾਇਦਾ ਫਾਲੋਅਪ ਕੀਤਾ ਅਤੇ ਹਾਈ ਕਮਾਂਡ ਵਿਚ ਮੇਰੇ ਖਿਲਾਫ ਬਾਕਾਇਦਾ ਇਕ ਫਰੀਕ ਬਣਕੇ ਪੇਸ਼ ਹੋਏ । ਮੈਨੂੰ ਇਸ ਗੱਲ ਦਾ ਵੀ ਫਖਰ ਹੈ ਕਿ ਉਨ੍ਹਾਂ ਨੇ ਮੇਰੇ ਕਿਸੇ ਅਹੁਦੇ ਵੱਲ ਜਾਂ ਕਿਸੇ ਦਰਜੇ ਵਲ ਵੀ ਨਹੀਂ ਵੇਖਿਆ, ਮੇਰੇ ਮੁਤੱਲਿਕ ਪੂਰੀ ਤਰ੍ਹਾਂ ਕੇਸ ਤਿਆਰ ਕੀਤਾ ਇਸ ਵਿਚ ਮੈਂ ਆਪਣੀ ਪਾਰਟੀ ਦੀ ਵਡਿਆਈ ਸਮਝਦਾ ਹਾਂ ਕਿ ਉਹ ਆਪਣੀਆਂ ਜ਼ਿੰਮੇਵਾਰੀਆਂ ਨੂੰ ਨਿਭਾਉਂਦੇ ਹਨ, ਇਸ ਵਿਚ ਮੇਰੀ ਪਾਰਟੀ ਦਾ ਕੋਈ ਛੋਟਾਪਣ ਨਹੀਂ ਮੈਂ ਅਰਜ਼ ਕਰਾਂਗਾ ਕਿ ਜੋ ਕੁਝ ਵੀ ਸਰਕਾਰ ਨੇ ਕੀਤਾ ਹੈ, ਠੀਕ ਕੀਤਾ ਹੈ ਕੋਈ ਗ਼ਲਤ ਗੱਲ ਨਹੀਂ ਕੀਤੀ । ਮੈਂ ਇਸ ਗੱਲ ਤੇ ਖੁਸ਼ ਹਾਂ ਕਿ ਸੈਂਟਰਲ ਲੈਵਲ ਤੇ ਮੇਰਾ ਕੇਸ ਡਿਸਕਸ ਹੋਇਆ ਅਤੇ ਮੈਂ ਉਸ ਵਿਚੋਂ ਬਰੀ ਹੋਇਆ ਹਾਂ ਇਹ ਵੀ ਮੇਰੇ ਲਈ ਵਡਿਆਈ ਦੀ ਗੱਲ ਹੈ, ਕੋਈ ਛੋਟਿਆਈ ਦੀ ਨਹੀਂ ।

---

## DISCUSSION ON HARCHAND SINGH COMMITTEE REPORT
*(Resumption)*

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਸਪੀਕਰ ਸਾਹਿਬ, ਮੈਂ ਇਹ ਜਾਣਨਾ ਚਾਹੁੰਦਾ

---

*Expunged as ordered by the Chair.

ਹਾਂ ਕਿ ਆਇਆ ਉਹ ਲਫ਼ਜ਼ ਜੋ ਚੀਫ ਮਨਿਸਟਰ ਸਾਹਿਬ ਨੇ ਸਰਦਾਰ ਦਰਬਾਰਾ ਸਿੰਘ ਬਾਰੇ ਕਹੇ ਸੀ ਉਹ ਡੀਬੇਟ ਵਿਚੋਂ ਕੱਟ ਦਿਤੇ ਹਨ ਜਾਂ ਨਹੀਂ।

**Mr. Deputy Speaker** : Those will not form part of the proceedings.

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਇਹ ਬੁਰੀ ਗੱਲ ਹੈ, ਤੁਸੀਂ ਰੀਕਾਰਡ ਤੇ ਕੁਝ ਆਉਣ ਹੀ ਨਹੀਂ ਦੇਣਾ ਚਾਹੁੰਦੇ, ਕਰਿਟਿਸਿਜ਼ਮ ਕੀ ਹੋਇਆ....

**Mr. Deputy Speaker** : You were not saying as Chief Minister. You were simply mentioning his name as Member.

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : * * * * *

**Mr. Deputy Speaker** : It will not form part of the record.

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਡਿਪਟੀ ਸਪੀਕਰ ਸਾਹਿਬ, ਬੜੀ ਹੀ ਕਲੀਅਰ ਗੱਲ ਹੈ ਕਿ ਜਿਹੜੇ ਕਨਸਰਨਡ ਆਦਮੀ ਹਨ.... (ਵਿਘਨ) (ਸ਼ੋਰ)

**ਵਿਦਿਆ ਮੰਤਰੀ** : ਆਨ ਏ ਪੁਆਇੰਟ ਆਫ ਆਰਡਰ ਸਰ। ਡਿਪਟੀ ਸਪੀਕਰ ਸਾਹਿਬ, ਇਥੇ ਜੋਸ਼ ਸਾਹਿਬ ਨੇ ਰੂਲ ਪੜ੍ਹਿਆਂ ਔਰ ਤੁਸੀਂ ਵੀ ਆਪਣੀ ਰੂਲਿੰਗ ਦਿਤੀ। ਮੈਂ ਕੌਲ ਐਂਡ ਸ਼ਕਦਰ ਦੇ ਸਫਾ 857 ਤੋਂ ਪੜ੍ਹਦਾ ਹਾਂ;

"Words or expressions used during the course of a speech in the House, though not unparliamentary, may still be objected to sometimes by another member on ground of propriety.

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਮੈਨੂੰ ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਇਥੇ ਹੀ ਬੱਸ ਨਹੀਂ ਹੋਇਆ, ਸੈਂਟਰ ਦੇ ਲੋਕਾਂ ਨੇ ਵੀ ਕਿਹਾ ਕਿ ਸਰਦਾਰ ਦਰਬਾਰਾ ਸਿੰਘ ਨੂੰ ਅਸਤੀਫਾ ਦੇਣਾ ਚਾਹੀਦਾ ਹੈ। (ਵਿਘਨ) ਡਿਪਟੀ ਸਪੀਕਰ ਸਾਹਿਬ, ਸਾਰੀ ਜੰਤਾ ਹੈਰਾਨ ਹੋ ਗਈ ਕਿ ਸਡਨਲੀ ਇਹ ਟੇਬਲ ਟਰਨ ਕਿਸ ਤਰ੍ਹਾਂ ਹੋ ਗਿਆ ਹੈ। ਉਸ ਤੋਂ ਵੀ ਵਧ ਹੈਰਾਨੀ ਉਸ ਵੇਲੇ ਹੋਈ ਜਦੋਂ ਗਿਆਨੀ ਜੀ ਨੇ ਐਲਾਨ ਕੀਤਾ ਕਿ ਮੈਂ ਤਾਂ ਬਾਕੀ ਦੇ ਤਿੰਨਾਂ ਬੰਦਿਆਂ ਨੂੰ ਤਾਂ ਬਰੀ ਕਰ ਦਿਤਾ ਹੈ ਆਖਿਰ ਇਸ ਦਾ ਰੀਜ਼ਨ ਕੀ ਸੀ। ਇਸ ਦਾ ਰੀਜ਼ਨ ਇਹ ਸੀ ਕਿ ਦਰਬਾਰਾ ਸਿੰਘ ਦੇ ਹੱਥ ਵਿਚ ਇਕ ਬਹੁਤ ਵੱਡਾ ਹਥਿਆਰ ਸੀ ਔਰ ਉਸ ਹਥਿਆਰ ਤੋਂ ਸਾਡੀ ਸਰਕਾਰ ਬਹੁਤ ਡਰ ਰਹੀ ਸੀ। (ਵਿਘਨ) ਇਸ ਲਈ ਸੈਂਟਰ ਨੇ ਉਨ੍ਹਾਂ ਨਾਲ ਕੰਪ੍ਰੋਮਾਈਜ਼ ਕਰਨ ਲਈ ਕਿਹਾ ਔਰ ਕੰਪ੍ਰੋਮਾਈਜ਼ ਦਾ ਫਾਰਮੂਲਾ ਇਹ ਨਿਕਲਿਆ ਕਿ ਇਹ ਉਨ੍ਹਾਂ ਨੂੰ ਬਰੀ ਕਰ ਦੇਣ ਔਰ ਉਹ ਸਪੀਕਰਸ਼ਿਪ ਤੋਂ ਅਸਤੀਫਾ ਦੇ ਦੇਣ। ਫਿਰ ਗਿਆਨੀ ਜ਼ੈਲ ਸਿੰਘ ਨੇ ਆਪ ਜੋ ਲੈਂਡ ਗਰੈਬ ਕੀਤੀ ਸੀ (ਵਿਘਨ) (ਸ਼ੋਰ) (ਬਹੁਤ ਸ਼ੋਰ)

---

*Expunged as ordered by the Chair.

ਸ੍ਰੀ ਪ੍ਰੇਮ ਗੁਪਤਾ * * * *

**ਸ੍ਰੀ ਡਿਪਟੀ ਸਪੀਕਰ** : ਇਹ ਪੁਆਇੰਟ ਆਫ ਆਰਡਰ ਨਹੀਂ ਹੈ। ਇਸ ਨੂੰ ਰਿਕਾਰਡ ਨਾ ਕੀਤਾ ਜਾਵੇ। (It is not a point of order and it should not be recorded)

**ਵਿਦਿਆ ਮੰਤਰੀ** : ਆਨ ਏ ਪੁਆਇੰਟ ਆਫ ਆਰਡਰ ਸਰ। ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ * * *

**ਸ੍ਰੀ ਡਿਪਟੀ ਸਪੀਕਰ** : ਉਨ੍ਹਾਂ ਨੇ ਅਜਿਹੀ ਕੋਈ ਗੱਲ ਨਹੀਂ ਆਖੀ। ਇਹ ਰਿਕਾਰਡ ਨਾ ਕੀਤਾ ਜਾਵੇ। (He has not said any such thing. It should not be recorded)

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਡਿਪਟੀ ਸਪੀਕਰ ਸਾਹਿਬ, ਜੇ ਇਨ੍ਹਾਂ ਨੇ ਇਸ ਕਮੇਟੀ ਦੀ ਰਿਪੋਰਟ ਤੇ ਕੋਈ ਐਕਸ਼ਨ ਨਹੀਂ ਸੀ ਲੈਣਾ ਤਾਂ ਇਸ ਬਾਰੇ ਜਿਤਨਾ ਵੀ ਰੌਲਾ ਪਾਇਆ ਗਿਆ ਉਹ ਸਿਰਫ ਲੰਗਜ਼ ਪ੍ਰੈਕਟਿਸ ਹੀ ਸੀ ਉਸ ਦਾ ਕੋਈ ਹੋਰ ਲਾਭ ਨਹੀਂ ਸੀ। ਕਈ ਵੱਡੇ ਵੱਡੇ ਜ਼ਿਮੇਦਾਰ ਸੱਜਣਾਂ ਦੇ ਪੈਰਾਂ ਹੇਠੋਂ ਜ਼ਮੀਨ ਨਿਕਲ ਗਈ ਜਦੋਂ ਕਿ ਉਨ੍ਹਾਂ ਨੂੰ ਇਸ ਰਿਪੋਰਟ ਵਿਚ ਦੋਸ਼ੀ ਕਰਾਰ ਦਿਤਾ ਗਿਆ। ਇਸ ਰਿਪੋਰਟ ਦੇ ਮੁਤਾਬਿਕ ਜ਼ਰੂਰ ਐਕਸ਼ਨ ਲੈਣਾ ਚਾਹੀਦਾ ਸੀ। ਘਟੋ ਘੱਟ ਉਹ ਜ਼ਮੀਨ ਜ਼ਰੂਰ ਉਨ੍ਹਾਂ ਤੋਂ ਲੈ ਲੈਣੀ ਚਾਹੀਦੀ ਸੀ ਲੇਕਿਨ ਉਹ ਨਹੀਂ ਲਈ ਗਈ (ਵਿਘਨ) (ਸ਼ੋਰ) ਫਿਰ ਜਦੋਂ ਗਿਆਨੀ ਜ਼ੈਲ ਸਿੰਘ ਬਾਰੇ ਇਹ ਦਸਿਆ ਗਿਆ ਕਿ ਉਨ੍ਹਾਂ ਨੇ ਵੀ ਕਬਰਸਤਾਨ ਦੀ ਜ਼ਮੀਨ ਤੇ ਕਬਜ਼ਾ ਕੀਤਾ ਹੈ ਤਾਂ ਇਸ ਸਾਰੇ ਕਾਂਡ ਨੂੰ ਦਬਾਉਣ ਦੀ ਕੋਸ਼ਿਸ਼ ਕੀਤੀ ਜਾਣ ਲਗ ਪਈ। ਇਹ ਗੱਲ ਦੂਜੇ ਲੈਂਡ ਗਰੈਬਿੰਗ ਤੋਂ ਦੁੱਗਣੀ ਤਿੱਗਣੀ ਨਹੀਂ ਸਗੋਂ ਹੰਡਰਡ ਟਾਈਮ ਜ਼ਿਆਦਾ ਸੀਰੀਅਸ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਇਥੇ ਕੁਰੱਪਸ਼ਨ ਨੂੰ ਬੜ੍ਹਾਵਾ ਦਿਤਾ ਜਾ ਰਿਹਾ ਹੈ। ਹਰਚੰਦ ਸਿੰਘ ਕਮੇਟੀ ਦਾ ਜੋ ਮਕਸਦ ਸੀ ਉਹ ਫੌਤ ਹੁੰਦਾ ਜਾ ਰਿਹਾ ਹੈ। ਮੈਂ ਸਮਝਦਾ ਹਾਂ ਕਿ ਇਸ ਕਮੇਟੀ ਦੀ ਰਿਪੋਰਟ ਤੇ ਕੋਈ ਐਕਸ਼ਨ ਨਾ ਲੈਣਾ ਹਾਊਸ ਦੀ ਕੰਨਟੈਂਪਟ ਹੈ ਕਿਉਂਕਿ ਇਹ ਕਮੇਟੀ ਹਾਊਸ ਦੀ ਬਣਾਈ ਹੋਈ ਕਮੇਟੀ ਸੀ।

**Sardar Darbara Singh** : It is not in your knowledge, Sir. It is not a Committee of the House. It is a Committee appointed by the Government.

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਡਿਪਟੀ ਸਪੀਕਰ ਸਾਹਿਬ, ਜੇ ਸਾਰੀ ਚੀਜ਼ ਦੀ ਇਨਕੁਆਇਰੀ ਹੋਵੇ ਤਾਂ ਬੜੀਆਂ ਸਨਸਨੀ ਖੇਜ਼ ਚੀਜ਼ਾਂ ਸਾਹਮਣੇ ਆ ਸਕਦੀਆਂ ਹਨ। ਹਾਲੇ ਤਾਂ ਸਿਰਫ ਸਾਰੀ ਜ਼ਮੀਨ ਦੇ ਇਕ ਫਰੈਕਸ਼ਨ ਦੀ ਇਨਕੁਆਇਰੀ ਹੋਈ ਹੈ। ਜਿਸ ਤਰ੍ਹਾਂ ਕਣਕ ਖਰੀਦਣ ਲਈ ਸਿਰਫ ਕਣਕ ਦਾ ਨਮੂਨਾ ਵੇਖ ਕੇ ਸਾਰੀ ਕਣਕ ਦਾ ਅੰਦਾਜ਼ਾ ਲਗਾਇਆ ਜਾ ਸਕਦਾ ਹੈ ਉਸੇ ਤਰ੍ਹਾਂ ਸਿਰਫ ਹਰਚੰਦ ਸਿੰਘ ਕਮੇਟੀ ਦੀ ਰਿਪੋਰਟ ਤੋਂ ਹੀ ਇਹ ਪਤਾ ਲਗ ਸਕਦਾ ਹੈ ਕਿ ਕਿਸ ਬੇਰਹਿਮੀ ਨਾਲ ਇਨ੍ਹਾਂ ਲੋਕਾਂ ਨੇ ਜ਼ਮੀਨ ਗਰੈਬ ਕੀਤੀ ਹੈ। ਮੈਂ ਮੰਗ ਕਰਦਾ ਹਾਂ ਕਿ ਇਸ ਕਮੇਟੀ ਦੀ ਮਿਆਦ ਵਿਚ ਵਾਧਾ

*Not recorded as ordered by the Chair.

ਕੀਤਾ ਜਾਵੇ ਔਰ ਉਸ ਦੀਆਂ ਟਰਮਜ਼ ਐਂਡ ਕਨਡੀਸ਼ਨਜ਼ ਵਿਚ ਇਹ ਗੱਲ ਵੀ ਸ਼ਾਮਲ ਕਰ ਦਿਤੀ ਜਾਵੇ ਕਿ ਉਹ ਸਿਰਫ ਇਵੈਕੂਈ ਲੈਂਡ ਨਹੀਂ ਸਗੋਂ ਵਕਫ ਲੈਂਡ ਨਜ਼ੂਲ ਲੈਂਡ ਔਰ ਇਨਫੀਰੀਅਰ ਲੈਂਡ ਬਾਰੇ ਵੀ ਇਨਕੁਆਇਰੀ ਕਰੇ । ਤਾਂ ਕਿ ਇਹ ਪਤਾ ਲਗ ਸਕੇ ਕਿਸ ਬੰਦੇ ਨੇ ਜਾਂ ਕਿਸ ਪਾਰਟੀ ਦੇ ਬੰਦਿਆਂ ਨੇ ਕਿਤਨੀ ਜ਼ਮੀਨ ਆਪਣੇ ਕਬਜ਼ੇ ਵਿਚ ਕੀਤੀ ਹੋਈ ਹੈ । ਮੈਂ ਸਮਝਦਾ ਹਾਂ ਕਿ ਤਾਂ ਹੀ ਪੰਜਾਬ ਦੇ ਲੋਕਾਂ ਨੂੰ ਕੋਈ ਫਾਇਦਾ ਹੋ ਸਕਦਾ ਹੈ ਜੇ ਇਹ ਸ਼ਾਰੀ ਇਨਕੁਆਇਰੀ ਕਰਕੇ ਗਰੈਬ ਹੋਈ ਲੈਂਡ ਗਰੀਬਾਂ ਵਿਚ ਖੋਹ ਕੇ ਵੰਡ ਦਿਤੀ ਜਾਵੇ ।

ਦੂਸਰੀ ਗੱਲ ਇਹ ਹੈ ਕਿ ਜੇ ਇਸ ਤਰ੍ਹਾਂ ਜ਼ਮੀਨ ਖੋਹਣ ਵਿਚ ਕੋਈ ਲੀਗਲ ਰੁਕਾਵਟ ਗਿਆਨੀ ਜੀ ਸਮਝਦੇ ਹਨ ਤਾਂ ਮੈਂ ਸਮਝਦਾ ਹਾਂ ਕਿ ਉਨ੍ਹਾਂ ਨੂੰ ਆਰਡੀਨੈਂਸ ਜਾਰੀ ਕਰਕੇ ਜ਼ਮੀਨ ਲੈ ਲੈਣੀ ਚਾਹੀਦੀ ਹੈ ਔਰ ਲੋਕਾਂ ਵਿਚ ਵੰਡ ਦੇਣੀ ਚਾਹੀਦੀ ਹੈ । ਡਿਪਟੀ ਸਪੀਕਰ ਸਾਹਿਬ, ਪੁਲੀਟੀਕਲ ਤਾਕਤ ਸਦਾ ਕਿਸੇ ਕੋਲ ਨਹੀਂ ਰਹਿਣੀ । ਜੇ ਅੱਜ ਗਿਆਨੀ ਜੀ ਦੀ ਸਰਕਾਰ ਹੈ ਤਾਂ ਕੱਲ੍ਹ ਸਾਡੀ ਸਰਕਾਰ ਵੀ ਆ ਸਕਦੀ ਹੈ । (ਵਿਘਨ) ਇਹ ਕੋਈ ਵੱਡੀ ਗੱਲ ਨਹੀਂ ਹੈ । ਮੈਂ ਅਰਜ਼ ਕਰਦਾ ਹਾਂ ਕਿ ਭਾਵੇਂ ਕੋਈ ਵੀ ਸਰਕਾਰ ਆਵੇ ਜਾਂ ਜਾਵੇ ਪਰ ਇਥੇ ਇਕ ਅਜਿਹਾ ਡੰਡਾ ਹੋਣਾ ਚਾਹੀਦਾ ਹੈ ਜਿਸ ਤੋਂ ਕਰੱਪਸ਼ਨ ਕਰਨ ਵਾਲੇ ਡਰਦੇ ਰਹਿਣ । ਇਸ ਲਈ ਕੁਰੱਪਟ ਲੋਕਾਂ ਨੂੰ ਨੱਥ ਪਾਉਣ ਵਾਸਤੇ ਇਕ ਪਰਮਾਨੈਂਟ ਜੁਡੀਸ਼ੀਅਲ ਕਮਿਸ਼ਨ ਕਾਇਮ ਕਰਨਾ ਚਾਹੀਦਾ ਹੈ । ਤਾਕਿ ਜਦੋਂ ਵੀ ਕੋਈ ਕਿਸੇ ਕੁਰੱਪਸ਼ਨ ਦੀ ਸ਼ਕਾਇਤ ਕਰੇ ਤਾਂ ਉਸ ਦੀ ਪੂਰੀ ਇਨਕੁਆਇਰੀ ਹੋ ਸਕਦੀ ਹੋਵੇ ।

**ਕੈਪਟਨ ਰਤਨ ਸਿੰਘ :** ਆਨ ਏ ਪੁਆਇੰਟ ਆਫ ਪਰਸਨਲ ਐਕਸਪਲੇਨੇਸ਼ਨ, ਸਰ । ਡਿਪਟੀ ਸਪੀਕਰ ਸਾਹਿਬ, (ਵਿਘਨ)

*(Noise & interruptions)*

**Mr. Deputy Speaker :** No interruption, please.

**Captain Rattan Singh :** On a point of personal explanation, Sir. Have I your permission, Mr. Deputy Speaker ?

**Sardar Ajaib Singh Sandhu :** On a point of order, Sir.

**Mr. Deputy Speaker :** Sardar Ajaib Singh Sandhu on a point of order.

---

## PERSONAL EXPLANATION BY CAPTAIN RATTAN SINGH

**Captain Rattan Singh :** Pesonal Explanation comes first, Sir.

ਡਿਪਟੀ ਸਪੀਕਰ ਸਾਹਿਬ, ਮੈਂ ਕੋਈ ਸਪੀਚ ਨਹੀਂ ਕਰਨੀ । ਇਥੇ ਲੀਡਰ ਆਫ ਦੀ ਆਪੋਜੀਸ਼ਨ ਨੇ ਕੋਈ ਸਪੀਚ ਕੀਤੀ । ਮੈਂ ਸਮਝਦਾ ਸਾਂ ਕਿ ਉਹ ਬੜੇ ਪੜ੍ਹੇ ਲਿਖੇ ਹਨ ਪਰ ਉਨ੍ਹਾਂ ਨੇ ਆਪਣੀ * * * * ( ਵਿਘਨ )

---

Not recorded as ordered by the Chair.

ਸਰਦਾਰ ਪ੍ਰਕਾਸ਼ ਸਿੰਘ ਬਾਦਲ : * * * * * *

ਸ੍ਰੀ ਡਿਪਟੀ ਸਪੀਕਰ : ਇਹ ਲਫ਼ਜ਼ ਰਿਕਾਰਡ ਨਾ ਕੀਤੇ ਜਾਣ । (These words should not be recorded) (*Interruptions*)

**Captain Rattan Singh** : Deputy Speaker Sahib, kindly ask the Leader of Opposition not to provoke me because I know more. I have done nothing wrong. * * *

**Mr. Deputy Speaker** : The words *should not form part of the proceedings. * * *

**Captain Rattan Singh** : How do you want to conduct the House? I am not new to this House. I want to make a Personal Explanation. He (Sardar Parkash Singh Badal) has said that I have grabbed land. I want to say that he is making a statement which is completely untrue. I have, on behalf of my relatives, purchased land in an open auction in which M. L. As. of different parties were also present and I got the land in an open auction through a Tehsildar appointed by the Government.

There is a Settlement Officer. With your permission, I would read out the duties of the Settlement Officer. His duties are :—

(a) To fix the reserve-prices.

(b) To authorise publication of sale notices in the Press.

(3) To confirm and approve a sale by public auction when the highest bid is upto 40% below the Reserve Price.

(4) To confirm and approve sales by transfer of fixed price to certain classes of present occupants in the case of non-petty properties.

There are three more duties of the Settlement Officer.

Then there are the duties of the Tehsildars (Sales) These are as under.

(1) To conduct sale by auction or by transfer at fixed prices to certain classes of present occupants of surplus evacuee properties.

(2) To confirm sales by public auction where the highest bid is above the reserve price.

I have purchased land in an open auction and above the reserve price. If my hon. friend says that I have done something wrong, then I say that he made a mistake in levelling this charge. Even the Enquiry Committee has not said that the auction was in a private place. Nothing of that sort has been said. The Leader of Opposition who has* * * * * * (*Noise and Interruptions*). He is preaching morality when he himself does not believe in it. He is demanding action, a Commission, when he himself is not bold to face it.

---

*Not recorded as ordered by the Chair.

**Mr. Deputy Speaker** : Remarks about the Chhangani Commission should not form part of the proceedings. (*Interruption*)

**Captain Rattan Singh** : This man has just betrayed, Sir. ਇਹ ਤਾਂ ਅੰਗਰੇਜ਼ਾਂ ਦੇ ਪਿੱਠੂ ਰਹੇ ਹਨ। (ਵਿਘਨ)

**ਸਰਦਾਰ ਜਸਵਿੰਦਰ ਸਿੰਘ ਬਰਾੜ** : * * * * (ਵਿਘਨ)

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ (This is no point of order)

**ਸਰਦਾਰ ਸਤਨਾਮ ਸਿੰਘ ਬਾਜਵਾ** : * * * *

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। (This is no point of order,

---

## MOTIONS FOR SENTENCING OF STRANGERS FOR COMMITTING CONTEMPT OF THE HOUSE BY JUMPING INTO THE HOUSE. (*Resumption of Discussion*)

**ਵਿਦਿਆ ਮੰਤਰੀ** : ਡਿਪਟੀ ਸਪੀਕਰ ਸਾਹਿਬ ਇਹ ਮਸਲਾ ਜਿਹੜਾ ਮਿਸਟਰ ਹਰਬੰਸ ਸਿੰਘ ਬਾਗਲਾ ਸਬੰਧੀ ਪ੍ਰਿਵੇਲਿਜ ਮੋਸ਼ਨ ਆਈ ਸੀ, ਇਸ ਬਾਰੇ ਸੰਧੂ ਸਾਹਿਬ ਨਾਲ, ਡਾਂਗ ਸਾਹਿਬ ਨਾਲ ਸਪੀਕਰ ਸਾਹਿਬ ਦੀ ਹਾਜ਼ਰੀ ਵਿਚ ਗੱਲ ਬਾਤ ਕਰ ਲਈ ਹੈ ਅਤੇ ਪਹਿਲਾਂ ਮੈਂ ਉਸ ਪਹਿਲੀ ਮੋਸ਼ਨ ਨੂੰ ਵਾਪਸ ਲੈਂਦਾ ਹਾਂ ਅਤੇ ਨਵੀਂ ਮੋਸ਼ਨ ਹਾਊਸ ਵਿਚ ਪੇਸ਼ ਕਰਦਾ ਹਾਂ।

Sir, I beg to move:

> That this House resolves that a person calling himself Harbans Singh Bagla s/o Bhagat Ram, Village Maksudan (Jullundur), who jumped into the House from the Visitors' Gallery and while raising slogans threw some leaflets on the Floor of the House at 11.30 A.M. today and whom the Watch & Ward Officer took into custody immediately he has committed a grave offence and is guilty of the Contempt of the House.
>
> This House further resolves that he be sentenced to simple imprisonment till 5.00 P.M. on the 29th September, 1973 and sent to the Sub-Jail, Ropar.

**Mr. Speaker** : Motion moved—

> That this House resolves that a person calling himself Harbans Singh Bagla S/o Bhagat Ram, Village Maksudan (Jullundur), who jumped into the House from the Visitor's Gallery and while raising slogans threw some leaflets on the Floor of the House at 11.30 A. M. today and whom the Watch & Ward Officer took into custody immediately has committed a grave offence and is guilty of the Contempt of the House.
>
> This Honse further resolves that he be sentenced to simple imprison ment till 5.00 P.M. on the 29th September, 1973 and sent to the Sub-Jail, Ropar.

---

*Expunged as ordered by the Chair.

**Mr. Speaker** : Question is—

> That this House resolves that a person calling himself Harbans Singh Bagla S/o Bhagat Ram, Village Maksudan (Jullundur), who jumped into the House from the Visitor's Gallery and while raising slogans threw some leaflets on the Floor of the House at 11.30 A.M. today and whom the Watch & Ward Officer took into custody immediately has committed a grave offence and is guilty of the Contempt of the House.
>
> This House further resolves that he be sentenced to simple imprisonment till 5.00 P.M. on the 29th September, 1973 and sent to the Sub-Jail, Ropar.

*The motion was carried.*

**ਸਰਦਾਰ ਸਤਨਾਮ ਸਿੰਘ ਬਾਜਵਾ** : * * * * * *

**ਸ਼੍ਰੀ ਡਿਪਟੀ ਸਪੀਕਰ** : ਇਹ ਪਾਰਟ ਆਫ ਦੀ ਪਰੋਸੀਡਿੰਗਜ਼ ਨਹੀਂ ਬਣੇਗਾ । (This may not form part of the proceedings)

---

## EXTENSION OF TIME OF THE SITTING OF THE HOUSE

**ਸ਼੍ਰੀ ਡਿਪਟੀ ਸਪੀਕਰ** : ਢਾਈ ਵਜੇ ਤਕ ਹਾਊਸ ਦਾ ਸਮਾਂ ਐਕਸਟੈਂਡ ਕੀਤਾ ਸੀ । ਜੇ ਹਾਊਸ ਦੀ ਸਲਾਹ ਹੋਵੇ ਤਾਂ ਹੋਰ ਸਮਾਂ ਵਧਾਇਆ ਜਾਵੇ । (The time of the House had been extended upto 2.30 P.M. If it is the pleasure of the House, the time of the sitting may be extended further)

**ਆਵਾਜ਼ਾਂ** : ਵਧਾਉ ਜੀ ।

**ਵਿਦਿਆ ਮੰਤਰੀ** : ਇਕ ਘੰਟਾ ਹੋਰ ਵਧਾ ਲਉ । (ਵਿਘਨ)

**ਸਰਦਾਰ ਅਜਾਇਬ ਸਿੰਘ ਸੰਧੂ** : ਚਾਰ ਵਜੇ ਤਕ ਕਰ ਲਉ ।

**ਸ਼੍ਰੀ ਡਿਪਟੀ ਸਪੀਕਰ** : ਇਕ ਘੰਟਾ ਹਾਊਸ ਦਾ ਸਮਾਂ ਹੋਰ ਵਧਾਇਆ ਜਾਂਦਾ ਹੈ । (The time of the sitting of the House is extended by one hour more)

---

## DISCUSSION ON HARCHAND SINGH COMMITTEE REPORT (*Resumption*)

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ** (ਬਾਘਾ ਪੁਰਾਣਾ) : ਡਿਪਟੀ ਸਪੀਕਰ ਸਾਹਿਬ ਹਰਚੰਦ ਸਿੰਘ ਕਮੇਟੀ ਰਿਪੋਰਟ ਉਤੇ ਬਹਿਸ ਹੋ ਰਹੀ ਹੈ । ਹਰਚੰਦ ਸਿੰਘ ਕਮੇਟੀ ਕਦੋਂ ਬਣੀ, ਕਿਉਂ ਬਣੀ ਔਰ ਉਸ ਨੇ ਕੀ ਸਿੱਟਾ ਕੱਢਿਆ, ਇਸ ਕਮੇਟੀ ਨੇ ਬੜਾ ਅਹਿਮ ਰੋਲ ਅਦਾ ਕੀਤਾ ਹੈ । ਇਹ ਕਮੇਟੀ ਬਣਨ ਤੋਂ ਪਹਿਲਾਂ ਹਰ ਸੈਸ਼ਨ ਵਿਚ ਡਿਪਟੀ ਸਪੀਕਰ ਸਾਹਿਬ ਇਥੇ ਰੌਲਾ ਪੈਂਦਾ ਹੁੰਦਾ ਸੀ ਕਿ ਤਕੜੇ ਆਦਮੀ, ਅਮੀਰ ਲੋਕ, ਵੱਡੇ ਵੱਡੇ ਅਫਸਰ,

---

*Expunged as ordered by the Chair.

ਸਿਆਸਤਦਾਨ ਜ਼ਮੀਨ ਸਰਕਾਰ ਦੀ ਕੌਡੀਆਂ ਦੇ ਭਾਅ ਲੈ ਗਏ ਔਰ ਹਰੀਜਨਾਂ ਨੂੰ ਇਸ ਤੋਂ ਮਹਿਰੂਮ ਕਰ ਦਿਤਾ । ਗਿਆਨੀ ਜੀ ਨੇ ਹੌਂਸਲੇ ਵਾਲਾ ਕੰਮ ਕੀਤਾ । ਇਸ ਵਾਸਤੇ ਲੈਜੇਸਲੇਟਰਜ਼ ਦੀ ਇਕ ਕਮੇਟੀ ਮੁੱਕਰਰ ਕਰ ਦਿਤੀ । ਸਰਦਾਰ ਹਰਚੰਦ ਸਿੰਘ ਇਸ ਕਮੇਟੀ ਦੇ ਪਰਧਾਨ ਬਣੇ । ਇਹ ਕਮੇਟੀ ਫੈਕਟਸ ਫਾਈਂਡਿੰਗ ਕਮੇਟੀ ਸੀ । ਇਸ ਕਮੇਟੀ ਨੇ ਮੌਕੇ ਤੇ ਜਾਕੇ ਲੋਕਾਂ ਨੂੰ ਪੁਛਿਆ ਸੀ ਕਿ ਜ਼ਮੀਨ ਕਾਸ਼ਤ ਕੌਣ ਕਰਦਾ ਹੈ, ਜ਼ਮੀਨ ਕਿਥੋਂ ਖਰੀਦੀ ਹੈ, ਕਿਥੇ ਬੋਲੀ ਹੋਈ ਹੈ । ਹਰ ਚੀਜ਼ ਮੌਕੇ ਤੇ ਜਾਕੇ ਦੇਖੀ ਗਈ । ਜਿਹੜੇ ਕੇਸਿਜ਼ ਇਨ੍ਹਾਂ ਨੇ ਐਗਜ਼ਾਮਿਨ ਕੀਤੇ ਹਨ ਮੈਂ ਸਮਝਦਾ ਹਾਂ ਉਨ੍ਹਾਂ ਵਿਚ ਕਿਸੇ ਨੂੰ ਕੁਝ ਕਹਿਣ ਦੀ ਗੁੰਜਾਇਸ਼ ਨਹੀਂ ਰਹਿ ਜਾਂਦੀ ਸਵਾਏ ਇਹਦੇ ਕਿ ਇਸ ਵਿਚ ਕੋਈ ਸਿੰਪਲ ਆਦਮੀ ਨਹੀਂ ਮਿਲੇਗਾ ਜਿਸਨੇ ਇਹ ਜ਼ਮੀਨ ਲਈ ਹੋਵੇ (ਵਿਘਨ) ਇਹਦੇ ਉਤੇ ਹੈਡਿੰਗ ਲਿਖਿਆ ਹੋਇਆ ਹੈ :

> Governor of Punjab is pleased to appoint an Enquiry Committee comprising of the following legislators to probe into the setting up of sizeable agricultural farms on evacuee lands by Officers, their relatives and other influential public men.

ਕਿਸੇ ਚੌਥੇ ਕਿਸਮ ਦੇ ਬੰਦੇ ਕੋਲ ਜ਼ਮੀਨ ਨਹੀਂ ਗਈ । ਇਸ ਤੋਂ ਸਾਫ ਜ਼ਾਹਿਰ ਹੁੰਦਾ ਹੈ ਕਿ ਜਿਹੜੇ ਲੋਕਾਂ ਕੋਲ ਕੁਝ ਤਾਕਤ ਸੀ ਚਾਹੇ ਅਫਸਰ ਸਨ, ਆਈ. ਏ. ਐਸ. ਹੋਵੇ ਜਾਂ ਪੀ.ਸੀ. ਐਸ. ਹੋਵੇ ਉਹ ਆਪਣੀ ਹਿੰਮਤ ਨਾਲ ਤਹਿਸੀਲਦਾਰ ਨੂੰ ਕਹਿ ਸਕਦਾ ਸੀ ਕਿ ਫਲਾਣੇ ਥਾਂ ਤੇ ਬੋਲੀ ਕਰਾ ਦਿਤੀ ਜਾਵੇ । ਉਸ ਦਾ ਹਰੀਜਨਾਂ ਨੂੰ ਪਤਾ ਹੀ ਨਹੀਂ ਹੁੰਦਾ ਸੀ । ਇਸ ਤਰ੍ਹਾਂ ਕਰਕੇ ਉਹ ਵੱਡੇ ਵੱਡੇ ਲੋਕ ਜ਼ਮੀਨ ਲੈ ਗਏ । ਇਸੇ ਤਰ੍ਹਾਂ ਹੀ ਪਬਲਿਕ ਮੈਨ ਦੀ ਜਿਹੜੀ ਲਿਸਟ ਆਈ ਹੈ ਉਸ ਵਿਚ ਕੋਈ ਐਮ. ਪੀ. ਹੈ ਅਤੇ ਕੋਈ ਇਧਰੋਂ ਹੈ ਅਤੇ ਕੋਈ ਉਧਰੋਂ ਹੈ । (ਵਿਘਨ)

ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਇਸ ਦੇ ਦੋ ਪਹਿਲੂ ਹਨ । ਪੁਲਿਟੀਕਲ ਆਦਮੀ ਵਾਸਤੇ ਕੋਡ ਆਫ ਕੰਡਕਟ ਜ਼ਰੂਰੀ ਹੁੰਦਾ ਹੈ ਅਤੇ ਅਫ਼ਸਰਾਂ ਵਾਸਤੇ ਵੀ ਕੋਡ ਆਫ ਕੰਡਕਟ ਜ਼ਰੂਰੀ ਹੁੰਦਾ ਹੈ ਪਰ ਬਾਕੀ ਲੋਕ ਅਗਰ ਗਲਤੀ ਕਰਨ ਤਾਂ ਉਹ ਬਖਸ਼ੇ ਜਾ ਸਕਦੇ ਹਨ । ਡਿਪਟੀ ਸਪੀਕਰ ਸਾਹਿਬ, ਸਾਡੇ ਸੂਬੇ ਵਿਚ, ਸਾਡੇ ਮੁਲਕ ਵਿਚ ਕਾਂਗਰਸ ਨੂੰ ਇਸ ਗੱਲ ਦਾ ਸਿਹਰਾ ਹੈ ਕਿ ਇਨ੍ਹਾਂ ਨੇ 1955 ਵਿਚ ਐਗਰੇਰੀਅਨ ਰਿਫਾਰਮਜ਼ ਬਿਲ ਲਿਆਂਦਾ । ਇਸ ਦਾ ਹਰ ਪੁਲਿਟੀਕਲ ਆਦਮੀ ਨੂੰ ਇਲਮ ਹੈ । ਉਸ ਦੇ ਆਉਣ ਤੋਂ ਬਾਅਦ ਕਿਸੇ ਆਦਮੀ ਨੂੰ 30 ਸਟੈਂਡਰਡ ਏਕੜ ਤੋਂ ਵੱਧ ਜ਼ਮੀਨ ਰੱਖਣ ਦਾ ਅਖਤਿਆਰ ਨਹੀਂ । (ਵਿਘਨ)

**ਸਰਦਾਰ ਦਰਬਾਰਾ ਸਿੰਘ** : ਪੁਆਇੰਟ ਆਫ ਆਰਡਰ, ਸਰ । ਸਰਦਾਰ ਗੁਰਚਰਨ ਸਿੰਘ ਹੋਰੀਂ ਸ਼ਾਇਦ ਨਹੀਂ ਜਾਣਦੇ ਕਿ ਪੁਰਾਣੇ ਲੈਂਡ ਟੈਨਿਉਰ ਐਕਟ ਦੇ ਮੁਤਾਬਿਕ ਲੈਂਡ ਹੋਲਡਰਜ਼ ਜਿਹੜੇ ਸਨ ਉਹ ਕੋਈ ਵੀ ਆਦਮੀ ਸਾਰੇ ਪੰਜਾਬ ਦੀ ਜ਼ਮੀਨ ਖਰੀਦ ਸਕਦਾ ਸੀ । ਉਸ ਵਿਚ ਸੀਲਿੰਗ ਨਹੀਂ ਸੀ । (ਵਿਘਨ) ਇਹ ਮੈਂ ਇਨ੍ਹਾਂ ਦੀ ਗਿਆਤ ਲਈ ਅਰਜ਼ ਕੀਤੀ ਹੈ ।

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘ ਵਾਲਾ** : ਮੈਂ ਦੱਸਿਆ ਹੈ ਕਿ ਦੋ ਪਹਿਲੂ ਹਨ । ਇਕ ਕਾਨੂੰਨ ਹੈ ਅਤੇ ਇਕ ਇਖਲਾਕ ਹੈ । ਪੁਲਿਟੀਕਲ ਬੰਦੇ ਲਈ ਕੋਡ ਆਫ ਕੰਡਕਟ ਹੈ । ਇਹ ਹਰ ਇਕ ਲਈ ਭਾਵੇਂ ਉਹ ਕਾਂਗਰਸੀ ਹੈ, ਅਕਾਲੀ ਹੈ ਜਾਂ ਕਮਿਊਨਿਸਟ

[ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ]

ਹੈ ਸਾਰਿਆਂ ਤੇ ਲਾਗੂ ਹੁੰਦਾ ਹੈ। ਸਾਡੀ ਪਾਰਟੀ ਨੇ, ਸਾਡੀ ਸਰਕਾਰ ਨੇ, ਸਾਡੀ ਕਾਂਗਰਸ ਪਾਰਟੀ ਨੇ ਉਸ ਨੂੰ ਇਸ ਤੋਂ ਵੱਧ ਜਾਇਦਾਦ ਵਾਲੇ ਨੂੰ ਰੋਕਣ ਵਾਸਤੇ ਰੋਕ ਲਾਈ ਹੈ। (ਵਿਘਨ) ਮੈਂ ਸਮਝਦਾ ਹਾਂ ਕਿ ਜਦੋਂ ਇਹ 30 ਸਟੈਂਡਰਡ ਏਕੜ ਦਾ ਜੋ ਐਗਰੇਰੀਅਨ ਰਿਫਾਰਮਜ਼ ਬਿਲ ਆਇਆ ਤਾਂ ਉਸ ਦੇ ਬਾਅਦ ਜੇ ਕੋਈ ਬੰਦਾ ਜ਼ਮੀਨ ਲੈਂਦਾ ਹੈ ਤਾਂ ਉਸ ਨੂੰ ਹੌਂਸਲਾ ਹੋਣਾ ਚਾਹੀਦਾ ਹੈ ਕਿਉਂ ਉਹ ਬੀਵੀਆਂ ਦੇ ਨਾਵਾਂ ਤੇ ਜ਼ਮੀਨ ਲਵਾਉਂਦੇ ਹਨ ? ਮੁੰਡਿਆਂ ਦੇ ਨਾਮ ਜ਼ਮੀਨ ਲਗਾਉਂਦੇ ਹਨ ? ਕਿਉਂ ਮਾਸੀਆਂ, ਫੂਫੀਆਂ ਦੇ ਨਾਵਾਂ ਤੇ ਜ਼ਮੀਨਾਂ ਲੱਗਦੀਆਂ ਹਨ ? ਇਖਲਾਕੀ ਤੌਰ ਤੇ ਉਹ ਮੁਜਰਮ ਬਣਦੇ ਹਨ ਜਿਹੜੇ ਇਸ ਤਰ੍ਹਾਂ ਕਰਦੇ ਹਨ। (ਵਿਘਨ) ਡਿਪਟੀ ਸਪੀਕਰ ਸਾਹਿਬ, ਮੈਂ ਇੰਡੀਵਿਜੂਅਲ ਕੇਸ ਦੇ ਵਿਚ ਨਹੀਂ ਜਾਣਾ ਚਾਹੁੰਦਾ। ਹੁਣ ਨਾਂ ਹੀ ਮੈਂ ਬਹੁਤੀ ਕਾਨੂੰਨ ਵਾਲੀ ਗੱਲ ਕਰਨੀ ਚਾਹੁੰਦਾ ਹਾਂ ਕਿਉਂਕਿ ਹਰਚੰਦ ਸਿੰਘ ਕਮੇਟੀ ਦੀ ਇਕ ਬਹੁਤ ਵੱਡੀ ਦੇਣ ਹੈ ਪੰਜਾਬ ਨੂੰ। ਉਸ ਨੇ ਕਿਸੇ ਦਾ ਪੱਖ ਪਾਤ ਨਹੀਂ ਕੀਤਾ ਅਤੇ ਬੜੀ ਬਹਾਦਰੀ ਦਾ, ਸਬੂਤ ਦਿੱਤਾ ਹੈ। ਉਹ ਪੁਰਾਣੇ ਲੈਜਿਸਲੇਟਰ ਹਨ। ਉਨ੍ਹਾਂ ਨੂੰ ਕਾਂਗਰਸ ਪਾਰਟੀ ਨੇ ਐਪੁਆਇੰਟ ਕੀਤਾ ਤਾਂ ਵੀ ਉਸ ਨੇ ਕਿਸੇ ਦਾ ਲਿਹਾਜ਼ ਨਹੀਂ ਕੀਤਾ ਚਾਹੇ ਕੋਈ ਕਾਂਗਰਸੀ ਹੋਵੇ, ਅਕਾਲੀ ਹੋਵੇ ਜਾਂ ਕੋਈ ਹੋਰ ਹੋਵੇ ਅਤੇ ਭਾਵੇਂ ਕੋਈ ਐਮ. ਐਲ. ਏ., ਐਮ. ਪੀ. ਜਾਂ ਕੋਈ ਵਜ਼ੀਰ ਰਹਿ ਚੁਕਿਆ ਹੋਵੇ, ਉਨ੍ਹਾਂ ਨੇ ਕਿਸੇ ਦਾ ਲਿਹਾਜ਼ ਨਹੀਂ ਕੀਤਾ। ਉਨ੍ਹਾ ਨੇ ਕਿਸੇ ਨੂੰ ਨਹੀਂ ਛੱਡਿਆ। ਮੈਂ ਸਮਝਦਾ ਹਾਂ ਕਿ ਉਸ ਦੇ ਬਾਅਦ ਪਾਰਟੀ ਦਾ ਫਰਜ਼ ਬਣ ਜਾਂਦਾ ਹੈ ਕਿ ਉਹ ਕਾਨੂੰਨ ਨੂੰ ਵੀ ਦੇਖੇ। (ਵਿਘਨ) ਅਸੀਂ ਜੱਦੀ ਪੁਸ਼ਤੀ ਇਥੇ ਵਸਦੇ ਹਾਂ। ਭਾਵੇਂ ਕਿਸੇ ਕੋਲ ਥੋੜ੍ਹੀ ਜ਼ਮੀਨ ਹੈ। ਕਾਂਗਰਸ ਨੇ 3 ਦਫਾ ਐਗਰੇਰੀਅਨ ਰਿਫਾਰਮਜ਼ ਬਿਲ ਲਿਆਂਦਾ ਉਹ ਇਸ ਲਈ ਕਿ ਲੈਂਡਲਾਰਡਜ਼ ਹਟਾਉਣੇ ਹਨ ਅਤੇ ਸਮਾਜਵਾਦ ਲਿਆਉਣਾ ਹੈ ਅਤੇ ਇਕ ਹੱਦ ਰੱਖ ਦਿੱਤੀ ਕਿ ਇਸ ਤੋਂ ਵੱਧ ਜ਼ਮੀਨ ਨਹੀਂ ਰਹਿਣ ਦੇਣੀ। ਕਾਨੂੰਨ ਵੀ ਬਣਾਏ। ਹੁਣ 17 ਏਕੜ ਤੇ ਸੀਲਿੰਗ ਕੀਤੀ ਹੈ। (ਵਿਘਨ) ਫਿਰ ਉਨ੍ਹਾਂ ਨੂੰ ਨਜ਼ਰਅੰਦਾਜ਼ ਕਿਵੇਂ ਕਰਨਾ ਪਿਆ ? ਇਕ ਇਕ ਫੈਮਿਲੀ ਕੋਲ ਦੋ ਦੋ ਸੌ ਏਕੜ ਜ਼ਮੀਨ ਹੋਵੇ ਜਿਹੜੀ ਕਿ ਮਹਿਜ਼ ਹਰੀਜਨਾਂ ਅਤੇ ਲੈਂਡਲੈਸ ਲੋਕਾਂ ਵਾਸਤੇ ਹੋਵੇ। ਇਸ ਲਈ ਇਹ ਕੋਈ ਦਲੀਲ ਨਹੀਂ ਦੇ ਸਕਦੇ। ਪਰ ਇਹ ਗੱਲ ਠੀਕ ਹੈ ਕਿ ਕਾਨੂੰਨ ਵਿਚੋਂ ਬਹੁਤ ਲੋਕ ਨਿਕਲ ਜਾਂਦੇ ਹਨ। ਅੰਗਰੇਜ਼ਾਂ ਦੇ ਰਾਜ ਵਿਚ ਐਨੇ ਜੁਰਮ ਕਰਨ ਵਾਲੇ ਲੋਕ ਸਨ, ਜੁਰਮ ਕਰਦੇ ਸਨ ਸਖਤੀ ਹੁੰਦੀ ਸੀ ਪਰ ਫਿਰ ਵੀ ਉਹ ਕਿਸੇ ਕਾਨੂੰਨ ਦੇ ਵਿਚ ਨਹੀਂ ਸੀ ਆਉਂਦੇ। ਉਨ੍ਹਾਂ ਵਾਸਤੇ ਵੱਖਰੇ ਕੈਂਪ ਹੁੰਦੇ ਸਨ। (ਵਿਘਨ) ਇਸ ਲਈ ਕਾਨੂੰਨ ਹਰ ਇਕ ਨੂੰ ਨਹੀਂ ਰੋਕ ਸਕਦਾ ਪਰ ਪਾਰਟੀਆਂ ਰੋਕ ਸਕਦੀਆਂ ਹਨ। ਇਹ ਤੁਸੀਂ ਲਿਸਟ ਦੇਖੀ ਹੈ ਇਸ ਦੇ ਵਿਚ ਇਨਫਲੂਐਂਸ਼ੀਅਲ ਆਦਮੀਆਂ ਬਾਰੇ ਕਿਹਾ ਗਿਆ ਹੈ ਭਾਵੇਂ ਉਹ ਆਈ. ਏ. ਐਸ., ਆਈ. ਸੀ. ਐਸ., ਪੀ. ਸੀ. ਐਸ. ਅਤੇ ਭਾਵੇ ਉਹ ਐਮ. ਐਲ. ਏਜ਼ ਅਤੇ ਐਮ. ਪੀਜ਼ ਅਤੇ ਪਹਿਲੇ ਵਜ਼ੀਰ ਰਹਿ ਚੁਕੇ ਹਨ। ਇਹ ਇਕੱਲੇ ਹੀ ਕਿਉਂ ਇਸ ਵਿਚ ਆਏ ਹਨ ? ਹੋਰ ਵੀ 10-20 ਆਦਮੀਆਂ ਦੇ ਨਾਮ ਆਉਂਦੇ ? ਪਰ ਕਿਉਂਕਿ ਉਹ ਸਭ ਇਨਫਲੂਐਂਸ਼ੀਅਲ ਆਦਮੀ ਹਨ। (ਵਿਘਨ) ਡਿਪਟੀ ਸਪੀਕਰ ਸਾਹਿਬ, ਮੈਨੂੰ ਪਤਾ ਹੈ ਕਿ ਤੁਸੀਂ ਜ਼ੀਰਾ ਕੰਸਟੀਚਿਊਐਂਸੀ ਵਿਚੋਂ ਆਏ ਹੋ ਅਤੇ ਮੈਂ ਵੀ ਐਮ. ਪੀ. ਦੀ ਇਲੈਕਸ਼ਨ ਜ਼ੀਰਾ ਤੋਂ ਲੜੀ ਸੀ। ਡਿਪਟੀ ਸਪੀਕਰ ਸਾਹਿਬ, ਇਸ ਜ਼ਮੀਨ ਨੂੰ ਆਬਾਦ ਕਿਸ ਨੇ ਕੀਤਾ ਸੀ ? ਇਸ ਜ਼ਮੀਨ ਨੂੰ ਤਿੰਨ ਕੌਮਾਂ ਨੇ ਆਬਾਦ ਕੀਤਾ ਸੀ। ਰਾਏ ਸਿੱਖ, ਗਰੀਬ ਰਾਜਪੂਤ ਅਤੇ ਹਰੀਜਨ,

ਇਨ੍ਹਾਂ ਤਿੰਨ ਕੌਮਾਂ ਨੇ ਇਸ ਨੂੰ ਆਬਾਦ ਕੀਤਾ ਸੀ । ਇਨ੍ਹਾਂ ਲੋਕਾਂ ਨੇ ਇਨ੍ਹਾਂ ਜ਼ਮੀਨਾਂ ਨੂੰ ਪੁਟਿਆ ਅਤੇ ਉਸ ਨੂੰ ਆਬਾਦ ਕੀਤਾ । ਪਰ ਮੈਨੂੰ ਪਤਾ ਹੈ ਮੈਂ ਕੇਸ ਦੱਸ ਸਕਦਾ ਹਾਂ ਕਿ ਕਿਸ ਤਰ੍ਹਾਂ ਜ਼ੀਰੇ ਵਿਚੋਂ ਆਦਮੀਆਂ ਨੂੰ ਅਫ਼ਸਰਾਂ ਨੇ ਫਿਰੋਜ਼ਪੁਰ ਹਵਾਲਾਤ ਵਿਚ ਬੰਦ ਕਰ ਰਖਿਆ ਅਤੇ ਉਨ੍ਹਾਂ ਦੀ ਪੰਜ ਪੰਜ ਏਕੜ ਜ਼ਮੀਨ ਬਦਲੇ ਇਕ ਇਕ ਲੱਖ ਰੁਪਏ ਦੀ ਜ਼ਮਾਨਤ ਮੰਗੀ । ਉਹ ਵਿਚਾਰੇ ਦੋ ਤਿੰਨ ਮਹੀਨੇ ਹਵਾਲਾਤ ਦੇ ਵਿਚ ਰਹੇ । ਉਹ ਇਕ ਲੱਖ ਰੁਪਿਆ ਨਹੀਂ ਦੇ ਸਕਦੇ ਸੀ ।

(ਇਸ ਸਮੇਂ ਸ੍ਰੀ ਬਲਰਾਮ, ਮੈਂਬਰ, ਪੈਨਲ ਆਫ ਚੇਅਰਮੈਨ ਨੇ ਕੁਰਸੀ ਸੰਭਾਲੀ)

ਮੈਂ ਅਕਾਲੀ ਗੌਰਮਿੰਟ ਦੇ ਵੇਲੇ ਵੀ ਕਿਹਾ ਸੀ ਕਿ ਉਨ੍ਹਾਂ ਤੇ ਇਹ ਜ਼ੁਲਮ ਹੋ ਰਿਹਾ ਹੈ ਉਨ੍ਹਾਂ ਦੀਆਂ ਜ਼ਮੀਨਾਂ ਅਫਸਰ ਲੋਕ ਲੈ ਰਹੇ ਹਨ । (ਵਿਘਨ) ਉਹ ਅਸਲ ਮਾਲਕਾਂ ਨੂੰ ਮਿਲਣੀਆਂ ਚਾਹੀਦੀਆਂ ਹਨ । ਅਸਲੀ ਮਾਲਕਾਂ ਨੂੰ ਜੇਲ੍ਹਾਂ ਵਿਚ ਪਾਇਆ ਗਿਆ । ਇਹੋ ਜਿਹੀਆਂ ਵਧੀਕੀਆਂ ਉਨ੍ਹਾਂ ਤੇ ਕੀਤੀਆਂ ਗਈਆਂ । (ਵਿਘਨ) ਆਬਾਦ ਜ਼ਮੀਨਾਂ ਉਹ ਕਰਨ ਪਰ ਸਾਂਭ ਕੋਈ ਹੋਰ ਲਵੇ । (ਵਿਘਨ) ਇਹ ਕੀ ਜਸਟੀਫੀਕੇਸ਼ਨ ਹੈ । (ਵਿਘਨ) ਮੈਂ ਨਾਮ ਕਿਸੇ ਦਾ ਨਹੀਂ ਸੀ ਲੈਣਾ ਚਾਹੁੰਦਾ ।

ਲੁਧਿਆਣਾ ਵਿਚ ਸ਼ਮਸ਼ੇਰ ਸਿੰਘ ਭੰਡਾਰੀ ਐਮ. ਐਲ. ਏ. ਹੋਏ ਹਨ 198 ਏਕੜ ਜ਼ਮੀਨ ਉਨ੍ਹਾਂ ਨੇ ਲਈ । (ਵਿਘਨ) ਉਹ ਅਕਾਲੀ ਪਾਰਟੀ ਦਾ ਐਮ. ਐਲ. ਏ. ਸੀ (ਵਿਘਨ) । ਤੁਸੀਂ ਆਪ ਵੱਡੇ ਜ਼ਿਮੀਂਦਾਰ ਹੋ ਇਸ ਲਈ ਤੁਹਾਨੂੰ ਪਤਾ ਹੈ । ਆਮ ਇਹ ਕਿਹਾ ਜਾਂਦਾ ਹੈ ਕਿ ਇਹ ਬੜੀ ਨਿਕੰਮੀ ਜ਼ਮੀਨ ਹੈ ਅਤੇ ਮਾੜੀ ਜ਼ਮੀਨ ਹੈ । ਇਹ ਕਹਿੰਦੇ ਹਨ ਕਿ ਅਸੀਂ ਪੱਟਕੇ ਇਸ ਨੂੰ ਆਬਾਦ ਕੀਤਾ । (ਵਿਘਨ) ਕੀ ਤੁਹਾਡੇ ਕੋਲ ਪੰਚਾਇਤ ਗਈ ਸੀ ਜਾਂ ਕਿ ਤੁਹਾਨੂੰ ਡਾਕਟਰ ਨੇ ਕਿਹਾ ਸੀ ਕਿ ਤੁਸੀਂ ਪੁਟੋ । (ਹਾਸਾ) ਇਹ ਇਨਵੈਸਟਮੈਂਟ ਕਿਤੇ ਹੋਰ ਕਰਦੇ ਤੁਸੀਂ ਕਿਉਂ ਗਰੀਬਾਂ ਤੇ ਜ਼ੁਲਮ ਕੀਤਾ ? ਮੈਂ ਕਿਸੇ ਦਾ ਨਾਮ ਨਹੀਂ ਲੈਣਾ ਚਾਹੁੰਦਾ । ਉਸ ਵੇਲੇ ਚਾਰ ਪੰਜ ਹਜ਼ਾਰ ਵਿਚ ਸੈਂਕੜੇ ਏਕੜ ਜ਼ਮੀਨ ਲੈ ਲਈ ਜਿਸ ਵਿਚੋਂ ਅੱਜ ਕੱਲ੍ਹ 80-90 ਹਜ਼ਾਰ ਦੀ ਫਸਲ ਨਿਕਲਦੀ ਹੈ । ਕੀ ਇਸ ਤਰ੍ਹਾਂ ਸੋਸ਼ਲਿਜ਼ਮ ਆਵੇਗਾ ? ਕੀ ਇਹ ਐਗਰੇਰੀਅਨ ਰਿਫਾਰਮ ਲਿਆਂਦਾ ਹੈ ? (ਵਿਘਨ)

**ਸਰਦਾਰ ਸਤਨਾਮ ਸਿੰਘ ਬਾਜਵਾ** : * * * *

**ਸ੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । (This is no point of order)

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ** : ਮੈਂ ਤੁਹਾਨੂੰ ਸ਼ਮਸ਼ੇਰ ਸਿੰਘ ਦਾ ਨਾਮ ਦੱਸਿਆ ਹੈ । ਗੁਰਚਰਨ ਸਿੰਘ ਗਾਲਿਬ, ਐਕਸ ਐਮ.ਐਲ.ਏ. ਹੈ । ਆਤਮਾ ਸਿੰਘ ਵਰਗੇ ਰੱਖੀਂ ਬੈਠੇ ਹਨ । (ਵਿਘਨ) ਮੈਂ ਨਾਮ ਨਹੀਂ ਲੈਣਾ ਚਾਹੁੰਦਾ । ਚੇਅਰਮੈਨ ਸਾਹਿਬ, ਇਸ ਕਿਸਮ ਦੀਆਂ ਗਲਾਂ ਇਸ ਜ਼ਮੀਨ ਨੂੰ ਹਾਸਲ ਕਰਨ ਵਾਸਤੇ ਕੀਤੀਆਂ ਗਈਆਂ ਹਨ । ਹੁਣ ਕਾਨੂੰਨ ਦੀ ਜ਼ੱਦ ਵਿਚੋਂ ਉਹ ਨਿਕਲ ਵੀ ਸਕਦੇ ਹਨ । ਕਿਉਂਕਿ ਬੋਲੀ ਹੋਈ ਹੈ ਅਤੇ ਉਹ ਅਪਰੂਵ ਹੋਈ ਹੈ । ਸਭ ਕੁਝ ਠੀਕ ਕੀਤਾ ਹੈ । ਪਰ ਜਦ ਬੰਦਾ ਚੋਰੀ ਕਰਦਾ ਹੈ ਤਾਂ ਵਿਚ ਜ਼ਰੂਰ

*Expunged as ordered by the Chair.

[ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ]

ਕੋਈ ਨਾ ਕੋਈ ਫਲਾ ਰਹਿ ਜਾਂਦਾ ਹੈ । ਹਰਚੰਦ ਸਿੰਘ ਪਟਵਾਰੀ ਸੀ ਇਸ ਨੂੰ ਪਤਾ ਸੀ ਕਿ ਕਿਸ ਤਰ੍ਹਾਂ ਪਟਵਾਰੀ ਕੰਮ ਕਰਦੇ ਹਨ ਅਤੇ ਕਿਥੇ ਕਿਥੇ ਗਲਤੀਆਂ ਹੁੰਦੀਆਂ ਹਨ ਅਤੇ ਇਸ ਤਰ੍ਹਾਂ ਇਸ ਨੇ ਰਿਪੋਰਟ ਦੇ ਦਿੱਤੀ । ਉਨ੍ਹਾਂ ਨੂੰ ਪਤਾ ਹੁੰਦਾ ਹੈ ਕਿ ਬੋਲੀ ਕਿਸੇ ਹੋਰ ਦੇ ਨਾਮ ਤੇ ਪਰ ਚੜ੍ਹ ਕਿਸੇ ਹੋਰ ਦੇ ਨਾਮ ਤੇ ਗਈ । (ਵਿਘਨ) ਇਸ ਤਰ੍ਹਾਂ ਫਲਾ ਰਹਿ ਗਏ ਹਨ । ਪਰ ਉਸ ਦੀ ਵੀ ਜਸਟੀਫੀਕੇਸ਼ਨ ਦਿੱਤੀ ਜਾ ਸਕਦੀ ਹੈ । ਇਸ ਗੱਲ ਦੀ ਜਸਟੀ-ਫੀਕੇਸ਼ਨ ਦਿੱਤੀ ਜਾ ਸਕਦੀ ਹੈ ਕਿ ਉਹ ਬੰਜਰ ਜ਼ਮੀਨ ਸੀ । ਗਰੀਬਾਂ ਨੂੰ ਦੇਣ ਵਾਸਤੇ ਐਲਾਨ ਸੀ, ਹਰੀਜਨਾਂ ਨੂੰ ਦੇਣ ਵਾਸਤੇ ਐਲਾਨ ਸੀ ਪਰ ਫਿਰ ਵੀ ਉਸ ਨੂੰ ਏਅਰ ਕੰਡੀਸ਼ਨਾਂ ਵਿਚ ਰਹਿਣ ਵਾਲੇ ਘੱਟ ਕੀਮਤ ਤੇ ਲੈ ਜਾਣ ਉਹ ਵੀ ਆਪਣੀ ਤਾਕਤ ਵਰਤ ਕੇ । ਜਿਹੜੇ ਲੋਕਾਂ ਨੇ ਕਦੇ ਪੱਕੀ ਸੜਕ ਤੋਂ ਪੈਰ ਨਹੀਂ ਸੀ ਲਾਹਿਆ ਉਨ੍ਹਾਂ ਨੇ ਜ਼ਮੀਨਾਂ ਲੈ ਕੇ ਫਾਰਮ ਬਣਾ ਲਏ ਹਨ ਅਤੇ ਬਾਗ ਲਗਾ ਲਏ । ਪਰ ਇਨ੍ਹਾਂ ਏਅਰ ਕੰਡੀਸ਼ਨਾਂ ਵਾਲਿਆਂ ਦੀ ਉਸ ਜ਼ਮੀਨ ਤੇ ਸੈਲਫ ਕਲਟੀਵੇਸ਼ਨ ਕਿਸ ਦੀ ਹੈ ? ਆਪਣੀ ਬੀਵੀ ਦੀ । ਆਪਣੀ ਬੀਵੀ ਅਤੇ ਬੱਚਿਆਂ ਦੇ ਨਾਮ ਤੇ ਜ਼ਮੀਨ ਲਗਵਾ ਲਈ । ਮੈਂ ਸਮਝਦਾ ਹਾਂ ਕਿ ਇਹ ਬਹੁਤ ਵੱਡਾ ਜ਼ੁਰਮ ਹੈ । ਇਸ ਜ਼ੁਰਮ ਵਿਚੋਂ ਕੋਈ ਨਹੀਂ ਬੱਚ ਸਕਦਾ ।

ਇਸ ਲਈ ਮੈਂ ਅਰਜ਼ ਕਰਨੀ ਚਾਹੁੰਦਾ ਹਾਂ (ਵਿਘਨ) ਮਾਸਟਰ ਜੀ ਨੂੰ ਮੈਂ ਇਕ ਗੱਲ ਅਰਜ਼ ਕਰਾਂਗਾ ਕਿ ਜਿਹੜੇ ਹਰੀਜਨ ਪੋਲੀਟੀਕਲ ਬੰਦਿਆਂ ਨੇ ਜ਼ਮੀਨ ਲਈ ਹੈ ਉਨ੍ਹਾਂ ਨੇ ਜ਼ੁਰਮ ਕੀਤਾ ਤਾਂ ਹੈ ਪਰ ਇਹ ਬਹੁਤ ਘੱਟ ਜ਼ੁਰਮ ਹੈ । ਪਰ ਦੂਸਰੇ ਲੋਕਾਂ ਦਾ ਹੱਕ ਸੀ, ਉਨ੍ਹਾਂ ਲੋਕਾਂ ਨੂੰ ਅਸੀਂ ਕਿਵੇਂ ਮੁਆਫ ਕਰ ਸਕਦੇ ਹਾਂ ਜਿਹੜੇ ਜੱਦੀ ਪੁਸ਼ਤੀ ਲੈਂਡ ਲਾਰਡ ਬਣੇ ਬੈਠੇ ਹਨ ਅਤੇ ਸੈਂਕੜੇ ਏਕੜ ਜ਼ਮੀਨ ਸਾਂਭੀ ਬੈਠੇ ਹਨ । ਜਿਵੇਂ ਮੈਂ ਸਰਦਾਰ ਢੰਡਾਰੀ ਸਾਹਿਬ ਦੀ ਮਿਸਾਲ ਦਿਤੀ ਹੈ ਜਿਨ੍ਹਾਂ ਦੀ ਕਰੋੜਾਂ ਰੁਪਏ ਦੀ ਜਾਇਦਾਦ ਸ਼ਹਿਰਾਂ ਵਿਚ ਹੋਣ ਦੇ ਬਾਵਜੂਦ ਸੈਂਕੜੇ ਏਕੜ ਜ਼ਮੀਨ ਸਾਂਭੀ ਬੈਠੇ ਹਨ । ਉਹ ਹਰੀਜਨਾਂ ਦੇ ਮਾਲ ਤੇ ਕਿਉਂ ਡਾਕਾ ਮਾਰਦੇ ਹਨ । (ਵਿਘਨ)

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** * * * * *

**Mr. Chairman :** This is no point of order.

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ :** ਜੇ ਉਨ੍ਹਾਂ ਦੇ ਲੜਕੇ ਨੇ ਜ਼ਮੀਨ ਲਈ ਹੈ ਤਾਂ ਮੈਂ ਉਸ ਨੂੰ ਵੀ ਕਹਿੰਦਾ ਹਾਂ ਕਿ ਇਹ ਗੁਨਾਹ ਕੀਤਾ ਹੈ । ਮੈਂ ਉਨ੍ਹਾਂ ਦੇ ਗੁਨਾਹ ਨੂੰ ਕੋਈ ਜਸਟੀਫਾਈ ਤਾਂ ਨਹੀਂ ਕਰ ਰਿਹਾ । ਮੈਂ ਚੀਫ ਮਨਿਸਟਰ ਸਾਹਿਬ ਨੂੰ ਰਿਕੁਐਸਟ ਕਰਾਂਗਾ ਕਿ ਹੁਣ ਬਹੁਤੀ ਕਹਾਣੀ ਨਾ ਵਧਾਓ ਅਤੇ ਬਜਟ ਸੈਸ਼ਨ ਵਿਚ ਤਾਂ ਹਾਲੀਂ ਦੇਰ ਹੈ ਇਸ ਤੋਂ ਪਹਿਲਾਂ ਇਕ ਸਪੈਸ਼ਲ ਸੈਸ਼ਨ ਬੁਲਾਉਣਾ ਚਾਹੀਦਾ ਹੈ । (ਵਿਘਨ)

**ਸਰਦਾਰ ਹਰਬੰਸ ਸਿੰਘ ਜਲਾਲ :** ਸਰਦਾਰ ਗੁਰਚਰਨ ਸਿੰਘ ਨੇ ਕਿਹਾ ਸੀ ਕਿ ਸਰਦਾਰ ਢੰਡਾਰੀ ਸਾਹਿਬ ਨੂੰ ਉਸ ਵੇਲੇ ਕਢਿਆ ਨਹੀਂ ਜਦੋਂ ਕਿ ਉਹ ਅਕਾਲੀ ਮੈਂਬਰ ਹੁੰਦੇ ਸਨ । ਮੈਂ ਦੱਸਣਾ ਚਾਹੁੰਦਾ ਹਾਂ ਕਿ ਉਹ ਮੈਂਬਰ ਜ਼ਰੂਰ ਹੁੰਦੇ ਸੀ, ਫਿਰ ਉਨ੍ਹਾਂ ਨੂੰ ਕੱਢ ਦਿਤਾ ਸੀ ਅਤੇ ਫਿਰ ਇਨ੍ਹਾਂ ਨੂੰ ਵੀ ਕੱਢ ਦਿਤਾ ਸੀ । (ਵਿਘਨ)

*Expunged as ordered by the Chair.

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ** : ਮੈਨੂੰ ਤਾਂ ਕੱਢ ਦਿਤਾ ਪਰ ਤੁਹਾਨੂੰ ਉਥੇ ਬਿਠਾ ਗਏ ਹਨ । (ਹਾਸਾ) (ਵਿਘਨ) ਤੇ ਚੇਅਰਮੈਨ ਸਾਹਿਬ, ਮੈਂ ਇਹ ਅਰਜ਼ ਕਰ ਰਿਹਾ ਸੀ ਕਿ ਇਸ ਨੂੰ ਹੁਣ ਲੱਸੀ ਵਿਚ ਪਾਣੀ ਪਾ ਕੇ ਵਧਾਉਣ ਵਾਲੀ ਗੱਲ ਨਾ ਕਰੋ, ਕਹਾਣੀ ਨੂੰ ਬਹੁਤ ਵਧਾਉ ਨਾ ਅਤੇ ਇਕ ਸਪੈਸ਼ਲ ਸੈਸ਼ਨ ਬੁਲਾ ਕੇ ਉਸ ਦੇ ਵਿਚ ਇਹ ਫੈਸਲਾ ਕਰੋ ਕਿ 1965 ਤੋਂ ਬਾਅਦ ਮੈਂ ਤਾਂ ਇਹ ਕਹਿੰਦਾ ਹਾਂ ਕਿ 1955 ਤੋਂ ਬਾਅਦ ਜਦੋਂ ਕਿ ਪਹਿਲਾਂ ਰਿਫਾਰਮ ਬਿਲ ਆਇਆ ਸੀ ਉਸੇ ਡੇਟ ਤਾਂ ਲੈ ਕੇ ਜਿਸ ਆਦਮੀ ਨੇ ਜ਼ਮੀਨ ਲਈ ਚਾਹੇ ਕਿਸੀ ਤਰੀਕੇ ਨਾਲ ਵੀ ਲਈ ਹੈ ਇਕ ਇਕ ਮਰਲਾ ਇਕ ਮਹੀਨੇ ਵਿਚ ਵੀ ਉਨ੍ਹਾਂ ਤੋਂ ਲੈ ਕੇ ਆਪਣਾ ਕਬਜ਼ਾ ਕਰਕੇ ਗਰੀਬ ਹਰੀਜਨ ਮੁਜ਼ਾਰਿਆਂ ਨੂੰ, ਬੇਜ਼ਮੀਨਿਆਂ ਮੁਜ਼ਾਰਿਆਂ ਨੂੰ ਦਿਉ ਤਾਂ ਤੇ ਕੋਈ ਗੱਲ ਬਣਨੀ ਹੈ ਨਹੀਂ ਤਾਂ ਕੋਈ ਫਾਇਦਾ ਨਹੀਂ । ਜਿਨ੍ਹਾਂ ਵੱਡੇ ਵੱਡੇ ਜ਼ਿਮੀਂਦਾਰਾਂ ਨੇ, ਲੈਂਡ ਲਾਰਡ ਲੋਕਾਂ ਨੇ ਜ਼ਮੀਨਾਂ ਹਰੀਜਨਾਂ ਨੂੰ ਬੇਦਖਲ ਕਰਕੇ ਲੈ ਲਈਆਂ ਭਾਵੇਂ ਕਾਨੂੰਨ ਵਿਚ ਕੁਝ ਕਮੀ ਕਾਰਨ ਲਈਆਂ ਹਨ ਉਨ੍ਹਾਂ ਨੂੰ ਓਪਨ ਆਕਸ਼ਨ ਵਿਚ, ਉਨ੍ਹਾਂ ਸਭ ਤੋਂ ਜ਼ਮੀਨਾਂ ਲੈ ਲੈਣੀਆਂ ਚਾਹੀਦੀਆਂ ਹਨ । ਚੇਅਰਮੈਨ ਸਾਹਿਬ ਜਦੋਂ ਮੈਂ ਇਸ ਦੇ ਵਿਚ ਲਿਸਟ ਪੜ੍ਹਦਾ ਹਾਂ ਤਾਂ ਪਤਾ ਲਗਦਾ ਹੈ ਕਿ ਇਸ ਦੇ ਵਿਚ ਜੱਟ ਸਿੱਖ ਵੀ ਹਨ, ਰਾਮਦਾਸੀਏ ਵੀ ਹਨ, ਹੋਰ ਵੀ ਕਈ ਸੱਜਣ ਆਉਂਦੇ ਹਨ ਹਰੀਜਨ ਵੀ ਆਉਂਦੇ ਹਨ ਪਰ ਇਸ ਦੇ ਵਿਚ ਕਿਸੇ ਗਰੀਬ ਮਜ਼੍ਹਬੀ ਸਿੱਖ ਜਾਂ ਕੋਈ ਹੋਰ ਗਰੀਬ ਆਦਮੀ ਨਹੀਂ ਆਉਂਦੇ । ਨਜ਼ਰ ਕੌਣ ਆਉਂਦੇ ਹਨ ਜਿਨ੍ਹਾਂ ਨੇ ਜ਼ਮੀਨ ਲਈ ਹੋਈ ਹੈ ਉਹ ਹਨ ਵੱਡੇ ਵੱਡੇ ਅਮੀਰ ਜਿਨ੍ਹਾਂ ਦੀਆਂ ਕੋਠੀਆਂ ਸ਼ਹਿਰਾਂ ਵਿਚ ਹਨ, ਆਈ. ਏ. ਐਸ., ਪੀ ਸੀ. ਐਸ., ਆਈ. ਪੀ. ਐਸ. ਜਿਹੜੇ ਚੰਡੀਗੜ੍ਹ ਵਿਚ ਏਅਰ ਕਨਡੀਸ਼ਨਡ ਕੋਠੀਆਂ ਵਿਚ ਰਹਿੰਦੇ ਹਨ । ਜੇ ਹਰੀਜਨ ਹਰੀਜਨ ਨੂੰ ਹੀ ਉਲਾਂਭਾ ਦੇਵੇ ਤਾਂ ਇਸ ਤੋਂ ਵੱਧ ਹੋਰ ਕਿਹੜੀ ਗੱਲ ਹੋ ਸਕਦੀ ਹੈ । ਇਨ੍ਹਾਂ ਵੱਡੇ ਵੱਡੇ ਆਦਮੀਆਂ ਨੇ ਗਰੀਬ ਹਰੀਜਨ, ਮੁਜ਼ਾਰੇ ਦਾ ਹੱਕ ਮਾਰ ਕੇ ਆਪ ਇੰਨੇ ਵੱਡੇ ਵੱਡੇ ਜ਼ਿਮੀਦਾਰ ਬਣ ਗਏ । ਇਨ੍ਹਾਂ ਕੋਲ (ਅਕਾਲੀ ਪਾਰਟੀ ਵਲ ਇਸ਼ਾਰਾ) ਤਾਕਤ ਆਈ ਤਾਂ ਇਹ ਅਫ਼ਸਰਾਂ ਦੀ ਮਦਦ ਕਰਦੇ ਰਹੇ, ਵੱਡੇ ਵੱਡੇ ਜਗੀਰਦਾਰਾਂ ਦੀ ਮਦਦ ਕਰਦੇ ਰਹੇ । ਜੇ ਗਰੀਬ ਹਰੀਜਨਾਂ ਕੋਲ ਪੰਜ-ਪੰਜ 10-10 ਕਿਲੇ ਜ਼ਮੀਨ ਵੀ ਹੁੰਦੀ ਤਾਂ ਉਹ ਅੱਜ ਕਿਤਨੀ ਤਰੱਕੀ ਕਰ ਗਿਆ ਹੁੰਦਾ ਉਸ ਦਾ ਮੁੰਡਾ ਵੀ ਆਈ. ਏ. ਐਸ. ਜ਼ਾਂ ਆਈ. ਪੀ. ਐਸ. ਬਣਿਆ ਹੁੰਦਾ । (ਵਿਘਨ) ਇਸ ਲਈ ਮੇਰੀ ਅਰਜ਼ ਹੈ ਕਿ ਜੇ ਪੰਜਾਬ ਸਰਕਾਰ ਇਹ ਸੋਚੇ ਕਿ ਜ਼ਮੀਨ ਉਹ ਹੋਰ ਕਿਧਰੋਂ ਕਢ ਕੇ ਉਨ੍ਹਾਂ ਨੂੰ ਦੇ ਦੇਵੇਗੀ ਤਾਂ ਉਸ ਨੂੰ ਸੋਚ ਲੈਣਾ ਚਾਹੀਦਾ ਹੈ ਕਿ ਹੋਰ ਕਿਧਰੋਂ ਜ਼ਮੀਨ ਨਹੀਂ ਨਿਕਲਣੀ । ਇਹੀ ਪੰਜ ਸੱਤ ਲੱਖ ਏਕੜ ਜ਼ਮੀਨ ਹੈ ਇਸ ਨੂੰ ਜਲਦੀ ਹੀ ਉਨ੍ਹਾਂ ਲੋਕਾਂ ਤੋਂ ਲੈ ਕੇ ਗਰੀਬ ਹਰੀਜਨਾਂ ਨੂੰ ਦੇਣੀ ਚਾਹੀਦੀ ਹੈ । ਇਸ ਦੇ ਵਾਸਤੇ ਜਲਦੀ ਹੀ ਇਥੇ ਲੈਜਿਸਲੇਸ਼ਨ ਲਿਆਵੇ ਅਤੇ ਮਹੀਨੇ ਦੇ ਅੰਦਰ ਅੰਦਰ ਇਨ੍ਹਾਂ ਲੋਕਾਂ ਤੋਂ ਜ਼ਮੀਨਾਂ ਲੈ ਲਈਆਂ ਜਾਣ ਦਾ ਫਿਰ ਹੁਕਮ ਕਰੇ । ਭਾਵੇਂ ਇਹ ਜ਼ਮੀਨਾਂ ਗਾਰਦਾਂ ਲਿਜਾ ਕੇ ਲਈਆਂ ਜਾਣ । (ਵਿਘਨ) ਫਿਰ ਤਾਂ ਕੋਈ ਗੱਲ ਬਣਨੀ ਹੈ ਨਹੀਂ ਤਾਂ ਪਾਣੀ ਜਿਨਾ ਮਰਜ਼ੀ ਗੰਦਲਾਣਾ ਹੈ, ਗੰਦਲਾਈ ਜਾਉ ।

ਚੇਅਰਮੈਨ ਸਾਹਿਬ, ਮੈਂ ਸਰਦਾਰ ਹਰਚੰਦ ਸਿੰਘ ਜੀ ਨੂੰ ਮੁਬਾਰਕਬਾਦ ਦਿੰਦਾ ਹਾਂ ਜਿਸ ਨੇ ਕਾਂਗਰਸ ਪਾਰਟੀ ਦਾ, ਪੰਜਾਬ ਗੌਰਮਿੰਟ ਦਾ, ਸਾਰੇ ਹਿੰਦੁਸਤਾਨ ਦਾ ਸਿਰ ਉਚਾ

[ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ]

ਕੀਤਾ ਹੈ । ਇਹ ਸਿਰ ਉਚਾ ਤਾਂ ਹੀ ਰਹਿ ਸਕਦਾ ਹੈ ਜੇ 100 ਫੀ ਸਦੀ ਇਸ ਰਿਪੋਰਟ ਦੀ ਇਮਪਲੀਮੈਂਟੇਸ਼ਨ ਹੋਵੇ । ਇਕ ਡੈਫੀਨਿਟ ਲੈਜਿਸਲੇਸ਼ਨ ਇਥੇ ਲਿਆਂਦਾ ਜਾਵੇ ਕਿ ਵਿਦ ਇਨ ਵਨ ਮੰਥ ਇਹ ਜ਼ਮੀਨਾਂ ਉਨ੍ਹਾਂ ਤੋਂ ਲੈ ਕੇ ਗਰੀਬ ਹਰੀਜਨਾਂ ਨੂੰ, ਮੁਜ਼ਾਰਿਆਂ ਨੂੰ ਦਿਤੀਆਂ ਜਾਣਗੀਆਂ ਤਾਂ ਕਿ ਗਰੀਬ ਹਰੀਜਨ, ਮਜ਼੍ਹਬੀ ਸਿੱਖ ਨੂੰ ਖੁਸ਼ੀ ਮਿਲ ਸਕੇ ਤਾਂ ਤੇ ਕੋਈ ਗੱਲ ਬਣਨੀ ਹੈ ਜੇ ਇਹ ਰਿਪੋਰਟ ਵਿਚ ਸਭ ਕੁਝ ਰਹਿਣਾ ਹੈ ਤਾਂ ਇਸ ਨਾਲ ਕੋਈ ਗੱਲ ਨਹੀਂ ਬਣਨੀ ਅਤੇ ਇਸ ਦਾ ਕੋਈ ਫਾਇਦਾ ਨਹੀਂ । ਇਤਨਾ ਕਹਿ ਕੇ ਚੇਅਰਮੈਨ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : (ਗੜ੍ਹ ਸ਼ੰਕਰ) ਸਤਕਾਰਯੋਗ ਚੇਅਰਮੈਨ ਸਾਹਿਬ, ਇਹ ਕਮੇਟੀ ਬਣਨ ਦੀ ਇਕ ਪ੍ਰਿਸ਼ਟ ਭੂਮੀ ਸੀ । ਪਿਛਲੇ 27 ਸਾਲਾਂ ਵਿਚ ਗਬਨ ਦੇ ਦੋਸ਼ ਰਾਜਸੀ ਆਗੂਆਂ ਤੇ ਲੱਗੇ । ਇਕ ਨਹੀਂ ਕਈ ਸੂਬਿਆਂ ਵਿਚ ਜਿਸ ਤਰ੍ਹਾਂ ਉੜੀਸਾ, ਕਸ਼ਮੀਰ, ਪੰਜਾਬ, ਮੱਧ ਪ੍ਰਦੇਸ਼ ਆਦਿ ਵਿਚ ਵੱਡੇ ਵੱਡੇ ਆਗੂਆਂ ਤੇ ਕਰੋੜਾਂ ਰੁਪਏ ਦੀ ਜ਼ਮੀਨ ਗਬਨ ਦੇ ਦੂਸ਼ਨ ਲੱਗੇ । 12–13 ਸਾਲ ਤੋਂ ਪੰਜਾਬ ਵਿਚ ਵੀ ਇਹ ਰੌਲਾ ਚਲਿਆ ਆਉਂਦਾ ਹੈ । ਇਸ ਸਵਾਲ ਤੇ ਕਾਫ਼ੀ ਚਰਚਾ ਹੋਇਆ ਅਤੇ ਕਈ ਵਾਰੀ ਇਸ ਅਸੈਂਬਲੀ ਵਿਚ ਸਵਾਲ ਉਠਾਏ ਗਏ । ਇਸ ਸਰਕਾਰ ਨੇ, ਗਿਆਨੀ ਜ਼ੈਲ ਸਿੰਘ ਜੀ ਨੇ ਜਨਤਾ ਦੀ ਆਵਾਜ਼ ਸੁਣ ਕੇ ਇਕ ਕਮੇਟੀ ਬਣਾਈ । ਇਸ ਕਮੇਟੀ ਨੇ ਆਪਣੀ ਰਿਪੋਰਟ ਦੇਣ ਵਿਚ ਇਕ ਸਾਲ ਲਗਾਇਆ ਅਤੇ ਉਸ ਦੀ ਇਸ ਕੰਮ ਵਿਚ ਬਹੁਤ ਤਕੜੀ ਮਿਹਨਤ ਲੱਗੀ । ਉਸ ਨੇ ਫ਼ਾਰਮ ਦੇਖੇ, ਦਰਿਆ ਅਤੇ ਬੇਟਾਂ ਵੀ ਘੁੰਮੀਆਂ । (ਵਿਘਨ) ਤੁਸੀਂ ਦੇਖਿਆ ਹੋਣਾ ਹੈ ਕਿ ਅੱਜ ਜਿਹੜੇ ਵੱਡੇ ਵੱਡੇ ਜ਼ਿਮੀਂਦਾਰ, ਵੱਡੇ ਵੱਡੇ ਲੈਂਡ ਲਾਰਡ ਬਣੀ ਬੈਠੇ ਹਨ ਉਨ੍ਹਾਂ ਨੇ ਮੁਜ਼ਾਰਿਆਂ ਨੂੰ ਕਿਸ ਤਰ੍ਹਾਂ ਬੇਦਖਲ ਕੀਤਾ, ਉਨ੍ਹਾਂ ਤੇ ਕਿਸ ਤਰ੍ਹਾਂ ਜ਼ੁਲਮ ਢਾਏ, ਉਨ੍ਹਾਂ ਨੂੰ ਗੋਲੀਆਂ ਮਾਰੀਆਂ, ਡਰਾਇਆ ਧਮਕਾਇਆ । ਅੱਜ ਉਹ ਲੋਕ ਜਿਹੜੇ ਆਪਣੇ ਆਪ ਨੂੰ ਬੜੇ ਪਤਵੰਤੇ ਗਿਣਦੇ ਹਨ ਉਹ ਮਰਡਰਰ ਹਨ । ਸਰਦਾਰ ਰਵਿੰਦਰ ਸਿੰਘ ਜਿਹੜਾ ਐਸ. ਪੀ. ਬਣਿਆ ਫਿਰਦਾ ਹੈ ਉਸ ਨੇ ਤਿੰਨ ਬੰਦਿਆਂ ਦਾ ਮਰਡਰ ਕੀਤਾ ਅਤੇ ਅੱਜ ਉਹ ਸਾਢੇ ਤਿੰਨ ਸੌ ਏਕੜ ਜ਼ਮੀਨ ਦੱਬੀਂ ਬੈਠਾ ਹੈ । ਥਾਂ ਥਾਂ ਇਹੋ ਜਿਹੇ ਕੇਸਿਜ਼ ਸਾਡੇ ਸਾਹਮਣੇ ਹਨ । ਖੈਰ ਸਾਰੀਆਂ ਚੀਜ਼ਾਂ ਬਿਆਨ ਕਰਨ ਜੋਗਾ ਟਾਈਮ ਨਹੀਂ ਕਿਸੇ ਹੋਰ ਵੇਲੇ ਸਹੀ ।

ਹੁਣ ਜਿਹੜੀ ਅਗਲੀ ਗੱਲ ਕਰਨੀ ਹੈ ਉਹ ਇਹ ਹੈ ਕਿ ਉਹ ਜ਼ਮੀਨਾਂ ਇਨ੍ਹਾਂ ਲੋਕਾਂ ਕੋਲ ਗਈਆਂ ਤਾਂ ਕਿਸ ਤਰ੍ਹਾਂ ਗਈਆਂ । ਉਹ ਲੋਕ ਕਹਿੰਦੇ ਹਨ ਕਿ ਉਹ ਇਹ ਜ਼ਮੀਨਾਂ ਦਿੱਲੀ ਤੋਂ ਲੈ ਕੇ ਆਏ ਸੀ । ਇਹ ਜਿਹੜੀ ਜ਼ਮੀਨ ਸੀ ਇਹ ਸਿਰਫ ਹਰੀਜਨਾਂ ਲਈ ਹੀ ਸੀ ਅਤੇ ਇਹ ਹਰੀਜਨਾਂ ਦੇ ਹੱਥਾਂ ਵਿਚ ਜਾਣ ਦੀ ਬਜਾਏ ਵੱਡੇ ਵੱਡੇ ਜ਼ਿਮੀਂਦਾਰਾਂ ਕੋਲ ਪਹੁੰਚ ਗਈ ਜਿਨ੍ਹਾਂ ਨੇ ਬੜੇ ਬੜੇ ਫ਼ਾਰਮ ਬਣਾਏ । ਮੈਂ ਦੱਸਦਾ ਹਾਂ ਕਿ ਇਥੇ ਹਰੀਜਨ ਦੋ ਕਿਸਮ ਦੇ ਹਨ, ਇਕ 'ਸਿਰਫ ਹਰੀਜਨ' ਅਤੇ ਦੂਜੇ 'ਸਾਦੇ ਹਰੀਜਨ' । ਜਿਹੜੇ 'ਸਿਰਫ ਹਰੀਜਨ' ਹਨ ਉਹ ਬੜੇ ਬੜੇ ਭਾਰੀ ਅਫਸਰ ਬਣੇ ਹੋਏ ਹਨ ਅਤੇ ਬੜੀਆਂ ਬੜੀਆਂ ਤਨਖਾਹਾਂ ਲੈਂਦੇ ਹਨ ਕੋਠੀਆਂ ਹਨ ਅਤੇ ਉਪਰੋਂ ਬੜੀਆਂ ਕਮਾਈਆਂ ਕਰਦੇ ਹਨ । ਅਤੇ ਜਿਹੜੇ ਦੂਜੇ ਸਾਦਾ ਹਰੀਜਨ ਹਨ ਉਹ ਪਿੰਡਾਂ ਵਿਚ ਰਹਿਣ ਵਾਲੇ ਹਨ ਅਤੇ ਜਿਹੜੇ ਬਹੁਤ ਹੀ ਗਰੀਬ ਹਨ । ਉਨ੍ਹਾਂ ਨੂੰ ਇਹ ਜ਼ਮੀਨਾਂ ਨਹੀਂ ਮਿਲੀਆਂ । ਇਸ ਦਾ ਕਾਰਨ ਕੀ ਸੀ ?

ਇਸ ਦਾ ਕਾਰਨ ਕਾਂਗਰਸ ਪਾਰਟੀ ਦੀ ਨੀਤੀ ਸੀ । ਕਾਂਗਰਸ ਦੀ ਨੀਤੀ ਸੀ ਪਿੰਡਾਂ ਵਿਚ ਧੰਨੀ ਕਿਰਸਾਣ ਤਬਕਾ ਪੈਦਾ ਕਰਨਾ । ਇਸ ਨੀਤੀ ਦੇ ਤਹਿਤ ਨੀਲਾਮੀ ਦੀ ਨੀਤੀ ਅਪਣਾਈ ਗਈ । ਨੀਲਾਮੀ ਅੰਦਰ ਕਈ ਗਰੀਬ ਆਦਮੀ ਜ਼ਮੀਨ ਨਹੀਂ ਲੈ ਸਕਦਾ, ਉਥੇ ਤਾਂ ਕੋਈ ਮੋਟਾ ਆਦਮੀ ਹੀ ਲਿਜਾਏਗਾ । ਇਸ ਨੀਲਾਮੀ ਦੀ ਨੀਤੀ ਕਰਕੇ ਇਹ ਜਿਹੜੀ ਜ਼ਮੀਨ ਸੀ ਉਹ ਲੈ ਗਏ ਜਿਹੜੇ 'ਸਿਰਫ ਹਰੀਜਨ' ਸਨ । ਉਹ ਬੜੇ ਬੜੇ ਅਫਸਰ ਸਨ । ਇਹ ਨੀਤੀ ਜਾਣ ਬੁਝ ਕੇ ਬਣਾਈ ਗਈ ਤਾਂ ਕਿ ਇਹ ਜ਼ਮੀਨ ਅਮੀਰ ਕੋਲ ਜਾਵੇ ਗਰੀਬ ਕੋਲ ਨਾ ਜਾਵੇ । ਇਹ ਕਾਂਗਰਸ ਪਾਰਟੀ ਗੱਲ ਗਰੀਬ ਦੀ ਕਰਦੀ ਹੈ ਹੌਂਕਾ ਗਰੀਬ ਦਾ ਭਰਦੀ ਹੈ ਪਰ ਚਾਹੁੰਦੀ ਇਹ ਹੈ ਕਿ ਗਰੀਬ ਨੂੰ ਮਿਲੇ ਕੁਝ ਨਾ । ਗਰੀਬ ਹਰੀਜਨ ਵਿਚਾਰਾ ਵੋਟਾਂ ਪਾਉਂਦਾ ਰਿਹਾ ਮੈਨੂੰ ਅਗਲੀ ਵਾਰ ਜ਼ਮੀਨ ਮਿਲ ਜਾਏਗੀ । ਇਸ ਲਈ ਮੈਂ ਕਹਿੰਦਾ ਹਾਂ ਇਸ ਚੀਜ਼ ਦੀ ਜ਼ਿੰਮੇਵਾਰ ਪਹਿਲੀ ਕਾਂਗਰਸ ਸਰਕਾਰ ਹੈ ਜਿਸ ਨੇ ਇਹ ਨੀਤੀ ਬਣਾਈ । ਉਸ ਤੋਂ ਬਾਅਦ ਅਕਾਲੀ ਪਾਰਟੀ ਆਈ ਉਸ ਨੇ ਵੀ ਇਹ ਨੀਤੀ ਬਦਲੀ ਨਹੀਂ ਉਸੇ ਨੀਤੀ ਤੇ ਚਲ ਕੇ ਮੋਟੇ ਜ਼ਿਮੀਂਦਾਰ ਦਾ ਖਿਆਲ ਰਖਿਆ । ਉਸ ਦੇ ਬਾਅਦ ਪ੍ਰਧਾਨ ਰਾਜ ਆਇਆ ਉਹ ਵੀ ਉਸੇ ਤਰ੍ਹਾਂ ਚਲਦਾ ਰਿਹਾ, ਪਰ ਹੁਣ ਰੈਕਮੈਂਡੇਸ਼ਨਜ਼ ਕਮੇਟੀ ਦੀਆਂ ਆ ਗਈਆਂ । ਇਥੇ ਇਕ ਸੁਆਲ ਫਸ ਗਿਆ ਕਿ ਇਹ ਜਿਹੜੀਆਂ ਜ਼ਮੀਨਾਂ ਵੱਡੇ ਵੱਡੇ ਆਦਮੀਆਂ ਨੇ ਅਯੋਗ ਤਰੀਕਿਆਂ ਨਾਲ ਲਈਆਂ ਹਨ ਜਾਂ ਹਰੀਜਨਾਂ ਦੇ ਹੱਕ ਤੇ ਛਾਪੇ ਮਾਰੇ ਹਨ ਇਨ੍ਹਾਂ ਕੋਲ ਗਈ ਕਿਸ ਤਰ੍ਹਾਂ ? ਮੈਂ ਕਹਿੰਦਾ ਹਾਂ ਕਿ ਜਿਹੜੇ ਜ਼ਿਮੀਂਦਾਰਾਂ ਨੇ ਖੁਲ੍ਹੀ ਬੋਲੀ ਵਿਚ ਜ਼ਮੀਨਾਂ ਲਈਆਂ ਉਹ ਲੀਗਲ ਸੀ । ਅਸੀਂ ਵੀ ਕਾਗਜ਼ ਦੇਖੇ ਸਾਨੂੰ ਕੁਝ ਨਹੀਂ ਮਿਲਿਆ ਕੋਈ ਕਾਪੀਆਂ ਵਿਚ ਨੁਕਸ ਨਹੀਂ ਲੱਭਾ, ਪਰ ਜਿਹੜੀਆਂ ਬੋਲੀਆਂ ਹੋਈਆਂ ਉਨ੍ਹਾਂ ਵਿਚ ਇਰਰੈਗੂਲੈਰਿਟੀ ਸੀ ਅਤੇ ਇੰਪਿਊਰਿਟੀ ਸੀ । ਅਸੀਂ ਤਾਂ ਸਿਰਫ ਇਹੀ ਰੈਕਮੈਂਡੇਸ਼ਨਜ਼ ਕੀਤੀਆਂ ਹਨ । ਅਸੀਂ ਕੋਈ ਜੱਜ ਤਾਂ ਨਹੀਂ ਸੀ ਅਸੀਂ ਤਾਂ ਸਿਰਫ਼ ਅਸੈਂਬਲੀ ਦੇ ਮੈਂਬਰ ਹੀ ਸੀ ਔਰ ਇਹ ਜਿਹੜੀ ਸਾਡੀ ਕਮੇਟੀ ਸੀ ਇਹ ਕੋਈ ਕਾਨੂੰਨੀ ਕਮੇਟੀ ਵੀ ਨਹੀਂ ਸੀ । ਅਸੀਂ ਤਾਂ ਜਿਥੇ ਕਾਨੂੰਨੀ ਨੁਕਤੇ ਦੇਖੇ ਉਥੇ ਬਹੁਤੇ ਇਖਲਾਕੀ ਨੁਕਤੇ ਤੋਂ ਵੀ ਵੇਖਿਆ ਕਿ ਇਖਲਾਕ ਦਾ ਤਕਾਜ਼ਾ ਕੀ ਮੰਗ ਕਰਦਾ ਹੈ । ਮੈਂ ਇਹ ਜ਼ਰੂਰ ਕਹਾਂਗਾ ਕਿ ਜਿਸ ਵੇਲੇ ਅਸੀਂ ਇਹ ਕਹਿੰਦੇ ਹਾਂ ਕਿ ਅਸੀਂ ਗਰੀਬ ਅਮੀਰ ਦੇ ਪਾੜੇ ਨੂੰ ਮਿਟਾਉਣਾ ਹੈ ਅਤੇ 17 ਕਿਲੇ ਤੋਂ ਵੱਧ ਕਿਸੇ ਕੋਲ ਜ਼ਮੀਨ ਨਾ ਹੋਵੇ ਤਾਂ ਇਹ ਸਰਦਾਰ ਦਰਬਾਰਾ ਸਿੰਘ ਅਤੇ ਸਰਦਾਰ ਦਵਿੰਦਰ ਸਿੰਘ ਗਰਚਾ ਰੂਲਿੰਗ ਪਾਰਟੀ ਦੇ ਮੈਂਬਰ ਹੋਣ ਉਹ ਵੱਧ ਜ਼ਮੀਨ ਕਿਉਂ ਰੱਖਣ । ਇਹ ਜ਼ਮੀਨ ਤਾਂ ਇਨ੍ਹਾਂ ਰੂਲਿੰਗ ਪਾਰਟੀ ਦੇ ਲੋਕਾਂ ਕੋਲ ਪਹੁੰਚ ਗਈ ਗਰੀਬਾਂ ਕੋਲ ਨਹੀਂ ਪਹੁੰਚੀ । ਰੂਲਿੰਗ ਪਾਰਟੀ ਦੇ ਲੋਕਾਂ ਨੇ ਸੌ ਸੌ ਅਤੇ ਪੰਜਾਹ ਪੰਜਾਹ ਕਿਲੇ ਜ਼ਮੀਨ ਦੇ ਫ਼ਾਰਮ ਬਣਾ ਲਏ । ਇਹ ਇਖਲਾਕੀ ਨੁਕਤੇ ਤੋਂ ਠੀਕ ਨਹੀਂ । ਕਾਨੂੰਨੀ ਨੁਕਤੇ ਤੋਂ ਭਾਵੇਂ ਠੀਕ ਹੋਵੇਗੀ । ਹਾਂ ਅਗਰ ਇਹ ਚੀਜ਼ ਹਾਈ ਕੋਰਟ ਵਿਚ ਜਾਵੇ ਤਾਂ ਕਾਨੂੰਨੀ ਨੁਕਤੇ ਤੋਂ ਸ਼ਾਇਦ ਇਹ ਹੁਣ ਵੀ ਨਾ ਮਿਲ ਸਕੇ, ਪਰ ਜਿਹੜਾ ਕਾਂਗਰਸ ਪਾਰਟੀ ਦਾ ਸਟੈਂਡ ਹੈ ਸੋਸ਼ਲਇਜ਼ਮ ਦਾ, ਅਗਰ ਉਸ ਤੇ ਕਾਇਮ ਰਹੇ ਤਾਂ ਸ਼ਾਇਦ ਜ਼ਮੀਨ ਗਰੀਬਾਂ ਵਾਸਤੇ ਨਿਕਲ ਆਏ । ਇਥੇ ਤਾਂ ਬੱਚਿਆਂ ਦੇ ਨਾਮ ਤੇ ਔਰਤਾਂ ਦੇ ਨਾਮ ਤੇ ਜ਼ਮੀਨਾਂ ਚਲ ਰਹੀਆਂ ਹਨ । ਜੇ ਇਸੇ ਤਰ੍ਹਾਂ ਹੀ ਚਲਨਾ ਹੈ ਤਾਂ ਤੇ ਫਿਰ ਸਭ ਕੁੱਝ ਹੀ ਠੀਕ ਹੈ । ਮੈਂ ਕਹਿੰਦਾ ਹਾਂ ਕਿ ਇਕ ਸੀਲਿੰਗ ਲਾ ਦਿਉ ਬਈ ਇਸ ਤੋਂ ਵੱਧ ਕਿਸੇ ਕੋਲ ਜ਼ਮੀਨ ਹੋਣੀ ਹੀ ਨਹੀਂ ਚਾਹੀਦੀ । ਅਜ ਕੱਲ੍ਹ ਇਕ ਹੋਰ ਗੱਲ ਚਲ ਰਹੀ ਹੈ ਸਟੈਂਡਰਡ ਏਕੜ ਦੀ । ਜਿਸ ਦੇ ਕੋਲ ਸੌ ਏਕੜ

[ਕਾਮਰੇਡ ਦਰਸ਼ਨ ਸਿੰਘ ਕਨੇਡੀਅਨ]

ਹੈ ਉਹ ਕਹਿੰਦਾ ਹੈ ਕਿ ਮੇਰੇ ਕੋਲ ਤਾਂ ਸਿਰਫ 15 ਏਕੜ ਹੀ ਬਣਦੀ ਹੈ । ਮੈਂ ਕਹਿੰਦਾ ਹਾਂ ਕਿ ਇਸ ਤਰ੍ਹਾਂ ਸੀਲਿੰਗ ਲਾ ਕੇ ਗੱਲ ਨਹੀਂ ਬਣਦੀ । ਇਹ ਜਿਹੜਾ ਅੱਜ ਕਾਨੂੰਨ ਚਲ ਰਿਹਾ ਹੈ ਇਹ ਬਿਲਕੁਲ ਇੰਪਰਾਪਰ ਹੈ । ਇਸ ਤਰ੍ਹਾਂ ਤਾਂ ਇਨ੍ਹਾਂ ਲੋਕਾਂ ਕੋਲੋਂ ਛੁਟਕਾਰਾ ਨਹੀਂ ਮਿਲ ਸਕਦਾ ।

ਇਸ ਤੋਂ ਬਾਅਦ ਮੈਂ ਅਰਜ਼ ਕਰਾਂਗਾ ਕਿ ਕੁਝ ਲੋਕਾਂ ਨੇ ਗੁਨਾਹ ਕੀਤੇ ਹਨ, ਮੈਂ ਉਨ੍ਹਾਂ ਸਾਰਿਆਂ ਦਾ ਤਾਂ ਨਾਂ ਇਥੇ ਨਹੀਂ ਲੈ ਸਕਾਂਗਾ । ਕੁਝ ਦਾ ਨਾਮ ਤਾਂ ਇਥੇ ਮੇਰੇ ਹੋਰ ਬੋਲਣ ਵਾਲੇ ਸਾਥੀ ਲੈ ਚੁਕੇ ਹਨ । ਮੈਂ ਕੁਝ ਇਕ ਦੇ ਨਾਂ ਲੈ ਕੇ ਦਸਾਂਗਾ ਕਿ ਕਿੰਨੀ ਕਿੰਨੀ ਜ਼ਮੀਨ ਉਨ੍ਹਾਂ ਨੇ ਕਿਸ ਤਰੀਕੇ ਨਾਲ ਲਈ ਹੈ । ਇਕ ਸਰਦਾਰ ਰਾਵਿੰਦਰ ਸਿੰਘ, ਐਸ. ਪੀ. ਜਿਸ ਨੇ 350 ਏਕੜ ਜ਼ਮੀਨ ਤੇ ਕਬਜ਼ਾ ਕੀਤਾ ਹੋਇਆ ਹੈ ਅਤੇ ਸਰਦਾਰ ਸਾਧੂ ਸਿੰਘ ਡੀ. ਐਸ. ਪੀ ਨੇ ਪਿੰਡ ਮੁੰਡੂਕਲ ਵਿਚ 200 ਏਕੜ ਜ਼ਮੀਨ ਤੇ ਫ਼ਾਰਮ ਬਣਾਇਆ ਹੋਇਆ ਹੈ । ਉਨ੍ਹਾਂ ਨੇ ਇਹ ਜ਼ਮੀਨ ਡੰਡੇ ਦੇ ਜ਼ੋਰ ਨਾਲ ਅਤੇ ਬੰਦੂਕਾਂ ਦੀ ਨੋਕ ਨਾਲ ਲਈ, ਮੇਰਾ ਖਿਆਲ ਹੈ ਕਿ ਸ੍ਰੀ ਉਪਲ ਸ੍ਰੀ ਸਾਧੂ ਸਿੰਘ ਸਸਪੈਂਡ ਵੀ ਕੀਤੇ ਗਏ । ਇਸ ਤੋਂ ਇਲਾਵਾ 8-10 ਹੋਰ ਹਨ ਉਨ੍ਹਾਂ ਦੇ ਵਿਰੁਧ ਹਾਲੇ ਤਕ ਕੋਈ ਕਾਰਵਾਈ ਨਹੀਂ ਕੀਤੀ ਗਈ । ਇਹ ਮੁਲਾਜ਼ਮ ਹਾਲੇ ਤਾਈਂ ਜ਼ਮੀਨਾਂ ਰੱਖੀ ਬੈਠੇ ਹਨ । ਦੂਸਰੇ ਕੁਝ ਹਰੀਜਨ ਅਫਸਰ ਹਨ ਜਿਹੜੇ ਜ਼ਮੀਨ ਖਾ ਗਏ । ਇਥੇ ਮਾਸਟਰ ਗੁਰਬੰਤਾ ਸਿੰਘ ਹੋਰਾਂ ਨੇ ਕਿਹਾ ਕਿ ਦੂਜੇ ਵੀ ਤਾਂ ਖਾ ਗਏ ਕੀ ਹੋਇਆ ਜੇ ਕੋਈ ਹਰੀਜਨ ਅਫਸਰ ਜ਼ਮੀਨ ਖਾ ਗਏ । ਮੈਂ ਕਹਿੰਦਾ ਹਾਂ ਕਿ ਉਨ੍ਹਾਂ ਗਰੀਬ ਹਰੀਜਨਾਂ ਦਾ ਕੀ ਬਣਿਆ ਜਿਨ੍ਹਾਂ ਦੇ ਲਈ ਇਹ ਜ਼ਮੀਨ ਸੀ । ਇਨ੍ਹਾਂ ਨੇ ਆਪੇ ਹੀ ਐਗਜ਼ੋਨਰੇਟ ਕਰ ਦਿਤੇ । ਮੈਂ ਕਹਿੰਦਾ ਹਾਂ ਕਿ ਸਰਦਾਰ ਦਰਬਾਰਾ ਸਿੰਘ ਨੇ 10 ਏਕੜ ਜ਼ਮੀਨ ਲਈ ਸੀ ਉਹ 43 ਏਕੜ ਕਿਸ ਤਰ੍ਹਾਂ ਬਣ ਗਈ । ਗਿਆਨੀ ਜੀ ਨੇ ਜਾਂ ਹਾਈ ਕਮਾਂਡ ਨੇ ਬਰੀ ਕਰ ਦਿਤਾ । ਮੈਂ ਕਹਿੰਦਾ ਹਾਂ ਕਿ ਸਰਦਾਰ ਗੁਰਮੇਜ ਸਿੰਘ ਇਸ ਵਿਚੋਂ ਬਰੀ ਨਹੀਂ ਹੋ ਸਕਦਾ । ਜੇ ਤੁਸੀਂ ਇਹ ਕਹੋ ਕਿ ਉਹ ਗਰੀਬ ਆਦਮੀ ਹੈ ਗੁਜ਼ਾਰਾ ਨਹੀਂ ਚਲਦਾ ਇਸ ਦੇ ਲਈ ਕੋਈ ਹੋਰ ਰਸਤਾ ਲੱਭੋ । ਉਹ ਜ਼ਮੀਨ ਜਿਹੜੀ ਉਨ੍ਹਾਂ ਨੇ ਲਈ ਸੀ ਉਹ 10 ਸਾਲਾਂ ਤਕ ਨਹੀਂ ਸੀ ਵੇਚ ਸਕਦਾ । ਉਹ ਜ਼ਮੀਨ 8 ਹਜ਼ਾਰ ਦੀ ਲਈ ਅਤੇ 40 ਹਜ਼ਾਰ ਵਿਚ ਵੇਚ ਦਿਤੀ । ਇਹ ਜ਼ਮੀਨ ਸੀ ਕਿਸੇ ਗਰੀਬ ਲਈ ਜਿਹੜਾ ਉਸ ਵਿਚ ਵਾਹੀ ਕਰਕੇ ਆਪਣਾ ਟੱਬਰ ਪਾਲਦਾ । ਪਰ ਉਸ ਨੂੰ ਵੀ ਐਗਜ਼ੋਨਰੇਟ ਕਰ ਦਿਤਾ ਇਹ ਗਲਤ ਗਲ ਹੈ । ਇਕ ਦੂਸਰੇ ਸਾਥੀ ਸਨ ਜਨਰਲ ਸੈਕਟਰੀ ਉਸ ਨੂੰ ਵੀ ਐਗਜ਼ੋਨਰੇਟ ਕਰ ਦਿਤਾ । ਇਹ ਆਪ ਹੀ ਆਪਣੇ ਜੱਜ ਬਣ ਗਏ ਇਹ ਗੱਲ ਨਹੀਂ ਚਲਣੀ ਚਾਹੀਦੀ ।

ਇਸ ਤੋਂ ਅੱਗੇ ਗੱਲ ਹੈ ਅਫਸਰਾਂ ਦੀ । ਐਡੇ ਐਡੇ ਗੁਨਾਹ ਕੀਤੇ ਜਿਹੜੇ ਬਿਆਨ ਨਹੀਂ ਕੀਤੇ ਜਾ ਸਕਦੇ । ਸ੍ਰੀ ਗੁਰਦਿਆਲ ਸਿੰਘ ਫਿਜੀ ਨੇ 212 ਏਕੜ ਜ਼ਮੀਨ ਰਖੀ ਹੋਈ ਹੈ ਜਿਸ ਵਿਚੋਂ ਉਹ ਲੱਖਾਂ ਰੁਪਏ ਦੀ ਸਾਲਾਨਾ ਪੈਦਾਵਾਰ ਕਰਦਾ ਹੈ । ਉਹ ਕਹਿੰਦਾ ਹੈ ਖ਼ਬਰਦਾਰ ਜੇ ਕੋਈ ਲਾਗੇ ਆਇਆ । ਉਸ ਦੇ ਕਾਗਜ਼ਾਂ ਵਿਚ ਕੋਈ ਕਸੂਰ ਨਹੀਂ ਉਸ ਦਾ। ਇਸੇ ਤਰ੍ਹਾਂ ਸ੍ਰੀ ਅਨੋਖ ਸਿੰਘ ਹੈ ਉਹ ਵੀ ਮੈਜਿਸਟ੍ਰੇਟ ਹੈ ਅਤੇ ਲੋਕਾਂ ਨੂੰ ਇਨਸਾਫ ਦਿੰਦਾ ਹੈ ਉਸ ਦੇ ਦੋ ਪੁਤਰ ਹਨ ਡਿਪੈਂਡੈਂਟ, ਉਸ ਨੇ ਤਿੰਨ ਜ਼ਿਲ੍ਹਿਆਂ ਵਿਚ ਜ਼ਮੀਨ ਰੱਖੀ ਹੋਈ ਹੈ । ਫਿਰੋਜ਼ਪੁਰ, ਗੁਰਦਾਸਪੁਰ ਅਤੇ ਸੰਗਰੂਰ । ਸ੍ਰੀ ਨਰੰਜਨ ਸਿੰਘ ਇਕ ਹੋਰ ਮੈਜਿਸਟ੍ਰੇਟ ਹੈ ਉਸ ਨੇ

ਜ਼ਿਲ੍ਹਾ ਜਲੰਧਰ ਵਿਚ ਕੋਈ 77 ਏਕੜ ਜ਼ਮੀਨ ਆਪਣੇ ਨਾਂ ਤੇ ਰੱਖੀ ਹੋਈ ਹੈ ਅਤੇ ਰਿਸ਼ਤੇਦਾਰਾਂ ਦੇ ਨਾਮ ਤੇ ਹੋਰ ਹੈ । ਉਸ ਨੇ 3 ਸਾਲਾਂ ਦਾ ਸਰਕਾਰ ਦਾ ਮਾਲੀਆ ਤਕ ਨਹੀਂ ਦਿਤਾ ਹੋਇਆ । ਜੇ ਲੰਬਰਦਾਰ ਲੈਣ ਜਾਂਦਾ ਹੈ ਤਾਂ ਉਸ ਨੂੰ ਕੁਟਣ ਤਕ ਜਾਂਦਾ ਹੈ । ਉਹ ਵਿਚਾਰਾ ਰੋਂਦਾ ਹੋਇਆ ਕਮੇਟੀ ਕੋਲ ਆਪਣੀ ਇਹ ਫਰਿਆਦ ਲੈ ਕੇ ਆਇਆ । ਇਕ ਹੋਰ ਸ੍ਰੀ ਮਨੋਹਰ ਸਿੰਘ ਜੀ ਹਨ ਜਿਹੜੇ ਕਿ ਹਰੀਜਨ ਕਲਿਆਣ ਫੰਡ ਵਾਸਤੇ ਲੱਗੇ ਹੋਏ ਹਨ । ਉਸ ਨੇ ਕੀ ਕੀਤਾ । ਉਹ ਜ਼ਮੀਨ ਖਰੀਦ ਬੈਠਾ, ਪਰ ਉਹ ਜ਼ਮੀਨ ਉਸ ਨੂੰ ਮਾੜੀ ਲੱਗੀ । ਤਾਂ ਉਸ ਨੇ ਸਬੰਧਤ ਅਫਸਰ ਨੂੰ ਕਿਹਾ ਕਿ ਇਹ ਕੀ ਕੀਤਾ ਮੈਨੂੰ ਮਾੜੀ ਜ਼ਮੀਨ ਦੇ ਦਿਤੀ ਤਾਂ ਉਨ੍ਹਾਂ ਨੇ ਕਾਨੂੰਗੋ ਹੀ ਬਦਲਵਾ ਦਿਤਾ । ਹੱਦਾਂ ਬਦਲਵਾ ਦਿੱਤੀਆਂ ਅਤੇ ਚੰਗੀ ਜ਼ਮੀਨ ਲੈ ਲਈ ਅਤੇ ਮਾੜੀ ਕਿਸੇ ਹੋਰ ਦੇ ਗਲ ਪਾ ਦਿਤੀ । ਇਸ ਤਰ੍ਹਾਂ ਦੇ ਆਧਾਰ ਤੇ ਇਨ੍ਹਾਂ ਲੋਕਾਂ ਨੇ ਜ਼ਮੀਨਾਂ ਤੇ ਕਬਜ਼ੇ ਕੀਤੇ । ਇਸੇ ਤਰ੍ਹਾਂ ਜੂਡੀਸ਼ਰੀ ਦੇ ਦੋ ਹੋਰ ਮਹਾਂ ਪੁਰਸ਼ਾਂ ਦਾ ਨਾਮ ਆ ਜਾਂਦਾ ਹੈ, ਸ੍ਰੀ ਬਖਸ਼ੀਸ਼ ਸਿੰਘ ਅਤੇ ਗਿਆਨ ਸਿੰਘ, ਉਨ੍ਹਾਂ ਦੋਹਾਂ ਨੇ ਕੀ ਕੀਤਾ । ਚੇਅਰਮੈਨ ਸਾਹਿਬ, ਉਨ੍ਹਾਂ ਨੇ ਰਿਕਾਰਡ ਬਦਲਿਆ । ਜਾਲ੍ਹੀ ਰਿਕਾਰਡ ਬਣਾਇਆ । ਦਸੌਂਦਾ ਸਿੰਘ, ਸੈਟਲਮੈਂਟ ਅਫਸਰ ਨਾਲ ਮਿਲ ਕੇ ਢੰਡੋਰ ਪਿੰਡ ਵਿਚ ਜਾ ਕੇ ਜ਼ਮੀਨ ਲਈ । ਦਸੌਂਦਾ ਸਿੰਘ, ਗਿਆਨ ਸਿੰਘ ਅਤੇ ਬਖਸ਼ੀਸ਼ ਸਿੰਘ ਦਾ ਵਾਲ ਤਕ ਵਿੰਗਾ ਨਹੀਂ ਹੋਇਆ । ਸੰਤੋਖ ਸਿੰਘ ਨੂੰ ਥੋੜ੍ਹਾ ਜਿਹਾ ਰਗੜਾ ਜ਼ਰੂਰ ਆਇਆ ਹੈ । ਉਥੇ ਉਸ ਨੇ ਕੀ ਕੀਤਾ । ਲੋਕਾਂ ਨਾਲ ਕਿਸ ਤਰ੍ਹਾਂ ਦਾ ਵਰਤਾਓ ਕੀਤਾ । ਉਨ੍ਹਾਂ ਦੇ ਰਸਤੇ ਬੰਦ ਕਰ ਦਿਤੇ । ਪਸ਼ੂਆਂ ਵਾਲਾ ਕੋਠਾ ਉਥੇ ਜਾ ਕੇ ਪਾ ਲਿਆ । ਅਸੀਂ ਔਰਤਾਂ ਦੇ ਸ਼ਰੀਰ ਤੇ ਜ਼ਖਮ ਵੇਖੇ । ਇਸ ਤਰ੍ਹਾਂ ਦੀਆਂ ਹੋਰ ਚੇਅਰਮੈਨ ਸਾਹਿਬ ਬਹੁਤ ਸਾਰੀਆਂ ਕਹਾਣੀਆਂ ਹਨ ਜਿਹੜੀਆਂ ਕਿ ਮੈਂ ਦੱਸ ਨਹੀਂ ਸਕਦਾ । ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਇਹ ਜਿਹੜਾ ਮਲੇਛ ਮਹਿਕਮਾ ਹੈ, ਇਸ ਦੇ ਵਿਰੁਧ ਐਕਸ਼ਨ ਲਓ । ਝੂਠੇ ਐਫੀਡੇਵਿਟਸ ਤੇ ਦਸਤਖਤ ਕੀਤੇ ਹੋਏ ਹਨ ਅਤੇ ਉਹ ਰਿਪੋਰਟਾਂ ਵਿਚ ਦਰਜ ਹਨ । ਮੇਰੇ ਹਲਕੇ ਦੇ ਇਕ ਮੈਜਿਸਟ੍ਰੇਟ ਨੇ ਵੀ ਝੂਠੇ ਐਫੀਡੇਵਿਟ ਤੇ ਦਸਤਖਤ ਕੀਤੇ ਹਨ । ਇਸ ਪਾਸੇ ਸਰਕਾਰ ਕੋਈ ਠੋਸ ਕਦਮ ਨਹੀਂ ਚੁਕ ਰਹੀ ।

ਜਿਹੜਾ ਸਵਾਲ ਇਨ੍ਹਾਂ ਨੂੰ ਬਰੀ ਕਰਨ ਦਾ ਹੈ, ਇਸ ਦੇ ਬਾਰੇ ਮੈਂ ਚੇਅਰਮੈਨ ਸਾਹਿਬ ਅਰਜ਼ ਕਰਨਾ ਚਾਹੁੰਦਾ ਹਾਂ । ਮੈਂ ਇਹ ਕਹਿੰਦਾ ਹਾਂ ਕਿ ਇਹ ਸਾਡਾ ਮੇਨ ਗਿਲਾ ਹੈ । ਸਾਡਾ ਤਾਂ ਮਤਲਬ ਹੈ ਕਿ ਜ਼ਮੀਨ ਦੀ ਪਾਲਿਸੀ ਕੀ ਬਣਦੀ ਹੈ ? ਸਾਡੀ ਕਿਸੇ ਬੰਦੇ ਨਾਲ ਕੋਈ ਦੁਸ਼ਮਨੀ ਨਹੀਂ । ਇਥੇ ਡਾਕਟਰ ਸਾਹਿਬ ਨੇ ਕਿਹਾ ਕਿ ਦਰਸ਼ਨ ਸਿੰਘ ਨੇ ਆਪਣਾ ਹੁਸ਼ਿਆਰ ਦਿਮਾਗ ਵਰਤ ਕੇ ਇਸ ਕਮੇਟੀ ਨੇ ਸਾਡੀ ਪਾਰਟੀ ਦਾ ਇਸ ਤਰ੍ਹਾਂ ਦਾ ਹਾਲ ਕੀਤਾ ਹੈ । ਮੈਂ ਕਹਿੰਦਾ ਹਾਂ ਕਿ ਕਈ ਭਰਾਵਾਂ ਨੇ ਇਸ ਕਿਸਮ ਦੇ ਇਲਜ਼ਾਮ ਲਗਾਏ ਹਨ ਕਿ ਇਹ ਸਾਰੀ ਪੁਲੀਟੀਕਲੀ ਮੋਟੀਵੇਟਡ ਸੀ । ਮੈਂ ਆਪੋਜ਼ੀਸ਼ਨ ਪਾਰਟੀ ਦਾ ਆਦਮੀ ਹਾਂ । ਮੈਨੂੰ ਕਿਸੇ ਨੇ ਪਹੁੰਚ ਨਹੀਂ ਕੀਤੀ ਅਤੇ ਕਿਹਾ ਕਿ ਇਸ ਤਰ੍ਹਾਂ ਕਰ ਦਿਓ । ਮੈਂ ਕੇ. ਪੀ. ਸਾਹਿਬ ਅਤੇ ਸਰਦਾਰ ਹਰਚੰਦ ਸਿੰਘ ਹੋਰਾਂ ਨੂੰ ਪੁਛਦਾ ਰਿਹਾ ਕਿ ਮਗਰੋਂ ਜਾ ਕੇ ਤਾਂ ਤੁਹਾਡੀ ਪਾਰਟੀ ਨੇ ਕੋਈ ਝਗੜਾ ਨਹੀਂ ਪਾਉਣਾ, ਸਰਦਾਰ ਹਰਚੰਦ ਸਿੰਘ ਮੈਨੂੰ ਦੱਸਦੇ ਸੀ ਕਿ ਮੈਂ ਜਿਸ ਵੀ ਲੀਡਰ ਨਾਲ ਗੱਲ ਕੀਤੀ ਹੈ ਉਹ ਕਹਿੰਦਾ ਹੈ ਕਿ ਜੋ ਸਚਾਈ ਹੈ, ਉਹ ਸਾਹਮਣੇ ਲੈ ਆਉ । ਇਹ ਮੈਨੂੰ ਪਤਾ ਨਹੀਂ ਕਿ ਇਹ ਕਿਹੜੀਆਂ ਕਿਹੜੀਆਂ ਚਾਬੀਆਂ ਨਾਲ ਜੰਦੇ ਖੋਲ੍ਹਦੇ ਰਹੇ ਹਨ । ਲੇਕਿਨ ਮੈਂ ਇਹ ਗੱਲ ਜ਼ਰੂਰ ਕਹਾਂਗਾ ਕਿ ਇਹ ਜਿਹੜੇ 6 ਸਾਥੀ

[ਕਾਮਰੇਡ ਦਰਸ਼ਨ ਸਿੰਘ ਕਨੇਡੀਅਨ]

ਕਾਂਗਰਸ ਵਾਲੇ ਇਸ ਕਮੇਟੀ ਵਿਚ ਸਨ, ਇਨ੍ਹਾਂ ਸਾਰਿਆਂ ਨੇ ਬੜੀ ਦਿਆਨਤਦਾਰੀ ਨਾਲ ਕੰਮ ਕੀਤਾ। ਬਾਕੀ ਇਨ੍ਹਾਂ ਦੀਆਂ ਅੰਦਰੂਨੀ ਖਿੱਚਾਂ ਦਾ ਮੈਨੂੰ ਪਤਾ ਨਹੀਂ ਕਿ ਕਿਥੇ ਅੱਗ ਵੱਧ ਬਾਲਣੀ ਹੈ ਅਤੇ ਕਿੱਥੇ ਅੱਗ ਘੱਟ ਬਾਲਣੀ ਹੈ। ਉਹ ਇਹ ਆਪ ਵੇਖ ਲੈਣ। ਅਸੀਂ ਤਾਂ ਇਹ ਕਹਿੰਦੇ ਹਾਂ ਕਿ ਸਾਰਿਆਂ ਨੂੰ ਸੇਕ ਦਿਓ। ਫਿਰ ਚੇਅਰਮੈਨ ਸਾਹਿਬ ਇਥੇ ਕਿਹਾ ਗਿਆ ਕਿ ਅਸੀਂ ਸ਼ਿਮਲੇ ਵਿਚ ਮੀਟਿੰਗ ਕੀਤੀ। ਤਾਂ ਕੀ ਹੋ ਗਿਆ ਜੇ ਅਸੀਂ ਇਕ ਮੀਟਿੰਗ ਸ਼ਿਮਲੇ ਕਰ ਲਈ। ਇਹ ਤਾਂ ਕਦੀ ਸ਼ਿਲੌਂਗ ਦੀਆਂ ਸੈਰਾਂ ਕਰਦੇ ਹਨ ਅਤੇ ਕਦੇ ਆਸਾਮ ਜਾਂਦੇ ਹਨ।

ਚੇਅਰਮੈਨ ਸਾਹਿਬ ਮੈਂ ਐਗਜ਼ੋਨਰੇਸ਼ਨ ਦੀ ਗੱਲ ਕਰਨੀ ਹੈ। ਇਨ੍ਹਾਂ ਦੀ ਸਰਕਾਰ ਨੇ ਇਕ ਕਮੇਟੀ ਬਣਾਈ। ਇਸ ਕਮੇਟੀ ਦੇ ਮੈਂਬਰ, ਅਸੰਬਲੀ ਦੇ ਮੈਂਬਰ ਸਨ। ਇਸ ਕਮੇਟੀ ਦੇ ਵਿਚ ਕਾਂਗਰਸ ਪਾਰਟੀ ਦੀ ਬਹੁ-ਸੰਮਤੀ ਸੀ। ਦੂਜੀਆਂ ਪਾਰਟੀਆਂ ਜਿਹੜੀਆਂ ਕਿ ਹਾਊਸ ਵਿਚ ਹਨ, ਉਨ੍ਹਾਂ ਦੇ ਮੈਂਬਰ ਵੀ ਇਸ ਕਮੇਟੀ ਵਿਚ ਸਨ। ਰਿਪੋਰਟ ਸਰਵਸੰਮਤੀ ਨਾਲ ਹੁੰਦੀ ਹੈ ਸਿਵਾਏ ਇਕ ਨਿੱਕੇ ਜਿਹੇ ਨੁਕਤੇ ਦੇ ਜਿਸ ਦੇ ਬਾਰੇ ਮੈਂ ਬਾਅਦ ਵਿਚ ਦੱਸਾਂਗਾ। ਇਹ ਕਿਹਾ ਗਿਆ ਕਿ ਇਹ ਰਿਪੋਰਟ ਫੈਕਟ ਫਾਈਂਡਿੰਗ ਹੈ। ਇਨ੍ਹਾਂ ਨੇ ਫਿਰ ਸੋਚਿਆ ਕਿ ਇਸ ਤੇ ਕੀ ਐਕਸ਼ਨ ਲੈਣਾ ਹੈ। ਇਨ੍ਹਾਂ ਨੇ ਅਸਤੀਫੇ ਮੰਗ ਲਏ। ਸਰਕਾਰ ਨੂੰ ਇਹ ਗਲਤੀਆਂ ਵੇਖ ਕੇ ਡਰ ਲੱਗ ਪਿਆ। ਅਸਤੀਫੇ ਦੇ ਵੀ ਦਿੱਤੇ ਅਤੇ ਸਰਕਾਰ ਨੇ ਮੰਨਜ਼ੂਰ ਕਰ ਲਏ ਕਿ ਗਲਤ ਗੱਲਾਂ ਹੋਈਆਂ ਹਨ। ਮੰਨਜ਼ੂਰ ਕਰਨ ਤੋਂ ਬਾਅਦ ਆਲ ਆਫ ਏ ਸਡਨ ਸਰਕਾਰ ਨੇ ਕਿਹਾ ਕਿ 'ਹਮ ਨੇ ਸਭ ਕੋ ਬਰੀ ਕਰ ਦਿਆ ਹੈ'। ਮੈਂ ਪੁੱਛਦਾ ਹਾਂ ਕਿ ਕੀ ਕਮੇਟੀ ਇਕੱਲੀ ਸਰਕਾਰ ਦੀ ਸੀ। ਇਸ ਹਾਊਸ ਦਾ ਕੀ ਇਸ ਕਮੇਟੀ ਵਿਚ ਕੋਈ ਹਿੱਸਾ ਨਹੀਂ ਸੀ। ਮੈਨੂੰ ਸਮਝ ਨਹੀਂ ਆਉਂਦੀ ਕਿ ਰੂਲਿੰਗ ਪਾਰਟੀ ਜਾਂ ਹਾਈ ਕਮਾਂਡ ਇਹ ਹੁਕਮ ਦੇ ਸਕਦੀ ਹੈ ਕਿ ਇਹ ਇਮਪਰਾਪਰ ਗੱਲ ਹੈ ਅਤੇ ਜਿਸ ਢੰਗ ਨਾਲ ਇਹ ਸਾਰੇ ਦਾ ਸਾਰਾ ਸਿਲਸਿਲਾ ਹੋਇਆ ਹੈ ਇਹ ਗਲਤ ਹੈ। ਇਸ ਲਈ ਤੁਸੀਂ ਆਪਣੇ ਆਪ ਵਿਚ ਐਗਜ਼ੋਨਰੇਟ ਹੋ ਜਾਵੋ। ਇਸ ਕਮੇਟੀ ਤੋਂ ਲੋਕਾਂ ਨੇ ਬੜੀਆਂ ਆਸਾਂ ਬੰਨ੍ਹੀਆਂ ਸਨ। ਸਰਦਾਰ ਗੁਰਚਰਨ ਸਿੰਘ ਨੇ ਇਥੇ ਕਿਹਾ ਕਿ ਇਸ ਕਮੇਟੀ ਨੇ ਇਸ ਸਰਕਾਰ ਦਾ ਬੜਾ ਸਿਰ ਉੱਚਾ ਕੀਤਾ ਹੈ। ਮੈਂ ਇਸ ਨਾਲ ਸਹਿਮਤ ਹਾਂ ਕਿ ਇਸ ਨਾਲ ਕਾਂਗਰਸ ਨੂੰ ਬੜੀ ਵਾਹ ਵਾਹ ਮਿਲੀ ਹੈ। ਪਰ ਬਾਅਦ ਵਿਚ ਆ ਕੇ ਇਨ੍ਹਾਂ ਨੇ ਥੋੜ੍ਹੀ ਜਿਹੀ ਸੁਆਹ ਆਪਣੇ ਸਿਰ ਵਿਚ ਪਵਾ ਲਈ ਹੈ। ਵੇਖ ਲਓ ਜੇ ਸਾਬਣ ਲਾ ਕੇ ਕੱਢੀ ਜਾ ਸਕਦੀ ਹੈ ਤਾਂ ਕੱਢ ਲਓ। ਲੋਕਾਂ ਦੀਆਂ ਜਿਹੜੀਆਂ ਆਸਾਂ ਸਨ ਉਹ ਪੂਰੀਆਂ ਨਹੀਂ ਹੋਈਆਂ।

ਚੇਅਰਮੈਨ ਸਾਹਿਬ, ਮੈਂ ਸਿਰਫ ਦੋ ਗੱਲਾਂ ਕਹਿ ਕੇ ਸਮਾਪਤ ਕਰਦਾ ਹਾਂ। ਮੈਂ ਅਕਾਲੀ ਭਰਾਵਾਂ ਨੂੰ ਵੀ ਥੋੜ੍ਹੀ ਜਿਹੀ ਗੱਲ ਕਹਿਣਾ ਚਾਹੁੰਦਾ ਹਾਂ। ਇਨ੍ਹਾਂ ਦਾ ਇਹ ਜਿਹੜਾ ਰੋਸ ਹੈ ਇਹ ਜਾਇਜ਼ ਹੈ ਕਿ ਕਮੇਟੀ ਦੀ ਰਿਪੋਰਟ ਨੂੰ ਦਬਾਉਂਦੇ ਕਿਉਂ ਹੋ। ਇਥੇ ਇਹ ਵੀ ਕਿਹਾ ਗਿਆ ਹੈ ਕਿ ਪੁਲੀਟੀਕਲ ਕੁਰੱਪਸ਼ਨ ਹੈ। ਇਸ ਨੂੰ ਰੋਕੋ। ਇਹ ਜਾਇਜ ਗੱਲ ਹੈ। ਇਨ੍ਹਾਂ ਦੇ ਵਿਚੋਂ ਬਹੁਤੇ ਦਰਮਿਆਨੇ ਕਿਸਾਨ ਵੀ ਹੋਣਗੇ ਅਤੇ ਕੁਝ ਹਰੀਜਨ ਭਰਾ ਵੀ ਹਨ। ਮੈਂ ਇਨ੍ਹਾਂ ਨੂੰ ਕਹਾਂਗਾ ਕਿ ਆਪਣੀ ਨੀਤੀ ਨੂੰ ਬਦਲੋ, ਇਸ ਤੇ ਜ਼ਰਾ ਝਾਤੀ ਮਾਰੋ। ਨਿਲਾਮੀਆਂ ਨੇ ਇਸ ਦਾ ਬੇੜਾ ਗਰਕ ਕਰ ਦਿੱਤਾ ਸੀ। ਇਹ ਕਿਉਂ ਨਿਲਾਮੀਆਂ ਨੂੰ

ਲਗਾਤਾਰ ਸਪੋਰਟ ਕਰਦੇ ਰਹੇ ? ਇਨ੍ਹਾਂ ਨੇ ਇਹ ਕਿਉਂ ਕੀਤਾ ? ਕੀ ਗੁਰੂ ਜੀ ਨੇ ਇਹੋ ਕਿਹਾ ਸੀ ਕਿ ਤੁਸੀਂ ਵੱਡੇ ਵੱਡੇ ਮਲੇਛਾਂ ਨੂੰ ਪਾਲਦੇ ਰਹੋ । ਜਿਹੜੀ ਯੂਨਾਈਟਿਡ ਫਰੰਟ ਦੀ ਮਨਿਸਟਰੀ ਸੀ ਉਸ ਨੇ ਥੋੜ੍ਹਾ ਜਿਹਾ ਕੰਮ ਕੀਤਾ ਸੀ । ਉਸ ਨੇ ਸੋਚਿਆ ਸੀ ਕਿ ਲਾਟਰੀ ਸਿਸਟਮ ਨਾਲ ਗਰੀਬਾਂ ਨੂੰ ਜ਼ਮੀਨ ਦਈਏ । ਪਰ ਗਿੱਲ ਸਾਹਿਬ ਨੇ ਫ਼ਿਰ ਪਾਲਿਸੀ ਬਦਲ ਦਿੱਤੀ । ਬਾਦਲ ਸਾਹਿਬ ਨੇ ਆ ਕੇ ਫਿਰ ਨਿਲਾਮੀਆਂ ਸ਼ੁਰੂ ਕਰਾ ਦਿੱਤੀਆਂ । ਸਾਡੇ 23, 24 ਸੌ ਆਦਮੀ ਜੇਲ੍ਹਾਂ ਵਿਚ ਗਏ ਸਨ ਤਾਂ ਜਾ ਕੇ ਨਿਲਾਮੀਆਂ ਰੁਕੀਆਂ ਸਨ । ਕਾਂਗਰਸ ਵਾਲੇ, ਜੋ ਕਿ ਉਸ ਵੇਲੇ ਆਪੋਜ਼ੀਸ਼ਨ ਵਿਚ ਸਨ, ਨੇ ਵੀ ਕਿਹਾ ਕਿ ਨਿਲਾਮੀਆ ਨੂੰ ਰੋਕੋ । ਜਿਹੜੇ ਫੈਕਟਸ ਹਨ ਉਹ ਮੈਂ ਦੱਸੇ ਹਨ । ਜਦੋਂ ਗੁਰਮੇਜ ਸਿੰਘ ਦੀ ਫਾਈਲ ਆਈ ਤਾਂ ਲਾਇਲਪੁਰੀ ਨੇ ਕਿਉਂ ਇਸ ਨੂੰ ਟਿਚ ਕਰਕੇ ਲੰਘਾ ਦਿੱਤਾ । ਇਹ ਠੀਕ ਹੈ ਕਿ ਪੁਰਾਣੇ ਐਮ. ਐਲ. ਏਜ਼. ਮੁਖਤਿਆਰ ਸਿੰਘ ਨੇ ਅਤੇ ਭਾਗ ਸਿੰਘ ਨੇ ਜ਼ਮੀਨ ਲਈ ਹੈ । ਭਾਗ ਸਿੰਘ ਦੇ ਬਾਰੇ ਰਿਕਮੈਂਡੇਸ਼ਨ ਵੀ ਇਸ ਰਿਪੋਰਟ ਵਿਚ ਆਈ ਹੈ । ਤੱਕੜੀ ਵਿਚ ਪਾ ਕੇ ਵੇਖੋ ਤਾਂ ਕਾਂਗਰਸ ਵਾਲੇ ਵੱਧ ਹੋਣਗੇ । ਬਾਜੀ ਸਾਹਿਬ ਅਤੇ ਸੁਰਜੀਤ ਸਾਹਿਬ ਨੇ ਵੀ ਗਲਤ ਕੰਮ ਕੀਤਾ ਹੈ । ਉਨ੍ਹਾਂ ਨੇ ਕਿਹਾ ਕਿ ਦਰਸ਼ਨ ਸਿੰਘ ਬੜਾ ਭੈੜਾ ਹੈ, ਇਸ ਨੇ ਸਾਡੇ ਨਾਂ ਵੀ ਲਗਾ ਦਿੱਤੇ ਹਨ । ਮੈਂ ਇਹ ਕਹਿੰਦਾ ਹਾਂ ਕਿ ਉਨ੍ਹਾਂ ਦੇ ਰਿਸ਼ਤੇਦਾਰਾਂ ਦੇ ਨਾਂ ਮੈਂ ਰਜਿਸਟਰੀ ਕਰਾਈ ਸੀ । 30, 30 ਏਕੜ ਜ਼ਮੀਨ ਉਨ੍ਹਾਂ ਨੇ ਲਈ ਹੈ ।

**ਸਰਦਾਰ ਦਰਬਾਰਾ** ਸਿੰਘ (ਨਕੋਦਰ) : ਕੀ ਰਜਿਸਟਰੀ ਵਿਚ ਮਾਸਟਰ ਜੀ ਦੀ ਹਾਜ਼ਰੀ ਪਾਈ ਹੈ ?

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਚੇਅਰਮੈਨ ਸਾਹਿਬ ਸੁਰਜੀਤ ਸਾਹਿਬ ਨੇ ਆਰਗੂਮੈਂਟ ਦਿੱਤਾ ਕਿ ਜੇ ਮੇਰੇ ਰਿਸ਼ਤੇਦਾਰਾਂ ਨੇ ਜ਼ਮੀਨ ਲਈ ਹੈ ਤਾਂ ਮੈਂ ਕੀ ਕਰਾਂ । ਉਨ੍ਹਾਂ ਦੇ ਪੁੱਤ ਅਤੇ ਨੂੰਹ ਵੀ ਇਸ ਵਿਚ ਹਨ । ਜੇ ਪੁਤ ਅਤੇ ਨੂੰਹ ਰਿਸ਼ਤੇਦਾਰ ਹਨ ਤਾਂ ਫਿਰ ਘਰ ਦਾ ਕੌਣ ਹੁੰਦਾ ਹੈ । ਜਿਹੜੀਆਂ ਟਰਮਜ਼ ਆਫ ਰੈਫਰੰਸ ਹਨ ਉਸ ਵਿਚ ਇਹ ਹੈ ਕਿ ਪਬਲਿਕ ਮੈਨ, ਆਫੀਸਰਜ਼ ਅਤੇ ਉਨ੍ਹਾਂ ਦੇ ਰਿਸ਼ਤੇਦਾਰ । ਬਾਜੀ ਸਾਹਿਬ ਦਾ ਭਣੇਵਾ ਉਸ ਵਿਚ ਹੈ । ਸਰਦਾਰ ਆਤਮਾ ਸਿੰਘ ਦਾ....

**ਮਾਸਟਰ ਚੰਦ ਸਿੰਘ :** * * * * *

**ਸ੍ਰੀ ਸਭਾਪਤੀ** : ਇਹ ਐਕਸਪੰਜ ਕਰ ਦਿਤੇ । (This may be expunged)

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਚੇਅਰਮੈਨ ਸਾਹਿਬ, ਮੇਰੇ ਵੀਰ ਸਰਦਾਰ ਜਸਵਿੰਦਰ ਸਿੰਘ ਬਰਾੜ ਜੀ ਚਲੇ ਗਏ ਹਨ । ਅਕਾਲੀ ਪਾਰਟੀ ਆਪੋਜ਼ੀਸ਼ਨ ਪਾਰਟੀ ਹੈ । ਇਹ ਠੀਕ ਹੈ ਕਿ ਵੱਡਾ ਇਲਜ਼ਾਮ ਤਾਂ ਕਾਂਗਰਸ ਤੇ ਆਉਂਦਾ ਹੈ ਪਰ ਛੋਟਾ ਇਲਜ਼ਾਮ ਇਨ੍ਹਾਂ ਤੇ ਵੀ ਆਉਂਦਾ ਹੈ । (ਘੰਟੀ) ਬਸ ਜੀ, ਤਿੰਨ ਚਾਰ ਮਿੰਟ ਹੋਰ ਦੇ ਦਿਓ ।

**ਸਰਦਾਰ ਸਤਨਾਮ ਸਿੰਘ ਬਾਜਵਾ :** * * * * *

**Mr. Chairman** : This is no point of order.

*Expunged as ordered by the Chair.

ਕਾਮਰੇਡ ਦਰਸ਼ਨ ਸਿੰਘ ਕਨੇਡੀਅਨ : ਸੋ ਚੇਅਰਮੈਨ ਸਾਹਿਬ, ਮੈਂ ਇਹ ਕਹਿ ਰਿਹਾ ਸੀ ਕਿ ਬਰਾੜ ਸਾਹਿਬ ਸਿਰਫ ਦੋ ਮੀਟਿੰਗਾਂ ਵਿਚ ਆਏ ਹਨ । ਇਥੋਂ ਤਕ ਕਿ ਉਨ੍ਹਾਂ ਨੇ ਹਾਲੇ ਤਕ ਰਿਪੋਰਟ ਤੇ ਸਾਈਨ ਵੀ ਨਹੀਂ ਕੀਤੇ । ਅਕਾਲੀ ਵੀਰ ਪਹਿਲਾਂ ਕਹਿੰਦੇ ਸੀ ਕਿ ਜੇਕਰ ਸਰਕਾਰ ਨੇ ਰਿਪੋਰਟ ਸ਼ਾਇਆ ਨਾ ਕੀਤੀ ਤਾਂ ਅਸੀਂ ਮੋਰਚਾ ਲਾਵਾਂਗੇ । ਫਿਰ ਕਿਹਾ ਕਿ ਜਿਨ੍ਹਾਂ ਵਜ਼ੀਰਾਂ ਦੇ ਖਿਲਾਫ ਚਾਰਜਿਜ਼ ਲੱਗੇ ਹਨ ਉਹ ਅਸਤੀਫੇ ਦੇਣ ਨਹੀਂ ਤਾਂ ਮੋਰਚਾ ਲਾਵਾਂਗੇ ।

ਸਰਦਾਰ ਸੁਖਦੇਵ ਸਿੰਘ ਢਿੱਲੋਂ : ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਕਨੇਡੀਅਨ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਰਦਾਰ ਜਸਵਿੰਦਰ ਸਿੰਘ ਜੀ ਦੀ ਮਾਂ ਬੀਮਾਰ ਸੀ ਇਸ ਲਈ ਉਹ ਮੀਟਿੰਗਾਂ ਵਿਚ ਨਹੀਂ ਜਾ ਸਕੇ ।

ਕਾਮਰੇਡ ਦਰਸ਼ਨ ਸਿੰਘ ਕਨੇਡੀਅਨ : ਇਸ ਲਿਹਾਜ਼ ਨਾਲ ਚੇਅਰਮੈਨ ਸਾਹਿਬ, ਮੈਂ ਇਹ ਕਹਿ ਰਿਹਾ ਸੀ ਕਿ ਅਕਾਲੀ ਪਾਰਟੀ ਪਹਿਲਾਂ ਕਹਿੰਦੀ ਸੀ ਕਿ ਅਸਤੀਫੇ ਦਿਓ ਫਿਰ ਕਹਿਣ ਲੱਗ ਪਏ ਕਿ ਇਹ ਰਿਪੋਰਟ ਪੁਲੀਟੀਕਲੀ ਮੋਟੀਵੇਟਿਡ ਹੈ ।

ਇਸ ਤਰ੍ਹਾਂ ਹੀ ਸ਼ਹਿਰੀ ਪ੍ਰਾਪਰਟੀ ਦੀ ਗੱਲ ਹੈ । ਉਸ ਲਈ ਵੀ ਮੈਂ ਸਰਕਾਰ ਨੂੰ ਕਹਾਂਗਾ ਕਿ ਇਕ ਕਮੇਟੀ ਬਣਾ ਦਿਓ ਕਿਉਂਕਿ ਸ਼ਹਿਰਾਂ ਵਿਚ ਵੀ ਇਸ ਤਰ੍ਹਾਂ ਦੇ ਕਈ ਕੇਸ ਹਨ । ਔਰ ਇਹ ਜਿਹੜੀਆਂ ਜ਼ਮੀਨਾਂ ਗਈਆਂ ਹਨ ਉਹ ਨਿਲਾਮੀਆਂ ਦੇ ਕਾਰਨ ਗਈਆਂ ਹਨ । ਕਮੇਟੀ ਨੇ ਵੀ ਕਿਹਾ ਹੈ ਕਿ ਨਿਲਾਮੀਆਂ ਖਤਮ ਹੋਣੀਆਂ ਚਾਹੀਦੀਆਂ ਹਨ ਔਰ ਜੋ ਜ਼ਮੀਨ ਪਈ ਹੈ ਉਹ ਹਰੀਜਨਾਂ ਨੂੰ ਦੇਣੀ ਚਾਹੀਦੀ ਹੈ ।

(ਮਾਸਟਰ ਗੁਰਬੰਤਾ ਸਿੰਘ ਜੀ ਵਲੋਂ ਇਨਟਰੱਪਸ਼ਨ)

**Mr. Chairman** : Order please.

ਕਾਮਰੇਡ ਦਰਸ਼ਨ ਸਿੰਘ ਕਨੇਡੀਅਨ : ਨੰਬਰ ਦੋ ਗੱਲ ਇਹ ਹੈ ਕਿ ਜਿਹੜੀਆਂ ਜ਼ਮੀਨਾਂ ਪਈਆਂ ਹਨ । ਉਹ ਜ਼ਮੀਨਾਂ ਸਾਰੀਆਂ ਦੀਆ ਸਾਰੀਆਂ ਹੀ ਕੇਵਲ ਹਰੀਜਨਾਂ ਨੂੰ ਅਲਾਟ ਕੀਤੀਆਂ ਜਾਣ । ਜਿਹੜੀ ਹੋਰ ਜ਼ਮੀਨ ਅਫਸਰਾਂ ਤੋਂ ਜਾਂ ਵਜ਼ੀਰਾਂ ਤੋਂ ਕੱਢੋ ਉਹ ਵੀ ਗਰੀਬਾਂ ਨੂੰ ਦਿਓ ਜਿਹੜੇ ਕਿ ਅਗੇ ਵਾਹੀ ਕਰ ਰਹੇ ਹਨ । ਜਿਨ੍ਹਾਂ ਪਾਸ ਦੋ ਕਿੱਲੇ ਜ਼ਮੀਨ ਹੈ ਉਨ੍ਹਾਂ ਨੂੰ ਤਿੰਨ ਕਿੱਲੇ ਹੋਰ ਦੇ ਦਿਉ । ਉਸ ਨੂੰ ਉਥੋਂ ਪੱਟੋ ਨਾ । ਜਿਸ ਨੇ ਤਿੰਨ ਕਿੱਲੇ ਇਹ ਜ਼ਮੀਨ ਵਾਹੀ ਹੋਈ ਹੈ ਉਸ ਨੂੰ ਉਥੋਂ ਨਾ ਉਜਾੜੋ ਸਗੋਂ ਦੋ ਕਿੱਲੇ ਹੋਰ ਦੇ ਕੇ ਉਸ ਗਰੀਬ ਦੀ ਮਦਦ ਕਰੋ । ਕਮੇਟੀ ਦੀ ਰਾਏ ਸੀ ਕਿ ਇਨ੍ਹਾਂ ਨੂੰ ਵੀ ਕੱਢ ਦਿਓ ਪਰ ਮੈਂ ਸਮਝਦਾ ਹਾਂ ਕਿ ਜੇਕਰ ਤੁਸੀਂ ਇਕ ਗਰੀਬ ਨੂੰ ਕੱਢ ਦਿਉਗੇ ਦੂਸਰੇ ਨੂੰ ਉਥੇ ਬਹਾਲ ਕਰ ਦਿਉਗੇ ਤਾਂ ਇਹ ਮਾਮਲਾ ਹੋਰ ਉਲਝ ਜਾਵੇਗਾ । ਗਰੀਬ ਦੀ ਮਦਦ ਸਹੀ ਮਹਿਨਿਆਂ ਵਿਚ ਨਹੀਂ ਕਰੋਗੇ । ਉਥੇ ਚਾਹੇ ਕਿਸੇ ਜੱਟ ਦਾ ਕਬਜ਼ਾ ਹੈ ਚਾਹੇ ਕਿਸੇ ਛੀਂਬੇ ਦਾ ਕਬਜ਼ਾ ਹੈ ਉਸ ਨੂੰ ਉਥੇ ਵਸਿਆ ਰਹਿਣ ਦੇਣਾ ਚਾਹੀਦਾ ਹੈ ਅਤੇ ਜੇਕਰ ਉਸ ਪਾਸ ਪੰਜ ਕਿੱਲਿਆਂ ਤੋਂ ਜ਼ਮੀਨ ਘੱਟ ਹੈ ਤਾਂ ਉਹ ਪੂਰੀ ਕਰ ਦਿਉ । ਜਾਤ ਪਾਤ ਦਾ ਵਿਤਕਰਾ ਇਸ ਹਾਲਤ ਵਿਚ ਨਾ ਕਰੋ ।

ਚੇਅਰਮੈਨ ਸਾਹਿਬ, ਕਮੇਟੀ ਨੇ ਇਹ ਵੀ ਸਰਵਸੰਮਤੀ ਨਾਲ ਮੰਗ ਕੀਤੀ ਹੈ ਕਿ ਨਵੀਂ ਕਮੇਟੀ ਬਣਨੀ ਚਾਹੀਦੀ ਹੈ । ਚੀਫ ਮਨਿਸਟਰ ਸਾਹਿਬ ਕਹਿੰਦੇ ਹਨ ਕਿ ਮੈਨੂੰ ਸ਼ਿਕਾਇਤਾਂ,

ਜੇਕਰ ਕੋਈ ਹਨ, ਤਾਂ ਭੇਜ ਦਿਓ । ਪਰ ਮੇਰੀ ਅਰਜ਼ ਹੈ ਕਿ 12/13 ਸ਼ਿਕਾਇਤਾਂ ਤਾਂ ਸਾਡੇ ਵਲੋਂ ਇਨ੍ਹਾਂ ਪਾਸ ਭੇਜੀਆਂ ਹੋਈਆਂ ਹਨ । ਜੇਕਰ ਇਹ ਕਹਿਣ ਕਿ ਹੋਰ ਸ਼ਿਕਾਇਤਾਂ ਦਿਉ ਤਾਂ ਸ਼ਿਕਾਇਤਾਂ ਦੇ ਦੇਈਏ ਤਾਂ ਕੂਨੂੰ ਲੱਗ ਜਾਣਗੇ । ਇਨ੍ਹਾਂ ਦੇ ਦਫਤਰ ਦੇ ਕਮਰੇ ਭਰ ਜਾਣਗੇ ਫਾਈਲਾਂ ਰੱਖਣ ਨੂੰ ਥਾਂ ਨਹੀਂ ਰਹਿਣੀ । ਮਾਡਲ ਟਾਊਨ ਦੇ ਕਿੱਸੇ ਦਾ ਇਨ੍ਹਾਂ ਨੂੰ ਪਤਾ ਹੀ ਹੈ । ਉਥੇ ਕਿਸ ਤਰ੍ਹਾਂ ਨਾਲ ਬਿਲਡਿੰਗਜ਼ ਬਣੀ ਜਾ ਰਹੀਆਂ ਹਨ । (ਵਿਘਨ) ਇਸ ਲਈ ਮੇਰੀ ਬੇਨਤੀ ਹੈ ਕਿ ਸ਼ਹਿਰਾਂ ਵਿਚ ਵੀ ਨਜਾਇਜ਼ ਕਬਜ਼ੇ ਬੜੇ ਹਨ । ਉਹ ਵੀ ਜ਼ਰੂਰ ਛਡਵਾਉਣੇ ਚਾਹੀਦੇ ਹਨ । ਕੋਈ ਲਾਅ ਜ਼ਰੂਰ ਬਣਾਉਣਾ ਚਾਹੀਦਾ ਹੈ । ਨਹੀਂ ਤਾਂ ਤੁਸੀਂ ਜ਼ਮੀਨਾਂ ਕੱਢ ਹੀ ਨਹੀਂ ਸਕਦੇ । ਨਾਲ ਹੀ ਜਿਹੜੇ ਦੋਸ਼ੀ ਹਨ ਉਨ੍ਹਾਂ ਨੂੰ ਵੀ ਦੰਡ ਦਿਓ । ਉਨ੍ਹਾਂ ਨੇ ਬੜੇ ਪਾਪ ਕੀਤੇ ਹਨ ਔਰ ਗਰੀਬ ਲੋਕਾਂ ਨੂੰ ਉਸ ਜ਼ਮੀਨ ਤੇ ਵਸਾਓ ।

**ਸਰਦਾਰ ਹਰਚੰਦ ਸਿੰਘ** (ਅਮਲੋਹ) : (ਬੰਪਿੰਗ) ਸਤਿਕਾਰਯੋਗ ਚੇਅਰਮੈਨ ਸਾਹਿਬ, ਸਾਡੀ ਕਮੇਟੀ ਪੰਜਾਬ ਸਰਕਾਰ ਨੇ ਬਣਾਈ । ਉਸ ਦੀ ਕਿਉਂ ਜ਼ਰੂਰਤ ਮਹਿਸੂਸ ਹੋਈ ? ਪਿਛਲੇ ਪਾਰਲੀਮੈਂਟ ਦੇ ਚੁਣਾਓ ਵਿਚ ਦੇਸ਼ ਦੇ ਨੇਤਾ ਨੇ ਇਕ ਨਾਹਰਾ ਲਗਾਇਆ ਕਿ ਅਸੀਂ ਹਿੰਦੁਸਤਾਨ ਤੋਂ ਗਰੀਬੀ ਦੂਰ ਕਰਨੀ ਹੈ ਤੇ ਉਸ ਕਾਂਗਰਸ ਦਾ ਪਰਧਾਨ ਵੀ ਇਕ ਗਰੀਬ ਘਰਾਣੇ ਵਿਚੋਂ ਹੀ ਬਣਾਇਆ ਗਿਆ। ਇਹ ਦੋ ਗੱਲਾਂ ਸਨ ਕਿ ਗਰੀਬਾਂ ਨੇ, ਬੇਜ਼ਮੀਨਿਆਂ ਨੇ ਉਨ੍ਹਾਂ ਨੂੰ ਜਿਤਾਇਆ ਤੇ ਉਸ ਪਾਰਟੀ ਨੂੰ ਮਜੌਰਿਟੀ ਵਿਚ ਲਿਆਂਦਾ । ਜਦੋਂ ਸੂਬਾਈ ਚੋਣਾਂ ਹੋਈਆਂ ਸਨ ਤਾਂ ਵੀ ਇਹ ਕਿਹਾ ਗਿਆ ਗਰੀਬ ਲੋਕਾਂ ਨੂੰ ਕਿ ਅਸੀਂ ਸਿਰਫ ਨਾਹਰਾ ਹੀ ਨਹੀਂ ਲਗਾਇਆ ਸਗੋਂ ਪਰਤਿੱਗਿਆ ਵੀ ਕੀਤੀ ਹੈ ਕਿ ਗਰੀਬੀ ਜ਼ਰੂਰ ਦੂਰ ਕਰਨੀ ਹੈ । ਇਸ ਤਰ੍ਹਾਂ ਉਨ੍ਹਾਂ ਗਰੀਬਾਂ ਦੇ ਸਦਕੇ ਸੂਬਾਈ ਅਸੈਂਬਲੀਆਂ ਵਿਚ ਵੀ ਕਾਂਗਰਸ ਦੀ ਮਜੌਰਿਟੀ ਆਈ । ਇਹ ਖਿਆਲ ਉਨ੍ਹਾਂ ਲੋਕਾਂ ਦੇ, ਨੁਮਾਇੰਦਿਆਂ ਦੇ, ਪੁਲੀਟੀਕਲ ਆਗੂਆਂ ਦੇ ਦਿਮਾਗ ਵਿਚ ਸੀ ਕਿ ਗਰੀਬੀ ਕਿਵੇਂ ਦੂਰ ਹੋ ਸਕਦੀ ਹੈ । ਇਸ ਲਈ ਉਨ੍ਹਾਂ ਨੂੰ ਇਸ ਪਾਸੇ ਸੋਚਣਾ ਪਿਆ । ਸਭ ਤੋਂ ਪਹਿਲਾਂ ਉਨ੍ਹਾਂ ਪਾਸ ਇਹ ਕੰਮ ਆਇਆ ਕਿ ਜਿਹੜੀ ਕੌਮੀ ਜਾਇਦਾਦ ਹੈ ਉਸ ਦੀ ਪੈਦਾਵਾਰ ਦਾ ਗਰੀਬਾਂ ਨੂੰ ਲਾਭ ਪਹੁੰਚਾਇਆ ਜਾਵੇ । ਇਸ ਹਾਊਸ ਵਿਚ ਵੀ ਚਰਚਾ ਚਲਿਆ । ਹਾਊਸ ਵਿਚ ਇਧਰ ਬੈਠੇ ਅਤੇ ਉਧਰ ਬੈਠੇ ਭਰਾਵਾਂ ਨੇ ਬੇਨਤੀ ਕੀਤੀ ਸਰਕਾਰ ਨੂੰ ਕਿ ਜਿਹੜੇ ਲੋਕਾਂ ਨੇ ਆਪਣੀ ਰਾਜਨੀਤਕ ਤਾਕਤ ਨਾਲ, ਆਪਣੇ ਸਰਕਾਰੀ ਅਹੁਦੇ ਦੀ ਤਾਕਤ ਦੇ ਨਾਲ ਜਾਂ ਆਪਣੀ ਤਾਲੀਮ ਜਾਂ ਲਿਆਕਤ ਤੇ ਦਿਮਾਗੀ ਤਾਕਤ ਨਾਲ ਜ਼ਮੀਨਾਂ ਹਾਸਲ ਕਰ ਲਈਆਂ ਹਨ ਉਨ੍ਹਾਂ ਦੀ ਜ਼ਰੂਰ ਪੜਤਾਲ ਕਰਾਉਣੀ ਚਾਹੀਦੀ ਹੈ । ਪੰਜਾਬ ਸਰਕਾਰ ਨੇ ਇਹ ਗੱਲ ਕਹੀ ਹੈ ਕਿ :—

"ਅੱਛਾ ਕਮੇਟੀ ਬਣਾ ਦਿਆਂਗੇ" । ਇਸ ਉੱਚੀ ਕੁਰਸੀ ਉਤੇ ਬੈਠੇ ਉਸ ਸਮੇਂ ਦੇ ਸਪੀਕਰ ਸਾਹਿਬ ਨੇ ਕਿਹਾ ਕਿ ਜੇਕਰ ਕਮੇਟੀ ਬਣਾਉਣੀ ਹੈ ਤਾਂ ਫਿਰ ਦੇਰ ਕਿਉਂ ਕਰਦੇ ਹੋ ਬਣਾ ਦਿਉ । ਇਸ ਅਧਾਰ ਉੱਤੇ ਫਾਇਨੈਂਸ ਮਨਿਸਟਰ ਸਾਹਿਬ ਨੇ ਹਾਊਸ ਵਿਚ ਹੀ ਅਨਾਊਂਸ ਕਰ ਦਿਤਾ । ਬਾਅਦ ਵਿਚ ਦੋ ਚਾਰ ਮੈਂਬਰ ਵਧਾਏ ਵੀ ਗਏ । ਕਮੇਟੀ ਨੇ ਆਪਣਾ ਕੰਮ ਸ਼ੁਰੂ ਕਰ ਦਿਤਾ ਤੇ ਰਿਪੋਰਟ ਪੰਜਾਬ ਸਰਕਾਰ ਨੂੰ ਦੇ ਦਿਤੀ ।

(ਸਪੀਕਰ ਸਾਹਿਬ ਨੇ ਸਦਨ ਦੀ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਕਮੇਟੀ ਦੀ ਰਿਪੋਰਟ ਸ਼ਾਇਆ ਹੋਣ ਤੋਂ ਬਾਅਦ ਕੁਝ ਇਹ ਗੱਲ ਵੀ ਆਈ ਸੀ ਕਿ ਫਲਾਣਾ ਮੈਂਬਰ ਰੱਖ ਲਿਆ ਹੈ, ਫਲਾਣਾ ਮੈਂਬਰ ਰੱਖ ਲਿਆ ਹੈ ਇਸ ਲਈ ਇਹ ਰਿਪੋਰਟ

[ਸਰਦਾਰ ਹਰਚੰਦ ਸਿੰਘ]

ਇਸ ਤਰ੍ਹਾਂ ਆਈ ਹੈ। ਪਰ ਕਮੇਟੀ ਦੀ ਰਿਪੋਰਟ ਉਤੇ ਇਸ ਗੱਲ ਦਾ ਕੋਈ ਅਸਰ ਨਾ ਪਿਆ। ਰੈਵੇਨਿਊ ਮਨਿਸਟਰ ਸਾਹਿਬ ਨੂੰ ਅਸੀਂ ਦਰਖਾਸਤ ਕੀਤੀ ਕਿ ਮੈਂਬਰ ਘੱਟ ਹੁੰਦੇ ਹਨ, ਜਲੰਧਰ ਵਿਚ ਜ਼ਿਆਦਾ ਮੀਟਿੰਗਾਂ ਕਰਨੀਆਂ ਪੈਂਦੀਆਂ ਹਨ ਇਸ ਲਈ ਕੋਈ ਉਪਰਾਲਾ ਕਰੋ। ਉਨ੍ਹਾਂ ਨੇ ਕਿਹਾ ਕਿ ਜੋ ਤੁਸੀਂ ਚਾਹੁੰਦੇ ਹੋ, ਜਿਸ ਮੈਂਬਰ ਨੂੰ ਚਾਹੁੰਦੇ ਹੋ, ਜਿਸ ਤਰ੍ਹਾਂ ਵੀ ਚਾਹੁੰਦੇ ਹੋ, ਕਰ ਲਵੋ ਪਰ ਕਮੇਟੀ ਦਾ ਕੰਮ ਨਾ ਖੜ੍ਹਨ ਦਿਉ। ਇਹ ਗੱਲ ਬਿਲਕੁਲ ਗਲਤ ਹੈ ਕਿ ਇਹ ਕਹਿ ਦੇਣਾ ਕਿ ਫਲਾਣੇ ਮੈਂਬਰ ਦੇ ਪਾਉਣ ਨਾਲ ਹੀ ਇਸ ਤਰ੍ਹਾਂ ਦੀ ਰਿਪੋਰਟ ਆਈ ਹੈ। ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜਾ ਕੋਈ ਵੀ ਮੈਂਬਰ ਹੁੰਦਾ ਰਿਪੋਰਟ ਇਸੇ ਤਰ੍ਹਾਂ ਹੀ ਆਉਣੀ ਸੀ। ਜਿਨਾਂ ਲੋਕਾਂ ਦੇ ਨਾਂ ਇਸ ਰਿਪੋਰਟ ਦੇ ਵਿਚ ਆਏ ਹਨ ਜੇਕਰ ਉਹ ਵੀ ਇਸ ਦੇ ਮੈਂਬਰ ਹੁੰਦੇ ਤਾਂ ਵੀ ਰਿਪੋਰਟ ਇਸੇ ਤਰ੍ਹਾਂ ਹੀ ਆਉਣੀ ਸੀ। ਇਸ ਲਈ ਕਿਸੇ ਮੈਂਬਰ ਦੇ ਹੋਣ ਤੇ ਜਾਂ ਕਿਸੇ ਮੈਂਬਰ ਦੇ ਨਾ ਹੋਣ ਤੇ ਸ਼ੱਕ ਕਰਨਾ ਠੀਕ ਨਹੀਂ ਹੈ।

## EXTENSION OF TIME OF THE SITTING OF THE HOUSE

**ਸ੍ਰੀ ਸਪੀਕਰ** : ਅਗੇ ਹਾਊਸ ਦਾ ਟਾਈਮ ਇਕ ਘੰਟਾ ਐਕਸਟੈਂਡ ਕੀਤਾ ਗਿਆ ਸੀ। ਕੀ ਇਹ ਹਾਊਸ ਦੀ ਪਲੈਯਰ ਹੈ ਕਿ ਹਾਊਸ ਦਾ ਟਾਈਮ ਚਾਰ ਵਜੇ ਤਕ ਐਕਸਟੈਂਡ ਕੀਤਾ ਜਾਵੇ। (The time of the House has already been extended by an hour. Is it the pleasure of the House that the time of the sitting be extended upto 4.00 P.M. ?)

**Voices** : Yes, Yes.

**Mr. Speaker** : The time of the sitting is extended upto 4.00 P.M.

## DISCUSSION ON HARCHAND SINGH COMMITTEE REPORT
*(Resumption)*

**ਸਰਦਾਰ ਹਰਚੰਦ ਸਿੰਘ** : 20 ਹਜ਼ਾਰ ਦੇ ਕਰੀਬ ਲੋਕਾਂ ਨੇ, ਬੇਜ਼ਮੀਨਿਆਂ ਨੇ, ਹਰੀਜਨਾਂ ਨੇ, ਇਸ ਕਮੇਟੀ ਨਾਲ ਗੱਲ ਬਾਤ ਕੀਤੀ ਅਤੇ ਸਾਰੇ ਹਾਲਾਤ ਕਮੇਟੀ ਦੇ ਸਾਹਮਣੇ ਰਖੇ। ਇਸ ਤੋਂ ਬਾਅਦ ਕਮੇਟੀ ਮੌਕੇ ਤੇ ਗਈ ਅਤੇ ਆਪ ਜਾ ਕੇ ਹਾਲਾਤ ਨੂੰ ਵੇਖਿਆ। ਇਕ ਗੱਲ ਮੈਂ ਇਥੇ ਸਾਫ ਤੌਰ ਤੇ ਜ਼ਿਕਰ ਕਰਨਾ ਚਾਹੁੰਦਾ ਹਾਂ ਕਿ ਕਮੇਟੀ ਨੇ ਇਹ ਵੇਖਿਆ ਕਿ ਬੇਜ਼ਮੀਨੇ ਲੋਕਾਂ ਅਤੇ ਹਰੀਜਨਾਂ ਅਤੇ ਗਰੀਬ ਲੋਕਾਂ ਨੇ ਇਨ੍ਹਾਂ ਜ਼ਮੀਨਾਂ ਨੂੰ ਪੂਰੀ ਮਿਹਨਤ ਨਾਲ ਆਪਣੀਆਂ ਜਵਾਨ ਲੜਕੀਆਂ ਪੁੱਤਰਾਂ ਅਤੇ ਪਰਵਾਰ ਦੇ ਸਾਰੇ ਜੀਆਂ ਨੂੰ ਨਾਲ ਲੈ ਕੇ ਸਾਰੇ ਪਰਵਾਰ ਨੂੰ ਨਾਲ ਲੈ ਕੇ ਕਹਿਰਾਂ ਦੀ ਠਿਠਰਦੀ ਸਰਦੀ ਵਿਚ ਅਤੇ ਜੇਠ ਹਾੜ ਦੀ ਧੁਖਦੀ ਲੂਹ ਵਿਚ ਮੁੱਢ ਪੁੱਟ ਕੇ ਇਨ੍ਹਾਂ ਜ਼ਮੀਨਾਂ ਨੂੰ ਵਾਹਿਆ ਅਤੇ ਆਬਾਦ ਕੀਤਾ ਅਤੇ ਇਨ੍ਹਾਂ ਜ਼ਮੀਨਾਂ ਨੂੰ ਆਬਾਦ ਕਰਨ ਲਈ ਆਪਣਾ ਲਹੂ ਡੋਲਿਆ ਉਨ੍ਹਾਂ ਵਿਚਾਰਿਆਂ ਦਾ ਜਿਨ੍ਹਾਂ ਦਾ ਕੋਈ ਸਹਾਰਾ ਨਹੀਂ ਸੀ ਉਨ੍ਹਾਂ ਦੇ ਹਾਲਾਤ ਨੂੰ ਮੌਕੇ ਤੇ ਜਾ ਕੇ ਵੇਖਿਆ ਕਿ ਕਿਸ ਤਰ੍ਹਾਂ ਉਨ੍ਹਾਂ ਪਾਸੋਂ ਜ਼ਮੀਨਾਂ ਖੋਹੀਆਂ ਗਈਆਂ ਹਨ ਅਤੇ ਉਨ੍ਹਾਂ ਨੂੰ ਪੁੱਛਿਆ ਤਾਂ ਉਨ੍ਹਾਂ ਦਸਿਆ ਕਿ ਇਹ

ਜ਼ਮੀਨ ਫਲਾਣੇ ਦੇ ਨਾਮ ਹੈ ਇਹ ਜ਼ਮੀਨ ਫਲਾਣੇ ਦੇ ਨਾਮ ਹੈ। ਜਿਹੜੀਆਂ ਦਰਖਾਸਤਾਂ ਕਮੇਟੀ ਦੇ ਸਾਹਮਣੇ ਆਈਆਂ ਉਹ ਸਾਰੀਆਂ ਦੀਆਂ ਸਾਰੀਆਂ ਹੀ ਕਮੇਟੀ ਨੇ ਵੇਖੀਆਂ ਇਹ ਦਰਖਾਸਤਾਂ ਐਮ.ਐਲ.ਏਜ਼. ਸਾਹਿਬਾਨ, ਪਾਰਲੀਮੈਂਟ ਦੇ ਮੈਂਬਰਾਂ ਦੀ ਤਰਫੋਂ ਜਾਂ ਪਬਲਿਕ-ਮੈਨ ਵਲੋਂ ਕਿਤੋਂ ਵੀ ਆਈਆਂ ਇਨ੍ਹਾਂ ਸਾਰੀਆਂ ਤੇ ਕਮੇਟੀ ਨੇ ਗੌਰ ਕੀਤਾ ਅਤੇ ਇਹ ਫੈਸਲਾ ਕੀਤਾ ਕਿ 17 ਏਕੜ ਤੋਂ ਵੱਧ ਦੀਆਂ ਜਿਹੜੀਆਂ ਫਾਰਮਾਂ ਬਣਾਈਆਂ ਹੋਈਆਂ ਹਨ ਪਹਿਲਾਂ ਉਨ੍ਹਾਂ ਨੂੰ ਵੇਖ ਲਿਆ ਜਾਵੇ ਕਮੇਟੀ ਨੇ ਜਿੰਨੇ ਫਾਰਮ ਵੇਖੇ ਉਨ੍ਹਾਂ ਦੇ ਬਾਰੇ ਵਿਚ ਰਿਪੋਰਟ ਕਰ ਦਿਤੀ ਹੈ। ਇਕ ਗੱਲ ਮੈਂ ਕਹੇ ਬਿਨਾਂ ਨਹੀਂ ਰਹਿ ਸਕਦਾ ਕਿ ਕਮੇਟੀ ਨੇ ਨਿਹਾਇਤ ਇਮਾਨਦਾਰੀ ਨਾਲ ਆਪਣੀ ਰਿਪੋਰਟ ਪੇਸ਼ ਕੀਤੀ ਹੈ। ਜੋ ਕੁਝ ਇਨ੍ਹਾਂ ਨੇ ਮੌਕੇ ਤੇ ਜਾ ਕੇ ਵੇਖਿਆ ਉਹ ਐਨਾ ਦਰਦਨਾਕ ਹੈ ਕਿ ਬਿਆਨ ਨਹੀਂ ਕੀਤਾ ਜਾ ਸਕਦਾ।

ਪੁਲਿਸ ਨੇ ਕਿਸ ਤਰ੍ਹਾਂ ਦਾ ਜ਼ੁਲਮ ਇਨ੍ਹਾਂ ਗਰੀਬਾਂ ਨੂੰ ਜ਼ਮੀਨਾਂ ਤੋਂ ਕੱਢਣ ਲਈ ਕੀਤਾ ਇਨ੍ਹਾਂ ਦੀਆਂ ਕਈ ਮਿਸਾਲਾਂ ਸਾਨੂੰ ਵੇਖਣ ਵਿਚ ਆਈਆਂ। ਪੁਲਿਸ ਨੇ ਇਨ੍ਹਾਂ ਵਿਚਾਰਿਆਂ ਦੇ ਪਿੰਡੇ ਲੂਹ ਸੁੱਟੇ। ਅਸੀਂ ਆਪ ਇਨ੍ਹਾਂ ਗਰੀਬਾਂ ਦੇ ਪਿੰਡਿਆਂ ਤੇ ਜ਼ਖਮਾਂ ਅਤੇ ਸੱਟਾਂ ਦੇ ਨਿਸ਼ਾਨ ਵੇਖੇ ਹਨ। ਇਨ੍ਹਾਂ ਦੇ ਸਰੀਰਾਂ ਤੇ ਜ਼ਖਮ ਪਾ ਪਾ ਕੇ ਇਨ੍ਹਾਂ ਨੂੰ ਜ਼ਮੀਨਾਂ ਤੋਂ ਵਾਂਝਿਆਂ ਕੀਤਾ ਗਿਆ ਜਿਹੜੇ ਕਿ ਕਈ ਸਾਲਾਂ ਤੋਂ ਵਾਹ ਰਹੇ ਸਨ। ਇਸ ਦੀ ਮਿਸਾਲ ਨਹੀਂ ਮਿਲਦੀ। ਇਕ ਮਿਸਾਲ ਜ਼ਰੂਰ ਹਾਊਸ ਦੇ ਸਾਹਮਣੇ ਰਖਣਾ ਚਾਹੁੰਦਾ ਹਾਂ ਕਿ ਸੋਹਨ ਸਿੰਘ ਮੋਗਾ ਸਾਬਕਾ ਐਮ.ਐਲ.ਏ. ਨੇ ਦੱਸਿਆ ਕਿ ਫਲਾਣੇ ਪਿੰਡ ਵਿਚ ਹਰੀਜਨਾਂ ਨੂੰ ਕਿਸ ਤਰ੍ਹਾਂ ਕੱਢਿਆ ਗਿਆ ਹੈ। ਉਨ੍ਹਾਂ ਨੂੰ ਤਸੀਹੇ ਦੇਕੇ ਕੱਢਿਆ ਅਤੇ ਫਿਰ ਉਨ੍ਹਾਂ ਦੀਆਂ ਲੜਕੀਆਂ ਨੂੰ ਦਰਿਆ ਤੇ ਲਿਜਾਕੇ ਉਨ੍ਹਾਂ ਨਾਲ ਬਦਫੈਲੀ ਕੀਤੀ। ਸਾਰੇ ਪਿੰਡ ਨੂੰ ਅਸੀਂ ਪੁੱਛਿਆ ਅਤੇ ਸਾਰੇ ਪਿੰਡਾਂ ਨੇ ਜਲੂਸ ਕੱਢਿਆ ਇਸ ਦੇ ਖਿਲਾਫ ਮੁਜ਼ਾਹਰਾ ਕੀਤਾ ਅਤੇ ਉਥੇ ਦੀਆਂ ਇਸਤਰੀਆਂ ਨੇ ਰੋ ਰੋ ਕੇ ਸਾਨੂੰ ਦਸਿਆ ਕਿ ਇਨ੍ਹਾਂ ਬੇਈਮਾਨਾਂ ਨੇ ਸਾਡੇ ਨਾਲ ਬਦਫੈਲੀ ਕੀਤੀ ਹੈ। ਮੈਂ ਕੀ ਕੀ ਦੱਸਾਂ ਦੱਸਦਿਆਂ ਸ਼ਰਮ ਨਾਲ ਸਿਰ ਨੀਵਾਂ ਹੁੰਦਾ ਹੈ। ਇਥੋਂ ਤਕ ਸਾਨੂੰ ਦਸਿਆ ਗਿਆ ਕਿ ਇਨ੍ਹਾਂ ਬੇਈਮਾਨਾਂ ਨੇ ਸਾਨੂੰ ਬਾਲ ਸਫਾ ਸਾਬਣ ਦੇ ਦਿਤੇ ਕਿ ਦਰਿਆ ਤੋਂ ਧੋ ਧੋ ਕੇ ਸਾਡੇ ਪਾਸ ਆਓ। ਇਸ ਤਰ੍ਹਾਂ ਦੇ ਜ਼ੁਲਮ ਕਰਕੇ ਲੈਂਡ ਗਰੈਬ ਕੀਤੀ ਗਈ ਹੈ। ਮੈਂ ਗਿਆਨੀ ਜੀ ਪਾਸ ਕਹਾਂਗਾ ਕਿ ਉਨ੍ਹਾਂ ਦਾ ਜਿਹੜਾ ਨਾਹਰਾ ਹੈ ਕਿ ਗਰੀਬੀ ਹਟਾਓ ਇਹ ਤਾਂ ਹੀ ਪੂਰਾ ਹੋ ਸਕਦਾ ਹੈ ਜੇਕਰ ਇਸ ਤਰ੍ਹਾਂ ਹੜੱਪੀ ਹੋਈ ਜ਼ਮੀਨ ਨੂੰ ਫੌਰੀ ਤੌਰ ਤੇ ਖਾਲੀ ਕਰਵਾ ਕੇ ਗਰੀਬਾਂ ਨੂੰ, ਹਰੀਜਨਾਂ ਨੂੰ ਦਿੱਤੀ ਜਾਵੇ।

ਇਕ ਗੱਲ ਮੈਂ ਇਥੇ ਵਾਜ਼ਹ ਕਰ ਦੇਣੀ ਚਾਹੁੰਦਾ ਹਾਂ ਕਿ ਕਮੇਟੀ ਨੇ ਇਹ ਰਿਪੋਰਟ ਸਹੀ ਰਿਪੋਰਟ ਪੇਸ਼ ਕੀਤੀ ਹੈ ਅਤੇ ਕਿਸੇ ਦੇ ਅਸਰ ਵਿਚ ਨਹੀਂ ਆਈ ਨਾ ਕਿਸੇ ਅਫਸਰ ਦੀ ਅਤੇ ਨਾ ਹੀ ਕਿਸੇ ਪੋਲੀਟੀਕਲ ਲੀਡਰ ਦੀ ਇਸ ਮਾਮਲੇ ਵਿਚ ਗੱਲ ਮੰਨੀ ਹੈ। ਨਾ ਹੀ ਇਹ ਰਿਪੋਰਟ ਕਿਸੇ ਪੋਲੀਟੀਕਲ ਮੋਟਿਵ ਨੂੰ ਸਾਹਮਣੇ ਰੱਖ ਕੇ ਪੇਸ਼ ਕੀਤੀ ਗਈ ਹੈ, ਪੂਰੀ ਤਨਦੇਹੀ ਮਿਹਨਤ ਨਾਲ ਅਤੇ ਇਮਾਨਦਾਰੀ ਨਾਲ ਪੇਸ਼ ਕੀਤੀ ਗਈ ਹੈ।

ਜਿਹੜਾ ਇਹ ਇਤਰਾਜ਼ ਕੀਤਾ ਗਿਆ ਕਿ ਇਸ ਕਮੇਟੀ ਨੇ ਸ਼ਿਮਲੇ ਵਿਚ ਜਾ ਕੇ ਮੀਟਿੰਗਾਂ ਕੀਤੀਆਂ ਇਸ ਸਬੰਧ ਵਿਚ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਮੀਟਿੰਗਾਂ ਜਲੰਧਰ ਵੀ ਕੀਤੀਆਂ ਗਈਆਂ ਹਨ ਅਤੇ ਇਹ ਵੇਖਿਆ ਗਿਆ ਕਿ ਉਥੇ ਰੌਲਾ ਪੈਂਦਾ ਸੀ ਅਤੇ ਕੰਮ ਨਹੀਂ ਸੀ ਹੋ ਸਕਦਾ ਅਤੇ ਫਿਰ ਚੰਡੀਗੜ੍ਹ ਵੀ ਜਦ ਮੀਟਿੰਗਾਂ ਕੀਤੀਆਂ ਗਈਆਂ ਤਾਂ ਵੀ

[ਸਰਦਾਰ ਹਰਚੰਦ ਸਿੰਘ]

ਰੌਲਾ ਵੇਖਿਆ ਗਿਆ, ਇਸ ਲਈ ਸ਼ਿਮਲੇ ਮੀਟਿੰਗਾਂ ਕੀਤੀਆਂ ਗਈਆਂ । ਮੈਂਬਰਾਂ ਨੂੰ ਉਥੇ ਮੀਟਿੰਗਾਂ ਕਰਨ ਵਿਚ ਕੋਈ ਪੈਸਿਆਂ ਦਾ ਲਾਲਚ ਨਹੀਂ ਸੀ ਕਿਉਂਕਿ ਚੰਡੀਗੜ੍ਹ ਤੋਂ ਜਲੰਧਰ ਜਾਂ ਚੰਡੀਗੜ੍ਹ ਤੋਂ ਸ਼ਿਮਲਾ ਲਈ ਇਕੋ ਜਿੰਨੇ ਹੀ ਪੈਸੇ ਬਣਦੇ ਹਨ ਅਤੇ ਕਮੇਟੀ ਦੇ ਮੈਂਬਰ ਕੋਈ ਬਹੁਤ ਅਮੀਰ ਨਹੀਂ ਸਨ ਕਿ ਤਫਰੀਹ ਲਈ ਹੀ ਸ਼ਿਮਲੇ ਜਾਣ ਨੂੰ ਤਿਆਰ ਹੋ ਗਏ ਹੋਣ । ਸ਼ਿਮਲੇ ਵਿਚ ਇਸ ਕਮੇਟੀ ਨੇ 12, 12 ਘੰਟੇ ਕੰਮ ਕੀਤਾ ਅਤੇ ਇਹ ਰਿਪੋਰਟ ਤਿਆਰ ਕੀਤੀ । ਇਹ ਗੱਲ ਮੈਂ ਇਸ ਹਾਊਸ ਦੇ ਸਾਹਮਣੇ ਇਸ ਲਈ ਲਿਆ ਰਿਹਾ ਹਾਂ ਕਿ ਜਦ ਇਸ ਸਾਰੇ ਹਾਊਸ ਨੇ ਮਿਲ ਕੇ ਅੱਠ ਐਮ.ਐਲ.ਏਜ਼. ਦੀ ਇਕ ਕਮੇਟੀ ਬਣਾਈ ਤਾਂ ਸਪੀਕਰ ਸਾਹਿਬ, ਮੇਰੀ ਮੈਂਦਬਾਨਾ ਅਰਜ਼ ਹੈ ਕਿ ਉਸ ਦੇ ਬਾਰੇ ਵਿਚ ਕਿਸੇ ਹੋਰ ਤਰ੍ਹਾਂ ਨਹੀਂ ਸੋਚਣਾ ਚਾਹੀਦਾ । ਸੁਪਰੀਮ ਕੋਰਟ ਦੇ ਜੱਜ ਤਾਂ ਨਾਮੀਨੇਟ ਹੁੰਦੇ ਹਨ ਪਰ ਐਮ.ਐਲ.ਏਜ਼. ਤਾਂ 80 ਹਜ਼ਾਰ ਵੋਟਰਾਂ ਵਿਚ ਦੀ ਲੰਘ ਕੇ ਆਇਆ ਹੁੰਦਾ ਹੈ ਅਤੇ ਸੋਨੇ ਦੀ ਤਾਰ ਵਾਂਗ ਸ਼ੁਧ ਹੋਕੇ ਆਉਂਦਾ ਹੈ। ਇਸ ਲਈ ਇਸ ਕਮੇਟੀ ਦੀ ਰਿਪੋਰਟ ਦੇ ਬਾਰੇ ਵਿਚ ਇਹ ਕਹਿਣਾ ਕਿ ਇਹ ਕੋਈ ਹਾਈ ਕੋਰਟ ਦੇ ਜੱਜ ਦੀ ਕਮੇਟੀ ਨਹੀਂ ਸੀ ਇਹ ਠੀਕ ਨਹੀਂ । ਇਹ ਰਿਪੋਰਟ ਜਿਹੜੀ ਕਿ ਇਕ ਹਾਊਸ ਦੀ ਕਮੇਟੀ ਨੇ ਤਿਆਰ ਕੀਤੀ ਹੋਵੇ ਜਿਸ ਵਿਚ ਨੁਮਾਇੰਦੇ ਵੋਟਰ ਬਣਾਉਂਦੇ ਹਨ ਤਾਂ ਇਸ ਨੂੰ ਨਜ਼ਰਅੰਦਾਜ਼ ਨਹੀਂ ਕੀਤਾ ਜਾ ਸਕਦਾ । ਇਹ ਰਿਪੋਰਟ ਬੜੀ ਮਿਹਨਤ ਨਾਲ ਅਤੇ ਇਤਫਾਕ ਰਾਏ ਨਾਲ ਪੇਸ਼ ਕੀਤੀ ਗਈ ਹੈ ਅਤੇ ਪੂਰੀ ਇਮਾਨਦਾਰੀ ਨਾਲ ਲਿਖੀ ਗਈ ਹੈ ।

ਇਸ ਦੇ ਨਾਲ ਹੀ ਸਪੀਕਰ ਸਾਹਿਬ, ਮੈਂ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਮੈਂ ਮਹਿਕਮਾ ਮਾਲ ਦੇ ਕਰਮਚਾਰੀਆਂ ਦਾ ਧੰਨਵਾਦੀ ਹਾਂ ਕਿ ਜਿਨ੍ਹਾਂ ਨੇ ਆਪਣਾ ਸਾਰਾ ਰੀਕਾਰਡ ਸਾਡੇ ਸਾਹਮਣੇ ਰੱਖ ਦਿਤਾ । ਫਿਰ ਸੀ.ਐਮ. ਸਾਹਿਬ, ਦਾ ਅਤੀ ਧੰਨਵਾਦ ਕਰਦਾ ਹਾਂ ਕਿ ਜਿਨ੍ਹਾਂ ਨੇ ਆਪਣਾ ਵਿਜੀਲੈਂਸ ਦਾ ਰੀਕਾਰਡ ਜਿਹੜਾ ਇਨ੍ਹਾਂ ਕੇਸਾਂ ਦੇ ਸਬੰਧ ਵਿਚ ਸੀ, ਵੀ ਸਾਡੇ ਸਾਹਮਣੇ ਪੇਸ਼ ਕਰਨ ਦੀ ਆਗਿਆ ਦੇ ਦਿੱਤੀ । ਇਸ ਦੇ ਨਾਲ ਹੀ ਮੈਂ ਮਹਿਕਮਾ ਰਿਹੈਬਲੀਟੇਸ਼ਨ ਦਾ ਵੀ ਧੰਨਵਾਦੀ ਹਾਂ ਕਿ ਜਿਨ੍ਹਾਂ ਦੇ ਕਰਮਚਾਰੀ ਸਾਡੇ ਨਾਲ ਪਿੰਡ ਪਿੰਡ ਫਿਰੇ ਅਤੇ ਸਾਨੂੰ ਫੈਕਟਸ ਲੱਭਣ ਵਿਚ ਮਦਦ ਕੀਤੀ । ਅਤੇ ਇਹ ਕਿਸੇ ਅਫਸਰ ਦੇ ਡਰਾਵੇ ਵਿਚ ਨਹੀਂ ਆਏ ਜਿਨ੍ਹਾਂ ਵਲੋਂ ਇਨ੍ਹਾਂ ਨੂੰ ਧਮਕੀਆਂ ਦਿੱਤੀਆਂ ਗਈਆਂ ਕਿ ਤੁਹਾਨੂੰ ਮਾਰ ਦਿਆਂਗੇ ਤੁਹਾਨੂੰ ਕੱਚੇ ਖਾ ਜਾਵਾਂਗੇ ਅਤੇ ਤੁਹਾਨੂੰ ਨੌਕਰੀ ਵਿਚ ਨਹੀਂ ਰਹਿਣ ਦਿਆਂਗੇ ਆਦਿ ਕਈ ਤਰ੍ਹਾਂ ਦੇ ਇਨ੍ਹਾਂ ਨੂੰ ਡਰ ਦਿਤੇ ਗਏ ਅਤੇ ਇਹ ਵੀ ਕਿਹਾ ਗਿਆ ਕਿ ਤੁਹਾਡਾ ਸਰਵਿਸ ਰੀਕਾਰਡ ਖਰਾਬ ਕਰ ਦੇਵਾਂਗੇ ਅਤੇ ਇਹ ਹੈ ਵੀ ਛੋਟੇ ਛੋਟੇ ਕਰਮਚਾਰੀ ਸਨ । ਕੋਈ ਨਾਇਬ ਤਸੀਲਦਾਰ ਸੀ ਜਾਂ ਕੋਈ ਕਾਨੂੰਗੋ ਸੀ ਜਾਂ ਕੋਈ ਤਸੀਲਦਾਰ ਸੀ ਅਤੇ ਫਿਰ ਇਕ ਅੱਧ ਜਗਾਹ ਅਸੀਂ ਇਹ ਵੇਖਿਆ ਕਿ ਜਿਥੇ ਅਸੀਂ ਗਏ ਇਕ ਆਦਮੀ ਕਤਲ ਕਰ ਦਿੱਤਾ ਗਿਆ ਅਤੇ ਜਦ ਕਮੇਟੀ ਉਥੋਂ ਹੋ ਕੇ ਗਈ ਤਾਂ ਦੋ ਆਦਮੀ ਕਤਲ ਕਰ ਦਿਤੇ ਗਏ । ਪਰ ਕਮੇਟੀ ਨੇ ਫੈਕਟਸ ਲੱਭਣ ਦਾ ਆਪਣਾ ਕੰਮ ਪੂਰਾ ਕਰ ਹੀ ਲਿਆ । ਇਸ ਤਰ੍ਹਾਂ ਦੇ ਵਾਕਿਆਤ ਅਤੇ ਹਾਲਾਤ ਵਿਚ ਇਨ੍ਹਾਂ ਸਰਕਾਰੀ ਅਹਿਲਕਾਰਾਂ ਨੇ ਸਾਡੀ ਮਦੱਦ ਕੀਤੀ ਅਸੀਂ ਕਮੇਟੀ ਵਲੋਂ ਇਨ੍ਹਾਂ ਨੂੰ ਵਧਾਈ ਦਿੰਦੇ ਹਾਂ ਅਤੇ ਆਸ ਕਰਦੇ ਹਾਂ ਕਿ ਕਮੇਟੀ ਦੀ ਰਿਪੋਰਟ ਬਣਾਉਣ ਵਿਚ ਜਿਨ੍ਹਾਂ ਜਿਨ੍ਹਾਂ ਵੀ ਅਹਿਲਕਾਰਾਂ ਨੇ ਅਹਿਮ ਰੋਲ ਅਦਾ ਕੀਤਾ ਹੈ ਉਨ੍ਹਾਂ ਦੀ ਸੇਵਾ ਦੀ ਪਰਸ਼ੰਸਾ ਗਿਆਨੀ ਜੀ ਕਰਨਗੇ ਅਤੇ ਇਸ ਗੱਲ ਦਾ ਖਾਸ ਤੌਰ ਤੇ ਧਿਆਨ ਰੱਖਣਗੇ ਕਿ

ਵੱਡੇ ਅਹਿਲਕਾਰ ਇਨ੍ਹਾਂ ਨੂੰ ਕਿਸੇ ਤਰ੍ਹਾਂ ਆਪਣੇ ਪੰਜੇ ਵਿਚ ਲਿਆ ਕੇ ਝੂਠੇ ਕੇਸਾਂ ਵਿਚ ਫਸਾ ਨਾ ਦੇਣ ।

ਕਾਨੂੰਨ ਅਤੇ ਇਖਲਾਕ ਦੋ ਚੀਜ਼ਾਂ ਹਨ । ਕਾਨੂੰਨ ਅਨਪੜ੍ਹਾਂ ਲਈ ਅਤੇ ਪਿੰਡਾਂ ਵਿਚ ਵਸਣ ਵਾਲਿਆਂ ਲਈ ਹੁੰਦਾ ਹੈ ਅਤੇ ਮੁਜਰਮਾਂ ਲਈ ਹੁੰਦਾ ਹੈ । ਪਰ ਜਿਹੜੇ ਲੋਕ ਪੁਲੀਟੀਕਲ ਲੀਡਰ ਹਨ ਅਤੇ ਰਾਜਨੀਤਕ ਆਦਮੀ ਹਨ ਅਤੇ ਪਬਲਿਕ ਮੈਨ ਆਪਣੇ ਆਪ ਨੂੰ ਅਖਵਾਂਦੇ ਹਨ ਅਤੇ ਲੋਕਾਂ ਦੀਆਂ ਵੋਟਾਂ ਲੈ ਕੇ ਆਏ ਹੁੰਦੇ ਹਨ ਉਨ੍ਹਾਂ ਲਈ ਇਖਲਾਕ ਹੁੰਦਾ ਹੈ । ਅਤੇ ਇਹ ਇਖਲਾਕ ਦਾ ਤਕਾਜ਼ਾ ਹੁੰਦਾ ਹੈ ਕਿ ਉਹ ਆਪ ਜ਼ਮੀਨ ਆਪਣੇ ਆਪ ਛੱਡ ਦੇਣ । ਕਮੇਟੀ ਨੇ ਕਿਸੇ ਨੂੰ ਆਪਣੀ ਇਸ ਰਿਪੋਰਟ ਵਿਚ ਮੁਜਰਮ ਨਹੀਂ ਠਹਿਰਾਇਆ ਅਤੇ ਬਹੁਤ ਗੱਲਾਂ ਸਰਕਾਰ ਤੇ ਛੱਡ ਦਿਤੀਆਂ ਹਨ ਕਮੇਟੀ ਨੇ ਕਿਸੇ ਦੀ ਨਿੰਦਾ ਨਹੀਂ ਕੀਤੀ ਜਿਹੜੀਆਂ ਗੱਲਾਂ ਰੀਕਾਰਡ ਤੇ ਅਧਾਰਿਤ ਸਨ ਉਨ੍ਹਾਂ ਨੂੰ ਪੇਸ਼ ਕਰ ਦਿੱਤਾ ਹੈ ਅਤੇ ਇਹ ਕਿਹਾ ਹੈ ਕਿ ਸਾਡੇ ਪਾਸ ਵਕਤ ਬਹੁਤ ਥੋੜ੍ਹਾ ਸੀ ਇਸ ਲਈ ਮਜ਼ੀਦ ਦੇਖ ਭਾਲ ਸਰਕਾਰ ਆਪ ਕਰ ਲਵੇ ਅਤੇ ਵਾਕਿਆਤ ਵੇਖੇ ਜੋ ਸਜ਼ਾ ਸਰਕਾਰ ਦੇਣਾ ਚਾਹੇ ਦੇਵੇ ।

ਕਮੇਟੀ ਸਰਕਾਰ ਦੀ ਵੀ ਅੱਤੀ ਧੰਨਵਾਦੀ ਹੈ ਕਿ ਸਰਕਾਰ ਨੇ ਸਾਡੇ ਰਾਹ ਵਿਚ ਕਿਸੇ ਕਿਸਮ ਦੀ ਔਕੜ ਨਹੀਂ ਆਉਣ ਦਿੱਤੀ ਸਿਵਾਏ ਇਕ ਕੇਸ ਦੇ ਜਿਹੜਾ ਕਿ ਸ: ਦਰਬਾਰਾ ਸਿੰਘ ਜੀ ਦਾ ਹੈ । ਇਸ ਕੇਸ ਵਿਚ ਪਟਵਾਰੀ ਨੇ ਰੀਕਾਰਡ ਦਿਖਾਣ ਤੋਂ ਨਾਂਹ ਕਰ ਦਿਤੀ ਅਤੇ ਅਸੀਂ ਕਿਹਾ ਕਿ ਫਰਦ ਦੇ ਦੇ ਤਾਂ ਕਹਿਣ ਲਗਾ ਕਿ ਮੇਰੇ ਵੱਡੇ ਅਫਸਰ ਨੂੰ ਕਹਿ ਦਿਓ ਉਸ ਨੇ ਸਾਨੂੰ ਫਰਦ ਨਾ ਦਿੱਤੀ । ਅਸੀਂ ਵੱਡੇ ਅਫਸਰ ਨੂੰ ਲਿਖ ਕੇ ਫਰਦ ਦੀ ਨਕਲ ਲੈਣ ਲਈ ਕਿਹਾ ਤਾਂ ਜ਼ਿਲ੍ਹਾ ਜਲੰਧਰ ਦੇ ਡੀ.ਸੀ. ਦੇ ਜੀ.ਏ. ਨੇ ਸਾਨੂੰ ਇਹ ਲਿਖ ਕੇ ਦਿਤਾ ਕਿ ਰੀਕਾਰਡ ਨਹੀਂ ਦਿਤਾ ਜਾ ਸਕਦਾ । ਇਸ ਦੀ ਲਿਖਤੀ ਚਿੱਠੀ ਸਾਡੇ ਪਾਸ ਮੌਜੂਦ ਹੈ ਕੇਵਲ ਇਕ ਆਦਮੀ ਨੇ ਇਨਕਾਰ ਕੀਤਾ ਸੀ । (ਵਿਘਨ)

ਅਸੀਂ ਰੀਕਾਰਡ ਮੰਗਾਉਣ ਲਈ ਜੀ. ਏ. ਨੂੰ ਚਿੱਠੀ ਲਿਖੀ, ਉਹ ਰੀਕਾਰਡ ਵਿਖਾਉਣ ਲਈ ਤਿਆਰ ਨਾ ਹੋਇਆ, ਇਸ ਦਾ ਲਿਖਤੀ ਸਬੂਤ ਅਜ ਵੀ ਸਾਡੇ ਕੋਲ ਮੌਜੂਦ ਹੈ । ਇਸ ਤੋਂ ਕਾਫੀ ਚਿਰ ਬਾਅਦ ਲਿਖਾ-ਪੜ੍ਹੀ ਹੋਣ ਉਪਰੰਤ ਜਦੋਂ ਸਾਨੂੰ ਰਿਕਾਰਡ ਵਿਖਾਇਆ ਗਿਆ ਉਦੋਂ ਬਾਜ਼ੀ ਬੀਤ ਚੁਕੀ ਸੀ, ਮਤਲਬ ਰੀਕਾਰਡ ਦੇ ਵਿਚ ਹੇਰਾ ਫੇਰੀ ਹੋ ਗਈ ਸੀ ।

ਮੈਂ ਨਹੀਂ ਕਹਿੰਦਾ ਕਿ ਕਿਸੇ ਨੂੰ ਬੰਨ੍ਹੋ, ਮੈਂ ਤਾਂ ਇਕ ਆਪਣੇ ਵਲੋਂ ਜੋ ਕਮੇਟੀ ਸਰਕਾਰ ਨੇ ਬਣਾਈ ਉਸ ਦੀ ਕੀਤੀ ਕਾਰਵਾਈ ਸਰਕਾਰ ਅੱਗੇ ਰੱਖ ਦਿੱਤੀ ਇਹੋ ਮੈਨੂੰ ਹੁਕਮ ਸੀ । ਮੈਂ ਕੌਣ ਹਾਂ ਸਰਕਾਰ ਨੂੰ ਇਹ ਕਹਾਂ ਕਿ ਇਸ ਨੂੰ ਇਉਂ ਕਰੋ ਅਤੇ ਇਉਂ ਨਾ ਕਰੋ । ਇਹ ਇਕ ਰੀਕਾਰਡ ਦੀ ਚੀਜ਼ ਹੈ ਜੋ ਜ਼ਾਇਆ ਵੀ ਨਹੀਂ ਕੀਤੀ ਜਾ ਸਕਦੀ । ਮੇਰੇ ਪਾਸ ਹਿੰਦੁਸਤਾਨ ਭਰ ਦੇ ਅਖਬਾਰਾਂ ਦੀ ਕਟਿੰਗ ਮੌਜੂਦ ਹੈ, ਜੇ ਉਨ੍ਹਾਂ ਨੂੰ ਪੜ੍ਹਨ ਲਈ ਵਕਤ ਦਿੱਤਾ ਜਾਵੇ ਤਾਂ ਪੂਰਾ ਇਕ ਹਫਤਾ ਲਗਦਾ ਹੈ । ਜਿਹੜੀ ਇਨ੍ਹਾਂ ਵਿਚ ਰਾਏ ਦਿੱਤੀ ਗਈ ਹੈ ਇਹ ਲੋਕਾਂ ਦੀ, ਅਵਾਮ ਦੀ ਰਾਏ ਹੈ, ਵੱਡੇ ਵੱਡੇ ਲੀਡਰਾਂ ਦੀ ਰਾਏ ਹੈ । ਇਸ ਦੇ ਮੁਤਾਬਿਕ ਜੋ ਹਾਲਾਤ ਪੈਦਾ ਹੋਏ ਉਹ ਤੁਹਾਨੂੰ ਸਾਰਿਆਂ ਨੂੰ ਪਤਾ ਹੈ । ਇਹ ਕਹਿਣਾ ਕਿ ਸਾਨੂੰ ਰਿਕਾਰਡ ਨਹੀਂ ਵਖਾਇਆ ਜਾਂ ਜ਼ਾਇਆ ਕਰ ਦਿੱਤਾ ਗਿਆ ਇਹ ਵੀ ਕੋਈ

[ਸਰਦਾਰ ਹਰਚੰਦ ਸਿੰਘ]

ਵਜ਼ਨਦਾਰ ਗੱਲ ਨਹੀਂ । ਖੁਦ ਰੈਵਨੀਊ ਮਨਿਸਟਰ ਸਾਹਿਬ ਦਾ ਬਿਆਨ ਹੈ, ਐਸ ਵੇਲੇ ਮੈਂ ਰਿਕਾਰਡ ਮੁਲਾਹਜ਼ਾ ਕਰ ਰਿਹਾ ਹਾਂ, ਹੁਣ ਕੈਬਨਿਟ ਮੁਲਾਹਜ਼ਾ ਕਰ ਰਹੀ ਹੈ, ਇਹ ਵੀ ਖਬਰ ਆਈ ਪਰ ਇਹ ਕਹਿ ਦੇਣਾ ਕਿ ਕਮੇਟੀ ਦਾ ਰਿਕਾਰਡ ਜ਼ਾਇਆ ਕਰ ਦਿੱਤਾ ਗਿਆ, ਕਿਸੇ ਨੂੰ ਵਖਾਇਆ ਤੱਕ ਨਹੀਂ ਗਿਆ ਇਹ ਗੱਲ ਮੇਰੇ ਸਮਝ ਵਿਚ ਨਹੀਂ ਆਉਂਦੀ । ਸਾਡੀ ਕਿਸੇ ਦੇ ਕੇਸ ਵਿਚ ਕੋਈ ਦਿਲਚਸਪੀ ਨਹੀਂ ਹੈ। ਕਮੇਟੀ ਨੇ ਜੋ ਉਸ ਦਾ ਫਰਜ਼ ਸੀ ਉਸ ਨੂੰ ਬੜੀ ਨੇਕ ਨੀਅਤੀ ਦੇ ਨਾਲ ਨਿਭਾਇਆ ਹੈ । ਜੋ ਵੀ ਡਿਊਟੀ ਪੰਜਾਬ ਸਰਕਾਰ ਨੇ ਜਾਂ ਇਸ ਸਤਿਕਾਰ ਯੋਗ ਹਾਊਸ ਨੇ ਲਗਾਈ ਸੀ, ਉਸ ਨੂੰ ਨਿਭਾਉਂਦੇ ਹੋਏ ਸਾਰਾ ਮੁਆਮਲਾ ਤੁਹਾਡੇ ਸਾਹਮਣੇ ਲਿਆਂਦਾ ।

ਮੈਂ ਬਹੁਤੀਆਂ ਥਾਵਾਂ ਦਾ ਜ਼ਿਕਰ ਨਹੀਂ ਕਰਦਾ ਕਿ ਕਿਵੇਂ ਕਮੇਟੀ ਨੇ ਕਿਥੇ ਜਾ ਕੇ ਕੀ ਕੁਝ ਸਚਾਈ ਨੂੰ ਉਘਾੜਨ ਲਈ ਕੀਤਾ । ਇਕ ਐਕਸ ਸਪੀਕਰ ਸਾਹਿਬ ਦੇ ਪਿੰਡ ਲੋਹੀਆਂ ਦੀ ਹੀ ਮਿਸਾਲ ਦੇਂਦਾ ਹਾਂ । ਇਹ ਕਮੇਟੀ ਜਦੋਂ ਗਈ ਹੈ 4 ਹਜ਼ਾਰ ਦੇ ਕਰੀਬ ਉਥੇ ਲੋਕ ਮੌਜੂਦ ਸਨ, ਉਥੇ ਦਾ ਐਮ.ਐਲ.ਸੀ. ਅਤੇ ਹੋਰ ਮੌਕੇ ਦੇ ਅਫਸਰ ਸਾਹਿਬਾਨ ਸਨ ਜਦੋਂ ਕਿ ਇਨ੍ਹਾਂ ਬਾਰੇ ਕਮੇਟੀ ਨੇ ਪੁੱਛ ਪੜਤਾਲ ਕੀਤੀ । ਇਸ ਕਮੇਟੀ ਨੂੰ ਤਾਂ ਇਹੋ ਇਖਤਿਆਰ ਸੀ ਕਿ ਜਿਥੋਂ ਵੀ ਕੋਈ ਗੱਲ ਦਾ ਪਤਾ ਲੱਗੇ ਉਹ ਲੋਕਾਂ ਤੋਂ ਜਾਂ ਜੋ ਰੀਕਾਰਡ ਰਾਹੀਂ ਪਤਾ ਲੱਗੇ ਉਹ ਸਰਕਾਰ ਨੂੰ ਪੁਜ਼ੀਸ਼ਨ ਵਾਜ਼ਾ ਕਰਨੀ ਹੈ, ਇਹ ਕਮੇਟੀ ਨੂੰ ਕੋਈ ਹਾਈਕੋਰਟ ਜਾਂ ਸੁਪਰੀਮ ਕੋਰਟ ਦੇ ਜੱਜਾਂ ਦੀਆਂ ਥੋੜ੍ਹਾ ਪਾਵਰਜ਼ ਸਨ ? ਅਸੀਂ ਜੋ ਕੁਝ ਵੀ ਪੁੱਛ-ਪੜਤਾਲ ਕੀਤੀ ਉਸ ਦਾ ਸਾਰਾ ਵੇਰਵਾ ਗਿਆਨੀ ਜ਼ੈਲ ਸਿੰਘ ਦੀ ਸਰਕਾਰ ਨੂੰ ਦੇ ਦਿੱਤਾ ਜਿਸ ਨੇ ਕਿ ਅਗਲਾ ਫੈਸਲਾ ਕਰਨਾ ਹੈ ਕਿਸੇ ਨੂੰ ਕੀ ਸਜ਼ਾ ਦੇਣੀ ਹੈ, ਦੇਣੀ ਹੈ ਜਾਂ ਨਹੀਂ ਦੇਣੀ ।

ਸਪੀਕਰ ਸਾਹਿਬ, ਮੈਂ ਆਖਰ ਦੇ ਵਿਚ ਇਹੋ ਬੇਨਤੀ ਕਰਾਂਗਾ ਕਿ ਮੈਂ ਵੀ ਇਕ ਰਾਜਨੀਤਕ ਆਦਮੀ ਹਾਂ ਕੋਈ ਸਾਧ ਨਹੀਂ । ਪਰ ਇਤਨੀ ਗੱਲ ਜ਼ਰੂਰ ਕਹਾਂਗਾ ਕਿ ਹੁਣ ਪਹਿਲਾਂ ਵਰਗੇ ਹਾਲਾਤ ਨਹੀਂ ਕਿ ਜਿਸ ਨੂੰ ਦਬਾਉ ਦਬਦੇ ਚਲੇ ਜਾਣਗੇ । ਹੁਣ ਤਾਂ ਲੋਕ ਕਿਵੇਂ ਅੱਜ ਤੁਸੀਂ ਵੇਖਿਆ ਹੀ ਹੈ ਕਿ ਆਪਣੇ ਹੱਕਾਂ ਦੇ ਲਈ, ਅਸੈਂਬਲੀ ਦੇ ਵਿਚ ਇਸ਼ਤਹਾਰ ਸੁੱਟ ਸੁੱਟ ਟੱਕਰਾਂ ਮਾਰਦੇ ਫਿਰਦੇ ਹਨ । ਇਸੇ ਤਰ੍ਹਾਂ ਉਹ ਲੋਕ ਜਿਨ੍ਹਾਂ ਨੇ ਹੁਣ ਤੱਕ ਗਰੀਬਾਂ ਦਾ ਖੂਨ ਪੀਤਾ ਹੈ ਉਹ ਹੋਰ ਬਰਦਾਸ਼ਤ ਨਹੀਂ ਕਰਨਗੇ, ਉਹ ਹੁਣ ਬਦਲਾ ਲੈਣਗੇ ਅਤੇ ਇਨ੍ਹਾਂ ਲੋਕਾਂ ਦੇ ਟੋਟੇ ਟੋਟੇ ਕਰਕੇ ਜ਼ਮੀਨਾਂ ਖੋਹ ਲੈਣਗੇ ।

**ਮਾਸਟਰ ਚੰਦ ਸਿੰਘ (ਸ਼ੇਰਪੁਰ, ਐਸ.ਸੀ.)** : ਸਪੀਕਰ ਸਾਹਿਬ, ਮੈਨੂੰ ਹੁਣ ਤੱਕ ਇਹੋ ਸ਼ਕ ਸੀ ਕਿ ਜਿਸ ਤਰ੍ਹਾਂ ਹਰਚੰਦ ਸਿੰਘ ਕਮੇਟੀ ਨੇ ਦੱਸਿਆ ਹੈ ਕਿ ਇਹ ਵੱਡੇ ਵੱਡੇ ਲੋਕਾਂ ਨੇ ਹਜ਼ਾਰਾਂ ਏਕੜ ਜ਼ਮੀਨ ਨਿਗਲ ਲਈ ਹੈ, ਮੈਨੂੰ ਹੈਰਾਨੀ ਹੋਈ ਕਿ ਐਡਾ ਉਨ੍ਹਾਂ ਨੇ ਕਿਹੜਾ ਭਾਸਕਰ ਚੂਰਨ ਖਾਧਾ ਹੋਇਆ ਹੈ ਕਿ ਇਤਨੀ ਵੱਡੀ ਚੀਜ਼ ਹਜ਼ਮ ਕਰਕੇ ਡਕਾਰ ਤੱਕ ਨਹੀਂ ਮਾਰਦੇ । ਪਰ ਇਸ ਕਮੇਟੀ ਨੇ ਪੰਜਾਬ ਦੇ ਕੁੱਝ ਹਲਕਿਆਂ ਦਾ ਦੌਰਾ ਕੀਤਾ ਅਤੇ ਪਤਾ ਲਗਿਆ ਕਿ ਕੁਝ ਆਦਮੀ ਤਾਂ ਐਸੇ ਹਨ ਜਿਨ੍ਹਾਂ ਨੇ ਜ਼ਮੀਨਾਂ ਤੇ ਨਾਜਾਇਜ਼

ਕਬਜ਼ੇ ਮਾਰੇ ਹੋਏ ਹਨ । ਬਹੁਤ ਇਨ੍ਹਾਂ ਵਿਚ ਸਰਕਾਰੀ ਅਫਸਰ ਹਨ ਜਿਹੜੇ ਲਿਖਾ-ਪੜ੍ਹੀ ਵਿਚ ਹੀ ਹੇਰਾ ਫੇਰੀ ਕਰ ਜਾਂਦੇ ਹਨ ਅਤੇ ਨਾ ਕੁੱਝ ਦੇਂਦੇ ਹਨ ਅਤੇ ਨਾ ਹੀ ਇਹ ਜਾਇਜ਼ ਕਾਬਜ਼ ਹਨ ।

ਜ਼ਮੀਨਾਂ ਨਾਜਾਇਜ਼ ਕਬਜ਼ੇ ਵਿਚੋਂ ਕਢਾਉਣ ਲਈ ਮੇਰੀ ਪਾਰਟੀ ਨੇ 1963 ਵਿਚ ਇਕ ਪ੍ਰੋਗਰਾਮ ਉਲੀਕਿਆ ਸੀ । ਇਸ ਲਈ ਕਿਸਾਨ ਸਭਾਵਾਂ ਦੇ ਜਗ੍ਹਾ ਜਗ੍ਹਾ ਜਲਸੇ ਹੋਏ ਅਤੇ ਮਤੇ ਪਾਸ ਕੀਤੇ ਗਏ ਕਿ ਨਿਕਾਸੀ ਜ਼ਮੀਨ ਉਨ੍ਹਾਂ ਗਰੀਬ ਬੇਜ਼ਮੀਨੇ ਹਰੀਜਨਾਂ ਨੂੰ ਦਿੱਤੀ ਜਾਵੇ ਜਿਨ੍ਹਾਂ ਪਾਸ ਰੋਟੀ ਦਾ ਹੋਰ ਕੋਈ ਸਾਧਨ ਨਹੀਂ ਹੈ । 19 ਜੁਲਾਈ, 1971 ਨੂੰ ਗਵਰਨਰ ਪੰਜਾਬ ਨੂੰ ਇਕ ਮੈਮੋਰੈਂਡਮ ਵੀ ਦਿੱਤਾ ਕਿ ਪੰਜਾਬ ਦੀ ਨਿਕਾਸੀ ਜ਼ਮੀਨ ਖੇਤ ਮਜ਼ਦੂਰ ਅਤੇ ਹਰੀਜਨ ਵਾਹੀਕਾਰ ਦੇ ਹਿੱਸੇ ਵਿਚ ਹੀ ਆਉਣੀ ਚਾਹੀਦੀ ਹੈ, ਪਰ ਇਸ ਦਾ ਫਾਇਦਾ ਅਸਰ ਰਸੂਖ ਵਾਲੇ ਲੋਕਾਂ ਨੇ ਉਠਾਇਆ ਅਤੇ ਜਿਸ ਕਿਸੇ ਵੀ ਸਿਆਸੀ ਵਰਕਰ ਨੇ ਇਸ ਦੇ ਖਿਲਾਫ ਆਵਾਜ਼ ਉਠਾਈ ਉਸ ਨੂੰ ਨਾਜਾਇਜ਼ ਤਰੀਕੇ ਨਾਲ ਨਪਿਆ ਗਿਆ । ਜਿਹੜੀ ਅੱਜ ਗੱਲ ਚੱਲ ਰਹੀ ਹੈ ਕਿ ਸਰਦਾਰ ਸੰਤੋਖ ਸਿੰਘ ਦਾ ਫਾਰਮ ਖੋਹ ਲੈਣਾ ਹੈ, ਇਸ ਬਾਰੇ ਮੈਂ ਤੁਹਾਨੂੰ ਦੱਸਦਾ ਹਾਂ, ਉਸ ਵੇਲੇ ਅਕਾਲੀਆਂ ਦੀ ਮਨਿਸਟਰੀ ਸੀ ਅਤੇ ਮੇਰੀ ਪਾਰਟੀ ਵਲੋਂ ਸਰਦਾਰ ਸੰਤੋਖ ਸਿੰਘ ਦੇ ਫਾਰਮ ਤੇ ਕਬਜ਼ਾ ਕਰਨ ਲਈ ਇਕ ਸੰਘਰਸ਼ ਚਲਾਇਆ ਗਿਆ ਸੀ । ਇਹ ਉਸ ਵੇਲੇ ਇਕ ਵੱਡਾ ਅਫਸਰ ਹੋਣ ਕਰਕੇ ਕਿਸੇ ਦੀ ਪਰਵਾਹ ਤੱਕ ਨਹੀਂ ਸੀ ਕਰਦਾ । ਉਦੋਂ ਸੈਂਕੜੇ ਵਰਕਰਜ਼ ਦੀ ਗ੍ਰਿਫਤਾਰੀ ਹੋਈ, ਲੋਕਾਂ ਤੇ ਲਾਠੀ ਚਾਰਜ ਤੱਕ ਕੀਤਾ ਗਿਆ ਅਤੇ ਔਰਤਾਂ ਦੀ ਬੇਇਜ਼ਤੀ ਕੀਤੀ ਗਈ । ਇਨ੍ਹਾਂ ਨੇ ਨਾਜਾਇਜ਼ ਢੰਗ ਨਾਲ ਜ਼ਮੀਨ ਹੜੱਪ ਕਰਨ ਲਈ ਨੀਲਾਮੀ ਵਾਲਾ ਗ਼ਲਤ ਤਰੀਕਾ ਇਖ਼ਤਿਆਰ ਕੀਤਾ ਅਤੇ ਆਪਣਾ ਅਸਰ ਰਸੂਖ ਵਰਤ ਕੇ ਨਾਜਾਇਜ਼ ਕਬਜ਼ੇ ਕੀਤੇ । ਹੁਣ ਵੀ ਮੈਂ ਸਰਕਾਰ ਨੂੰ ਕਹਾਂਗਾ ਕਿ ਜੇਕਰ ਨਿਕਾਸੀ ਜ਼ਮੀਨ ਤੁਸੀਂ ਇਸ ਤਰ੍ਹਾਂ ਦੇ ਲੋਕਾਂ ਤੋਂ ਬਚਾਉਣੀ ਹੈ ਤਾਂ ਨੀਲਾਮੀ ਦਾ ਤਰੀਕਾ ਤੁਹਾਨੂੰ ਬੰਦ ਕਰਨਾ ਚਾਹੀਦਾ ਹੈ । ਜਿਹੜੀ ਇਹ ਹਰਚੰਦ ਸਿੰਘ ਕਮੇਟੀ ਦੀ ਰਿਪੋਰਟ ਹਾਊਸ ਦੀ ਟੇਬਲ ਤੇ ਆਈ ਹੈ ਇਹ ਇਕ ਸਰਕਾਰੀ ਰੀਕਾਰਡ ਹੈ, ਹੁਣ ਇਸ ਨੂੰ ਕਿਸੇ ਹਾਲਤ ਵਿਚ ਖੱਡੇ ਖਾਤੇ ਵਿਚ ਸੁੱਟਿਆ ਨਹੀਂ ਜਾ ਸਕਦਾ । ਇਹੋ ਸਾਰੀਆਂ ਪਾਰਟੀਆਂ ਮੰਗ ਕਰਦੀਆਂ ਹਨ ਕਿ ਜਿਨ੍ਹਾਂ ਨੇ ਇਸ ਤਰ੍ਹਾਂ ਨਾਜਾਇਜ਼ ਤਰੀਕੇ ਵਰਤ ਕੇ ਜ਼ਮੀਨ ਹੜੱਪ ਕੀਤੀ ਹੋਈ ਹੈ, ਉਨ੍ਹਾਂ ਦੇ ਵਿਰੁਧ ਐਕਸ਼ਨ ਲਿਆ ਜਾਵੇ, ਉਨ੍ਹਾਂ ਤੋਂ ਖੋਹ ਕੇ ਇਹ ਜ਼ਮੀਨ ਛੋਟੇ ਖੇਤ-ਮਜ਼ਦੂਰ ਅਤੇ ਗ਼ਰੀਬ ਹਰੀਜਨਾਂ ਵਿਚ ਵੰਡੀ ਜਾਵੇ । ਇਸ ਵਿਚ ਇਕ ਇਹ ਵੀ ਦੋਸ਼ ਲਾਇਆ ਗਿਆ ਹੈ ਕਿ ਮੇਰੀ ਪਾਰਟੀ ਦੇ ਕਾਮਰੇਡ ਸੁਰਜੀਤ ਅਤੇ ਉਸ ਦੇ ਰਿਸ਼ਤੇਦਾਰਾਂ ਨੇ ਜ਼ਮੀਨ ਖਰੀਦੀ ਹੈ ਪਰ 28 ਜੂਨ ਨੂੰ ਸੀ. ਐਮ. ਦੇ ਨਾਉਂ ਉਨ੍ਹਾਂ ਨੇ ਦੋ ਲੈਟਰ ਜਨਤਾ ਰਾਹੀਂ ਕੱਢੇ ਸਨ ਜਿਨ੍ਹਾਂ ਵਿਚ ਉਨ੍ਹਾਂ ਨੇ ਆਪਣੀ ਸਾਰੀ ਪੁਜ਼ੀਸ਼ਨ ਵਾਜ਼ਾ ਕਰ ਦਿੱਤੀ ਸੀ ।

ਇਕ ਮਾਨਯੋਗ ਮੈਂਬਰ : ਤੁਸੀਂ ਰੀਕਾਰਡ ਦੇ ਮੁਤਾਬਿਕ ਗੱਲ ਕਰੋ । (ਵਿਘਨ, ਸ਼ੋਰ)

**ਚੌਧਰੀ ਜਗਤ ਰਾਮ** : ਆਨ ਏ ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਇਥੇ ਇਨ੍ਹਾਂ ਨੇ ਕਾਗਜ਼ ਵਿਖਾ ਕੇ ਮੇਰੇ ਉਤੇ ਇਲਜ਼ਾਮ ਲਗਾਏ ਸਨ ਮੈਂ ਇਸ ਬਾਰੇ ਆਪਣੀ ਪੁਜ਼ੀਸ਼ਨ ਵਾਜ਼ੇ ਕਰ ਦੇਣੀ ਚਾਹੁੰਦਾ ਹਾਂ ।

**ਸ਼੍ਰੀ ਸਪੀਕਰ** : ਅਜੇ ਤੁਸੀਂ ਬੈਠ ਜਾਉ । (Please resume your seat)

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ ਨੇ ਚੀਫ ਮਨਿਸਟਰ ਸਾਹਿਬ ਨੂੰ ਲਿਖਿਆ ਸੀ ਕਿ ਜਿਹੜੀ ਵੀ ਜ਼ਮੀਨ, ਭਾਵੇਂ ਉਹ ਨਜ਼ੂਲ ਲੈਂਡ ਹੈ ਜਾਂ ਗ਼ੈਰ ਨਜ਼ੂਲ ਲੈਂਡ ਹੈ ਜਿਹੜੀ ਵੀ ਕਿਸੇ ਨੇ ਦਬਾਈ ਹੋਈ ਹੈ ਉਹ ਜ਼ਮੀਨ ਲੈ ਕੇ ਹਰੀਜਨਾਂ ਵਿਚ ਵੰਡ ਦਿੱਤੀ ਜਾਵੇ ਔਰ ਉਹ ਇਸ ਵਿਚ ਪੂਰਾ ਸਾਥ ਦੇਣਗੇ । ਉਨ੍ਹਾਂ ਨੇ ਜੋ ਚਿੱਠੀ ਚੀਫ ਮਨਿਸਟਰ ਸਾਹਿਬ ਨੂੰ ਲਿਖੀ ਮੈਂ ਉਹ ਜੇ ਆਖੋ ਤਾਂ ਹਾਊਸ ਵਿਚ ਪੜ੍ਹ ਦਿੰਦਾ ਹਾਂ । (ਵਿਘਨ) ਮੈਂ ਉਸ ਦੀ ਕਾਪੀ ਹਾਊਸ ਦੀ ਮੇਜ਼ ਤੇ ਰੱਖ ਦਿੰਦਾ ਹਾਂ ।

**ਸ਼੍ਰੀ ਸਪੀਕਰ** : ਪਹਿਲਾਂ ਮੈਨੂੰ ਵਿਖਾ ਦਿਉ । (Please show that letter to me before placing it on the Table.)

**ਮਾਸਟਰ ਚੰਦ ਸਿੰਘ** : ਠੀਕ ਹੈ ਜੀ । ਸੋ ਸਪੀਕਰ ਸਾਹਿਬ, ਜਦੋਂ ਇਹ ਰਿਪੋਰਟ ਪਰਕਾਸ਼ਤ ਹੋਈ ਤਾਂ ਸਾਡੀ ਪਾਰਟੀ ਨੇ ਇਸ ਨੂੰ ਵੈਲਕਮ ਕੀਤਾ ਸੀ । ਅਸੀਂ ਪਹਿਲਾਂ ਵੀ ਕਹਿੰਦੇ ਸਾਂ ਕਿ ਜੋ ਵੀ ਨਜਾਇਜ਼ ਕਬਜ਼ੇ ਹੋਏ ਹਨ ਉਹ ਹਟਾ ਕੇ ਜ਼ਮੀਨ ਹਰੀਜਨਾਂ ਵਿਚ ਵੰਡ ਦਿੱਤੀ ਜਾਵੇ । ਰਿਪੋਰਟ ਵਿਚ ਦੱਸੇ ਗਏ ਬੰਦੇ ਹੁਣ ਇਨ੍ਹਾਂ ਨੇ ਬਰੀ ਕਰ ਦਿੱਤੇ ਹਨ । ਸਰਦਾਰ ਉਮਰਾਓ ਸਿੰਘ ਆਪਣੇ ਆਪ ਨੂੰ ਇਸ ਸਾਰੇ ਕਾਂਡ ਦੇ ਹੀਰੋ ਸਮਝਦੇ ਰਹੇ ਸੀ ਪਰ ਹੁਣ ਉਹ ਇਸ ਦੇ ਹੀਰੋ ਨਹੀਂ ਰਹੇ । ਇਥੇ ਲੈਂਡ ਸੀਲਿੰਗ ਹੋਈ ਪਰ ਉਸ ਨੂੰ ਵੀ ਇਥੇ ਲਾਗੂ ਨਹੀਂ ਕੀਤਾ ਗਿਆ । (ਵਿਘਨ) 92 ਏਕੜ ਦੇ ਰਕਬੇ ਵਿਚ ਅਮਰੂਦਾਂ ਦੇ ਬਾਗ ਲਗਾ ਦਿਤੇ ਗਏ ਜਿਹੜੇ ਕਿ ਪਹਿਲਾਂ ਨਹੀਂ ਸਨ ਲੱਗੇ ਹੋਏ । (ਵਿਘਨ) ਨਹੀਂ ਜੀ ਇਹ ਹੁਣ ਲਗਾਏ ਗਏ ਹਨ ।

**ਸ਼੍ਰੀ ਸਪੀਕਰ** : ਨਹੀਂ ਇਹ ਘੱਟ ਰਕਬਾ ਹੋਣਾ ਹੈ । (No, it must be less in area.)

**ਮਾਸਟਰ ਚੰਦ ਸਿੰਘ** : ਤੁਸੀਂ ਬੇਸ਼ਕ ਪੜਤਾਲ ਕਰਵਾ ਲਵੋ । ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਇਹ ਕਮੇਟੀ ਸਾਰੇ ਪੰਜਾਬ ਦਾ ਸਰਵੇਖਣ ਨਹੀਂ ਕਰ ਸਕਦੀ, ਇਸ ਲਈ ਇਸ ਕਮੇਟੀ ਦੀ ਮਿਆਦ ਵਿਚ ਜਾਂ ਤਾਂ ਵਾਧਾ ਕਰ ਦਿੱਤਾ ਜਾਵੇ ਜਾਂ ਕੋਈ ਨਵੀਂ ਕਮੇਟੀ ਬਣਾਈ ਜਾਵੇ ਤਾਕਿ ਇਸ ਗੱਲ ਦੀ ਪੜਤਾਲ ਕੀਤੀ ਜਾ ਸਕੇ ਕਿ ਸਾਰੇ ਪੰਜਾਬ ਵਿਚ ਸ਼ਹਿਰੀ ਸ਼ਾਮਲਾਤਾਂ ਅਤੇ ਪੇਂਡੂ ਸ਼ਾਮਲਾਤਾਂ ਤੇ ਕਿਸ ਕਿਸ ਦੇ ਨਜਾਇਜ਼ ਕਬਜ਼ੇ ਹੋਏ ਹਨ । ਮੈਂ ਸਰਕਾਰ ਨੂੰ ਅਪੀਲ ਕਰਦਾ ਹਾਂ ਕਿ ਹਰੀਜਨਾਂ ਨੂੰ ਉੱਪਰ ਚੁੱਕਣ ਵਾਸਤੇ ਔਰ ਖੇਤ ਮਜਦੂਰਾਂ ਨੂੰ ਉਪਰ ਚੁੱਕਣ ਵਾਸਤੇ ਉਨ੍ਹਾਂ ਨੂੰ ਗਰੈਬ ਹੋਈ ਲੈਂਡ ਖੋਹ ਕੇ ਦਿਉ । ਪਰ ਅੱਜ ਤਾਂ ਉਨ੍ਹਾਂ ਦਾ ਲੱਕ ਤੋੜਿਆ ਜਾ ਰਿਹਾ ਹੈ । ਉਨ੍ਹਾਂ ਨੂੰ ਪੈਰਾਂ ਵਿਚ ਰੋਲਿਆ ਜਾਂਦਾ ਹੈ । ਇਥੇ ਅਸੈਂਬਲੀ ਵਿਚ ਕਾਨੂੰਨ ਬਣਾਏ ਜਾਂਦੇ ਹਨ । ਸਪੀਕਰ ਸਾਹਿਬ, ਮੈਂ ਸਰਕਾਰ ਨੂੰ ਅਪੀਲ ਕਰਦਾ ਹਾਂ ਕਿ ਉਹ ਕੋਈ ਅਜਿਹਾ ਕਾਨੂੰਨ ਬਣਾਵੇ ਕਿ ਇਹ ਗਰੈਬ ਹੋਈ ਜ਼ਮੀਨ ਹਰੀਜਨਾਂ ਵਿਚ ਅਤੇ ਰਾਏ ਸਿੱਖਾਂ ਵਿਚ ਵੰਡੀ ਜਾਵੇ । ਬੱਸ ਇਤਨਾ ਕਹਿ ਕੇ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ, ਮੈਨੂੰ ਪੰਜ ਮਿੰਟ ਦਿਤੇ ਜਾਣ । (ਵਿਘਨ) ।

**ਸਰਦਾਰ ਦਰਬਾਰਾ ਸਿੰਘ** : ਸਪੀਕਰ ਸਾਹਿਬ, ਸਾਡਾ ਨਾਉਂ ਇਸ ਰਿਪੋਰਟ ਵਿਚ ਆਇਆ ਹੈ ਇਸ ਲਈ ਮੈਨੂੰ ਪੰਦਰਾਂ ਮਿੰਟ ਦਿਤੇ ਜਾਣ ।

**ਸ੍ਰੀ ਸਪੀਕਰ** : ਇਸ ਲਈ ਫਿਰ ਹੋਰ ਟਾਈਮ ਵਧਾਉਣਾ ਪਵੇਗਾ । (ਵਿਘਨ) (Then the time of the Sitting will again have to be extended.)

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ, ਮੈਂ ਪੰਜ ਮਿੰਟ ਜ਼ਰੂਰ ਲੈਣੇ ਹਨ ।

**ਸ੍ਰੀ ਸਪੀਕਰ** : ਤੁਹਾਡੀ ਪਾਰਟੀ ਆਪਣਾ ਟਾਈਮ ਲੈ ਚੁੱਕੀ ਹੈ । (Your party has already taken its time.)

**ਸਰਦਾਰ ਦਰਬਾਰਾ ਸਿੰਘ** : ਸਪੀਕਰ ਸਾਹਿਬ, ਮੈਂ ਡਾਇਰੈਕਟਲੀ ਇਨਵਾਲਵਡ ਹਾਂ, ਇਸ ਲਈ ਜੇ ਕਿਸੇ ਹੋਰ ਮੈਂਬਰ ਨੇ ਬੋਲਣਾ ਹੈ ਤਾਂ ਉਹ ਪਹਿਲਾਂ ਬੋਲ ਲਵੇ ਮੈਂ ਫਿਰ ਬੋਲ ਲਵਾਂਗਾ ਮੇਰੇ ਤੋਂ ਬਾਅਦ ਸਿਰਫ ਮਨਿਸਟਰ ਸਾਹਿਬ ਹੀ ਬੋਲਣ । (ਵਿਘਨ) (ਸ਼ੋਰ)

**ਸ੍ਰੀ ਸਪੀਕਰ** : ਕਿਉਂਕਿ ਅਜੇ ਕਈ ਮੈਂਬਰ ਸਾਹਿਬਾਨ ਬੋਲਣਾ ਚਾਹੁੰਦੇ ਹਨ ਇਸ ਲਈ ਜੇ ਹਾਊਸ ਦੀ ਰਾਏ ਹੋਵੇ ਤਾਂ ਕੁਝ ਸਮਾਂ ਹੋਰ ਵਧਾ ਲਿਆ ਜਾਵੇ । (A number of Members are still desirous of taking part in this discussion. If the House so desires, the time of the Sitting may be extended further.)

**ਕੁਝ ਆਵਾਜ਼ਾਂ** : ਵਧਾ ਲਉ ਜੀ ।

**ਕੁਝ ਆਵਾਜ਼ਾਂ** : ਨਹੀਂ ਜੀ ।

**ਸ੍ਰੀ ਸਪੀਕਰ** : ਚਲੋ ਜੇ ਲੋੜ ਹੋਈ ਤਾਂ ਟਾਈਮ ਵਧਾ ਲਵਾਂਗੇ । (If need arose, we may extend the time of the Sitting lateron.)

**ਸਰਦਾਰ ਦਰਬਾਰਾ ਸਿੰਘ (ਨਕੋਦਰ)** : ਸਪੀਕਰ ਸਾਹਿਬ, ਮੈਂ ਜ਼ਿਆਦਾ ਸਮਾਂ ਨਹੀਂ ਲਵਾਂਗਾ । ਸਪੀਕਰ ਸਾਹਿਬ, ਜਿਸ ਪਰਪਜ਼ ਨਾਲ ਇਹ ਕਮੇਟੀ ਬਣੀ ਸੀ ਉਹ ਇਕ ਬੜਾ ਨੋਬਲ ਕਾਜ਼ ਸੀ । ਇਸ ਕਾਜ਼ ਵਾਸਤੇ ਇਸ ਨੇ ਜੋ ਕੁਝ ਵੀ ਕੀਤਾ ਉਹ ਬੜਾ ਚੰਗਾ ਕੀਤਾ । ਮੈਂ ਵੀ ਇਸ ਕਮੇਟੀ ਦਾ ਭਰਪੂਰ ਸਮਰਥਨ ਕੀਤਾ ਸੀ । ਇਸ ਕਮੇਟੀ ਨੇ ਜਿਹੜੀ ਰਿਪੋਰਟ ਦਿਤੀ ਹੈ, ਉਸ ਨੇ ਕੁਝ ਇਕ ਪੱਖਾਂ ਨੂੰ ਛੱਡ ਕੇ ਮੈਂ ਸਮਝਦਾ ਹਾਂ ਕਿ ਇਹ ਨੋਬਲ ਕਾਜ਼ ਹੈ । ਮੈਨੂੰ ਪਤਾ ਹੈ ਕਿ ਕੀ ਕੀ ਦਿੱਕਤਾਂ, ਤਕਲੀਫ਼ਾਂ ਇਸ ਕਮੇਟੀ ਦੇ ਸਾਹਮਣੇ ਆਈਆਂ ।

ਮੈਨੂੰ ਸਿਰਫ ਇਸ ਗੱਲ ਦਾ ਕੁਝ ਦੁੱਖ ਹੈ ਕਿ ਇਸ ਕਮੇਟੀ ਨੇ ਪਿਛਲੀਆਂ ਸਰਕਾਰਾਂ ਦੀਆਂ ਕਾਰਗੁਜ਼ਾਰੀਆਂ ਵੱਲ ਧਿਆਨ ਨਹੀਂ ਦਿਤਾ ਸਗੋਂ ਇੰਡੀਵੀਜੂਅਲ ਕੇਸਾਂ ਵਲ ਪੈ ਗਈ । ਮੈਂ ਸਮਝਦਾ ਹਾਂ ਕਿ ਇੰਡੀਵੀਜੂਅਲ ਕੇਸਾਂ ਤੇ ਜ਼ੋਰ ਦੇਣ ਨਾਲ ਇਸ ਕਮੇਟੀ ਦੇ ਬਣਾਉਣ ਦਾ

[ਸਰਦਾਰ ਦਰਬਾਰਾ ਸਿੰਘ]

ਮਕਸਦ ਫੌਤ ਹੋ ਗਿਆ ਹੈ । ਇਸ ਤੋਂ ਪਹਿਲਾਂ ਕਿ ਮੈਂ ਇਸ ਕਮੇਟੀ ਦੀ ਰਿਪੋਰਟ ਦੇ ਹੋਰ ਪੱਖਾਂ ਵਲ ਜਾਵਾਂ, ਮੈਂ ਆਪਣੇ ਕੇਸ ਬਾਰੇ ਗੱਲ ਕਰਨਾ ਚਾਹੁੰਦਾ ਹਾਂ । ਇਥੇ ਕਈ ਸੱਜਣਾਂ ਨੇ ਮੇਰੇ ਕੇਸ ਬਾਰੇ ਕਿਹਾ ਹੈ । ਮੈਨੂੰ ਦੁੱਖ ਹੈ ਕਿ ਮੇਰੇ ਬਾਰੇ ਰਿਪੋਰਟ ਦੇਣ ਤੋਂ ਪਹਿਲਾਂ ਕਮੇਟੀ ਨੇ ਮੇਰਾ ਪੱਖ ਨਹੀਂ ਸੁਣਿਆ । ਇਸ ਕਮੇਟੀ ਦੀ ਗੱਲ ਬਾਤ ਕਾਫੀ ਦੇਰ ਚਲਦੀ ਰਹੀ ਪਰ ਜਦੋਂ ਰਿਪੋਰਟ ਛਪ ਕੇ ਸਾਹਮਣੇ ਆ ਗਈ ਤਾਂ ਉਹ ਸਾਰੀਆਂ ਗੱਲਾਂ ਸਾਹਮਣੇ ਆ ਗਈਆਂ। ਮੈਂ ਜਾਂ ਕਪਤਾਨ ਸਾਹਿਬ ਨੇ ਜੋ ਵੀ ਜ਼ਮੀਨ ਖਰੀਦੀ ਉਹ ਬਿਲਕੁਲ ਕਾਨੂੰਨ ਦੇ ਮੁਤਾਬਕ ਖਰੀਦੀ । ਇਹ ਕਹਿਣਾ ਬਿਲਕੁਲ ਗਲਤ ਹੈ ਕਿ ਇਹ ਜ਼ਮੀਨ ਜੋ ਪੈਕੇਜ ਡੀਲ ਵਿਚ ਖਰੀਦੀ ਗਈ ਇਹ ਸਿਰਫ ਹਰੀਜਨਾਂ ਲਈ ਖਰੀਦੀ ਗਈ ਸੀ । ਗੌਰਮਿੰਟ ਦੀ ਜਿਹੜੀ ਪਾਲਿਸੀ ਸੀ ਉਸ ਦੇ ਮੁਤਾਬਕ ਜੋ ਇੰਸਟ੍ਰਕਸ਼ਨਜ਼ ਇਸ਼ੂ ਕੀਤੀਆਂ ਗਈਆਂ ਸਨ ਉਨ੍ਹਾਂ ਨੂੰ ਹਾਈਕੋਰਟ ਨੇ ਸੈਟ ਅਸਾਈਡ ਕਰ ਦਿਤਾ । ਉਸ ਵੇਲੇ ਜਿਹੜੀ ਪਾਲਿਸੀ ਸੀ ਕਿ 7 ਸਤੰਬਰ, 1964 ਨੂੰ ਪੈਕੇਜ ਡੀਲ ਰਾਹੀਂ ਲਈ ਗਈ ਜ਼ਮੀਨ ਦੀ ਖੁੱਲ੍ਹੀ ਨਿਲਾਮੀ ਸ਼ੁਰੂ ਕੀਤੀ ਗਈ । ਮੈਂ ਜੋ ਵੀ ਜ਼ਮੀਨ ਲਈ ਹੈ ਉਹ ਖੁਲੀ ਨੀਲਾਮੀ ਵਿਚ ਲਈ ਹੈ । ਮਾਸਟਰ ਜੀ ਅਤੇ ਦੂਜੇ ਹਰੀਜਨ ਲੈਜਿਸਲੇਟਰਾਂ ਨੇ ਕਿਹਾ ਕਿ ਇਸ ਤਰ੍ਹਾਂ ਖੁੱਲ੍ਹੀ ਨਿਲਾਮੀ ਵਿਚ ਹਰੀਜਨਾਂ ਦੀ ਹਾਲਤ ਸੁਧਾਰਣ ਦਾ ਉਪਰਾਲਾ ਨਹੀਂ ਹੋ ਸਕਦਾ ਇਸ ਲਈ ਸਰਕਾਰ ਨੂੰ ਆਪਣੀ ਪਾਲਿਸੀ ਤਬਦੀਲ ਕਰਨੀ ਚਾਹੀਦੀ ਹੈ ।

ਉਸ ਤੋਂ ਪਹਿਲਾਂ ਗੌਰਮਿੰਟ ਦੀ ਇਹੋ ਪਾਲਿਸੀ ਹੈ ਕਿ ਜਿਹੜਾ ਵੱਧ ਪੈਸੇ ਦੇਵੇ ਬੋਲੀ ਵਿਚ ਉਹ ਜ਼ਮੀਨ ਲੈ ਲਵੇ । ਸਰਕਾਰ ਨੇ ਇਕ ਗੱਲ ਮੁੱਖ ਰੱਖੀ ਸੀ ਕਿ ਪੈਸੇ ਦੇ ਦਿਉ ਭਾਵੇਂ ਕੋਈ ਵੀ ਕਿਸੇ ਦੀ ਬੋਲੀ ਦੇਵੇ । ਕੋਈ ਵੀ ਕਿਸੇ ਦੀ ਬੋਲੀ ਦੇ ਸਕਦਾ ਹੈ । ਇਸ ਵਿਚ ਸਾਫ ਲਿਖਿਆ ਹੋਇਆ ਹੈ । ਮੈਨੂੰ ਦੁੱਖ ਹੈ ਕਿ ਸਰਦਾਰ ਹਰਚੰਦ ਸਿੰਘ ਜੀ ਜੋ ਕਹਿੰਦੇ ਹਨ ਉਸ ਵਿਚ ਉਨ੍ਹਾਂ ਨੇ ਜਿਸ ਕਾਨੂੰਨ ਦੇ ਅਧਾਰ ਉਤੇ ਇਹ ਫਾਈਂਡਿੰਗਜ਼ ਦਿੱਤੀਆ ਹਨ ਉਸ ਨੂੰ ਬਿਲਕੁਲ ਮੁੱਖ ਨਹੀਂ ਰਖਿਆ ਹੈ । ਉਸ ਵਿਚ ਇਹ ਆਪ ਹੀ ਲਿਖਦੇ ਹਨ—

> There was no bar on the minors, dependents and ladies from purchasing the land in these auctions.

ਬੱਚੇ ਖਰੀਦ ਸਕਦੇ ਹਨ, ਲੇਡੀਜ਼ ਖਰੀਦ ਸਕਦੀਆਂ ਹਨ । Is the minor competent to give general power of Attorney ? No he is not competent. ਫਿਰ ਇਸ ਰਿਪੋਰਟ ਵਿਚ ਇਹ ਲਿਖ ਦੇਣਾ ਕਿ ਇਹ ਆਪਣੇ ਰਿਸ਼ਤੇਦਾਰਾਂ ਲਈ, ਆਪਣੀ ਬੀਵੀ ਲਈ ਜ਼ਮੀਨ ਖਰੀਦਦਾ ਹੈ, ਇਹਦੇ ਕੋਲ ਪਾਵਰ ਆਫ ਅਟਾਰਨੀ ਨਹੀਂ । ਇਸ ਤੋਂ ਇਲਾਵਾ ਸਪੀਕਰ ਸਾਹਿਬ ਇਹ ਹਦਾਇਤ ਸਰਕਾਰ ਨੇ ਜਾਰੀ ਕੀਤੀ ਹੈ ਜਿਹੜਾ ਵੱਧ ਤੋਂ ਵੱਧ ਬੋਲੀ ਦੇਵੇ ਜਿਸ ਦੇ ਨਾਉਂ ਮਰਜ਼ੀ ਚਾਹੇ ਬੋਲੀ ਤੁੜਵਾ ਸਕਦਾ ਹੈ । ਜੇ ਬੋਲੀ ਟੁੱਟ ਜਾਵੇ ਫੇਰ ਚਾਹੇ ਆਪਣਾ ਨਾਉਂ ਕਢਾ ਦੇਵੇ । They allow the addition or deletion of names because they say that they are concerned only with the money and nothing else. ਇਹ ਹਦਾਇਤ ਇਨ੍ਹਾਂ ਦੀ ਆਪਣੀ ਹੈ । ਮੈਂ ਇਸ ਹਦਾਇਤ ਦੀ ਇਕ ਕਾਪੀ* ਆਪਦੀ ਆਗਿਆ ਨਾਲ ਸਦਨ ਦੀ ਮੇਜ਼ ਤੇ ਰੱਖਦਾ ਹਾਂ ।

(ਇਸ ਸਮੇਂ ਇਹ ਕਾਪੀ ਸਕੱਤਰ ਸਾਹਿਬ ਨੂੰ ਦਿੱਤੀ ਗਈ ਤਾਂ ਕਿ ਉਹ ਸ੍ਰੀ ਸਪੀਕਰ ਨੂੰ ਦਿਖਾ ਸਕਣ) ।

---

*The Speaker not having subsequently accorded the necessary permission, the papers were not treated as laid on the Table.

ਸਰਕਾਰ ਦਾ ਕਾਨੂੰਨ ਇਹ ਹੈ ਕਿ ਜਿਹੜਾ ਹਾਈਐਸਟ ਬਿਡਰ ਹੈ ਉਹਦੇ ਮਗਰੋਂ ਬਿਡ ਸ਼ੀਟ ਜਿਹੜੀ ਹੈ ਉਹ ਦਫਤਰ ਵਿਚ ਚਲੀ ਜਾਂਦੀ ਹੈ । ਫਿਰ ਜਿਸ ਦਾ ਮਰਜ਼ੀ ਨਾਉਂ ਕਢਾ ਦਿੱਤਾ ਜਾਵੇ । (ਵਿਘਨ) ਫਿਰ ਇਹ ਜਿਹੜਾ ਮੇਰੇ ਖਿਲਾਫ ਲਿਖਿਆ ਹੈ ਇਸ ਦਾ ਕੀ ਅਧਾਰ ਹੈ ? ਇਨ੍ਹਾਂ ਨੇ ਇਕੱਲੇ ਮੇਰੇ ਕੇਸ ਵਿਚ ਹੀ ਨਹੀਂ ਬਲਕਿ ਮੈਜਾਰਿਟੀ ਕੇਸਿਜ਼ ਵਿਚ ਇਸ ਤਰ੍ਹਾਂ ਲਿਖਿਆ ਹੈ—

> "(a) Shri Darbara Singh tendered bids on behalf of the auction purchasers and signed Memorandum of Offer in each case without any authority from them."

ਉਹ ਸਾਰੀ ਦੀ ਸਾਰੀ ਜਿੰਨੀ ਵੀ ਟਰਾਂਜ਼ੈਕਸ਼ਨ ਹੈ ਉਹ ਸਿਰੇ ਚੜ੍ਹ ਜਾਂਦੀ ਹੈ । ਫਿਰ ਬਿਲਾ ਵਜ੍ਹਾ ਇਹ ਗੱਲਾਂ ਕਿਉਂ ਲਿਖੀਆਂ ਜਾਂਦੀਆਂ ਹਨ । ਜਾਂ ਤਾਂ ਮੈਂ ਸਮਝਦਾ ਹਾਂ ਕਿ ਇਨ੍ਹਾਂ ਮੇਰੇ ਵੀਰਾਂ ਨੂੰ ਪੂਰਾ ਗਿਆਨ ਨਹੀਂ ਸੀ । ਇਸ ਤਰ੍ਹਾਂ ਬੋਲੀ ਹੋਈ ਇਹ ਪਿਆ ਹੈ ਬਕਸਾ, ਉਹ ਪਿਆ ਹੈ ਟਾਈਮ ਪੀਸ, ਬੋਲੀ ਹੋਈ ਵਿਦ ਦੀ ਫਾਲ ਆਫ ਦੀ ਹੈਮਰ (ਵਿਘਨ) ਇਹ ਗਲਤ ਲਾਅ ਸੀ । ਇਸ ਵਿਚ ਮੇਰਾ ਕੋਈ ਕਸੂਰ ਨਹੀਂ ਸੀ । ਮੈਂ ਸਪੀਕਰ ਸਾਹਿਬ, ਆਪ ਦੀ ਸੇਵਾ ਵਿਚ ਬੇਨਤੀ ਕਰਾਂਗਾ ਕਿ ਮੈਂ ਜਿਸ ਵੇਲੇ ਇਹ ਜ਼ਮੀਨ ਖਰੀਦੀ ਸੀ 1964 ਵਿਚ ਉਸ ਵੇਲੇ ਮੈਂ ਨਾ ਕਿਸੇ ਪਾਰਟੀ ਦਾ ਮੈਂਬਰ ਸੀ, ਨਾ ਪੰਚਾਇਤ ਦਾ ਮੈਂਬਰ ਸੀ ਅਤੇ ਨਾ ਕਿਸੇ ਸੰਮਤੀ ਦਾ ਮੈਂਬਰ ਸੀ । ਉਸ ਵੇਲੇ ਤਾਂ ਮੈਂ ਸਾਧਾਰਨ ਕਿਸਾਨ ਸੀ । 99 ਏਕੜ ਫਾਰਮ ਦੀ ਗੱਲ ਕੀਤੀ ਹੈ । ਇਹ ਕਾਮਰੇਡ ਕਰਦੇ ਹਨ ਜਿਨ੍ਹਾਂ ਦਾ ਮਨਸ਼ਾ ਇਹ ਹੈ ਕਿ ਵਧ ਤੋਂ ਵਧ ਫਾਰਮ ਬਣਾਉ । ਮੈਂ ਕੁਝ ਦੋਸਤਾਂ ਨਾਲ ਰਲ ਕੇ ਜ਼ਮੀਨ ਖਰੀਦੀ ਹੈ । ਉਸ ਬੀਆਬਾਨ ਜੰਗਲ ਨੂੰ ਮੈਂ ਮਿਹਨਤ ਨਾਲ ਆਬਾਦ ਕੀਤਾ ਹੈ । ਮੇਰੀ ਬੀਵੀ ਦੇ ਨਾਉਂ ਤੇ 18 ਕਿੱਲੇ ਜ਼ਮੀਨ ਹੈ । ਉਸ ਦਿਨ 300 ਆਦਮੀਆਂ ਦੀ ਹਾਜ਼ਰੀ ਸੀ ਅਤੇ 70 ਆਦਮੀਆਂ ਨੇ ਉਸ ਦਿਨ ਜ਼ਮੀਨ ਖਰੀਦੀ ਸੀ ਅਤੇ ਓਪਨ ਬੋਲੀ ਹੋਈ ਹੈ । (ਵਿਘਨ) ਉਸ ਦਿਨ 1,500 ਏਕੜ ਜ਼ਮੀਨ ਵਿਕਣ ਵਾਲੀ ਸੀ । ਸਾਰੀ ਜ਼ਮੀਨ ਇਹਦੇ ਲਈ 2,700 ਕਨਾਲ ਹੈ । ਸਪਲਾਈ ਅਤੇ ਡੀਮਾਂਡ ਦਾ ਸਵਾਲ ਹੈ । 1961 ਵਿਚ ਕੋਈ ਗਾਹਕ ਨਹੀਂ ਸੀ ਫੇਰ 1964 ਵਿਚ ਬਾਦਲ ਸਾਹਿਬ ਨੂੰ ਪਤਾ ਨਹੀਂ ਕਾਨੂੰਨ ਦਾ ਕਿ ਘੱਟ ਕੀਮਤ ਤੇ ਜ਼ਮੀਨ ਖਰੀਦੀ ਜਾ ਸਕਦੀ ਹੈ । (ਵਿਘਨ) ਮੈਂ ਸਪੀਕਰ ਸਾਹਿਬ ਆਪ ਦੀ ਆਗਿਆ ਨਾਲ ਹੋਰ ਰੂਲਜ਼ ਦੀ ਕਾਪੀ ਸਦਨ ਦੀ ਮੇਜ਼ ਤੇ ਰਖਦਾ ਹਾਂ । (ਇਸ ਸਮੇਂ ਇਹ ਕਾਪੀ ਸ੍ਰੀ ਸਕੱਤਰ ਨੂੰ ਦਿਤੀ ਗਈ ਤਾਂ ਜੋ ਸਪੀਕਰ ਸਾਹਿਬ ਨੂੰ ਦਿਖਾ ਸਕਣ) ਇਹ ਰੂਲਜ਼ ਦਾ ਐਕਸਟ੍ਰੈਕਟ ਹੈ ਕਿ ਤਹਿਸੀਲਦਾਰ ਸੇਲਜ਼ ਕਿੱਥੋਂ ਤੱਕ ਘੱਟ ਕੀਮਤ ਤੇ ਦੇ ਸਕਦਾ ਹੈ । ਐਸ. ਓ. ਕਿਸ ਤਰ੍ਹਾਂ ਘਟ ਕੀਮਤ ਤੇ ਦੇ ਸਕਦਾ ਹੈ । ਜੇ ਜ਼ਮੀਨ ਦੀ ਬਿਡ ਬੀਲੋ ਪ੍ਰਾਈਸ ਹੋਵੇ ਉਹਦੇ ਲਈ ਸਰਟਨ ਪ੍ਰਿੰਸੀਪਲਜ਼ ਹਨ । ਉਹ ਤਹਿਸੀਲਦਾਰ ਮੌਕੇ ਤੇ ਦਿੰਦਾ ਹੈ । ਉਹ ਮਨਜ਼ੂਰ ਨਹੀਂ ਕਰਦਾ । ਮੇਰੇ ਕੇਸ ਵਿਚ ਉਹਨੇ ਮਨਜ਼ੂਰੀ ਨਹੀਂ ਦਿਤੀ । ਵੱਡੇ ਅਫਸਰ ਐਸ. ਓ. ਕੋਲ ਕੇਸ ਗਿਆ । ਉਹ 40% ਬੀਲੋ ਪ੍ਰਾਈਸ ਮਨਜ਼ੂਰੀ ਦੇ ਸਕਦਾ ਹੈ । ਮੇਰੇ ਕੇਸ ਵਿਚ 8% ਬੀਲੋ ਪ੍ਰਾਈਸ ਹੈ । (ਵਿਘਨ) ਇਸ ਲਈ ਮੌਕੇ ਤੇ ਇਨਸਪੈਕਟਿੰਗ ਅਫਸਰ ਜਾਂਦਾ ਹੈ ਅਤੇ ਚੈੱਕ ਕਰਦਾ ਹੈ ਕਿ ਕਿਤੇ ਹੇਰਾ ਫੇਰੀ ਤਾਂ ਨਹੀਂ ਹੋਈ । ਮੇਰੇ ਕੇਸ ਵਿਚ ਇਹ ਸਭ ਕੁਝ

[ਸਰਦਾਰ ਦਰਬਾਰਾ ਸਿੰਘ]
ਠੀਕ ਹੋਇਆ ਹੈ । ਮੇਰੇ ਕੇਸ ਵਿਚ ਚੈਕਿੰਗ ਹੋਈ ਅਤੇ ਇਹ ਪਾਇਆ ਗਿਆ ਕਿ ਠੀਕ ਤ੍ਰਗੇ ਨਾਲ ਬੋਲੀ ਹੋਈ ਹੈ । ਐਸ. ਓ. ਨੇ ਉਸ ਬੋਲੀ ਨੂੰ ਕਨਫਰਮ ਕਰ ਦਿਤਾ ਹੈ । ਉਸ ਤੋਂ ਬਾਅਦ ਸੇਲ ਡੀਡ ਕਰ ਦਿਤੀ ਹੈ । ਸਾਰੀਆਂ ਫਾਰਮੈਲਿਟੀਜ਼ ਪੂਰੀਆਂ ਕੀਤੀਆਂ ਹਨ ਜਿਹੜੀਆਂ ਕਿ ਗੌਰਮਿੰਟ ਦੀਆਂ ਇੰਸਟ੍ਰਕਸ਼ਿੰਜ਼ ਦੇ ਮੁਤਾਬਿਕ ਹਨ ।

## EXTENSION OF THE TIME OF THE SITTING OF THE HOUSE

**ਸ੍ਰੀ ਸਪੀਕਰ** : ਜੇ ਹਾਊਸ ਦੀ ਮਰਜ਼ੀ ਹੋਵੇ ਤਾਂ ਹਾਊਸ ਦਾ ਸਮਾਂ ਅਧਾ ਘੰਟਾ ਹੋਰ 4-30 ਵਜੇ ਤਕ ਵਧਾ ਦਿਤਾ ਜਾਵੇ (If the House so desires, the time of the sitting may be extended by half an hour i. e. upto 4-30 P.M.)

**ਆਵਾਜ਼ਾਂ** : ਹਾਂ ਜੀ ।

**ਸ੍ਰੀ ਸਪੀਕਰ** : ਹਾਊਸ ਦਾ ਸਮਾਂ ਅਧੇ ਘੰਟੇ ਲਈ ਵਧਾਇਆ ਜਾਂਦਾ ਹੈ । (The time of the Sitting of the House is extended by half an hour.)

## DISCUSSION ON HARCHAND SINGH COMMITTEE REPORT
*(Resumption)*

**ਸਰਦਾਰ ਦਰਬਾਰਾ ਸਿੰਘ** : ਇਸ ਬਾਰੇ ਵੀ ਰੂਲਜ਼ ਦੇ ਐਕਸਟ੍ਰੈਕਟ ਦੀ ਕਾਪੀ ਆਪ ਦੀ ਆਗਿਆ ਨਾਲ ਸਦਨ ਦੀ ਮੇਜ਼ ਤੇ ਰਖਦਾ ਹਾਂ । (ਇਸ ਸਮੇਂ ਕਾਪੀ ਸ੍ਰੀ ਸਕੱਤਰ ਨੂੰ ਭੇਜੀ ਗਈ ਤਾਂ ਜੋ ਸਪੀਕਰ ਸਾਹਿਬ ਨੂੰ ਦਿਖਾਈ ਜਾ ਸਕੇ) ਇਥੇ ਨਾਜਾਇਜ਼ ਕਬਜ਼ੇ ਬਾਰੇ ਕਿਹਾ ਗਿਆ ਹੈ ਕਿ ਸਾਢੇ ਤਿੰਨ ਏਕੜ ਜ਼ਮੀਨ ਮੇਰੇ ਨਾਜਾਇਜ਼ ਕਬਜ਼ੇ ਵਿਚ ਹੈ । (ਵਿਘਨ) ਸਰਦਾਰ ਗੁਰਚਰਨ ਸਿੰਘ ਦੀ ਗਿਆਤ ਲਈ ਇਹ ਵੀ ਦੱਸ ਦਿਆਂ ਕਿ 1964 ਵਿਚ ਮੇਰੇ ਕੋਲ 8 ਕਿੱਲੇ ਅਤੇ ਮੇਰੀ ਬੀਵੀ ਦੇ ਨਾਤੇ 18 ਕਿੱਲੇ ਜ਼ਮੀਨ ਸੀ । ਇਹ ਦੋਵਾਂ ਦੀ ਮਿਲਾ ਕੇ ਕੁਲ 26 ਕਿੱਲੇ ਜ਼ਮੀਨ ਸੀ । ਇਥੇ ਕਿਹਾ ਗਿਆ ਹੈ ਕਿ ਮੇਰੇ ਕੋਲ ਸਾਢੇ ਤਿੰਨ ਕਿੱਲੇ ਜ਼ਮੀਨ ਨਾਜਾਇਜ਼ ਕਬਜ਼ੇ ਵਿਚ ਸੀ । ਮੈਂ ਇਥੇ ਪ੍ਰੈਸ ਰਾਹੀਂ ਇਹ ਬੇਨਤੀ ਕਰਦਾ ਰਿਹਾ ਕਿ ਸਰਕਾਰ ਦੇ ਰਿਕਾਰਡ ਵਿਚ ਅਜਿਹੀ ਇਕ ਮਰਲਾ ਜ਼ਮੀਨ ਵੀ ਮੇਰੇ ਨਾਉਂ ਹੇਠ ਨਹੀਂ ਹੈ ।

ਉਹ ਕੋਈ ਹੋਰ ਸੱਜਣ ਵਾਹੁੰਦਾ ਹੈ । ਉਸ ਦੇ ਨਾਲ ਮੇਰਾ ਕੋਈ ਸਬੰਧ ਨਹੀਂ ਹੈ । ਪਟਵਾਰੀ ਨੇ ਰਿਪੋਰਟ ਕੀਤੀ ਹੈ । ਪਰ ਜੋ ਇਹ ਇਗਨੋਰ ਕੀਤਾ ਗਿਆ ਹੈ ਤਾਂ ਮੈਂ ਨਹੀਂ ਕਹਿ ਸਕਦਾ । ਜਿਸ ਰਿਕਾਰਡ ਦੇ ਮੁਤਾਬਿਕ ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ ਨੇ ਇਸ਼ਾਰਾ ਕੀਤਾ ਹੈ ਉਹ ਨਹੀਂ ਮਿਲਿਆ । ਉਸ ਦੇ ਲਈ ਮੈਂ ਤੁਹਾਡੀ ਆਗਿਆ ਨਾਲ ਰੋਸ਼ਨੀ ਪਾਉਂਦਾ ਹਾਂ । ਉਸ ਦੇ ਬਾਰੇ ਅਰਜ਼ ਇਹ ਹੈ ਕਿ ਸਾਡੇ ਪਿੰਡ ਦੀ ਸਾਰੀ ਦੀ ਸਾਰੀ ਜ਼ਮੀਨ ਦਾ ਰਿਕਾਰਡ ਕੰਪਲੇਂਟ ਦੇ ਵਿਚ ਡਿਪਟੀ ਕਮਿਸ਼ਨਰ ਦੇ ਕਬਜ਼ੇ ਵਿਚ ਸੀ । ਮੇਰਾ ਉਸ ਰਿਕਾਰਡ ਨਾਲ ਕੋਈ ਸਬੰਧ ਨਹੀਂ । (ਵਿਘਨ) ਉਸ ਪਟਵਾਰੀ ਦਾ ਨਾਮ ਗੁਰਦੇਵ ਸਿੰਘ ਹੈ । ਅਸਲ ਵਿਚ ਉਸ ਜ਼ਮੀਨ ਵਿਚੋਂ ਲੱਭਾ ਹੀ ਕੁਝ ਨਹੀਂ । ਜੇ ਇਸ ਦੀ ਤਹਿ

ਵਿਚ ਜਾਈਏ ਤਾਂ ਪਤਾ ਲੱਗਣਾ ਹੈ । (ਵਿਘਨ) ਜਮ੍ਹਾਂਬੰਦੀ ਦੇ ਵੇਲੇ ਉਥੇ ਸੈਂਟਰਲ ਗੌਰਮਿੰਟ ਨੇ ਇਕ ਖਾਨਾ ਲਿਖਿਆ ਸੀ ਉਸ ਵਿਚ ਬਏ ਲਿਖਿਆ ਮੇਰਾ ਰਿਸ਼ਤੇਦਾਰ ਕਿਸ਼ਨ ਸਿੰਘ ਹੈ । ਉਸ ਦਾ ਨਾਮ ਲਿਖ ਦਿੱਤਾ ਗਿਆ । ਫਿਰ 1969 ਵਿਚ ਰਾਏ ਸਿੱਖਾਂ ਨੂੰ ਉਸ ਜਮ੍ਹਾਂਬੰਦੀ ਦੀ ਤਕਵੀਮਤ ਕਰ ਦਿੱਤੀ । ਇਹ ਉਹ ਜ਼ਮੀਨ ਸੀ ਜਿਹੜੇ ਰਾਏ ਸਿੱਖ ਵਾਹੁੰਦੇ ਸਨ । ਜਦ ਉਨ੍ਹਾਂ ਨੂੰ ਹੱਕ ਦਿੱਤਾ ਉਹ ਫਰਦਾਂ ਲੈ ਗਏ । ਉਸ ਦੇ ਵਿਚ ਕਿਸ਼ਨ ਸਿੰਘ ਮਾਲਿਕ ਹੈ । ਇਸ ਤੇ ਮੈਂ ਡੀ. ਸੀ. ਨੂੰ ਕਿਹਾ ਕਿ ਇਸ ਦਾ ਰਿਕਾਰਡ ਉਹ ਆਪਣੇ ਕਬਜ਼ੇ ਵਿਚ ਕਰ ਲਵੇ ਅਤੇ ਕਿਹਾ ਕਿ ਜਿਸ ਨੇ ਵੀ ਸ਼ਰਾਰਤ ਕੀਤੀ ਹੈ ਉਸ ਨੂੰ ਨਾ ਛੱਡੋ ਭਾਵੇਂ ਉਹ ਕੋਈ ਵੀ ਹੈ । ਉਸ ਕੰਪਲੇਂਟ ਦੇ ਸਿਲਸਿਲੇ ਵਿਚ ਰਿਕਾਰਡ ਡਿਪਟੀ ਕਮਿਸ਼ਨਰ ਦੇ ਕਬਜ਼ੇ ਵਿਚ ਸੀ । (ਵਿਘਨ) ਮੇਰਾ ਉਸ ਨਾਲ ਕੋਈ ਸਬੰਧ ਨਹੀਂ ਹੈ । ਮੈਨੂੰ ਤਾਂ ਉਸ ਦੇ ਲਾਗੇ ਨਹੀਂ ਜਾਣ ਦਿੱਤਾ ਗਿਆ । ਮੇਰੇ ਨਾਲ ਉਨ੍ਹਾਂ ਦਾ ਕੋਈ ਸਬੰਧ ਨਹੀਂ । ਉਹ ਰਿਕਾਰਡ ਮੈਨੂੰ ਨਹੀਂ ਵਿਖਾਇਆ । ਉਹ ਰਿਕਾਰਡ ਮੇਰੀ ਪਹੁੰਚ ਤੋਂ ਬਾਹਰ ਹੈ । ਉਹ ਡੀ.ਸੀ. ਜਾਂ ਜੀ.ਏ. ਕੋਲ ਸੀ । (ਵਿਘਨ) ਉਸ ਰਿਕਾਰਡ ਦੇ ਮੁਤਾਬਿਕ ਮੈਂ ਇਕ ਮਰਲੇ ਦਾ ਵੀ ਅਨਐਥੋਰਾਈਜ਼ਡ ਆਕੂਪੈਂਟ ਨਹੀਂ ਬਣਦਾ । ਬਾਕੀ ਜਿਹੜੇ 10-12 ਕਿਲੇ ਹਨ ਉਨ੍ਹਾਂ ਦੀ ਜਮ੍ਹਾਂਬੰਦੀ ਗਲਤ ਬਣਾ ਦਿੱਤੀ ਹੈ । (ਵਿਘਨ) ਉਹ ਪਟਵਾਰੀ ਬਰੀ ਹੋ ਗਿਆ ਹੈ ਅਤੇ ਮੇਰੀ ਤਹਿਸੀਲ ਵਿਚ ਲੱਗ ਗਿਆ ਹੈ ! (ਵਿਘਨ) ਉਸ ਦੇ ਖਿਲਾਫ 14 ਹਜ਼ਾਰ ਲੋਕਾਂ ਦੇ ਮੁਆਮਲੇ ਦੇ ਕੇਸਿਜ਼ ਹਾਲਾਂ ਪੈਂਡਿੰਗ ਹਨ । ਉਹ ਮੇਰੀ ਤਹਿਸੀਲ ਵਿਚ ਲੱਗਾ ਹੋਇਆ ਹੈ ।

**ਸ੍ਰੀ ਸਪੀਕਰ** : ਤੁਹਾਨੂੰ ਬੋਲਦਿਆਂ ਨੂੰ 15 ਮਿੰਟ ਹੋ ਗਏ ਹਨ, ਹੁਣ ਤੁਸੀਂ 5 ਮਿੰਟਾਂ ਵਿਚ ਖਤਮ ਕਰੋ । (You have already taken 15 minutes, now please wind up within five minutes.)

**ਸਰਦਾਰ ਦਰਬਾਰਾ ਸਿੰਘ** : ਉਹ ਰਿਕਾਰਡ ਮੇਰੀ ਪਹੁੰਚ ਤੋਂ ਬਾਹਰ ਸੀ । ਜੇ ਕਿਸੇ ਨੇ ਵਿਚ ਟੈਂਪਰ ਵਿਦ ਕੀਤਾ ਹੋਵੇ ਤਾਂ ਮੇਰੇ ਤੇ ਕੋਈ ਗੱਲ ਨਹੀਂ ਬਣਦੀ । ਪਰ ਮੈਨੂੰ ਮਾਣ ਹੈ ਕਿ ਜਿਤਨੀ ਸਕਰੂਟਿਨੀ ਮੇਰੇ ਕੇਸ ਦੀ ਹੋਈ ਇਤਨੀ ਕਿਸੇ ਹੋਰ ਕੇਸ ਦੀ ਨਹੀਂ ਹੋਈ । ਹਰ ਪਾਸਿਓਂ ਕਿਸੇ ਕਿਸਮ ਦੀ ਕੋਈ ਵੀ ਜ਼ਰਾ ਜਿੰਨੀ ਗੱਲ ਲੈ ਲਵੇ.... (ਵਿਘਨ)

**ਸਰਦਾਰ ਅਜਾਇਬ ਸਿੰਘ ਸੰਧੂ** : ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਐਕਸ-ਸਪੀਕਰ ਨੇ ਗੱਲ ਕਹੀ ਹੈ ਕਿ ਰਿਕਾਰਡ ਟੈਂਪਰ ਵਿਦ ਕਰ ਦਿੱਤਾ ਹੈ । ਉਹ ਐਕਸ-ਪਲੇਨ ਕਰ ਦੇਣ ਕਿ ਕਿਸ ਨੇ ਕੀਤਾ ਅਤੇ ਕਿਸ ਨੇ ਕਰਾਇਆ ?

**ਸਰਦਾਰ ਦਰਬਾਰਾ ਸਿੰਘ** : ਇਸ ਸਾਰੇ ਦੇ ਸਾਰੇ ਕੇਸ ਵਿਚ ਮੈਂ ਸਮਝਦਾ ਹਾਂ ਕਿ ਇਸ ਦੀ ਇੰਟੈਂਸ਼ਨ ਮਾੜੀ ਹੋਵੇਗੀ ਜਾਂ ਕੀ ਹੋਵੇਗਾ । (ਵਿਘਨ) ਚੌਧਰੀ ਦਰਸ਼ਨ ਸਿੰਘ ਉਸ ਕਮੇਟੀ ਦੇ ਮੈਂਬਰ ਸਨ । ਇਸ ਕਮੇਟੀ ਦੀ ਕੰਪੋਜ਼ੀਸ਼ਨ ਕੀ ਸੀ, ਕਮੇਟੀ ਨੂੰ ਬਣਾਉਣਾ ਚਾਹੀਦਾ ਸੀ ਜਾਂ ਨਹੀਂ ਇਸ ਬਾਰੇ ਮੈਂ ਕੁਝ ਨਹੀਂ ਕਹਿੰਦਾ । ਕਮੇਟੀ ਨੇ ਆਪਣੀ ਰਿਪੋਰਟ ਵਿਚ ਲਿਖਿਆ ਹੈ, ਉਸ ਕਾਨੂੰਨ ਦੀ ਵੀ ਪਾਲਣਾ ਨਹੀਂ ਕਰਦੀ । ਉਸ ਦਾ ਮਤਲਬ ਸਾਫ ਹੈ । ਉਸ ਨੂੰ ਸਮਝਣ ਦਾ ਯਤਨ ਨਹੀਂ ਕਰਦੀ । ਕਮੇਟੀ ਆਪ ਕਹਿੰਦੀ ਹੈ, ਮੈਂ ਹਾਂ ਕੀ । (ਘੰਟੀ)

"As has already been stated in Para 1 above, the Legislator's Enquiry Committee was set up by the State Government by a Notification No. 14402/Reh. dated July, 4th 1972. Thus it was neither a Committee set up by the State Legislature nor a Commission of Enquiry appointed under the Commissions of Enquiry Act of 1958. It was only a 'Fact-finding Committee'..

[ਸਰਦਾਰ ਦਰਬਾਰਾ ਸਿੰਘ]

How did they find the facts, it is a novel way, Sir. It is unprecedented in the judicial history. How did they find the facts ? They themselves say, I do not add any word to it Sir.

The Report further says, "and in arriving at its conclusions, it has kept the Revenue and Rehabilitation records in view and has relied upon the factual position and oral evidence collected on the spot."

They have given findings against facts, in my case. I approached most of the members of the Committee but they turned down my request to submit any oral evidence. ਕਨੇਡੀਅਨ ਸਾਹਿਬ ਮੇਰੀ ਇਸ ਗੱਲ ਦੇ ਗਵਾਹ ਹਨ । ਮੈਂ ਉਨ੍ਹਾਂ ਨੂੰ ਬੇਨਤੀ ਕੀਤੀ ਕਿ ਮੈਨੂੰ ਸੁਣ ਲਵੋ । ਉਹ ਕਹਿਣ ਲੱਗੇ ਕਿ ਇਹ ਸਾਡਾ ਕਾਇਦਾ ਨਹੀਂ । ਸਾਡਾ ਕਾਇਦਾ ਇਕ ਪਾਸਾ ਸੁਣਨਾ ਹੈ ਜੇ ਤੁਹਾਡੇ ਖਿਲਾਫ ਕੋਈ ਆਉਂਦਾ ਹੈ ਤਾਂ ਉਹ ਘੱਲ ਦਿਉ ਅਸੀਂ ਉਨ੍ਹਾਂ ਨੂੰ ਸੁਣ ਲਵਾਂਗੇ ।

The Report further says—

"It has not recorded any evidence, except where insisted upon by the persons, appearing before it. Nor has it heard the officers, publicman etc. against whom complaints had been received"

ਉਹ ਲੋਕ ਜਿਨ੍ਹਾਂ ਦੇ ਖਿਲਾਫ ਸ਼ਿਕਾਇਤਾਂ ਆਉਂਦੀਆਂ ਜਿਨ੍ਹਾਂ ਦੇ ਖਿਲਾਫ ਇਹ ਅਸੀਂ ਇਨਕੁਆਇਰੀ ਕਰ ਰਹੇ ਹਾਂ ਉਹਨਾਂ ਨੂੰ ਬਿਲਕੁਲ ਨਹੀਂ ਸੁਣਿਆਂ । ਇਕ ਵੀ ਐਕਸੈਪਸ਼ਨ ਨਹੀਂ ਹੋਣ ਦਿਤੀ । ਮੇਰੀਆਂ ਇਨ੍ਹਾਂ ਦੀਆਂ ਮਿੰਨਤਾਂ ਦੇ ਬਾਵਜੂਦ ਵੀ ਮੈਨੂੰ ਮੌਕਾ ਨਹੀਂ ਦਿਤਾ ਗਿਆ । ਜਦ ਇਹ ਕਮੇਟੀ ਜਿਹੜੀ ਇਕ ਪਾਸੇ ਨੂੰ ਸੁਣਦੀ ਹੈ ਅਤੇ ਮੇਰਾ ਦੁਸ਼ਮਣ ਝੂਠੀ ਗੱਲ ਕਹੀ ਜਾਵੇ...... (ਵਿਘਨ)

## PERSONAL EXPLANATION BY COM. DARSHAN SINGH CANADIAN

ਕਾਮਰੇਡ ਦਰਸ਼ਨ ਸਿੰਘ ਕਨੇਡੀਅਨ : ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਇਹਨਾਂ ਜਿਹੜੀ ਗੱਲ ਕਹੀ ਹੈ ਉਹ ਥੋੜ੍ਹੀ ਜਿਹੀ ਸਾਡੀ ਕਮੇਟੀ ਤੇ ਅੰਸਪਰਸ਼ਨ ਹੈ । ਇਸ ਲਈ ਮੈਨੂੰ ਪਰਸਨਲ ਐਕਸਪਲੇਨੇਸ਼ਨ ਦਾ ਮੌਕਾ ਦਿਤਾ ਜਾਵੇ, ਮਰਜ਼ੀ ਹੈ ਹੁਣ ਦੇ ਦਿਓ ਜਾਂ ਬਾਅਦ ਵਿਚ ਦੇ ਦੇਣਾ ।

ਸ੍ਰੀ ਸਪੀਕਰ : ਤੁਸੀਂ ਕਹਿ ਲਵੋ । (You may please have your say.)

ਕਾਮਰੇਡ ਦਰਸ਼ਨ ਸਿੰਘ ਕਨੇਡੀਅਨ : ਸਪੀਕਰ ਸਾਹਿਬ, ਇਹਨਾਂ ਨੇ ਕਿਹਾ ਹੈ ਕਿ ਮੈਨੂੰ ਮੌਕਾ ਮਿਲਣਾ ਚਾਹੀਦਾ ਹੈ । ਮੈਂ ਇਹਨਾਂ ਨੂੰ ਨਹੀਂ ਕਿਹਾ ਕਿ ਮੈਂ ਨਹੀਂ ਸੁਣਨਾ । (ਵਿਘਨ) ਮੇਰੇ ਸਾਹਮਣੇ ਗੱਲ ਹੋਈ ਹੈ । ਮੈਂ ਕਿਹਾ ਕਿ ਤੁਸੀਂ ਚੇਅਰਮੈਨ ਸਾਹਿਬ ਨੂੰ ਚਿੱਠੀ ਲਿਖ ਭੇਜੋ ਜਾਂ ਮੈਂਬਰਜ਼ ਨੂੰ ਲਿਖੋ । ਤੁਹਾਨੂੰ ਪਤਾ ਹੈ ਕਿ ਜਿਸ ਤਰ੍ਹਾਂ ਕਮੇਟੀ ਨੇ ਫੰਕਸ਼ਨ ਕੀਤਾ ਹੈ । ਕਮੇਟੀ ਨੇ ਅਖਬਾਰਾਂ ਵਿਚ ਛਪਵਾਇਆ ਕਿ ਸਾਨੂੰ ਐਵੀਡੈਂਸ ਭੇਜੋ । ਫਿਰ ਪਿੰਡ ਪਿੰਡ ਵਿਚ ਜਾ ਕੇ ਮੁਨਾਦੀ ਕਰਾਈ ਗਈ । ਐਮ. ਐਲ. ਏਜ਼ ਅਤੇ ਐਮ. ਪੀਜ਼ ਨੂੰ

ਚਿੱਠੀਆਂ ਭੇਜੀਆਂ ਗਈਆਂ । ਕਮੇਟੀ ਕੋਲ ਹਜ਼ਾਰਾਂ ਦੀ ਗਿਣਤੀ ਵਿਚ ਆਦਮੀ ਇਕੱਠੇ ਹੋਏ । ਜਿਸ ਤਰ੍ਹਾਂ ਸਰਦਾਰ ਸ਼ਮਸ਼ੇਰ ਸਿੰਘ ਭੰਡਾਰੀ ਭਰੀ ਸਭਾ ਦੇ ਵਿਚ ਉਥੇ ਆਏ । ਉਥੇ ਲੋਕਾਂ ਨੇ ਐਵੀਡੈਂਸ ਦਿਤੀ । ਮੁਖਤਿਆਰ ਸਿੰਘ ਐਕਸ ਐਮ.ਐਲ.ਏ. ਆਏ । ਇਸੇ ਤਰ੍ਹਾਂ ਗੁਰਦਿਆਲ ਸਿੰਘ ਢਿੱਜੀ ਆਏ । ਇਹ ਵੀ ਆ ਸਕਦੇ ਸੀ । ਪਰ ਸਾਡੇ ਕੋਲ ਜੁਡੀਸ਼ੀਅਰੀ ਵਾਲੀ ਤਾਕਤ ਤਾਂ ਨਹੀਂ ਸੀ ਜਿਹੜਾ ਕਿ ਅਸੀਂ ਸੰਮਨ ਭੇਜਦੇ । ਇਹਨਾਂ ਨੂੰ ਕੋਈ ਰੋਕ ਨਹੀਂ ਸੀ । ਇਹ ਤਾਂ ਨਹੀਂ ਸੀ ਕਿ ਅਸੀਂ ਬੈਂਡ ਵਾਜੇ ਨਾਲ ਸਦਦੇ । ਇਹ ਚੀਜ਼ ਅਸੀਂ ਨਹੀਂ ਸੀ ਕਰ ਸਕਦੇ । (ਹਾਸਾ) (ਵਿਘਨ)

---

## DISCUSSION ON HARCHAND SINGH COMMITTEE REPORT
*(Resumption)*

**ਸਰਦਾਰ ਦਰਬਾਰਾ ਸਿੰਘ** : 10 ਜੁਲਾਈ ਨੂੰ ਕਨੇਡੀਅਨ ਸਾਹਿਬ ਨੇ ਆਪਣੇ ਦਫਤਰ ਦੇ ਵਿਚ ਪਰੈਸ ਕਾਨਫਰੰਸ ਕੀਤੀ ਸੀ । ਉਥੇ ਇਹਨਾਂ ਨੇ ਮੰਨਿਆਂ ਸੀ ਕਿ ਚੇਅਰਮੈਨ ਸਾਹਿਬ ਨੂੰ ਮੈਂ ਕਹਾਗਾਂ ਕਿ ਮੈਨੂੰ ਸੁਣ ਲਵੇ ਕਿ ਦਰਬਾਰਾ ਸਿੰਘ ਨੇ ਮੈਨੂੰ ਕਿਹਾ ਕਿ ਮੈਨੂੰ ਸੁਣ ਲਉ । ਮੈਂ ਕਮੇਟੀ ਦੇ ਵਿਚ ਵੀ ਜਾ ਕੇ ਆਖਿਆ ਕਿ ਸੁਣ ਲਓ ਤਾਂ ਚੰਗੀ ਗੱਲ ਹੈ । (ਵਿਘਨ)

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਤੁਸੀਂ ਚੇਅਰਮੈਨ ਸਾਹਿਬ ਨਾਲ ਸਿੱਧੀ ਗੱਲ ਕਰ ਲੈਂਦੇ । (ਵਿਘਨ)

**ਸਰਦਾਰ ਦਰਬਾਰਾ ਸਿੰਘ** : ਸਪੀਕਰ ਸਾਹਿਬ, ਕਮੇਟੀ ਇਸ ਗਲ ਤੇ ਮੰਨੀ ਨਹੀਂ । ਮੈਂ ਇਕ ਵਾਰੀ ਨਹੀਂ ਦੋ ਵਾਰੀ ਆਖਿਆ....(ਵਿਘਨ)

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਇਹ ਗਲਤ ਗੱਲ ਹੈ । (ਵਿਘਨ)

**ਸਰਦਾਰ ਦਰਬਾਰਾ ਸਿੰਘ** : ਇਹ ਫੈਕਟ ਫਾਈਡਿੰਗ ਕਮੇਟੀ ਕੀ ਹੈ । ਇਸ ਦੇ ਵਿਚ ਕਾਮਰੇਡ ਦਰਸ਼ਨ ਸਿੰਘ ਕਨੇਡੀਅਨ ਦੀ ਬਹੁਤ ਲੋੜ ਸੀ ਇਸ ਕਰਕੇ ਬਾਅਦ ਵਿਚ ਇਸ ਨੂੰ ਇਸ ਕਮੇਟੀ ਵਿਚ ਲਿਆ ਗਿਆ । ਮੈਂ ਇਸ ਪੁਆਇੰਟ ਨੂੰ ਨਹੀਂ ਟੱਚ ਕਰਨਾ ਚਾਹੁੰਦਾ ਸੀ ਪਰ ਕਿਉਂਕਿ ਇਹਨਾਂ ਨੇ ਆਪੇ ਹੀ ਗਲ ਕੀਤੀ ਹੈ ਇਸ ਲਈ ਮੈਂ ਇਹ ਗਲ ਵੀ ਕਲੀਅਰ ਕਰ ਦੇਣਾ ਚਾਹੁੰਦਾ ਹਾਂ । 4 ਜੁਲਾਈ, 1972 ਨੂੰ ਇਹ ਕਮੇਟੀ ਬਣਾਈ ਗਈ ਸੀ ਅਤੇ ਲਗਾਤਾਰ ਕੰਮ ਕਰਦੀ ਆ ਰਹੀ ਸੀ ਪਰ 3 ਫਰਵਰੀ, 1973 ਨੂੰ ਕਾਮਰੇਡ ਦਰਸ਼ਨ ਸਿੰਘ ਕਨੇਡੀਅਨ ਨੂੰ ਇਸ ਕਮੇਟੀ ਵਿਚ ਇਨਕਲੂਡ ਕੀਤਾ ਗਿਆ ਜਦੋਂ ਕਿ 28 ਫ਼ਰਵਰੀ, 1973 ਨੂੰ ਇਸ ਕਮੇਟੀ ਦੀ ਟੇਨਿਉਰ ਮੁਕ ਜਾਣੀ ਸੀ । ਮੈਂ ਨਹੀਂ ਸਮਝ ਸਕਿਆ ਕਿ 25 ਦਿਨਾਂ ਵਿਚ ਕੀ ਇਹਨਾਂ ਦੀ ਉਚੇਚੀ ਲੋੜ ਸੀ । ਕਿੰਨੀ ਕੁ ਉਚੇਚੀ ਲੋੜ ਸੀ ਕਾਮਰੇਡ ਦਰਸ਼ਨ ਸਿੰਘ ਦੀ ਔਰ ਦੂਜੇ ਸੱਜਣਾਂ ਦੀ ਜਿਹੜੇ ਮੇਰੇ ਪੋਲੀਟੀਕਲ ਐਡਵਰਸਰੀ ਸਨ ਜਿਹੜੇ ਮੇਰੇ ਨਾਲ ਇਲੈਕਸ਼ਨਾਂ ਵਿਚ ਲੜਦੇ ਰਹੇ, ਜਿੱਤਦੇ ਹਾਰਦੇ ਰਹੇ । ਜਿਥੋਂ ਤਕ ਜੱਜ ਲਾਉਣ ਵਾਲੀ ਗੱਲ ਹੈ ਇਸ ਦੇ ਬਾਰੇ ਸਰਦਾਰ ਹਰਚੰਦ ਸਿੰਘ ਨੇ ਆਪ ਹੀ ਕਿਹਾ ਹੈ ਕਿ ਜੱਜ ਬਣਨ ਦਾ ਨਾਰਮ ਹੁੰਦਾ ਹੈ, ਕੋਈ ਪ੍ਰਿੰਸੀਪਲ ਹੁੰਦਾ ਹੈ (ਵਿਘਨ) ਜੇ ਕਿਸੇ ਜੱਜ ਦਾ ਕੋਈ ਵਾਕਫ ਬੰਦਾ ਵੀ ਹੋਵੇ ਤਾਂ ਉਹ ਉਸ ਦਾ ਕੇਸ ਆਪ ਨਹੀਂ ਲੈਂਦਾ ਕਿਸੇ ਦੂਸਰੇ ਕੋਲ ਚਲਾ ਜਾਂਦਾ ਹੈ । ਇਥੇ ਉਹ ਸੱਜਣ ਜਿਹੜੇ ਆਏ ਉਹ ਇਸ ਕਰਕੇ ਆਏ.... (ਵਿਘਨ)

ਸ੍ਰੀ ਸਪੀਕਰ : ਤੁਸੀਂ ਕਿੰਨਾ ਸਮਾਂ ਹੋਰ ਲਵੋਂਗੇ । 25 ਮਿੰਟ ਤੁਹਾਨੂੰ ਹੋ ਗਏ ਹਨ । (How much time will you take more ? You have already taken 25 minutes.)

ਸਰਦਾਰ ਦਰਬਾਰਾ ਸਿੰਘ : ਮੈਂ 10 ਮਿੰਟ ਹੋਰ ਲਵਾਂਗਾ ਜੀ । ਇਹ ਆਪ ਮੰਨਦੇ ਹਨ ਕਿ ਇਹ ਜੱਜਮੈਂਟ ਦੇ ਨਹੀਂ ਸਕਦੇ । (ਵਿਘਨ)

ਸ੍ਰੀ ਸਪੀਕਰ : ਤੁਸੀਂ 5 ਮਿੰਟ ਵਿਚ ਵਾਈਂਡ ਅੱਪ ਕਰ ਲਓ ਜੀ । (Please wind up within five minutes.)

ਆਵਾਜ਼ : ਹਾਊਸ ਇਕ ਘੰਟਾ ਹੋਰ ਵਧਾ ਦਿਉ ਜੀ । (ਵਿਘਨ)

ਸਰਦਾਰ ਦਰਬਾਰਾ ਸਿੰਘ : ਜਦੋਂ ਇਹਨਾਂ ਨੇ ਫੈਕਟ ਸਾਹਮਣੇ ਲਿਆਂਦੇ ਸਨ ਮੈਂ ਪਹਿਲੇ ਦਿਨ ਹੀ ਇਸ ਗਲ ਨੂੰ ਕੰਟਰਾਡਿਕਟ ਕਰ ਦਿਤਾ ਸੀ । ਮੈਂ 26 ਤਾਰੀਖ਼ ਨੂੰ ਸਟੇਟਮੈਂਟ ਦਿਤੀ ਸੀ ਕਿ ਇਹ ਬੇਬੁਨਿਆਦ ਗੱਲਾਂ ਹਨ ਅਤੇ ਗਲਤ ਫਹਿਮੀ ਵਿਚ ਹਨੇਰੇ ਵਿਚ ਇਹ ਗੱਲਾਂ ਲਿਆਂਦੀਆਂ ਗਈਆਂ ਹਨ । ਇਹ ਨਿਰਆਧਾਰ, ਨਿਰਮੂਲ ਹਨ ਅਤੇ ਇੰਸਟਰੱਕਸ਼ਨਜ਼ ਅਤੇ ਕਾਨੂੰਨ ਦੇ ਵਿਰੁਧ ਹਨ । ਕਿਉਂਕਿ ਮੇਰੇ ਖਿਲਾਫ ਗੱਲ ਆਉਂਦੀ ਸੀ ਇਸ ਕਰਕੇ ਮੈਂ ਇਹ ਕਿਹਾ । ਇਸ ਦੇ ਵਿਚ ਕਈ ਚੰਗੀਆਂ ਗੱਲਾਂ ਵੀ ਸੀ ਪਰ ਉਸ ਵਲ ਧਿਆਨ ਨਹੀਂ ਦਿਤਾ, ਮੇਰੇ ਅਸਤੀਫੇ ਬਾਰੇ ਇਕ ਤੂਫ਼ਾਨੇ ਬਦਤਮੀਜ਼ੀ ਉਠ ਖਲੋਤਾ. . . .(ਵਿਘਨ)

ਸ੍ਰੀ ਸਪੀਕਰ : 'ਤੂਫਾਨੇ ਬਦਤਮੀਜ਼ੀ' ਲਫਜ਼ ਵਿਦਡਰਾ ਕੀਤਾ ਜਾਵੇ । (The word 'Toofane-Badtamizi' should be withdrawn.)

ਸਰਦਾਰ ਦਰਬਾਰਾ ਸਿੰਘ : ਮੈਂ ਵਿਦਡਰਾ ਕਰਦਾ ਹਾਂ । (ਵਿਘਨ) ਸਪੀਕਰ ਸਾਹਿਬ, ਮੈਨੂੰ ਇਸ ਗਲ ਦਾ ਮਾਣ ਹੈ ਕਿ ਮੇਰੇ ਕੇਸ ਵਿਚ ਬੜੀ ਲੰਮੀ ਚੌੜੀ ਹੀਰਿੰਗ ਹੋਈ ਅਤੇ ਹਾਈਐਸਟ ਲੈਵਲ ਤੇ ਇਹ ਚੀਜ਼ ਹੋਈ ਜਿਸ ਦੇ ਵਿਚ ਦੋਨਾਂ ਪੱਖਾਂ ਵਲੋਂ ਬੜੇ ਜ਼ੋਰ ਨਾਲ ਕੇਸ ਪੇਸ਼ ਕੀਤੇ ਗਏ । ਕਿਉਂਕਿ ਮੇਰਾ ਪੱਖ ਸੱਚਾ ਸੀ. . . .(ਵਿਘਨ)

**Mr. Speaker** : No interruptions please.

ਸਰਦਾਰ ਦਰਬਾਰਾ ਸਿੰਘ : ਮੈਂ ਸੱਚਾ ਸੀ । (ਵਿਘਨ)

ਸਰਦਾਰ ਅਜਾਇਬ ਸਿੰਘ ਸੰਧੂ : ਆਨ ਏ ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ, ਸਾਬਕਾ ਸਪੀਕਰ ਸਾਹਿਬ ਨੇ ਕਿਹਾ ਹੈ ਕਿ ਮੈਂ ਆਪਣਾ ਪੱਖ ਪੇਸ਼ ਕਰਿਆ ਅਤੇ ਮੇਰੇ ਖਿਲਾਫ ਵੀ ਪੇਸ਼ ਹੋਇਆ । ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਖਿਲਾਫ ਦਾ ਪੱਖ ਕਿਸ ਨੇ ਪੇਸ਼ ਕੀਤਾ ਹੈ ?

ਸਰਦਾਰ ਦਰਬਾਰਾ ਸਿੰਘ : ਇਹ ਜਿਹੜਾ ਰਿਪੋਰਟ ਵਿਚ ਹੈ ਹੋਰ ਕਿਹੜਾ ਸੀ ? (ਵਿਘਨ)

ਸਰਦਾਰ ਅਜਾਇਬ ਸਿੰਘ ਸੰਧੂ : ਹੋਰ ਹਰਚੰਦ ਸਿੰਘ ਹੋਰੀਂ ਗਏ ਸੀ ਜਾਂ ਮੁੱਖ ਮੰਤਰੀ ਸਾਹਿਬ ਗਏ ਸਨ ? (ਵਿਘਨ)

**ਸਰਦਾਰ ਦਰਬਾਰਾ ਸਿੰਘ** : ਸਪੀਕਰ ਸਾਹਿਬ, ਮੈਂ ਸੱਚਾ ਸੀ । ਮੈਂ, ਸਾਰੀ ਜ਼ਿੰਦਗੀ ਸਚਾਈ, ਇਮਾਨਦਾਰੀ ਅਤੇ ਹਾਈ ਪੋਲੀਟੀਕਲ ਅਤੇ ਪਬਲਿਕ ਮਾਰਲ ਲਾਈਫ ਨੂੰ ਅੱਪ ਹੋਲਡ ਕਰਕੇ ਰਖਿਆ ਹੈ ਅਤੇ ਮੈਨੂੰ ਮਾਣ ਹੈ ਕਿ ਮੇਰੀ ਜੱਦੋ ਜਹਿਦ ਦੇ ਮਗਰੋਂ ਇਹ ਕਾਇਮ ਰਿਹਾ ਅਤੇ ਸਚਾਈ ਲੋਕਾਂ ਦੇ ਸਾਹਮਣੇ ਆਈ । ਮੈਂ ਇਸ ਗਲ ਦਾ ਆਪਣੀ ਪਾਰਟੀ ਦਾ, ਹਾਈ ਕਮਾਂਡ ਦਾ ਅਤੇ ਦੂਸਰੇ ਸੱਜਣਾਂ ਦਾ ਬਹੁਤ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਮੈਨੂੰ ਆਪਣਾ ਸਹੀ ਕੇਸ ਦੱਸਣ ਦਾ ਮੌਕਾ ਦਿਤਾ ਅਤੇ ਜਿਨ੍ਹਾਂ ਨੇ ਮੇਰੇ ਖਿਲਾਫ਼ ਗਲਤ ਇਲਜ਼ਾਮ ਲਗਾਏ । (ਘੰਟੀ) ਮੈਂ ਇਕ ਗੱਲ ਇਹ ਵੀ ਦੱਸ ਦਿਆਂ ਕਿ ਇਥੇ ਆਮ ਲੋਕਾਂ ਵਿਚ ਇਹ ਸਵਾਲ ਪੈਦਾ ਹੋ ਗਿਆ ਕਿ ਸਚਾਈ ਨਹੀਂ ਲਿਆਉਣਾ ਚਾਹੁੰਦਾ ਬਲਕਿ ਇਸ ਮਹਾਨ ਸਦਨ ਦੀ ਕੁਰਸੀ ਨਾਲ ਚਿਮਟਿਆ ਹੋਇਆ ਹਾਂ ਅਤੇ ਇਸ ਕੁਰਸੀ ਲਈ ਹੀ ਲੜ ਰਿਹਾ ਹਾਂ । ਮੈਂ ਇਹ ਗੱਲ ਸਾਬਤ ਕਰਨ ਲਈ ਬਗੈਰ ਕਿਸੇ ਦਬਾਅ ਦੇ, ਬਗੈਰ ਕਿਸੇ ਦੇ ਕਹੇ ਇਸ ਮਹਾਨ ਪਦਵੀ ਤੋਂ ਅਸਤੀਫਾ ਦਿਤਾ ਕਿ ਮੈਂ ਕੁਰਸੀ ਨੂੰ ਚਿਮਟਿਆ ਹੋਇਆ ਨਹੀਂ । ਮੈਂ ਬਿਨਾਂ ਕਿਸੇ ਗੱਲ ਬਾਤ ਦੇ ਅਸਤੀਫਾ ਦਿਤਾ ਹੈ ਔਰ ਮੈਨੂੰ ਇਸ ਗੱਲ ਦਾ ਮਾਣ ਹੈ ਕਿ ਅੱਜ ਤੁਸੀਂ ਇਸ ਮਹਾਨ ਪਦਵੀ ਤੇ ਸੁਸ਼ੋਭਤ ਹੋ । ਸਪੀਕਰ ਸਾਹਿਬ, ਇਸ ਗਲ ਦਾ ਕਿ ਮੈਂ ਉਸ ਕੁਰਸੀ ਤੇ ਬੈਠਾ ਸਾਂ ਜਾਂ ਹੁਣ ਇਸ ਕੁਰਸੀ ਤੇ ਬੈਠਾ ਹਾਂ ਇਸ ਦਾ ਮੈਨੂੰ ਕੋਈ ਫਰਕ ਨਹੀਂ ਪੈਂਦਾ । ਉਥੇ ਮੈਨੂੰ ਕੋਈ ਵਾਧਾ ਨਹੀਂ ਸੀ ਅਤੇ ਇਥੇ ਮੈਨੂੰ ਕੋਈ ਘਾਟ ਨਹੀਂ ਪਈ । ਉਸ ਮਿਲੇ ਘਰ ਨਾਲੋਂ ਚੰਗਾ ਘਰ ਮੇਰੇ ਕੋਲ ਇਸ ਵੇਲੇ ਹੈ । (ਵਿਘਨ) ਇਧਰ ਬੈਠੇ ਕੁਝ ਸੱਜਣਾਂ ਨੇ ਖਾਸ ਤੌਰ ਤੇ ਬੜੀ ਤਕੜੀ ਸੇਵਾ ਪੰਜਾਬ ਦੇ ਲੋਕਾਂ ਦੀ ਇਸ ਰਿਪੋਰਟ ਵਿਚ ਕੀਤੀ ਹੈ ਜਿਸ ਵੱਲ ਪਹਿਲਾਂ ਕਿਸੇ ਨੇ ਕੋਈ ਧਿਆਨ ਨਹੀਂ ਦਿਤਾ । ਇਸ ਰਿਪੋਰਟ ਵਿਚ ਬੜੇ ਚੰਗੇ ਸੁਜੈਸ਼ਨਜ਼ ਦਿਤੇ ਹਨ ਅਤੇ ਬੜੇ ਸੁਚੱਜੇ ਢੰਗ ਨਾਲ ਇਸ ਦੇ ਵਿਚ ਸਾਰਾ ਵੇਰਵਾ ਦਿਤਾ ਹੈ । (ਵਿਘਨ) ਇਹ ਜ਼ਮੀਨ ਜਿਹੜੀ ਬੇ-ਜ਼ਮੀਨ ਹਰੀਜਨ ਮੁਜ਼ਾਰਿਆਂ ਨੇ ਪੁਟੀ ਹੈ ਅਤੇ ਜਿਸ ਦੇ ਲਈ ਅਸੀਂ ਸਾਰਿਆਂ ਨੇ ਫੈਸਲਾ ਕੀਤਾ ਹੈ ਇਹ ਜ਼ਮੀਨ ਬੇਜ਼ਮੀਨ ਮੁਜ਼ਾਰਿਆਂ, ਜਾਇਜ਼ ਕਾਬਜ਼ ਹਰੀਜਨ ਮੁਜ਼ਾਰਿਆਂ ਨੂੰ ਦਿਤੀ ਜਾਵੇਗੀ ਇਸ ਦੇ ਨਾਲ ਮੈਂ ਕੁਝ ਵਾਧਾ ਕਰਨਾ ਚਾਹੁੰਦਾ ਹਾਂ । ਜੇ ਗਿਰਦਾਵਰੀਆਂ ਉਹਨਾਂ ਪਟਵਾਰੀਆਂ ਨੇ ਜਾਂ ਕਾਨੂੰਗੋ ਨੇ ਛਡਵਾਣੀਆਂ ਹਨ ਤਾਂ ਫਿਰ ਜਿਹੜੇ ਹੱਕਦਾਰ ਲੋਕ 15-15, 20-20 ਸਾਲ ਤੋਂ ਜ਼ਮੀਨ ਪੁਟ ਕੇ ਬੈਠੇ ਹਨ ਤਾਂ ਉਹਨਾਂ ਨੇ ਗਿਰਦਾਵਰੀਆਂ ਨਹੀਂ ਹੋਣ ਦੇਣੀਆਂ ।

ਮੈਂ ਕਹਿੰਦਾ ਹਾਂ ਕਿ ਤੁਸੀਂ ਅਵਾਮ ਦੀਆਂ ਕਮੇਟੀਆਂ ਬਣਾਓ । ਉਹ ਉਤੇ ਮੌਕੇ ਤੇ ਕਬਜ਼ੇ ਦੀ ਤਸਦੀਕ ਕਰਨ ਤੇ ਫਿਰ ਉਹਨਾਂ ਲੋਕਾਂ ਨੂੰ ਜਿਹੜੇ ਹਰੀਜਨ ਮੁਜ਼ਾਰੇ ਉਥੇ ਬੈਠੇ ਜਾਂ ਦੂਸਰੇ ਮੁਜ਼ਾਰੇ ਬੈਠੇ ਹਨ ਉਹਨਾਂ ਨੂੰ ਉਹ ਜ਼ਮੀਨਾਂ ਪੱਕੇ ਤੌਰ ਤੇ ਮਿਲ ਸਕਦੀਆਂ ਹਨ । ਬਾਕੀ ਜੇ ਕਾਨੂੰਗੋ ਵਗੈਰਾ ਤੇ ਇਹ ਗੱਲ ਸੁਟੀ ਗਈ ਤਾਂ ਸ਼ਾਇਦ ਹੀ ਉਹਨਾ ਲੋਕਾਂ ਦਾ ਭਲਾ ਹੋ ਸਕੇ । ਮੈਂ ਬੜਾ ਹੈਰਾਨ ਹਾਂ ਕਿ ਇਹ ਜਿਹੜੀ ਜ਼ਮੀਨ ਹੈ ਇਹ ਹੈ ਪੈਕੇਜ ਡੀਲ ਦੀ, ਇਹ ਪੰਜਾਬ ਗੌਰਮਿੰਟ ਦੀ ਪ੍ਰਾਪਰਟੀ ਹੈ, ਪਰ ਇਸ ਵੇਲੇ ਉਸ ਤੇ ਡਿਸਪਲੇਸਡ ਐਕਟ, 1954 ਲਾਗੂ ਕੀਤਾ ਹੋਇਆ ਹੈ । ਇਸ ਨੂੰ ਦੂਰ ਕਰਨ ਲਈ ਮੈਂ ਆਸ ਕਰਦਾ ਹਾਂ ਕਿ ਮੇਰੀ ਇਹ ਪਾਰਟੀ ਇਸ ਵਿਚ ਅਗੇ ਕਦਮ ਚੁਕੇਗੀ । ਮੈਨੂੰ ਇਸ ਗਲ ਦਾ ਮਾਣ ਹੈ ਕਿ ਮੈਂ ਜਿਹੜਾ ਉਸ ਕੁਰਸੀ ਤੋਂ ਉਤਰ ਕੇ ਇਥੇ ਬੈਠਾ ਹਾਂ । ਮੈਂ ਇਥੇ ਬੈਠ ਕੇ ਜਿਹੜੇ ਗਰੀਬ ਮਜ਼ਦੂਰ ਹਨ, ਕਿਰਤੀ ਕਿਸਾਨ ਹਨ ਕਾਮੇ ਹਨ ਜਿਹੜੇ ਮਿਹਨਤ ਕਰਕੇ ਲੋਕਾਂ ਦਾ ਢਿੱਡ

[ਸਰਦਾਰ ਦਰਬਾਰਾ ਸਿੰਘ]

ਭਰਦੇ ਹਨ, ਮੁਸ਼ੱਕਤ ਕਰਦੇ ਹਨ ਅਤੇ ਕੁਲੀਆਂ ਵਿਚ ਰਹਿੰਦੇ ਹਨ ਉਹਨਾਂ ਦੇ ਭਲੇ ਲਈ ਆਪਣੀ ਪਾਰਟੀ ਨੂੰ ਜ਼ਿਆਦਾ ਪ੍ਰੇਰਣਾ ਦੇ ਸਕਾਂਗਾ ਅਤੇ ਉਹਨਾਂ ਲੋਕਾਂ ਦੀ ਸੇਵਾ ਕਰ ਸਕਾਂਗਾ ਅਤੇ ਜਿਹੜੇ ਉਹਨਾਂ ਨਾਲ ਵਾਇਦੇ ਕੀਤੇ ਹਨ ਪੂਰੇ ਕਰ ਸਕਾਂਗਾ । ਮੈਂ ਇਤਨਾ ਕਹਿੰਦਾ ਹੋਇਆ ਆਪਣੀ ਸੀਟ ਲੈਂਦਾ ਹਾਂ ।

**ਸਰਦਾਰ ਉਜਾਗਰ ਸਿੰਘ (ਮੁਕਤਸਰ, ਐਸ. ਸੀ.)** : ਸਪੀਕਰ ਸਾਹਿਬ, ਜਿਸ ਤਰ੍ਹਾਂ ਹੋਰ ਲੋਕਾਂ ਨੇ ਜ਼ਮੀਨਾਂ ਲਈਆਂ ਸਨ ਉਸੇ ਤਰ੍ਹਾਂ ਮੈਂ ਵੀ ਬੋਲੀ ਵਿਚ ਕੁਝ ਜ਼ਮੀਨ ਲਈ ਸੀ । ਮੈਂ ਜਿਹੜੀ ਜ਼ਮੀਨ ਲਈ ਸੀ ਉਹ ਬੰਜਰ ਜ਼ਮੀਨ ਸੀ । ਉਸ ਦੀ ਕੀਮਤ ਉਸ ਵਕਤ 5,296 ਰੁਪਏ ਸੀ । ਇਹ ਮੇਰੇ ਕੋਲ ਰਿਕਾਰਡ ਮੌਜੂਦ ਹੈ । ਮੈਂ ਉਸ ਜ਼ਮੀਨ ਦੀ ਸੇਵਾ ਕੀਤੀ । ਉਥੇ ਇਕ ਟਿਊਬਵੈੱਲ ਲਗਾਇਆ ਸੀ ਇਕ ਪੱਕਾ ਮਕਾਨ ਬਣਾਇਆ, ਉਸ ਤੋਂ ਬਾਅਦ ਕੰਮ ਅਜ਼ ਕੰਮ ਕੋਈ ਦੋ ਤਿੰਨ ਸਾਲ ਉਸ ਤੇ ਆਪਣਾ ਲਹੂ ਪਸੀਨਾ ਇਕ ਕੀਤਾ ਅਤੇ ਉਹ ਜ਼ਮੀਨ ਜਾ ਕੇ ਆਬਾਦ ਕੀਤੀ । ਸਰਦਾਰ ਹਰਚੰਦ ਸਿੰਘ ਨੇ ਬੜੇ ਜਜ਼ਬਾਤ ਦੀ ਲਹਿਰ ਵਿਚ ਕਿਹਾ ਕਿ ਲੋਕਾਂ ਨੇ ਲਹੂ ਪਸੀਨਾ ਬਹਾ ਕੇ ਜ਼ਮੀਨਾਂ ਆਬਾਦ ਕੀਤੀਆਂ ਸਨ ਮੈਂ ਉਹਨਾਂ ਤੋਂ ਪੁਛਦਾ ਹਾਂ ਕਿ ਕੀ ਮੇਰੀ ਜਮੀਨ ਭਗਤਾ ਭੂਤ ਆਬਾਦ ਕਰ ਗਿਆ ਸੀ । ਅਸੀਂ ਵੀ ਆਪਣਾ ਖੂਨ ਪਸੀਨਾ ਇਕ ਕਰਕੇ ਜ਼ਮੀਨ ਆਬਾਦ ਕੀਤੀ ਹੈ । ਸਪੀਕਰ ਸਾਹਿਬ ਇਸ ਰਿਪੋਰਟ ਦੇ ਸਫਾ 8 ਉਤੇ ਲਿਖਿਆ ਹੈ....

> "An essential feature of the restricted auctions was that a Scheduled Castes auction purchaser was not entitled to resell, transfer or mortgage or dispose of in any other manner, the purchased land till final payment of loan with interest or till the expiry of 10 years from the date of purchase........"

ਇਸ ਵਿਚ ਲਿਖਿਆ ਹੋਇਆ ਹੈ ਕਿ ਕੋਈ ਬੰਦਾ ਫੁਲ ਪੇਮੈਂਟ ਵਿਦ ਇੰਟਰੈਸਟ ਪੇ ਕਰਨ ਤੋਂ ਬਾਅਦ ਵੇਚ ਸਕਦਾ ਹੈ । ਮੈਂ ਵਿਦ ਇੰਟਰੈਸਟ ਫੁਲ ਪੇਮੈਂਟ ਕਰਕੇ ਆਪਣੀ ਜ਼ਮੀਨ ਵੇਚੀ ਸੀ । (ਵਿਘਨ) । ਇਸ ਤੋਂ ਬਾਅਦ ਸਪੀਕਰ ਸਾਹਿਬ ਮੇਰੇ ਤੇ ਕਈ ਕਿਸਮ ਦੇ ਇਲਜ਼ਾਮ ਲਗਾਏ ਗਏ । ਮੈਂ ਕਹਿੰਦਾ ਹਾਂ ਕਿ ਮੇਰੇ ਭਰਾ ਨੇ ਜਿਸਦੇ 6 ਬਚੇ ਸਨ ਉਸ ਦੀ 40 ਸਾਲ ਦੀ ਉਮਰ ਸੀ ਉਸ ਨੂੰ ਵੀ ਮੇਰੇ ਨਾਲ ਜੋੜਿਆ ਗਿਆ, ਉਸ ਨੇ ਕਿਹਾ ਕਿ ਅਨੋਖ ਸਿੰਘ ਦੇ ਛੋਟੇ ਬੱਚੇ ਦੇ ਨਾਮ ਲਾ ਦਿਤੀ ਗਈ । ਗੱਲ ਮੰਨ ਲੈਂਦੇ, ਮੇਰੇ ਵੀ ਨੌਜਵਾਨ ਲੜਕਾ ਸੀ, ਅਗਰ ਮੇਰੇ ਦਿਲ ਵਿਚ ਬੇਇਮਾਨੀ ਹੁੰਦੀ ਤਾਂ ਮੈਂ ਉਸ ਲੜਕੇ ਦੇ ਨਾਮ ਲੈ ਲੈਂਦਾ । ਮੈਂ ਕਿਸੇ ਕਿਸਮ ਦੀ ਬੇਇਮਾਨੀ ਨਾਲ ਕੋਈ ਜ਼ਮੀਨ ਨਹੀਂ ਲਈ । ਮੈਂ ਜੋ ਕੁਝ ਕੀਤਾ ਹੈ ਇਕ ਹਰੀਜਨ ਹੋਣ ਦੇ ਨਾਤੇ ਜੋ ਮੇਰਾ ਹੱਕ ਸੀ ਮੈਂ ਕੀਤਾ ਹੈ । ਇਹ ਮੇਰੇ ਭਰਾ ਦੀ ਗੱਲ ਕਰਦੇ ਹਨ । ਮੈਂ ਕਹਿੰਦਾ ਹਾਂ * * * *

**ਸ੍ਰੀ ਸਪੀਕਰ** : ਇਹ ਸ਼ਬਦ ਰਿਕਾਰਡ ਨਾ ਕੀਤੇ ਜਾਣ । (These words should not be recorded.)

**ਸਰਦਾਰ ਉਜਾਗਰ ਸਿੰਘ** : ਸਪੀਕਰ ਸਾਹਿਬ, ਮੈਂ ਇਹਨਾਂ ਲਫਜ਼ਾਂ ਵਿਚ ਆਪਣੀ ਐਕਸਪਲਾਨੇਸ਼ਨ ਦੇ ਕੇ ਬੈਠਦਾ ਹਾਂ ।

---

*Not recorded as ordered by the Chair.

**ਸਰਦਾਰ ਹਰਬੰਸ ਸਿੰਘ ਜਲਾਲ** : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਤੋਂ ਇਨਫਰਮੇਸ਼ਨ ਲੈਣੀ ਚਾਹੁੰਦਾ ਹਾਂ ਕਿ ਉਹਨਾਂ ਨੇ ਕਿਹਾ ਹੈ ਕਿ ਉਸ ਨੇ ਜ਼ਮੀਨ ਦੀ ਪੇਮੈਂਟ ਆਪ ਕੀਤੀ ਸੀ। ਉਹ ਦੱਸ ਦੇਣ ਕਿ ਉਹ ਪੇਮੈਂਟ ਕਿੰਨੀ ਸੀ ਅਤੇ ਉਸਦਾ ਜ਼ਰੀਆ ਕੀ ਸੀ। ਜੋ ਮੈਨੂੰ ਪਤਾ ਲਗਾ ਹੈ ਉਹ ਇਹ ਹੈ ਕਿ ਉਸ ਵੇਲੇ ਉਹਨਾਂ ਦੀ ਇਨਕਮ ਦਾ ਕੋਈ ਸੋਰਸ ਨਹੀਂ ਸੀ।

**ਸਰਦਾਰ ਉਜਾਗਰ ਸਿੰਘ** : ਮੈਂ 20 ਹਾਰਸ ਪਾਵਰ ਦੀ ਮੋਟਰ ਲਾਈ ਹੋਈ ਸੀ, ਉਸ ਦੇ ਨਾਲ ਹਰ ਇਕ ਚੀਜ਼ ਲੱਗੀ ਹੋਈ ਸੀ। ਇਸ ਤੋਂ ਇਲਾਵਾ ਅਸੀਂ ਆਪ ਮੁਸ਼ੱਕਤ ਕਰਦੇ ਸੀ।

---

## EXTENSION OF TIME OF THE SITTING OF THE HOUSE

**ਸ੍ਰੀ ਸਪੀਕਰ** : ਜੇ ਹਾਊਸ ਦੀ ਆਗਿਆ ਹੋਵੇ ਤਾਂ ਹਾਊਸ ਦਾ ਸਮਾਂ ਅੱਧਾ ਘੰਟਾ ਹੋਰ ਵਧਾ ਦਿਤਾ ਜਾਏ। (If the House approves time of the sitting may be extended by half an hour.)

**ਅਵਾਜ਼ਾਂ** : ਠੀਕ ਹੈ ਜੀ।

**ਸ੍ਰੀ ਸਪੀਕਰ** : ਹਾਊਸ ਦਾ ਸਮਾਂ ਅੱਧਾ ਘੰਟਾ ਹੋਰ ਵਧਾਇਆ ਜਾਂਦਾ ਹੈ। (The time of the sitting of the House is extended by half an hour.)

---

## DISCUSSION ON HARCHAND SINGH COMMITTEE REPORT

*(Resumption)*

**ਕੈਪਟਨ ਰਤਨ ਸਿੰਘ (ਕੁੰਮ ਕਲਾਂ)** : ਸਪੀਕਰ ਸਾਹਿਬ, ਇਸ ਹਾਊਸ ਵਿਚ ਮੈਂ ਇਕ ਸਟੇਟਮੈਂਟ ਦਿਤੀ ਸੀ ਔਰ ਮੈਨੂੰ ਇਸ ਗਲ ਦੀ ਖੁਸ਼ੀ ਹੈ ਕਿ ਉਸ ਸਟਟਮੈਂਟ ਨੂੰ ਕਿਸੇ ਨੇ ਵੀ ਚੈਲੰਜ ਨਹੀਂ ਕੀਤਾ। ਮੈਂ ਜੋ ਸਟੇਟਮੈਂਟ ਦਿਤੀ ਸੀ ਕੋਈ ਆਪਣੇ ਰਿਕਾਰਡ ਮੁਤਾਬਿਕ ਨਹੀਂ ਦਿਤੀ ਸੀ। ਜੋ ਕੁਝ ਸਰਦਾਰ ਹਰਚੰਦ ਸਿੰਘ ਕਮੇਟੀ ਦੀ ਰਿਪੋਰਟ ਨੇ ਲਿਖਿਆ ਸੀ ਉਸ ਦੇ ਮੁਤਾਬਿਕ ਦਿਤੀ ਸੀ। ਲੇਕਿਨ ਮੇਰੇ ਫ਼ਾਜ਼ਲ ਦੋਸਤ, ਜਿਹੜੇ ਆਪਣੇ ਆਪ ਨੂੰ ਜੱਜ ਤੋਂ ਘੱਟ ਨਹੀਂ ਸਮਝਦੇ ਅਤੇ ਜਿਹੜੇ ਉਸ ਕਮੇਟੀ ਦੇ ਚੇਅਰਮੈਨ ਸਨ ਨੇ ਬੜੀ ਮਿਹਨਤ ਕੀਤੀ ਅਤੇ ਬੜੇ ਚੰਗੇ ਸੁਝਾਅ ਦਿਤੇ। ਲੇਕਿਨ ਸਰਦਾਰ ਹਰਚੰਦ ਸਿੰਘ ਜੀ ਨੇ ਜਿਥੇ ਸਾਨੂੰ ਕਹਾਣੀਆਂ ਇਹ ਦੱਸੀਆਂ ਕਿ ਫਲਾਣੀ ਜਗ੍ਹਾ ਜ਼ਬਰਦਸਤੀ ਹੋਈ ਜਾਂ ਕਿਸੇ ਨੇ ਬਹੁਤ ਬੁਰਾ ਕੰਮ ਕੀਤਾ, ਬਿਹਤਰ ਹੁੰਦਾ ਜਿਥੇ ਕਿਥੇ ਉਹ ਗਏ ਅਤੇ ਉਹਨਾਂ ਨੂੰ ਕੋਈ ਸ਼ਿਕਾਇਤ ਨਹੀਂ ਮਿਲੀ ਇਸ ਗੱਲ ਦਾ ਵੀ ਜ਼ਿਕਰ ਕਰਦੇ ਤਾਂ ਇਹ ਗੱਲ ਚੰਗੀ ਹੁੰਦੀ। ਕਿਉਂ ਜੋ ਜਿਥੇ ਉਹਨਾਂ ਨੂੰ ਕੋਈ ਮਾੜੀ ਜਗ੍ਹਾ ਨਜ਼ਰ ਆਵੇ ਜਾਂ ਕੋਈ ਮਾੜੀ ਗਲ ਨਜ਼ਰ ਆਵੇ ਜਿਥੇ ਉਸ ਦਾ ਕ੍ਰਿਟੀਸਿਜ਼ਮ ਕਰਨ ਤਾਂ ਜਿਥੇ ਚੰਗੇ ਨਜ਼ਰ ਆਉਣ ਉਥੇ ਦੀ ਪ੍ਰਸ਼ੰਸਾ ਵੀ ਕਰਨੀ ਚਾਹੀਦੀ ਹੈ। ਇਹ ਮੈਨੂੰ ਜ਼ਰੂਰ ਇਤਰਾਜ਼ ਹੈ ਕਿ ਇਹ ਮੇਰੀ ਗੈਰ-ਹਾਜ਼ਰੀ ਵਿਚ ਉਥੇ ਗਏ। ਉਸ ਸਾਰੇ ਪਿੰਡ ਨੇ ਪ੍ਰਸ਼ੰਸਾ ਕੀਤੀ, ਕਿਉਂ ਪ੍ਰਸੰਸਾ ਕੀਤੀ ਕਿਉਂਕਿ ਉਸ ਪਿੰਡ ਵਿਚ ਸੈਂਕੜੇ ਉਹ ਆਦਮੀ ਹਨ (ਵਿਘਨ) ਜਿਨ੍ਹਾਂ ਕੋਲ 5-5, 7-7 ਏਕੜ ਜ਼ਮੀਨ ਹੈ। ਜਿਨ੍ਹਾਂ ਦੀ ਜ਼ਮੀਨ ਆਬਾਦ ਕਰਨ ਵਿਚ ਅਸੀਂ ਮਦਦ-ਗਾਰ ਸਾਬਤ ਹੋਏ। ਉਹਨਾਂ ਨੂੰ ਬੀਜ ਖਾਦ ਪਾਣੀ ਆਦਿ ਸਭ ਕੁਝ ਦਿਤਾ।

[ਕੈਪਟਨ ਰਤਨ ਸਿੰਘ]

ਸਪੀਕਰ ਸਾਹਿਬ ਇਹ ਪਾਰਟੀ ਸੋਸ਼ਲਿਜ਼ਮ ਨਾਲ ਵੈਡਿਡ ਹੈ। 1963 ਵਿਚ ਕਿਸੇ ਨੇ ਸੋਸ਼ਲਿਜ਼ਮ ਦਾ ਨਾਂ ਨਹੀਂ ਸੀ ਲਿਆ ਅਤੇ ਨਾ ਹੀ 1947 ਵਿਚ ਇਸ ਦਾ ਨਾਂ ਲਿਆ ਸੀ। ਜੇਕਰ ਅਸੀਂ ਕਹਿੰਦੇ ਹਾਂ ਕਿ ਅਸੀਂ ਅੱਜ ਤੋਂ ਬਾਅਦ ਇਹ ਕੰਮ ਕਰਨਾ ਹੈ ਅਤੇ ਫਿਰ ਨਹੀਂ ਕਰਦੇ ਤਾਂ ਤੇ ਅਸੀਂ ਮੁਜਰਮ ਹਾਂ। 1962-63 ਵਿਚ ਆਮ ਜ਼ਮੀਨ ਜਿਹੜੀ ਕਿ ਸ਼ਹਿਰਾਂ ਦੇ ਨੇੜੇ ਸੀ ਉਹ 200 ਰੁਪਏ ਕਿਲੇ ਦੇ ਹਿਸਾਬ ਨਾਲ ਕੋਈ ਨਹੀਂ ਸੀ ਖਰੀਦਦਾ। ਪਰ ਉਹ ਜ਼ਮੀਨ ਅੱਜ ਦੋ ਲੱਖ ਰੁਪਏ ਕਿਲੇ ਦੇ ਹਿਸਾਬ ਨਾਲ ਵਿਕਦੀ ਹੈ। ਉਸ ਜ਼ਮੀਨ ਦੀ ਕੀਮਤ ਕਿਸੇ ਆਦਮੀ ਦੀ ਮਿਹਨਤ ਕਰਕੇ ਨਹੀਂ ਵਧੀ। ਉਹਨਾਂ ਤੇ ਅੱਜ ਟੈਕਸ ਲਗਦਾ ਹੈ ਅਤੇ ਇਹ ਲਗਣਾ ਵੀ ਚਾਹੀਦਾ ਹੈ।

ਚੇਅਰਮੈਨ ਸਾਹਿਬ, ਮੈਂ ਆਪਣੀ ਸਟੇਟਮੈਂਟ ਬੜੀ ਡਿਟੇਲ ਵਿਚ ਦਿਤੀ ਸੀ ਅਤੇ ਉਸ ਦੇ ਨਾਲ ਉਸ ਲੈਟਰ ਦੀ ਕਾਪੀ ਲਾਈ ਸੀ ਜਿਹੜੀ ਕਿ ਮੈਂ ਚੀਫ ਮਨਿਸਟਰ ਸਾਹਿਬ ਨੂੰ ਭੇਜੀ ਸੀ। ਚੀਫ ਮਨਿਸਟਰ ਸਾਹਿਬ ਨੇ ਇਥੇ ਬਿਆਨ ਦਿਤਾ ਸੀ ਕਿ ਮੈਂ ਐਲ. ਆਰ. ਅਤੇ ਐਡਵੋਕੇਟ ਜਨਰਲ ਨੂੰ ਇਹ ਵਿਖਾਇਆ ਅਤੇ ਕਮੇਟੀ ਦੇ ਸਾਰੇ ਮੈਂਬਰਾਂ ਨੂੰ ਵਿਖਾਇਆ। ਸਾਰਿਆਂ ਨੇ ਇਹ ਮੰਨਿਆ ਕਿ ਤੁਹਾਡੇ ਕੇਸ ਦੇ ਵਿਚ ਕੁਝ ਨਹੀਂ ਸੀ। ਸਿਰਫ ਇਹ ਸੀ ਕਿ ਸਾਰਿਆਂ ਦਾ ਨਾਂ ਲਿਖਿਆ ਸੀ ਕਿ ਬੋਲੀ ਜਿਹੜੀ ਦਿਤੀ ਹੈ ਉਹ ਬਗੈਰ ਅਥਾਰਟੀ ਦੇ ਦਿਤੀ ਹੈ। ਇਸ ਲਈ ਤੁਹਾਡਾ ਵੀ ਨਾਂ ਲਿਖ ਦਿਤਾ। ਸਪੀਕਰ ਸਾਹਿਬ ਮੈਂ ਇਕੱਲਾ ਆਦਮੀ ਉਹ ਹਾਂ ਜਿਸ ਨੇ ਕਦੇ ਕਿਤੇ ਕਮੇਟੀ ਦੀ ਰਿਪੋਰਟ ਜਾਂ ਮੋਟਿਵਜ਼ ਨੂੰ ਚੈਲੇਂਜ ਨਹੀਂ ਕੀਤਾ। ਕੱਲ੍ਹ ਵੀ ਸਰਦਾਰ ਹਰਚੰਦ ਸਿੰਘ ਜੀ ਨੇ ਮੇਰੇ ਕੋਲ ਬੈਠ ਕੇ ਕਿਹਾ ਕਿ ਤੁਹਾਡੀ ਕੋਈ ਸ਼ਿਕਾਇਤ ਨਹੀਂ ਸੀ। ਤੁਹਾਡੇ ਪਿੰਡ ਵਿਚ ਤੁਹਾਡੀ ਗੈਰ-ਹਾਜ਼ਰੀ ਵਿਚ ਕੁਝ ਨਹੀਂ ਸੀ ਕਿਹਾ। ਉਹਨਾਂ ਕਿਹਾ ਕਿ ਸਾਡੀ ਨਜ਼ਰਾਂ ਵਿਚ ਇਹ ਇਕ ਇਰਰੈਗੁਲਰਟੀ ਸੀ। ਜਦੋਂ ਮੈਂ ਉਹਨਾਂ ਨੂੰ ਡਿਪਟੀ ਸੈਕਟਰੀ, ਗੌਰਮਿੰਟ, ਸ੍ਰੀ ਬਾਲ ਮੁਕੰਦ ਜੀ ਦੀ ਚਿਠੀ ਦਿਖਾ ਦਿਤੀ ਤਾਂ ਇਹਨਾਂ ਦੀ ਸੈਟਿਸਫੈਕਸ਼ਨ ਹੋ ਗਈ। ਮੈਂ ਸਮਝਦਾ ਹਾਂ ਕਿ ਇਹੋ ਜਿਹੇ ਮੌਕੇ ਆਉਣੇ ਚਾਹੀਦੇ ਹਨ। ਅਸੀਂ ਪਬਲਿਕ ਵਿਚ ਰਹਿਣਾ ਹੈ, ਇਸ ਲਈ ਸਾਨੂੰ ਕ੍ਰਿਟੀਸਿਜ਼ਮ ਵੀ ਸੁਣਨਾ ਚਾਹੀਦਾ ਹੈ।

**ਕਾਮਰੇਡ ਦਾਨਾ ਰਾਮ** : ਸਪੀਕਰ ਸਾਹਿਬ ਮੇਰੇ ਹਲਕੇ ਦੇ ਇਕ ਲਾਲੇ ਦੀ ਪੰਜ ਸੱਤ ਕਿਲੇ ਜ਼ਮੀਨ ਕੈਪਟਨ ਸਾਹਿਬ ਦੇ ਫਾਰਮ ਵਿਚ ਆ ਗਈ ਹੈ। ਕੀ ਇਹ ਵਾਪਸ ਦੇਣ ਨੂੰ ਤਿਆਰ ਹਨ ?

**ਕੈਪਟਨ ਰਤਨ ਸਿੰਘ** : ਸਪੀਕਰ ਸਾਹਿਬ ਪਤਾ ਨਹੀਂ ਇਹ ਕਿਹੜੇ ਜ਼ਿਲ੍ਹੇ ਦੀ ਗੱਲ ਕਰਦੇ ਹਨ। ਮੈਂ ਇਕ ਗਲ ਸਪਸ਼ਟ ਕਰਨਾ ਚਾਹੁੰਦਾ ਹਾਂ ਕਿ ਮੈਂ ਸਰਦਾਰ ਹਰਚੰਦ ਸਿੰਘ ਨੂੰ ਕਿਹਾ ਸੀ ਕਿ ਜਿਹੜਾ ਤੁਹਾਡਾ ਫਾਰਮ ਸੀ ਉਸ ਦਾ ਕੁਝ ਰਹਿ ਵੀ ਗਿਆ ਹੈ ਜਾਂ ਸਾਰਾ ਵੇਚ ਦਿਤਾ ਹੈ। ਉਹਨਾਂ ਨੇ ਕਿਹਾ ਕਿ ਮੈਂ ਤਾਂ ਜਲੰਧਰ ਦੇ ਇਕ ਫੌਜੀ ਨੂੰ ਵੇਚ ਦਿਤਾ ਹੈ। ਇਹਨਾਂ ਕੋਲ ਅਜੇ ਵੀ 50 ਏਕੜ ਜ਼ਮੀਨ ਹੈ। ਮੇਰੇ ਕੋਲ ਤਾਂ ਅਜੇ ਵੀ 50 ਏਕੜ ਜ਼ਮੀਨ ਨਹੀਂ। ਮੇਰੇ ਦੋ ਨੌਜਵਾਨ ਪੁਤਰ ਹਨ ਅਤੇ ਮੇਰੀ ਬੀਵੀ ਕੋਲ ਵੀ ਸਾਰਿਆਂ ਨੂੰ ਮਿਲਾ ਕੇ ਇਸ ਵੇਲੇ 50 ਏਕੜ ਜ਼ਮੀਨ ਨਹੀਂ ਹੈ।

**ਸਰਦਾਰ ਸਤਨਾਮ ਸਿੰਘ ਬਾਜਵਾ** : ਕੈਪਟਨ ਸਾਹਿਬ ਨੇ ਕਿਹਾ ਹੈ ਕਿ ਜਦੋਂ ਕਮੇਟੀ ਮੇਰੇ ਪਿੰਡ ਗਈ ਤਾਂ ਕਿਸੇ ਨੇ ਉਥੇ ਮੇਰੇ ਖਿਲਾਫ ਸ਼ਿਕਾਇਤ ਨਹੀਂ ਕੀਤੀ ਸੀ । ਮਨਿਸਟਰ ਦੇ ਖਿਲਾਫ ਕੀ ਕੋਈ ਸ਼ਿਕਾਇਤ ਕਰ ਸਕਦਾ ਹੈ । ਇਹ ਤਾਂ ਇਸ ਤਰ੍ਹਾਂ ਹੈ :

'ਡਰਦੀ ਬਾਬੇ ਤੋਂ ਝਾਂਝਰ ਨਾ ਛਣਕਾਵੇ'

ਮਨਿਸਟਰ ਦੇ ਖਿਲਾਫ ਕੌਣ ਬੋਲਦਾ ਹੈ ।

**ਕੈਪਟਨ ਰਤਨ ਸਿੰਘ** : ਸਪੀਕਰ ਸਾਹਿਬ ਬਾਜਵਾ ਸਾਹਿਬ ਨੇ ਠੀਕ ਹੀ ਕਿਹਾ ਹੈ । ਇਹਨਾਂ ਨੇ ਗੁਰਦਾਸਪੁਰ ਵਿਚ ਲੋਕਾਂ ਨੂੰ ਇਸੇ ਤਰ੍ਹਾਂ ਹੀ ਡਰਾਇਆ ਹੋਇਆ ਸੀ । ਜਦੋਂ ਮੈਂ ਆਈ. ਐਨ. ਏ. ਤੋਂ ਆਇਆ ਤਾਂ ਮੈਂ 1951 ਵਿਚ ਠੇਕੇ ਤੇ ਜ਼ਮੀਨ ਲੈ ਕੇ ਵਾਹੁੰਦਾ ਹੁੰਦਾ ਸੀ । ਮੈਂ ਇਸ ਕਰਕੇ ਇਸ ਪ੍ਰੋਫੈਸ਼ਨ ਵਿਚ ਆਇਆ ਸੀ ਕਿਉਂਕਿ ਇਸ ਵਿਚ ਕੋਈ ਬਲੈਕ ਨਹੀਂ ਇਸ ਦੇ ਵਿਚ ਮਿਹਨਤ ਦੀ ਕਮਾਈ ਹੈ । ਹੋਰ ਕੋਈ ਐਸਾ ਪ੍ਰੋਫੈਸ਼ਨ ਨਹੀਂ ਜਿਸ ਦੇ ਵਿਚ ਇਤਨੀ ਇਮਾਨਦਾਰੀ ਦਾ ਕੰਮ ਹੋਵੇ । ਉਸ ਵੇਲੇ ਮੈਂ ਸੋਚਿਆ ਸੀ ਕਿ ਹੋਰ ਕੋਈ ਪ੍ਰੋਫੈਸ਼ਨ ਨਹੀਂ ਕਰਨਾ ਹਾਲਾਂ ਕਿ ਮੈਂ ਕੁਆਲੀਫਾਇਡ ਸੀ । ਮੈਂ ਆਪਣੇ ਪ੍ਰੋਫੈਸ਼ਨ ਵਿਚ ਚੰਗੀ ਥਾਂ ਲੈ ਸਕਦਾ ਸੀ । ਲੇਕਿਨ ਮੈਂ ਖੇਤੀ ਦੇ ਕਿੱਤੇ ਨੂੰ ਚੰਗਾ ਸਮਝਿਆ ਸੀ । ਇਸ ਦੇ ਨਾਲੋਂ ਹੋਰ ਨੇਕੀ ਦਾ ਕੰਮ ਨਹੀਂ ਹੋ ਸਕਦਾ । (ਸ਼ੋਰ) (ਵਿਘਨ)

**ਸਰਦਾਰ ਸਤਨਾਮ ਸਿੰਘ ਬਾਜਵਾ** : ਸਪੀਕਰ ਸਾਹਿਬ, ਇਹ ਤਾਂ ਜੁਤੀ ਦੇ ਚੋਰ ਹਨ ।

**ਕੈਪਟਨ ਰਤਨ ਸਿੰਘ** : ਸਪੀਕਰ ਸਾਹਿਬ ਚੌਧਰੀ ਸੁੰਦਰ ਸਿੰਘ ਜੀ ਮੈਨੂੰ ਇਹ ਦਸਣ ਆਏ ਸੀ ਕਿ 'ਉੱਤਮ ਖੇਤੀ, ਮੱਧਮ ਵਪਾਰ, ਅਤੇ ਨਖਿਧ ਚਾਕਰੀ'

**ਸਰਦਾਰ ਸਤਨਾਮ ਸਿੰਘ ਬਾਜਵਾ** : ਸਪੀਕਰ ਸਾਹਿਬ, ਚੌਧਰੀ ਸਾਹਿਬ ਤਾਂ ਆਪਣੀ ਜੁਤੀ ਲੱਭ ਰਹੇ ਸਨ । ਇਹ ਕਹਿੰਦੇ ਹਨ ਕਿ ਮੈਨੂੰ ਦਸਣ ਆਏ ਸਨ ।

**ਚੌਧਰੀ ਸੁੰਦਰ ਸਿੰਘ** : ਸਪੀਕਰ ਸਾਹਿਬ, ਮੇਰੀ ਜੁਤੀ ਦਾ ਇਕ ਪੈਰ ਗਵਾਚ ਗਿਆ ਹੈ । ਜਿਹੜੇ ਜੁਤੀਆਂ ਨਹੀਂ ਛਡਦੇ ਉਹ ਜ਼ਮੀਨ ਕਿਸ ਤਰ੍ਹਾਂ ਛੱਡ ਸਕਦੇ ਹਨ ।

**ਕੈਪਟਨ ਰਤਨ ਸਿੰਘ** : ਸਪੀਕਰ ਸਾਹਿਬ, ਤੁਹਾਨੂੰ ਪਤਾ ਹੈ ਕਿ ਚੌਧਰੀ ਸਾਹਿਬ ਕਿਸ ਲਹਿਜੇ ਨਾਲ ਗੱਲ ਕਰਦੇ ਹਨ । ਉਹ ਮੇਰੇ ਬਜ਼ੁਰਗ ਸਾਥੀ ਹਨ । ਇਸ ਲਈ ਮੈਂ ਜ਼ਿਆਦਾ ਕੁਝ ਨਹੀਂ ਕਹਿੰਦਾ । ਸਪੀਕਰ ਸਾਹਿਬ, ਮੈਂ ਇਤਨਾ ਹੀ ਅਰਜ਼ ਕਰਨਾ ਚਾਹੁੰਦਾ ਹਾਂ ਕਿ ਮੈਂ ਜ਼ਿੰਦਗੀ ਵਿਚ ਅੱਜ ਤਾਂਈ ਕੋਸ਼ਿਸ਼ ਕੀਤੀ ਹੈ ਕਿ ਇਮਾਨਦਾਰੀ ਦੀ ਰੋਟੀ ਖਾਵਾਂ । ਮੈਂ ਮਿਹਨਤ ਕੀਤੀ ਹੈ ਅਤੇ ਖੇਤੀ ਦਾ ਕੰਮ ਕੀਤਾ ਹੈ । ਮੈਂ ਕਿਸੇ ਹੋਰ ਦਾ ਫਾਇਦਾ ਨਹੀਂ ਉਠਾਇਆ, ਕਿਸੇ ਮੁਜ਼ਾਹਰੇ ਦਾ ਖੂਨ ਨਹੀਂ ਚੂਸਿਆ । ਸਪੀਕਰ ਸਾਹਿਬ ਮੈਨੂੰ ਮਾਣ ਹੈ ਕਿ ਪੰਜਾਬ ਜਿਹੜਾ ਕਿ ਅੱਜ ਸਾਰੇ ਹਿੰਦੁਸਤਾਨ ਨੂੰ ਅਨਾਜ ਦਿੰਦਾ ਹੈ, ਇਹ ਸਰਦਾਰ ਪ੍ਰਤਾਪ ਸਿੰਘ ਕੈਰੋਂ ਦੀ ਦੂਰ ਅੰਦੇਸ਼ ਪਾਲਿਸੀ ਕਰਕੇ ਹੈ । ਉਹਨਾਂ ਨੇ ਕਾਨੂੰਨ ਬਣਾਇਆ ਸੀ ਕਿ ਕੋਈ ਬੰਜਰ ਜ਼ਮੀਨ ਖਾਲੀ ਨਹੀਂ ਰਹਿਣੀ ਚਾਹੀਦੀ । ਉਹਨਾਂ ਨੇ ਲੈਂਡ ਯੂਟੇਲਾਈਜੇਸ਼ਨ ਐਕਟ ਬਣਾਇਆ ਸੀ । ਇਸ ਕਰਕੇ ਹੀ ਅੱਜ ਪੰਜਾਬ ਹਿੰਦੁਸਤਾਨ ਨੂੰ ਅਨਾਜ ਦਿੰਦਾ ਹੈ । ਇਸ ਪੰਜਾਬ ਨਾਲੋਂ ਜ਼ਿਆਦਾ ਜ਼ਰਖੇਜ਼ ਜ਼ਮੀਨ ਵਾਲੇ ਸੂਬੇ, ਬਿਹਾਰ ਅਤੇ ਉੜੀਸਾ ਵਿਚ

[ਕੈਪਟਨ ਰਤਨ ਸਿੰਘ]

ਜ਼ਮੀਨਾਂ ਐਵੇਂ ਪਈਆਂ ਹਨ । ਉਥੇ ਕੋਈ ਦੂਰ ਅੰਦੇਸ਼ੀ ਨਹੀਂ ਸੀ । ਉਸ ਨੇ ਕਿਹਾ ਸੀ ਕਿ ਇਹ ਜ਼ਮੀਨਾਂ ਗਰੀਬਾਂ ਨੂੰ ਤਾਂ ਦੇਣੀਆਂ ਹਨ ਜਦੋਂ ਕੋਈ ਤਕੜਾ ਆਦਮੀ ਪਹੁੰਚੇ ਅਤੇ ਜ਼ਮੀਨ ਨੂੰ ਵਾਹੇ। ਇਸ ਤਰ੍ਹਾਂ ਕਿਸੇ ਨੇ ਨਹੀਂ ਸੀ ਆਉਣਾ । ਇਸ ਕਰਕੇ ਉਹਨਾਂ ਨੇ 1961 ਵਿਚ ਕਿਹਾ ਸੀ ਜਿਸ ਵੇਲੇ ਇਹ ਪਾਲਿਸੀ ਬਣੀ ਸੀ । ਮੈਂ ਨਾ ਉਸ ਵੇਲੇ ਵਜ਼ੀਰ ਸੀ ਅਤੇ ਨਾ ਹੀ ਐਮ. ਐਲ. ਏ. ਸੀ ਮੈਂ ਇਹ ਕਲੀਅਰ ਕਰਨਾ ਚਾਹੁੰਦਾ ਹਾਂ ਕਿ ਇਹ ਪਾਲਿਸੀ ਉਦੋਂ ਬਣੀ ਸੀ । ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਨਾ ਮੈਂ ਪਹਿਲਾ ਆਦਮੀ ਸੀ ਜਿਸ ਨੇ ਇਹ ਜ਼ਮੀਨ ਖਰੀਦੀ ਸੀ ਅਤੇ ਨਾ ਹੀ ਮੈਂ ਅਖੀਰਲਾ ਆਦਮੀ ਸੀ ਜਿਸ ਨੇ ਇਹ ਜ਼ਮੀਨ ਖਰੀਦੀ ਸੀ । ਹਜ਼ਾਰਾਂ ਏਕੜ ਜ਼ਮੀਨ ਨਿਲਾਮ ਹੋਈ ਸੀ । ਲੋਕਾਂ ਨੂੰ ਦੇਖ ਕੇ ਮੈਂ ਕਿਹਾ ਕਿ ਅਗਰ ਇਹ ਚੈਲੇਂਜ ਹੈ ਕਿ ਇਸ ਜ਼ਮੀਨ ਨੂੰ ਚੰਗਾ ਬਣਾਉਣਾ ਹੈ ਤਾਂ ਮੈਂ ਵੀ ਇਹ ਚੈਲੇਂਜ ਲੈ ਲੈਂਦਾ ਹਾਂ । ਜੇਕਰ ਅਸੀਂ ਉਸ ਜ਼ਮੀਨ ਨੂੰ ਵਾਹ ਨਹੀਂ ਸਕਦੇ ਸੀ ਤਾਂ ਸਾਨੂੰ ਕੋਈ ਹੱਕ ਨਹੀਂ ਕਿ ਅਸੀਂ ਹੋਰ ਜ਼ਮੀਨ ਪਿੱਛੇ ਭਜੀਏ । ਅਸੀਂ ਇਸ ਜ਼ਮੀਨ ਨੂੰ ਆਬਾਦ ਕੀਤਾ ਮੈਂ ਅਰਜ਼ ਕਰਦਾ ਹਾਂ ਕਿ ਜਿਸ ਵੇਲੇ ਕੁਰਬਾਨੀਆਂ ਦੀ ਲੋੜ ਪਵੇਗੀ, ਉਸ ਵੇਲੇ ਜ਼ਰੂਰ ਦਿਆਂਗੇ । ਬਾਦਲ ਸਾਹਿਬ ਨੇ ਆਪਣੇ ਪਿੰਡ ਵਿਚ ਲੋਕਾਂ ਦਾ ਪਾਣੀ ਪੀਣਾ ਬੰਦ ਕਰ ਦਿਤਾ । ਲੋਕ ਉਥੇ ਖਰਾਬ ਰਹੇ । ਪਤਾ ਨਹੀਂ ਲੋਕਾਂ ਨੂੰ ਸਾਡੀ ਜਾਇਜ਼ ਜ਼ਮੀਨ ਖਰੀਦਣ ਤੇ ਕੀ ਤਕਲੀਫ ਹੈ । ਅੱਜ ਕੱਲ੍ਹ ਵਾਹੀਕਾਰਾਂ ਦੇ ਖਿਲਾਫ ਗੱਲ ਚਲ ਰਹੀ ਹੈ । ਹਿੰਦੁਸਤਾਨ ਦੀ ਸਰਕਾਰ ਨੂੰ ਇਹ ਸੋਚਣਾ ਪਵੇਗਾ ਕਿ ਜਦੋਂ ਤਕ ਜ਼ਮੀਨ ਤੇ ਕਾਸ਼ਤ ਕਰਨ ਵਾਲਿਆਂ ਦੀ ਇੱਜ਼ਤ ਬਰਕਰਾਰ ਨਹੀਂ, ਇਹ ਦੇਸ਼ ਤਰੱਕੀ ਨਹੀਂ ਕਰ ਸਕਦਾ । ਰਸ਼ੀਆ ਨੇ ਬਹੁਤ ਅੱਛੇ ਕੰਮ ਕੀਤੇ ਹਨ, ਲੇਕਿਨ ਉਹ ਸੈਲਫ-ਸਫੀਸ਼ੀਐਂਸੀ ਨਹੀਂ ਲਿਆ ਸਕੇ । ਚਾਈਨਾ ਸੈਲਫ-ਸਫੀਸ਼ੀਐਂਸੀ ਨਹੀਂ ਲਿਆ ਸਕਿਆ । ਜਿਤਨੇ ਵੀ ਕਮਿਊਨਿਸਟ ਕੰਟਰੀਜ਼ ਨੇ ਉਹਨਾਂ ਨੇ ਆਪਣੇ ਲੈਂਡ ਟਿਨਯੁਰ ਐਕਟਸ ਬਦਲੇ ਹਨ । ਇਸ ਕਰਕੇ ਮੈਂ ਕਹਿੰਦਾ ਹਾਂ ਕਿ ਬੇਸ਼ਕ ਸਾਰਿਆਂ ਦੀਆਂ ਜ਼ਮੀਨਾਂ ਲਉ । ਜ਼ਮੀਨਾਂ ਨੇਸ਼ਨੇਲਾਈਜ਼ ਕਰ ਦਿਉ । ਮੈਂ ਸਭ ਤੋਂ ਪਹਿਲਾਂ ਇਸ ਮੁਹਿੰਮ ਵਿਚ ਆਵਾਂਗਾ ਅਤੇ ਕਹਾਂਗਾ ਕਿ ਜ਼ਮੀਨ ਕੌਮ ਦੀ ਮਲਕੀਅਤ ਕਰ ਦਿਉ । ਇਸ ਨਾਲੋਂ ਹੋਰ ਕੋਈ ਨੇਕ ਕੰਮ ਨਹੀਂ ਹੋ ਸਕਦਾ । ਇਹਨਾਂ ਸ਼ਬਦਾਂ ਨਾਲ ਮੈਂ ਆਪਣੀ ਸਪੀਚ ਖਤਮ ਕਰਦਾ ਹਾਂ ਅਤੇ ਤੁਹਾਡਾ ਧੰਨਵਾਦ ਕਰਦਾ ਹਾਂ ।

**ਸਰਦਾਰ ਅਜਾਇਬ ਸਿੰਘ ਸੰਧੂ** (ਮੋਰਿੰਡਾ, ਐਸ.ਸੀ.) : ਮਾਨਯੋਗ ਸਪੀਕਰ ਸਾਹਿਬ, ਅੱਜ ਹਰਚੰਦ ਸਿੰਘ ਕਮੇਟੀ ਦੀ ਰਿਪੋਰਟ ਤੇ ਬਹਿਸ ਹੋ ਰਹੀ ਹੈ । ਹਰਚੰਦ ਸਿੰਘ ਕਮੇਟੀ ਬਣਾਈ, ਉਸ ਦੀ ਰਿਪੋਰਟ ਆਈ ਔਰ ਫਾਲੋਅੱਪ ਐਕਸ਼ਨ ਸ਼ੁਰੂ ਹੋਇਆ ਪਰ ਫਿਰ ਸਾਰੀ ਚੀਜ਼ ਦਬਾਉਣ ਦੀ ਕੋਸ਼ਿਸ਼ ਕੀਤੀ ਗਈ ਹੈ । ਮੈਂ ਸਮਝਦਾ ਹਾਂ ਕਿ ਇਹ ਤਾਂ ਹਰਚੰਦ ਸਿੰਘ ਦੇ ਭਾਵਾਂ ਤੋਂ ਹੀ ਪਤਾ ਲਗਦਾ ਹੈ ਕਿ ਉਹਨਾਂ ਨਾਲ ਕੀ ਵਾਪਰੀ ਹੈ । ਇਹ ਗੱਲ ਉਹ ਇਸ਼ਾਰਿਆਂ ਵਿਚ ਹੀ ਕਹਿ ਗਏ ਹਨ । ਮੈਂ ਪਹਿਲੀ ਗਲ ਤਾਂ ਇਹ ਕਹਿਣੀ ਚਾਹੁੰਦਾ ਹਾਂ ਕਿ ਜਿਹੜੀ ਕਮੇਟੀ ਬਣੀ, ਇਸ ਕਮੇਟੀ ਨੇ ਉਹਨਾਂ ਜ਼ਮੀਨਾਂ ਬਾਰੇ ਜਿਹੜੀਆਂ ਜ਼ਮੀਨਾਂ ਕਿ 1965 ਵਿਚ ਪੰਜਾਬ ਸਰਕਾਰ ਨੇ ਸੈਂਟਰ ਦੀ ਸਰਕਾਰ ਤੋਂ ਪੰਜਬ ਦੇ ਹਰੀਜਨਾਂ ਵਾਸਤੇ ਲਈਆਂ ਸਨ, ਉਹਨਾਂ ਜ਼ਮੀਨਾਂ ਉਤੇ ਜਿਹੜੇ ਲੋਕਾਂ ਨੇ ਜ਼ਬਰਨ ਕਬਜ਼ੇ ਕੀਤੇ ਹਨ ਉਹਨਾਂ ਬਾਰੇ ਰਿਪੋਰਟ ਹੈ ।

ਸਪੀਕਰ ਸਾਹਿਬ, ਮੈਂ ਤੁਹਾਨੂੰ ਦਸਣਾ ਚਾਹੁੰਦਾ ਹਾਂ ਕਿ ਇਸ ਰਿਪੋਰਟ ਦੇ ਸਤਵੇਂ ਸਫੇ ਉਤੇ ਕਿਹਾ ਹੈ ਕਿ "the most of the farms had emerged from 1964 to 1966." ਇਹ ਕਮੇਟੀ ਨੇ ਆਪ ਮੰਨਿਆ ਹੈ ਕਿ ਇਹਨਾਂ ਜ਼ਮੀਨਾਂ ਤੇ ਜਿਹੜੇ ਫਾਰਮ ਬਣੇ ਹੋਏ ਹਨ ਇਹ 1964 ਤੋਂ 1966 ਤਕ ਬਣੇ। ਤੁਸੀਂ ਵੀ ਚੰਗੀ ਤਰ੍ਹਾਂ ਜਾਣਦੇ ਹੋ, ਉਧਰ ਬੈਠੇ ਭਰਾ ਵੀ ਚੰਗੀ ਤਰ੍ਹਾਂ ਜਾਣਦੇ ਹਨ ਕਿ 1966 ਦੇ ਅਖੀਰ ਤਕ ਕਾਂਗਰਸ ਦਾ ਰਾਜ ਸੀ। ਪੰਜਾਬ ਦੇ ਵਿਚ ਇਹ ਘਾਲਾ ਮਾਲਾ ਜੋ ਹੈ ਇਹ ਸੰਨ 1966 ਤਕ ਦਾ ਹੀ ਹੈ। ਉਸ ਤੋਂ ਬਾਅਦ ਦਾ ਕੋਈ ਵੀ ਨਹੀਂ ਹੈ। ਇਸ ਲਈ ਇਹ ਜ਼ਮੀਨ ਹਰੀਜਨਾਂ ਲਈ ਆਈ ਸੀ। ਚਾਹੀਦਾ ਇਹ ਸੀ ਕਿ ਇਹ ਹਰੀਜਨਾਂ ਵਿਚ ਹੀ ਵੰਡੀ ਜਾਂਦੀ ਪਰ ਕਿਉਂਕਿ ਰਾਜ ਕਾਂਗਰਸ ਦਾ ਸੀ ਇਸ ਲਈ ਜਿਤਨੇ ਵੀ ਕਾਂਗਰਸੀ ਸਨ ਉਹਨਾਂ ਨੇ ਸੋਚਿਆ ਕਿ ਜੋ ਜ਼ਮੀਨ ਹੜੱਪ ਸਕਦੇ ਹੋ ਉਸ ਨੂੰ ਹੜੱਪੋ ਇਸ ਲਈ ਉਸ ਨੂੰ ਹੜੱਪਣ ਦੀ ਜ਼ਿੰਮੇਵਾਰੀ ਕਾਂਗਰਸ ਸਰਕਾਰ ਦੀ ਹੈ।

ਹੁਣ ਜ਼ਿਕਰ ਆਇਆ ਹੈ ਕਿ ਕੁਝ ਜ਼ਮੀਨਾਂ ਅਕਾਲੀਆਂ ਨੇ ਵੀ ਦੱਬੀਆਂ ਹਨ। ਸਪੀਕਰ ਸਾਹਿਬ, ਮੈਂ ਆਪਣੀ ਪਾਰਟੀ ਵਲੋਂ ਐਲਾਨ ਕਰਨਾ ਚਾਹੁੰਦਾ ਹਾਂ ਕਿ ਇਸ ਰਿਪੋਰਟ ਦੇ ਮੁਤਾਬਿਕ ਜੇ ਇਕ ਵੀ ਅਕਾਲੀ ਨੇ ਜ਼ਮੀਨ ਦੱਬੀ ਹੋਵੇ......(ਵਿਘਨ) ਮੈਂ ਆਪ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਤੁਸੀਂ ਰਿਪੋਰਟ ਪੜ੍ਹ ਕੇ ਵੇਖ ਲਓ ਔਰ ਸਾਨੂੰ ਦਸੋ ਕਿ ਇਸ ਆਦਮੀ ਦੀ ਜ਼ਮੀਨ ਦੱਬੀ ਹੋਈ ਹੈ ਜੋਕਿ ਅਕਾਲੀ ਪਾਰਟੀ ਦਾ ਹੈ ਤਾਂ ਅਸੀਂ ਖਾਲੀ ਕਰਵਾ ਦੇਵਾਂਗੇ। (ਥੰਪਿੰਗ)

ਮੈਂ ਇਕ ਗੱਲ ਫਿਰ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜੋ ਸਾਡਾ ਕੋਈ ਐਮ.ਐਲ.ਏ. ਜ਼ਮੀਨ ਹੜਪ ਗਿਆ ਹੈ ਤਾਂ ਸਾਨੂੰ ਸਾਬਤ ਕਰਕੇ ਦਸੋ ਤਾਂ ਅਸੀਂ ਉਸ ਤੋਂ ਅਸਤੀਫਾ ਦਿਵਾ ਦਿਆਂਗੇ। (ਥੰਪਿੰਗ) ਅਗਰ ਕੋਈ ਐਮ.ਐਲ.ਏ. ਜਿਹੜਾ ਕਿ ਸਾਡੀ ਪਾਰਟੀ ਦਾ ਹੋਵੇ ਉਹ ਅਸਤੀਫਾ ਨਾ ਦੇਵੇਗਾ ਤਾਂ ਅਸੀਂ ਉਸ ਨੂੰ ਮਜ਼ਬੂਰ ਕਰ ਦਿਆਂਗੇ ਇਸ ਤਰ੍ਹਾਂ ਕਰਨ ਲਈ। ਲੇਕਿਨ ਇਹ ਜ਼ਮੀਨ ਹਰੀਜਨਾਂ ਦੀ ਹੈ ਔਰ ਉਹਨਾਂ ਨੂੰ ਵਾਪਸ ਕਰ ਦੇਣੀ ਚਾਹੀਦੀ ਹੈ।

ਮੇਰੇ ਕਨੇਡੀਅਨ ਵੀਰ ਨੇ ਕਿਹਾ ਹੈ ਕਿ ਅਕਾਲੀ ਵੀਰੋ ਤੁਸੀਂ ਵੀ ਹੋਸ਼ ਕਰੋ। ਪਰ ਮੇਰੀ ਬੇਨਤੀ ਹੈ ਸਪੀਕਰ ਸਾਹਿਬ, ਕਿ ਇਸ ਰਿਪੋਰਟ ਉਪਰ ਕਨੇਡੀਅਨ ਸਾਹਿਬ ਦੇ ਵੀ ਦਸਖ਼ਤ ਹੋਏ ਹੋਏ ਹਨ। ਜਿਹੜੇ ਅਕਾਲੀਆਂ ਦੇ ਬਾਰੇ ਇਸ ਵਿਚ ਕੇਸ ਦਰਜ ਹਨ ਉਹਨਾਂ ਵਿਚੋਂ ਮੈਂ ਤੁਹਾਡੇ ਸਾਹਮਣੇ ਲਿਆਉਣਾ ਚਾਹੁੰਦਾ ਹਾਂ। ਲਿਖਿਆ ਹੈ "Mohan Singh Tur, Ex-Minister and his associates." ਸਪੀਕਰ ਸਾਹਿਬ, ਜਦੋਂ ਕੋਈ ਆਦਮੀ ਇਹ ਹੈਡਿੰਗ ਪੜੇਗਾ ਤਾਂ ਕਹੇਗਾ ਕਿ ਵਾਕਿਆ ਹੀ ਅਕਾਲੀਆਂ ਨੇ ਜ਼ਮੀਨਾਂ ਦੱਬੀਆਂ ਹੋਈਆਂ ਹਨ। ਪਰ ਮੈਂ ਅਗੋਂ ਰਿਪੋਰਟ ਪੜ੍ਹ ਕੇ ਸੁਣਾਉਂਦਾ ਹਾਂ :—

"Shri Bhan Singh Bhaura, M.P. has alleged that with the help of Shri Mohan Singh Tur, his associates unauthorisedly occupied about 600 acres of evacuee land in village Khizarpur, Tehsil Sultanpur District Kapurthala. In addition it was also alleged that his relatives were like-wise occupying 100 acres of evacuee land in village Chaudhariwala, Tehsil Sultanpur District Kapurthala......"

[ਸਰਦਾਰ ਅਜਾਇਬ ਸਿੰਘ ਸੰਧੂ]

From this it is quite clear that it was only an allegation of the Communists. The Report further says—

"The Committee made public enquiry in this case on February, 8, 1973 at village Talwandi Chaudharian, Tehsil Sultan Pur, District Kapurthala. None of the persons present supported the allegations. It was, however, established that about 21 families of village Tur belonging mostly to backward Classes had unauthorisedly occupied about 142 acres of surplus rural evacuee agricultural land in village Khizarpur from the year 1969-70. A large number of these persons were also present at the time of enquiry. One Shri Natha Singh, Retired Hawaldar, categorically stated that none of the families settled in village Khizarpur was related to Shri Mohan Singh Tur.

The scrutiny of the record of village Khizarpur has revealed that the total area occupied by these 21 families measures 1137 Kanals 12 Marlas........."

**ਅਵਾਜ਼ਾਂ** : ਸਾਰੀ ਪੜ੍ਹ ਕੇ ਸੁਣਾਓ ।

**ਸਰਦਾਰ ਅਜਾਇਬ ਸਿੰਘ ਸੰਧੂ** : ਸੋ ਸਪੀਕਰ ਸਾਹਿਬ, ਇਹ ਕਮੇਟੀ ਨੇ ਆਪ ਮੰਨਿਆਂ ਹੈ ਕਿ ਨਾ ਤਾਂ ਇਹ ਜ਼ਮੀਨ ਜਥੇਦਾਰ ਮੋਹਣ ਸਿੰਘ ਤੁੜ ਦੇ ਨਾਂਉਂ ਹੈ ਔਰ ਨਾ ਹੀ ਉਸ ਦੇ ਕੋਈ ਨਿੱਜੀ ਰਿਸ਼ਤੇਦਾਰ ਦੀ ਹੈ । (ਵਿਘਨ) ਸਪੀਕਰ ਸਾਹਿਬ, ਇਕੱਲਾ ਇਕੱਲਾ ਕੇਸ ਇਸ ਕਿਸਮ ਦਾ ਹੈ । ਮੈਂ ਕਹਿੰਦਾ ਹਾਂ ਕਿ ਅਗਰ ਕਿਸੇ ਪਿੰਡ ਦੇ ਲੋਕ ਆਣ ਕੇ ਕਿਸੇ ਜ਼ਮੀਨ ਤੇ ਬੈਠ ਜਾਂਦੇ ਹਨ ਤਾਂ ਉਸ ਵਿਚ ਜੱਥੇਦਾਰ ਮੋਹਣ ਸਿੰਘ ਤੁੜ ਦਾ ਕੀ ਦੋਸ਼ ਹੈ । ਉਹ ਉਸ ਦੇ ਰਿਸ਼ਤੇਦਾਰ ਵੀ ਨਹੀਂ ਹਨ ।

**ਕਾਮਰੇਡ ਅਰਜਨ ਸਿੰਘ ਮਸਤਾਨਾ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਇਹ ਮੇਰੇ ਨਾਲ ਚਲ ਪੈਣ ਪਿੰਡ ਸੰਧਵਾਲੀ ਜਿਥੇ ਕਿ ਪੱਕੀ ਨਹਿਰ ਦਾ ਪਾਣੀ ਪੈਂਦਾ ਹੈ ਸਰਦਾਰ ਗੁਰਦੀਪ ਸਿੰਘ ਜਿਹੜਾ ਕਿ ਤੁੜ ਦਾ ਕੁੜਮ ਹੈ ਉਸ ਪਾਸ ਜ਼ਮੀਨ ਹੈ, ਇਹ ਚਲ ਕੇ ਵੇਖ ਲੈਣ । (ਵਿਘਨ)

**ਸਰਦਾਰ ਸਤਨਾਮ ਸਿੰਘ ਬਾਜਵਾ** : ਸਪੀਕਰ ਸਾਹਿਬ, ਇਹਨਾਂ ਨੇ ਕੁੜਮ ਵੀ ਉਹ ਕੱਢਿਆ ਹੈ ਜਿਹੜਾ ਕਿ ਛਡਿਆ ਹੋਇਆ ਹੈ । (ਹਾਸਾ)

**ਵਿਦਿਆ ਮੰਤਰੀ** : ਤੁਸੀਂ ਪਤਾ ਨਹੀਂ ਕਿਤਨੇ ਕੁੜਮ ਛੱਡੇ ਹਨ । (ਹਾਸਾ)

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ, ਮੈਂ ਤੁਹਾਨੂੰ ਪੂਰੀ ਜ਼ਿੰਮੇਵਾਰੀ ਨਾਲ ਇਹ ਗਲ ਕਹਿੰਦਾ ਹਾਂ ਕਿ ਤੁੜ ਸਾਹਿਬ ਦੇ ਨਾਉਂ ਕੋਈ ਜ਼ਮੀਨ ਨਹੀਂ ਹੈ ਔਰ ਨਾ ਹੀ ਸਰਦਾਰ ਮੋਹਣ ਸਿੰਘ ਬਾਸੀ ਦੇ ਨਾਉਂ ਹੈ । ਪਰ ਜੇਕਰ ਇਹ ਕਹਿ ਦੇਣ ਕਿ ਐਸੋਸੀਏਟਸ ਐਂਡ ਰੈਲੇਟਿਵਜ਼ ਤਾਂ ਇਹ ਗਲ ਗਲਤ ਹੈ । ਹਾਂ, ਅਗਰ ਫਿਰ ਵੀ ਸਾਡੇ ਕਿਸੇ ਵੀ ਬੰਦੇ ਕੋਲ ਜ਼ਮੀਨ ਹੋਵੇ ਤਾਂ ਉਹ ਕੱਢ ਲੈਣੀ ਚਾਹੀਦੀ ਹੈ ਪਰ ਜੇਕਰ ਕਾਂਗਰਸੀਆਂ ਕੋਲ ਹੈ ਤਾਂ ਇਸ ਕਰਕੇ ਉਹਨਾਂ ਨੂੰ ਔਗਜ਼ਾਨਰੇਟ ਨਾ ਕਰੋ ਕਿਉਂਕਿ ਉਹ ਕਾਂਗਰਸੀ ਹਨ ਮੈਂ ਕੇਵਲ ਦੋ ਗਲਾਂ ਹੀ ਕਹਿਣੀਆਂ ਹਨ । ਇਕ ਗੱਲ ਤਾਂ ਫਾਲੋ ਅੱਪ ਐਕਸ਼ਨ ਦੇ ਬਾਰੇ ਵਿਚ ਹੈ ਕਿ

ਫਾਲੋ ਅੱਪ ਕਰਨ ਲਗਿਆਂ ਇਸ ਸਰਕਾਰ ਨੇ ਪੋਲੀਟੀਕਲ ਲੀਡਰ ਛੱਡ ਦਿਤੇ ਅਤੇ ਅਫਸਰਾਂ ਨੂੰ ਰਗੜ ਦਿਤਾ ਮੈਂ ਨਹੀਂ ਕਹਿੰਦਾ ਕਿ ਜਿਨ੍ਹਾਂ ਨੇ ਨਾਜਾਇਜ਼ ਜ਼ਮੀਨਾਂ ਤੇ ਕਬਜ਼ਾ ਕੀਤਾ ਹੋਇਆ ਹੈ ਉਹਨਾਂ ਨੂੰ ਨਾ ਰਗੜੋ ਪਰ ਜਿਥੇ ਅਫਸਰਾਂ ਨੂੰ ਰਗੜਿਆ ਜਾ ਰਿਹਾ ਹੈ ਉਥੇ ਇਕੱਲੇ ਉਹਨਾਂ ਨੂੰ ਹੀ ਕਿਉਂ, ਬਾਕੀ ਦੇ ਲੀਡਰਾਂ ਨੂੰ ਕਿਉਂ ਨਾ ਕਾਂਗਰਸ ਪਾਰਟੀ ਦੇ ਹਨ ਤਾਂ ਉਹਨਾਂ ਦੇ ਖਿਲਾਫ ਵੀ ਐਕਸ਼ਨ ਲਓ ਭਾਵੇਂ ਉਹ ਕਿੰਨਾ ਹੀਂ ਵੱਡਾ ਕਿਉਂ ਨਾ ਹੋਵੇ ਫਿਰ ਇਹ ਜਿਹੜੀ ਰਿਪੋਰਟ ਹੈ ਇਸ ਵਿਚ ਅਫਸਰ ਲਏ ਗਏ ਹਨ ਤਾਂ ਵੀ ਹਰੀਜਨ ਹੀ ਹਨ ਅਤੇ ਕਾਂਗਰਸੀ ਹਰੀਜਨ ਹੀ ਹਨ ਬਾਕੀਆਂ ਦੇ ਖਿਲਾਫ ਕਿਉਂ ਨਹੀਂ ਪੜਤਾਲ ਕੀਤੀ ਗਈ । ਇਹਨਾਂ ਸਾਰੇ ਕੇਸਾਂ ਦੀ ਜਿਹੜੇ ਕਿ ਰਹਿ ਗਏ ਹਨ ਉਹਨਾਂ ਦੀ ਵੀ ਪੜਤਾਲ ਹੋਣੀ ਚਾਹੀਦੀ ਹੈ ਅਤੇ ਸਾਰਿਆਂ ਦੇ ਖਿਲਾਫ ਐਕਸ਼ਨ ਲੈਣਾ ਚਾਹੀਦਾ ਹੈ ।

ਦੂਜੀ ਗੱਲ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਅੰਮ੍ਰਿਤਾ ਪ੍ਰੀਤਮ ਦੀ ਇਕ ਕਵਿਤਾ ਦੀ ਯਾਦ ਅੱਜ ਤਾਜ਼ਾ ਹੋ ਗਈ ਹੈ ਕਿ

"ਮੈਂ ਆਖਾਂ ਵਾਰਸ ਸ਼ਾਹ ਨੂੰ ਕਿਤੇ ਕਬਰਾਂ ਵਿਚੋਂ ਬੋਲ, ਤੇ ਅੱਜ ਕਿਤਾਬੇ ਇਸ਼ਕ ਦਾ ਕੋਈ ਅਗਲਾ ਵਰਕਾ ਫੋਲ ।"

ਇਸੇ ਤਰਜ਼ ਤੇ ਆਚਾਰੀਆ ਜੀ ਨੇ ਇਕ ਕਵਿਤਾ ਭੇਜੀ ਹੈ ਕਿ—

"ਮੈਂ ਆਖਾ ਹਰਚੰਦ ਸਿੰਘ ਨੂੰ ਕਬਰਾਂ ਵਿਚੋਂ ਬੋਲ ਅਤੇ ਲੈਂਡ ਗਰੈਬ ਦੀ ਬਾਬਤ ਕੋਈ ਨਵੀਂ ਕਹਾਣੀ ਫੋਲ ।"

ਤੇ ਫਿਰ ਇਸ ਤੋਂ ਅਗਲਾ ਸ਼ੇਅਰ ਹੈ ਕਿ—

"ਮੈਂ ਪੁਛਾਂ ਵਾਰਸ ਸ਼ਾਹ ਨੂੰ ਤੂੰ ਕਬਰਾਂ ਵਿਚੋਂ ਬੋਲ ਜੋ ਕਰਦੇ ਪਏ ਵਜ਼ੀਰੀਆਂ ਇਹਨਾਂ ਦਾ ਅਗਲਾ ਵਰਕਾ ਫਰੋਲ ।" (ਹਾਸਾ) (ਪਰਸੰਸਾ)

**ਸਰਦਾਰ ਹਰਬੰਸ ਸਿੰਘ ਜਲਾਲ :** * * * * (ਵਿਘਨ)

**Mr. Speaker :** This is no point of order.

**ਚੌਧਰੀ ਦਰਸ਼ਨ ਸਿੰਘ (ਨੂਰ ਮਹਲ) :** ਮਾਨਯੋਗ ਸਪੀਕਰ ਸਾਹਿਬ ਇਸ ਹਾਊਸ ਦੇ ਬਹੁਤ ਸਾਰੇ ਮੈਂਬਰ ਸਾਹਿਬਾਨ ਨੇ ਇਸ ਹਰਚੰਦ ਸਿੰਘ ਕਮੇਟੀ ਦੀ ਰਿਪੋਰਟ ਤੇ ਬੜੀ ਡੀਟੇਲ ਵਿਚ ਡਿਸਕਸ਼ਨ ਕਰ ਲਈ ਹੈ । ਮੈਂ ਇਕ ਗਲ ਕਹਿਣਾ ਚਾਹੁੰਦਾ ਹਾਂ ਕਿ ਕਮੇਟੀ ਦੇ ਮੈਂਬਰਾਂ ਨੇ ਬਗੈਰ ਕਿਸੇ ਹੀਲੋ ਹੁਜਤ ਦੇ ਪੂਰੀ ਮਿਹਨਤ ਅਤੇ ਇਮਾਨਦਾਰੀ ਨਾਲ ਹਰ ਇਕ ਫਾਰਮ ਵੇਖਿਆ ਅਤੇ ਹਰ ਜਗਹ ਤੇ ਆਪ ਜਾ ਕੇ ਕੋਸ਼ਿਸ਼ ਕੀਤੀ ਕਿ ਫੈਕਟਸ ਦੀ ਪੜਤਾਲ ਕਰ ਲਈ ਜਾਵੇ ਅਤੇ ਕੁਰੈਕਟ ਡੀਸੀਜ਼ਨ ਤੇ ਪਹੁੰਚਿਆ ਜਾ ਸਕੇ । ਕਿਤੇ ਕੋਈ ਐਰਰ ਆਫ ਜੱਜਮੈਂਟ ਵੀ ਹੋ ਸਕਦੀ ਹੈ । ਪਰ ਮੈਂ ਇਹ ਕਹਾਂਗਾ ਕਿ ਇਹ ਰਿਪੋਰਟ ਇਮਪਾਰਸ਼ਲ ਸੀ ਅਤੇ ਇਸ ਵਿਚ ਕਿਸੇ ਨੂੰ ਕੋਈ ਰਿਆਇਤ ਨਹੀਂ ਕੀਤੀ ਗਈ । ਸਾਰੇ ਦੇਸ਼ ਭਰ ਦੇ ਅਖਬਾਰਾਂ ਅਤੇ

---

*Expunged as ordered by the Chair.

[ਚੌਧਰੀ ਦਰਸ਼ਨ ਸਿੰਘ]

ਪਰੈਸ ਨੇ ਇਸ ਰਿਪੋਰਟ ਦੀ ਸ਼ਲਾਘਾ ਕੀਤੀ । ਦੇਸ਼ ਦੇ ਨੈਸ਼ਨਲ ਪਰੈਸ ਨੇ ਇਸ ਰਿਪੋਰਟ ਦੇ ਇਸ ਪੱਖ ਤੇ ਟੀਕਾ ਟਿਪਣੀ ਨਹੀਂ ਕੀਤੀ ਸਗੋਂ ਇਸ ਦੀ ਪਰਸ਼ੰਸਾ ਕੀਤੀ । ਇਸ ਰਿਪੋਰਟ ਦੇ ਬਾਰੇ ਵਿਚ ਵਿਚ ਬੀ.ਬੀ.ਸੀ. ਲੰਦਨ ਤੋਂ ਬਰਾਡਕਾਸਟ ਹੋਈ ਅਤੇ ਪਰਸ਼ੰਸਾ ਕੀਤੀ ਗਈ । ਇਸ ਰਿਪੋਰਟ ਨੂੰ ਵੇਖ ਕੇ ਬਾਕੀ ਦੇ ਸਾਰਿਆਂ ਨੇ ਵੀ ਮੰਗ ਕੀਤੀ ਕਿ ਇਸ ਤਰ੍ਹਾਂ ਦੀ ਕਮੇਟੀ ਉਹਨਾਂ ਦੇ ਸੂਬਿਆਂ ਵਿਚ ਵੀ ਬਣਾਈ ਜਾਵੇ । ਇੰਡੀਅਨ ਐਕਸਪਰੈਸ ਅਤੇ ਨੈਸ਼ਨਲ ਹੈਰਲਡ ਨੇ ਅਤੇ ਨੂਰਾਨੀ ਵਰਗਿਆਂ ਜਰਨਲਿਸਟਾਂ ਨੇ ਇਸ ਕਮੇਟੀ ਦੀ ਰਿਪੋਰਟ ਨੂੰ ਸਲਾਹਿਆ ਅਤੇ ਕਿਹਾ ਕਿ ਕਮੇਟੀ ਨੇ ਅੱਛਾ ਕੰਮ ਕੀਤਾ ਹੈ । ਅਤੇ ਬਾਕੀ ਸੂਬਿਆਂ ਵਿਚ ਵੀ ਬਣਨੀਆਂ ਚਾਹੀਦੀਆਂ ਹਨ ।

ਇਸ ਕਮੇਟੀ ਤੇ ਕਿਸੇ ਕਿਸਮ ਦੀ ਕੋਈ ਲੀਗਲ ਪਾਬੰਦੀ ਨਹੀਂ ਸੀ ਜਿਥੇ ਕਿਤੇ ਵੀ ਕੋਈ ਫਊਲ ਸਮੈਲ ਨਜ਼ਰ ਆਈ ਇਹਨਾਂ ਨੇ ਉਸ ਕੇਸ ਨੂੰ ਵੇਖ ਲਿਆ ਅਤੇ ਆਪ ਉਸ ਦੀ ਕੁਰੈਕਟਨੈੱਸ ਨੂੰ ਜਾਂਚਿਆਂ । (ਵਿਘਨ)

## EXTENSION OF THE TIME OF THE SITTING OF THE HOUSE

**Mr. Speaker** : Is it the please of the House that the time of the sitting may be extended ?

**Voices** : Yes, Yes.

**Mr. Speaker** : The time of the sitting is hereby extended upto 5.15 p.m.

## DISCUSSION ON HARCHAND SINGH COMMITTEE REPORT (*Resumption*)

**ਚੌਧਰੀ ਦਰਸ਼ਨ ਸਿੰਘ** : ਮੇਰੀ ਅਰਜ਼ ਇਹ ਹੈ ਸਪੀਕਰ ਸਾਹਿਬ ਕਿ ਕਮੇਟੀ ਦੇ ਸਾਹਮਣੇ ਜ ਗੱਲਾਂ ਆਈਆਂ ਉਹਨਾਂ ਵਿਚ ਇਰਰੈਗੂਲੈਰਿਟੀ ਇਲੀਗੈਲੇਟੀ, ਇਮਪਰੋਪਰਾਇਟੀ ਅਤੇ ਮਾਰਲ ਇਮਪਰੋਪਰਾਇਟੀ ਨੂੰ ਵੇਖਿਆ ਗਿਆ ਅਤੇ ਕਈ ਗੱਲਾਂ ਲੀਗਲੀ ਵੀ ਨਹੀਂ ਸਨ ਵੇਖੀਆਂ ਜਾ ਸਕਦੀਆਂ ਅਤੇ ਜਿਨ੍ਹਾਂ ਦੇ ਬਾਰੇ ਵਿਚ ਹਾਈ ਕੋਰਟ ਤੋਂ ਫੈਸਲੇ ਲੈ ਲਏ ਗਏ ਸਨ ਅਤੇ ਹਾਈ ਕੋਰਟ ਨੇ ਸੇਲਜ਼ ਰੈਗੂਲਰਾਇਜ਼ ਕਰ ਦਿਤੀਆਂ ਸਨ ਅਤੇ ਅਪਰੂਵ ਕਰ ਦਿਤੀਆਂ ਸਨ ਪਰ ਜਦ ਰੀਕਾਰਡ ਅਜਿਹੇ ਕੇਸਾਂ ਦਾ ਵੇਖਿਆ ਗਿਆ ਤਾਂ ਉਸ ਵਿਚ ਜਿਹੜੀ ਗਲਤੀ ਵੇਖੀ ਉਸ ਨੂੰ ਕਮੇਟੀ ਨੇ ਪੁਆਇੰਟ ਆਊਟ ਕੀਤਾ ।

ਫਿਰ ਸਰਕਾਰ ਨੂੰ ਇਹ ਵੀ ਲਿਖਿਆ ਗਿਆ ਕਿ ਅਫਸਰਾਂ ਨੂੰ ਅਤੇ ਪਬਲਿਕ ਮੈਨ ਨੂੰ ਜਿਨ੍ਹਾਂ ਦੇ ਬਾਰੇ ਵਿਚ ਰਿਕਾਰਡ ਵਿਚ ਇਸ ਤਰ੍ਹਾਂ ਦੀਆਂ ਗੱਲਾਂ ਵੇਖਣ ਵਿਚ ਆਈਆਂ ਹਨ ਉਹਨਾਂ ਨੂੰ ਕਮੇਟੀ ਆਪਣੇ ਸਾਹਮਣੇ ਬੁਲਾ ਲਏ ਤਾਂ ਕਿ ਉਹ ਆਪਣਾ ਕੇਸ ਪੇਸ਼ ਕਰ ਸਕਣ ਪਰ ਸਰਕਾਰ ਨੇ ਨਹੀਂ ਮੰਨਿਆ ਅਤੇ ਇਹ ਕਿਹਾ ਕਿ ਐਨੇ ਐਨੇ ਵਡੇ ਅਫਸਰ ਹਨ ਅਤੇ ਹਾਈ ਆਫੇਸਿਜ਼ ਹੋਲਡ ਕਰ ਰਹੇ ਹਨ ਉਹਨਾਂ ਨੂੰ ਕਮੇਟੀ ਦੇ ਸਾਹਮਣੇ ਨਾ ਸਦਿਆ

ਜਾਵੇ । ਇਸ ਲਈ ਅਸੀਂ ਫੈਕਟ ਫਾਇੰਡਿੰਗ ਹੀ ਕਰ ਸਕੇ ਹਾਂ । ਅਤੇ ਇਹ ਲਿਖ ਦਿਤਾ ਹੈ ਕਿ ਸਰਕਾਰ ਜਦ ਕੇਸਾਂ ਨੂੰ ਐਗਜ਼ਾਮਿਨ ਕਰੇ ਤਾਂ ਉਹਨਾਂ ਨੂੰ ਅਪਰਚੂਨਿਟੀ ਦੇਵੇ । ਅਤੇ ਵੇਖ ਲਵੇ ਕਿ ਉਹਨਾਂ ਦੀ ਨਿਗਾਹ ਵਿਚ ਇਹ ਜੋ ਕੁਝ ਅਸੀਂ ਲਿਖਿਆ ਹੈ ਠੀਕ ਹੈ ਜਾਂ ਨਹੀਂ ।

ਕਮੇਟੀ ਨੇ 39 ਮੀਟਿੰਗਾਂ ਕੀਤੀਆਂ ਅਤੇ ਆਪ ਪੈਦਲ ਜਾ ਜਾ ਕੇ ਪਿੰਡਾਂ ਵਿਚ ਫੈਕਟਸ ਲੱਭਣ ਦਾ ਯਤਨ ਕੀਤਾ ਅਤੇ ਲੋਕਾਂ ਵਿਚ ਵਿਸ਼ਵਾਸ ਪੈਦਾ ਕੀਤਾ ਕਿ ਸਾਨੂੰ ਫੈਕਟਸ ਦਸੇ ਜਾਣ ਅਤੇ ਉਹਨਾਂ ਲੋਕਾਂ ਨੂੰ ਕਿਹਾ ਕਿ ਮਤ ਘਬਰਾਓ ਕਿਸੇ ਵਜ਼ੀਰ ਕੋਲੋਂ ਜਾਂ ਕਿਸੇ ਅਫਸਰ ਕੋਲੋਂ ਸਾਨੂੰ ਫੈਕਟਸ ਦਸੋ ਜਦ ਕਿਸੇ ਫਾਰਮ ਤੇ ਗਏ ਤਾਂ ਪਹਿਲਾਂ ਪੁਛਿਆ ਕਿ ਇਹ ਫਾਰਮ ਕਿਸ ਦੀ ਹੈ ਅਤੇ ਇਸ ਤਰ੍ਹਾਂ ਫੈਕਟਸ ਦਾ ਪਤਾ ਲਗਾਇਆ ।

ਸਪੀਕਰ ਸਾਹਿਬ ਸੰਨ 61 ਤੋਂ 64 ਤਕ ਪਬਲਿਕ ਮੈਨਾਂ ਨੇ ਜ਼ਮੀਨ ਆਕਸ਼ਨ ਵਿਚ ਲਖੀ ਅਤੇ 64 ਤੋਂ 66 ਤਕ ਰਿਸਟ੍ਰਿਕਟਿਡ ਆਕਸ਼ਨ ਹੋਈਂ ਅਤੇ 67 ਤੋਂ ਬਾਅਦ ਅਨਆਥੋਰਾਇਜ਼ਡ ਅਕੂਪੇਸ਼ਨ ਕੀਤੀ ਗਈ । 4-4 ਸੌ ਕਿਲੇ ਦੇ ਫਾਰਮ ਨਾਜਾਇਜ਼ ਤੌਰ ਤੇ ਅਫਸਰਾਂ ਨੇ 64-66 ਵਿਚ ਬਣਾਏ ਗਲਤ ਤਰੀਕੇ ਨਾਲ ਨੀਲਾਮੀਆਂ ਕਰਵਾ ਕੇ ਇਹ ਅਫਸਰ ਮਾਇਨਰਾਂ ਦੇ ਨਾਮ ਨਹੀਂ ਸਨ ਲੈ ਸਕਦੇ ਅਤੇ ਨਾ ਹੀਂ ਆਪਣੇ ਬਚਿਆਂ ਦੇ ਨਾਮ ਲੈ ਸਕਦੇ ਸਨ ਅਤੇ ਫਿਰ ਇਹ 10 ਸਾਲ ਤਕ ਵੇਚ ਨਹੀਂ ਸਨ ਸਕਦੇ ਪਰ ਇਹਨਾਂ ਨੇ ਹੋਰ ਤਰੀਕੇ ਵਰਤ ਕੇ ਜ਼ਮੀਨ ਲਈ । ਸਪੀਕਰ ਸਾਹਿਬ ਭਾਵੇਂ ਕੋਈ ਵੀ ਹੋਵੇ ਜਦ ਉਸ ਫਾਰਮ ਤੇ 13 ਮੁਜ਼ਾਰਿਆਂ ਦੀ ਇਕ ਲੱਖ ਦੀ ਜ਼ਮਾਨਤ ਕਰਵਾਈ ਜਾਵੇ ਤਾਂ ਕੀ ਤੁਸੀਂ ਇਹ ਮਹਿਸੂਸ ਨਾ ਕਰੋਗੇ ਕਿ ਮੁਜ਼ਾਰਿਆਂ ਨਾਲ ਧੱਕਾ ਹੋਇਆ ਹੈ ਅਤੇ ਕੀ ਤੁਸੀਂ ਚਾਹੋਗੇ ਕਿ ਕਮੇਟੀ ਇਸ ਤਰ੍ਹਾਂ ਦੀ ਕੀਤੀ ਜ਼ਿਆਦਤੀ ਨੂੰ ਰਿਪੋਰਟ ਨਾ ਕਰੇ ।

It is for the Government to examine those officers and publicmen.

ਸੰਨ 1957 ਵਿਚ ਇਕ ਸਰਕਾਰੀ ਅਫਸਰ ਨੇ ਜ਼ਮੀਨ ਰੋਕ ਲਈ ਅਤੇ ਉਪਰ 300 ਪਾਈਪ ਰੱਖ ਦਿਤੇ ਗਏ । ਜਦ ਇਹ ਪੁਛਿਆ ਕਿ ਇਹ ਪਾਈਪ ਕਿਸਦੇ ਹਨ ਤਾਂ ਦਸਿਆ ਗਿਆ ਕਿ ਇਹ ਪਾਈਪ ਬੀ. ਡੀ. ਓ. ਦੇ ਹਨ । ਉਪਲ ਦੀ ਫਾਰਮ ਤੇ ਗਏ ਤਾਂ ਲੋਕ ਲੁਕਦੇ ਫਿਰਨ, ਪਰ ਅਸੀਂ ਫੈਕਟਸ ਲੱਭਣ ਦਾ ਯਤਨ ਕੀਤਾ । ਪੁਛਿਆ ਤਾਂ ਉਹਨਾਂ ਨੇ ਦਸਿਆ ਕਿ ਇਹ ਟ੍ਰੈਕਟਰ ਉਪਲ ਦਾ ਹੈ ਤੇ ਰੀਕਾਰਡ ਵੇਖਿਆ ਤਾਂ 25 ਬੰਦਿਆਂ ਦੇ ਨਾਮ ਤੇ ਗਿਰਦਾਵਰੀ ਕੀਤੀ ਹੋਈ ਸੀ ਅਤੇ ਅਜਿਹੇ ਬੰਦਿਆਂ ਦੇ ਨਾਮ ਜਿਹੜੇ ਜੀਂਦੇ ਵੀ ਨਹੀਂ ਇਸ ਤਰ੍ਹਾਂ 300 ਏਕੜ ਦਾ ਫਾਰਮ ਹੈ । ਫਿਰ ਫਿਜ਼ੀ ਦੀ ਫਾਰਮ ਵੇਖੀ ਪੰਜ ਗਰਾਈਂ ਵਿਚ ਤਾਂ ਰੀਕਾਰਡ ਤੋਂ ਪਤਾ ਲੱਗਾ ਕਿ ਨੀਲਾਮੀ ਪੰਜਗਰਾਹੀਂ ਰਖੀ ਗਈ । ਰਾਹ ਵਿਚ ਇਕ ਨਾਲਾ ਪੈਂਦਾ ਸੀ ਪਰ ਅਸਲ ਵਿਚ ਜਗਾਹ ਬਦਲ ਕੇ ਘੁਮਰਾਲਾ ਕਰ ਦਿਤੀ ਗਈ ਅਤੇ ਸੇਲ ਘੁਮਰਾਲੇ ਵਿਖਾਈ ਗਈ ਹਾਲਾਂ ਕਿ ਇਹ ਕੇਸ ਹਾਈ ਕੋਰਟ ਤਕ ਗਿਆ ਅਤੇ ਸੇਲ ਨੂੰ ਰੈਗੂਲਰਾਈਜ਼ ਕਰ ਦਿਤਾ ਗਿਆ । ਜਦ ਅਸੀਂ ਤਸੀਲਦਾਰ ਨੂੰ ਮਿਲੇ ਅਤੇ ਪੁਛਿਆ ਕਿ ਇਹ ਨੀਲਾਮੀ ਜਿਹੜੀ ਪੰਜ ਗਰਾਈਂ ਰੱਖੀ ਗਈ ਸੀ ਇਹ ਘੁਮਰਾਲਾ ਕਿਉਂ ਰਖ ਦਿਤੀ ਗਈ ਤਦ ਉਸ ਨੇ ਕਿਹਾ ਕਿ ਰਾਹ ਵਿਚ ਨਾਲਾ ਪੈਂਦਾ ਸੀ ਅਸੀਂ ਉਸ ਨੂੰ ਕਿਹਾ ਕਿ ਤੂੰ ਇਕੱਲਾ ਨਾਲਾ ਪਾਰ ਨਹੀਂ ਸੀ ਕਰ ਸਕਦਾ ਅਤੇ 200 ਆਦਮੀ ਨੀਲਾਮੀ ਤੇ ਪੰਜਗਰਾਹੀ ਤੇ ਨਾਲਾ ਕਰਾਸ ਕਰਕੇ ਆ ਸਕਦੇ ਸਨ ਪਰ ਇਸ ਦਾ ਕੋਈ ਜਵਾਬ ਉਸ ਪਾਸ ਨਹੀਂ ਸੀਂ ।

[ਚੌਧਰੀ ਦਰਸ਼ਨ ਸਿੰਘ]

ਇਥੇ ਕੈਪਟਣ ਸਾਹਿਬ ਕਹਿੰਦੇ ਹਨ ਕਿ ਬੋਲੀ ਪਾਵਰ ਆਫ ਅਟਾਰਨੀ ਤੇ ਕੀਤੀ ਗਈ ਪਰ ਮਾਇਨਰ ਦੀ ਕੋਈ ਪਾਵਰ ਆਫ ਅਟਾਰਨੀ ਨਹੀਂ ਹੁੰਦੀ ਗਾਰਡੀਅਨ ਹੁੰਦਾ ਹੈ। ਫਿਰ ਇਸ ਵਿਚ ਡੀਲੀਸ਼ਨ ਅਤੇ ਅਡੀਸ਼ਨ ਹੋ ਸਕਦੀ ਹੈ ਚਾਰ ਬੰਦੇ ਬੋਲੀ ਦੇਣ ਤਾਂ ਇਕ ਬੰਦੇ ਦੇ ਨਾਮ ਹੋ ਜਾਵੇ ਪਰ ਮੇਨ ਆਦਮੀ ਤਾਂ ਹੁੰਦਾ ਹੈ (ਵਿਘਨ) ਅਤੇ ਹੋਣਾ ਚਾਹੀਦਾ ਹੈ। ਇਸ ਲਈ ਅਸੀਂ ਫੈਕਟਸ ਫਾਇੰਡਿੰਗ ਕੀਤੀ ਹੈ। ਇਸ ਤਰ੍ਹਾਂ ਦਾ ਗਿਲਾ ਤਾਂ ਕੀਤਾ ਜਾਂਦਾ ਕਿ ਸਰਦਾਰ ਦਰਬਾਰਾ ਸਿੰਘ ਦੇ ਇਕੱਲੇ ਦੇ ਬਾਰੇ ਵਿਚ ਰੀਕਾਰਡ ਵੇਖੇ ਹਨ ਕਪਤਾਨ ਸਾਹਿਬ ਦੇ ਨਹੀਂ। ਇਹ ਤਾਂ ਜਨਰਲ ਰੂਲ ਹੈ ਸਪੀਕਰ ਸਾਹਿਬ ਜਿਹੜਾ ਕਿ ਮੈਂ ਪੜ੍ਹ ਦਿੰਦਾ ਹਾਂ :—

> If anybody who is executing an agreement, the man who is accepting an offer of agreement, he must hold a Power of Attorney.

ਅਸੀਂ ਇਸ ਗਲ ਨੂੰ ਅਜ ਵਿਚਾਰ ਵਿਚ ਲਿਆਉਂਦੇ ਹਾਂ ਕਿ ਇਸ ਦੀ ਮਿਆਦ ਵਧਾਉਣੀ ਚਾਹੀਦੀ ਸੀ। ਇਹ ਠੀਕ ਹੈ ਕਿ ਕਾਨੂੰਨੀ ਤੌਰ ਤੇ ਹਕ ਸੀ ਜੇ ਅਸੀਂ ਚਾਹੁੰਦੇ ਤਾਂ ਅਸੀਂ ਇਸ ਦੀ 5—7 ਮਹੀਨੇ ਲਈ ਮਿਆਦ ਵਧਾ ਸਕਦੇ ਸੀ। ਪਰ ਇਹ ਗਲਤੀ ਸਮਝ ਲਉ ਜਾਂ ਹਾਲਾਤ ਦੀ ਤਬਦੀਲੀ ਸਮਝ ਲਉ (ਵਿਘਨ) ਇਸ ਕਮੇਟੀ ਦੀ 3 ਨਵੰਬਰ ਨੂੰ ਮਿਆਦ ਖਤਮ ਹੋ ਗਈ .... (ਵਿਘਨ-ਸ਼ੋਰ)

**ਸਰਦਾਰ ਗੁਰਚਰਨ ਸਿੰਘ:** ਚੌਧਰੀ ਸਾਹਿਬ ਗੱਲ ਕੁਝ ਹੋਰ ਕਰਦੇ ਹਨ ਅਤੇ ਦਸ ਬਾਅਦ ਵਿਚ ਕੁਝ ਹੋਰ ਦੇਂਦੇ ਹਨ। (ਹਾਸਾ)

**ਚੌਧਰੀ ਦਰਸ਼ਨ ਸਿੰਘ:** 3 ਨਵੰਬਰ ਤੋਂ ਵੀ ਜਿਹੜੀ ਅਗਲੀ ਮਿਆਦ ਦਿਤੀ ਗਈ ਸੀ ਉਹ 28 ਫਰਵਰੀ ਨੂੰ ਖਤਮ ਹੋ ਗਈ ਸੀ ਫਿਰ ਇਕ ਮਾਰਚ ਤੋਂ 15 ਮਈ ਅਤੇ ਆਖੀਰ ਵਿਚ 31 ਮਈ ਤਕ ਮਿਆਦ ਲਈ, ਇਸ ਤਰ੍ਹਾਂ ਉਨ੍ਹਾਂ ਨੇ 5-7 ਵਾਰ ਮਿਆਦ ਲਈ ......

**ਸਰਦਾਰ ਸਤਨਾਮ ਸਿੰਘ ਬਾਜਵਾ:** * * * *

**ਸ਼੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ (This is no point of order).

**ਚੌਧਰੀ ਦਰਸ਼ਨ ਸਿੰਘ:** ਜਦੋਂ ਕਮੇਟੀਆਂ ਬਣ ਜਾਂਦੀਆਂ ਹਨ ਫਿਰ ਹੀ ਮੈਂਬਰਾਂ ਦੀਆਂ ਰਾਇਆਂ ਜਾਣੀਆਂ ਜਾਂਦੀਆਂ ਹਨ। ਉਸ ਨੂੰ ਕਿਸੇ ਕਮੇਟੀ ਵਿਚ ਲਿਆ ਜਾਂਦਾ ਹੈ ਜਿਹੜਾ ਕੋਈ ਨਾਲਜ ਰਖਦਾ ਹੋਵੇ। ਇਹ ਗਲ ਮੈਂ ਦਾਵੇ ਨਾਲ ਕਹਿੰਦਾ ਹਾਂ ਕਿ ਇਸ ਕਮੇਟੀ ਨੇ ਉਹ ਕੰਮ ਕੀਤਾ ਹੈ ਜੋ ਅੱਜ ਤਾਈਂ ਕੋਈ ਹੋਰ ਕਮੇਟੀ ਇਸ ਤਰਾਂ ਨਹੀਂ ਕਰ ਸਕੀ। ਲੋਕ ਕਹਿੰਦੇ ਹਨ ਕਿ ਕਿਸੇ ਨੂੰ ਪੁੱਛਿਆ ਤਕ ਨਹੀਂ ਗਿਆ। ਪਰ ਮੈਂ ਇਸ ਗਲ ਦਾ ਡਾਕੂਮੈਂਟਰੀ ਪਰੂਫ ਦੇ ਸਕਦਾਂ ਹਾਂ ਕਿ ਡੀ. ਸੀਜ਼ ਨੂੰ, ਬੀ. ਡੀ. ਓਜ਼ ਨੂੰ ਅਤੇ ਐਮ. ਐਲ. ਏਜ਼ ਨੂੰ ਚਿੱਠੀਆਂ ਕਮੇਟੀ ਵਲੋਂ ਗਈਆਂ ਕਿ ਦੱਸੋ ਤੁਹਾਡੇ ਇਲਾਕੇ ਵਿਚ ਕੋਈ

---

* Expunged as ordered by the Chair.

ਐਸਾ ਆਦਮੀ ਹੈ ਜਿਸ ਨੇ ਨਿਕਾਸੀ ਜ਼ਮੀਨ ਤੇ ਨਾਜਾਇਜ਼ ਕਬਜ਼ਾ ਕੀਤਾ ਹੋਇਆ ਹੈ । ਇਸ ਬਾਰੇ 48 ਦਫਾ ਹਰ ਪੇਪਰ ਵਿਚ ਲੋਕਾਂ ਦੀ ਇਤਲਾਹ ਲਈ ਹਰ ਪੇਪਰ ਵਿਚ ਇਸ਼ਤਿਹਾਰ ਦਿਤੇ ਗਏ ਜਿਹੜੇ ਕਿ ਅੰਗਰੇਜ਼ੀ ਪੰਜਾਬੀ, ਉਰਦੂ ਅਤੇ ਹਿੰਦੀ ਦੇ ਹਰ ਤਰ੍ਹਾਂ ਦੇ ਪੇਪਰ ਵਿਚ ਆਏ ।

Whatever complaints we received, we examined honestly. Judgement can be right and judgement can be wrong. ਇਸ ਲਈ ਮੇਰੀ ਤੁਹਾਡੇ ਅਗੇ ਇਹੋ ਬੇਨਤੀ ਹੈ ਕਿ ਇਹ ਠੀਕ ਹੈ ਕਿ ਕਮੇਟੀ ਬਾਰੇ ਹਰ ਇਕ ਦੀ ਆਪੋ ਆਪਣੀ ਰਾਏ ਹੋ ਸਕਦੀ ਹੈ, ਪਰ ਇਹ ਗਲ ਸਾਫ ਹੋ ਗਈ ਹੈ ਕਿ ਸਰਕਾਰੀ ਅਫ਼ਸਰਾਂ ਨੇ, ਪੀ. ਸੀ. ਐਸ. ਅਤੇ ਆਈ. ਪੀ. ਐਸ ਰੈਂਕ ਦੇ ਅਫਸਰਾਂ ਨੇ ਝੂਠੇ ਅਤੇ ਜਾਲ੍ਹੀ ਐਫੀਡੈਵਿਟ ਬਣਵਾਏ ਅਤੇ ਨਾਜਾਇਜ਼ ਕਬਜ਼ੇ ਕੀਤੇ । ਇਹ ਕਮੇਟੀ ਹੁਣ ਕਹਿੰਦੀ ਹੈ ਕਿ ਉਹ ਨਾਜ਼ਾਇਜ਼ ਜ਼ਮੀਨ ਹਾਸਲ ਕਰਕੇ ਹਰੀਜਨਾਂ ਨੂੰ, ਬੇਜ਼ਮੀਨੇ ਹਰੀਜਨਾਂ ਨੂੰ ਦਿਤੀ ਜਾਵੇ । 1967 ਤੋਂ ਲੈਕੇ 1971 ਤੱਕ ਜਿਤਨੇ ਵੀ ਅਨਆਥੋ-ਰਾਈਜ਼ਡ ਪੁਜ਼ੇਸ਼ਨ ਹਨ ਉਹ ਜ਼ਮੀਨਾਂ ਸਰਕਾਰ ਨੂੰ ਮੁੜ ਹਾਸਲ ਕਰ ਲੈਣੀਆਂ ਚਾਹੀਦੀਆਂ ਹਨ । ਕਈ ਮੇਰੇ ਦੋਸਤ ਉਪਲ ਕਮੇਟੀ ਦਾ ਹਵਾਲਾ ਦੇਂਦੇ ਹਨ ਜਿਹੜੀ 1964 ਤੋਂ 1966 ਦੇ ਕਬਜ਼ਿਆਂ ਦੇ ਮੁਤ ਲਿਕ ਸੀ, ਪਰ ਮੈਂ ਕਹਾਂਗਾ ਕਿ ਇਹ ਕਮੇਟੀ ਵੀ ਉਨ੍ਹਾਂ ਲੋਕਾਂ ਦੀ ਹੀ ਬਣਾਈ ਹੋਈ ਸੀ, ਜਿਹੜੇ ਪੀ.ਸੀ.ਐਸ. ਅਤੇ ਆਈ. ਪੀ. ਐਸ. ਸਨ । 1964 ਤੋਂ ਲੈਕੇ 1966 ਤੱਕ ਤੁਸੀਂ ਭਾਵੇਂ ਰੀਕਾਰਡ ਕਢਾ ਕੇ ਵੇਖ ਲਵੋ ਕਿਸੇ ਗਰੀਬ ਕਿਸਾਨ ਜਾਂ ਹਰੀਜਨ ਨੇ ਕੋਈ ਫਾਰਮ ਖਰੀਦ ਨਹੀਂ ਕੀਤਾ । ਵੱਡੇ ਵੱਡੇ ਲੋਕਾਂ ਦੇ ਫਾਰਮ ਜਿਹੜੇ ਬਣੇ ਹਨ ਉਹ 1966 ਤੋਂ ਬਾਅਦ ਹੀ ਬਣੇ ਹਨ । ਇਨ੍ਹਾਂ ਲੋਕਾਂ ਨੇ ਜ਼ਮੀਨ ਕਬਜ਼ੇ ਵਿਚ ਕੀਤੀ ਕੋਈ ਪਰਾਈਸ ਨਹੀਂ ਦਿਤੀ ਨਾ ਕੋਈ ਮੁਆਮਲਾ ਇਹ ਦੇਂਦੇ ਹਨ ਕਿਉਂਕਿ ਗਿਰਦਾਵਰੀਆਂ ਵੀ ਇਨ੍ਹਾਂ ਦੇ ਨਾਉਂ ਨਹੀਂ ਹਨ । ਇਹ ਉਨ੍ਹਾਂ ਦੇ ਨਾਉਂ ਹਨ ਜਿਹੜੇ 4-4 ਕਤਲ ਕਰ ਚੁੱਕੇ ਹਨ ਅਤੇ ਭਾਲੇ ਵੀ ਨਹੀਂ ਲਭਦੇ । ਇਹ ਜ਼ਮੀਨ ਹੁਣ ਤਕ ਕਿਉਂ ਨਹੀਂ ਵੰਡੀ ਇਸ ਦੀ ਜ਼ਿੰਮੇਵਾਰੀ ਸਰਕਾਰ ਤੇ ਹੈ, ਇਹ ਪਹਿਲਾਂ ਹੀ ਸਰਕਾਰ ਨੂੰ ਗਰੀਬਾਂ ਅਤੇ ਬੇਜ਼ਮੀਨੇ ਲੋਕਾਂ ਦੇ ਵਿਚ ਵੰਡ ਦੇਣੀ ਚਾਹੀਦੀ ਸੀ । ਪਰ ਉਸ ਵੇਲੇ ਦੀ ਸਰਕਾਰ ਚੁਪ ਰਹੀ । ਉਨ੍ਹਾਂ ਦੇ ਰਾਜ ਵਿਚ ਫਾਰਮ ਬਣਦੇ ਰਹੇ ਪਰ ਇਸ ਰਾਜ ਵਿਚ ਇਨਕੁਆਇਰੀ ਹੋਈ ਸਹੀ ਮਾਨ੍ਹਿਆਂ ਵਿਚ ਅਤੇ ਕਮੇਟੀ ਨੂੰ ਜੋ ਵੀ ਇਨਫਰਮੇਸ਼ਨ ਮਿਲੀ ਉਹ ਸਾਰੀ ਦੀ ਸਾਰੀ ਸਰਕਾਰ ਦੇ ਅੱਗੇ ਲਿਆਕੇ ਦੇ ਦਿੱਤੀ । ਮੈਂ ਅਕਾਲੀ ਸਰਕਾਰ ਦੇ ਹਮਾਇਤੀਆਂ ਨੂੰ ਪੁੱਛਦਾ ਹਾਂ ਕਿ ਤੁਹਾਡੇ ਸਾਹਮਣੇ ਇਸ ਪਾਸੇ ਬੈਠੇ ਆਦਮੀਆਂ, ਗੁਰਮੇਜ ਸਿੰਘ. ਬਾਰੇ ਤੁਸੀਂ ਕੋਈ ਇਨਕੁਆਇਰੀ ਕੀਤੀ....

**ਸਰਦਾਰ ਸਤਨਾਮ ਸਿੰਘ ਬਾਜਵਾ** : ਆਨ ਏ ਪੁਆਇੰਟ ਆਫ ਆਰਡਰ ਸਰ, ਮੈਂ ਦਸਦਾ ਹਾਂ ਗੁਰਮੇਜ਼ ਸਿੰਘ ਦੀ ਇਨਕੁਆਇਰੀ ਬਾਰੇ, ਉਦੋਂ ਕੀ ਕੀਤਾ ਜਾ ਸਕਦਾ ਸੀ ਜਦੋਂ ਕਿ ਤਾਰਾ ਸਿੰਘ ਲਾਇਲਪੁਰੀ ਨੂੰ ਇਨ੍ਹਾਂ ਨੇ ਨਾਲ ਮਿਲਾ ਕੇ ਵਿਚੇ ਘਾਲਾ-ਮਾਲਾ ਕਰ ਲਿਆ । ਇਸ ਤਰ੍ਹਾਂ ਇਹ ਆਪਣੇ ਆਪ ਨੂੰ ਕਲੀਅਰ ਕਰ ਗਿਆ ।

**ਚੌਧਰੀ ਦਰਸ਼ਨ ਸਿੰਘ** : ਮੈਂ ਹੋਰ ਬਹੁਤਾ ਕੁਝ ਨਹੀਂ ਕਹਿੰਦਾ ਇਹੋ ਕਹਾਂਗਾ ਕਿ ਜਿਨ੍ਹਾਂ ਦੇ ਨਾਉਂ ਐਲੀਗੇਸ਼ਨਜ਼ ਲੱਗੇ ਹਨ ਚਾਹੇ ਕੋਈ ਕੈਬਨਿਟ ਦਾ ਵਜ਼ੀਰ ਹੈ ਜਾਂ ਕੋਈ ਹੋਰ ਹਾਈ ਰੈਂਕ ਦਾ ਹੋਵੇ, ਕਮੇਟੀ ਨੇ ਆਪਣੀ ਰਿਸਪਾਂਸੇਬਿਲਟੀ ਨੂੰ ਫੀਲ ਕਰਦਿਆਂ ਜੋ

[ਚੌਧਰੀ ਦਰਸ਼ਨ ਸਿੰਘ]

ਉਸ ਦੀ ਸਮਝ ਮੁਤਾਬਿਕ ਸਹੀ ਰੀਜ਼ਲਟ ਆਇਆ ਹੈ ਉਹ ਸਰਕਾਰ ਦੇ ਸਾਹਮਣੇ ਰਖ ਦਿੱਤਾ ਹੈ। ਹੁਣ ਤਾਂ ਸਰਕਾਰ ਨੂੰ ਇਸ ਤੇ ਗੌਰ ਕਰਕੇ ਆਪਣੇ ਵਲੋਂ ਫੈਸਲਾ ਛੇਤੀ ਛੇਤੀ ਦੇਣਾ ਚਾਹੀਦਾ ਹੈ। ਹੁਣੇ ਹੁਣੇ ਸਰਦਾਰ ਦਰਬਾਰਾ ਸਿੰਘ ਨੇ ਕਿਹਾ ਸੀ ਕਿ ਸਰਕਾਰ ਨੂੰ ਜ਼ਮੀਨਾਂ ਬਾਰੇ ਛੇਤੀ ਤੋਂ ਛੇਤੀ ਫੈਸਲਾ ਕਰਨਾ ਚਾਹੀਦਾ ਹੈ ਅਤੇ ਇਸ ਸਬੰਧੀ ਮਹਿਕਮੇ ਨੂੰ ਛੇਤੀ ਤੋਂ ਛੇਤੀ ਵਾਈਂਡ ਅੱਪ ਕਰ ਦੇਣਾ ਚਾਹੀਦਾ ਹੈ। ਜੋ ਵੀ ਮੇਰੇ ਦੋਸਤਾਂ ਨੇ ਰਿਕੁਮੈਂਡੇਸ਼ਨਜ਼ ਕੀਤੀਆਂ ਹਨ ਇਹ ਕਿਸੇ ਡਰ ਤੋਂ ਰਹਿਤ ਹਨ ਚਾਹੇ ਕੋਈ ਬਿਗੇਸਟ ਲੈਂਡ ਲਾਰਡ ਹੈ ਜਾਂ ਹਾਈ ਆਫੀਸ਼ੀਅਲ ਹੈ। ਹੁਣ ਵਕਤ ਬਦਲ ਗਿਆ ਹੈ ਕਿ ਆਪਣੇ ਅਹੁਦੇ ਜਾਂ ਬੜਾਪਣ ਦੇ ਆਸਰੇ ਕੋਈ ਕਿਸੇ ਨੂੰ ਵਿਕਟੇਮਾਈਜ਼ ਕਰੇ। ਆਚਾਰੀਆ ਵਿਨੋਂਵਾਭਾਵੇ ਜੀ ਦਾ ਇਹ ਨਾਹਰਾ ਕਿ ਧੰਨ ਔਰ ਧਰਤੀ ਬਟ ਕੇ ਰਹੇਗੀ ਇਹ ਜੂਆ ਜੇ ਅਜ ਨਹੀਂ ਤਾਂ ਕਲ੍ਹ ਜ਼ਰੂਰ ਕਿਸੇ ਨਾ ਕਿਸੇ ਦੇ ਸਿਰ ਤਾਂ ਪੈਣਾ ਹੈ ...... (ਵਿਘਣ-ਸ਼ੋਰ)

**ਸ੍ਰੀ ਸਪੀਕਰ** : ਜੋ ਕੁਝ ਵੀ ਚੇਅਰ ਦੀ ਇਜਾਜ਼ਤ ਤੋਂ ਬਗੈਰ ਕਿਹਾ ਜਾ ਰਿਹਾ ਹੈ ਇਹ ਰੀਕਾਰਡ ਨਾ ਕੀਤਾ ਜਾਵੇ। (Whatever is being said without the permission of the Chair, snould not be recorded.)

**ਸਰਦਾਰ ਅਜਾਇਬ ਸਿੰਘ ਸੰਧੂ** : * * *

**ਸ੍ਰੀ ਸਪੀਕਰ** : ਇਹ ਰਿਕਾਰਡ ਨਾ ਕੀਤਾ ਜਾਵੇ। (It should not be recorded.)

**ਸਰਦਾਰ ਸਤਨਾਮ ਸਿੰਘ ਬਾਜਵਾ** : ਆਨ ਏ ਪੁਆਇੰਟ ਆਫ ਆਰਡਰ ਸਰ। ਚੋਧਰੀ ਸਾਹਿਬ ਨੇ ਕਿਹਾ ਹੈ ਕਿ ਸਾਡੇ ਵਕਤਾਂ ਵਿਚ ਇਹ ਹੋਇਆ ਹੈ ਉਹ ਹੋਇਆ ਹੈ। ਕੀ ਹੁਣ ਇਹ ਜੋ ਰਿਪੋਰਟ ਹੈ ਇਸ ਨੂੰ ਲਾਗੂ ਕਰਾਉਣਗੇ ਜਾਂ ਇਨ੍ਹਾਂ ਲੋਕਾਂ ਨੂੰ ਬਰੀ ਕਰਨ ਦਾ ਪ੍ਰੋਗਰਾਮ ਬਣਾਇਆ ਗਿਆ ਹੈ (ਵਿਘਨ) ਇਕ ਵਜ਼ੀਰ ਨੂੰ ਹਟਾਉਣਾ ਸੀ ਅਤੇ ਇਕ ਸਪੀਕਰ ਨੂੰ ਹਟਾਉਣਾ ਸੀ ਹੋਰ ਕੁਝ ਨਹੀਂ ਹੋਣਾ (ਵਿਘਨ)

**ਵਿਦਿਆ ਮੰਤਰੀ (ਸਰਦਾਰ ਉਮਰਾਉ ਸਿੰਘ)** : ਇਸ ਰਿਪੋਰਟ ਤੇ ਕਾਫੀ ਬਹਿਸ ਹੋ ਚੁੱਕੀ ਹੈ। ਮੇਰਾ ਖਿਆਲ ਹੈ ਜਦੋਂ ਬਾਦਲ ਸਾਹਿਬ ਹੋਰ ਆਪੋਜ਼ੀਸ਼ਨ ਦੇ ਸਾਥੀ ਸੰਧੂ ਸਾਹਿਬ ਕੈਨੇਡੀਅਨ ਸਾਹਿਬ ਆਪ ਮੈਂਬਰ ਸੀ ਜਦੋਂ ਉਹ ਬੋਲੇ ਤਾਂ ਇਸ ਗੱਲ ਦੀ ਵਧਾਈ ਦੇਣੀ ਚਾਹੀਦੀ ਸੀ ਕਿ ਸਰਕਾਰ ਨੇ ਕਮੇਟੀ ਬਣਾਈ।

**ਇਕ ਆਵਾਜ਼** : ਬਾਦਲ ਸਾਹਿਬ ਨੇ ਕਿਹਾ ਸੀ ਅਸੀਂ ਵਧਾਈ ਦਿੰਦੇ ਹਾਂ।

**ਵਿਦਿਆ ਮੰਤਰੀ** : ਇਸ ਤੋਂ ਬਾਅਦ ਸਪੀਕਰ ਸਾਹਿਬ ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਕਮੇਟੀ ਬਣ ਗਈ। ਕਮੇਟੀ ਦੀ ਰਿਪੋਰਟ ਲੰਮੀ ਹੋ ਗਈ। ਕੰਮ ਕਾਫੀ ਕਰਨਾ ਸੀ ਪਿਛਲੇ ਅਸੈਂਬਲੀ ਸੈਸ਼ਨ ਵਿਚ ਬੜਾ ਰੌਲਾ ਪਿਆ ਕਿ ਕਮੇਟੀ ਦੀ ਰਿਪੋਰਟ ਕਦੇ ਨਹੀਂ ਆਏਗੀ। ਸਪੀਕਰ ਸਾਹਿਬ ਨੇ ਵੀ ਹਦਾਇਤ ਕੀਤੀ ਕਿ ਇਹ ਰਿਪੋਰਟ ਜਲਦੀ ਆਉਣੀ ਚਾਹੀਦੀ ਹੈ (ਵਿਘਨ) ਮੇਰੀ ਗੁਜ਼ਾਰਿਸ਼ ਹੈ ਕਿ ਇਹ ਰਿਪੋਰਟ ਕਮੇਟੀ ਨੇ ਦੇ ਦਿਤੀ।

*Not recorded as ordered by the Chair.

## EXTENSION OF TIME OF THE SITTING OF THE HOUSE

ਸ੍ਰੀ ਸਪੀਕਰ : ਜੇ ਹਾਊਸ ਦੀ ਮਰਜ਼ੀ ਹੋਵੇ ਤਾਂ ਹਾਊਸ ਦਾ ਸਮਾਂ 5-30 ਵਜੇ ਤਕ ਵਧਾ ਦਿਤਾ ਜਾਵੇ । (Is it the pleasure of the House that the sitting of the House be extended upto 5-30 P.M.?)

ਆਵਾਜ਼ਾਂ : ਹਾਂ ਜੀ, ਹਾਂ ਜੀ ।

ਸ੍ਰੀ ਸਪੀਕਰ : ਹਾਊਸ ਦਾ ਸਮਾਂ 5-30 ਤਕ ਵਧਾਇਆ ਜਾਂਦਾ ਹੈ । (The time of the sitting of the House is extended upto 5-30 P. M.)

---

## DISCUSSION ON THE HARCHAND SINGH COMMITTEE REPORT
(*Resumption*)

ਵਿਦਿਆ ਮੰਤਰੀ : ਮੈਂ ਗੁਜ਼ਾਰਸ਼ ਕਰਦਾ ਹਾਂ ਕਿ ਕਮੇਟੀ ਨੇ ਰਿਪੋਰਟ ਦੇ ਦਿਤੀ । ਫਿਰ ਅਸੀਂ ਦੇਖ ਰਹੇ ਸੀ, ਵਿਚਾਰ ਕਰ ਰਹੇ ਸੀ ਆਪਣੇ ਸਾਥੀਆਂ ਨਾਲ । ਬੜਾ ਸ਼ੋਰ ਮਚ ਗਿਆ ਕਿ ਇਹ ਰਿਪੋਰਟ ਕਦੇ ਨਹੀਂ ਛਪੇਗੀ । ਸਾਡੇ ਅਖਬਾਰਾਂ ਵਿਚ ਲੰਮੀਆਂ ਲੰਮੀਆਂ ਖਬਰਾਂ ਛਪੀਆਂ ਕਿ ਇਹ ਰਿਪੋਰਟ ਕਦੇ ਨਹੀਂ ਛਪੇਗੀ । ਪਰ ਅਸੀਂ ਇਹ ਰਿਪੋਰਟ ਛਾਪ ਦਿਤੀ । ਰਿਪੋਰਟ ਛਪਣ ਤੋਂ ਪਹਿਲਾਂ ਜਿਨ੍ਹਾਂ ਦਾ ਜ਼ਿਕਰ ਇਸ ਰਿਪੋਰਟ ਵਿਚ ਆਇਆ ਸੀ ਉਨ੍ਹਾਂ ਨੇ ਆਪਣੇ ਆਪ ਕਿਹਾ, ਕੈਪਟਨ ਸਾਹਿਬ ਨੇ ਕਿਹਾ ਇਹ ਰਿਪੋਰਟ ਛਪਣੀ ਚਾਹੀਦੀ ਹੈ । ਸਪੀਕਰ ਸਾਹਿਬ ਨੇ ਕਿਹਾ ਕਿ ਗੌਰਮੈਂਟ ਕੋਲ ਕੋਈ ਚਾਰਾ ਨਹੀਂ ਕਿ ਇਹ ਰਿਪੋਰਟ ਨਾ ਛਾਪੀ ਜਾਵੇ । ਇਸੇ ਤਰ੍ਹਾਂ ਹੀ ਸਰਦਾਰ ਉਜਾਗਰ ਸਿੰਘ ਨੇ ਵੀ ਛਪਣ ਬਾਰੇ ਕਿਹਾ । ਅਸੀਂ ਰਿਪੋਰਟ ਛਾਪ ਦਿਤੀ । ਉਸ ਤੋਂ ਬਾਅਦ ਇਨ੍ਹਾਂ ਲੋਕਾਂ ਨੇ ਕਿਹਾ ਕਿ ਫਾਲੋ ਅਪ ਐਕਸ਼ਨ ਨਹੀਂ ਹੋਣਾ ਜੇ ਹੁਣ ਫਾਲੋ ਅਪ ਐਕਸ਼ਨ ਕੀਤਾ ਹੈ ਤਾਂ ਉਹ ਟੀਕਾ ਟਿੱਪਣੀ ਕਰਦੇ ਹਨ । ਚੌਧਰੀ ਸਾਹਿਬ ਨੇ ਸੰਧੂ ਸਾਹਿਬ ਨੇ 1964 ਤੋਂ 1967 ਤਕ ਦਾ ਜ਼ਿਕਰ ਕੀਤਾ ਹੈ । ਕਮੇਟੀ ਦੀ ਰਿਕੁਮੈਂਡੇਸ਼ਨ ਸਫਾ ਨੰ: 9 ਤੇ ਲਿਖਿਆ ਹੈ :

"Another important factor which contributed to the perpetuation of unauthorised possession was the delay in the disposal of surplus rural evacuee agricultural lands. It is tragic to note that for most of the period between November, 1966 and March, 1973, sale of the land had remained stopped. The darkest period in this behalf, was when the Akali-led or purely Akali Governments were in saddle. Their instability, indecisiveness and lack of heart to tackle the problem in proper perspective, did the maximum damage, and afforded opportunity to many an unscrupulous person to occupy waste lands unauthorisedly.

ਮੈਂ ਗੁਜ਼ਾਰਿਸ਼ ਕਰਨੀ ਚਾਹੁੰਦਾ ਹਾਂ ਕਿ ਇਹ ਇੰਡੀਵੀਜੁਅਲ ਹੈ । ਬਾਕੀ ਕੇਸ ਇੰਡੀਵੀਜੁਅਲ ਉਤੇ ਚਾਰਜ ਲੱਗੇ । ਇਨ੍ਹਾਂ ਨੇ ਇਸਤੀਫਾ ਦੇ ਦਿਤਾ (ਵਿਘਨ) ਇਨ੍ਹਾਂ ਦੀ ਪਾਰਟੀ ਤੇ ਚਾਰਜ ਲੱਗੇ । ਇਨ੍ਹਾਂ ਨੂੰ ਚਾਹੀਦਾ ਸੀ ਕਿ ਆਪਣਾ ਬੋਰੀਆ ਬਿਸਤਰਾ ਬੰਦ ਕਰ ਲੈਂਦੇ । ਇਸ ਰਿਪੋਰਟ ਨਾਲ ਇਨ੍ਹਾਂ ਦੀ ਪਾਰਟੀ ਤੇ ਇੰਨਾਂ ਵੱਡਾ ਦਾਗ ਲੱਗਾ ਹੈ । ਇਹ ਵੀ ਆਪਣੀ ਸਫਾਈ ਲੈਂਦੇ । ਬਾਜਵਾ ਸਾਹਿਬ ਕਹਿੰਦੇ ਹਨ ਕਿ ਅਸੀਂ ਤੁਣ

[ਵਿਦਿਆ ਮੰਤਰੀ]

ਸਾਹਿਬ ਤੋਂ ਸਰਟੀਫਿਕੇਟ ਲੈ ਲਿਆ ਹੈ । (ਵਿਘਨ) ਇਸ ਕਮੇਟੀ ਦੇ ਮੈਂਬਰ ਸਰਦਾਰ ਜਸਵਿੰਦਰ ਸਿੰਘ ਬਰਾੜ ਸਨ । ਇਨ੍ਹਾਂ ਦੀ ਖਬਰ 'ਹਿੰਦ ਸਮਾਚਾਰ' ਵਿਚ ਛਪੀ ਹੈ ਕਿ ਇਹ ਇਸ ਰਿਪੋਰਟ ਨਾਲ ਇਕ ਇਕ ਲਫਜ਼ ਨਾਲ ਸਹਿਮਤ ਹਨ ।

**ਸਰਦਾਰ ਜਸਵਿੰਦਰ ਸਿੰਘ ਬਰਾੜ** : ਇਹ ਵਜ਼ੀਰ ਸਾਹਿਬ ਗਲਤ ਬਿਆਨੀ ਕਰ ਰਹੇ ਹਨ । (ਵਿਘਨ) ਮੈਨੂੰ ਇਸ ਗਲ ਦਾ ਫਖਰ ਹੈ ਕਿ ਇਸ ਰਿਪੋਰਟ ਵਿਚ ਕੋਈ ਅਕਾਲੀ ਨਹੀਂ ਅਤੇ ਸਾਰੇ ਕਾਂਗਰਸੀ ਹੀ ਹਨ ।

**ਵਿਦਿਆ ਮੰਤਰੀ** : ਮੈਂ ਗੁਜ਼ਾਰਿਸ਼ ਕਰਦਾ ਹਾਂ ਕਿ ਇਸ ਰਿਪੋਰਟ ਵਿਚ ਜੋ ਸਰਟੀਫਿਕੇਟ ਸਾਡੀ ਅਕਾਲੀ ਪਾਰਟੀ ਨੂੰ ਮਿਲਿਆ ਹੈ ਇਹਦੇ ਵਿਚ ਬਾਜਵਾ ਸਾਹਿਬ ਦਾ ਕੋਈ ਕਸੂਰ ਨਹੀਂ ਹੈ ।

**ਸਰਦਾਰ ਸਤਨਾਮ ਸਿੰਘ ਬਾਜਵਾ** : ਸੰਧੂ ਸਾਹਿਬ ਨੇ ਕਿਹਾ ਸੀ ਤੁੜ ਸਾਹਿਬ ਦੇ ਪਿੰਡ ਤੇ ਹਰੀਜਨ ਬੰਦੇ ਚੜ੍ਹ ਗਏ (ਵਿਘਨ)

**ਵਿਦਿਆ ਮੰਤਰੀ** : ਇਹ ਜਨਰਲੀ ਰਿਕੁਮੈਂਡੇਸ਼ਨ ਸਾਰੇ ਪੰਜਾਬ ਲਈ ਹੈ । (ਵਿਘਨ) ਮੈਂ ਬਾਜਵਾ ਜੀ ਨੂੰ ਬੇਨਤੀ ਕਰਾਂਗਾ ਕਿ ਇਨ੍ਹਾਂ ਨੇ ਉਹੀ ਹੀ ਚੈਪਟਰ ਪੜ੍ਹੇ ਹਨ ਜਿਸ ਵਿਚ ਸਾਡੇ ਸਾਥੀਆਂ ਦੇ ਨਾਉਂ ਹੀ ਹਨ । ਮੈਂ ਉਮੀਦ ਕਰਦਾ ਹਾਂ ਕਿ ਸਾਰੇ ਚੈਪਟਰ ਪੜ੍ਹ ਲੈਣਗੇ ਅਤੇ ਆਪਣੀ ਪਾਰਟੀ ਦੇ ਮੁਤਾਬਿਕ ਅਮਲ ਕਰਨਗੇ । ਮੈਂ ਇਸ ਰਿਪੋਰਟ ਵਿਚ ਰਿਕੁਮੈਂਡੇਸ਼ਨਜ਼ ਵਿਚ ਨਹੀਂ ਜਾਣਾ ਚਾਹੁੰਦਾ (ਵਿਘਨ)

**ਸਰਦਾਰ ਰਣਧੀਰ ਸਿੰਘ ਚੀਮਾ** : ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਇਨ੍ਹਾਂ ਨੇ ਅਕਾਲੀ ਦਲ ਦਾ ਨਾਉਂ ਲਿਆ ਹੈ । ਪੁਲੀਟੀਕਲੀ ਇਸ ਪਾਰਟੀ ਦਾ ਇਕ ਵੀ ਬੰਦਾ ਇਸ ਵਿਚ ਨਹੀਂ ਹੈ । (ਵਿਘਨ)

**ਵਿਦਿਆ ਮੰਤਰੀ** : ਹੁਣ ਮੇਰਾ ਕੋਈ ਕਸੂਰ ਨਹੀਂ । ਇਨ੍ਹਾਂ ਦੇ ਸਾਬਕ ਲੀਡਰ ਵੀ ਆ ਗਏ । ਸਾਰੀ ਰਿਪੋਰਟ ਛਪ ਚੁਕੀ ਹੈ । (ਵਿਘਨ)

**ਸਰਦਾਰ ਜਸਦੇਵ ਸਿੰਘ ਸੰਧੂ** : ਵਜ਼ੀਰ ਸਾਹਿਬ ਮੁੜ ਮੁੜ ਕੇ ਜ਼ਿਕਰ ਕਰ ਰਹੇ ਹਨ ਕਿ ਇਨ੍ਹਾਂ ਦੇ ਲੀਡਰ ਸਾਹਿਬ ਨੇ ਇਸ ਰਿਪੋਰਟ ਵਿਚ ਹਿੱਸਾ ਪਾਇਆ ਹੈ । ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਡਰਾਫਟ ਰਿਪੋਰਟ ਨਾ ਮੈਂਬਰਾਂ ਨੂੰ ਦਿਤੀ ਗਈ ਤੇ ਨਾਂ ਹੀ ਸਰਦਾਰ ਜਸਵਿੰਦਰ ਸਿੰਘ ਨੇ ਇਸ ਤੇ ਸਾਈਨ ਕੀਤੇ ਹਨ । (ਵਿਘਨ)

**ਸਰਦਾਰ ਜਸਵਿੰਦਰ ਸਿੰਘ ਬਰਾੜ** : ਮੈਂ ਪਹਿਲਾਂ ਵੀ ਕਹਿ ਚੁੱਕਾ ਹਾਂ ਕਿ ਵਜ਼ੀਰ ਸਾਹਿਬ ਨੂੰ ਫੋਬੀਆ ਹੋ ਗਿਆ ਹੈ । ਮੈਂ ਗੱਲ ਸਾਫ ਕਰ ਦੇਣਾ ਚਾਹੁੰਦਾ ਹਾਂ ਕਿ ਜਦੋਂ ਇਹ ਰਿਪੋਰਟ ਬਣੀ ਤਾਂ ਉਦੋਂ ਮੇਰੀ ਮਦਰ ਦੀ ਡੈਥ ਹੋ ਗਈ ਸੀ ਇਸ ਲਈ ਮੈਂ ਮੀਟਿੰਗ ਵਿਚ ਹਾਜ਼ਰ ਨਹੀਂ ਹੋ ਸਕਿਆ ਸੀ । ਮੈਨੂੰ ਇਸ ਗਲ ਦਾ ਫਖਰ ਹੈ ਕਿ ਜਦੋਂ ਰਿਪੋਰਟ ਪੜ੍ਹੀ ਤਾਂ ਉਨ੍ਹਾਂ ਵਿਚੋਂ ਇਕ ਵੀ ਅਕਾਲੀ ਨਹੀਂ ਆਉਂਦਾ ਅਤੇ ਸਾਰੇ ਦੇ ਸਾਰੇ ਕਾਂਗਰਸੀ ਹੀ ਆਉਂਦੇ ਹਨ । ਜ਼ਿਆਦਾ ਉਹ ਆਉਂਦੇ ਹਨ ਜਿਹੜੇ ਵਿਧਾਇਕ ਹਨ ।

**ਵਿਦਿਆ ਮੰਤਰੀ** : ਇਸ ਰਿਪੋਰਟ ਵਿਚ ਇਨ੍ਹਾਂ ਸਾਰਿਆਂ ਨੂੰ (ਆਪੋਜੀਸ਼ਨ ਵਲ ਇਸ਼ਾਰਾ) ਸ਼ਰਧਾਂਜਲੀ ਦਿਤੀ ਹੈ। ਤੁਹਾਨੂੰ ਆਪ ਸੋਚਣਾ ਚਾਹੀਦਾ ਹੈ । ...... (ਵਿਘਨ)

**ਸਰਦਾਰ ਸਤਨਾਮ ਸਿੰਘ ਬਾਜਵਾ** : * * * *

**Mr. Speaker** : This is no point of order.

**ਵਿਦਿਆ ਮੰਤਰੀ** : ਪਰ ਇੰਨ੍ਹਾਂ ਨੇ ਵੀ ਕਲਫ ਲਾਉਣਾ ਸ਼ੁਰੂ ਕਰ ਦਿਤਾ ਹੈ । (ਹਾਸਾ) (ਵਿਘਨ) ਮੇਰੀ ਬੇਨਤੀ ਹੈ ਕਿ 1964 ਤੋਂ ਲੈ ਕੇ 1967 ਤਕ ਜਿਹੜੇ ਦੋ ਰਿਹੈਬਿਲੀਟੇਸ਼ਨ ਮਹਿਕਮੇ ਦੇ ਵਜ਼ੀਰ ਰਹੇ ਹਨ ਉਹ ਪਹਿਲੇ ਕਾਂਗਰਸੀ ਸਨ ਪਰ ਹੁਣ ਉਹ ਦੋਨੋਂ ਅਕਾਲੀਆਂ ਦੇ ਮੈਂਬਰ ਹਨ । (ਵਿਘਨ) ਸਰਦਾਰ ਪ੍ਰਤਾਪ ਸਿੰਘ ਕੈਰੋਂ ਜ਼ੋਰ ਲਾ ਹਟਿਆ ਕਿ ਇਹ ਜ਼ਮੀਨ ਗਰੀਬਾਂ ਅਤੇ ਹਰੀਜਨਾਂ ਨੂੰ ਦਿਉ । (ਵਿਘਨ) ਉਹ ਦੋਵੇਂ ਅਕਾਲੀ 1957 ਵਿਚ ਸਾਡੇ ਵਿਚ ਆ ਗਏ ਸੀ । ਇਹ ਉਨ੍ਹਾਂ ਦੀ ਕ੍ਰਿਪਾ ਹੈ ਉਹ ਦੋਨੋਂ ਹੀ ਤੁਹਾਡੇ ਵਿਚ ਬੈਠੇ ਹਨ। (ਵਿਘਨ) ਮੈਂ ਨਾਮ ਨਹੀਂ ਲੈਣਾ ਚਾਹੁੰਦਾ । ਉਨ੍ਹਾਂ ਵਿਚੋਂ ਇਕ ਵਿਅਕਤੀ ਹਸਪਤਾਲ ਵਿਚ ਹੈ । ਪਰ ਮੈਂ ਨਾਮ ਨਹੀਂ ਲੈਣਾ ਚਾਹੁੰਦਾ । (ਵਿਘਨ) ਪੰਜਾਬ ਸਰਕਾਰ ਨੇ ਇਸ ਰਿਪੋਰਟ ਨੂੰ 2-3 ਹਿਸਿਆਂ ਵਿਚ ਵੰਡਿਆ ਹੈ। ਜਿਹੜੇ ਅਨਐਥੋਰਾਈਜ਼ਡ ਕੇਸਿਜ਼ ਹਨ ਉਹ ਇਕ ਪਾਸੇ ਕਰਕੇ ਨੋਟਿਸ ਇਸ਼ੂ ਕਰ ਦਿਤੇ ਹਨ । ਅਦਾਲਤਾਂ ਨੂੰ ਕਹਿ ਦਿਤਾ ਹੈ ਅਤੇ ਕੁਲੈਕਟਰਾਂ ਨੂੰ ਕਹਿ ਦਿਤਾ ਹੈ ਅਤੇ ਲੀਗਲ ਉਪਾਅ ਉਸ ਜ਼ਮੀਨ ਨੂੰ ਲੈਣ ਲਈ ਕੀਤੇ ਜਾ ਰਹੇ ਹਨ (ਵਿਘਨ) ਬਹੁਤ ਸਾਰੇ ਕੇਸਿਜ਼ ਵਿਚ ਜ਼ਮੀਨ ਰਿਟ੍ਰੀਟ ਕੀਤੀ ਜਾ ਚੁੱਕੀ ਹੈ । (ਵਿਘਨ)

**आचार्य पृथ्वी सिंह आज़ाद** : मैं इन का ध्यान रिपोर्ट के सफा नम्बर 3 की तरफ दिलाना चाहता हूं जिस में कहा गया है कि जो पैकेज डील की ज़मीन थी, जिस को हरजिनों में बांटना था, वह कमेटी की ज़द मे नहीं आई । इस लिए क्या गवर्नमैंट एक ऐसा काम करेगी, जिस से, जिन लोगों ने ज़मीन पर नाजायज़ कब्ज़ा किया है, उन से ज़मीन छीनी जायगी ?

**ਵਿਦਿਆ ਮੰਤਰੀ** : ਜਿਸ ਤਰ੍ਹਾਂ ਸੀ. ਐਮ. ਸਾਹਿਬ ਨੇ ਇਥੇ ਕਲ੍ਹ ਕਿਹਾ ਸੀ ਕਿ ਅਗਰ ਗੌਰਮਿੰਟ ਦੇ ਨੋਟਿਸ ਵਿਚ ਐਸੇ ਕੇਸਿਜ਼ ਲਿਆਂਦੇ ਜਾਣ ਤਾਂ ਗੌਰਮਿੰਟ ਜ਼ਰੂਰ ਵਿਚਾਰ ਕਰੇਗੀ । (ਵਿਘਨ)

**ਸਰਦਾਰ ਹਰਬੰਸ ਸਿੰਘ ਜਲਾਲ** : ਪੁਆਇੰਟ ਆਫ਼ ਆਰਡਰ, ਸਰ । ਕੀ ਅਚਾਰਿਆ ਜੀ ਨੇ ਜਿਹੜਾ ਸਵਾਲ ਕੀਤਾ ਹੈ, ਉਹ ਮੰਨ ਲਿਆ ਗਿਆ ਹੈ ?

**ਸ੍ਰੀ ਸਪੀਕਰ** : ਵਜ਼ੀਰ ਸਾਹਿਬ ਜਵਾਬ ਦੇ ਰਹੇ ਹਨ। ਉਹ ਬੋਲ ਰਹੇ ਹਨ । (ਵਿਘਨ) (The hon. Minister is giving reply; he is on his legs.)

**ਸਰਦਾਰ ਹਰਬੰਸ ਸਿੰਘ ਜਲਾਲ**: ਸਿਮੀਲਰਲੀ ਇਸੇ ਤਰ੍ਹਾਂ ਦਾ ਮੇਰਾ ਸਵਾਲ ਸੀ । (ਵਿਘਨ)

---

*Expunged as ordered by the Chair.

**ਵਿਦਿਆ ਮੰਤਰੀ** : ਸਪੀਕਰ ਸਾਹਿਬ, ਜਿਹੜੇ ਅਨਐਥੋਰਾਈਜ਼ਡ ਕੇਸਿਜ਼ ਹਨ ਉਨ੍ਹਾਂ ਤੋਂ ਜ਼ਮੀਨ ਖਾਲੀ ਕਰਵਾਈ ਜਾ ਰਹੀ ਹੈ । ਜਿਹੜੇ ਹਰੀਜਨ ਜਾਂ ਹੋਰ ਲੈਂਡਲੈਂਸ ਲੋਕ ਹਨ ਉਨ੍ਹਾਂ ਨੂੰ ਜ਼ਮੀਨ ਦੇਣ ਵਾਸਤੇ ਹਰੀਜਨ ਮੈਂਬਰਾਂ ਨਾਲ ਸਲਾਹ ਕਰਕੇ ਉਹ ਜ਼ਮੀਨ ਅਲਾਟ ਕਰ ਦਿਤੀ ਜਾਵੇਗੀ । ਇਸ ਤੋਂ ਇਲਾਵਾ ਬਾਕੀ ਜਿਹੜੇ ਕੇਸਿਜ਼ ਹਨ ਉਨ੍ਹਾਂ ਵਿਚ ਵੀ ਲੀਗਲੀ ਦੇਖਿਆ ਜਾ ਰਿਹਾ ਹੈ । ਅਤੇ ਜਿਹੜੇ ਸਾਡੇ ਇਸ ਵਾਸਤੇ ਕੰਪੀਟੈਂਟ ਅਫਸਰ ਹਨ ਜਿਸ ਤਰ੍ਹਾਂ ਕਿ ਚੀਫ ਸੈਟਲਮੈਂਟ ਅਫਸਰ ਅਤੇ ਹੋਰ ਦੂਸਰੇ ਅਫਸਰ ਜਿਹੜੇ ਕਰ ਸਕਦੇ ਹਨ ਉਸ ਦੇ ਮੁਤਾਬਿਕ ਕੀਤਾ ਜਾ ਰਿਹਾ ਹੈ । ਪਰ ਮੈਨੂੰ ਅਫਸੋਸ ਹੈ ਕਿ ਇਸ ਤਰ੍ਹਾਂ ਜ਼ਮੀਨ ਅਨਐਥੋਰਾਈਜ਼ਡ ਕਰਨ ਵਿਚ ਜਿਸ ਤਰ੍ਹਾਂ ਦਾ ਘਾਲਾ ਮਾਲਾ ਹੋ ਰਿਹਾ ਹੈ, ਉਹ ਅਕਾਲੀ ਪਾਰਟੀ ਵਾਲੇ ਕਰਦੇ ਹਨ ; (ਵਿਘਨ) ਇਸੇ ਤਰ੍ਹਾਂ ਇਹ ਕਾਨੂੰਨ ਵਿਚ ਵੀ ਘਾਲਾ ਮਾਲਾ ਕਰਦੇ ਹਨ । (ਵਿਘਨ) ਇਸ ਤੋਂ ਇਲਾਵਾ ਸਪੀਕਰ ਸਾਹਿਬ, 3-4 ਕੇਸਿਜ਼ ਦੇ ਵਿਚ ਇਹ ਐਨੇ ਸਾਡੇ ਹੱਥ ਬੰਨ੍ਹ ਗਏ ਹਨ ਕਿ ਸਾਡੇ ਲਈ ਬੜਾ ਮੁਸ਼ਕਿਲ ਹੈ । ਕਾਨੂੰਨ ਰਾਹੀਂ ਅਸੀਂ ਸਾਰੀ ਦੀ ਸਾਰੀ ਜ਼ਮੀਨ ਕਿਸ ਤਰ੍ਹਾਂ ਲੈ ਸਕਦੇ ਹਾਂ ਉਸ ਕਾਨੂੰਨ ਤੇ ਵਿਚਾਰ ਕਰ ਰਹੇ ਹਾਂ। ਇਹ ਅਸੀਂ ਦੇਖ ਰਹੇ ਹਾਂ ਕਿ ਉਸ ਜ਼ਮੀਨ ਨੂੰ ਕਿਸ ਤਰ੍ਹਾਂ ਵਾਪਿਸ ਲਿਆ ਜਾ ਸਕਦਾ ਹੈ । ਇਸ ਦੇ ਇਲਾਵਾ ਮੈਂ ਉਨ੍ਹਾਂ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ ਜਿਨ੍ਹਾਂ ਦਾ ਇਥੇ ਜ਼ਿਕਰ ਕੀਤਾ ਗਿਆ ਹੈ । ਉਨ੍ਹਾਂ ਨੇ ਬੜੀ ਵੱਡੀ ਕੁਰਬਾਨੀ ਕੀਤੀ ਹੈ, ਅਸੂਲ ਵਾਸਤੇ ।

ਕੈਪਟਨ ਸਾਹਿਬ ਅਤੇ ਸਰਦਾਰ ਦਰਬਾਰਾ ਸਿੰਘ ਤਾਂ ਬਰੀ ਹੋ ਗਏ ਹਨ ਪਰ ਇਸ ਦੇ ਬਾਵਜੂਦ ਵੀ ਉਨ੍ਹਾਂ ਨੇ ਵਾਲੰਟੇਰੇਲੀ ਅਸਤੀਫੇ ਦਿਤੇ । ਕੋਈ ਹੈ ਕਿਸੇ ਹੋਰ ਪਾਰਟੀ ਦਾ ਕੋਈ ਅਜਿਹਾ ਮਾਈ ਦਾ ਲਾਲ ਜਿਹੜਾ ਕਹੇ ਕਿ ਮੇਰੇ ਨਾਮ ਤੇ ਜ਼ਮੀਨ ਹੈ ਜਾਂ ਮੇਰੇ ਰਿਸ਼ਤੇਦਾਰ ਦੇ ਨਾਮ ਤੇ ਜ਼ਮੀਨ ਹੈ ਅਤੇ ਮੈਂ ਅਸਤੀਫਾ ਦਿੰਦਾ ਹਾਂ (ਵਿਘਨ) ਕਿਸੇ ਦਾ ਹੌਸਲਾ ਨਹੀਂ ਪਿਆ। (ਵਿਘਨ) ਜਿਥੋਂ ਤਕ ਸਰਕਾਰ ਦਾ ਤੁਅੱਲਕ ਹੈ, ਮੈਂ ਚੀਫ ਮਨਿਸਟਰ ਸਾਹਿਬ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ.... (ਵਿਘਨ)

**ਸਰਦਾਰ ਰਣਧੀਰ ਸਿੰਘ ਚੀਮਾ** : * * *

**Mr. Speaker** : This is no point of order.

**ਵਿਦਿਆ ਮੰਤਰੀ** : ਇਸ ਦੇ ਬਾਰੇ ਵੀ ਮੈਂ ਦਸਦਾ ਹਾਂ। ਸਾਰੇ ਸਦਨ ਦੇ ਮੈਂਬਰਾਂ ਦੀ ਇਹ ਕਮੇਟੀ ਬਣੀ ਸੀ । ਉਸ ਵਿਚ ਸਾਡੇ ਐਮ. ਐਲ. ਏ. ਸਾਹਿਬਾਨ ਹਨ । ਪਹਿਲਾਂ ਤਾਂ ਇਹ ਕਹਿਣਾ ਕਿ ਉਸ ਕਮੇਟੀ ਦੇ ਮੈਂਬਰ ਐਮ. ਐਲ. ਏ. ਸਾਹਿਬਾਨ ਹਨ ਅਤੇ ਉਹ ਕਿਸੇ ਇਨਫਲੁਏਂਸ ਥੱਲੇ ਆ ਗਏ ਇਸ ਤਰ੍ਹਾਂ ਕਹਿਣਾ ਸਾਡੇ ਕਮੇਟੀ ਦੇ ਮੈਂਬਰਜ਼ ਤੇ ਐਸਪਰਸ਼ਨ ਹੈ। ਇਹ ਉਨ੍ਹਾਂ ਦੀ ਹਾਨੇਸਿਟੀ ਤੇ ਐਸਪਰਸ਼ਨ ਹੈ । ਮੈਂ ਤਾਂ ਕਿਸੇ ਐਮ.ਐਲ.ਏ. ਦੀ ਹਾਨੇਸਿਟੀ ਜਾਂ ਇਨਟੈਗਰਿਟੀ ਤੇ ਸ਼ਕ ਨਹੀਂ ਕਰਦਾ ਕਿਸੇ ਨੂੰ ਵੀ ਸ਼ਕ ਨਹੀਂ ਕਰਨਾ ਚਾਹੀਦਾ । (ਵਿਘਨ) ਮੈਨੂੰ ਆਸ ਹੈ ਸਪੀਕਰ ਸਾਹਿਬ, ਤੁਸੀਂ ਸਾਰਿਆਂ ਐਮ.ਐਲ.ਏਜ਼ ਆਦਿ ਨੂੰ ਪਰੋਟੈਕਸ਼ਨ ਦਿਉਗੇ । ਭਾਵੇਂ ਇਸ ਰਿਪੋਰਟ ਵਿਚ ਕਿਸੇ ਆਫੀਸ਼ੀਅਲ ਦਾ ਨਾਮ ਹੈ ਜਾਂ ਕਿਸੇ ਹੋਰ ਦਾ ਨਾਮ ਹੈ, ਬੜੀ ਇਮਾਨਦਾਰੀ ਦੇ ਨਾਲ ਕਾਨੂੰਨ ਦੇ ਮੁਤਾਬਿਕ ਇਸ ਤੇ ਕਾਰਵਾਈ ਕੀਤੀ ਜਾਵੇਗੀ । ਕੋਈ ਜ਼ਾਤੀ ਨੁਕਤਾ ਨਿਗਾਹ ਨਾਲ ਜਾਂ ਇਸ ਖਿਆਲ ਨਾਲ

* Expunged as ordered by the Chair.

ਨਹੀਂ ਸੋਚਿਆ ਜਾਵੇਗਾ ਕਿ ਕੋਈ ਆਦਮੀ ਇਧਰ ਬੈਠਾ ਹੈ, ਜਾਂ ਉਧਰ ਬੈਠਾ ਹੈ। ਵਿਤਕਰਾ ਨਹੀਂ ਹੋਵੇਗਾ। (ਤਾੜੀਆਂ) ਮੈਂ ਅਰਜ਼ ਕਰਦਾ ਹਾਂ ਕਿ ਅਸੀਂ ਇਮਾਨਦਾਰੀ ਦੇ ਨਾਲ ਚਾਹੁੰਦੇ ਹਾਂ ਕਿ ਪਬਲਿਕ ਲਾਈਫ ਨੂੰ ਪਾਕ ਕੀਤਾ ਜਾਵੇ ਅਤੇ ਉਨ੍ਹਾਂ ਨੂੰ ਜ਼ਮੀਨ ਦਿਤੀ ਜਾਵੇ ਭਾਵੇਂ ਕਿਤਿਉਂ ਵੀ ਮਿਲਦੀ ਹੋਵੇ। ਭਾਵੇਂ ਉਹ ਸਰਪਲੱਸ ਲੈਂਡ ਹੈ ਅਤੇ ਭਾਵੇਂ ਉਹ ਲੈਂਡ ਰਿਫਾਰਮ ਲਿਆਉਣ ਨਾਲ ਮਿਲਦੀ ਹੋਵੇ। ਅਤੇ ਭਾਵੇਂ ਨਿਕਾਸੀ ਜ਼ਮੀਨ ਹੋਵੇ ਉਹ ਗਰੀਬਾਂ, ਹਰੀਜਨਾਂ ਨੂੰ ਦੇਣੀ ਹੈ ਜਾਂ ਜਿਹੜੇ ਪਿਛੜੇ ਹੋਏ ਹਨ। ਸਾਡੇ ਵੀਰ ਅਕਾਲੀ ਪਾਰਟੀ ਵਾਲੇ ਜਿਨ੍ਹਾਂ ਨੇ ਕਿ ਕਦੇ ਹਰੀਜਨਾਂ ਦੀ ਭਲਾਈ ਦਾ ਕੰਮ ਨਹੀਂ ਕੀਤਾ ਇਹ ਸਾਡੇ ਨਾਲ ਇਸ ਵਕਤ ਰਲ ਕੇ ਹਰੀਜਨਾਂ ਦੀ ਭਲਾਈ ਕਰਨ। (ਵਿਘਨ) ਸਾਡੇ ਨਾਲ ਇਕੱਠੇ ਹੋ ਕੇ, ਕਾਂਗਰਸ ਨੂੰ ਸਹਿਯੋਗ ਦੇਣ ਤਾਂਕਿ ਪੰਜਾਬ ਦਾ ਨਾਮ ਉਚਾ ਕਰ ਸਕੀਏ।

**Mr. Speaker** ; The House stands adjourned *Sine Die*.

4.25 P. M. (*The Sabha then adjourned Sine Die*).

---

1128—16-8-74—284 ਕਾਪੀਆਂ—ਪੰਜਾਬ ਸਰਕਾਰ ਪਰੈਸ, ਪਟਿਆਲਾ।

